170

# PUNJAB VIDHAN SABHA

## DEBATES

Monday, the 14th June, 2004

Vol. VII - No. 1

OFFICIAL REPORT

CONTENTS



Punjab Vidhan Sabha Secretariat, Chandigarh.

Price : Rs. 71-00

# PUNJAB VIDHAN SABHA

Monday, the 14th June, 2004

The Vidhan Sabha met in the Punjab Vidhan Sabha Hall,

Vidhan Bhavan, Sector 1, Chandigarh at 2.00 P.M.

Mr. Speaker (Doctor Kewal Krishan) in the Chair.

---

## OBITUARY REFERENCES

**ਮਾਨਯੋਗ ਸਪੀਕਰ** : ਅਕਾਲ ਚਲਾਣਿਆਂ ਦਾ ਵਰਣਨ, ਮੁੱਖ ਮੰਤਰੀ ਜੀ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਜਿਸ ਤਰ੍ਹਾਂ ਹਰ ਵਾਰ ਹਰ ਸੈਸ਼ਨ ਦੇ ਦੌਰਾਨ ਸਾਡੇ ਕਈ ਸੀਨੀਅਰ ਸਾਥੀ ਸਾਨੂੰ ਛੱਡ ਕੇ ਚਲੇ ਜਾਂਦੇ ਹਨ, ਇਸ ਵਾਰ ਵੀ ਸਾਡੇ ਕੁਝ ਸੀਨੀਅਰ ਸਾਥੀ ਛੱਡ ਕੇ ਚਲੇ ਗਏ ਹਨ। ਉਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹਾ ਹੋਇਆ ਹਾਂ।

ਜਥੇਦਾਰ ਗੁਰਚਰਨ ਸਿੰਘ ਟੌਹੜਾ ਜੋ ਮੌਜੂਦਾ ਰਾਜ ਸਭਾ ਦੇ ਮੈਂਬਰ ਸਨ ਔਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵੀ ਸਨ, ਉਹ 1 ਅਪ੍ਰੈਲ, 2004 ਨੂੰ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਾ ਜਨਮ 25 ਸਤੰਬਰ, 1924 ਨੂੰ ਪਿੰਡ ਟੌਹੜਾ, ਜ਼ਿਲ੍ਹਾ ਪਟਿਆਲਾ ਵਿਚ ਹੋਇਆ ਸੀ। ਉਨ੍ਹਾਂ ਨੇ ਗੁਰਮੁਖੀ ਵਿਦਿਆਲਿਆ, ਪਟਿਆਲਾ ਅਤੇ ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਸਿਖਿਆ ਪ੍ਰਾਪਤ ਕੀਤੀ ਸੀ। ਉਹ ਪੰਜ ਵਾਰ ਰਾਜ ਸਭਾ ਦੇ ਮੈਂਬਰ 1969, 1970, 1980, 1982 ਅਤੇ 1998 ਵਿਚ ਚੁਣੇ ਗਏ। ਉਹ ਸਾਲ 1973 ਤੋਂ ਮਾਰਚ 1999 ਤੱਕ ਇਸ ਵਿਚੋਂ ਇਕ ਸਾਲ ਛੱਡ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਰਹੇ ਅਤੇ ਹੁਣ ਵੀ ਉਹ ਇਸ ਦੇ ਪ੍ਰਧਾਨ ਸਨ। ਉਹ ਛੇਵੀਂ ਲੋਕ ਸਭਾ ਦੇ ਮੈਂਬਰ 1977 ਤੋਂ 1979 ਤੱਕ ਰਹੇ ਅਤੇ ਹੁਣ ਉਹ ਮੌਜੂਦਾ ਰਾਜ ਸਭਾ ਦੇ ਸਿਟਿੰਗ ਮੈਂਬਰ ਵੀ ਸਨ। ਉਹ 1998 ਤੋਂ ਲੈ ਕੇ 2001 ਤੱਕ ਕਨਸਲਟੈਂਟ ਮਨਿਸਟਰੀ ਆਫ਼ ਐਗਰੀਕਲਚਰ, ਡਿਫੈਂਸ ਅਤੇ ਐਕਸਟਰਨਲ ਮਾਮਲਿਆਂ ਸਬੰਧੀ ਕਮੇਟੀਆਂ ਦੇ ਸਲਾਹਕਾਰ ਮੈਂਬਰ ਰਹੇ। ਉਨ੍ਹਾਂ ਨੂੰ ਸਾਲ 1945, 1950, 1955, 1960, 1973, 1975, 1982–92 ਵਿਚ ਕਈ ਵਾਰ ਜੇਲ੍ਹਾਂ ਵਿਚ ਜਾਣਾ ਪਿਆ। ਉਨ੍ਹਾਂ ਦੀ ਸੂਬੇ ਪ੍ਰਤੀ ਬੜੀ ਸੇਵਾ ਸੀ ਅਤੇ ਸੂਬੇ ਵਿਚ ਉਨ੍ਹਾਂ ਦੇ ਚਲੇ ਜਾਣ ਨਾਲ ਬੜਾ ਘਾਟਾ ਪਿਆ ਹੈ। ਉਹ ਸਾਡੇ ਪਟਿਆਲਾ ਜ਼ਿਲ੍ਹੇ ਨਾਲ ਸਬੰਧ ਰੱਖਦੇ ਸਨ ਅਤੇ ਉਹ ਸਾਡੇ ਦੋਸਤ ਵੀ ਸਨ ਅਤੇ ਸਿਆਸੀ ਵਿਰੋਧੀ ਵੀ ਸਨ। ਇਸ ਤਰ੍ਹਾਂ ਦੇ ਇਕ ਸੀਨੀਅਰ ਸਿਆਸਤਦਾਨ ਦੇ ਚਲੇ ਜਾਣ ਦਾ ਸਾਨੂੰ ਸਾਰਿਆਂ ਨੂੰ ਬੜਾ ਦੁਖ ਹੋਇਆ ਹੈ। ਉਨ੍ਹਾਂ ਦੇ ਸਦੀਵੀ ਵਿਛੋੜੇ ਕਾਰਨ ਰਾਜ ਇਕ ਉਘੇ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ

[ਮੁੱਖ ਮੰਤਰੀ]

ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਉਨ੍ਹਾਂ ਨੂੰ ਆਪਣੇ ਪਵਿੱਤਰ ਚਰਨਾਂ ਵਿਚ ਨਿਵਾਸ ਬਖਸ਼ਣ।

ਮਾਸਟਰ ਜਗੀਰ ਸਿੰਘ, ਉਹ ਸਾਡੇ ਸਾਥੀ ਸਨ ਅਤੇ ਮੇਰੇ ਬੜੇ ਖਾਸ ਦੋਸਤ ਸਨ। ਉਹ 17 ਫਰਵਰੀ, 2004 ਨੂੰ ਅਕਾਲ ਚਲਾਣਾ ਕਰ ਗਏ ਹਨ ਅਤੇ ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਸਾਰਿਆਂ ਨੂੰ ਗਹਿਰਾ ਦੁਖ ਹੈ। ਉਨ੍ਹਾਂ ਦਾ ਜਨਮ 15 ਸਤੰਬਰ, 1933 ਵਿਚ ਖਡੂਰ ਸਾਹਿਬ, ਅੰਮ੍ਰਿਤਸਰ ਵਿਚ ਹੋਇਆ ਸੀ। ਉਨ੍ਹਾਂ ਨੇ ਬੀ.ਏ.ਬੀ.ਟੀ. ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ ਸੀ। ਉਹ 27 ਸਾਲ ਦੀ ਉਮਰ ਵਿਚ 1960 ਵਿਚ ਖਡੂਰ ਸਾਹਿਬ ਦੇ ਸਰਪੰਚ ਬਣੇ ਸਨ ਅਤੇ ਉਹ ਗਿਆਨੀ ਜ਼ੈਲ ਸਿੰਘ ਦੀ ਪ੍ਰੇਰਨਾ ਨਾਲ 1975 ਵਿਚ ਕਾਂਗਰਸ ਪਾਰਟੀ ਵਿਚ ਸ਼ਾਮਲ ਹੋਏ ਸਨ। ਉਹ ਪ੍ਰਦੇਸ਼ ਕਾਂਗਰਸ ਕਮੇਟੀ ਦੇ ਮੈਂਬਰ ਅਤੇ ਕਿਸਾਨ ਸੈੱਲ ਦੇ ਕਨਵੀਨਰ ਵੀ ਰਹੇ ਸਨ। ਉਹ ਸਾਲ 1992 ਵਿਚ ਨੌਸ਼ਹਿਰਾ ਪਨੂੰਆ ਤੋਂ ਐਮ.ਐਲ.ਏ. ਚੁਣੇ ਗਏ ਸਨ ਅਤੇ ਬਾਅਦ ਵਿਚ ਉਹ ਟਰਾਂਸਪੋਰਟ ਮੰਤਰੀ ਅਤੇ ਮਾਲ ਮੰਤਰੀ ਵੀ ਰਹੇ ਸਨ। ਜਿਸ ਵਕਤ ਉਨ੍ਹਾਂ ਦੀ ਮੌਤ ਦੀ ਖਬਰ ਸਾਡੇ ਕੋਲ ਆਈ ਤਾਂ ਸਾਨੂੰ ਸਾਰਿਆਂ ਨੂੰ ਉਨ੍ਹਾਂ ਦੇ ਵਿਛੋੜੇ ਕਾਰਨ ਬੜਾ ਦੁਖ ਹੋਇਆ। ਰਾਜ ਇਕ ਸੁਲਝੇ ਹੋਏ ਸਿਆਸਤਦਾਨ ਤੋਂ ਵਾਂਝਾ ਹੋ ਗਿਆ ਹੈ। ਮੈਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਣ।

ਸਰਦਾਰ ਲੱਖਾ ਸਿੰਘ ਸਾਡੇ ਐਮ.ਐਲ.ਏ. ਸਨ ਅਤੇ ਉਹ 11 ਮਈ, 2004 ਨੂੰ ਅਕਾਲ ਚਲਾਣਾ ਕਰ ਗਏ ਹਨ, ਜਿਸ ਦਾ ਸਾਨੂੰ ਸਾਰਿਆਂ ਨੂੰ ਬੜਾ ਦੁਖ ਹੋਇਆ ਹੈ। ਉਨ੍ਹਾਂ ਦਾ ਜਨਮ 1935 ਵਿਚ ਲਾਇਲਪੁਰ ਵਿਚ ਹੋਇਆ ਸੀ ਅਤੇ ਉਨ੍ਹਾਂ ਨੇ ਆਪਣੀ ਵਿਦਿਆ ਲਾਇਲਪੁਰ ਤੋਂ ਹੀ ਪ੍ਰਾਪਤ ਕੀਤੀ ਸੀ ਅਤੇ ਉਹ 1952 ਵਿਚ ਕਾਂਗਰਸ ਪਾਰਟੀ ਵਿਚ ਸ਼ਾਮਲ ਹੋਏ ਸਨ। ਉਹ ਪਹਿਲੀ ਵਾਰ ਜੂਨ, 1980 ਵਿਚ ਖਡੂਰ ਸਾਹਿਬ ਹਲਕੇ ਤੋਂ ਐਮ.ਐਲ.ਏ. ਚੁਣੇ ਗਏ ਸਨ ਅਤੇ ਉਹ ਕਾਂਗਰਸ ਪਾਰਟੀ ਦੀ ਸੇਵਾ ਲਈ ਹਮੇਸ਼ਾ ਤਿਆਰ ਰਹਿੰਦੇ ਸਨ। ਮੈਂ ਉਸ ਵੇਲੇ ਪੀ.ਪੀ.ਸੀ.ਸੀ. ਦਾ ਪ੍ਰਧਾਨ ਸੀ। ਜਦੋਂ ਕਦੀ ਉਨ੍ਹਾਂ ਨੂੰ ਸੱਦਾ ਭੇਜਿਆ ਜਾਂਦਾ ਸੀ ਤਾਂ ਉਹ ਸਾਰਾ ਕੁਝ ਛੱਡ ਕੇ ਸਾਡੇ ਵਿਚ ਸ਼ਾਮਲ ਹੋ ਜਾਂਦੇ ਹੁੰਦੇ ਸਨ। ਮੈਨੂੰ ਯਾਦ ਹੈ ਕਿ ਇਕ ਵਾਰ ਉਹ ਹਸਪਤਾਲ ਵਿਚ ਦਾਖਲ ਸਨ। ਇਸ ਗੱਲ ਦਾ ਮੈਨੂੰ ਪਤਾ ਨਹੀਂ ਸੀ। ਉਹ ਉਸੇ ਦਿਨ ਹੀ ਹਸਪਤਾਲ ਗਏ ਸਨ ਜਦੋਂ ਉਨ੍ਹਾਂ ਨੂੰ ਮੈਸੇਜ ਮਿਲਿਆ ਕਿ ਕੋਈ ਮੀਟਿੰਗ ਹੋਣੀ ਹੈ ਅਤੇ ਤੁਸੀਂ ਉਸ ਵਿਚ ਸ਼ਾਮਲ ਹੋਣਾ ਹੈ। ਉਹ ਉਸੇ ਵੇਲੇ ਮੀਟਿੰਗ ਅਟੈਂਡ ਕਰਨ ਲਈ ਹਸਪਤਾਲ ਵਿਚੋਂ ਨਿਕਲ ਕੇ ਆ ਗਏ। ਉਹ ਸਾਡੇ ਇਕ ਵਫਾਦਾਰ ਸਾਥੀ ਸਨ। ਉਨ੍ਹਾਂ ਦੇ ਜਾਣ ਦਾ ਸਾਨੂੰ ਬਹੁਤਾ ਦੁਖ ਹੈ। ਮੈਂ ਉਨ੍ਹਾਂ ਦੀ ਯਾਦ ਵਿਚ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਉਹ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਬਖਸ਼ੇ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਕਾਮਰੇਡ ਬਲਦੇਵ ਸਿੰਘ ਲੂੰਬਾ ਮਿਤੀ 17 ਮਈ, 2004 ਨੂੰ ਪੂਰੇ ਹੋ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 24 ਮਈ, 1943 ਵਿਚ ਹੋਇਆ। ਗੌਰਮਿੰਟ ਕਾਲਜ, ਮਲੇਰਕੋਟਲਾ ਤੋਂ ਉਨ੍ਹਾਂ ਨੇ ਬੀ.ਏ. ਕੀਤੀ ਔਰ ਐਮ.ਏ. ਆਗਰਾ ਯੂਨੀਵਰਸਿਟੀ ਵਿਚੋਂ ਕੀਤੀ। ਉਹ ਸੀ.ਪੀ.ਆਈ. ਦੇ ਮੈਂਬਰ ਸੀ। ਉਨ੍ਹਾਂ ਨੇ ਬਹੁਤ ਸਾਰੇ

ਸੰਘਰਸ਼ਾਂ ਵਿਚ ਹਿੱਸਾ ਲਿਆ। 1977 ਅਤੇ 1980 ਵਿਚ ਦੋ ਵਾਰ ਉਹ ਸ਼ਤਰਾਣਾ ਹਲਕੇ ਤੋਂ ਐਮ.ਐਲ.ਏ. ਬਣੇ। ਇਸ ਦੌਰਾਨ ਉਹ ਵਿਧਾਨ ਸਭਾ ਦੀਆਂ ਵੱਖ-ਵੱਖ ਕਮੇਟੀਆਂ ਦੇ ਮੈਂਬਰ ਰਹੇ। ਉਹ ਵਿਧਾਨ ਸਭਾ ਦੀ ਐਸਟੀਮੇਟ ਕਮੇਟੀ ਦੇ ਵੀ ਮੈਂਬਰ ਰਹੇ। ਉਨ੍ਹਾਂ ਦੇ ਪੂਰੇ ਹੋ ਜਾਣ ਦਾ ਸਾਨੂੰ ਸਾਰਿਆਂ ਨੂੰ ਬਹੁਤ ਦੁਖ ਹੈ। ਉਹ ਸਾਡੇ ਚੰਗੇ ਸਾਥੀ ਸਨ। ਬਾਅਦ ਵਿਚ ਉਹ ਆਪਣੀ ਪਾਰਟੀ ਛੱਡ ਕੇ ਕਾਂਗਰਸ ਪਾਰਟੀ ਵਿਚ ਆ ਗਏ ਸਨ। ਮੇਰੀ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਹੈ ਕਿ ਉਹ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਬਖਸ਼ੇ ਅਤੇ ਪਿੱਛੇ ਸਾਰੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

ਸਪੀਕਰ ਸਾਹਿਬ, ਮੈਨੂੰ ਬਹੁਤ ਦੁਖ ਹੈ ਕਿ ਚੌਧਰੀ ਬਾਲੂ ਰਾਮ ਜੀ ਮਿਤੀ 15 ਮਈ, 2004 ਨੂੰ ਪੂਰੇ ਹੋ ਗਏ। ਉਸ ਵਕਤ ਉਨ੍ਹਾਂ ਦੀ 80 ਸਾਲ ਦੀ ਉਮਰ ਸੀ। ਜੁਆਇੰਟ ਪੰਜਾਬ ਵਿਚ 1953 ਵਿਚ ਉਹ ਫਤਿਹਾਬਾਦ ਹਲਕੇ ਤੋਂ ਸ਼ੋਸ਼ਲਿਸਟ ਪਾਰਟੀ ਦੀ ਟਿਕਟ ਤੇ ਅਸੈਂਬਲੀ ਵਿਚ ਆਏ। ਉਨ੍ਹਾਂ ਦਾ ਸਬੰਧ ਅਤੇ ਸਾਥ ਸ਼੍ਰੀ ਰਾਮ ਮਨੋਹਰ ਲੋਹੀਆਂ ਜੀ ਨਾਲ ਸੀ। ਉਨ੍ਹਾਂ ਨੇ ਸੂਬੇ ਦੀ ਬੜੀ ਸੇਵਾ ਕੀਤੀ। ਸਾਨੂੰ ਦੁਖ ਹੈ ਕਿ ਅੱਜ ਉਹ ਸਾਨੂੰ ਛੱਡ ਕੇ ਚਲੇ ਗਏ ਹਨ।

ਸਪੀਕਰ ਸਾਹਿਬ, ਮੈਨੂੰ ਇਹ ਵੀ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਸ਼੍ਰੀ ਮੰਗਲ ਸਿੰਘ ਜੀ ਮਿਤੀ 19 ਮਈ, 2004 ਨੂੰ ਸਾਨੂੰ ਛੱਡ ਕੇ ਚਲੇ ਗਏ ਹਨ। ਉਹ ਸੁਤੰਤਰਤਾ ਸੰਗਰਾਮੀ ਸਨ। He was born at Village Waizel, District Lahore in 1922. He joined army on 19th August, 1940. Subsequently, he joined Azad Hind Fauj and fought battle against Britishers. With his sad demise, the State has been deprived of the services of a brave Freedom Fighter. With profound grief and sorrow, I pay my sincere homage to him.

Speaker Sahib, I am deeply grieved to inform that Sardar Rattan Singh, Freedom Fighter left for his heavenly abode. He was born at Village Shamgarh in 1917. He joined British Army in 1937 and served at Multan Queta-Cantonments. He joined Azad Hind Fauj under the command of General Mohan Singh in 1942. He was arrested and imprisoned during the battle against British Forces under the command of Netaji Subash Chander Bose. He was honoured with 'Tamar Patra' by Smt. Indira Gandhi in 1972. With his sad demise, the State has been deprived of the services of a brave Freedom Fighter. With profound grief and sorrow, I pay my sincere homage to him.

I am also deeply grieved to inform that Sardar Arjan Singh, Freedom Fighter left for his heavenly abode on 1st April, 2004. He was born at village Bharthala on 20th February, 1913. He joined Military in 1937 and subsequently, joined Azad Hind Fauj at Singapore under the command of General Mohan Singh in 1942. He imparted training to new recruitees at Kualalumpur. He was arrested by British Forces in 1944 and sent to Burma for imprisonment. He was released from jail in December, 1945 but he was kept under police observation. With his sad demise, the State has been deprived of the services

[ਮੁੱਖ ਮੰਤਰੀ]

of a brave Freedom Fighter. With profound grief and sorrow, I pay my sincere homage to him.

Sir, may I now request and move that the feelings expressed in the honour of the deceased in this House be conveyed to their families.

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਸਤਿਕਾਰਯੋਗ ਸਪੀਕਰ ਸਾਹਿਬ, ਪਿਛਲੇ ਅਸੈਂਬਲੀ ਸੈਸ਼ਨ ਤੋਂ ਬਾਅਦ ਸਾਡੇ ਪੰਜਾਬ ਦੀਆਂ ਕੁਝ ਬਹੁਤ ਹੀ ਨਾਮਵਰ ਸਖਸ਼ੀਅਤਾਂ ਸਾਨੂੰ ਹਮੇਸ਼ਾ ਲਈ ਜੁਦਾਈ ਦੇ ਗਈਆਂ ਹਨ। ਉਨ੍ਹਾਂ ਵਿਚੋਂ ਇਕ ਬਹੁਤ ਹੀ ਅਹਿਮ ਸ਼ਖਸੀਅਤ ਸਰਦਾਰ ਗੁਰਚਰਨ ਸਿੰਘ ਟੌਹੜਾ, ਮੈਂਬਰ ਪਾਰਲੀਮੈਂਟ ਸਨ। ਸਿੱਖ ਇਤਿਹਾਸ ਅਤੇ ਅਕਾਲੀ ਸਿਆਸਤ ਦੀ ਤਵਾਰੀਖ ਵਿਚ 31 ਮਾਰਚ, 2004 ਦੇ ਦਿਹਾੜੇ ਨੂੰ ਸੋਗੀ ਦਿਹਾੜੇ ਵਜੋਂ ਯਾਦ ਕੀਤਾ ਜਾਵੇਗਾ ਜਿਸ ਨੇ ਪੰਥ ਅਤੇ ਪੰਜਾਬ ਦੇ ਅਨਮੋਲ ਹੀਰੇ, ਅਣਥੱਕ ਵਰਕਰ, ਬੇਨਜ਼ੀਰ ਚਿੰਤਕ ਨੂੰ ਸਾਥੋਂ ਸਦਾ ਲਈ ਖੋਹ ਲਿਆ। ਭਾਵੇਂ, ਸਪੀਕਰ ਸਾਹਿਬ, ਇਹ ਅਕਾਲ ਪੁਰਖ ਦਾ ਭਾਣਾ ਹੈ ਪਰ ਜਥੇਦਾਰ ਗੁਰਚਰਨ ਸਿੰਘ ਟੌਹੜਾ ਵਰਗੀ ਲਾਮਿਸਾਲ ਸ਼ਖਸੀਅਤ ਦੀ ਗੈਰਹਾਜ਼ਰੀ ਨੂੰ ਭਾਣੇ ਵਾਂਗ ਮੰਨਣ ਲਈ ਪੰਥ ਨੂੰ ਅਤੇ ਪੰਜਾਬ ਨੂੰ ਲੰਮੇ ਸਮੇਂ ਦੀ ਲੋੜ ਹੋਵੇਗੀ। ਇਹ ਗੱਲ ਸਾਰਾ ਪੰਥ ਜਾਣਦਾ ਹੈ ਕਿ ਜਥੇਦਾਰ ਗੁਰਚਰਨ ਸਿੰਘ ਟੌਹੜਾ ਵਰਗਾ ਪੁੱਤਰ ਮਾਵਾਂ ਨਿੱਤ-ਨਿੱਤ ਨਹੀਂ ਜੰਮਦੀਆਂ। ਇਸ ਬੇਤਾਜ਼ ਬਾਦਸ਼ਾਹ ਦੀ ਅਚਨਚੇਤ ਅਲਵਿਦਾ ਸਾਰੇ ਪੰਥ ਨੂੰ ਅਤੇ ਪੰਜਾਬ ਨੂੰ ਝੰਜੋੜ ਗਈ। ਜਥੇਦਾਰ ਗੁਰਚਰਨ ਸਿੰਘ ਟੌਹੜਾ ਅਜਿਹਾ ਕਰਮੀ ਯੋਧਾ ਸੀ ਜਿਸ ਦਾ ਨਾਂ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿੱਚ ਲਿਖਿਆ ਜਾਵੇਗਾ। ਸ਼੍ਰੋਮਣੀ ਕਮੇਟੀ ਦੀ ਸਥਾਪਨਾ ਅਤੇ ਸਮੁੱਚੇ ਇਤਿਹਾਸ ਵਿੱਚ ਸਭ ਤੋਂ ਵੱਧ ਅਗਵਾਈ ਵਾਲਾ ਸਮਾਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਅਤੇ ਮਰਹੂਮ ਨੇਤਾ ਮਾਸਟਰ ਤਾਰਾ ਸਿੰਘ ਜੀ ਨੂੰ ਮਿਲਿਆ। ਮਾਸਟਰ ਜੀ 18 ਵਾਰ ਇਸ ਸੰਸਥਾ ਦੇ ਪ੍ਰਧਾਨ ਬਣੇ ਜਦੋਂ ਕਿ ਜਥੇਦਾਰ ਟੌਹੜਾ 27 ਵਾਰ ਪ੍ਰਧਾਨ ਬਣੇ। ਸਿੱਖ ਪੰਥ ਦੇ ਬਾਬਾ ਬੋਹੜ, ਧਨੰਤਰ ਸਿਆਸਤਦਾਨ, ਅਕਾਲੀ ਰਾਜਨੀਤੀ ਦੇ ਭੀਸ਼ਮ ਪਿਤਾਮਾ ਅਤੇ ਚਾਣਕੀਯ ਆਦਿ ਵਿਸ਼ਲੇਸ਼ਣਾਂ ਨਾਲ ਜਾਣੇ ਜਾਂਦੇ ਦੂਰ ਅੰਦੇਸ਼ ਨੇਤਾ ਜਥੇਦਾਰ ਟੌਹੜਾ ਜਮਾਂਦਰੂ ਅਕਾਲੀ ਸਨ। ਅਕਾਲੀ ਦਲ ਦਾ ਪ੍ਰਧਾਨ ਭਾਵੇਂ ਕੋਈ ਵੀ ਹੋਵੇ, ਅਕਾਲੀ ਦਲ ਵੱਲੋਂ ਲੜੀਆਂ ਗਈਆਂ ਸਿਆਸੀ ਜੰਗਾਂ ਵਿੱਚ ਕੇਂਦਰੀ ਭੂਮਿਕਾ ਜਥੇਦਾਰ ਗੁਰਚਰਨ ਸਿੰਘ ਟੌਹੜਾ ਜੀ ਨੇ ਨਿਭਾਈ। ਉਨ੍ਹਾਂ ਵਿੱਚ ਬਚਪਨ ਤੋਂ ਹੀ ਧਾਰਮਿਕ ਰੁਚੀ ਪਰਬਲ ਸੀ। ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਉਨ੍ਹਾਂ ਨੇ ਗਿਆਨੀ ਕੀਤੀ। ਜਥੇਦਾਰ ਟੌਹੜਾ 1938 ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਬਣੇ। 1944 ਵਿੱਚ ਉਨ੍ਹਾਂ ਨੇ ਮੋਰਚਾ ਲਾਇਆ ਅਤੇ ਜੇਲ੍ਹ ਯਾਤਰਾ ਕੀਤੀ ਅਤੇ ਹਰ ਮੋਰਚੇ ਵਿੱਚ ਪਹਿਲੀ ਕਤਾਰ ਵਿੱਚ ਖੜ੍ਹੇ ਹੋ ਕੇ ਜੇਲ੍ਹ ਗਏ। 1948 ਵਿੱਚ ਰਿਆਸਤੀ ਅਕਾਲੀ ਦਲ ਦੇ ਸਕੱਤਰ ਬਣੇ ਅਤੇ ਫਤਹਿਗੜ੍ਹ ਸਾਹਿਬ ਦੇ ਅਕਾਲੀ ਜੱਥੇ ਦੇ ਪ੍ਰਧਾਨ ਚੁਣੇ ਗਏ ਅਤੇ ਫਿਰ ਇਹ ਕ੍ਰਮ ਨਿਰੰਤਰ ਚਲਦਾ ਰਿਹਾ। 1947 ਵਿੱਚ ਪਟਿਆਲਾ ਜ਼ਿਲ੍ਹਾ ਅਕਾਲੀ ਦਲ ਦੇ ਜਥੇਦਾਰ ਦੇ ਪ੍ਰਧਾਨ ਚੁਣੇ ਗਏ। 1959 ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਜੂਨੀਅਰ ਮੀਤ ਪ੍ਰਧਾਨ ਬਣੇ ਅਤੇ 1960 ਵਿੱਚ ਸ਼੍ਰੋਮਣੀ ਅਕਾਲੀ ਦਲ ਦੀਆਂ ਜਨਰਲ ਚੋਣਾਂ ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਚੁਣੇ ਗਏ। ਜਥੇਦਾਰ ਗੁਰਚਰਨ ਸਿੰਘ ਟੌਹੜਾ ਕੇਂਦਰੀ ਸਿੰਘ ਸਭਾ, ਸਿੱਖ ਐਜੂਕੇਸ਼ਨ ਸੁਸਾਇਟੀ, ਚੰਡੀਗੜ੍ਹ, ਨਨਕਾਣਾ ਸਾਹਿਬ

ਸਿੱਖ ਐਜੂਕੇਸ਼ਨ ਸੁਸਾਇਟੀ ਦੇ ਕਈ ਸਾਲ ਪ੍ਰਧਾਨ ਬਣੇ ਰਹੇ ਅਤੇ ਬੋਰਡ ਤਖਤ ਹਜ਼ੂਰ ਸਾਹਿਬ ਦੇ ਪ੍ਰਧਾਨ ਦੀ ਸੇਵਾ ਵੀ ਬਾਖੂਬੀ ਨਿਭਾਈ ਅਤੇ ਇਹ ਸਾਰੀਆਂ ਜ਼ਿੰਮੇਵਾਰੀਆਂ ਗੁਰੂਆਂ ਦੀ ਬਖਸ਼ਸ਼ ਸਦਕਾ ਅਤੇ ਗੁਰਸਿੱਖਾਂ ਦੀਆਂ ਅਸੀਸਾਂ ਨਾਲ ਬੜੀ ਕਾਮਯਾਬੀ ਨਾਲ ਨਿਭਾਈਆਂ। ਉਹ 1969, 1970, 1980, 1982 ਅਤੇ 1998 ਵਿੱਚ ਰਾਜ ਸਭਾ ਦੇ ਮੈਂਬਰ ਚੁਣੇ ਗਏ ਅਤੇ ਹੁਣ ਵੀ ਜਦੋਂ ਉਹ ਅਕਾਲ ਚਲਾਣਾ ਕਰ ਗਏ ਤਾਂ ਉਹ ਰਾਜ ਸਭਾ ਦੇ ਮੈਂਬਰ ਸਨ। ਇਸ ਤੋਂ ਇਲਾਵਾ ਉਹ 1977 ਤੋਂ ਲੈ ਕੇ 1979 ਤੱਕ 6ਵੀਂ ਲੋਕ ਸਭਾ ਦੇ ਮੈਂਬਰ ਵੀ ਰਹੇ। 1998 ਤੋਂ ਲੈ ਕੇ 2001 ਤੱਕ ਖੇਤੀਬਾੜੀ ਮੰਤਰਾਲੇ, ਰੱਖਿਆ ਅਤੇ ਵਿਦੇਸ਼ੀ ਮਾਮਲਿਆਂ ਦੀਆਂ ਕਮੇਟੀਆਂ ਜੋ ਕਿ ਪਾਰਲੀਮੈਂਟ ਵਿੱਚ ਬਣਦੀਆਂ ਹਨ ਉਨ੍ਹਾਂ ਦੇ ਉਹ ਮੈਂਬਰ ਰਹੇ। ਉਨ੍ਹਾਂ ਨੇ ਬਹੁਤ ਲੰਮਾ ਸਮਾਂ ਜਿੰਨੀਆਂ ਵੀ ਐਜੀਟੇਸ਼ਨਾਂ ਹੋਈਆਂ, 1939 ਵਿੱਚ ਹੋਈ, 1950 ਵਿੱਚ, 1960, 1977, 1982 ਅਤੇ 1999 ਵਿੱਚ ਇਨ੍ਹਾਂ ਸਾਰੇ ਅੰਦੋਲਨਾਂ ਵਿੱਚ ਬਹੁਤ ਵੱਡਾ ਭਾਗ ਲਿਆ ਔਰ ਇਸ ਕਾਰਨ ਗ੍ਰਿਫਤਾਰ ਵੀ ਹੁੰਦੇ ਰਹੇ। ਉਹ ਲੰਮਾ ਸਮਾਂ ਜੇਲ੍ਹ ਵਿਚ ਵੀ ਰਹੇ। ਮੈਂ ਬੜੇ ਦੁਖੀ ਹਿਰਦੇ ਨਾਲ ਉਨ੍ਹਾਂ ਨੂੰ ਸਨਿਮਰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਸਪੀਕਰ ਸਾਹਿਬ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ, ਉਹ ਟੌਹੜਾ ਸਾਹਿਬ ਤੇ ਢੁਕਦਾ ਹੈ ਕਿ :

"ਜੈ ਜੈ ਕਾਰ ਸਗਲ ਭੂ ਮੰਡਲ, ਮੁੱਖ ਉਜਲ ਦਰਬਾਰ"

ਸਾਰੇ ਸੰਸਾਰ ਵਿਚ ਉਨ੍ਹਾਂ ਦੀ ਜੈ ਜੈ ਕਾਰ ਹੋਈ ਹੈ ਅਤੇ ਉਹ ਆਪਣਾ ਉਜਲਾ ਮੁੱਖ ਲੈ ਕੇ ਅਗਲੇ ਦਰਬਾਰ ਵਿਚ ਚਲੇ ਗਏ ਹਨ।

ਸਪੀਕਰ ਸਾਹਿਬ, ਮਾਸਟਰ ਜਗੀਰ ਸਿੰਘ ਜੀ ਵੀ ਬੜੀ ਉਘੀ ਸ਼ਖਸੀਅਤ ਸਨ। ਉਹ ਸ਼੍ਰੋਮਣੀ ਅਕਾਲੀ ਦਲ ਵਿਚ ਵੀ ਰਹੇ ਅਤੇ ਸੇਵਾ ਕੀਤੀ। ਫਿਰ ਬਾਅਦ ਵਿਚ ਉਹ ਕਾਂਗਰਸ ਵਿਚ ਚਲੇ ਗਏ। ਉਹ ਅਸੈਂਬਲੀ ਦੇ ਮੈਂਬਰ ਬਣੇ, ਰੈਵਨਿਊ ਮਨਿਸਟਰ ਬਣੇ, ਟਰਾਂਸਪੋਰਟ ਮਨਿਸਟਰ ਬਣੇ ਉਨ੍ਹਾਂ ਦੇ ਚਲੇ ਜਾਣ ਦਾ ਵੀ ਬੜਾ ਦੁਖ ਹੈ ਅਤੇ ਬਹੁਤ ਵੱਡਾ ਘਾਟਾ ਹੈ।

ਇਸੇ ਤਰ੍ਹਾਂ ਸਰਦਾਰ ਲੱਖਾ ਸਿੰਘ, ਸਾਬਕਾ ਐਮ.ਐਲ.ਏ. ਵੀ ਸਾਥੋਂ ਚਲੇ ਗਏ ਹਨ। ਉਨ੍ਹਾਂ ਨੇ ਮੁੱਢਲੀ ਵਿੱਦਿਆ ਲਾਇਲਪੁਰ ਤੋਂ ਪ੍ਰਾਪਤ ਕੀਤੀ। ਉਹ ਪਹਿਲੀ ਵਾਰ ਖਡੂਰ ਸਾਹਿਬ ਹਲਕੇ ਤੋਂ ਐਮ.ਐਲ.ਏ. ਚੁਣੇ ਗਏ। ਉਨ੍ਹਾਂ ਦੇ ਸਦੀਵੀ ਵਿਛੋੜੇ ਦਾ ਵੀ ਸਾਨੂੰ ਬੜਾ ਗਹਿਰਾ ਦੁਖ ਹੈ।

ਕਾਮਰੇਡ ਬਲਦੇਵ ਸਿੰਘ ਲੂੰਬਾ, ਸਾਬਕਾ ਐਮ.ਐਲ.ਏ. ਵੀ ਇਕ ਅਜ਼ੀਮ ਸ਼ਖਸੀਅਤ ਸਨ। ਉਨ੍ਹਾਂ ਨੇ ਬੀ. ਏ. ਸਰਕਾਰੀ ਕਾਲਜ, ਮਲੇਰਕੋਟਲਾ ਤੋਂ ਕੀਤੀ ਤੇ ਫਿਰ ਐਮ. ਏ. ਆਗਰਾ ਯੂਨੀਵਰਸਿਟੀ ਤੋਂ ਕੀਤੀ। ਉਨ੍ਹਾਂ ਨੇ ਵਿਦਿਆਰਥੀਆਂ ਦੀਆਂ ਮੰਗਾਂ ਵਾਸਤੇ ਬੜਾ ਹੀ ਯੋਗਦਾਨ ਪਾਇਆ ਅਤੇ ਅੰਦੋਲਨ ਕੀਤਾ। ਉਹ ਪੰਜ ਵਾਰ ਜ਼ੇਲ੍ਹ ਵਿਚ ਵੀ ਗਏ। ਫਿਰ ਐਮ.ਐਲ.ਏ. ਚੁਣੇ ਗਏ ਅਤੇ ਐਮ.ਐਲ.ਏ. ਦੀ ਹੈਸੀਅਤ ਵਿਚ ਉਹ ਵਿਧਾਨ ਸਭਾ ਦੀ ਸੁਬਾਰਡੀਨੇਟ ਲੈਜੀਸਲੇਸ਼ਨ ਕਮੇਟੀ ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬੜਾ ਭਾਰੀ ਸਦਮਾ ਹੈ ਅਤੇ ਦੁਖ ਹੈ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਚੌਧਰੀ ਬਾਲੂ ਰਾਮ ਜੀ ਜੁਆਇੰਟ ਪੰਜਾਬ ਵਿਚ ਐਮ.ਐਲ.ਏ. ਸਨ ਅਤੇ ਉਹ 15 ਮਈ, 2004 ਨੂੰ ਅਕਾਲ ਚਲਾਣਾ ਕਰ ਗਏ। ਉਹ 80 ਵਰ੍ਹਿਆਂ ਦੇ ਸਨ। ਉਹ ਸੋਸ਼ਲਿਸ਼ਟ ਪਾਰਟੀ ਨਾਲ ਸਬੰਧ ਰੱਖਦੇ ਸਨ ਅਤੇ ਰਾਮ ਮਨੋਹਰ ਲੋਹੀਆ ਜੀ ਨਾਲ ਉਨ੍ਹਾਂ ਦੀ ਬੜੀ ਨੇੜਤਾ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸ਼੍ਰੀ ਮੰਗਲ ਸਿੰਘ, ਸੁਤੰਤਰਤਾ ਸੈਨਾਨੀ ਜੀ ਦਾ ਜਨਮ, ਸਪੀਕਰ ਸਾਹਿਬ, ਪਿੰਡ ਵਜੈਲ, ਜ਼ਿਲ੍ਹਾ ਲਾਹੌਰ ਵਿਚ ਹੋਇਆ। ਉਹ ਫੌਜ ਵਿਚ ਭਰਤੀ ਹੋਏ। ਉਨ੍ਹਾਂ ਨੇ ਅਜ਼ਾਦ ਹਿੰਦ ਫੌਜ ਵਿਚ ਅੰਗਰੇਜ਼ਾਂ ਦੇ ਵਿਰੁਧ ਲੜਾਈ ਲੜੀ। ਉਹ ਇਕ ਨਾਮਵਰ ਫਰੀਡਮ ਫਾਈਟਰ ਹੋਏ ਹਨ।

ਸਰਦਾਰ ਰਤਨ ਸਿੰਘ ਵੀ ਇਕ ਬੜੇ ਵੱਡੇ ਫਰੀਡਮ ਫਾਈਟਰ ਹੋਏ ਹਨ। ਉਹ ਅੰਗਰੇਜ਼ ਫੌਜ ਵਿਚ ਭਰਤੀ ਹੋਏ। ਫਿਰ ਉਹ ਜਨਰਲ ਮੋਹਨ ਸਿੰਘ ਦੀ ਅਗਵਾਈ ਵਿਚ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋਏ ਅਤੇ ਸੁਭਾਸ਼ ਚੰਦਰ ਬੋਸ ਦੀ ਅਗਵਾਈ ਵਿਚ ਲੜਾਈ ਕਰਦਿਆਂ ਹੋਇਆਂ ਉਨ੍ਹਾਂ ਨੂੰ ਅੰਗਰੇਜ਼ ਫੌਜ ਨੇ ਕੈਦ ਕਰ ਲਿਆ। ਉਨ੍ਹਾਂ ਨੂੰ 1972 ਵਿਚ ਤਾਮਰ ਪੱਤਰ ਵੀ ਮਿਲਿਆ। ਉਨ੍ਹਾਂ ਦੇ ਵਿਛੋੜੇ ਦਾ ਵੀ ਸਾਨੂੰ ਬੜਾ ਗਹਿਰਾ ਦੁਖ ਹੈ।

ਸਰਦਾਰ ਅਰਜਨ ਸਿੰਘ ਵੀ ਇਕ ਫਰੀਡਮ ਫਾਈਟਰ ਸਨ ਅਤੇ ਉਨ੍ਹਾਂ ਨੇ ਬੜੀ ਸੇਵਾ ਕੀਤੀ ਹੈ। ਉਹ ਮਿਲਟਰੀ ਵਿਚ ਭਰਤੀ ਹੋਏ। ਫਿਰ ਉਹ ਜਨਰਲ ਮੋਹਨ ਸਿੰਘ ਦੀ ਅਗਵਾਈ ਵਿਚ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋਏ। ਉਨ੍ਹਾਂ ਨੂੰ 1944 ਵਿਚ ਅੰਗਰੇਜ਼ਾਂ ਨੇ ਗ੍ਰਿਫਤਾਰ ਕਰ ਲਿਆ ਬਾਅਦ ਵਿਚ ਉਨ੍ਹਾਂ ਨੂੰ ਕੈਦ ਕਰਕੇ ਰੰਗੂਨ ਜ਼ੇਲ੍ਹ ਵਿਚ ਭੇਜ ਦਿੱਤਾ। ਉਨ੍ਹਾਂ ਦੇ ਸਦੀਵੀ ਵਿਛੋੜੇ ਦਾ ਵੀ ਸਾਨੂੰ ਗਹਿਰਾ ਦੁਖ ਹੈ। ਇਸ ਲਈ ਜਿਸ ਤਰ੍ਹਾਂ ਸੀ.ਐਮ. ਸਾਹਿਬ ਨੇ ਕਿਹਾ ਹੈ, ਮੈਂ ਵੀ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਸਾਰਿਆਂ ਦੀ ਜੁਦਾਈ ਅਤੇ ਦੁਖ ਵਿਚ ਉਨ੍ਹਾਂ ਦੇ ਪਰਿਵਾਰਾਂ ਨੂੰ, ਰਿਸ਼ਤੇਦਾਰਾਂ ਨੂੰ ਸ਼ੋਕ ਪ੍ਰਸਤਾਵ ਭੇਜਿਆ ਜਾਵੇ।

**ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ)** : ਸਤਿਕਾਰਯੋਗ ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਦੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਕੁਝ ਬਹੁਤ ਹੀ ਮੰਨੀਆਂ ਪ੍ਰਮੰਨੀਆਂ ਸ਼ਖਸੀਅਤਾਂ ਜਿਨ੍ਹਾਂ ਨੂੰ ਯਾਦ ਕਰਨਾ ਬਹੁਤ ਹੀ ਜ਼ਰੂਰੀ ਸਮਝਿਆ ਜਾਂਦਾ ਹੈ, ਉਹ ਸਾਡੇ ਵਿਚੋਂ ਵਿਛੜ ਗਈਆਂ ਹਨ। ਇਨਸਾਨ ਤਾਂ ਬਹੁਤ ਜੰਮਦੇ ਹਨ, ਬਹੁਤ ਚਲੇ ਜਾਂਦੇ ਹਨ ਪਰ ਹਰ ਇਕ ਨੂੰ ਇਸ ਤਰੀਕੇ ਨਾਲ ਯਾਦ ਨਹੀਂ ਰੱਖਿਆ ਜਾਂਦਾ। ਯਾਦ ਸਿਰਫ ਉਨ੍ਹਾਂ ਨੂੰ ਰੱਖਿਆ ਜਾਂਦਾ ਹੈ ਜਿਹੜੇ ਲੋਕਾਂ ਲਈ ਕੁਝ ਕਰਕੇ ਜਾਂਦੇ ਹਨ, ਸਮਾਜ ਲਈ ਕਰਦੇ ਹਨ ਜਾਂ ਧਰਮ ਲਈ ਜਾਂ ਰਾਜਨੀਤੀ ਲਈ ਕੁਝ ਕਰਦੇ ਹਨ। ਸਪੀਕਰ ਸਾਹਿਬ, ਹਰ ਇਨਸਾਨ ਨੇ ਇਸ ਦੁਨੀਆਂ ਵਿਚੋਂ ਜਾਣਾ ਹੈ ਪਰ ਜਾਣ ਤੋਂ ਪਹਿਲਾਂ ਜੇ ਕੋਈ ਆਪਣੇ ਪਿੱਛੇ ਐਸੀਆਂ ਯਾਦਾਂ ਛੱਡ ਜਾਏ, ਜਿਹੜੀਆਂ ਲੋਕਾਂ ਨੂੰ ਪ੍ਰੇਰਨਾ ਦੇਣ ਤਾਂ ਐਸੇ ਇਨਸਾਨਾਂ ਨੂੰ ਯਾਦ ਰੱਖਿਆ ਜਾਂਦਾ ਹੈ ਔਰ ਐਸੇ ਇਨਸਾਨ ਇਤਿਹਾਸ ਬਣਾਉਂਦੇ ਹਨ ਵਰਨਾ ਉਹ ਕੌਮਾਂ ਨਸ਼ਟ ਹੋ ਜਾਂਦੀਆਂ ਹਨ। ਸਭ ਤੋਂ ਪਹਿਲਾਂ ਮੈਂ ਫ਼ਖ਼ਰ ਸਮਝਦਾ ਹਾਂ ਇਸ ਪਵਿੱਤਰ ਹਾਊਸ ਵਿੱਚ ਕਿ ਇੰਨੀ ਵੱਡੀ ਸ਼ਖਸੀਅਤ ਸਰਦਾਰ ਗੁਰਚਰਨ ਸਿੰਘ ਟੌਹੜਾ, ਜਿਹੜੇ ਰਾਜ ਸਭਾ ਦੇ ਮੈਂਬਰ ਸਨ, ਉਨ੍ਹਾਂ ਦੇ ਚਰਨਾਂ ਵਿੱਚ ਮੈਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਨ ਦਾ ਮੌਕਾ

ਮਿਲਿਆ ਹੈ, ਮੈਂ ਸਪੀਕਰ ਸਾਹਿਬ, ਤੁਹਾਡਾ ਧੰਨਵਾਦੀ ਹਾਂ। ਸਪੀਕਰ ਸਾਹਿਬ, ਟੌਹੜਾ ਸਾਹਿਬ ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ ਸੀ, ਉਨ੍ਹਾਂ ਤੋਂ ਪੰਜਾਬ ਦਾ ਬੱਚਾ-ਬੱਚਾ ਹੀ ਨਹੀਂ, ਸਾਰਾ ਹਿੰਦੁਸਤਾਨ ਉਨ੍ਹਾਂ ਦੀ ਸ਼ਖਸੀਅਤ ਤੋਂ ਵਾਕਿਫ ਸੀ। ਉਨ੍ਹਾਂ ਨੇ ਚਾਹੇ ਧਾਰਮਿਕ ਖੇਤਰ ਸੀ, ਚਾਹੇ ਰਾਜਨੀਤਕ ਖੇਤਰ ਸੀ, ਚਾਹੇ ਸਮਾਜਿਕ ਖੇਤਰ ਸੀ, ਹਰ ਪਾਸੇ ਉਨ੍ਹਾਂ ਦੇ ਯੋਗਦਾਨ, ਉਨ੍ਹਾਂ ਦੇ ਕੰਮ-ਕਾਜ ਅਤੇ ਚੰਗੀ ਸੋਚ ਦੀ ਧਾਕ ਰਹੀ। ਉਹ ਬਹੁਤ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਗੀ ਦੇ ਅਹੁਦੇ ਤੇ ਬਿਰਾਜਮਾਨ ਰਹੇ ਅਤੇ ਸ਼੍ਰੋਮਣੀ ਕਮੇਟੀ ਦੇ ਹਰ ਅਹੁਦੇ ਤੇ ਵੀ ਸ਼ੁਸ਼ੋਭਿਤ ਰਹੇ। ਹਰ ਰਾਜਨੀਤਕ ਅਹੁਦੇ ਤੇ ਉਨ੍ਹਾਂ ਨੇ ਆਪਣੀ ਕਾਬਲੀਅਤ ਅਤੇ ਤਜਰਬੇ ਦੀ ਖੁਸ਼ਬੋ ਛੱਡੀ। ਉਹ ਬਹੁਤ ਹੀ ਨਰਮ ਦਿਲ, ਹਲੀਮੀ ਅਤੇ ਇੰਨੇ ਚੰਗੇ ਸੁਭਾਅ ਦੇ ਸਨ ਕਿ ਜਿਹੜਾ ਵੀ ਉਨ੍ਹਾਂ ਨੂੰ ਇਕ ਵਾਰ ਮਿਲ ਲੈਂਦਾ ਸੀ, ਉਹ ਉਨ੍ਹਾਂ ਤੋਂ ਕੁਝ ਸਿੱਖ ਕੇ ਜਾਂਦਾ ਸੀ। ਉਨ੍ਹੀ ਦਿਨੀ, ਸਪੀਕਰ ਸਾਹਿਬ, ਸਾਡੇ ਉਪ-ਪ੍ਰਧਾਨ ਮੰਤਰੀ ਜੀ ਸ਼੍ਰੀ ਅਡਵਾਨੀ ਜੀ ਪੰਜਾਬ ਵਿੱਚ ਆਏ ਹੋਏ ਸਨ ਅਤੇ ਉਹ ਅਸਕਾਰਟ ਹਸਪਤਾਲ, ਅੰਮ੍ਰਿਤਸਰ ਦੇ ਸਾਹਮਣੇ ਆ ਕੇ ਰੁਕੇ ਮੈਂ ਵੀ ਉਨ੍ਹਾਂ ਦੇ ਨਾਲ ਹੀ ਸੀ। ਉਸ ਸਮੇਂ ਉਥੇ ਟੌਹੜਾ ਸਾਹਿਬ ਦਾ ਇਲਾਜ਼ ਚਲ ਰਿਹਾ ਸੀ ਅਤੇ ਅਡਵਾਨੀ ਸਾਹਿਬ ਉਨ੍ਹਾਂ ਦਾ ਹਾਲ ਚਾਲ ਪੁੱਛਣ ਲਈ ਗਏ। ਸਪੀਕਰ ਸਾਹਿਬ, ਉਹ ਇੰਨੀ ਮਹਾਨ ਸ਼ਖਸੀਅਤ ਸੀ ਕਿ ਉਨਾਂ ਦੀ ਜੋ ਸੋਚ ਸੀ, ਜੋ ਸਟੇਟਮੈਂਟ ਸੀ ਪੰਜਾਬ ਦੇ ਮਸਲਿਆਂ ਬਾਰੇ, ਸਾਰੇ ਉਸ ਦਾ ਲੋਹਾ ਮੰਨਦੇ ਸੀ। ਅੱਜ ਉਹ ਸਾਡੇ ਵਿੱਚ ਨਹੀਂ ਰਹੇ ਪਰ ਉਹ ਆਪਣੇ ਆਪ ਵਿੱਚ ਇਕ ਇੰਸਟੀਚਿਊਸ਼ਨ ਸੀ ਅਤੇ ਸਰਕਾਰ ਨੂੰ ਵੀ ਉਨ੍ਹਾਂ ਦੀ ਯਾਦ ਨੂੰ, ਮੈਮੋਰੀਅਲ ਨੂੰ ਕਾਇਮ ਰੱਖਣ ਲਈ ਉਪਰਾਲਾ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਜੋ ਵਿਚਾਰ-ਧਾਰਾ ਸੀ, ਉਨ੍ਹਾਂ ਦੀ ਜੋ ਦੇਣ ਸੀ, ਉਸ ਦੇ ਲਈ ਇਕ ਚੇਅਰ ਸਥਾਪਤ ਹੋਵੇ, ਇੱਕ ਇੰਸਟੀਚਿਊਟ ਬਣੇ ਤਾਂ ਕਿ ਉਨ੍ਹਾਂ ਦੇ ਤਜਰਬੇ ਤੋਂ ਫਾਇਦਾ ਉਠਾਇਆ ਜਾ ਸਕੇ।

ਬਾਕੀ ਸਪੀਕਰ ਸਾਹਿਬ, ਇਸ ਹਾਊਸ ਵਿੱਚ, ਮਾਸਟਰ ਜਗੀਰ ਸਿੰਘ ਜੀ, ਸਰਦਾਰ ਲੱਖਾ ਸਿੰਘ ਜੀ, ਕਾਮਰੇਡ ਬਲਦੇਵ ਸਿੰਘ ਲੂੰਬਾ ਅਤੇ ਚੌਧਰੀ ਬਾਲੂ ਰਾਮ ਜੀ ਨੇ ਵੀ ਆਪਣੇ-ਆਪਣੇ ਸਮੇਂ ਵਿੱਚ ਲੋਕਾਂ ਦੀ ਆਵਾਜ਼ ਰੱਖੀ ਅਤੇ ਲੋਕਾਂ ਦੀ ਭਲਾਈ ਲਈ ਬਹੁਤ ਵੱਡਾ ਯੋਗਦਾਨ ਪਾਇਆ। ਉਹ ਵੀ ਸਾਡੇ ਵਿਚੋਂ ਵਿਛੜ ਗਏ ਹਨ, ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਇਸੇ ਤਰ੍ਹਾਂ ਸ਼੍ਰੀ ਮੰਗਲ ਸਿੰਘ, ਸਰਦਾਰ ਰਤਨ ਸਿੰਘ ਅਤੇ ਸਰਦਾਰ ਅਰਜਨ ਸਿੰਘ ਜੀ ਨੇ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ। ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਮਹਾਨ ਸ਼ਖਸੀਅਤਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਸਪੀਕਰ ਸਾਹਿਬ, ਜਿਵੇਂ ਮੁੱਖ ਮੰਤਰੀ ਸਾਹਿਬ ਨੇ ਅਤੇ ਸਾਡੇ ਆਪੋਜੀਸ਼ਨ ਦੇ ਲੀਡਰ ਨੇ ਕਿਹਾ ਹੈ ਕਿ ਇਨ੍ਹਾਂ ਸਭ ਦਾ ਰੈਜ਼ੋਲਿਊਸ਼ਨ ਪਾਸ ਕਰਕੇ ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਨੂੰ ਭੇਜਿਆ ਜਾਵੇ। ਮੈਂ ਇਸ ਦੀ ਤਾਈਦ ਕਰਦਾ ਹਾਂ। ਸੋ, ਇੱਕ ਵਾਰ ਫਿਰ ਮੈਂ ਇਨ੍ਹਾਂ ਮਹਾਨ ਆਤਮਾਵਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਸਪੀਕਰ ਸਾਹਿਬ, ਬੜੇ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਬਹੁਤ ਸਾਰੀਆਂ ਮਹਾਨ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਸਪੀਕਰ ਸਾਹਿਬ, ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਵਿੱਚ ਤੁਸੀਂ ਮੈਨੂੰ ਹਾਊਸ ਵਿੱਚ ਸਮਾਂ ਦਿੱਤਾ ਹੈ।

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਸਪੀਕਰ ਸਾਹਿਬ, ਇੱਕ ਬਹੁਤ ਹੀ ਮਹਾਨ ਸ਼ਖਸੀਅਤ ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਨੇ ਬਹੁਤ ਲੰਬਾ ਸਮਾਂ ਪੰਥ ਦੀ, ਪੰਜਾਬ ਦੀ, ਇਨਸਾਨੀਅਤ ਦੀ ਸੇਵਾ ਕੀਤੀ। ਉਹ ਇੱਕ ਸਧਾਰਨ ਪਰਿਵਾਰ ਵਿੱਚ ਪੈਦਾ ਹੋਏ ਔਰ ਆਪਣੀ ਕਾਬਲੀਅਤ ਸਦਕਾ, ਆਪਣੀ ਸੋਚ ਸਦਕਾ, ਆਪਣੀ ਹਲੀਮੀ ਸਦਕਾ, ਆਪਣੀ ਮਿਹਨਤ ਤੇ ਲਗਨ ਸਦਕਾ ਬਹੁਤ ਲੰਬਾ ਸਮਾਂ ਪਾਰਲੀਮੈਂਟ ਦੇ ਮੈਂਬਰ ਰਹੇ ਔਰ ਰਾਜ ਸਭਾ ਦੇ ਲੋਕ ਸਭਾ ਵਿੱਚ ਤਕਰੀਬਨ 32 ਵਰ੍ਹੇ ਪੰਜਾਬ ਦੀ ਨੁਮਾਇੰਦਗੀ ਕੀਤੀ। 26 ਵਰ੍ਹੇ ਦੇ ਕਰੀਬ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਰਹੇ। ਮਾਫ ਕਰਨਾ, ਸ਼ਾਇਦ ਇਹ ਅੰਕੜਾ ਨਾ ਪਹਿਲਾਂ ਕਿਸੇ ਨੂੰ ਪੰਜਾਬ ਵਿੱਚ ਨਸੀਬ ਹੋਇਆ ਔਰ ਨਾ ਹੀ ਆਉਣ ਵਾਲੇ ਸਮੇਂ ਵਿੱਚ ਸ਼ਾਇਦ ਕਿਸੇ ਨੂੰ ਨਸੀਬ ਹੋਵੇ। ਇਹ ਉਨ੍ਹਾਂ ਦੇ ਨਾਂ ਇੱਕ ਰਿਕਾਰਡ ਬਣੇਗਾ ਕਿ ਇੱਕ ਬਹੁਤ ਹੀ ਸਧਾਰਨ ਪਰਿਵਾਰ ਵਿਚੋਂ ਉਠ ਕੇ ਇੰਨਾ ਲੰਬਾ ਸਮਾਂ ਇੰਨੇ ਉਚ ਅਹੁਦੇ ਤੇ ਔਰ ਸਿੱਖਾਂ ਦੀ ਪਾਰਲੀਮੈਂਟ ਵਜੋਂ ਜਾਣੀ ਜਾਂਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਰਹਿਣ ਦਾ ਮੌਕਾ ਮਿਲਿਆ। ਕਮੇਟੀ ਦੇ ਆਫਿਸ ਬੀਅਰਰ ਦੀ ਚੋਣ ਹਰ ਵਰ੍ਹੇ ਹੁੰਦੀ ਹੈ ਪਰ ਇਹ ਉਨ੍ਹਾਂ ਦੀ ਕਾਬਲੀਅਤ ਦਾ ਸਬੂਤ ਹੈ ਕਿ ਉਹ ਇੰਨੇ ਵਰ੍ਹੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਰਹੇ। ਸਪੀਕਰ ਸਾਹਿਬ, ਕਿਸੇ ਪ੍ਰਧਾਨ ਦਾ ਪੁੱਤਰ ਪ੍ਰਧਾਨ ਬਣ ਜਾਵੇ ਕੋਈ ਵੱਡੀ ਗੱਲ ਨਹੀਂ, ਕਿਸੇ ਮੁੱਖ ਮੰਤਰੀ ਦਾ ਪੁੱਤਰ ਮੁੱਖ ਮੰਤਰੀ ਬਣ ਜਾਵੇ, ਕੋਈ ਵੱਡੀ ਗੱਲ ਨਹੀਂ ਪਰ ਸਧਾਰਨ ਪਰਿਵਾਰ ਵਿਚੋਂ ਜੰਮ ਕੇ ਇੰਨੇ ਉਚੇ ਅਹੁਦੇ ਤੇ ਪਹੁੰਚਣਾ ਸੱਚਮੁੱਚ ਹੀ ਵੱਡੀ ਗੱਲ ਹੈ। ਟੌਹੜਾ ਸਾਹਿਬ ਦੇ ਮੁਤੱਲਕ ਇਹ ਗੱਲ ਪ੍ਰਚਲਿਤ ਸੀ ਕਿ ਉਹ ਇਨਸਾਨ ਵੱਡੇ ਤੋਂ ਵੱਡੇ ਬੰਦੇ ਨੂੰ ਖਰੀ ਗੱਲ ਕਹਿਣ ਦੀ ਹਿੰਮਤ ਰੱਖਦਾ ਸੀ। ਉਹ ਸਭ ਨੂੰ ਨਾਲ ਲੈ ਕੇ ਚਲਦੇ ਸੀ। ਉਨ੍ਹਾਂ ਦੀ ਪ੍ਰਧਾਨੇਗੀ ਵੇਲੇ ਕਈ ਅਕਾਲੀ ਦਲ ਬਣੇ ਪਰ ਮੈਂ ਉਨ੍ਹਾਂ ਦੀ ਇਸ ਚੀਜ਼ ਦੀ ਦਾਦ ਦਿੰਦਾ ਹਾਂ ਕਿ ਜਦੋਂ ਵੀ ਕੋਈ ਸਮਾਗਮ ਹੁੰਦਾ ਸੀ, ਉਹ ਸਭ ਲੋਕਾਂ ਨੂੰ ਅਕੋਮੋਡੇਟ ਕਰਦੇ ਸਨ ਕਿ ਗੁਰੂ ਘਰ ਸਭ ਦਾ ਸਾਂਝਾ ਹੈ। ਉਹ ਕਹਿੰਦੇ ਸਨ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੇ ਨਾਤੇ ਮੇਰਾ ਫਰਜ਼ ਬਣਦਾ ਹੈ ਕਿ ਮੈਂ ਸਭ ਨੂੰ ਸਤਿਕਾਰ ਦਿਆਂ। ਨਹੀਂ ਤਾਂ ਬਹੁਤ ਸਾਰੇ ਪਾਲੀਟੀਸ਼ਅਨ ਇੰਨੇ ਖੁੱਲੇ ਸੁਭਾਅ ਦੇ ਨਹੀਂ ਹੁੰਦੇ। ਅਸੀਂ ਆਪਣੇ ਪਰਾਏ ਦੀ ਨੇੜਤਾ ਅਤੇ ਇੰਟਰਸਟ ਦੇਖਦੇ ਹਾਂ ਪਰ ਉਹ ਇਨ੍ਹਾਂ ਚੀਜ਼ਾਂ ਤੋਂ ਉਪਰ ਸਨ। ਉਨ੍ਹਾਂ ਦੀ ਪ੍ਰਧਾਨਗੀ ਵੇਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਈ ਸ਼ਤਾਬਦੀਆਂ ਮਨਾਈਆਂ, ਕਈ ਸਕੂਲ ਕਾਲਜ ਬਣਵਾਏ ਗਏ, ਮੈਡੀਕਲ ਕਾਲਜ, ਇੰਜੀਨੀਅਰਿੰਗ ਕਾਲਜ ਬਣਵਾਏ ਗਏ। ਉਨ੍ਹਾਂ ਨੇ ਵਿਦਿਆ ਦਾ ਬੜੀ ਵੱਡੀ ਪੱਧਰ ਤੇ ਪਸਾਰ ਕੀਤਾ ਜਿਸ ਦੀ ਕਿ ਪੰਜਾਬ ਨੂੰ ਬਹੁਤ ਲੋੜ ਸੀ। ਸਭ ਤੋਂ ਵੱਡੀ ਗੱਲ ਟੌਹੜਾ ਸਾਹਿਬ ਦੇ ਨਾਂ ਜਾਂਦੀ ਹੈ ਕਿ ਅਸੀਂ ਲੋਕ ਸਿਆਸਤ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਪ੍ਰਧਾਨਗੀਆਂ ਨੂੰ, ਅਹੁਦਿਆਂ ਨੂੰ, ਚੌਧਰ ਨੂੰ ਇਸ ਕਰਕੇ ਭਾਲਦੇ ਹਾਂ ਕਿ ਅਸੀਂ ਆਪਣਾ ਪਰਿਵਾਰ ਪਾਲੀਏ, ਰਿਸ਼ਤੇਦਾਰ ਪਾਲੀਏ, ਪੈਸਾ ਬਣਾਈਏ। ਟੌਹੜਾ ਸਾਹਿਬ ਇੰਨਾ ਲੰਬਾ ਸਮਾਂ ਰਹਿ ਕੇ ਵੀ ਗਏ ਪਰ ਉਨ੍ਹਾਂ ਦਾ ਕੋਈ ਬੈਂਕ ਬੈਲੇਂਸ ਨਹੀਂ ਨਿਕਲਿਆ। ਕਿਤੇ ਉਨ੍ਹਾਂ ਦੀ ਕੋਠੀ ਦਾ, ਜਾਇਦਾਦਾਂ ਦਾ ਜ਼ਿਕਰ ਨਹੀਂ ਹੋਇਆ। ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਨੇ ਬਹੁਤ ਵੱਡਾ ਸਾਡੇ ਲੀਡਰਾਂ ਵਾਸਤੇ ਮਾਰਗ ਦਰਸ਼ਨ ਕੀਤਾ। ਉਨ੍ਹਾਂ ਦੇ ਜੀਵਨ ਤੋਂ ਸਾਨੂੰ ਸਭ ਨੂੰ ਪ੍ਰੇਰਣਾ ਲੈਣੀ ਚਾਹੀਦੀ ਹੈ। ਕਈ ਵਾਰ ਮਤਭੇਦ ਹੋਣ ਦੇ ਬਾਵਜੂਦ ਵੀ ਉਨ੍ਹਾਂ ਦਾ ਇੰਨਾ ਲੰਬਾ ਸਮਾਂ ਲੋਕਾਂ ਦੇ ਵਿੱਚ ਵਿਚਰਨ ਦਾ ਇੱਕ ਕਾਰਨ ਇਹ ਹੈ ਕਿ ਉਹ ਇਮਾਨਦਾਰ, ਸੱਚੇ-ਸੁੱਚੇ ਅਤੇ ਬੜੇ ਸਪਸ਼ਟ ਇਨਸਾਨ ਸਨ।

ਜਿਹੜਾ ਬੰਦਾ ਸੱਚਾ-ਸੁੱਚਾ ਹੁੰਦਾ ਹੈ, ਇਮਾਨਦਾਰ ਹੁੰਦਾ ਹੈ, ਸਪਸ਼ਟ ਹੁੰਦਾ ਹੈ, ਪ੍ਰਮਾਤਮਾ ਉਸ ਦੀ ਮਦਦ ਕਰਦਾ ਹੈ ਅਤੇ ਪ੍ਰਮਾਤਮਾ ਦੀ ਮਦਦ ਤੋਂ ਬਿਨਾਂ ਇਨਾਂ ਲੰਬਾ ਸਮਾਂ ਲੋਕ ਸੇਵਾ ਕਰਨ ਦਾ ਮਨੁੱਖ ਨੂੰ ਮੌਕਾ ਮਿਲ ਨਹੀਂ ਸਕਦਾ। ਸਪੀਕਰ ਸਾਹਿਬ, ਪੁਰਾਣੀ ਪੀੜ੍ਹੀ ਵਿੱਚੋਂ ਇਹ ਇਕੱਲੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਹੀ ਸੀ, ਜਿਸ ਦੇ ਨਾਮ ਨਾਲ ਜਥੇਦਾਰ ਲਫਜ਼ ਇਸਤੇਮਾਲ ਹੁੰਦਾ ਸੀ। ਮੈਂ ਸਮਝਦਾ ਹਾਂ ਕਿ ਇਹ ਲਫਜ਼ ਸਾਡੇ ਕੋਲੋਂ ਅਲੋਪ ਹੋ ਗਿਆ ਹੈ। ਜਥੇਦਾਰ ਬੜਾ ਪਵਿੱਤਰ ਲਫਜ਼ ਹੈ। ਜਥੇਦਾਰ ਨੂੰ ਕੋਈ ਕੁਰੱਪਟ ਨਹੀਂ ਕਹਿ ਸਕਦਾ। ਜਥੇਦਾਰ ਨੂੰ ਕੋਈ ਬੇਈਮਾਨ ਨਹੀਂ ਕਹਿ ਸਕਦਾ, ਜਥੇਦਾਰ ਨੂੰ ਕੋਈ ਮਾੜਾ ਨਹੀਂ ਕਹਿ ਸਕਦਾ। ਲੰਬਾ ਸਮਾਂ ਜਥੇਦਾਰ ਦਾ ਆਪਣੇ ਆਪ ਵਿੱਚ ਬੜਾ ਪਵਿੱਤਰ ਲਫਜ਼ ਸੀ। ਸੋ, ਉਸ ਇਨਸਾਨ ਦੇ ਜਾਣ ਨਾਲ ਉਹ ਅਲੋਪ ਹੋ ਗਿਆ ਹੈ। ਸਿੱਖ ਜਗਤ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਸਾਰੇ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਸਪੀਕਰ ਸਾਹਿਬ, ਜਿਥੇ ਉਨ੍ਹਾਂ ਦੀਆਂ ਇੰਨੀਆਂ ਵੱਡੀਆਂ ਅਚੀਵਮੈਂਟਸ ਸਨ, ਉਥੇ ਉਨ੍ਹਾਂ ਦਾ ਸਾਰਾ ਜੀਵਨ ਸਾਡੇ ਲਈ ਮਾਰਗ ਦਰਸ਼ਨ ਹੈ। ਸਾਨੂੰ ਹਮੇਸ਼ਾਂ ਚੰਗੇ ਮਨੁੱਖ ਨੂੰ ਯਾਦ ਰੱਖਣਾ ਚਾਹੀਦਾ ਹੈ। ਮੈਂ ਦੁਖ ਦਾ ਇਜ਼ਹਾਰ ਕਰਦਾ ਹਾਂ ਉਨ੍ਹਾਂ ਦੇ ਸਾਰੇ ਪਰਿਵਾਰ ਦੇ ਨਾਲ, ਉਨ੍ਹਾਂ ਦੇ ਮੰਨਣ ਵਾਲਿਆਂ ਦੇ ਨਾਲ, ਉਨ੍ਹਾਂ ਦੇ ਪੈਰੋਕਾਰਾਂ ਦੇ ਨਾਲ ਪਰ ਇਹ ਕੁਦਰਤ ਦਾ ਭਾਣਾ ਹੈ ਕਿ ਚੰਗੇ ਤੋਂ ਚੰਗਾ ਇਨਸਾਨ ਸਾਡੇ ਕੋਲੋਂ ਚਲਾ ਜਾਂਦਾ ਹੈ। ਸਾਨੂੰ ਵਾਹਿਗੁਰੂ ਦਾ ਭਾਣਾ ਮੰਨਣਾ ਪੈਂਦਾ ਹੈ। ਸਪੀਕਰ ਸਾਹਿਬ, ਜਾਣਾ ਸਭ ਨੇ ਹੈ ਲੇਕਿਨ ਚੰਗੇ ਬੰਦੇ ਦੀ ਹਰ ਕੋਈ ਕਦਰ ਕਰਦਾ ਹੈ, ਉਹ ਚਾਹੇ ਕਾਂਗਰਸੀ ਹੋਵੇ, ਚਾਹੇ ਅਕਾਲੀ ਹੋਵੇ ਮੈਂ ਵੀ ਉਨ੍ਹਾਂ ਦੀ ਪ੍ਰਸੰਸਾ ਕਰਨ ਤੋਂ ਬਿਨਾਂ ਰਹਿ ਨਹੀਂ ਸਕਦਾ। ਪੰਜਾਬ ਸਰਕਾਰ ਨੇ, ਖਾਸ ਤੌਰ ਤੇ ਮੁੱਖ ਮੰਤਰੀ ਸਾਹਿਬ ਨੇ ਜਿਸ ਤਰ੍ਹਾਂ ਟੌਹੜਾ ਸਾਹਿਬ ਦੇ ਇਲਾਜ਼ ਵਿੱਚ ਦਿਲਚਸਪੀ ਲਈ ਹੈ, ਉਨ੍ਹਾਂ ਦੇ ਸੰਸਕਾਰ ਵਿੱਚ ਸਾਰੀ ਸਰਕਾਰ ਨੂੰ ਲੈ ਕੇ ਗਏ ਅਤੇ ਉਨ੍ਹਾਂ ਦੇ ਭੋਗ ਦਾ ਪ੍ਰਬੰਧ ਕੀਤਾ ਹੈ, ਮੈਂ ਉਨ੍ਹਾਂ ਦੀ ਪ੍ਰਸੰਸਾ ਕਰਦਾ ਹਾਂ। ਜਿਹੜਾ ਵੀ ਕੋਈ ਚੰਗਾ ਬੰਦਾ ਕਿਸੇ ਪਾਰਟੀ ਦਾ ਜਾਂਦਾ ਹੈ, ਚਾਹੇ ਅਕਾਲੀਆਂ ਦਾ ਹੋਵੇ ਜਾਂ ਕਾਂਗਰਸ ਦਾ ਹੋਵੇ ਇਹ ਇੱਕ ਚੰਗੀ ਰਿਵਾਇਤ ਹੈ ਕਿ ਜਿਹੜਾ ਨੇਕ ਆਦਮੀ ਕਿਸੇ ਵੀ ਪਾਰਟੀ ਦਾ ਸਾਡੇ ਤੋਂ ਜੁਦਾ ਹੁੰਦਾ ਹੈ, ਉਸ ਦਾ ਅਫ਼ਸੋਸ ਸਾਰਿਆਂ ਨੂੰ ਰਲ ਕੇ ਕਰਨਾ ਚਾਹੀਦਾ ਹੈ। ਇਹ ਚੰਗੀ ਪਿਰਤ ਪਾਈ ਹੈ। ਪਰ ਅਫ਼ਸੋਸ ਹੈ, ਇਹ ਗੁਰੂ ਦਾ ਭਾਣਾ ਹੈ ਕਿ ਇੱਕ ਨਾਮਵਰ ਸ਼ਖਸ, ਜਿਹੜੇ ਆਪਣੇ ਆਪ ਵਿੱਚ ਇੰਸਟੀਚਿਊਸ਼ਨ ਸੀ, ਬਹੁਤ ਲੋਕਾਂ ਨੂੰ ਆਪਣੀ ਜ਼ਿੰਦਗੀ ਵਿੱਚ ਉਨ੍ਹਾਂ ਨੇ ਰੋਜ਼ਗਾਰ ਦਿਵਾਇਆ, ਬਹੁਤ ਗਰੀਬ ਲੋਕਾਂ ਦੇ ਸਿਰ ਤੇ ਉਨ੍ਹਾਂ ਨੇ ਹੱਥ ਰੱਖਿਆ। ਸੋ, ਐਸੇ ਸੱਜਣ ਦੇ ਜਾਣ ਨਾਲ ਅਸੀਂ ਦੁਖੀ ਹਾਂ।

ਸਪੀਕਰ ਸਾਹਿਬ, ਦੂਸਰੇ ਮਾਸਟਰ ਜਾਗੀਰ ਸਿੰਘ ਹੁਰੀਂ ਹਨ। ਅਸੀਂ ਉਨ੍ਹਾਂ ਨੂੰ ਅਕਾਲੀਆਂ ਵਿੱਚ ਵੀ ਦੇਖਿਆ ਹੈ ਅਤੇ ਕਾਂਗਰਸ ਵਿੱਚ ਵੀ ਦੇਖਿਆ ਹੈ। ਉਸ ਸੱਜਣ ਦੇ ਜਾਣ ਦਾ ਸਾਨੂੰ ਦੁਖ ਹੈ। ਉਹ ਮਾਝੇ ਦੇ ਬੜੇ ਧੜੱਲੇਦਾਰ ਬੰਦੇ ਸਨ ਔਰ ਆਪਣੀ ਗੱਲ ਦਲੇਰੀ ਨਾਲ ਕਹਿ ਸਕਦੇ ਸੀ। ਸੋ, ਐਸੇ ਸੱਜਣ ਦੇ ਜਾਣ ਦਾ ਸਾਨੂੰ ਦੁੱਖ ਹੈ।

ਸਰਦਾਰ ਲੱਖਾ ਸਿੰਘ ਬੜੇ ਗਰੀਬ ਪਰਿਵਾਰ ਵਿੱਚੋ ਸਨ। ਉਨ੍ਹਾਂ ਨੂੰ ਪਾਰਟੀ ਨੇ ਨਿਵਾਜਿਆ, ਟਿੱਕਟ ਦਿੱਤੀ। ਗਰੀਬ ਲੋਕਾਂ ਨੂੰ ਪਾਰਟੀ ਅੰਦਰ ਨਿਵਾਜਣਾ ਚਾਹੀਦਾ ਹੈ। ਅਸੀਂ ਲੋਕ ਗਰੀਬਾਂ ਨਾਲ ਹਮਦਰਦੀ ਕਰਦੇ ਹਾਂ, ਉਨ੍ਹਾਂ ਨੂੰ ਕੈਸ਼ ਕਰਨ ਦੀ ਕੋਸ਼ਿਸ਼ ਕਰਦੇ ਹਾਂ ਪਰ ਉਸ ਪਾਰਟੀ ਦਾ ਮੈਂ ਸਤਿਕਾਰ ਕਰਦਾ ਹਾਂ। ਸਾਰੀਆਂ ਪਾਰਟੀਆਂ ਨੂੰ ਆਪਣੇ ਗਰੀਬ

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਵਰਕਰਾਂ ਦੀ ਪੁੱਛ-ਪ੍ਰਤੀਤ ਕਰਨੀ ਚਾਹੀਦੀ ਹੈ। ਸਰਦਾਰ ਲੱਖਾ ਸਿੰਘ ਇੱਕ ਸਾਧਾਰਣ ਬੰਦਾ ਸੀ। ਉਸ ਦਾ ਸਾਨੂੰ ਦੁਖ ਹੈ ਕਿ ਉਹ ਸਾਡੇ ਵਿੱਚੋਂ ਜੁਦਾ ਹੋਏ ਹਨ।

ਕਾਮਰੇਡ ਬਲਦੇਵ ਸਿੰਘ ਜੀ ਲੁੰਬਾ ਔਰ ਚੌਧਰੀ ਬਾਲੂ ਰਾਮ ਜੀ ਨੂੰ ਮੈਂ ਕੋਈ ਪਰਸਨਲੀ ਨਹੀਂ ਸੀ ਜਾਣਦਾ ਪਰ ਮੈਂ ਸਮਝਦਾ ਹਾਂ ਕਿ ਜਿੰਨੇ ਵੀ ਪੁਰਾਣੇ ਬੰਦੇ ਸਨ ਜਿਹੜੇ ਅੱਜ ਤੋਂ 20—25 ਵਰ੍ਹੇ ਪਹਿਲਾਂ, ਕਿਸੇ ਵੀ ਪਾਰਟੀ ਦੇ ਰੂਪ ਵਿੱਚ ਵੀ, ਉਨ੍ਹਾਂ ਨੇ ਇਸ ਹਾਊਸ ਦੇ ਵਿੱਚ ਐਂਟਰੀ ਕੀਤੀ ਹੈ ਉਹ ਬੰਦੇ ਬੜੇ ਕੁਮਿੱਟਿਡ ਸਨ, ਬੜੇ ਆਨੈਸਟ ਸਨ ਔਰ ਉਹ ਲੋਕਾਂ ਦੇ ਸੇਵਕ ਸਨ। ਸੋ, ਅਜਿਹੇ ਲੋਕਾਂ ਦੇ ਚਲੇ ਜਾਣ ਦਾ ਸਾਨੂੰ ਦੁੱਖ ਹੈ। ਸਪੀਕਰ ਸਾਹਿਬ, ਫਰੀਡਮ ਫਾਈਟਰਜ਼ ਦੀ ਗੱਲ ਕੀਤੀ ਗਈ ਹੈ। ਇਨ੍ਹਾਂ ਦੇ ਵਿੱਚ ਸ਼੍ਰੀ ਮੰਗਲ ਸਿੰਘ, ਸਰਦਾਰ ਰਤਨ ਸਿੰਘ ਅਤੇ ਸਰਦਾਰ ਅਰਜਨ ਸਿੰਘ ਤਿੰਨੋਂ ਸੁਤੰਤਰਤਾ ਸੈਨਾਨੀ ਸਨ। ਇਨ੍ਹਾਂ ਦੇ ਵਿਚੋਂ ਕਿਸੇ ਨੇ ਮਹਾਂਤਮਾ ਗਾਂਧੀ ਦੀ ਅਗਵਾਈ ਵਿੱਚ, ਕਿਸੇ ਨੇ ਸੁਭਾਸ਼ ਚੰਦਰ ਬੋਸ ਦੀ ਅਗਵਾਈ ਵਿੱਚ, ਕਿਸੇ ਨੇ ਸਰਦਾਰ ਭਗਤ ਸਿੰਘ ਦੀ ਅਗਵਾਈ ਵਿੱਚ ਇਸ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਆਪਣਾ ਯੋਗਦਾਨ ਪਾਇਆ ਹੈ। ਉਨ੍ਹਾਂ ਨੂੰ ਯਾਦ ਕਰਨਾ ਸਾਡਾ ਫਰਜ਼ ਬਣਦਾ ਹੈ, ਉਨ੍ਹਾਂ ਦੇ ਵਾਰਸਾਂ ਸਬੰਧੀ ਸਾਡਾ ਫਰਜ਼ ਬਣਦਾ ਹੈ ਕਿ ਜਿੰਨੇ ਵੀ ਫਰੀਡਮ ਫਾਈਟਰਜ਼ ਹਨ ਉਨਾਂ ਦੀ ਔਰ ਉਨ੍ਹਾਂ ਦੇ ਪਰਿਵਾਰਾਂ ਦੀ ਜਿੰਨੀ ਵੀ ਇੱਜਤ ਜਾਂ ਦੇਖਭਾਲ ਕਰੀਏ, ਇਹ ਸਾਡਾ ਹੱਕ ਬਣਦਾ ਹੈ, ਸਾਡੀ ਡਿਊਟੀ ਬਣਦੀ ਹੈ ਕਿਉਂਕਿ ਉਨ੍ਹਾਂ ਦੀ ਬਦੌਲਤ ਹੀ ਅੱਜ ਅਸੀਂ ਇਸ ਹਾਊਸ ਵਿੱਚ ਬੈਠੇ ਹਾਂ, ਉਨ੍ਹਾਂ ਦੀ ਬਦੌਲਤ ਹੀ ਅੱਜ ਅਸੀਂ ਆਜ਼ਾਦੀ ਦਾ ਆਨੰਦ ਮਾਣ ਰਹੇ ਹਾਂ। ਸੋ, ਸਾਨੂੰ ਉਨ੍ਹਾਂ ਲੋਕਾਂ ਨੂੰ ਹਮੇਸ਼ਾ ਯਾਦ ਰੱਖਣਾ ਚਾਹੀਦਾ ਹੈ। ਇਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਜਿਹੜੇ ਫਰੀਡਮ ਫਾਈਟਰਜ਼ ਸਨ ਉਨਾਂ ਤੋਂ ਸਾਨੂੰ ਸੇਧ ਲੈਣੀ ਚਾਹੀਦੀ ਹੈ ਉਨ੍ਹਾਂ ਵਰਗੀ ਸਾਡੇ ਲੀਡਰ ਸਾਹਿਬਾਨ ਦੀ ਸੋਚ ਹੋਵੇ ਅਸੀਂ ਇਥੇ ਸੇਵਾ ਲਈ ਆਈਏ ਕਿਉਂਕਿ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਦਾ ਲਾਲਚ ਨਹੀਂ ਸੀ ਹੁੰਦਾ ਔਰ ਉਹ ਸੱਚੇ ਦਿਲੋਂ ਦੇਸ਼ ਦੀ ਸੇਵਾ ਕਰਦੇ ਸਨ। ਉਨ੍ਹਾਂ ਨੂੰ ਪਤਾ ਹੁੰਦਾ ਸੀ ਕਿ ਇਸ ਵਿਚ ਬੜਾ ਬਿਖੜਾ ਪੈਂਡਾ ਹੈ, ਇਸ ਤਰ੍ਹਾਂ ਉਨ੍ਹਾਂ ਦੇ ਘਰਾਂ ਦੀ ਇਕ ਤਰ੍ਹਾਂ ਤਬਾਹੀ ਹੀ ਹੈ। ਸੋ, ਅਜਿਹੇ ਲੋਕਾਂ ਨੂੰ ਹਮੇਸ਼ਾ ਯਾਦ ਰੱਖਣਾ ਚਾਹੀਦਾ ਹੈ। ਸਪੀਕਰ ਸਾਹਿਬ, ਅੱਜ ਜਿੰਨੇ ਵੀ ਲੋਕ ਸਾਡੇ ਕੋਲੋਂ ਖੁਸ ਗਏ ਹਨ ਉਨ੍ਹਾਂ ਸਭਨਾਂ ਦੇ ਪਰਿਵਾਰਾਂ ਨਾਲ ਦੁਖ ਸਾਂਝਾ ਕਰਦਾ ਹਾਂ ਔਰ ਗੁਰੂ ਮਹਾਰਾਜ ਅੱਗੇ ਅਰਦਾਸ ਕਰਦਾ ਹਾਂ ਕਿ ਇਨ੍ਹਾਂ ਨੇਕ ਲੋਕਾਂ ਨੂੰ ਆਪਣੇ ਚਰਨਾਂ ਦੇ ਵਿੱਚ ਨਿਵਾਸ ਬਖਸ਼ਿਸ਼ ਕਰੇ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਮਾਨਯੋਗ ਮੁੱਖ ਮੰਤਰੀ ਜੀ ਨੇ ਇਸ ਹਾਊਸ ਦੇ ਵਿੱਚ ਸ਼ੋਕ ਪ੍ਰਸਤਾਵ ਰੱਖਿਆ ਹੈ ਔਰ ਆਪੋਜ਼ੀਸ਼ਨ ਦੇ ਨੇਤਾ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਔਰ ਬੀ.ਜੇ.ਪੀ. ਵਲੋਂ ਸ਼੍ਰੀ ਸੂਦ ਸਾਹਿਬ ਵਲੋਂ ਔਰ ਸਰਦਾਰ ਸੁੱਚਾ ਸਿੰਘ ਛੋਟੇਪੁਰ ਜੀ ਨੇ ਆਪਣੇ ਜ਼ਜ਼ਬਾਤ ਰੱਖੇ ਹਨ। ਮੈਂ ਵੀ ਉਨ੍ਹਾਂ ਪੰਜਾਬ ਦੀਆਂ ਮਹਾਨ ਹਸਤੀਆਂ ਦੇ ਵਿੱਛੜ ਜਾਣ ਉਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਇੰਜ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਵਿਚੋਂ ਖਾਸ ਤੌਰ ਤੇ ਸਰਦਾਰ ਟੌਹੜਾ ਸਾਹਿਬ ਜਿਹੜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਲੰਮੇ ਅਰਸੇ ਤੱਕ ਪ੍ਰਧਾਨ ਰਹੇ। ਉਨ੍ਹਾਂ ਦਾ ਰਾਜਨੀਤਕ ਜੀਵਨ, ਸਮਾਜਿਕ ਜੀਵਨ ਇੱਕ ਚਮਕਦਾਰ ਸਿਤਾਰੇ ਵਾਂਗ ਹੈ ਜਿਨ੍ਹਾਂ ਤੋਂ ਅਸੀਂ ਆਪਣੇ ਜੀਵਨ ਵਾਸਤੇ,

ਨਿਸ਼ਕਾਮ ਜੀਵਨ ਵਾਸਤੇ ਪ੍ਰੇਰਨਾ ਲੈ ਸਕਦੇ ਹਾਂ। ਉਨ੍ਹਾਂ ਦਾ ਵਿਛੜ ਜਾਣਾ ਵੀ ਗਹਿਰੇ ਦੁਖ ਦਾ ਕਾਰਨ ਹੈ।

ਇਸੇ ਤਰ੍ਹਾਂ ਮਾਸਟਰ ਜਗੀਰ ਸਿੰਘ, ਸਰਦਾਰ ਲੱਖਾ ਸਿੰਘ, ਕਾਮਰੇਡ ਬਲਦੇਵ ਸਿੰਘ ਲੁੰਬਾ ਜੋ ਕਿ ਇਸ ਹਾਊਸ ਦੇ ਮੈਂਬਰ ਰਹੇ ਹਨ ਉਨ੍ਹਾਂ ਨੂੰ ਸੁਣਨ ਦਾ, ਉਨ੍ਹਾਂ ਨਾਲ ਕੰਮ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ, ਉਨ੍ਹਾਂ ਦਾ ਜੁਦਾ ਹੋਣਾ ਵੀ ਇੱਕ ਸਦਮੇ ਵਾਂਗ ਮਹਿਸੂਸ ਕੀਤਾ ਜਾਂਦਾ ਹੈ।

ਇਸੇ ਤਰ੍ਹਾਂ ਚੌਧਰੀ ਬਾਲੂ ਰਾਮ, ਜੁਆਇੰਟ ਪੰਜਾਬ ਦੇ ਐਮ.ਐਲ.ਏ. ਸਨ ਉਹ ਇਸ ਹਾਊਸ ਦੇ ਮੈਂਬਰ ਰਹੇ, ਉਨ੍ਹਾਂ ਦਾ ਵਿਛੜਣਾ ਔਰ ਸ਼੍ਰੀ ਮੰਗਲ ਸਿੰਘ, ਸਰਦਾਰ ਰਤਨ ਸਿੰਘ ਅਤੇ ਸਰਦਾਰ ਅਰਜਨ ਸਿੰਘ ਫਰੀਡਮ ਫਾਈਟਰਜ਼ ਦਾ ਆਪਣੇ ਜੀਵਨ ਵਿੱਚ ਦੇਸ਼ ਦੀ ਸੇਵਾ ਕਰਕੇ ਸਾਡੇ ਸਾਹਮਣੇ ਆਪਣੀ ਦੇਸ਼ ਭਗਤੀ ਦੀ ਮਿਸਾਲ ਰੱਖਣਾ, ਦੇਸ਼ ਨੂੰ ਆਜ਼ਾਦ ਕਰਾਉਣ ਲਈ ਬਹੁਤ ਹਿੱਸਾ ਪਾਉਣਾ ਪ੍ਰੇਰਣਾ ਦਾ ਸਰੋਤ ਹੈ। ਇਸ ਹਾਊਸ ਦੇ ਜਜ਼ਬਾਤ ਉਨ੍ਹਾਂ ਦੇ ਪਰਿਵਾਰਾਂ ਤੀਕਰ ਪਹੁੰਚਾ ਦਿੱਤੇ ਜਾਣਗੇ। ਮੈਂ ਵੀ ਆਪਣੇ ਆਪ ਨੂੰ ਇਸ ਦੁਖ ਵਿੱਚ ਸ਼ਾਮਲ ਕਰਦਾ ਹੋਇਆ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਇਹ ਜਜ਼ਬਾਤ ਉਨ੍ਹਾਂ ਦੁਖੀ ਪਰਿਵਾਰਾਂ ਤੱਕ ਪਹੁੰਚਾ ਦਿਆਂਗੇ। ਹੁਣ ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਹੋਈਆਂ ਆਤਮਾਵਾਂ ਦੀ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕਰਨ।

(ਇਸ ਸਮੇਂ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

Please have your seats.

Now the House stands adjourned till 10.00 A.M. on Tuesday, the 15th June, 2004.

*2.42 P.M. (The Sabha then* adjourned till 10.00 A.M. on Tuesday, the 15th June, 2004).

*5562/PVS—Govt. Press, U.T., Chd.*

# PUNJAB VIDHAN SABHA

## DEBATES

*Tuesday, the 15th June, 2004*

Vol. VII-No. 2

OFFICIAL REPORT

CONTENTS



**Punjab Vidhan Sabha Secretariat, Chandigarh.**

**Price : Rs.**________

# PUNJAB VIDHAN SABHA

*Tuesday, the 15th June, 2004*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 10-00 A. M. Mr. Speaker (Doctor Kewal Krishan) in the Chair.*

-----------------

## STARRED QUESTIONS AND ANSWERS

### 24-ਘੰਟੇ ਬਿਜਲੀ ਸਪਲਾਈ ਸਕੀਮ ਅਧੀਨ ਲਿਆਂਦੇ ਗਏ ਪਿੰਡ

***778. ਸ਼੍ਰੀ ਤਰਲੋਚਨ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 24-ਘੰਟੇ ਬਿਜਲੀ ਸਪਲਾਈ ਸਕੀਮ ਅਧੀਨ ਲਿਆਂਦੇ ਗਏ ਪਿੰਡਾਂ ਦੀ ਮਿਤੀ ਅੰਤ ਤਕ ਕੁੱਲ ਗਿਣਤੀ ਕਿੰਨੀ ਹੈ ਅਤੇ ਚਾਲੂ ਵਿੱਤੀ ਸਾਲ ਦੌਰਾਨ ਉਕਤ ਸਕੀਮ ਅਧੀਨ ਲਿਆਂਦੇ ਜਾ ਰਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ?

**ਕੈਪਟਨ ਅਮਰਿੰਦਰ ਸਿੰਘ** : 8462 ਪਿੰਡਾਂ ਨੂੰ 31-5-2004 ਤੱਕ 24 ਘੰਟੇ ਸ਼ਹਿਰੀ ਪੱਧਰ ਸਪਲਾਈ ਸੁਵਿਧਾ ਦਿੱਤੀ ਜਾ ਚੁਕੀ ਹੈ । ਬਾਕੀ ਰਹਿੰਦੇ 3966 ਪਿੰਡਾਂ ਨੂੰ ਇਸੇ ਵਿੱਤੀ ਸਾਲ (2004-05) ਦੌਰਾਨ 24 ਘੰਟੇ ਸ਼ਹਿਰੀ ਪੱਧਰ ਸਪਲਾਈ ਦੇ ਦਿੱਤੀ ਜਾਵੇਗੀ ।

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਕਿ ਸਾਰੇ ਪੰਜਾਬ ਦੇ ਵਿਚ 70% ਦੇ ਕਰੀਬ 24 ਘੰਟੇ ਪਿੰਡਾਂ ਨੂੰ ਬਿਜਲੀ ਸਪਲਾਈ ਦੇ ਦਿੱਤੀ ਹੈ । ਮੈਂ ਨਾਲ ਦੀ ਨਾਲ ਇਹ ਵੀ ਜਾਣਨਾ ਚਾਹੁੰਦਾ ਹਾਂ ਕਿ ਅਰਬਨ ਸਪਲਾਈ ਅਤੇ ਅਰਬਨ ਪੈਟਰਨ ਤੇ ਸਪਲਾਈ ਦੇ ਵਿਚ ਕੀ ਫਰਕ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 24 ਘੰਟੇ ਬਿਜਲੀ ਸਪਲਾਈ ਅਰਬਨ ਏਰੀਆ ਦੇ ਵਿਚ ਮਿਲਦੀ ਹੈ । ਪਿੰਡਾਂ ਦੇ ਵਿਚ 24 ਘੰਟੇ ਪਾਵਰ ਸਪਲਾਈ ਨਹੀਂ ਮਿਲਦੀ । ਇਸ ਤਰ੍ਹਾਂ ਕਰਨ ਲਈ ਕਈ ਤਰ੍ਹਾਂ ਦੇ ਕਦਮ ਚੁੱਕੇ ਜਾਣਗੇ, ਕਾਫੀ ਕਦਮ ਚੁੱਕੇ ਵੀ ਗਏ ਹਨ । ਜਿਵੇਂ ਕਿ ਸ਼ਹਿਰਾਂ ਦੇ ਵਿਚ 24 ਘੰਟੇ ਪਾਵਰ ਸਪਲਾਈ ਮਿਲਦੀ ਹੈ, ਉਸੇ ਤਰ੍ਹਾਂ ਹੀ ਪਿੰਡਾਂ ਦੇ ਵਿਚ ਵੀ 24 ਘੰਟੇ ਪਾਵਰ ਸਪਲਾਈ ਮਿਲੇਗੀ ।

**ਸ਼੍ਰੀ ਤਰਲੋਚਨ ਸਿੰਘ** : ਸਪਲੀਮੈਂਟਰੀ, ਸਰ । ਸਰ, ਮੈਂ ਮੁੱਖ ਮੰਤਰੀ ਸਾਹਿਬ ਤੋਂ ਜਾਣਨਾ

[ਸ੍ਰੀ ਤਰਲੋਚਨ ਸਿੰਘ]
ਚਾਹੁੰਦਾ ਹਾਂ ਕਿ ਜਿਹੜੀ ਅਰਬਨ ਪੈਟਰਨ ਸਪਲਾਈ ਹੈ, ਉਸ ਦੇ ਅਨੁਸਾਰ ਪਿੰਡਾਂ ਵਿਚ ਕਿੰਨੇ ਘੰਟੇ ਦਾ ਕੱਟ ਲਗਦਾ ਹੈ ? ਇਹ ਕਹਿੰਦੇ ਹਨ ਕਿ 24 ਘੰਟੇ ਬਿਜਲੀ ਸਪਲਾਈ ਕੀਤੀ ਜਾਂਦੀ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਵੇਂ ਕਿ ਤੁਹਾਨੂੰ ਪਤਾ ਹੀ ਹੈ ਕਿ ਅੱਜ ਪਾਵਰ ਦੇ ਕੀ ਹਾਲਾਤ ਹਨ । ਅਗਰ ਉਸ ਦੇ ਆਧਾਰ ਤੇ ਸਾਨੂੰ ਕਿਤੇ ਕੋਈ ਕਟੌਤੀ ਕਰਨੀ ਪੈਂਦੀ ਹੈ ਜਾਂ ਓਵਰ ਲੋਡ ਹੋ ਜਾਂਦਾ ਹੈ ਤੇ ਟਰਿਪਿੰਗ ਹੋ ਜਾਂਦੀ ਹੈ ਤਾਂ ਇਹ ਵੱਖਰੀ ਗੱਲ ਹੈ । ਵੈਸੇ 24 ਘੰਟੇ ਪੈਟਰਨ ਤੋਂ ਮਤਲਬ 24 ਘੰਟੇ ਬਿਜਲੀ ਸਪਲਾਈ ਮੰਨਿਆ ਜਾਂਦਾ ਹੈ । ਲਗਾਤਾਰ 24 ਘੰਟੇ ਬਿਜਲੀ ਸਪਲਾਈ ਹੋਵੇ ਇਸ ਦੇ ਲਈ ਹੋਰ ਵੀ ਸਬ ਸਟੇਸ਼ਨ ਵਧਾਏ ਜਾਣਗੇ । ਜਿਹੜੀ ਕਟੌਤੀ ਜ਼ਿਆਦਾ ਲੋਡ ਹੋ ਜਾਣ ਕਾਰਨ ਜਾਂ ਟਰਿਪਿੰਗ ਕਾਰਨ ਕਰਨੀ ਪੈਂਦੀ ਹੈ, ਇਹ ਕਮੀ ਪੂਰੀ ਕੀਤੀ ਜਾਵੇਗੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ 8462 ਪਿੰਡਾਂ ਨੂੰ ਮਿਤੀ 31-5-2004 ਤੱਕ 24 ਘੰਟੇ ਬਿਜਲੀ ਸਪਲਾਈ ਬਾਰੇ ਆਂਸਰ ਵਿਚ ਕਿਹਾ ਗਿਆ ਹੈ, ਇਹ ਬਿਜਲੀ ਤਾਂ ਪੰਜਾਬ ਦੇ ਵਿਚ ਪਹਿਲਾਂ ਵੀ ਦਿੱਤੀ ਜਾ ਚੁੱਕੀ ਹੈ । ਮੁੱਖ ਮੰਤਰੀ ਸਾਹਿਬ ਵਾਰ-ਵਾਰ ਕਹਿ ਰਹੇ ਹਨ ਕਿ 30 ਜੂਨ ਤੱਕ ਪੰਜਾਬ ਦੇ ਸਾਰੇ ਪਿੰਡਾਂ ਨੂੰ 24 ਘੰਟੇ ਬਿਜਲੀ ਸਪਲਾਈ ਦੇ ਦਿੱਤੀ ਜਾਵੇਗੀ । ਅੱਜ 15 ਜੂਨ ਹੋ ਗਈ ਹੈ । ਮੇਰਾ ਇਹ ਪੁਆਇੰਟ ਹੈ ਕਿ ਕੀ ਇਹ ਆਪਣਾ ਵਾਅਦਾ ਪੂਰਾ ਕਰਨਗੇ ਜਾਂ ਫਿਰ ਬਾਕੀ ਵਾਅਦਿਆਂ ਦੀ ਤਰ੍ਹਾਂ ਹੀ ਹੋਵੇਗਾ ਜਿਵੇਂ ਕਿ ਵੋਟਾਂ ਵੇਲੇ ਵੀ ਵਾਅਦੇ ਬਹੁਤ ਕੀਤੇ ਸਨ ? ਦੂਸਰਾ ਪੁਆਇੰਟ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਜੇ ਓਵਰ ਲੋਡ ਹੋ ਜਾਂਦਾ ਹੈ ਤਾਂ ਕੱਟ ਲੱਗਦੇ ਹਨ । ਪਰ ਮੈਂ ਸਪੈਸੀਫਿਕਲੀ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਅਕਸਰ ਕੱਟ ਲੱਗਦਾ ਰਹਿੰਦਾ ਹੈ ਪਰ ਅਰਬਨ ਏਰੀਆ ਦੇ ਵਿਚ ਕੱਟ ਨਹੀਂ ਲੱਗਦਾ ।ਇੱਕ-ਇੱਕ ਕਿਲੋਮੀਟਰ ਤੇ ਪਿੰਡ ਹਨ । ਕੀ ਇਹ ਯਕੀਨੀ ਬਣਾਉਣਗੇ ਕਿ ਜਿਨ੍ਹਾਂ ਪਿੰਡਾਂ ਵਿਚ 24 ਘੰਟੇ ਬਿਜਲੀ ਸਪਲਾਈ ਆਲਰੇਡੀ ਦਿੱਤੀ ਹੋਈ ਹੈ, ਉਥੇ ਸ਼ਹਿਰਾਂ ਦੇ ਬਰਾਬਰ ਬਿਜਲੀ ਸਪਲਾਈ ਰੱਖਣ ਦਾ ਵਾਅਦਾ ਪੂਰਾ ਹੋਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਆਪਣਾ ਪੁਆਇੰਟ ਠੀਕ ਪੇਸ਼ ਨਹੀਂ ਕੀਤਾ । ਪੰਜਾਬ ਦੇ ਵਿਚ ਕੁੱਲ 12428 ਪਿੰਡ ਹਨ । ਜਨਵਰੀ, 2002 ਤੱਕ, ਇਨ੍ਹਾਂ ਦੀ ਸਰਕਾਰ ਵੇਲੇ 7076 ਪਿੰਡਾਂ ਨੂੰ ਕਵਰ ਕੀਤਾ ਗਿਆ ਸੀ । ਅਸੀਂ 1386 ਹੋਰ ਐਡੀਸ਼ਨਲ ਪਿੰਡਾਂ ਨੂੰ ਇਸ ਦੇ ਵਿਚ ਐਡ ਕੀਤਾ ਹੈ । ਇਸ ਤਰ੍ਹਾਂ ਹੁਣ ਇਹ 8462 ਪਿੰਡ ਬਣ ਗਏ ਹਨ । ਜਿਥੋਂ ਤੱਕ ਦੂਜੇ ਸਵਾਲ ਦਾ ਤੁਅਲਕ ਹੈ, ਮੈਂ ਕਿਹਾ ਹੈ ਕਿ 24 ਘੰਟੇ ਬਿਜਲੀ ਸਪਲਾਈ ਦਾ ਪ੍ਰਬੰਧ ਹੋ ਰਿਹਾ ਹੈ ਤਾਂ ਮਤਲਬ ਹੈ ਕਿ ਹੋ ਰਿਹਾ ਹੈ । ਨਾਲ ਦੀ ਨਾਲ ਕਈ ਸਬ ਸਟੇਸ਼ਨ ਵੀ ਲਗਾਉਣੇ ਪੈਂਦੇ ਹਨ । ਅਗਰ ਕਿਤੇ ਕਿਤੇ ਪਾਵਰ ਓਵਰ ਲੋਡ ਹੋ ਜਾਂਦੀ ਹੈ ਜਾਂ ਟਰਿਪਿੰਗ ਹੋ ਜਾਂਦੀ ਹੈ ਤਾਂ ਕਦੇ ਨਾ ਕਦੇ ਕੱਟ ਲੱਗ ਜਾਂਦਾ ਹੈ । ਇਹ ਇੰਜੀਨੀਅਰਿੰਗ ਫਾਲਟਸ ਕਾਰਨ ਹੋ ਜਾਂਦੀ ਹੈ । ਇਹ ਕਦੇ ਵੀ ਕਿਸੇ ਵੀ ਜਗ੍ਹਾ ਤੇ ਫਾਲਟ ਕਾਰਨ ਹੋ ਸਕਦੀ ਹੈ । ਹੁਣ ਪਿੰਡਾਂ ਦੇ ਵਿਚ ਕੋਈ ਕੱਟ ਨਹੀਂ ਲੱਗਣ ਦੇਵਾਂਗੇ । ਅਨਫਾਰਚੂਨੇਟਲੀ ਇੰਜੀਨੀਅਰਿੰਗ ਫਾਲਟ ਕਾਰਨ ਪ੍ਰਾਬਲਮ ਆ ਜਾਂਦੀ ਹੈ ਤਾਂ ਵੱਖਰੀ ਗੱਲ ਹੈ । ਹੁਣ ਬਿਜਲੀ ਬੋਰਡ ਪ੍ਰਬੰਧ ਕਰ ਰਿਹਾ ਹੈ, ਅਸੀਂ ਇਨਫਰਾਸਟਰਕਚਰ ਹੀ ਐਸਾ ਬਣਾ ਰਹੇ ਹਾਂ ਕਿ ਸਾਰੇ ਪੰਜਾਬ ਦੇ ਵਿਚ 24 ਘੰਟੇ ਬਿਜਲੀ ਸਪਲਾਈ ਹੋਵੇ । ਥੋੜ੍ਹਾ

ਟਾਈਮ ਤੇ ਲੱਗਦਾ ਹੀ ਹੈ, ਇਹ ਕੰਮ ਚਲ ਰਿਹਾ ਹੈ, ਜਲਦੀ ਤੋਂ ਜਲਦੀ ਹੋ ਜਾਵੇਗਾ । ਇਨ੍ਹਾਂ ਨੂੰ ਆਪੇ ਹੀ ਪਤਾ ਲੱਗ ਜਾਵੇਗਾ ਕਿ 24 ਘੰਟੇ ਦਾ ਮਤਲਬ 24 ਘੰਟੇ ਹੀ ਹੈ ।

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਸਰਕਾਰ ਨੇ ਆਪਣਾ ਬੜਾ ਕੈਟਾਗਰੀਕਲੀ ਐਲਾਨ ਕੀਤਾ ਸੀ ਔਰ ਲੋਕ ਸਭਾ ਦੀਆਂ ਚੋਣਾਂ ਤੋਂ ਪਹਿਲਾਂ ਕਰਿਆ ਸੀ.............

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਬੈਕਗਰਾਊਂਡ ਤਾਂ ਦੱਸਣੀ ਪੈਂਦੀ ਹੈ.......

**ਮਾਨਯੋਗ ਸਪੀਕਰ** : ਇਸ ਬਾਰੇ ਸਾਰਿਆਂ ਨੂੰ ਪਤਾ ਹੈ । ਤੁਸੀਂ ਸਵਾਲ ਪੁੱਛੋ ।

**ਕੈਪਟਨ ਕੰਵਲਜੀਤ ਸਿੰਘ** : ਇਨ੍ਹਾਂ ਨੇ ਕਿਹਾ ਸੀ ਕਿ 30 ਜੂਨ ਤੀਕਰ ਪੰਜਾਬ ਦੇ ਸਾਰੇ ਪਿੰਡਾਂ ਵਿੱਚ 24 ਘੰਟੇ ਬਿਜਲੀ ਸਪਲਾਈ ਦਿਆਂਗੇ ਲੇਕਿਨ ਹੁਣ ਜਿਹੜਾ ਜਵਾਬ ਮੁੱਖ ਮੰਤਰੀ ਜੀ ਦੇ ਰਹੇ ਹਨ, ਉਹ ਉਲਟਾ ਦੇ ਰਹੇ ਹਨ । 1000 ਪਿੰਡ ਹਾਲੇ ਵੀ ਬਚਣਗੇ । ਮੈਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹਾਂਗਾ ਕਿ ਉਹ ਬਿਆਨ ਗਲਤ ਸੀ ਜਾਂ ਹੁਣ ਦਾ ਬਿਆਨ ਗਲਤ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਕੋਈ ਗਲਤਬਿਆਨੀ ਨਹੀਂ ਹੈ । ਇਹ ਠੀਕ ਹੈ ਕਿ ਸਾਡਾ ਟਾਰਗੈੱਟ 30 ਜੂਨ ਤੱਕ ਦਾ ਹੈ । ਇਸ ਕੰਮ ਵਿਚ ਤੇਜ਼ੀ ਲਿਆਉਣ ਲਈ ਅਸੀਂ ਕੁਝ ਕੰਮ ਮੰਡੀ ਬੋਰਡ ਨੂੰ ਦਿੱਤਾ ਹੈ । ਕੁਝ ਐਡਮਿਨਿਸਟ੍ਰੇਟਿਵ ਪ੍ਰਾਬਲਮਜ਼ ਕਰਕੇ ਅਤੇ ਇਕਵਿਪਮੈਂਟ ਦੀ ਘਾਟ ਕਰਕੇ ਜਾਂ ਤਾਰ ਕਰਕੇ ਥੋੜ੍ਹੀ ਦੇਰੀ ਹੋ ਰਹੀ ਹੈ । ਅਸੀਂ ਇਸ ਉਤੇ ਤੇਜ਼ੀ ਨਾਲ ਕੰਮ ਕਰ ਰਹੇ ਹਾਂ ਤਾਂਕਿ ਓਵਰਲੈਪਿੰਗ ਕਰਕੇ ਨੁਕਸਾਨ ਨਾ ਹੋਵੇ । ਇਸ ਨਾਲ ਕੀ ਫਰਕ ਪੈਂਦਾ ਹੈ ਜੇ ਕੰਮ 30 ਜੂਨ ਨਹੀਂ ਤਾਂ 15 ਜੁਲਾਈ ਤੱਕ ਹੋ ਜਾਵੇ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਹੈ । ਇਹ ਜਿਹੜੀਆਂ ਇਨ੍ਹਾਂ ਨੂੰ ਐਡਮਨਿਸਟ੍ਰੇਟਿਵ ਪ੍ਰਾਬਲਮਜ਼ ਹਨ, ਉਸ ਬਾਰੇ ਸਰਕਾਰ ਨੂੰ ਦੱਸਣਾ ਚਾਹੀਦਾ ਹੈ ।

**ਮਾਨਯੋਗ ਸਪੀਕਰ** : ਤੁਸੀਂ ਡਿਬੇਟ ਤੇ ਬੋਲ ਲੈਣਾ । ਹੁਣ ਭਾਸ਼ਣ ਨਾ ਕਰੋ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਸਾਨੂੰ ਸਵਾਲ ਤਾਂ ਕਰਨ ਨਹੀਂ ਦਿੰਦੇ ।

**ਮਾਨਯੋਗ ਸਪੀਕਰ** : ਤੁਸੀਂ ਕੁਐਸਚਨ ਤਾਂ ਕਰੋ । ਨੈਕਸਟ ਕੁਐਸਚਨ, 794 ।

---

### ਸ਼ਹਿਰੀ ਖੇਤਰ ਨੂੰ ਸੀ. ਡੀ.- 2.35 ਸਕੀਮ ਅਧੀਨ ਲਿਆਉਣਾ

*794. **ਸਰਦਾਰ ਸੁਰਜੀਤ ਸਿੰਘ ਰੱਖੜਾ** (ਸਰਦਾਰ ਤੋਤਾ ਸਿੰਘ ਵੱਲੋਂ ਪੇਸ਼ ਕੀਤਾ ਗਿਆ): ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ਼ਹਿਰੀ ਖੇਤਰ ਨੂੰ ਸੀ. ਡੀ.-2.35 ਸਕੀਮ ਅਧੀਨ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

**ਕੈਪਟਨ ਅਮਰਿੰਦਰ ਸਿੰਘ** : ਨਹੀਂ ਜੀ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਬਾਰਡਰ ਦੇ ਸ਼ਹਿਰਾਂ ਵਿਚੋਂ ਬਹੁਤ ਸਾਰੇ ਲੋਕ ਵਿਦੇਸ਼ਾਂ ਵਿਚ ਗਏ ਹੋਏ ਹਨ, ਉਹ ਐਨ.ਆਰ.ਆਈ. ਆਪਣੇ ਸ਼ਹਿਰਾਂ ਦੇ ਵਿਕਾਸ ਲਈ ਜਿਹੜੇ ਬਾਰਡਰ ਦੇ ਏਰੀਆ ਵਿਚ ਹਨ ਆਪਣਾ ਯੋਗਦਾਨ ਪਾਉਣਾ ਚਾਹੁੰਦੇ ਹਨ, ਉਹ ਸਰਕਾਰ ਦਾ ਇਸ ਵਿਚ ਸਹਿਯੋਗ ਚਾਹੁੰਦੇ ਹਨ । ਜਿਸ ਤਰ੍ਹਾਂ ਪਟਿਆਲਾ ਅਤੇ ਮੋਗੇ ਦੇ ਇਲਾਕੇ ਦੇ ਲੋਕ ਬਾਹਰ ਗਏ ਹੋਏ ਹਨ, ਉਹ ਆਪਣੇ ਇਲਾਕੇ ਦੇ ਵਿਕਾਸ ਲਈ ਕੁਝ ਕਰਨਾ ਚਾਹੁੰਦੇ ਹਨ । ਕੀ ਇਸ ਵੱਲ ਸਰਕਾਰ ਕੋਈ ਧਿਆਨ ਦੇਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨਾਲ ਬਿਲਕੁਲ ਸਹਿਮਤ ਹਾਂ । ਅਗਰ ਇਹੋ ਜਿਹੇ ਕੋਈ ਕੇਸ ਹੋਣਗੇ ਜਿਨ੍ਹਾਂ ਵਿਚ ਐਨ.ਆਰ.ਆਈ. ਆਪਣੇ ਪਿੰਡਾਂ ਦੇ ਵਿਕਾਸ ਲਈ ਕੁਝ ਕਰਨਾ ਚਾਹੁੰਦੇ ਹਨ ਅਤੇ ਉਨ੍ਹਾਂ ਕੋਲ ਕੋਈ ਸਕੀਮ ਹੋਵੇਗੀ ਤਾਂ ਅਸੀਂ ਦੇਖ ਲਵਾਂਗੇ ।

---

### ਇਸ਼ਤਿਹਾਰਾਂ ਤੇ ਖਰਚਾ

*787. **ਸਰਦਾਰ ਗੁਰਾ ਸਿੰਘ ਤੁੰਗਵਾਲੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਅਜਿਹੇ ਪੰਜਾਬੀ ਟੀ.ਵੀ. ਚੈਨਲਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਨੂੰ ਪੰਜਾਬ ਐਗਰੋ ਫੂਡ ਕਾਰਪੋਰੇਸ਼ਨ ਦੁਆਰਾ ਸਾਲਾਂ 2003 ਅਤੇ 2004 (ਹੁਣ ਤੱਕ) ਦੇ ਦੌਰਾਨ ਫਸਲਾਂ ਵਿਚ ਵਿਭਿੰਨਤਾ ਲਿਆਉਣ ਨਾਲ ਸਬੰਧਤ ਇਸ਼ਤਿਹਾਰ ਜਾਰੀ ਕੀਤੇ ਗਏ ਸਨ ਅਤੇ ਉਕਤ ਮੰਤਵ ਲਈ ਅਜਿਹੇ ਚੈਨਲਾਂ ਨੂੰ ਅਦਾ ਕੀਤੀ ਗਈ ਰਕਮ ਦੇ ਵੇਰਵੇ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਟੀ.ਵੀ. ਚੈਨਲ ਰਾਜ ਦੇ ਸਾਰੇ ਦਿਹਾਤੀ ਅਤੇ ਸ਼ਹਿਰੀ ਖੇਤਰਾਂ ਨੂੰ ਕਵਰ ਕਰ ਰਹੇ ਹਨ ?

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : (ੳ) ਨਾਲ ਨੱਥੀ ਅਨੁਲੱਗ ਅਨੁਸਾਰ ।

(ਅ) ਹਾਂ ਜੀ ।

## ਅਨੁਲੱਗ

ਪੰਜਾਬੀ ਟੀ.ਵੀ. ਚੈਨਲਾਂ ਦੇ ਨਾਮ ਅਤੇ ਉਨ੍ਹਾਂ ਨੂੰ ਦਿੱਤੇ ਇਸ਼ਤਿਹਾਰਾਂ ਸਬੰਧੀ ਅਦਾ ਕੀਤੀ ਰਕਮ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :-

| ਲੜੀ ਨੰ : | ਚੈਨਲ ਦਾ ਨਾਂ | (ਰੁਪਏ ਲੱਖਾਂ ਵਿਚ) |
|---|---|---|
| 1. | ਪੰਜਾਬ ਟੂਡੇ ਅਤੇ ਬੱਲੇ-ਬੱਲੇ (ਐਸ.ਟੀ.ਵੀ. ਐਨਟਰਪਰਾਈਜ਼) | 698.06 |
| 2. | ਅਲਫਾ, ਲਿਸ਼ਕਾਰਾ ਅਤੇ ਈ.ਟੀ.ਸੀ. (ਐਲੀਵੇਸ਼ਨ ਐਡਵਰਟਾਈਜ਼ਿੰਗ ਪਰਾਈਵੇਟ ਲਿਮਿਟਿਡ ਰਾਹੀਂ) | 90.72 |
| 3. | ਦੂਰਦਰਸ਼ਨ ਜਲੰਧਰ (ਤਾਰਾ ਕਮਿਊਨੀਕੇਸ਼ਨ) | 6.52 |
| 4. | ਦੂਰਦਰਸ਼ਨ ਜਲੰਧਰ (ਆਸਾ ਫਿਲਮਜ਼) | 5.25 |
| | ਕੁੱਲ ਜੋੜ | 800.55 |

**ਸਰਦਾਰ ਗੁਰਾ ਸਿੰਘ ਤੁੰਗਵਾਲੀ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਕਰਾਪਸ ਦੀ ਡਾਈਵਰਸੀਫਿਕੇਸ਼ਨ ਲਈ ਕਿਸਾਨਾਂ ਵਾਸਤੇ ਕਾਫੀ ਇਸ਼ਤਿਹਾਰਬਾਜ਼ੀ ਪੰਜਾਬੀ ਚੈਨਲ 'ਬੱਲੇ ਬੱਲੇ' ਰਾਹੀਂ ਕੀਤੀ ਹੈ ਅਤੇ 698 ਲੱਖ ਰੁਪਿਆ ਖਰਚ ਕੀਤਾ ਹੈ ਜਦਕਿ ਇਸ ਚੈਨਲ ਦੀ ਪਹੁੰਚ ਪਿੰਡਾਂ ਵਿਚ ਘੱਟ ਹੈ, ਦੂਜੇ ਪਾਸੇ ਜਲੰਧਰ ਦੂਰਦਰਸ਼ਨ ਤੇ ਸਭ ਨਾਲੋਂ ਘੱਟ ਇਸ਼ਤਿਹਾਰਬਾਜ਼ੀ ਤੇ ਖਰਚਾ ਕੀਤਾ ਗਿਆ ਜਿਸ ਦੀ ਪੰਜਾਬ ਦੇ ਸਾਰੇ ਪਿੰਡਾਂ ਵਿਚ ਪਹੁੰਚ ਹੈ ਜਦਕਿ ਇਹ 'ਬੱਲੇ ਬੱਲੇ' ਪੰਜਾਬੀ ਚੈਨਲ ਪਿੰਡਾਂ ਤੱਕ ਜਾਂਦਾ ਹੀ ਨਹੀਂ ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ । ਤੁਹਾਡਾ ਸਵਾਲ ਕੀ ਬਣਿਆ ਹੈ ? ਤੁਸੀਂ ਪੁੱਛਣਾ ਕੀ ਚਾਹੁੰਦੇ ਹੋ ?

**ਸਰਦਾਰ ਗੁਰਾ ਸਿੰਘ ਤੁੰਗਵਾਲੀ** : ਸਪੀਕਰ ਸਾਹਿਬ, 'ਬੱਲੇ ਬੱਲੇ' ਚੈਨਲ ਨੂੰ ਜ਼ਿਆਦਾ ਕੰਮ ਦਿੱਤਾ ਗਿਆ ਹੈ ਅਤੇ ਖਰਚਾ ਵੀ ਜ਼ਿਆਦਾ ਕੀਤਾ ਗਿਆ ਹੈ ਜਦਕਿ ਜਲੰਧਰ ਦੂਰਦਰਸ਼ਨ ਤੋਂ ਕੰਮ ਘੱਟ ਲਿਆ ਗਿਆ ਹੈ ਅਤੇ ਖਰਚਾ ਵੀ ਘੱਟ ਹੈ । ਇਸ ਵਿਚ ਏਨਾ ਫਰਕ ਕਿਉਂ ਰੱਖਿਆ ਗਿਆ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਡਾਈਵਰਸੀਫਿਕੇਸ਼ਨ ਨੂੰ ਟਾਪ ਪ੍ਰਾਇਰਟੀ ਦੇ ਰਹੇ ਹਾਂ । ਪੰਜਾਬ ਸਰਕਾਰ ਨੇ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਹੈ ਕਿ ਇਸ ਦਾ ਫਾਇਦਾ ਪਿੰਡਾਂ ਦੇ ਸਾਰੇ ਲੋਕਾਂ ਤੱਕ ਪਹੁੰਚੇ । ਇਸ ਸਬੰਧੀ ਅਸੀਂ ਚੈਨਲਜ਼ ਨੂੰ ਆਫਰ ਕਾਲ ਕਰਦੇ ਹਾਂ । ਜਿਨ੍ਹਾਂ

[ਉਪ ਮੁੱਖ ਮੰਤਰੀ]

ਦੇ ਰੇਟਸ ਘੱਟ ਹੁੰਦੇ ਹਨ, ਉਨ੍ਹਾਂ ਨੂੰ ਇਹ ਕੰਮ ਦਿੱਤਾ ਜਾਂਦਾ ਹੈ । ਅਸੀਂ ਸਾਰੇ ਪੰਜਾਬ ਦੇ ਚੈਨਲਾਂ ਨੂੰ ਦੂਰਦਰਸ਼ਨ, "ਪੰਜਾਬ ਟੂਡੇ" ਨੂੰ ਵੀ ਇਹ ਕੰਮ ਦਿੱਤਾ ਹੋਇਆ ਹੈ । "ਲਿਸ਼ਕਾਰਾ" ਚੈਨਲ ਨੂੰ ਵੀ ਦਿੱਤਾ ਹੈ । ਜੋ ਮੈਂਬਰ ਸਾਹਿਬ ਨੇ ਕਿਹਾ ਹੈ ਇਹ ਗੱਲ ਠੀਕ ਨਹੀਂ ਕਿ ਇਹ ਚੈਨਲ ਪਿੰਡਾਂ ਵਿਚ ਚੱਲਦੇ ਨਹੀਂ । ਅੱਜ ਇਹ ਸਾਰੇ ਹੀ ਪਿੰਡਾਂ ਵਿਚ ਚੱਲ ਰਹੇ ਹਨ । ਕੋਈ ਹੀ ਪਿੰਡ ਐਸਾ ਹੋਵੇਗਾ ਜਿਥੇ ਇਹ ਚੈਨਲ ਨਾ ਚਲਦੇ ਹੋਣ । ਦੂਰਦਰਸ਼ਨ ਜਲੰਧਰ ਨੂੰ ਵੀ ਕਨਸਿਡਰ ਕੀਤਾ ਗਿਆ ਸੀ ਲੇਕਿਨ ਉਨ੍ਹਾਂ ਦੇ ਰੇਟ ਬਾਕੀਆਂ ਨਾਲੋਂ ਵੱਧ ਸੀ । ਦੂਰਦਰਸ਼ਨ ਅਤੇ ਬਾਕੀ ਚੈਨਲਾਂ ਦੇ ਰੇਟਾਂ ਵਿਚ ਫਰਕ ਸੀ । "ਪੰਜਾਬ ਟੂਡੇ" ਦਾ ਰੇਟ 200/- ਰੁਪਿਆ ਪ੍ਰਤੀ 10 ਸੈਕਿੰਡ ਸੀ, "ਈ.ਟੀ.ਸੀ." ਦਾ ਰੇਟ 600/- ਰੁਪਿਆ ਪ੍ਰਤੀ 10 ਸੈਕਿੰਡ ਔਰ "ਅਲਫਾ" ਦਾ ਰੇਟ 500/- ਰੁਪਿਆ ਪ੍ਰਤੀ 10 ਸੈਕਿੰਡ ਸੀ । "ਪੰਜਾਬ ਟੂਡੇ" ਦਾ 200/- ਰੁਪਿਆ ਪ੍ਰਤੀ 10 ਸੈਕਿੰਡ ਸਭ ਤੋਂ ਘੱਟ ਰੇਟ ਸੀ । ਇਹ ਰੇਟ ਵੀ ਬਾਅਦ ਵਿਚ ਉਨ੍ਹਾਂ ਨੇ 100/- ਰੁਪਿਆ ਪ੍ਰਤੀ 10 ਸੈਕਿੰਡ ਕਰ ਦਿੱਤਾ ਸੀ ਜਿਸ ਕਰਕੇ ਉਨ੍ਹਾਂ ਨੂੰ ਜ਼ਿਆਦਾ ਇਸ਼ਤਿਹਾਰ ਦੇਣੇ ਪਏ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਜਿਹੜਾ ਉਪ ਮੁੱਖ ਮੰਤਰੀ ਜੀ ਨੇ ਬਿਆਨ ਦਿੱਤਾ ਹੈ ਕਿ ਡਾਈਵਰਸੀਫਿਕੇਸ਼ਨ ਦੇ ਸਬੰਧ ਵਿਚ ਤਕਰੀਬਨ 8 ਕਰੋੜ ਰੁਪਿਆ ਇਨ੍ਹਾਂ ਇਸ਼ਤਿਹਾਰਾਂ ਤੇ ਖਰਚਿਆ ਗਿਆ ਹੈ, ਇੰਨਾ ਤਾਂ ਸ਼ਾਇਦ ਇਸ ਦਾ ਫਾਇਦਾ ਵੀ ਨਹੀਂ ਹੋਇਆ ਹੋਣਾ । ਤਕਰੀਬਨ 7 ਕਰੋੜ ਰੁਪਿਆ ਇਕੱਲੇ "ਪੰਜਾਬ ਟੂਡੇ" ਅਤੇ "ਬੱਲੇ ਬੱਲੇ" ਨੂੰ ਦਿੱਤਾ ਗਿਆ ਹੈ । ਬਾਕੀਆਂ ਨੂੰ ਸਿਰਫ 1 ਕਰੋੜ ਰੁਪਏ ਦੇ ਇਸ਼ਤਿਹਾਰ ਦਿੱਤੇ ਗਏ ਹਨ । ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ "ਪੰਜਾਬ ਟੂਡੇ" ਦੇ ਰੇਟ ਪ੍ਰਤੀ 10 ਸੈਕਿੰਡ ਸਭ ਤੋਂ ਘੱਟ ਸਨ । ਇਹ ਕੋਈ ਜਸਟੀਫਿਕੇਸ਼ਨ ਨਹੀਂ ਹੈ । ਕੇਬਲ ਤੋਂ ਬਗੈਰ ਇਹ ਚੈਨਲ ਪਿੰਡਾਂ ਵਿਚ ਤਾਂ ਚੱਲਦੇ ਹੀ ਨਹੀਂ ਹਨ, ਸਿਰਫ ਦੂਰਦਰਸ਼ਨ ਹੀ ਚਲਦਾ ਹੈ । ਮੈਂ ਉਪ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ "ਪੰਜਾਬ ਟੂਡੇ" ਅਤੇ "ਬੱਲੇ ਬੱਲੇ" ਨੂੰ ਇੰਨੀ ਵੱਡੀ ਰਿਆਇਤ ਕਿਉਂ ਦਿੱਤੀ ਗਈ ਅਤੇ ਬਾਕੀਆਂ ਨਾਲ ਵਿਤਕਰਾ ਕਿਉਂ ਕੀਤਾ ਗਿਆ ? ਇਕ ਚੈਨਲ ਨੂੰ ਸਪੈਸ਼ਲ ਰਿਆਇਤ ਦੇ ਕੇ ਬਾਕੀਆਂ ਨੂੰ ਕਿਉਂ ਤਬਾਹ ਕੀਤਾ ਗਿਆ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦਾ ਜਵਾਬ ਤਾਂ ਮੈਂ ਪਹਿਲਾਂ ਹੀ ਦੇ ਚੁੱਕੀ ਹਾਂ । ਫਾਈਨਾਂਸ਼ੀਅਲ ਪੱਖ ਨੂੰ ਅਤੇ ਸਭ ਤੋਂ ਘੱਟ ਰੇਟਾਂ ਨੂੰ ਧਿਆਨ ਵਿਚ ਰੱਖਦੇ ਹੋਏ ਇਹ ਇਸ਼ਤਿਹਾਰ ਦਿੱਤੇ ਗਏ । ਇਨ੍ਹਾਂ ਦੀ ਇਹ ਗੱਲ ਠੀਕ ਨਹੀਂ ਹੈ ਕਿ ਦੂਰਦਰਸ਼ਨ ਤੋਂ ਇਲਾਵਾ ਦੂਸਰੇ ਚੈਨਲ ਪੰਜਾਬ ਦੇ ਪਿੰਡਾਂ ਵਿਚ ਚਲਦੇ ਨਹੀਂ ਜਾਂ ਲੋਕ ਵੇਖਦੇ ਨਹੀਂ । "ਪੰਜਾਬ ਟੂਡੇ" ਅੱਜ ਸਾਰੇ ਪਿੰਡਾਂ ਦੇ ਲੋਕ ਵੇਖਦੇ ਹਨ । ਇਹ ਜਿਹੜੀ ਇਸ਼ਤਿਹਾਰਬਾਜ਼ੀ ਅਸੀਂ ਕੀਤੀ ਹੈ, ਇਸ ਦਾ ਸਾਨੂੰ ਫਾਇਦਾ ਵੀ ਹੋਇਆ ਹੈ । ਜੇ ਮੈਂ ਪੂਰੀ ਡਿਟੇਲ ਦੱਸਣ ਲੱਗਾਂ ਤਾਂ ਕਾਫੀ ਟਾਈਮ ਲੱਗ ਜਾਵੇਗਾ । ਇਸ ਇਸ਼ਤਿਹਾਰਬਾਜ਼ੀ ਤੋਂ ਪਹਿਲਾਂ ਸਿਰਫ 22000 ਏਕੜ ਰਕਬਾ ਡਾਈਵਰਸੀਫਿਕੇਸ਼ਨ ਦੇ ਥੱਲੇ ਸੀ । ਅੱਜ ਇਹ ਰਕਬਾ ਵਧ ਕੇ 2003-04 ਵਿਚ 1.85 ਲੱਖ ਏਕੜ ਹੋ ਗਿਆ ਹੈ । ਸੋ, ਇਹ ਰਕਬਾ 22000 ਏਕੜ ਤੋਂ ਕਿਤੇ ਜ਼ਿਆਦਾ ਵੱਧ ਗਿਆ ਹੈ । ਖਰੀਫ਼ ਦੀ ਫ਼ਸਲ ਵਿਚ ਵੀ 1.25 ਲੱਖ ਏਕੜ ਰਕਬਾ ਵਧਿਆ ਹੈ । ਅਸੀਂ ਇਹ ਸਾਰਾ ਕੁਝ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਕੀਤਾ ਹੈ ਅਤੇ ਇਹ ਇਸ਼ਤਿਹਾਰਬਾਜ਼ੀ ਸਭ ਤੋਂ ਘੱਟ ਰੇਟ ਤੇ ਦਿੱਤੀ ਹੈ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਜਿਹੜੇ

ਐਡਵਰਟਾਈਜ਼ਮੈਂਟ ਦੇ ਰੇਟ ਹੁੰਦੇ ਹਨ, ਇਹ ਅਖਬਾਰਾਂ ਜਾਂ ਟੀ.ਵੀ. ......................

**ਮਾਨਯੋਗ ਸਪੀਕਰ** : ਤੁਸੀਂ ਪ੍ਰਸ਼ਨ ਪੁੱਛੋ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਜੇ ਮੈਂ ਪ੍ਰਸ਼ਨ ਦਾ ਬੇਸ ਬਣਾਵਾਂਗਾ, ਤਾਂ ਹੀ ਪ੍ਰਸ਼ਨ ਬਣੇਗਾ । ਜੇ ਪ੍ਰਸ਼ਨ ਸਹੀ ਨਾ ਬਣੇ ਤਾਂ ਫਿਰ ਬੇਸ਼ੱਕ ਇਤਰਾਜ਼ ਕਰ ਲੈਣਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਐਡਵਰਟਾਈਜ਼ਮੈਂਟ ਦਾ ਰੇਟ ਸਰਕੂਲੇਸ਼ਨ ਤੇ ਡਿਪੈਂਡ ਕਰਦਾ ਹੈ । ਉਪ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਖਜ਼ਾਨੇ ਦਾ ਖ਼ਰਚਾ ਵੇਖ ਕੇ ਇਹ ਕੰਮ ਕੀਤਾ ਹੈ । ਫਿਰ ਤਾਂ ਨੈਸ਼ਨਲ ਡੇਅਲੀਜ਼ ਜਾਂ ਜਿਨ੍ਹਾਂ ਅਖਬਾਰਾਂ ਦੀ ਸਰਕੂਲੇਸ਼ਨ ਸਭ ਤੋਂ ਵੱਧ ਹੈ ................

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ । ਹਰੇਕ ਮੈਂਬਰ ਜੇ ਇੰਨਾ ਟਾਈਮ ਲੈਣ ਲੱਗ ਜਾਵੇ ਤਾਂ ਹਾਊਸ ਦਾ ਕੰਮ ਕਿਵੇਂ ਚਲੇਗਾ ?

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਕੁਝ ਜ਼ਿਆਦਾ ਹੀ ਸਟਰਿਕਟ ਹੋ ਗਏ ਹੋ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਵੱਧ ਕਵਰੇਜ ਦੂਰਦਰਸ਼ਨ ਦੀ ਹੈ । ਉਸ ਨੂੰ ਜ਼ਿਆਦਾ ਇਸ਼ਤਿਹਾਰ ਕਿਉਂ ਨਹੀਂ ਦਿੱਤੇ ਗਏ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਚੁੱਕੀ ਹਾਂ ਕਿ ਉਹ ਪ੍ਰਤੀ 10 ਸੈਕਿੰਡ ਦਾ 500/- ਤੋਂ ਵੱਧ ਰੇਟ ਮੰਗਦੇ ਸੀ । ਉਹ ਅਸੀਂ ਦੇ ਨਹੀਂ ਸੀ ਸਕਦੇ । ਇਹ ਪੁਰਾਣੇ ਸਮੇਂ ਦੀ ਗੱਲ ਕਰਦੇ ਹਨ ਕਿ ਪਿੰਡਾਂ ਵਿਚ ਦੂਰਦਰਸ਼ਨ ਤੋਂ ਬਗੈਰ ਲੋਕ ਹੋਰ ਕੋਈ ਚੈਨਲ ਵੇਖਦੇ ਹੀ ਨਹੀਂ ਹਨ । ਅੱਜ ਕੱਲ੍ਹ ਦੂਰਦਰਸ਼ਨ ਨੂੰ ਪਿੰਡਾਂ ਵਿਚ ਕੌਣ ਵੇਖਦਾ ਹੈ । ਸ਼ਾਇਦ ਇਹ ਵੀ ਨਹੀਂ ਵੇਖਦੇ ਹੋਣੇ । ਜੋ ਕੁਝ ਅਸੀਂ ਕੀਤਾ ਹੈ, ਉਸ ਦਾ ਸਾਨੂੰ ਬੜਾ ਫਾਇਦਾ ਹੋਇਆ ਹੈ । ਇਹ ਜਿਹੜੀ ਸਾਡੀ ਪੰਜਾਬ ਐਗਰੋ ਫੂਡ ਗਰੇਨਜ਼ ਕਾਰਪੋਰੇਸ਼ਨ ਹੈ, ਇਸ ਨੂੰ ਅਸੀਂ ਮੁੱਖ ਏਜੰਸੀ ਬਣਾਇਆ ਸੀ ਅਤੇ ਇਸ ਦੇ ਵਿਚ ਚੁਣੇ ਹੋਏ ਨੁਮਾਇੰਦੇ ਵੀ ਹਨ । ਉਸ ਵੇਲੇ ਐਫ.ਸੀ.(ਡੀ.) ਇਸ ਦਾ ਚੇਅਰਮੈਨ ਸੀ । ਇਸ ਨੇ ਫੈਸਲਾ ਕਰਕੇ ਸਭ ਤੋਂ ਘੱਟ ਰੇਟ ਤੇ ਇਸ਼ਤਿਹਾਰ ਦਿੱਤੇ ਹਨ । ਜੇ ਇਨ੍ਹਾਂ ਦੀ ਇਸ ਚੈਨਲ ਨਾਲ ਕੋਈ ਜ਼ਾਤੀ ਰੰਜਸ਼ ਹੈ ਤਾਂ ਹੋਰ ਗੱਲ ਹੈ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਡਿਪਟੀ ਸਪੀਕਰ ਸਾਹਿਬ ਨੇ ਕਿਹਾ ਹੈ......

**ਮਾਨਯੋਗ ਸਪੀਕਰ** : ਡਿਪਟੀ ਸਪੀਕਰ ਨਹੀਂ, ਉਪ ਮੁੱਖ ਮੰਤਰੀ ਨੇ ................(ਹਾਸਾ)

**ਕੈਪਟਨ ਕੰਵਲਜੀਤ ਸਿੰਘ** : ਅੱਜ ਅਖਬਾਰਾਂ ਵਿੱਚ ਡਿਪਟੀ ਸਪੀਕਰ ਦੀਆਂ ਖਬਰਾਂ ਪੜ੍ਹਦੇ ਆਏ ਹਾਂ ਜਿਸ ਕਰਕੇ ਉਨ੍ਹਾਂ ਦਾ ਨਾਂ ਸਾਹਮਣੇ ਆ ਗਿਆ ।.............(ਹਾਸਾ) ਉਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਡਿਪਟੀ ਸਪੀਕਰ ਬਣਾ ਕੇ ਮੇਰੀ ਜ਼ੁਬਾਨ ਬੰਦ ਕਰ ਦਿੱਤੀ ਹੈ । ਸਪੀਕਰ ਸਾਹਿਬ, ਇਨ੍ਹਾਂ ਨੇ ਸਟੇਟਮੈਂਟ ਦਿੱਤੀ ਹੈ ਕਿ ਦੂਰਦਰਸ਼ਨ ਨੂੰ ਕੋਈ ਦੇਖਦਾ ਨਹੀਂ । ਕੀ ਤੁਸੀਂ ਇਸ ਹਾਊਸ ਦੀ ਕੋਈ ਕਮੇਟੀ ਬਣਾਉਗੇ ਜਿਹੜੀ ਇਨ੍ਹਾਂ ਦੀ ਇਸ ਸਟੇਟਮੈਂਟ ਦੀ ਤਫਤੀਸ਼ ਕਰਕੇ ਦੱਸੇ ?

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ ।

**Captain Kanwaljit Singh :** Sir, I am asking to constitute a Committee ਕਿ ਕਿਹੜੇ ਟੀ. ਵੀ. ਚੈਨਲ ਦੀ ਕਿੰਨੀ ਰੇਂਜ ਹੈ ਅਤੇ ਕਿਸਾਨਾਂ ਨੂੰ ਕਿੰਨਾ ਫਾਇਦਾ ਪਹੁੰਚਦਾ ਹੈ ? ਕਿਹੜਾ ਚੈਨਲ ਹੈ ਜਿਹੜਾ ਕਿਸਾਨਾਂ ਕੋਲ ਜ਼ਿਆਦਾ ਪਹੁੰਚਦਾ ਹੈ ?

**ਮਾਨਯੋਗ ਸਪੀਕਰ** : ਤੁਸੀਂ ਕੁਐਸਚਨ ਕਰੋ । ਤੁਸੀਂ ਆਪਣਾ ਕੁਐਸਚਨ ਏਨਾ ਲੰਮਾ ਕਰ ਦਿੰਦੇ ਹੋ ਜਿਸ ਨਾਲ ਹਾਊਸ ਦਾ ਸਮਾਂ ਬਰਬਾਦ ਹੁੰਦਾ ਹੈ । ਕ੍ਰਿਪਾ ਕਰਕੇ ਤੁਸੀਂ ਆਪਣੀ ਇਹ ਆਦਤ ਛੱਡ ਦਿਓ ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਵੈਸੇ ਦੱਸ ਦਿੱਤਾ ਹੈ । ਵਾਕਿਆ ਹੀ, ਅਸੀਂ ਇਹ ਵੀ ਦੇਖ ਲਵਾਂਗੇ । ਚਲੋ, ਤੁਸੀਂ, ਕੈਪਟਨ ਸਾਹਿਬ, 100/- ਰੁਪਏ ਰੇਟ ਕਰਵਾ ਦਿਓ । ਤੁਹਾਡੀ ਗੱਲ ਮੰਨ ਲਵਾਂਗੇ ।

---

## ਫਿਰੋਜ਼ਪੁਰ ਸ਼ਹਿਰ ਵਿਚ ਟਿਊਬਵੈੱਲਾਂ ਦੀ ਮੁਰੰਮਤ

***791. ਸਰਦਾਰ ਸੁਖਪਾਲ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ **ਦੱਸਣਗੇ** ਕਿ ਕੀ ਇਹ ਠੀਕ ਹੈ ਕਿ ਫਿਰੋਜ਼ਪੁਰ ਸ਼ਹਿਰ ਵਿਚ ਟਾਊਨ ਹਾਲ, ਵਾਰਡ ਨੰ: 13 ਅਤੇ ਵਾਰਡ ਨੰ: 4 ਵਿਚ ਅੰਮ੍ਰਿਤਸਰੀ ਗੇਟ ਦੇ ਬਾਹਰ ਲਗਾਏ ਗਏ ਟਿਊਬਵੈੱਲ ਪਿਛਲੇ ਤਿੰਨ ਸਾਲਾਂ ਤੋਂ ਖਰਾਬ ਪਏ ਹਨ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਨੂੰ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ** (ਚੌਧਰੀ ਸੰਤੋਖ ਸਿੰਘ) : ਜੀ ਹਾਂ । ਫਿਰੋਜ਼ਪੁਰ ਵਿਖੇ ਟਾਊਨ ਹਾਲ ਅਤੇ ਅੰਮ੍ਰਿਤਸਰੀ ਗੇਟ ਦੇ ਬਾਹਰ ਲੱਗੇ ਹੋਏ ਟਿਊਬਵੈੱਲ ਆਪਣੀ ਉਮਰ ਭੋਗਣ ਉਪਰੰਤ ਜਨਵਰੀ, 2002 ਅਤੇ ਮਈ 2003 ਨੂੰ ਬੰਦ ਹੋ ਗਏ ਹਨ । ਇਹ ਟਿਊਬਵੈੱਲ ਨਗਰ ਕੌਂਸਲ, ਫਿਰੋਜ਼ਪੁਰ ਦੀ ਵਿੱਤੀ ਹਾਲਤ ਮਾੜੀ ਹੋਣ ਕਾਰਨ ਬਦਲੇ ਨਹੀਂ ਜਾ ਸਕੇ । ਇਨ੍ਹਾਂ ਦੀ ਜਗ੍ਹਾ ਨਵੇਂ ਟਿਊਬਵੈੱਲ ਫੰਡਜ਼ ਪ੍ਰਾਪਤ ਹੋਣ 'ਤੇ 3 ਮਹੀਨੇ ਦੇ ਅੰਦਰ ਅੰਦਰ 8.75 ਲੱਖ ਰੁਪਏ ਅਤੇ 10.00 ਲੱਖ ਰੁਪਏ ਦੀ ਲਾਗਤ ਨਾਲ ਲਗਵਾਏ ਜਾ ਸਕਦੇ ਹਨ ।

**ਸਰਦਾਰ ਸੁਖਪਾਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਫੰਡਜ਼ ਦੀ ਗੱਲ ਕੀਤੀ ਹੈ, ਪਿਛਲੇ ਹਾਊਸ ਵਿੱਚ ਵੀ ਇਹੀ ਟਿਊਬਵੈੱਲਜ਼ ਬਾਰੇ ਆਸ਼ਵਾਸਨ ਦਿੱਤਾ ਗਿਆ ਸੀ ਕਿ ਚਾਲੂ ਕਰ ਦਿੱਤੇ ਜਾਣਗੇ ਪਰ ਉਸ ਤੋਂ ਬਾਅਦ 73 ਲੱਖ ਰੁਪਏ ਫਿਰੋਜ਼ਪੁਰ ਕਮੇਟੀ ਨੂੰ ਸਰਕਾਰ ਵੱਲੋਂ ਫੰਡਜ਼ ਭੇਜੇ ਗਏ ਲੇਕਿਨ.....................

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ ।

**ਸਰਦਾਰ ਸੁਖਪਾਲ ਸਿੰਘ** : ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਪੈਸੇ 75 ਲੱਖ ਰੁਪਏ ਕਮੇਟੀ ਨੂੰ ਗਏ ਹਨ ਡਿਵੈਲਪਮੈਂਟ ਵਾਸਤੇ ਉਹ ਪੈਸੇ ਗਏ ਸਨ ਪਰ ਉਹ ਪੈਸੇ ਡਿਵੈਲਪਮੈਂਟ ਤੇ ਨਹੀਂ ਲਗਾਏ ਗਏ ਸਗੋਂ ਉਹ ਪੈਸਾ ਤਨਖਾਹਾਂ ਵਾਸਤੇ ਕਢਾਇਆ ਗਿਆ ਹੈ......................

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਪੈਸਾ ਡਿਵੈਲਪਮੈਂਟ ਤੇ ਕਿਉਂ ਨਹੀਂ ਲੱਗਿਆ ?

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਇਸ ਕਮੇਟੀ ਦੀ ਫਾਇਨਾਂਸ਼ੀਅਲ ਹਾਲਤ ਬਹੁਤ ਮਾੜੀ ਹੈ ਔਰ ਇਸ ਤੇ ਬਹੁਤ ਵੱਡੀ ਰਕਮ ਦੀਆਂ ਲਾਇਬਿਲਟੀਜ਼ ਹਨ ਪਰ ਫਿਰ ਵੀ ਅਸੀਂ ਸਰਕਾਰ ਵੱਲੋਂ ਪਿਛੇ ਜਿਹੇ 10 ਲੱਖ ਰੁਪਿਆ ਇਸ ਕਮੇਟੀ ਨੂੰ ਭੇਜਿਆ ਹੈ ਤਾਂ ਕਿ ਉਹ ਇਨ੍ਹਾਂ ਟਿਊਬਵੈੱਲਜ਼ ਨੂੰ ਰੈਨੋਵੇਟ ਕਰਾ ਸਕਣ ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਆਪ ਜੀ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਇਹ ਕਹਿੰਦੇ ਹਨ ਕਮੇਟੀਆਂ ਦੀਆਂ ਲਾਇਬਿਲ੍ਟੀਜ਼ ਬਹੁਤ ਹਨ ਔਰ ਇਸ ਕਮੇਟੀ ਕੋਲ ਪੈਸਾ ਨਹੀਂ ਹੈ । ਪਿੱਛੇ ਜਿਹੇ ਕਮੇਟੀ ਨੇ ਇਕ ਏ.ਸੀ.(ਏਅਰ ਕੰਡੀਸ਼ਨਡ) ਕਾਰ ਲੋਨ ਲੈ ਕੇ ਲਈ ਹੈ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਪੀਣ ਵਾਸਤੇ ਪਾਣੀ ਦੀ ਜ਼ਰੂਰਤ ਹੈ ਉਸਦਾ ਇਨ੍ਹਾਂ ਨੇ ਪ੍ਰਬੰਧ ਕਰਵਾਇਆ ਨਹੀਂ ਔਰ ਏ.ਸੀ. ਕਾਰ ਕਿਉਂ ਖਰੀਦੀ ?

**ਮਾਨਯੋਗ ਸਪੀਕਰ** : ਹਾਂ ਜੀ, ਦੱਸੋ ਕਮੇਟੀ ਨੇ ਕਾਰ ਕਿਉਂ ਲੈ ਲਈ ਔਰ ਪਾਣੀ ਕਿਉਂ ਨਹੀਂ ਦਿੱਤਾ ?

**ਮੰਤਰੀ** : ਸਪੀਕਰ ਸਾਹਿਬ, ਕਾਰ ਵਾਲੀ ਗੱਲ ਤਾਂ ਮੈਂ ਸਮਝਦਾ ਹਾਂ । ਤੁਸੀਂ ਪਾਣੀ ਦੀ ਗੱਲ ਕਰ ਰਹੇ ਹੋ ਉਸ ਬਾਰੇ ਮੈਂ ਦੱਸਿਆ ਹੈ ਕਿ ਸਰਕਾਰ ਕੋਸ਼ਿਸ਼ ਕਰ ਰਹੀ ਹੈ ਕਿਉਂਕਿ ਬਹੁਤ ਸਾਰੀਆਂ ਕਮੇਟੀਆਂ ਦੀ ਹਾਲਤ ਇਸੇ ਤਰ੍ਹਾਂ ਦੀ ਹੈ । ਸਰਕਾਰ ਨੇ ਇਨ੍ਹਾਂ ਨੂੰ 10 ਲੱਖ ਰੁਪਿਆ ਏਸੇ ਕੰਮ ਲਈ ਦਿੱਤਾ ਹੈ ।......................

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਕੀ ਮੰਤਰੀ ਜੀ ਸਮਝਦੇ ਹਨ ਕਿ ਲੋਕਾਂ ਨੂੰ ਪਾਣੀ ਦੇਣਾ ਜ਼ਰੂਰੀ ਹੈ ? ਕਿਉਂਕਿ ਟਿਊਬਵੈੱਲ ਤੋਂ ਬਿਨਾਂ ਦੋ ਲੱਖ ਗੈਲਨ ਦੀ ਟੈਂਕੀ ਪਿਛਲੇ ਦੋ ਸਾਲ ਤੋਂ ਉਥੇ ਬੰਦ ਪਈ ਹੈ । ਏਸੇ ਤਰ੍ਹਾਂ ਦੂਸਰੇ ਟਿਊਬਵੈੱਲ ਕਾਰਨ ਇਕ ਲੱਖ ਗੈਲਨ ਦੀ ਟੈਂਕੀ ਵੀ ਬੰਦ ਹੋਈ ਪਈ ਹੈ । ਕੀ ਸਰਕਾਰ ਇਹ ਸਮਝਦੀ ਹੈ ਕਿ ਪਾਣੀ ਲੋਕਾਂ ਤੱਕ ਪਹੁੰਚਾਉਣਾ ਜ਼ਰੂਰੀ ਹੈ ਜਾਂ ਏ.ਸੀ. ਗੱਡੀ ਜ਼ਰੂਰੀ ਹੈ ? ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਟਿਊਬਵੈੱਲ ਕਿੰਨੀ ਜਲਦੀ ਲਾਉਣਗੇ ?

**Mr. Speaker :** Be brief. put question. ਤੁਸੀਂ ਸਵਾਲ ਕਰੋ । ਜਿਹੜਾ ਤੁਸੀਂ ਸਵਾਲ ਕਰਨਾ ਹੈ, ਉਹ ਕਰੋ । ਤੁਸੀਂ ਭਾਸ਼ਣ ਦੇਣਾ ਸ਼ੁਰੂ ਕਰ ਦਿੱਤਾ ਹੈ ।

**ਸਰਦਾਰ ਸੁਖਪਾਲ ਸਿੰਘ** : ਇਨ੍ਹਾਂ ਨੇ ਪਾਣੀ ਦਾ ਟਿਊਬਵੈੱਲ ਚਾਲੂ ਨਹੀਂ ਕੀਤਾ ਔਰ ਕਮੇਟੀ ਵਾਸਤੇ ਏ.ਸੀ. ਗੱਡੀ ਲੈ ਲਈ । ਕੀ ਟਿਊਬਵੈੱਲ ਜ਼ਰੂਰੀ ਸੀ ਜਾਂ ਏ.ਸੀ. ਗੱਡੀ ਲੈਣੀ ਜ਼ਰੂਰੀ ਸੀ ?

**ਮਾਨਯੋਗ ਸਪੀਕਰ** : ਹਾਂ ਜੀ, ਦੱਸੋ । ਏ.ਸੀ. ਗੱਡੀ ਕਿਉਂ ਲਈ ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਡੀ ਮਿਉਂਸੀਪਲ ਕਮੇਟੀ ਨੇ ਆਪਣੇ ਲੈਵਲ ਤੇ ਲੋਨ ਤੇ ਲਈ ਹੋਵੇਗੀ ਪਰ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੀ ਇਹ ਪੂਰੀ ਕੋਸ਼ਿਸ਼ ਹੈ ਕਿ ਜਿਹੜਾ ਪਾਣੀ ਹੈ, ਪੀਣ ਵਾਲਾ ਪਾਣੀ ਉਹ ਸੂਬੇ ਵਿੱਚ ਅਸੀਂ ਲੋਕਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਦੇਈਏ ਔਰ ਲੋਕਲ ਬਾਡੀ ਮਹਿਕਮਾ ਜਿਹੜਾ ਸਾਡਾ ਪੀ.ਆਈ.ਡੀ.ਸੀ. ਹੈ, ਇਨਫਰਾਸਟਰਕਚਰ ਬੋਰਡ ਹੈ ਉਸ ਕੋਲ ਅਸੀਂ ਇਹ ਪਰਪੋਜ਼ਲ ਭੇਜੀ ਹੈ ਅਤੇ ਕਿਹਾ ਹੈ ਕਿ ਸਾਨੂੰ 65 ਕਰੋੜ ਰੁਪਿਆ ਦਿੱਤਾ ਜਾਵੇ ਤਾਂ ਕਿ ਇਸ ਤਰ੍ਹਾਂ ਦੇ ਜਿਹੜੇ ਟਿਊਬਵੈੱਲਜ਼ ਹਨ, ਉਹ ਠੀਕ ਕੰਮ ਕਰਨ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਹਾਊਸ ਵਿੱਚ ਆਸ਼ਵਾਸਨ ਦੇਣਗੇ ਕਿ ਜਿਹੜੇ ਵੀ ਫੰਡਜ਼ ਹੋਣਗੇ, ਉਹ ਡਿਵੈਲਪਮੈਂਟ ਫੰਡਜ਼ ਸਭ ਤੋਂ ਪਹਿਲਾਂ ਇਨ੍ਹਾਂ ਟਿਊਬਵੈੱਲਜ਼ ਤੇ ਹੀ ਲਾਏ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਸਾਡੀ ਜਿਹੜੀ ਪਾਇਰਟੀ ਹੈ ਉਹ ਪੀਣ ਵਾਲੇ ਪਾਣੀ ਦੀ ਹੈ ਅਤੇ ਸੀਵਰੇਜ ਕੰਪਲੀਟ ਕਰਨ ਦੀ ਹੈ, ਜਿਸ ਵਾਸਤੇ ਅਸੀਂ ਪੈਸਾ ਦੇ ਰਹੇ ਹਾਂ । ਅਸੀਂ ਇਹ ਕੋਸ਼ਿਸ਼ ਕਰਾਂਗੇ ਕਿ ਇਹ ਪੈਸਾ ਇਨ੍ਹਾਂ ਮੱਦਾਂ ਤੇ ਹੀ ਲੱਗੇ ।

---

## ਮਿਉਂਸਿਪਲ ਕੌਂਸਲ, ਹੁਸ਼ਿਆਰਪੁਰ ਨੂੰ ਸ਼ਰਾਬ ਤੇ ਵਾਧੂ ਆਬਕਾਰੀ ਡਿਊਟੀ ਦੀ ਅਦਾਇਗੀ

*806. **ਸ੍ਰੀ ਤਿਕਸ਼ਨ ਸੂਦ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਾਲ 2001 ਤੋਂ ਲੈ ਕੇ ਹੁਣ ਤੱਕ ਸ਼ਰਾਬ ਤੇ ਚੁੰਗੀ ਬਦਲੇ ਵਾਧੂ ਆਬਕਾਰੀ ਡਿਊਟੀ ਵਜੋਂ ਆਬਕਾਰੀ ਵਿਭਾਗ ਤੋਂ ਮਿਉਂਸਿਪਲ ਕੌਂਸਲ, ਹੁਸ਼ਿਆਰਪੁਰ ਦੁਆਰਾ ਕੁੱਲ ਕਿੰਨੀ ਰਕਮ ਪ੍ਰਾਪਤ ਕੀਤੀ ਗਈ ;

(ਅ) ਕੀ ਸ਼ਰਾਬ ਤੇ ਵਾਧੂ ਆਬਕਾਰੀ ਡਿਊਟੀ ਲਗਾਉਣ ਵਜੋਂ ਆਬਕਾਰੀ ਵਿਭਾਗ ਵਿਰੁੱਧ ਕੋਈ ਰਕਮ ਬਕਾਇਆ ਹੈ ; ਜੇਕਰ ਅਜਿਹਾ ਹੋਵੇ, ਤਾਂ ਮਿਉਂਸਿਪਲ ਕੌਂਸਲ, ਹੁਸ਼ਿਆਰਪੁਰ ਦੁਆਰਾ ਇਹ ਬਕਾਇਆ ਰਕਮ ਕਦੋਂ ਤੱਕ ਪ੍ਰਾਪਤ ਕੀਤੇ ਜਾਣ ਦੀ ਸੰਭਾਵਨਾ ਹੈ ?

**MINISTER FOR MEDICAL EDUCATION AND RESEARCH (CHAUDHARY SANTOKH SINGH) :**

(a) The total amount received by the Municipal Council, Hoshiarpur from the Excise Department on account of additional excise duty in lieu of octroi on liquor from the year 2001 till date is Rs. 33,85,599/-.

(b) There is an outstanding amount of Rs. 27,55,127/- on account of levy of additional excise duty on liquor. This amount shall be disbursed to Municipal Council, Hoshiarpur as soon as it is released by the Department of Finance.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਪਹਿਲਾਂ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਹਾਊਸ ਵਿਚ ਐਂਟਰ ਹੋ ਰਿਹਾ ਸੀ ਤਾਂ ਉਸ ਵੇਲੇ ਮੈਨੂੰ ਜਵਾਬ ਦਿੱਤਾ ਗਿਆ ਹੈ । ਕਈ ਗੱਲਾਂ ਵੈਰੀਫਾਈ ਕਰਨੀਆਂ ਹੁੰਦੀਆਂ ਹਨ । ਤੁਸੀਂ ਸਰਕਾਰ ਨੂੰ ਕਹੋ ਕਿ ਘੱਟੋ ਘੱਟ ਇਕ ਦਿਨ ਪਹਿਲਾਂ ਜਵਾਬ ਦਿਆ ਕਰਨ । ਸਪੀਕਰ ਸਾਹਿਬ, ਹੁਣ ਮੇਰੀ ਸਪਲੀਮੈਂਟਰੀ ਇਹ ਹੈ ਕਿ 27,55,127 ਲੱਖ ਰੁਪਏ 2001 ਤੋਂ ਹੁਣ ਤੱਕ ਬਕਾਇਆ ਪਏ ਹਨ । ਕੇਵਲ 6 ਲੱਖ ਰੁਪਿਆ ਮਿਲਿਆ ਹੈ ਜਿਹੜਾ ਕਿ ਦੋ ਸਾਲ ਵਿਚ ਮਿਲਿਆ ਹੈ । ਕੀ ਇਨ੍ਹਾਂ ਨੇ ਕੋਈ ਕਰਾਈਟੇਰੀਆ ਬਣਾਇਆ ਹੋਇਆ ਹੈ ਕਿ ਕਿਸ ਕਮੇਟੀ ਨੂੰ ਪੈਸਾ ਪਹਿਲਾਂ ਦੇਣਾ ਹੈ ਅਤੇ ਕਿਸ ਕਮੇਟੀ ਨੂੰ ਬਾਅਦ ਵਿਚ ਦੇਣਾ ਹੈ, ਜਦੋਂ ਕਿ ਕਈ ਕਮੇਟੀਆਂ ਦਾ ਇਕ ਵੀ ਰੁਪਿਆ ਬਕਾਇਆ ਨਹੀਂ ਹੈ ? ਕਈਆਂ ਨੂੰ ਫੰਡ ਜਾਰੀ ਕਰ ਦਿੱਤੇ ਜਾਂਦੇ ਹਨ ਤੇ ਕਈਆਂ ਨੂੰ ਨਹੀਂ । ਕੀ ਸਾਰਿਆਂ ਨੂੰ ਪਰਪੋਰਸ਼ਨ ਦੇ ਮੁਤਾਬਿਕ ਐਡੀਸ਼ਨਲ ਐਕਸਾਈਜ਼ ਡਿਊਟੀ ਦਾ ਬਣਦਾ ਪੈਸਾ ਦਿੱਤਾ ਜਾਵੇਗਾ, ਜਦੋਂ ਸਰਕਾਰ ਕੋਲ ਫੰਡ ਇਕੱਠੇ ਹੁੰਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜਨਰਲੀ ਤਾਂ ਸਾਰੀਆਂ ਕਮੇਟੀਆਂ ਨੂੰ ਹੀ ਫੰਡ ਰਿਲੀਜ਼ ਕੀਤੇ ਜਾਂਦੇ ਹਨ । ਪਰ ਕਈ ਕਮੇਟੀਆਂ ਬਹੁਤ ਵੀਕ ਹੁੰਦੀਆਂ ਹਨ ਇਸ ਲਈ ਉਨ੍ਹਾਂ ਨੂੰ ਪਹਿਲ ਦੇ ਦਿੱਤੀ ਜਾਂਦੀ ਹੈ । ਅਸੀਂ ਕੋਸ਼ਿਸ਼ ਕਰਾਂਗੇ ਕਿ ਸਾਰਿਆਂ ਨੂੰ ਇਕੁਅਲ ਡਿਸਟਰੀਬਿਊਸ਼ਨ ਹੋਵੇ ।

**ਸ਼੍ਰੀ ਤਿਕਸ਼ਨ ਸੂਦ** : ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਕਮੇਟੀ ਬਹੁਤ ਗਰੀਬ ਕਮੇਟੀ ਹੈ । ਇਸ ਦੇ ਬਹੁਤ ਕੰਮ ਪੈਂਡਿੰਗ ਪਏ ਹਨ, ਰਿਪੇਅਰ ਦਾ ਕੰਮ ਰੁਕਿਆ ਪਿਆ ਹੈ । ਪੀਣ ਦੇ ਪਾਣੀ ਦੀ ਕਮੀ ਹੈ । ਇਸ ਕਰਕੇ ਮੰਤਰੀ ਜੀ ਆਸ਼ਵਾਸਨ ਦੇਣ ਕਿ ਜਲਦੀ ਜਾਂ ਫਿਕਸਡ ਟਾਈਮ ਦੱਸ ਦੇਣ ਕਿ ਕਦੋਂ ਫੰਡ ਦੇ ਦਿੱਤੇ ਜਾਣਗੇ ।

**ਮੰਤਰੀ** : ਲੋਕਲ ਬਾਡੀਜ਼ ਡਿਪਾਰਟਮੈਂਟ ਫਾਈਨਾਂਸ ਡਿਪਾਰਟਮੈਂਟ ਨਾਲ ਕੇਸ ਟੇਕ-ਅੱਪ ਕਰ ਰਿਹਾ ਹੈ । ਸਾਡੀ ਕੋਸ਼ਿਸ਼ ਹੈ ਕਿ ਜਲਦੀ ਤੋਂ ਜਲਦੀ ਜਿਹੜਾ ਬਕਾਇਆ ਹੈ, ਉਹ ਹਾਸਲ ਹੋ ਜਾਵੇ । ਅਸੀਂ ਜ਼ਰੂਰ ਤਿਕਸ਼ਨ ਸੂਦ ਜੀ ਵੱਲ ਵੀ ਧਿਆਨ ਦੇਵਾਂਗੇ ।

---

**ਪੀ.ਐਸ.ਐਸ. ਕਾਡਰ ਦੇ ਕਰਮਚਾਰੀਆਂ ਦੁਆਰਾ ਲਿਆ ਜਾਂਦਾ ਸਕੱਤਰੇਤ ਭੱਤਾ**

*786. **ਸਰਦਾਰ ਸਾਧੂ ਸਿੰਘ ਅਮਲੋਹ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਪੰਜਾਬ ਸਿਵਲ ਸਕੱਤਰੇਤ ਵਿਚ ਪੀ.ਐਸ.ਐਸ. ਕਾਡਰ ਦੇ ਕਰਮਚਾਰੀਆਂ ਦੁਆਰਾ ਲਏ ਜਾਂਦੇ ਸਕੱਤਰੇਤ ਭੱਤੇ ਦੀ ਦਰ ਫਰਵਰੀ ਤੋਂ ਮਾਰਚ, 2003 ਦੇ ਸਮੇਂ ਦੌਰਾਨ ਵਧਾਈ ਗਈ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਪਰੋਕਤ ਭੱਤੇ ਦੀ ਵਧਾਈ ਗਈ ਦਰ ਪੰਜਾਬ ਸਿਵਲ ਸਕੱਤਰੇਤ ਦੇ ਬਰਾਬਰ ਸਮਝੇ ਜਾਂਦੇ ਸਾਰੇ ਦਫਤਰਾਂ ਵਿੱਚ ਬਰਾਬਰ ਦੇ ਅਹੁਦਿਆਂ ਵਾਲੇ ਕਰਮਚਾਰੀਆਂ ਦੇ ਸਾਰੇ ਕੇਸਾਂ ਵਿਚ ਵੀ ਲਾਗੂ ਕੀਤੀ ਗਈ ਹੈ ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਲਾਲ ਸਿੰਘ** : (ੳ) ਹਾਂ ਜੀ । (ਅ) ਹਾਂ ਜੀ ।

**ਸਰਦਾਰ ਸਾਧੂ ਸਿੰਘ ਅਮਲੋਹ** : ਸਪੀਕਰ ਸਾਹਿਬ, ਮਾਨਯੋਗ ਵਿੱਤ ਮੰਤਰੀ ਜੀ ਨੇ 'ੳ' ਦਾ ਉੱਤਰ ਵੀ 'ਹਾਂ ਜੀ' ਦਿੱਤਾ ਹੈ ਅਤੇ 'ਅ' ਦਾ ਉੱਤਰ ਵੀ 'ਹਾਂ ਜੀ' ਵਿਚ ਦਿੱਤਾ ਹੈ । ਬੜੀ ਵਧੀਆ ਤੇ ਖੁਸ਼ੀ ਦੀ ਗੱਲ ਹੈ ਅਤੇ ਇਹ ਜੋ 'ਹਾਂ ਜੀ' ਵਿਚ ਉੱਤਰ ਆਇਆ ਹੈ, ਇਸ ਲਈ ਮੈਂ ਧੰਨਵਾਦ ਕਰਦਾ ਹਾਂ । ਪਰ, ਸਪੀਕਰ ਸਾਹਿਬ, ਮੈਨੂੰ ਫਿਰ ਵੀ ਥੋੜ੍ਹਾ ਜਿਹਾ ਫਰਕ ਲੱਗਿਆ ਹੈ । ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਵਿਧਾਨ ਸਭਾ ਵਿਚ ਐਡੀਟਰ ਆਫ ਡਿਬੇਟਸ ਦੀ ਪੋਸਟ ਅਧੀਨ ਸਕੱਤਰ ਦੇ ਬਰਾਬਰ ਦੀ ਪੋਸਟ ਹੈ..............

**ਮਾਨਯੋਗ ਸਪੀਕਰ** : ਵਿਧਾਨ ਸਭਾ ਦਾ ਕੋਈ ਵੀ ਮਾਮਲਾ ਇਥੇ ਡਿਸਕਸ ਨਹੀਂ ਹੋ ਸਕਦਾ । Not allowed.

**ਸਰਦਾਰ ਸਾਧੂ ਸਿੰਘ ਅਮਲੋਹ** : ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ..........

**ਮਾਨਯੋਗ ਸਪੀਕਰ** : ਅਲਾਊਡ ਨਹੀਂ ਹੈ । ਅਗਲਾ ਸਵਾਲ ।

---

ਸਹਿਕਾਰੀ ਖੰਡ ਮਿਲਾਂ ਨੂੰ ਵੇਚਣਾ

(ਸਰਦਾਰ ਤੋਤਾ ਸਿੰਘ ਵਲੋਂ ਪੇਸ਼ ਕੀਤਾ ਗਿਆ)

*793. **ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸਰਕਾਰ ਨੇ ਰੱਖੜਾ, ਜਗਰਾਉਂ ਅਤੇ ਜੀਰਾ ਦੀਆਂ ਤਿੰਨ ਸਹਿਕਾਰੀ ਖੰਡ

ਮਿੱਲਾਂ ਨੂੰ ਵੇਚਣ ਦਾ ਫੈਸਲਾ ਲਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਨੂੰ ਵੇਚਣ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ ਅਤੇ ਇਨ੍ਹਾਂ ਮਿਲਾਂ ਦੇ ਹਜ਼ਾਰਾਂ ਕਰਮਚਾਰੀਆਂ ਦੇ ਭਵਿੱਖ ਸਬੰਧੀ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਲਾਲ ਸਿੰਘ** : ਨਹੀਂ ਜੀ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਐਫ. ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਉਤਰ ਨਾਂਹ ਜੀ ਵਿਚ ਦਿੱਤਾ ਹੈ । ਪਰ ਇਕ ਬੜੇ ਦੁੱਖ ਦੀ ਗੱਲ ਹੈ ਕਿ ਇਹ ਮਿੱਲਾਂ ਖੜ੍ਹੀਆਂ ਹਨ, ਸਾਰੀ ਮਸ਼ੀਨਰੀ ਗਲ ਜਾਣੀ ਹੈ, ਬਰਬਾਦ ਹੋ ਜਾਣੀ ਹੈ । ਕਿਸਾਨਾਂ ਨੂੰ ਕੋਈ ਰਿਲੀਫ ਨਹੀਂ ਮਿਲਣਾ । ਸਰਕਾਰ ਕਿਸਾਨਾਂ ਨੂੰ ਕੋਈ ਰਿਲੀਫ ਦੇਵੇ ਤਾਂ ਜੋ ਕਿਸਾਨ ਵੱਧ ਤੋਂ ਵੱਧ ਗੰਨਾ ਬੀਜ ਸਕਣ ਅਤੇ ਇਹ ਮਿੱਲਾਂ ਚਲ ਸਕਣ ।

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਇਹ ਮਿੱਲਾਂ ਦੀ ਹਾਲਤ ਦੀ ਗੱਲ ਹੈ ਇਹ ਸਾਰੀ ਸੈਂਟਰ ਗੌਰਮਿੰਟ ਦੀ ਪਾਲਿਸੀ ਸੀ । ਇਨ੍ਹਾਂ ਦਾ ਕਾਰਨ ਇਹ ਬੈਕ-ਗਰਾਊਂਡ ਬਣਦੀ ਹੈ । ਕਿਉਂਕਿ ਕਿਸਾਨਾਂ ਨੂੰ ਸਮੇਂ ਸਿਰ ਗੰਨੇ ਦਾ ਪੈਸਾ ਨਾ ਦੇਣ ਕਾਰਨ ਲੋਕ ਗੰਨਾ ਬੀਜਣੋ ਹਟ ਗਏ ਹਨ ਅਤੇ ਜਿਹੜਾ ਗੰਨਾ ਬੀਜਣ ਦਾ ਏਰੀਆ ਹੈ ਉਹ ਘਟ ਕੇ ਤੀਜਾ ਹਿੱਸਾ ਰਹਿ ਗਿਆ ਹੈ । ਸਪੀਕਰ ਸਾਹਿਬ, ਇਸ ਦਾ ਕਾਰਨ ਇਹ ਹੈ ਕਿ ਗੌਰਮਿੰਟ ਆਫ ਇੰਡਿਆ ਨੇ ਜਿਹੜੀ ਪਿੱਛੇ ਪਾਲਿਸੀ ਬਣਾਈ ਹੈ, ਉਹ ਬਹੁਤ ਹੀ ਮਾੜੀ ਸੀ, ਜਾਂ ਇਹ ਕਹਿ ਲਵੋ ਕਿ ਪੰਜਾਬ ਵਿਰੋਧੀ ਸੀ । ਪਿਛਲੇ ਤਿੰਨ ਸਾਲਾਂ ਤੋਂ ਲਗਾਤਾਰ ਸ਼ੂਗਰ ਦਾ ਸਟਾਕ ਗੋਦਾਮਾਂ ਵਿੱਚ ਪਿਆ ਹੈ ਅਤੇ ਉਸਦਾ ਕਲਰ ਵੀ ਖਰਾਬ ਹੋ ਗਿਆ ਹੈ ਅਤੇ ਉਸਦੀ ਕੀਮਤ ਵੀ ਘਟੀ ਹੈ । ਇਸ ਤੇ ਵਿਆਜ ਵੀ ਪੈ ਰਿਹਾ ਹੈ ਅਤੇ ਸਟੋਰੇਜ ਦਾ ਖਰਚਾ ਵੀ ਪੈ ਰਿਹਾ ਹੈ । ਇਸ ਕਰਕੇ ਸ਼ੂਗਰਫੈਡ ਤੇ ਕਰੋੜਾਂ ਰੁਪਏ ਦਾ ਵਾਧੂ ਖਰਚਾ ਹਰ ਸਾਲ ਪੈ ਰਿਹਾ ਹੈ ਜਿਸ ਕਰਕੇ ਇਹ ਅਦਾਰਾ ਲਾਸ ਵਿੱਚ ਜਾ ਰਿਹਾ ਹੈ । ਇਸ ਨੂੰ ਪੂਰਾ ਕਰਨ ਲਈ ਸਰਕਾਰ ਕਿੰਨਾਂ ਪੈਸਾ ਦੇ ਸਕਦੀ ਹੈ ? ਦੂਜੀ ਗੱਲ ਇਹ ਹੈ ਕਿ.................

(ਅਵਾਜ਼ਾਂ : ਸਪੀਕਰ ਸਾਹਿਬ ਇਹ ਤਾਂ ਭਾਸ਼ਣ ਕਰ ਰਹੇ ਹਨ)

**ਮਾਨਯੋਗ ਸਪੀਕਰ** : ਤੁਸੀਂ ਜਵਾਬ ਬਰੀਫ ਰੱਖੋ ਅਤੇ ਜ਼ਿਆਦਾ ਡੀਟੇਲ ਵਿੱਚ ਨਾ ਜਾਵੋ ।

**ਮੰਤਰੀ** : ਸਪੀਕਰ ਸਾਹਿਬ, ਮੈਂ ਬਰੀਫ ਵਿੱਚ ਹੀ ਦਸਦਾ ਹਾਂ । ਸਾਡੇ ਸੂਬੇ ਵਿੱਚ ਤਕਰੀਬਨ 7 ਲੱਖ ਕੁਇੰਟਲ ਪ੍ਰਤੀ ਸਾਲ ਦੀ ਚੀਨੀ ਦੀ ਖਪਤ ਹੈ ਜਦ ਕਿ ਸਾਡੇ ਸਟੋਰਾਂ ਵਿੱਚੋਂ 2 ਲੱਖ ਕੁਇੰਟਲ ਚੀਨੀ ਰਿਲੀਜ਼ ਹੁੰਦੀ ਸੀ ਅਤੇ ਹੈਰਾਨੀ ਵਾਲੀ ਗੱਲ ਇਹ ਹੈ ਕਿ ਜਿਹੜੇ ਸਾਡੇ ਨਾਲ ਦੇ ਸੂਬੇ ਹਨ, ਉਨ੍ਹਾਂ ਦੀ ਚੀਨੀ ਸਾਡੇ ਇੱਥੋਂ ਭੇਜੀ ਜਾਂਦੀ ਹੈ ਅਤੇ ਸਾਡੇ ਚੀਨੀ ਸਟੋਰਾਂ ਤੋਂ ਕੇਂਦਰ ਸਰਕਾਰ ਰਲੀਜ਼ ਨਹੀਂ ਕਰਦੀ । ਇਹ ਸਾਡੇ ਨਾਲ ਧੱਕਾ ਹੁੰਦਾ ਰਿਹਾ ਹੈ । ਦੂਜੇ ਸੂਬੇ ਜਿਵੇਂ ਹਿਮਾਚਲ ਪ੍ਰਦੇਸ਼ ਹੈ, ਜੇ. ਐਂਡ ਕੇ. ਹੈ, ਮੈਂ ਪਾਲਿਸੀ ਦੀ ਗੱਲ ਕਰ ਰਿਹਾ ਹਾਂ ਕਿ ਇਸ ਪਾਲਿਸੀ ਨੂੰ ਸੁਧਾਰਨ ਦੀ ਲੋੜ ਹੈ..............................

**ਮਾਨਯੋਗ ਸਪੀਕਰ** : ਠੀਕ ਹੈ, ਤੁਹਾਡਾ ਜਵਾਬ ਆ ਗਿਆ ਹੈ । ਜੇ ਤੁਸੀਂ ਜਵਾਬ ਇੰਨਾਂ ਵੱਡਾ ਦੇਵੋਗੇ ਤਾਂ ਬਾਕੀ ਸਵਾਲ ਰਹਿ ਜਾਣਗੇ । ਇਸ ਲਈ ਬਰੀਫ ਉਤਰ ਦੇਵੋ । ਇਹ

[ਮਾਨਯੋਗ ਸਪੀਕਰ]
ਕੁਐਸਚਨ ਆਵਰ ਹੈ । ਹਾਂ ਜੀ, ਭੂੰਦੜ ਸਾਹਿਬ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਜੋ ਹੋਇਆ ਸੋ ਹੋਇਆ । ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਤਾਂ ਸਰਕਾਰ ਬਦਲ ਗਈ ਹੈ, ਉਥੇ ਵੀ ਤੁਹਾਡੀ ਸਰਕਾਰ ਆ ਗਈ ਹੈ ਅਤੇ ਇੱਥੇ ਵੀ ਤੁਹਾਡੀ ਹੈ । ਇਹ ਤਾਂ ਪਿਛਲੇ 30 ਸਾਲ ਦੀ ਪੁਰਾਣੀ ਪਾਲਿਸੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਆਉਣ ਵਾਲੇ ਸੀਜ਼ਨ ਵਿੱਚ ਜਿਹੜੀਆਂ ਪੰਜਾਬ ਦੀਆਂ ਖੰਡ ਮਿੱਲਾਂ ਖੜ੍ਹੀਆਂ ਹਨ, ਉਨ੍ਹਾਂ ਨੂੰ ਚਾਲੂ ਕਰਨ ਦਾ ਵਿਸ਼ਵਾਸ ਦਿਵਾਉਂਦੇ ਹੋ ? ਜਿਵੇਂ ਬੁਡਲਾਡਾ ਹੈ, ਅਜਨਾਲਾ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਸਰਕਾਰ ਵਲੋਂ ਉਪਰਾਲੇ ਕੀਤੇ ਜਾ ਰਹੇ ਹਨ । ਇਸ ਪਾਲਿਸੀ ਨੂੰ ਦਰੁਸਤ ਕਰਨ ਵਾਸਤੇ ਮੁੱਖ ਮੰਤਰੀ ਜੀ ਥੋੜ੍ਹੇ ਦਿਨਾਂ ਤੱਕ ਗੌਰਮਿੰਟ ਆਫ ਇੰਡੀਆ ਨੂੰ ਚਿੱਠੀ ਲਿਖ ਰਹੇ ਹਨ ਤਾਂ ਕਿ ਉਸ ਪਾਲਿਸੀ ਨੂੰ ਸੁਧਾਰਿਆ ਜਾ ਸਕੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਮਾਮਲਾ ਸਾਡੀ ਸਟੇਟ ਨਾਲ ਰੀਲੇਟ ਕਰਦਾ ਹੈ । ਤੁਸੀਂ ਵੀ ਥੋੜ੍ਹੀ ਜਿਹੀ ਰਿਆਇਤ ਕਰਿਆ ਕਰੋ । ਇਸ ਲਈ ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਮਿੱਲਾਂ ਨਵੰਬਰ ਤੱਕ ਚਾਲੂ ਹੋ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਸਾਡੀ ਸਰਕਾਰ ਤਾਂ ਦਿੱਲੀ ਵਿੱਚ ਹੁਣ ਬਣੀ ਹੈ । ਇਹ ਪੰਜ ਸਾਲ ਵਿੱਚ ਕੁਝ ਨਹੀਂ ਕਰ ਸਕੇ, ਪੰਜਾਂ ਦਿਨਾਂ ਵਿੱਚ ਇਹ ਕਿਸ ਤਰ੍ਹਾਂ ਠੀਕ ਹੋ ਜਾਵੇਗਾ । ਅਸੀਂ ਚਿੱਠੀ ਲਿਖ ਰਹੇ ਹਾਂ, ਉਮੀਦ ਹੈ ਕਿ ਪਾਲਿਸੀ ਚੇਂਜ ਹੋਵੇਗੀ । ਦੂਜੀ ਗੱਲ ਇਹ ਹੈ ਕਿ ਫੰਡਜ਼ ਦੀ ਘਾਟ ਹੋਣ ਦੇ ਬਾਵਜੂਦ ਵੀ ਅਸੀਂ ਸੂਗਰ ਮਿੱਲਾਂ ਨੂੰ ਆਪਣੇ ਪੈਰਾਂ ਤੇ ਖੜ੍ਹੇ ਹੋਣ ਲਈ ਪੈਸੇ ਦੇ ਰਹੇ ਹਾਂ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਵਿੱਤ ਮੰਤਰੀ ਸਾਹਿਬ ਨੇ ਗੱਲ ਕਹੀ ਹੈ, ਇਹ ਠੀਕ ਹੈ । ਮੈਂ ਕੁਝ ਦਿਨ ਪਹਿਲਾਂ ਦਿੱਲੀ ਵਿਖੇ ਸੀ । ਮੈਂ ਫੂਡ ਮਨਿਸਟਰ, ਗੌਰਮਿੰਟ ਆਫ ਇੰਡੀਆ ਨੂੰ ਮਿਲਕੇ ਆਇਆ ਹਾਂ । ਉਨ੍ਹਾਂ ਨੇ ਸਾਡਾ ਚੀਨੀ ਦਾ ਜਿਹੜਾ ਬੜਾ ਹੀ ਅਹਿਮ ਮਸਲਾ ਹੈ, ਬੜੇ ਅਹਿਮ ਤਰੀਕੇ ਨਾਲ ਸੁਣਿਆ ਹੈ । ਸਾਡੀਆਂ ਜਿਹੜੀਆਂ ਗੱਲਾਂ ਹੋਈਆਂ ਸਨ, ਉਨ੍ਹਾਂ ਸਬੰਧੀ ਲੈਟਰ ਬਣਕੇ ਜਾ ਰਿਹਾ ਹੈ ਅਤੇ ਜਿਸ ਤਰ੍ਹਾਂ ਵਿੱਤ ਮੰਤਰੀ ਜੀ ਨੇ ਕਿਹਾ ਹੈ ਇਸ ਦੇ ਨਾਲ ਉਨ੍ਹਾਂ ਨੂੰ ਅਸੀਂ ਦੱਸਿਆ ਹੈ ਕਿ ਅਗਲੇ 4 ਮਹੀਨਿਆਂ ਵਿੱਚ ਸਾਡੀ ਇੰਨੀ ਚੀਨੀ ਹੋਰ ਹੋਣੀ ਹੈ । ਸਾਡੀਆਂ ਮਿੱਲਾਂ ਚਲਣੀਆਂ ਹਨ । ਉਨ੍ਹਾਂ ਨੇ ਸਾਨੂੰ ਪੂਰੀ ਐਸ਼ੋਰੈਂਸ ਦਿਤੀ ਹੈ ਕਿ ਇਸ ਦਾ ਹੱਲ ਜ਼ਰੂਰ ਕੱਢਿਆ ਜਾਵੇਗਾ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮਿੱਲਾਂ ਤਾਂ ਚੱਲਣਗੀਆਂ ਜੇ ਕਿਸਾਨ ਗੰਨਾ ਬੀਜਣਗੇ । ਜੇ ਕਿਸਾਨ ਨੇ ਗੰਨਾ ਨਾ ਬੀਜਿਆ ਤਾਂ ਮਿੱਲਾਂ ਕਿਵੇਂ ਚੱਲਣਗੀਆਂ । ਕਿਸਾਨ ਗੰਨਾ ਨਹੀਂ ਬੀਜ ਰਹੇ । ਇਸ ਦਾ ਕਾਰਨ ਇਹ ਹੈ ਕਿ ਕਿਸਾਨ ਨੂੰ ਇਸ ਵਿੱਚ ਕੋਈ ਲਾਭ ਦਿਖਾਈ

ਨਹੀਂ ਦੇ ਰਿਹਾ । ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਕਿਸਾਨਾਂ ਵਾਸਤੇ ਬਜਟ ਵਿੱਚ ਫੰਡ ਰੱਖ ਰਹੀ ਹੈ ਤਾਂ ਕਿ ਉਹ ਗੰਨਾ ਬੀਜਣ ਤੇ ਮਿੱਲਾਂ ਚੱਲਣ ? ਕੀ ਕਿਸਾਨਾਂ ਨੂੰ ਸਰਕਾਰ ਗੰਨਾ ਬੀਜਣ ਵਿੱਚ ਰਿਲੀਫ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮਸਲਾ ਤਾਂ ਇਹ ਹੈ ਕਿ ਕਿਸਾਨ ਨੂੰ ਗੰਨੇ ਦੀ ਕੀਮਤ ਸਮੇਂ ਸਿਰ ਮਿਲੇ ਤਾਂ ਉਹ ਗੰਨਾ ਬੀਜਣਗੇ । ਅਸੀਂ ਇਸ ਦਾ ਪ੍ਰਬੰਧ ਕੀਤਾ ਹੈ । ਅਸੀਂ ਫੈਸਲਾ ਕੀਤਾ ਹੈ ਕਿ ਪਿਛਲਾ ਬਕਾਇਆ ਤੁਰੰਤ ਦਿੱਤਾ ਜਾਵੇ ਔਰ ਅਸੀਂ 71.37 ਕਰੋੜ ਰੁਪਏ ਦੀ ਬਜਟ ਐਲੋਕੇਸ਼ਨ ਕੀਤੀ ਹੈ ਤਾਂ ਕਿ ਪਿਛਲੀ ਗੰਨੇ ਦੀ ਕੀਮਤ ਦਿੱਤੀ ਜਾ ਸਕੇ । ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਕਿਸਾਨਾਂ ਨੂੰ ਪਰਾਪਰ ਸਹੂਲਤ ਮਿਲੇ ਤਾਂ ਕਿ ਉਹ ਮੁੜ ਕੇ ਗੰਨਾ ਬੀਜਣ ਵਾਸਤੇ ਤਿਆਰ ਹੋ ਸਕਣ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਜਿਹੜਾ ਸਰਕਾਰ ਦਾ ਰੇਟ ਹੈ, ਉਹ ਕਿਸਾਨਾਂ ਨੂੰ ਵਾਰਾ ਨਹੀਂ ਖਾਂਦਾ । ਝੋਨੇ ਅਤੇ ਕਣਕ ਦੇ ਮੁਕਾਬਲੇ ਗੰਨੇ ਦਾ ਰੇਟ ਘੱਟ ਹੈ । ਇਸ ਕਰਕੇ ਕਿਸਾਨ ਗੰਨਾ ਨਹੀਂ ਬੀਜ ਰਹੇ । ਅਗਰ ਸਰਕਾਰ ਉਨ੍ਹਾਂ ਨੂੰ ਰਿਲੀਫ ਦੇਵੇਗੀ ਤਾਂ ਉਹ ਗੰਨਾ ਬੀਜਣਗੇ । ਇਸ ਲਈ ਕੀ ਮੰਤਰੀ ਜੀ ਦੱਸਣਗੇ ਕਿ ਕੀ ਸਰਕਾਰ ਉਨ੍ਹਾਂ ਨੂੰ ਰਿਲੀਫ ਦੇਵੇਗੀ ?

**ਮੰਤਰੀ** : ਪਹਿਲਾਂ ਪਿਛਲੇ ਪੈਸੇ ਦੇ ਦਈਏ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਤਕਰੀਬਨ 71 ਕਰੋੜ ਰੁਪਏ ਦੀ ਪ੍ਰੋਵੀਜ਼ਨ ਕਰ ਰਹੇ ਹਾਂ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਘੱਟੋ ਘੱਟ ਗੰਨੇ ਦੀ ਕੀਮਤ ਹਾਊਸ ਨੂੰ ਦੱਸਣਗੇ ਜਿਹੜੀ ਸਰਕਾਰ ਨੇ ਫਿਕਸ ਕਰਨੀ ਹੈ ?

**ਮੰਤਰੀ** : ਸਪੀਕਰ ਸਾਹਿਬ, ਪਿਛਲੀ ਗੰਨੇ ਦੀ ਕੀਮਤ ਦੇਣ ਵਾਸਤੇ ਸਾਡੇ ਕੋਲ ਸਾਧਨ ਨਹੀਂ ਹਨ । ਅਸੀਂ ਪਿਛਲਾ ਬਕਾਇਆ ਦੇਣਾ ਹੈ । ਰੇਟ ਵਧਾਉਣ ਬਾਰੇ ਸੋਚਣਾ ਅਜੇ ਮੁਸ਼ਕਲ ਹੈ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜੀ ਪ੍ਰਾਈਸ ਤੇ ਗੰਨੇ ਨੂੰ ਖਰੀਦਣਗੇ ?

**ਮੰਤਰੀ** : ਜਿਹੜੀ ਪੁਰਾਣੀ ਕੀਮਤ ਫਿਕਸ ਕੀਤੀ ਹੋਈ ਹੈ, ਉਸ ਪ੍ਰਾਈਸ ਤੇ ਹੀ ਗੰਨਾ ਖਰੀਦਿਆ ਜਾਵੇਗਾ । ਘਟਾਉਣ ਦਾ ਸਵਾਲ ਨਹੀਂ ਪੈਦਾ ਹੁੰਦਾ ਤੇ ਵਧਾਉਣ ਦੀ ਸਮਰੱਥਾ ਹੈ ਨਹੀਂ ।

**ਸਰਦਾਰ ਮਨਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪਿਛਲਾ ਬਕਾਇਆ ਕਿੰਨੇ ਸਮੇਂ ਵਿੱਚ ਅਦਾ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸਾਲ ਦਾ ਬਕਾਇਆ ਸਿਰਫ 34.31 ਕਰੋੜ ਰੁਪਏ ਹੈ। ਪਿਛਲਾ ਬਕਾਇਆ 72.37 ਕਰੋੜ ਰੁਪਏ ਹੈ। ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਅਸੀਂ ਬਜਟ ਵਿੱਚ ਪ੍ਰੋਵੀਜ਼ਨ ਕੀਤੀ ਹੋਈ ਹੈ। ਮੈਂ ਟਾਈਮ ਬਾਊਂਡ ਨਹੀਂ ਕਰ ਸਕਦਾ ਪਰ ਜਦੋਂ ਬਜਟ ਪਾਸ ਹੋਵੇਗਾ ਤਾਂ ਅਸੀਂ ਜਲਦੀ ਤੋਂ ਜਲਦੀ ਇਹ ਪੈਸੇ ਅਦਾ ਕਰ ਦੇਵਾਂਗੇ।

---

## ਪ੍ਰਿੰਸੀਪਲਾਂ/ਲੈਕਚਰਾਰਾਂ ਦੀਆਂ ਖਾਲੀ ਅਸਾਮੀਆਂ

*785. **ਸ੍ਰੀ ਠੱਥੂ ਰਾਮ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਪ੍ਰਿੰਸੀਪਲਾਂ ਅਤੇ ਲੈਕਚਰਾਰਾਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸ੍ਰੀ ਖੁਸ਼ਹਾਲ ਬਹਿਲ** : ਪੰਜਾਬ ਰਾਜ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਪ੍ਰਿੰਸੀਪਲਾਂ ਅਤੇ ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ ਦੀ ਬਲਾਕ-ਵਾਰ ਗਿਣਤੀ ਅਨੈਕਸਚਰ-ਏ ਤੇ ਹੈ।

ਪ੍ਰਿੰਸੀਪਲਾਂ ਅਤੇ ਲੈਕਚਰਾਰਾਂ ਦੀਆਂ ਸਿੱਧੇ ਕੋਟੇ ਦੀਆਂ ਭਰਤੀ ਦੀਆਂ ਆਸਾਮੀਆਂ ਨੂੰ ਭਰਨ ਲਈ ਸਰਕਾਰ ਵੱਲੋਂ ਭਰਤੀ ਤੇ ਲਗਾਈ ਗਈ ਪਾਬੰਦੀ ਨੂੰ ਹਟਾਉਣ ਉਪਰੰਤ ਭਰ ਲਈਆਂ ਜਾਣਗੀਆਂ। ਤਰੱਕੀ ਦੇ ਕੋਟੇ ਦੀਆਂ ਖਾਲੀ ਆਸਾਮੀਆਂ ਨੂੰ ਭਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ।

ANNEXURE "A"

VACANT POSTS OF PRINICIPALS/LECTURERS

| S. No. | Name of Block | Principal | Lecturer |
|---|---|---|---|
| **District : Faridkot** | | | |
| 1. | Faridkot-1 | 02 | 03 |
| 2. | Faridkot-2 | 06 | 08 |
| 3. | Faridkot-3 | 03 | 04 |
| 4. | Jaito | 06 | 09 |
| 5. | Kot Kapura | 06 | 04 |
| | | 23 | 28 |

| S. No. | Name of Block | Principal | Lecturer |
|---|---|---|---|
| **District : Moga** | | | |
| 1. | **Moga** | 31 | 15 |
| 2. | **Dharam Kot** | 06 | 02 |
| 3. | **Bagha Purana** | 09 | 11 |
| 4. | **Nihal Singh Wala** | 13 | 39 |
| | | 59 | 67 |
| **District : Muktsar** | | | |
| 1. | Muktsar-1 | 07 | 15 |
| 2. | Muktsar-2 | 13 | 28 |
| 3. | Malout | 12 | 40 |
| 4. | Gidderbaha-1 | 07 | 19 |
| 5. | Gidderbaha at Doda | 03 | 08 |
| 6. | Lambi | 12 | 30 |
| | | 54 | 140 |
| **District : Ferozepur** | | | |
| 1. | Ferozepur-1 | 01 | 12 |
| 2. | Ferozepur-2 | 03 | 14 |
| 3. | Ferozepur-3 | 06 | 07 |
| 4. | Ferozepur-4 | 10 | 02 |
| 5. | **Abohar-1** | 04 | 16 |
| 6. | **Abohar-2** | 06 | 15 |
| 7. | **Khuhian Sarwar-1** | | |
| 8. | **Khuhian Sarwar-2** | 09 | 12 |
| 9. | **Khuhian Sarwar-3** | | |
| 10. | **Fazilka-1** | 01 | 10 |
| 11. | **Fazilka-2** | 07 | 13 |
| 12. | **Zira-1** | 03 | 11 |
| 13. | **Zira-2** | 02 | 07 |
| 14. | **Zira-3** | 01 | 02 |

[ਸਿੱਖਿਆ ਮੰਤਰੀ]

| S. No. | Name of Block | Principal | Lecturer |
|---|---|---|---|
| 15. | Jalalabad-1 | 03 | 09 |
| 16. | Jalalabad-3 | 02 | 06 |
| 17. | Guru Harsahai-1 | 01 | 07 |
| 18. | Guru Harsahai-2 | 02 | 05 |
| 19. | Guru Harsahai-3 | 04 | 01 |
| 20. | Ghal Khurd-1 | 02 | 06 |
| 21. | Ghal Khurd-2 | 02 | 10 |
| | | 69 | 165 |
| **District : Mansa** | | | |
| 1. | Mansa | 07 | 17 |
| 2. | Bhikhi | 09 | 24 |
| 3. | Budhladha | 11 | 29 |
| 4. | Sardul Garh | 08 | 26 |
| 5. | Jhuneer | 03 | 12 |
| | | 38 | 108 |
| **District : Bhatinda** | | | |
| 1. | Bhatinda | 10 | 10 |
| 2. | Sangat | 06 | 12 |
| 3. | Nathana | 05 | 04 |
| 4. | Talwandi Sabbo | 14 | 28 |
| 5. | Mandi Phul East | 15 | 35 |
| 6. | Mandi Phul West | 06 | 14 |
| | | 56 | 103 |

| S. No. | Name of Block | Principal | Lecturer |
|---|---|---|---|
| **District : Ropar** | | | |
| 1. | Ropar-1 | 04 | 06 |
| 2. | Ropar-2 | 05 | 07 |
| 3. | Anandpur Sahib | 03 | 04 |
| 4. | Majri | 02 | 02 |
| 5. | Kharar-1 | 02 | 01 |
| 6. | Kharar-2 | - | - |
| 7. | Kharar-3 | 02 | 02 |
| 8. | Chamkaur Sahib | 07 | 03 |
| 9. | Morinda | 01 | 03 |
| 10. | Takhat Garh | 02 | 02 |
| 11. | Nurpur Bedi | 04 | 04 |
| 12. | Nangal | 04 | 06 |
| 13. | Kurali | 02 | 02 |
| | | 38 | 42 |
| **District : Ludhiana** | | | |
| 1. | Ludhiana-1 | 06 | 06 |
| 2. | Ludhiana-2 | 07 | 04 |
| 3. | Ludhiana-3 | 01 | 04 |
| 4. | Mangat-1 | 01 | - |
| 5. | Mangat-2 | 04 | 02 |
| 6. | Mangat-3 | 08 | 18 |
| 7. | Khanna-1 | 05 | 07 |
| 8. | Khanna-2 | 06 | 07 |
| 9. | Samrala-1 | 02 | 05 |
| 10. | Samrala-2 | 03 | 07 |
| 11. | Dehlon-1 | 04 | 09 |
| 12. | Dehlon-2 | 13 | 12 |
| 13. | Sidhwan Bet-1 | 06 | 12 |

[ਸਿੱਖਿਆ ਮੰਤਰੀ]

| S. No. | Name of Block | Principal | Lecturer |
|---|---|---|---|
| 14. | Sidhwan Bet-2 | 04 | 08 |
| 15. | Sudhar | 05 | 08 |
| 16. | Pakhowal | 12 | 14 |
| 17. | Jagraon | 07 | 16 |
| 18. | Doraha | 06 | 14 |
| 19. | Machi Wara | 06 | 11 |
| | | 106 | 164 |

**District : Patiala**

| | | | |
|---|---|---|---|
| 1. | Patiala-1 | 01 | 06 |
| 2. | Patiala-2 | 03 | 01 |
| 3. | Patiala-3 | 02 | 01 |
| 4. | Bhuner Heri-1 | 02 | 04 |
| 5. | Bhuner Heri-2 | 06 | 04 |
| 6. | Dera Bassi-1 | 04 | 02 |
| 7. | Dera Bassi-2 | 05 | - |
| 8. | Rajpura-1 | 05 | 04 |
| 9. | Rajpura-2 | 02 | 05 |
| 10. | Banur | 02 | 02 |
| 11. | Ghanaur | 06 | 02 |
| 12. | Bhadson at Nabha-1 | 02 | 04 |
| 13. | Bhadson at Nabha-2 | 04 | 03 |
| 14. | Samana-1 | 05 | 12 |
| 15. | Samana-2 | 03 | 02 |
| 16. | Samana-3 | 05 | 05 |
| | | 57 | 57 |

| S. No. | Name of Block | Principal | Lecturer |
|---|---|---|---|
| **District : Fatehgarh Sahib** | | | |
| 1. | Sirhind-1 | 02 | 01 |
| 2. | Sirhind-2 | 02 | 02 |
| 3. | Sirhind-3 | 04 | 08 |
| 4. | Bassi Pathana-1 | 03 | 05 |
| 5. | Bassi Pathana-2 | 03 | 07 |
| 6. | Khamano | 05 | 14 |
| | | 19 | 37 |
| **District : Sangrur** | | | |
| 1. | Sangrur | 05 | 02 |
| 2. | Bhawani Garh | 08 | 08 |
| 3. | Sunam-1 | 05 | 15 |
| 4. | Sunam-2 | 05 | 02 |
| 5. | Cheema | 05 | 03 |
| 6. | Lehra Gaga | 10 | 26 |
| 7. | Barnala | 10 | 03 |
| 8. | Mehal Kalan | 06 | 12 |
| 9. | Sehna | 04 | 04 |
| 10. | Dhuri | 08 | 02 |
| 11. | Sher Pur | 05 | 05 |
| 12. | Maler Kotla-1 | 09 | 03 |
| 13. | Maler Kotla-2 | 04 | 02 |
| 14. | Ahmedgarh | 03 | 02 |
| | | 87 | 89 |
| **District : Hoshiarpur** | | | |
| 1. | Mahilpur-1 | 04 | 06 |
| 2. | Mahilpur-2 | 03 | 03 |
| 3. | Dasuya-1 | 04 | 03 |
| 4. | Dasuya-2 | 07 | 13 |
| 5. | Mukerian-1 | 06 | 07 |
| 6. | Mukerian-2 | 03 | 10 |
| 7. | Hajipur | 05 | 13 |
| 8. | Garhshankar-1 | 08 | 11 |

[ਸਿੱਖਿਆ ਮੰਤਰੀ]

| S. No. | Name of Block | Principal | Lecturer |
|---|---|---|---|
| 9. | Garhshankar-2 | 03 | 13 |
| 10. | Bhunga-1 | 02 | 01 |
| 11. | Bhunga-2 | 03 | 04 |
| 12. | Hoshiarpur-1A | 01 | - |
| 13. | Hoshiarpur-1B | - | - |
| 14. | Hoshiarpur-2A | 03 | - |
| 15. | Hoshiarpur-2B | 02 | 02 |
| 16. | Tanda-1 | 06 | 03 |
| 17. | Tanda-2 | 01 | 03 |
| 18. | Talwara | 03 | 12 |
| 19. | Bulowal | - | 02 |
| | | 64 | 106 |

**District :Jalandhar**

| | | | |
|---|---|---|---|
| 1. | Nakodar-1 | 04 | 16 |
| 2. | Nakodar-2 | 04 | 11 |
| 3. | Shahkot-1 | 03 | 09 |
| 4. | Shahkot-2 | 03 | 10 |
| 5. | Lohiana | 03 | 15 |
| 6. | Jalandhar East-1 | 05 | 05 |
| 7. | Jalandhar East-2 | 04 | 05 |
| 8. | Jalandhar East-3 | 05 | 01 |
| 9. | Jalandhar East-4 | 04 | 17 |
| 10. | Jalandhar West-1 | 05 | 04 |
| 11. | Jalandhar West-2 | 03 | 04 |
| 12. | Adampur | 04 | 04 |

| S. No. | Name of Block | Principal | Lecturer |
|---|---|---|---|
| 13. | Bhogpur | 04 | 02 |
| 14. | Alwelpur | 04 | 03 |
| 15. | Kartarpur | 04 | 05 |
| 16. | Goraya-1 | 11 | 22 |
| 17. | Goraya-2 | 02 | 05 |
| 18. | Philaur | 05 | 15 |
| 19. | Nur Mehal | 09 | 21 |
| | | 86 | 174 |

**District : Amritsar**

| S. No. | Name of Block | Principal | Lecturer |
|---|---|---|---|
| 1. | Amritsar-1 | 02 | 05 |
| 2. | Amritsar-2 | 01 | 05 |
| 3. | Amritsar-3 | 02 | 01 |
| 4. | Amritsar-4 | 03 | 03 |
| 5. | Amritsar-5 | 01 | - |
| 6. | Amritsar-6 | 01 | - |
| 7. | Verka | 04 | 01 |
| 8. | Ajnala-1 | 08 | 10 |
| 9. | Ajnala-2 | 02 | 05 |
| 10. | Bhikhi Wind | 06 | 14 |
| 11. | Chogawan-1 | 04 | 06 |
| 12. | Chogawan-2 | 05 | - |
| 13. | Chohla Sahib | 08 | 15 |
| 14. | Gandi Wind | 05 | 07 |
| 15. | Jandiala Guru | 04 | 05 |
| 16. | Khadoor Sahib | 06 | 17 |
| 17. | Majitha-1 | 02 | 03 |

[ਸਿੱਖਿਆ ਮੰਤਰੀ]

| S. No. | Name of Block | Principal | Lecturer |
|---|---|---|---|
| 18. | Majitha-2 | 03 | 01 |
| 19. | Naushehra Pannuan | 04 | 19 |
| 20. | Patti | 09 | 16 |
| 21. | Rayya-1 | 07 | 13 |
| 22. | Rayya-2 | 05 | 07 |
| 23. | Tarn-Taran-1 | 04 | 11 |
| 24. | Tarn-Taran-2 | 03 | 04 |
| 25. | Tarsikha | 05 | 07 |
| 26. | Valtoha | 03 | 16 |
| | | 107 | 191 |

**District : Gurdaspur**

| | | | |
|---|---|---|---|
| 1. | Batala-1 | 05 | 05 |
| 2. | Batala-2 | 03 | 05 |
| 3. | Shri Har Gobindpur | 04 | 10 |
| 4. | Fateh Garh Churian | 05 | 18 |
| 5. | Dera Baba Nanak | 06 | 17 |
| 6. | Kahnuwan-1 | 08 | 06 |
| 7. | Kahnuwan-2 | 03 | 04 |
| 8. | Dhariwal-1 | 04 | 03 |
| 9. | Dhariwal-2 | 04 | 03 |
| 10. | Dhianpur | 03 | 03 |
| 11. | Gurdaspur-1 | 04 | 04 |
| 12. | Gurdaspur-2 | 02 | - |
| 13. | Kalanaur | 05 | 24 |
| 14. | Dorangla | 04 | 01 |

| S. No. | Name of Block | Principal | Lecturer |
|---|---|---|---|
| 15. | Dina Nagar | 02 | 03 |
| 16. | Narot Jaimal Singh | 06 | 13 |
| 17. | Pathankot-1 | 05 | 05 |
| 18. | Pathankot-2 | 10 | 02 |
| 19. | Pathankot-3 | 03 | 02 |
| 20. | Dhar Kalan-1 | 04 | 15 |
| 21. | Dhar Kalan-2 | 02 | 05 |
| 22. | Kadian | 02 | 04 |
| | | 94 | 152 |
| **District : Kapurthala** | | | |
| 1. | Phagwara | 09 | 09 |
| 2. | Kapurthala-1 | 06 | 03 |
| 3. | Kapurthala-2 | 03 | 05 |
| 4. | Kapurthala-3 | 06 | 07 |
| 5. | Sultanpur Lodhi-1 | 04 | 14 |
| 6. | Sultanpur Lodhi-2 | 06 | 12 |
| 7. | Bholath | 08 | 15 |
| | | 42 | 65 |
| **District : Nawan Shehar** | | | |
| 1. | Nawan Shehar-1 | 05 | 02 |
| 2. | Nawan Shehar-2 | 05 | 10 |
| 3. | Balachour-1 | 02 | 10 |
| 4. | Balachour-2 | 04 | 06 |
| 5. | Saroya | 03 | 13 |
| 6. | Aur | 09 | 08 |
| 7. | Mukandpur | 03 | 03 |
| 8. | Banga | 08 | 20 |
| | | 39 | 72 |

**ਸ੍ਰੀ ਨੱਥੂ ਰਾਮ** : ਸਪੀਕਰ ਸਾਹਿਬ, ਇਨ੍ਹਾਂ ਖਾਲੀ ਅਸਾਮੀਆਂ ਦੀ ਲਿਸਟ ਮੈਨੂੰ ਸਿਰਫ ਪੰਜ ਮਿੰਟ ਪਹਿਲਾਂ ਟੇਬਲ ਤੇ ਪਹੁੰਚੀ ਹੈ । ਇਸ ਵਿੱਚ ਸਾਰੇ ਪੰਜਾਬ ਦਾ ਡਾਟਾ ਹੈ ਅਤੇ ਇੰਨੀ ਜਲਦੀ ਕੁਝ ਪੁੱਛਣਾ ਬਹੁਤ ਮੁਸ਼ਕਲ ਹੈ । ਪਰ ਫਿਰ ਵੀ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਤਰੱਕੀ ਰਾਹੀਂ 75% ਕੋਟਾ ਹੈ, ਕੀ ਉਸ ਬਾਰੇ ਡੀ.ਪੀ.ਸੀ. ਪਰਮੋਸ਼ਨਾਂ ਬਾਰੇ ਵਿਚਾਰ ਕਰ ਰਹੀ ਹੈ ਅਤੇ ਜੇ ਵਿਚਾਰ ਕਰ ਰਹੀ ਹੈ ਤਾਂ ਕਦੋਂ ਤੱਕ ਇਹ ਪਰਮੋਸ਼ਨਾਂ ਕਰ ਦਿੱਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਪ੍ਰਿੰਸੀਪਲ ਦੀਆਂ 1070 ਪੋਸਟਾਂ ਖਾਲੀ ਪਈਆਂ ਹਨ ਔਰ ਇਸ ਕੋਟੇ ਅਧੀਨ ਪਰਮੋਸ਼ਨ ਵਾਸਤੇ ਡੀ.ਪੀ.ਸੀ. ਮਿਤੀ 30-9-2003 ਨੂੰ ਕਾਂਸਟੀਚਿਊਟ ਕੀਤਾ ਗਈ ਸੀ ਔਰ ਬਕਾਇਦਾ ਡਿਸੀਜ਼ਨ ਲਏ ਗਏ ਹਨ ਲੇਕਿਨ ਵੋਕੇਸ਼ਨਲ ਲੈਕਚਰਾਰ ਨੇ ਆਪਣੇ ਕੋਟੇ ਲਈ ਹਾਈ ਕੋਰਟ ਵਿੱਚ ਦਾਅਵਾ ਕਰ ਦਿੱਤਾ, ਨਤੀਜੇ ਦੇ ਤੌਰ ਤੇ ਉਨ੍ਹਾਂ ਨੇ ਸਾਰੀਆਂ ਪ੍ਰੋਸੀਡਿੰਗਜ਼ ਸਟੇਅ ਕਰ ਦਿੱਤੀਆਂ । ਅਸੀਂ ਕਾਫ਼ੀ ਕੋਸ਼ਿਸ਼ ਕਰ ਰਹੇ ਹਾਂ ਕਿ ਸਟੇਅ ਵਕੇਟ ਕਰਵਾ ਲਈਏ । ਮਿਤੀ 5-7-2004 ਨੂੰ ਇਸ ਦੀ ਬਕਾਇਦਾ ਹਾਈ ਕੋਰਟ ਦੇ ਵਿੱਚ ਡੇਟ ਹੈ ਔਰ ਸਾਨੂੰ ਬੜੀ ਆਸ ਹੈ ਕਿ ਅਸੀਂ ਸਟੇਅ ਵਕੇਟ ਕਰਵਾ ਕੇ ਸੀਟਾਂ ਭਰ ਲਵਾਂਗੇ...... ...............

**Mr. Speaker**: The matter is sub-judice. ਕੀ ਅਜੇ ਹੋਰ ਜਵਾਬ ਦੇਣਾ ਹੈ ?

**ਮੰਤਰੀ** : ਹਾਂ ਜੀ, ਥੋੜ੍ਹਾ ਜਿਹਾ ਹੋਰ ਦੱਸਣਾ ਹੈ । ਡਾਇਰੈਕਟ ਕੋਟੇ ਬਾਰੇ ਇਸ ਵੇਲੇ ਬਕਾਇਦਾ ਗਾਈਡ ਲਾਈਨਜ਼ ਤਿਆਰ ਹੋ ਗਈਆਂ ਹਨ। ਪੋਸਟਾਂ ਇਸ ਕਰਕੇ ਨਹੀਂ ਭਰੀਆਂ ਗਈਆਂ ਕਿਉਂਕਿ ਇਸ ਦੇ ਉਤੇ ਬੈਨ ਲਾਇਆ ਹੋਇਆ ਹੈ ਲੇਕਿਨ ਗਾਈਡ ਲਾਈਨਜ਼ ਜਿਸ ਵੇਲੇ ਮੁਕੰਮਲ ਹੋ ਜਾਂਦੀਆਂ ਹਨ, ਇਹ ਡਾਇਰੈਕਟ ਕੋਟਾ ਭਰ ਲਵਾਂਗੇ ।

---

## ਪ੍ਰਾਈਵੇਟ ਸਕੂਲਾਂ ਵਿਚ ਫੀ-ਸਟਰਕਚਰ

***788** (1) **ਸਰਦਾਰ ਹਰੀ ਸਿੰਘ ਜ਼ੀਰਾ**
(2) **ਸਰਦਾਰ ਭਾਗ ਸਿੰਘ ਮੱਲ੍ਹਾ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਨਯੋਗ ਸੁਪਰੀਮ ਕੋਰਟ ਦੁਆਰਾ ਪਾਸ ਕੀਤੇ ਗਏ ਹੁਕਮ ਦੇ ਮੱਦੇਨਜ਼ਰ ਪ੍ਰਾਈਵੇਟ ਸਕੂਲਾਂ ਵਿਚ ਫੀ-ਸਟਰਕਚਰ ਤੇ ਕੰਟਰੋਲ ਰੱਖਣ ਲਈ ਰਾਜ ਸਰਕਾਰ ਦੁਆਰਾ ਕੋਈ ਕਦਮ ਚੁੱਕੇ ਜਾ ਰਹੇ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ਅਤੇ ਇਸ ਮੰਤਵ ਲਈ ਕਿੰਨਾ ਸਮਾਂ ਲੱਗਣ ਦੀ ਸੰਭਾਵਨਾ ਹੈ ?

**ਸ੍ਰੀ ਖੁਸ਼ਹਾਲ ਬਹਿਲ** : ਨਹੀਂ ਜੀ । ਮਾਨਯੋਗ ਸੁਪਰੀਮ ਕੋਰਟ ਵੱਲੋਂ ਜਾਰੀ ਕੀਤੇ ਗਏ ਅਜਿਹੇ ਹੁਕਮ ਇਸ ਵਿਭਾਗ ਵਿੱਚ ਪ੍ਰਾਪਤ ਨਹੀਂ ਹੋਏ । ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਸੁਪਰੀਮ ਕੋਰਟ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਉਨਾਂ ਨੇ ਕੋਈ ਡਾਇਰੈਕਸ਼ਨ ਦਿੱਤੀ ਹੈ । ਸਾਨੂੰ ਉਨ੍ਹਾਂ ਦੀ ਡਾਇਰੈਕਸ਼ਨ ਕਿਸੇ ਢੰਗ ਨਾਲ ਕਮਿਊਨੀਕੇਟ ਨਹੀਂ ਹੋਈ ਲੇਕਿਨ ਜਿਥੋਂ ਤੱਕ ਪ੍ਰਾਈਵੇਟ ਸਕੂਲਾਂ ਦਾ ਤਾਅਲੁੱਕ ਹੈ, ਖਾਸ ਕਰਕੇ ਜਿਹੜੀਆਂ ਫੀਸਾਂ ਵਗੈਰਾ ਲੈਂਦੇ ਹਨ, ਜ਼ਿਆਦਾ ਲੈਂਦੇ ਹਨ, ਉਸ ਦੇ ਲਈ ਅਸੀਂ ਬਕਾਇਦਾ ਐਕਟ ਲਿਆਵਾਂਗੇ ।

**ਸਰਦਾਰ ਭਾਗ ਸਿੰਘ ਮੱਲ੍ਹਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ, ਇਨ੍ਹਾਂ ਨੇ ਕਿਹਾ ਹੈ ਕਿ ਸੁਪਰੀਮ ਕੋਰਟ ਵੱਲੋਂ ਇਨ੍ਹਾਂ ਨੂੰ ਕੋਈ ਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਫਿਰ ਵੀ ਜਿਹੜਾ ਨੋ ਅਬਜੈਕਸ਼ਨ ਸਰਟੀਫਿਕੇਟ ਹੈ, ਉਹ ਐਜੂਕੇਸ਼ਨ ਡਿਪਾਰਟਮੈਂਟ ਜਾਰੀ ਕਰਦਾ ਹੈ । ਸੋ, ਜਿਹੜੀਆਂ ਪ੍ਰਾਈਵੇਟ ਸਕੂਲਾਂ ਵਿੱਚ ਇੰਨੀਆਂ ਵੱਧ ਫੀਸਾਂ ਲਈਆਂ ਜਾਂਦੀਆਂ ਹਨ, ਕੀ ਉਨ੍ਹਾਂ ਤੇ ਇਹ ਰੋਕ ਨਹੀਂ ਲਗਾ ਸਕਦੇ ?

**ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਜਿਹੜੇ ਇਹ ਪ੍ਰਾਈਵੇਟ ਸਕੂਲ ਹਨ, ਇਹ ਚਾਰ ਕਿਸਮ ਦੇ ਹਨ, ਇੱਕ ਤਾਂ ਏਡਿਡ ਸਕੂਲ ਹਨ । ਮੈਂ ਇਹ ਗੱਲ ਕਹਿਣੀ ਚਾਹਾਂਗਾ ਕਿ ਜਿਹੜੇ ਏਡਿਡ ਸਕੂਲ ਹਨ, ਉਨ੍ਹਾਂ ਦਾ ਜਿਹੜਾ ਫੀਸਾਂ ਦਾ ਪੈਟਰਨ ਹੈ, ਇਹ ਇਸ ਢੰਗ ਨਾਲ ਹੈ ਕਿ ਪੰਜਵੀਂ ਤੱਕ ਨਾ ਸਰਕਾਰ ਕੋਈ ਫੀਸ ਲੈਂਦੀ ਹੈ ਔਰ ਨਾ ਉਹ ਲੈਂਦੇ ਹਨ । ਦੂਸਰੇ ਸਕੂਲ ਅਨ-ਏਡਿਡ ਸਕੂਲ ਹਨ । ਤੀਸਰੇ ਅਨ-ਰਿਕੋਗਨਾਈਜ਼ਡ ਅਨ-ਏਡਿਡ ਹਨ ਅਤੇ ਚੌਥੇ ਐਸੇ ਹਨ, ਜਿਸ ਤਰ੍ਹਾਂ ਦੁਕਾਨਾਂ ਹੁੰਦੀਆਂ ਹਨ, ਅਨ-ਰਿਕੋਗਨਾਈਜ਼ਡ, ਅਨ-ਏਡਿਡ ਅਤੇ ਅਨ-ਐਫਲੀਏਟਿਡ । ਜਿਹੜੇ ਤੀਸਰੇ ਨੰਬਰ ਤੇ ਹਨ, ਉਹ ਸੀ.ਬੀ.ਐਸ.ਈ. ਅਤੇ ਆਈ.ਸੀ.ਐਸ.ਈ. ਦੇ ਅਧੀਨ ਆਉਂਦੇ ਹਨ । ਇਸ ਬਾਰੇ ਜਿਸ ਤਰ੍ਹਾਂ ਕਿਹਾ ਹੈ ਕਿ ਅਸੀਂ ਬਕਾਇਦਾ ਮੀਟਿੰਗ ਕੀਤੀ ਹੈ। ਸਾਰੇ ਏਡਿਡ ਸਕੂਲਾਂ ਬਾਰੇ ਬੋਰਡ ਨੂੰ ਕਿਹਾ ਹੈ ਕਿ ਉਹ ਘੋਖ ਕਰ ਲੈਣ । ਇਸ ਦੇ ਵਿੱਚ ਜੋ ਹਰਿਆਣਾ ਦਾ ਪੈਟਰਨ ਹੈ, ਉਸ ਪੈਟਰਨ ਤੇ ਅਸੀਂ ਸੋਚ ਰਹੇ ਹਾਂ ਕਿ ਐਕਟ ਲਿਆਈਏ ਜਿਸ ਨਾਲ ਇਨ੍ਹਾਂ ਨੂੰ ਅਸੀਂ ਰੈਗੂਲੇਟ ਕਰ ਲਵਾਂਗੇ ।

**ਸਰਦਾਰ ਭਾਗ ਸਿੰਘ ਮੱਲ੍ਹਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਕੀ ਇਹ ਇਹੋ ਜਿਹੀ ਕਮੇਟੀ ਬਣਾਉਣਗੇ, ਜਿਹੜੀ ਕਮੇਟੀ ਇਹ ਦੇਖੇ ਕਿ ਵੱਖ ਵੱਖ ਪ੍ਰਾਈਵੇਟ ਸਕੂਲਾਂ ਵਿੱਚ ਕਿੰਨੀ ਕਿੰਨੀ ਫੀਸ ਲਈ ਜਾ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਜਿਸ ਵੇਲੇ ਪੰਜਾਬ ਗੌਰਮਿੰਟ ਨੇ ਫੈਸਲਾ ਕੀਤਾ ਹੈ ਕਿ ਇਕ ਐਸਾ ਐਕਟ ਬਣਾਉਣਾ ਹੈ, ਜਿਸ ਨਾਲ ਇਨ੍ਹਾਂ ਸਕੂਲਾਂ ਦੀਆਂ ਫੀਸਾਂ ਰੈਗੂਲੇਟ ਹੋਣਗੀਆਂ ਤਾਂ ਉਸ ਵੇਲੇ ਕਮੇਟੀ ਬਣਾਉਣ ਦੀ ਕੋਈ ਗੱਲ ਨਹੀਂ ਬਣਦੀ । ਅਸੀਂ ਇਸ ਚੀਜ਼ ਨੂੰ ਰੈਗੂਲੇਟ ਕਰਨਾ ਹੈ, ਐਕਟ ਬਣਾਉਣਾ ਹੈ ਇਸ ਲਈ ਕਮੇਟੀ ਕੋਈ ਜ਼ਰੂਰੀ ਨਹੀਂ ।

---

## ਮੋਗਾ-ਬਾਘਾ ਪੁਰਾਣਾ ਅਤੇ ਮੋਗਾ-ਅੰਮ੍ਰਿਤਸਰ ਸੜਕਾਂ ਦੀ ਮੁਰੰਮਤ

*789 **ਸਰਦਾਰ ਤੋਤਾ ਸਿੰਘ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਗਾ-ਬਾਘਾ ਪੁਰਾਣਾ ਅਤੇ ਮੋਗਾ-ਅੰਮ੍ਰਿਤਸਰ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa** : Yes please. **Moga-Baghapurana Road**. The total length of this road is 47.70 Kms. Out of which, only 27.70 Kms. is due for repair and will be taken up during 2004-05 on availability of funds.

**Moga-Amritsar Road.**

The total length of this road is 102.19 Kms which includes:-

(a) Moga to Makhu (Jalandhar Road) (SH-19) - 38.61 KM

[ਲੋਕ ਨਿਰਮਾਣ (ਭਵਨ ਅਤੇ ਸੜਕਾਂ) ਮੰਤਰੀ]

16 Kms are due for repair. Subject to budgetary support, the repairs can be under taken.

(b) Jalandhar Road Junction to Makhu (MDR-52) - 2.72 KM
The patch work on this portion can be under taken subject to budgetary support.

(c) Makhu to Amritsar (NH-15) - 60.86 KM
The work of Improving riding Quality (IR Q) on 16.25 Kms is likely to be under taken after administrative approval by MORT &H & availability of funds from Govt. of India.

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਬਾਘਾਪੁਰਾਣਾ ਮੋਗਾ ਸੜਕ ਦੀ ਲੰਬਾਈ ਲਗਭਗ 47.00 ਕਿਲੋਮੀਟਰ ਦੱਸੀ ਹੈ ਅਤੇ ਇਸੇ ਤਰ੍ਹਾਂ ਬਾਘਾ ਪੁਰਾਣਾ ਤੋਂ ਮੱਖੂ ਤੇ ਬਾਈਪਾਸ ਦੇ ਬਾਰੇ ਦੱਸਿਆ ਹੈ, ਇਸ ਦੇ ਵਿੱਚੋਂ ਤਕਰੀਬਨ 16-17 ਕਿਲੋਮੀਟਰ ਸੜਕ ਦੀ ਹਾਲਤ ਅਜਿਹੀ ਹੈ ਜਿਸ ਤੋਂ ਕੋਈ ਵੀ ਲੰਘ ਨਹੀਂ ਸਕਦਾ । ਇਸ ਦੇ ਬਾਰੇ ਦੋ ਸਾਲ ਪਹਿਲਾਂ ਪੈਚ ਵਰਕ ਕਰਨ ਬਾਰੇ ਕਿਹਾ ਸੀ ਪਰੰਤੂ ਉਹ ਵੀ ਨਹੀਂ ਕੀਤਾ ਗਿਆ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤੱਕ ਫੰਡਜ਼ ਦੀ ਪ੍ਰਾਪਤੀ ਨਹੀਂ ਹੁੰਦੀ ਉਦੋਂ ਤੱਕ ਇਸ ਸੜਕ ਦਾ ਪੈਚ ਵਰਕ ਹੀ ਕਰਵਾ ਦਿੱਤਾ ਜਾਵੇ ਤਾਂ ਕਿ ਲੋਕਾਂ ਦੇ ਆਉਣ ਜਾਣ ਵਾਸਤੇ ਇਹ ਸੜਕ ਠੀਕ ਹੋ ਜਾਵੇ ।

**ਮੰਤਰੀ** : ਜੋ ਮਾਨਯੋਗ ਮੈਂਬਰ ਸਾਹਿਬ ਨੇ ਗੱਲ ਕਹੀ ਹੈ, ਇਹ ਠੀਕ ਹੈ । ਇਸ ਸੜਕ ਦੀ ਹਾਲਤ ਏਨੀ ਚੰਗੀ ਨਹੀਂ ਹੈ ਕਿਉਂਕਿ ਤਕਰੀਬਨ ਪਿਛਲੇ 15 ਸਾਲਾਂ ਤੋਂ ਜਿੰਨੇ ਵੀ ਸਟੇਟ ਹਾਈਵੇਜ਼ ਹਨ, ਉਹ ਸਟੇਟ ਗੌਰਮਿੰਟ ਦੇ ਬਜਟ ਵਿਚੋਂ ਪ੍ਰੋਵੀਜ਼ਨ ਨਾ ਹੋਣ ਕਰਕੇ ਨੈਗਲੈਕਟਿਡ ਰਹੇ ਹਨ । ਲੇਕਿਨ ਇਹ ਇੱਕ ਇੰਪਾਰਟੈਂਟ ਸੜਕ ਹੈ । ਇਸ ਕਰਕੇ ਅਸੀਂ ਇਸ ਨੂੰ 12 ਕੋਰੀਡੋਰਜ਼ ਦੇ ਵਿੱਚ ਇਨਕਲੂਡ ਕੀਤਾ ਹੈ । ਇਸ ਦੇ ਵਿੱਚ ਵਕਤ ਤਾਂ ਲੱਗਣਾ ਹੈ ਪਰੰਤੂ ਇਸ ਦੀ ਰਿਪੇਅਰ ਜਲਦੀ ਤੋਂ ਜਲਦੀ ਕਰਵਾ ਦਿਆਂਗੇ । ਹਾਂ, ਜੇਕਰ ਇਸ ਸੜਕ ਦੇ ਬਾਰੇ ਬਜਟ ਦੇ ਵਿੱਚ ਕੋਈ ਪ੍ਰੋਵੀਜ਼ਨ ਹੋ ਜਾਂਦੀ ਹੈ ਤਾਂ ਇਹ ਜਲਦੀ ਬਣ ਸਕਦੀ ਹੈ, ਹੁਣ ਬਜਟ ਆਉਣਾ ਹੈ । ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਦੀ ਰਿਪੇਅਰ ਜ਼ਰੂਰ ਕਰਵਾ ਦਿਆਂਗੇ ।

**ਸਰਦਾਰ ਤੋਤਾ ਸਿੰਘ** : ਜੋ ਮੰਤਰੀ ਸਾਹਿਬ ਨੇ 15 ਸਾਲ ਬਾਰੇ ਕਿਹਾ ਹੈ ਜਦ ਕਿ ਇਸ ਤੇ 6 ਸਾਲ ਪਹਿਲਾਂ ਪ੍ਰੀਮਿਕਸ ਪਈ ਸੀ । ਮੋਗਾ ਤੋਂ ਮੱਖੂ ਤੇ ਕੋਟ ਈਸੇ ਖਾਂ ਤੱਕ ਜਿਹੜਾ 16-17 ਕਿਲੋਮੀਟਰ ਸੜਕ ਦਾ ਟੋਟਾ ਹੈ ਉਸ ਦੀ ਹਾਲਤ ਬਹੁਤ ਖਰਾਬ ਹੈ । ਕਿੰਨੇ ਲੋਕੀ ਹਰ ਰੋਜ਼ ਅੰਮ੍ਰਿਤਸਰ ਜਾਂਦੇ ਹਨ ਜਿਸ ਕਾਰਨ ਉਨ੍ਹਾਂ ਨੂੰ ਦਿੱਕਤ ਆਉਂਦੀ ਹੈ,ਇਹ ਕਿੰਨਾ ਵੱਡਾ ਨੈਸ਼ਨਲ ਹਾਈਵੇ ਹੈ,.........

**ਮਾਨਯੋਗ ਸਪੀਕਰ** : ਇਸ ਬਾਰੇ ਉਨ੍ਹਾਂ ਨੇ ਵਿਸ਼ਵਾਸ ਦਿੱਵਾ ਦਿੱਤਾ ਹੈ ।

**ਮੰਤਰੀ** : ਜੋ ਮੈਂਬਰ ਸਾਹਿਬ ਜ਼ਿਕਰ ਕਰ ਰਹੇ ਹਨ, ਅਸੀਂ ਇਸ ਦੇ ਬਾਰੇ ਆਲਰੈਡੀ ਗੌਰਮਿੰਟ ਨੂੰ ਲਿਖ ਕੇ ਘੱਲਿਆ ਹੈ । ਮੇਰਾ ਖਿਆਲ ਹੈ ਕਿ ਇਸ ਸਾਲ ਅਪਰੂਵਲ ਮਿਲ ਜਾਵੇਗੀ, ਇਹ ਨੈਸ਼ਨਲ ਹਾਈਵੇ ਦਾ ਹਿੱਸਾ ਹੈ । ਇਸ ਸੜਕ ਨੂੰ ਇਸ ਵਿੱਚ ਇਨਕਲੂਡ ਕੀਤਾ ਹੈ ਔਰ ਆਲਰੈਡੀ ਲਿਖ ਕੇ ਘੱਲਿਆ ਹੋਇਆ ਹੈ ।

**ਸਰਦਾਰ ਹਰੀ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ੀਰਾ ਤੇ ਕੋਟ ਈਸੇ ਖਾਂ, ਫਿਰੋਜ਼ਪੁਰ-ਮੋਗਾ, ਜ਼ੀਰਾ ਤੋਂ ਫਰੀਦਕੋਟ ਅਤੇ ਜ਼ੀਰਾ ਤੋਂ ਮੱਖੂ ਵਾਲੀ ਜੋ ਸੜਕ ਦੀ ਹਾਲਤ ਹੈ, ਉਸ ਦੇ ਉਤੇ ਜੇਕਰ ਮੰਤਰੀ ਜੀ ਨਿਕਾ ਜਾਣ ਤਾਂ ਮੈਂ ਇਨ੍ਹਾਂ ਨੂੰ ਇਨਾਮ ਦਿਆਂਗਾ......................

**ਮਾਨਯੋਗ ਸਪੀਕਰ** : ਇਸ ਸਪਲੀਮੈਂਟਰੀ ਦਾ ਸਵਾਲ ਦੇ ਨਾਲ ਕੋਈ ਕਨਸਰਨਡ ਨਹੀਂ ਹੈ, ਇਸ ਕਰਕੇ ਇਸ ਦੇ ਉਤੇ ਕੋਈ ਜਵਾਬ ਦੇਣ ਦੀ ਜ਼ਰੂਰਤ ਨਹੀਂ ਹੈ । ਨੈਕਸਟ ਕੁਐਸਚਨ

---

## ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸੜਕਾਂ ਦੀ ਮੁਰੰਮਤ

***812 ਸ਼੍ਰੀ ਦੇਸ ਰਾਜ ਧੁੱਗਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪੈਂਦੀਆਂ ਹੇਠ ਲਿਖੀਆਂ ਸੜਕਾਂ ਦੀ ਪਿਛਲੀ ਵਾਰ ਮੁਰੰਮਤ ਕਦੋਂ ਕੀਤੀ ਗਈ ਸੀ :–

(1) ਟਾਂਡਾ-ਧੂਤਾਂ ਦੋਸੜਕਾ ਸੜਕ ਅਤੇ ਉਸ ਤੇ ਬਣੇ ਕਾਜਵੇਜ਼ ਅਤੇ ਪੁਲੀਆਂ;
(2) ਹਰਿਆਣਾ-ਸ਼ਾਮ ਚੌਰਾਸੀ ਸੜਕ ; ਅਤੇ
(3) ਟਾਂਡਾ-ਗੜ੍ਹਦੀਵਾਲਾ ਸੜਕ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕਾਂ ਦੀ ਮੁਰੰਮਤ ਹੁਣ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** (a) (1) 6.49 Kms of Tanda-Dhuttan Dosarka Road & causeways and culverts have been repaired recently during April, 2004 and 7.60 Kms repaired during 4/96.

(2) Hariana-Sham Chaurasi Road has been repaired during 3/96.

(3) 8.28 Kms of Tanda-Gardhiwala Road repaired during April,1996 and May, 1996 and 7.72 Kms repaired during April 2002.

(b) (1) Due length of 7.60 Kms of rural link Tanda-Dhuttan Dosarka Road will be repaired during 2004-05.

(2) The repair work of rural link Hariana-Shamchaurasi road is in progress and will be completed by 30-6-2004.

(3) Due length of 8.28 Kms of rural link Tanda-Garhdiwala road will be repaired during 2004-05.

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਟਾਂਡਾ ਧੂਤਾਂ ਦੋਸੜਕਾ ਰੋਡ ਹੈ ਇਸ ਤੇ ਕੰਮ ਮੁਕੰਮਲ ਹੈ । ਕੀ ਬਾਕੀ ਸੜਕਾਂ ਨੂੰ ਇਹ ਪਹਿਲ ਦੇ ਆਧਾਰ ਤੇ ਰਿਪੇਅਰ ਕਰਨਗੇ ?

**ਮੰਤਰੀ** : ਜ਼ਰੂਰ ਹੋਵੇਗੀ, ਹਰ ਵਾਰ ਕਰਾਂਗੇ ।

---

## ਪਿੰਡ ਰੱਤਾ ਖੇੜਾ, ਤਹਿਸੀਲ ਮਲੋਟ ਵਿਚ ਸੇਮ

***804 ਸ਼੍ਰੀ ਨੱਥੂ ਰਾਮ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਤਹਿਸੀਲ ਮਲੋਟ ਵਿਚ ਪਿੰਡ ਰੱਤਾ ਖੇੜਾ ਦਾ ਇਲਾਕਾ ਸੇਮ ਦੁਆਰਾ ਬੁਰੀ ਤਰ੍ਹਾਂ ਪ੍ਰਭਾਵਿਤ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਸਰਕਾਰ ਦੁਆਰਾ ਕੀਤੀ ਜਾ ਰਹੀ ਤਜਵੀਜ਼ਤ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : ਹਾਂ ਜੀ, ਸਾਲ 1998-99 ਦੌਰਾਨ ਪਿੰਡ ਰੱਤਾ ਖੇੜਾ, ਤਹਿਸੀਲ ਮਲੋਟ, ਸੇਮ ਦੀ ਸਮੱਸਿਆ ਨਾਲ ਬੁਰੀ ਤਰ੍ਹਾਂ ਪ੍ਰਭਾਵਿਤ ਸੀ । ਸਾਲ 1998-99 ਵਿਚ ਇਸ ਇਲਾਕੇ ਨੂੰ ਸੇਮ ਦੀ ਮਾਰ ਤੋਂ ਬਚਾਉਣ ਲਈ ਰੱਤਾ-ਖੇੜਾ ਲਿੰਕ ਡਰੇਨ ਉਸਾਰੀ ਗਈ ਸੀ । ਪਿੰਡ ਰੱਤਾ-ਖੇੜਾ ਦਾ ਲਗਭਗ 70 ਹੈਕਟੇਅਰ ਰਕਬਾ ਹੁਣ ਵੀ ਸੇਮ ਦੀ ਸਮੱਸਿਆ ਨਾਲ ਪ੍ਰਭਾਵਿਤ ਹੈ । ਇਸ ਇਲਾਕੇ ਨੂੰ ਸੇਮ ਦੀ ਸਮੱਸਿਆ ਤੋਂ ਬਚਾਉਣ ਲਈ ਸਾਲ 2000 ਦੌਰਾਨ ਪਾਇਲਟ ਪ੍ਰੋਜੈਕਟ ਫਾਰ ਰੈਕਲਾਮੇਸ਼ਨ ਆਫ ਵਾਟਰ ਲੋਗਡ ਐਂਡ ਸਲਾਇਨ ਏਰੀਆ ਇਨ ਰੱਤਾ-ਖੇੜਾ ਐਂਡ ਜੰਮੂਆਣਾ ਬਲਾਕ ਆਫ ਮੁਕਤਸਰ ਸਰਕਾਰ ਵਲੋਂ ਪ੍ਰਵਾਨ ਕੀਤਾ ਗਿਆ ਸੀ। ਪਰ ਇਹ ਕੰਮ ਫੰਡ ਉਪਲਬਧ ਨਾ ਹੋਣ ਕਾਰਨ ਸ਼ੁਰੂ ਨਹੀਂ ਕੀਤਾ ਜਾ ਸਕਿਆ । ਜਦੋਂ ਇਸ ਕੰਮ ਲਈ ਫੰਡ ਮੁਹੱਈਆ ਕਰਵਾਏ ਜਾਣਗੇ ਉਦੋਂ ਹੀ ਇਸ ਕੰਮ ਨੂੰ ਸ਼ੁਰੂ ਕਰ ਦਿੱਤਾ ਜਾਵੇਗਾ ।

**ਸ਼੍ਰੀ ਨੱਥੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਪਿੰਡ ਵਿਚ ਇਹ ਜਿਹੜੀ ਸਮੱਸਿਆ ਹੈ, ਇਹ 1998 ਤੋਂ ਪਹਿਲਾਂ ਦੀ ਹੈ, ਇਹ 1990-91-92 ਤੋਂ ਚਲੀ ਆ ਰਹੀ ਹੈ । ਇਹ ਕਾਫ਼ੀ ਗੰਭੀਰ ਸਮੱਸਿਆ ਹੈ । ਇਸ ਲਈ ਸੈਂਟਰ ਗੌਰਮਿੰਟ ਦੀ ਡਿਵੈਲਪਮੈਂਟ ਆਫ ਵੇਸਟ ਲੈਂਡ ਡਿਪਾਰਟਮੈਂਟ ਨੇ ਜ਼ਮੀਨ ਹੇਠ ਪਾਇਪਾਂ ਪਾਉਣ ਲਈ ਇਥੇ ਸੇਮ ਕੱਢਣ ਵਾਸਤੇ ਸਬ ਸਰਫੇਸ ਡ੍ਰੇਨਜ਼ ਪ੍ਰਾਜੈਕਟ ਤਿਆਰ ਕੀਤਾ ਸੀ । ਇਸ ਵਿਚ ਜੰਮੂਆਣਾ ਵਿਚ 787 ਏਕੜ ਅਤੇ ਰੱਤਾ-ਖੇੜਾ ਦੇ ਪਿੰਡ ਦਾ 700 ਏਕੜ ਰਕਬਾ ਪਾਸ ਹੋਇਆ ਸੀ । ਇਸ ਲਈ ਕੇਂਦਰ ਸਰਕਾਰ ਵਲੋਂ 265.682 ਲੱਖ ਰੁਪਿਆ ਮੁਹੱਈਆ ਹੋਇਆ ਸੀ। ਇਸ ਪ੍ਰਾਜੈਕਟ ਵਾਸਤੇ 60% ਪੈਸਾ ਕੇਂਦਰ ਸਰਕਾਰ ਅਤੇ 40% ਪੈਸਾ ਸਟੇਟ ਸਰਕਾਰ ਨੇ ਦੇਣਾ ਸੀ । ਸੈਂਟਰ ਗੌਰਮਿੰਟ ਦਾ ਫੰਡ ਜੰਮੂਆਣਾ ਵਿਚ ਵਰਤਿਆ ਗਿਆ ਹੈ, ਜਦੋਂ ਕਿ ਇਹ ਦੋਹਾਂ ਵਿਚ ਵਰਤਿਆ ਜਾਣਾ ਚਾਹੀਦਾ ਸੀ ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ ।

**ਸ਼੍ਰੀ ਨੱਥੂ ਰਾਮ** : ਇਹ ਪੈਸਾ ਦੋਹਾਂ ਲਈ ਆਇਆ ਸੀ । ਦੋ ਪ੍ਰੋਜੈਕਟਾਂ ਲਈ ਵੱਖ-ਵੱਖ ਪੈਸਾ ਮੰਨਜ਼ੂਰ ਕੀਤਾ ਗਿਆ ਸੀ । ਇਹ ਦੋਹਾਂ ਦਾ ਕੰਮ ਇਕੱਠਾ ਚਾਲੂ ਕਿਉਂ ਨਹੀਂ ਕੀਤਾ ਗਿਆ ? ਭਾਰਤ ਸਰਕਾਰ ਵਲੋਂ ਦੋਹਾਂ ਪ੍ਰਾਜੈਕਟਾਂ ਲਈ ਰਾਸ਼ੀ ਆਈ ਸੀ ਇਹ ਇਕ ਤੇ ਹੀ ਕਿਉਂ ਖਰਚ ਕੀਤੀ ਗਈ ? ਮਾਨਯੋਗ ਮੰਤਰੀ ਜੀ, ਇਹ ਵਿਤਕਰਾ ਕਿਉਂ ਕੀਤਾ ਗਿਆ ?

**ਮੰਤਰੀ** : ਇਹ ਰਾਸ਼ੀ ਜੋ ਹੈ ਨੌ ਪੁਆਇੰਟ ਕੁਝ ਲੱਖ ਰੁਪਿਆ ਦੋ ਪ੍ਰਾਜੈਕਟਾਂ ਵਾਸਤੇ ਆਇਆ ਸੀ । 4.54 ਲੱਖ ਰੁਪਿਆ ਅਤੇ 4.84 ਲੱਖ ਰੁਪਿਆ । ਇਸ ਵਿਚੋਂ 64% ਕੇਂਦਰ ਸਰਕਾਰ ਨੇ ਦੇਣਾ ਸੀ ਤੇ 36% ਰਾਜ ਸਰਕਾਰ ਨੇ ਪਾਉਣਾ ਸੀ । ਕੇਂਦਰ ਸਰਕਾਰ ਵਲੋਂ ਟੋਟਲ 602.448 ਲੱਖ ਰੱਖਿਆ ਗਿਆ ਸੀ ਜਿਸ ਵਿਚੋਂ 551.266 ਲੱਖ ਆ ਗਿਆ ਹੈ । 51.182 ਲੱਖ ਰਹਿੰਦਾ ਹੈ। ਰਾਜ ਸਰਕਾਰ ਨੇ 337 ਲੱਖ ਰੁਪਿਆ ਨਹੀਂ ਪਾਇਆ । ਇਹ ਜਦੋਂ ਪੈ ਜਾਵੇਗਾ ਇਹ ਸਾਰਾ ਕੰਮ ਮੁਕੰਮਲ ਹੋ ਜਾਵੇਗਾ। ਉਸ ਵਾਸਤੇ ਪਾਈਪਾਂ, ਮੈਟੀਰੀਅਲ, ਫਿਲਟਰ ਅਤੇ ਦੋ ਡਰੈਜਿੰਗ ਮਸ਼ੀਨਾਂ ਆਈਆਂ ਹਨ । ਫੇਰ ਇਹ ਕੰਮ ਸ਼ੁਰੂ ਹੋ ਜਾਵੇਗਾ ।

**ਸ੍ਰੀ ਨੱਥੂ ਰਾਮ** : ਮੇਰਾ ਪੁੱਛਣ ਦਾ ਮਕਸਦ ਇਹ ਸੀ ਕਿ ਇਹ ਵਿਤਕਰਾ ਕਿਉਂ ਕੀਤਾ ਗਿਆ ਜਦੋਂ ਕਿ ਸੈਂਟਰ ਗੌਰਮਿੰਟ ਦੀ ਰਾਸ਼ੀ ਦੋਹਾਂ ਪ੍ਰੋਜੈਕਟਾਂ ਲਈ ਆਈ ਸੀ । ਇਹ ਵਿਤਕਰਾ ਕਿਸ ਪੱਧਰ ਤੇ ਕੀਤਾ ਗਿਆ ਹੈ ?

**ਮੰਤਰੀ** : ਇਕ ਦਾ ਕੰਮ ਸ਼ੁਰੂ ਹੋ ਗਿਆ ਹੈ । ਦੂਜੇ ਦਾ ਸਮਾਨ ਆਇਆ ਪਿਆ ਹੈ। ਬਾਕੀ ਦਾ ਪੈਸਾ ਮਿਲਣ ਤੇ ਇਹ ਕੰਮ ਸ਼ੁਰੂ ਹੋ ਜਾਣਾ ਹੈ ।

**ਸਰਦਾਰ ਤੋਤਾ ਸਿੰਘ** : ਸਪਲੀਮੈਂਟਰੀ ਸਰ, ਮਾਨਯੋਗ ਸਪੀਕਰ ਸਾਹਿਬ ਮੰਤਰੀ ਜੀ ਤੋਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਬਹੁਤ ਸਾਰੇ ਹਿੱਸੇ ਅਜਿਹੇ ਹਨ ਜਿਵੇਂ ਮੋਗਾ ਡਿਸਟ੍ਰਿਕਟ ਹੈ ਇਥੇ 60-70 ਫੁੱਟ ਡੂੰਘਾ ਪਾਣੀ ਚਲਾ ਗਿਆ ਹੈ । ਕਿਸਾਨਾਂ ਕੋਲ ਇੰਨਾ ਪਾਣੀ ਤੇ ਖਰਚ ਕਰਨ ਦੀ ਜੁਰਅਤ ਨਹੀਂ ਹੈ । ਮੋਗਾ ਵਿਚੋਂ ਤਿੰਨ ਵੱਡੀਆਂ ਡਰੇਨਾਂ ਨਿਕਲਦੀਆਂ ਹਨ । ਜੁਲਾਈ-ਅਗਸਤ ਵਿਚ ਜਦੋਂ ਮੀਂਹ ਪੈਣੇ ਹਨ...................

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਸਵਾਲ ਪੁੱਛ ਰਿਹਾ ਹਾਂ । ਜੁਲਾਈ-ਅਗਸਤ ਦੇ ਵਿਚ ਮੀਂਹ ਪੈਣੇ ਹਨ । ਮੀਂਹ ਦਾ ਪਾਣੀ ਪਾਕਿਸਤਾਨ ਨਿਕਲ ਜਾਣਾ ਹੈ । ਮੋਗਾ ਡਿਸਟ੍ਰਿਕਟ ਦੇ ਵਿਚੋਂ ਤਿੰਨ ਵੱਡੀਆਂ ਡਰੇਨਾਂ ਜਾ ਰਹੀਆਂ ਹਨ । ਕੀ ਇਹ ਡਰੇਨਾਂ ਦੇ ਵਿਚ ਸੀਵਰੇਜ ਦਾ ਪ੍ਰਬੰਧ ਕਰ ਦੇਣਗੇ ? ਕੀ ਇਹ ਸੀਵਰੇਜ ਬਣਾ ਕੇ ਤੇ ਮੀਂਹ ਦਾ ਪਾਣੀ ਰੋਕ ਕੇ ਪਾਣੀ ਦੀ ਸਤਹਿ ਉੱਚੀ ਚੁੱਕਣ ਲਈ ਸਹਿਮਤ ਹਨ ?

**ਮਾਨਯੋਗ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਬਣਦੀ ।

**ਸਰਦਾਰ ਤੋਤਾ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਡਰੇਨਾਂ ਦੇ ਵਿਚ ਸੀਵਰੇਜ ਬਣਾ ਕੇ ਪਾਣੀ ਦੀ ਸਤਹਿ ਉੱਚੀ ਕਰ ਰਹੇ ਹਨ ?

**ਮੰਤਰੀ** : ਇਸ ਦੇ ਲਈ ਇਹ ਵੱਖਰਾ ਸਵਾਲ ਕਰ ਦੇਣ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਬਹੁਤ ਹੀ ਅਹਿਮ ਕੁਐਸਚਨ ਹੈ। ਇਸ ਦੇ ਮੁਕੰਮਲ ਹੋਣ ਨਾਲ ਹਜ਼ਾਰਾਂ ਫਾਰਮਰਜ਼ ਨੂੰ ਫਾਇਦਾ ਹੋਵੇਗਾ । ਕੀ ਇਸ ਦੀ ਇੰਪਾਰਟੈਂਸ ਨੂੰ ਮੁੱਖ ਰੱਖਦੇ ਹੋਏ ਫਾਈਨਾਂਸ ਮਨਿਸਟਰ ਜਾਂ ਚੀਫ ਮਨਿਸਟਰ ਸਾਹਿਬ ਇਸ ਦਾ ਪ੍ਰਬੰਧ ਕਰਨਗੇ ? ਇਸ ਤੇ ਕੋਈ ਬਹੁਤਾ ਖ਼ਰਚ ਨਹੀਂ ਆਉਣਾ । ਕੀ ਇਸ ਦੀ ਇੰਪਾਰਟੈਂਸ ਨੂੰ ਮੁੱਖ ਰੱਖਦੇ ਹੋਏ ਇਸੇ ਬਜਟ ਦੇ ਵਿਚ ਇਸ ਮੱਦ ਨੂੰ ਜ਼ਰੂਰ ਲੈ ਆਉਣਗੇ ?

**ਮਾਨਯੋਗ ਸਪੀਕਰ** : ਇੰਪਾਰਟੈਂਸ ਨੂੰ ਮੁੱਖ ਰੱਖਦੇ ਹੋਏ ਜਵਾਬ ਦਿਉ ਜੀ ।

**ਮੰਤਰੀ** : ਇਹ ਪ੍ਰਬੰਧ ਕਰ ਦੇਵਾਂਗੇ । ਇਹ ਬੜਾ ਜ਼ਰੂਰੀ ਹੈ । ਉਨ੍ਹਾਂ ਨੂੰ ਬੜੀ ਮੁਸ਼ਕਿਲ ਹੈ। ਇਹ ਕੰਮ ਕਰਾਂਗੇ । ਕੰਮ ਹੋ ਜਾਵੇਗਾ ।

---

## ਬੱਧਨੀ ਡਿਸਟ੍ਰੀਬਿਊਟਰੀ ਨੂੰ ਪੱਕਾ ਕਰਨਾ

***790. ਸਰਦਾਰ ਤੋਤਾ ਸਿੰਘ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਬੋਹਰ ਬ੍ਰਾਂਚ ਕੈਨਾਲ ਤੋਂ ਨਿਕਲਦੀ ਬੱਧਨੀ ਡਿਸਟ੍ਰੀਬਿਊਟਰੀ ਨੂੰ ਪੱਕਾ ਕਰਨ ਦੀ ਕੋਈ ਤਜ਼ਵੀਜ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਪੱਕਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : ਬੱਧਨੀ ਰਜਵਾਹੇ ਨੂੰ ਪੱਕਿਆਂ ਕਰਨ ਦੀ ਕੋਈ ਵੀ ਤਜ਼ਵੀਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਦੀ ਬਹੁਤ ਇੰਪਾਰਟੈਂਸ ਹੈ । ਇਹ ਸਾਰੀ 5-6 ਕਿਲੋਮੀਟਰ ਲੰਬਾਈ ਦੀ ਹੈ । ਇਸ ਨੂੰ ਪੱਕਾ ਕਰਨ ਦੀ ਬੜੀ ਲੋੜ ਹੈ। 32 ਏਕੜ ਜ਼ਮੀਨ ਐਕਵਾਇਰ ਕਰਕੇ ਤਿੰਨ ਸਾਲ ਪਹਿਲਾਂ ਮੰਡੀ ਉਥੇ ਬਣਨੀ ਸ਼ੁਰੂ ਹੋਈ । ਪਾਣੀ ਦੇ ਟੁੱਟਣ ਕਾਰਨ ਲੱਖਾਂ ਰੁਪਏ ਦਾ ਅਨਾਜ ਤਬਾਹ ਹੋਣ ਦਾ ਡਰ ਰਹਿੰਦਾ ਹੈ । ਇਸ ਤਰ੍ਹਾਂ ਕਿਸਾਨਾਂ ਦਾ ਬਹੁਤ ਨੁਕਸਾਨ ਹੋਣ ਦਾ ਡਰ ਰਹਿੰਦਾ ਹੈ । ਸਿਰਫ ਪੰਜ-ਛੇ ਕਿਲੋਮੀਟਰ ਇਸ ਦੀ ਲੰਬਾਈ ਹੈ । ਕੀ ਇਹ ਸੜਕ ਪੱਕੀ ਕਰ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਜਥੇਦਾਰ ਸਾਹਿਬ ਹੁਣੇ ਹੀ ਤਾਂ ਪੁੱਛ ਰਹੇ ਸੀ ਕਿ ਜ਼ਮੀਨ ਦਾ ਪਾਣੀ ਬੜੀ ਤੇਜ਼ੀ ਨਾਲ ਥੱਲੇ ਜਾ ਰਿਹਾ ਹੈ । ਜੇ ਇਹ ਪੱਕਾ ਕਰ ਦੇਵਾਂਗੇ ਤਾਂ ਪਾਣੀ ਦੀ ਸੀਪੇਜ ਬੰਦ ਹੋ ਜਾਵੇਗੀ । ਫਿਰ ਨੁਕਸ਼ਾਨ ਹੋ ਜਾਵੇਗਾ ।

**ਸਰਦਾਰ ਤੋਤਾ ਸਿੰਘ** : ਸਿਰਫ ਥੱਲੇ ਤੋਂ ਪੱਕਾ ਕਰ ਦੇਣਾ ।

**ਮੰਤਰੀ** : ਇਹ ਠੀਕ ਹੈ । ਥੱਲੇ ਤੋਂ ਕਰ ਦੇਵਾਂਗੇ । ਉੱਥੇ ਇਕ ਬੜਾ ਹੀ ਧਾਰਮਿਕ ਸਥਾਨ ਹੈ । ਉੱਥੇ ਗੁਰਦਵਾਰਾ ਹੈ । ਇਹ ਗੁਰਦਵਾਰੇ ਵਾਲਿਆਂ ਦੀ ਵੀ ਮੰਗ ਹੈ । ਇਸ ਸਾਲ ਦੇ ਵਿਚ ਇਹ ਪੱਕਾ ਕਰ ਦੇਵਾਂਗੇ ।

---

## ਮੈਡੀਕਲ ਕਾਲਜ, ਫਰੀਦਕੋਟ ਦੀਆਂ ਵਿਦਿਆਰਥਣਾਂ ਤੇ ਹਮਲਾ

***805.(1) ਸ੍ਰੀ ਤਿਕਸ਼ਨ ਸੂਦ,**
**(2) ਬੀਬੀ ਜਗੀਰ ਕੌਰ** } : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ–

(ੳ) ਕੀ ਬੀਤੇ ਸਮੇਂ ਵਿਚ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਦੇ ਲੜਕੀਆਂ ਦੇ ਹੋਸਟਲ ਵਿਚ ਕੋਈ ਘੁਸਪੈਠੀਆ ਜਬਰਦਸਤੀ ਦਾਖਲ ਹੋਇਆ ਅਤੇ ਉਕਤ ਮੈਡੀਕਲ ਕਾਲਜ ਦੀਆਂ ਵਿਦਿਆਰਥਣਾਂ ਤੇ ਹਮਲਾ ਕੀਤਾ ਅਤੇ ਉਨ੍ਹਾਂ ਨੂੰ ਡਰਾਇਆ-ਧਮਕਾਇਆ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ;

(ਅ) ਕੀ ਉਕਤ ਘਿਣਾਉਣੇ ਅਪਰਾਧ ਲਈ ਜ਼ਿੰਮੇਵਾਰ ਕਿਸੇ ਦੋਸ਼ੀ ਨੂੰ ਗ੍ਰਿਫਤਾਰ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਉਸ/ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਚੌਧਰੀ ਸੰਤੋਖ ਸਿੰਘ** : (ੳ) ਹਾਂ, ਜੀ । 21-22 ਮਈ, 2004 ਦੀ ਰਾਤ ਨੂੰ ਲੱਗਭਗ 1.30 ਵਜੇ ਸਵੇਰੇ ਇਕ ਅਣਪਛਾਤਾ ਘੁਸਪੈਠੀਆ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਦੇ ਲੜਕੀਆਂ ਦੇ ਹੋਸਟਲ ਵਿੱਚ ਦਾਖਲ ਹੋਇਆ ਸੀ । ਉਹ ਅੰਤਮ ਸਾਲ ਦੀ ਵਿਦਿਆਰਥਣ ਮਿਸ. ਨਿਧੀ ਸ੍ਰੀ ਦੇ ਪਹਿਲੀ ਮੰਜ਼ਿਲ ਤੇ ਕਮਰੇ ਵਿੱਚ ਦਾਖਲ ਹੋਇਆ ਅਤੇ ਉਸ ਨੂੰ ਆਪਣੀਆਂ ਹਦਾਇਤਾਂ ਦੀ ਪਾਲਣਾ ਕਰਨ ਲਈ ਕਿਹਾ । ਮਿਸ. ਨਿਧੀ ਸ੍ਰੀ ਵਿਦਿਆਰਥਣ ਨੇ ਘੁਸਪੈਠੀਏ ਦੀਆਂ ਹਦਾਇਤਾਂ ਮੰਨਣ ਤੋਂ ਇਨਕਾਰ ਕੀਤਾ ਜਿਸ ਦੇ ਸਿੱਟੇ ਵਜੋਂ ਘੁਸਪੈਠੀਏ ਨੇ ਆਪਣੇ ਚਾਕੂ ਨਾਲ ਉਸ ਤੇ ਹਮਲਾ ਕੀਤਾ । ਵਿਦਿਆਰਥਣ ਦੇ ਹੱਥ ਤੇ ਕੱਟ ਲੱਗ ਗਿਆ। ਉਸ ਨੂੰ ਕਾਲਜ ਦੇ ਅਪਾਤਕਾਲ ਵਾਰਡ ਵਿੱਚ ਲਿਆਂਦਾ ਗਿਆ ਅਤੇ ਲੋੜੀਂਦਾ ਇਲਾਜ ਕੀਤਾ ਗਿਆ ।

(ਅ) ਲੋਕਲ ਪੁਲਿਸ ਨੂੰ ਇਤਲਾਹ ਦਿੱਤੀ ਗਈ ਅਤੇ ਐਫ. ਆਈ. ਆਰ. ਨੰ : 92 ਮਿਤੀ 22.5.2004 ਅ/ਧ 307, 452, 506, 324, 323-ਆਈ. ਪੀ. ਸੀ., ਪੁਲਿਸ ਸਟੇਸ਼ਨ ਕੋਤਵਾਲੀ, ਫਰੀਦਕੋਟ ਅਣਪਛਾਤੇ ਵਿਅਕਤੀਆਂ ਵਿਰੁੱਧ ਦਰਜ ਕਰਵਾਈ ਗਈ । ਪੁਲਿਸ ਨੇ ਤਫਤੀਸ਼ ਕਰਨ ਤੇ ਘੁਸਪੈਠੀਏ ਨੂੰ ਬਤੌਰ ਮਨਦੀਪ ਸਿੰਘ ਸਪੁੱਤਰ ਸ੍ਰੀ ਸੁਖਦੇਵ ਸਿੰਘ, ਵਾਸੀ ਫਿਰੋਜ਼ਪੁਰ ਪਛਾਣ ਲਿਆ ਸੀ । ਉਸ ਨੂੰ ਮਿਤੀ 29-5-2004 ਨੂੰ ਗ੍ਰਿਫਤਾਰ ਕੀਤਾ ਗਿਆ ਸੀ ਅਤੇ ਮਿਤੀ 12.6.2004 ਤੱਕ ਨਿਆਇਕ ਹਿਰਾਸਤ ਵਿੱਚ ਭੇਜ ਦਿੱਤਾ ਗਿਆ ।

**ਸ੍ਰੀ ਤਿਕਸ਼ਨ ਸੂਦ** : ਸਪਲੀਮੈਂਟਰੀ ਸਰ । ਇਹ ਘਟਨਾ 21-22 ਮਈ ਦੀ ਹੈ । ਮੈਂ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਦੀ ਇੱਕ ਘਟਨਾ 21 ਮਾਰਚ ਨੂੰ ਵੀ ਹੋਈ ਸੀ। ਉਸ ਦਾ ਹਾਲੇ ਤੱਕ ਕੋਈ ਮੁਲਜ਼ਮ ਨਹੀਂ ਫੜ੍ਹਿਆ ਗਿਆ । ਇਸੇ ਘਟਨਾ ਤੋਂ ਉਤਸ਼ਾਹਿਤ ਹੋ ਕੇ ਦੂਜੀ ਵਾਰੀ ਘਟਨਾ ਵਾਪਰੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਇਹੋ ਜਿਹੀ ਮਾੜੀ ਘਟਨਾ ਵਾਪਰਦੀ ਹੈ ਤਾਂ ਉਸ ਵੇਲੇ ਤਾਂ ਟੈਂਪਰੇਰੀ ਪ੍ਰਬੰਧ ਕਰ ਦਿੱਤੇ ਜਾਂਦੇ ਹਨ । ਸਕਿਓਰਟੀ ਲਗਾ ਦਿੱਤੀ ਜਾਂਦੀ ਹੈ । ਪਰ ਕੀ ਇਹ ਉਥੇ ਕੋਈ ਪਰਮਾਨੈਂਟ ਪ੍ਰਬੰਧ ਕਰਨਗੇ, ਕੀ ਕੰਧ ਉੱਚੀ ਬਣਾਉਣਗੇ ? ਜਾਂ ਫਿਰ ਕੀ ਜਦੋਂ ਤੱਕ ਕੰਧ ਉੱਚੀ ਨਹੀਂ ਹੋ ਜਾਂਦੀ ਉਦੋਂ ਤੱਕ ਪਰਮਾਨੈਂਟ ਸਕਿਓਰਟੀ ਲਗਾਉਣਗੇ ? ਇਸ ਤੋਂ ਇਲਾਵਾ ਮਾਰਚ ਵਾਲੀ ਘਟਨਾ ਦੇ ਬਾਰੇ ਵੀ ਜਵਾਬ ਦਿਵਾਓ ਜੀ ।

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਸ ਤੋਂ ਪਹਿਲੇ 21 ਮਾਰਚ ਨੂੰ ਘਟਨਾ ਹੋਈ ਸੀ ਅਤੇ ਇਸ ਵਾਰਦਾਤ ਸਬੰਧੀ ਅਥਾਰਿਟੀ ਵਲੋਂ ਐਫ. ਆਈ. ਆਰ. ਵੀ ਕਰਵਾਈ ਗਈ ਸੀ ਜਦ ਕਿ ਗਰਲਜ਼ ਦੇ ਪੇਰੈਂਟਸ ਪਰਚਾ ਦਰਜ ਨਹੀਂ ਕਰਵਾਉਣਾ ਚਾਹੁੰਦੇ ਸਨ ਅਤੇ ਇਸ ਹੋਸਟਲ ਦੇ ਬੱਚਿਆਂ ਨੂੰ ਮੇਨ ਹੋਸਟਲ ਵਿਚ ਟਰਾਂਸਫਰ ਕਰ ਦਿੱਤਾ ਗਿਆ ਸੀ । ਇਸ ਸਬੰਧੀ ਮੈਂ ਵੀ ਫਰੀਦਕੋਟ ਗਿਆ ਸੀ ਅਤੇ ਮਹਿਕਮੇ ਦੇ ਸੈਕਟਰੀ ਅਤੇ ਚੀਫ ਇੰਜਨੀਅਰਜ਼ ਪੀ. ਡਬਲਿਉ. ਡੀ. ਕੋਲ ਵੀ ਗਿਆ ਸੀ ਤਾਂਕਿ ਉੱਥੇ ਅੱਛੇ ਪ੍ਰਬੰਧ ਕੀਤੇ ਜਾ ਸਕਣ ।ਪਹਿਲੇ ਉਹ ਬਾਊਂਡਰੀ ਵਾਲ ਇੱਟਾਂ ਦੀ ਬਣੀ ਹੋਈ ਸੀ ਹੁਣ ਸੀਮਿੰਟ ਦੀ ਦੀਵਾਰ ਕਰ ਦਿੱਤੀ ਗਈ ਹੈ ਅਤੇ ਇਹ ਕੰਮ ਸ਼ੁਰੂ

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

ਕਰ ਦਿੱਤਾ ਗਿਆ ਹੈ ਇਸ ਉੱਤੇ 18 ਲੱਖ ਰੁਪਿਆ ਖਰਚ ਹੋਵੇਗਾ ਅਤੇ ਬਾਲਕਾਨੀ ਵਿਚ ਵੀ ਗ੍ਰਿਲਾਂ ਲਗਾਈਆਂ ਜਾ ਰਹੀਆਂ ਹਨ ਅਤੇ ਬਿਜਲੀ ਬੋਰਡ ਦੇ ਨਾਲ ਮਾਮਲਾ ਟੇਕ ਅੱਪ ਕਰਕੇ ਹੋਟਲਾਈਨ ਸ਼ੁਰੂ ਕੀਤੀ ਜਾ ਰਹੀ ਹੈ, ਖਿੜਕੀਆਂ ਵਿਚ ਜਾਲੀਆਂ ਵੀ ਲਗਾਈਆਂ ਜਾ ਰਹੀਆਂ ਹਨ ਅਤੇ ਸਕਿਓਰਟੀ ਲਈ 7 ਐਕਸ ਸਰਵਿਸ-ਮੈਨ ਗਾਰਡ ਲਗਾਏ ਜਾ ਰਹੇ ਹਨ ਤਾਂਕਿ ਪੂਰੀ ਸਿਕਿਓਰਟੀ ਕੀਤੀ ਜਾ ਸਕੇ ਤਾਂਕਿ ਅਗੇ ਤੋਂ ਇਸ ਤਰ੍ਹਾਂ ਦੀ ਵਾਰਦਾਤ ਫਿਰ ਨਾ ਹੋ ਸਕੇ ।

**ਸ੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਹਾਊਸ ਵਿਚ ਆਸ਼ਵਾਸਨ ਦੇ ਦਿੱਤਾ ਹੈ ਅਤੇ ਇਸ ਤਰ੍ਹਾਂ ਦਾ ਆਸ਼ਵਾਸਨ ਐਡਮਿਨਿਸਟ੍ਰੇਸ਼ਨ ਵੱਲੋਂ ਅਤੇ ਪੁਲਿਸ ਵੱਲੋਂ ਵੀ ਦਿੱਤਾ ਗਿਆ ਸੀ ਪਰ ਇਹ ਸਾਨੂੰ ਦੱਸਣ ਕਿ ਇਹ ਕੰਮ ਕਦੋਂ ਤੱਕ ਸ਼ੁਰੂ ਹੋ ਕੇ ਮੁਕੰਮਲ ਹੋ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਹ ਕੰਮ ਸ਼ੁਰੂ ਹੋ ਚੁੱਕਾ ਹੈ ਅਤੇ ਇਕ ਮਹੀਨੇ ਦੇ ਵਿਚ ਇਹ ਕੰਮ ਮੁਕੰਮਲ ਹੋ ਜਾਵੇਗਾ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 776** (ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

## ਪੀਣ ਵਾਲੇ ਪਾਣੀ ਦੀ ਸਪਲਾਈ ਲਈ ਵਰਲਡ ਬੈਂਕ ਕਰਜ਼ਾ

*779. **ਸ੍ਰੀ ਤਰਲੋਚਨ ਸਿੰਘ :** ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਲਈ ਵਰਲਡ ਬੈਂਕ ਨੇ 800 ਕਰੋੜ ਰੁਪਏ ਦਾ ਕਰਜ਼ਾ ਦਿੱਤਾ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨਾਲ ਆਰੰਭ ਕੀਤੇ ਗਏ ਪ੍ਰਜੈਕਟਾਂ ਅਤੇ ਚਾਲੂ ਵਿੱਤੀ ਸਾਲ ਦੌਰਾਨ ਇਸ ਵਿਚੋਂ ਖਰਚ ਕੀਤੀ ਜਾ ਰਹੀ ਰਕਮ ਦੇ ਵੇਰਵੇ ਕੀ ਹਨ ?

**ਸਰਦਾਰ ਜਸਜੀਤ ਸਿੰਘ ਰੰਧਾਵਾ :** ਨਹੀ ਜੀ, ਕਿਉਂਕਿ ਅਜਿਹਾ ਕੋਈ ਕਰਜ਼ਾ ਨਹੀਂ ਦਿੱਤਾ ਗਿਆ, ਇਸ ਲਈ ਇਸ ਨਾਲ ਆਰੰਭ ਕੀਤੇ ਪ੍ਰੋਜੈਕਟਾਂ ਅਤੇ ਇਸਦੀ ਵਰਤੋਂ ਦਾ ਕੋਈ ਸਵਾਲ ਪੈਦਾ ਨਹੀਂ ਹੁੰਦਾ ।

**ਸ੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਬਲਿਕ ਹੈਲਥ ਦੇ ਲਈ ਹੋਰ ਵੀ ਕੋਈ ਏਜੰਸੀ ਪਿੰਡਾਂ ਵਿਚ ਕੰਮ ਕਰਦੀ ਹੈ ਅਤੇ ਪੀਣ ਵਾਲੇ ਪਾਣੀ ਦਾ ਪ੍ਰਬੰਧ ਅਤੇ ਟੈਂਕ ਦੀ ਰਿਪੇਅਰਜ਼ ਦਾ ਕੰਮ ਕਰਦੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਪਬਲਿਕ ਹੈਲਥ ਦਾ ਕੰਮ ਪਿੰਡਾਂ ਵਿਚ ਕਈ ਸਕੀਮਾਂ ਦੇ ਤਹਿਤ ਕੀਤਾ ਜਾਂਦਾ ਹੈ । ਵਰਲਡ ਬੈਂਕ ਦਾ ਇਕ ਬੜਾ ਵੱਡਾ ਪ੍ਰਾਜੈਕਟ ਹੈ ਜਿਸ ਦੇ ਤਹਿਤ ਗੌਰਮਿੰਟ ਆਫ ਇੰਡੀਆ ਦੀਆਂ ਵੱਖੋ ਵੱਖਰੀਆਂ ਏਜੰਸੀਆਂ ਦੇ ਰਾਹੀਂ ਅਪਰੂਵਲ ਕਰਵਾ ਕੇ ਵਰਲਡ ਬੈਂਕ ਕੋਲ ਸਕੀਮਾਂ ਬਣਾਕੇ ਭੇਜੀਆਂ ਜਾਂਦੀਆਂ ਹਨ । ਫੇਰ ਉਨ੍ਹਾਂ ਦੀ ਤੇ ਸਾਡੀ ਨੈਗੋਸ਼ੀਏਸ਼ਨ ਹੁੰਦੀ ਹੈ ਤੇ ਕੰਮ ਹੁੰਦਾ ਹੈ । ਬਾਕੀ ਸਟੇਟ ਗੌਰਮਿੰਟ ਦੀਆਂ ਸਕੀਮਾਂ ਵੀ ਹੁੰਦੀਆਂ ਹਨ ਜਿਸ ਤਰ੍ਹਾਂ

ਪੀ. ਐਮ. ਜੀ./ਏ. ਆਰ. ਪੀ. ਸਕੀਮਜ਼ ਰਾਹੀਂ ਅਤੇ ਨਾਬਾਰਡ ਤੋਂ ਲੋਨਜ਼ ਲੈ ਕੇ ਪਿੰਡਾਂ ਵਿਚ ਪਬਲਿਕ ਹੈਲਥ ਦਾ ਕੰਮ ਕਰਵਾਇਆ ਜਾਂਦਾ ਹੈ ।

**ਸ੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਬਲਿਕ ਹੈਲਥ ਦੀਆਂ ਸਕੀਮਾਂ ਲਈ ਪਿੰਡਾਂ ਨੂੰ ਚੁਣਨ ਦਾ ਕੀ ਕਰੀਟੇਰੀਆ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਪੰਜਾਬ ਦੇ ਵਿਚ ਸਰਵੇ ਕਰਵਾ ਕੇ ਗੌਰਮਿੰਟ ਆਫ ਇੰਡੀਆ ਨੂੰ ਜਿਨ੍ਹਾਂ ਪਿੰਡਾਂ ਵਿਚ ਪੀਣ ਦੇ ਪਾਣੀ ਦੀਆਂ ਪ੍ਰਾਬਲਮਜ਼ ਸਨ ਉਨ੍ਹਾਂ ਪਿੰਡਾਂ ਦੀ ਲਿਸਟ ਬਣਾ ਕੇ ਭੇਜੀ ਗਈ ਸੀ । ਇਹ ਪਿੰਡਾਂ ਦੀ ਗਿਣਤੀ 11,849 ਹੈ ਜਿਨ੍ਹਾਂ ਦੀ ਲਿਸਟ ਭੇਜੀ ਹੋਈ ਹੈ । ਕੁਝ ਸਾਡੀਆਂ ਪੁਰਾਣੀਆਂ ਸਕੀਮਾਂ ਵੀ ਚਲ ਰਹੀਆਂ ਹਨ ਜਿਹੜੀਆਂ ਉਮਰ ਗਵਾ ਚੁਕੀਆਂ ਹਨ ਪਰ ਉਥੇ ਰਿਪੇਅਰਜ਼ ਦਾ ਕੰਮ ਕਰਨਾ ਪੈਂਦਾ ਹੈ ਤਾਂਕਿ ਪਬਲਿਕ ਹੈਲਥ ਸਕੀਮ ਦਾ ਕੰਮ ਚਲਦਾ ਰਹੇ । ਇਸ ਦੀ ਲੋੜ ਪੈਂਦੀ ਹੈ ਅਤੇ ਸਰਵਿਸ ਚਲਦੀ ਰਹਿੰਦੀ ਹੈ, ਨਹੀਂ ਤਾਂ ਪ੍ਰਾਬਲਮ ਕਰੀਏਟ ਹੋ ਜਾਂਦੀ ਹੈ । ਇਹ ਨਿਰਧਾਰਿਤ ਸਮੇਂ ਵਿਚ ਕੰਮ ਕਰਨਾ ਪੈਂਦਾ ਹੈ ਅਤੇ ਪ੍ਰਾਇਰਟੀ ਤੇ ਕੀਤਾ ਜਾਂਦਾ ਹੈ । ਪੀਣ ਦੇ ਪਾਣੀ ਲਈ ਪ੍ਰਬੰਧ ਠੀਕ ਕਰਨ ਲਈ ਅਸੀਂ ਪ੍ਰਾਇਰਟੀ ਦੇ ਰਹੇ ਹਾਂ ।

---

**Mr. Speaker :** Question Hour is over. The remaining Questions shall be deemed to have been answered under Rule 38 of the Rules of Procedure & Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੰਜਾਬ ਰਾਜ ਵਿਚ ਦੂਸਰੇ ਰਾਜਾਂ ਦੇ ਵਿਅਕਤੀਆਂ ਦੁਆਰਾ ਜਾਇਦਾਦ ਖਰੀਦਣ ਤੇ ਰੋਕ

*777. (1) ਸਰਦਾਰ ਬੁੱਢਾ ਸਿੰਘ ਛੋਟੇਪੁਰ
(2) ਚੌਧਰੀ ਨੰਦ ਲਾਲ
(3) ਸਰਦਾਰ ਨਿਰਮਲ ਸਿੰਘ
(4) ਸਰਦਾਰ ਭਾਗ ਸਿੰਘ ਮੱਲਾ
(5) ਸਰਦਾਰ ਗੁਲਜ਼ਾਰ ਸਿੰਘ ਰਣੀਕੇ
(6) ਸਰਦਾਰ ਮਲਕੀਅਤ ਸਿੰਘ

: ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਜੰਮੂ ਅਤੇ ਕਸ਼ਮੀਰ, ਹਿਮਾਚਲ ਪ੍ਰਦੇਸ਼ ਅਤੇ ਰਾਜਸਥਾਨ ਦੀਆਂ ਰਾਜ ਸਰਕਾਰਾਂ ਨੇ ਦੂਜੇ ਰਾਜਾਂ ਦੇ ਵਿਅਕਤੀਆਂ ਦੁਆਰਾ ਜਾਇਦਾਦ ਖਰੀਦਣ ਤੇ ਰੋਕ ਲਗਾ ਦਿੱਤੀ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਪੰਜਾਬ ਸਰਕਾਰ, ਰਾਜ ਵਿਚ ਪ੍ਰਵਾਸੀ ਮਜ਼ਦੂਰਾਂ ਦੇ ਬੇਰੋਕ ਪ੍ਰਵਾਹ, ਜਿਸ ਦੇ ਸਿੱਟੇ ਵਜੋਂ ਚੋਰੀ, ਲੁੱਟ-ਖੋਹਾਂ, ਦੀਆਂ ਘਟਨਾਵਾਂ ਵਿਚ ਵਾਧਾ ਅਤੇ ਪੰਜਾਬ ਦੇ ਨੌਜਵਾਨਾਂ ਵਿਚ ਬੇਰੋਜ਼ਗਾਰੀ ਅਤੇ ਨਸ਼ੇ ਦਾ ਰੁਝਾਨ ਵਧਿਆ ਹੈ, ਨੂੰ ਧਿਆਨ ਵਿਚ ਰੱਖਦੇ ਹੋਏ ਦੂਜੇ ਰਾਜਾਂ ਦੇ ਵਿਅਕਤੀਆਂ ਦੁਆਰਾ ਪੰਜਾਬ ਰਾਜ ਵਿਚ ਜਾਇਦਾਦ ਖੀਰਦਣ ਤੇ ਰੋਕ ਲਗਾਉਣ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲ ਵਿਚ ਲਿਆਂਦੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਮਰਜੀਤ ਸਿੰਘ ਸਮਰਾ** : (ੳ) ਜੰਮੂ ਅਤੇ ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਦੀਆਂ ਸਰਕਾਰਾਂ ਵਲੋਂ ਅਜਿਹੀ ਪਾਬੰਦੀ ਲਗਾਏ ਜਾਣ ਸਬੰਧੀ ਰਾਜ ਸਰਕਾਰ ਨੂੰ ਕੋਈ ਸੂਚਨਾ ਨਹੀਂ ਹੈ । ਪਰੰਤੂ ਰਾਜਸਥਾਨ ਸਰਕਾਰ ਵਲੋਂ ਕੁਝ ਸੀਮਤ ਖੇਤਰਾਂ ਵਿੱਚ ਰਾਜਸਥਾਨ ਦੇ ਗੈਰਵਾਸੀਆਂ ਵਲੋਂ ਖੇਤੀ ਯੋਗ ਜ਼ਮੀਨ ਦੀ ਖਰੀਦ ਦੇ ਦਸਤਾਵੇਜ਼ ਰਜਿਸਟਰ ਕਰਨ ਤੇ ਪਾਬੰਦੀਆਂ ਲਗਾਈਆਂ ਗਈਆਂ ਹਨ ।

(ਅ) ਨਹੀਂ ਜੀ ।

---

## ਪਿੰਡ ਬਾੜੀ ਖੱਡ, ਜ਼ਿਲ੍ਹਾ ਹੁਸ਼ਿਆਰਪੁਰ ਦੇ ਮਹੱਲਾ ਦਰ ਬੰਹਿਲ ਦੇ ਨਿਵਾਸੀਆਂ ਲਈ ਬਿਜਲੀ ਦੇ ਘਰੇਲੂ ਕੁਨੈਕਸ਼ਨ

***811. ਸ੍ਰੀ ਦੇਸ ਰਾਜ ਧੁੱਗਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿੰਡ ਬਾੜੀ ਖੱਡ, ਡਾਕਘਰ ਬਹੇੜਾ, ਤਹਿਸੀਲ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਮਹੱਲਾ ਦਰ ਬਹਿਲ ਦੇ ਨਿਵਾਸੀਆਂ ਨੇ ਬਿਜਲੀ ਦੇ ਕੁਨੈਕਸ਼ਨਾਂ ਲਈ ਕਿਸ ਮਿਤੀ ਨੂੰ ਅਪਲਾਈ ਕੀਤਾ ਸੀ ਅਤੇ ਉਕਤ ਕੁਨੈਕਸ਼ਨਾਂ ਲਈ ਸਕਿਓਰਟੀਜ਼ ਕਿਸ ਮਿਤੀ ਨੂੰ ਜਮ੍ਹਾਂ ਕਰਵਾਈਆਂ ਗਈਆਂ ਸਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਨਿਵਾਸੀਆਂ ਨੂੰ ਬਿਜਲੀ ਦੇ ਕੁਨੈਕਸ਼ਨ ਮੁਹੱਈਆ ਕਰ ਦਿੱਤੇ ਗਏ ਹਨ ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : (ੳ) ਮੁਹੱਲਾ ਦਰ ਬਹਿਲ, ਪਿੰਡ ਬਾੜੀ ਖੱਡ ਦੇ 7 ਵਸਨੀਕਾਂ ਨੇ ਬਿਜਲੀ ਕੁਨੈਕਸ਼ਨਾਂ ਲਈ ਅਪਲਾਈ ਕੀਤਾ ਸੀ । ਇਨ੍ਹਾਂ ਨੇ 16-12-96 ਨੂੰ ਸਕਿਓਰਟੀ ਜਮ੍ਹਾਂ ਕਰਵਾਈ ਸੀ ।

(ਅ) ਨਹੀ ਜੀ । ਇਨ੍ਹਾਂ ਬਿਨੈਕਾਰਾਂ ਨੂੰ ਬਿਜਲੀ ਕੁਨੈਕਸ਼ਨ ਨਹੀ ਦਿੱਤੇ ਗਏ ਕਿਉਂਕਿ ਬਿਨੈਕਾਰਾਂ ਨੇ ਡੀਮਾਂਡ ਨੋਟਿਸਾਂ ਅਨੁਸਾਰ ਬਣਦਾ ਲਾਈਨ ਦਾ ਖ਼ਰਚਾ ਜਮ੍ਹਾਂ ਨਹੀ ਸੀ ਕਰਵਾਇਆ ।

---

## ਅਗਵਾਰ ਲੋਧੋ ( ਜਗਰਾਓਂ ) ਵਿਖੇ 66-ਕੇ.ਵੀ. ਸਬ ਸਟੇਸ਼ਨ

***814. ਸਰਦਾਰ ਭਾਗ ਸਿੰਘ ਮੱਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਗਵਾਰ ਲੋਧੋ ( ਜਗਰਾਓਂ ) ਵਿਖੇ 66 ਕੇ.ਵੀ. ਸਬ ਸਟੇਸ਼ਨ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਕੈਪਟਨ ਅਮਰਿੰਦਰ ਸਿੰਘ** : ਪਿੰਡ ਅਗਵਾਰ ਲੋਧੋ ਵਿਖੇ 66 ਕੇ.ਵੀ. ਸਬ ਸਟੇਸ਼ਨ ਤੇ ਸਿਵਲ ਅਤੇ ਇਲੈਕਟ੍ਰੀਕਲ ਦੇ ਕੰਮ ਪ੍ਰਗਤੀ ਅਧੀਨ ਹਨ ਅਤੇ ਇਹ ਕੰਮ ਮਿਤੀ 31-7-2004 ਤੱਕ ਪੂਰੇ ਹੋ ਜਾਣਗੇ । ਲੋੜੀਂਦੀ 66 ਕੇ.ਵੀ. ਟਰਾਂਸਮਿਸ਼ਨ ਲਾਈਨ, 220 ਕੇ.ਵੀ. ਜਗਰਾਓਂ ਸਬ-ਸਟੇਸ਼ਨ ਤੋਂ 66 ਕੇ.ਵੀ. ਅਗਵਾਰ ਲੋਧੋ ਦਾ ਕੰਮ ਮਿਤੀ 31-12-2004 ਤੱਕ ਪੂਰਾ ਹੋ ਜਾਵੇਗਾ ।

---

## ਜ਼ਿਲ੍ਹਾ ਫਿਰੋਜ਼ਪੁਰ ਵਿੱਚ ਵਾਟਰ ਵਰਕਸ ਦੀ ਗਿਣਤੀ

***792. ਸਰਦਾਰ ਸੁਖਪਾਲ ਸਿੰਘ** : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਫਿਰੋਜ਼ਪੁਰ ਵਿਧਾਨ ਸਭਾ ਹਲਕੇ ਵਿਚ ਪੈਂਦੇ ਪਿੰਡਾਂ ਵਿਚ ਮੰਨਜ਼ੂਰ ਕੀਤੇ ਗਏ ਵਾਟਰ ਵਰਕਸ ਦੀ ਕੁਲ ਗਿਣਤੀ ਕਿੰਨੀ ਹੈ ਅਤੇ ਇਸ ਸਮੇ ਕਿੰਨੇ ਵਾਟਰ ਵਰਕਸ ਦੀ ਉਸਾਰੀ ਕੀਤੀ ਜਾ ਰਹੀ ਹੈ ।

(ਅ) ਜ਼ਿਲ੍ਹਾ ਫਿਰੋਜ਼ਪੁਰ ਵਿਚ ਖਰਾਬ ਪਏ ਵਾਟਰ ਵਰਕਸ ਦੀ ਸਬ-ਡਿਵੀਜ਼ਨਵਾਰ ਗਿਣਤੀ ਕਿੰਨੀ ਹੈ;

(ੲ) ਜ਼ਿਲ੍ਹਾ ਫਿਰੋਜ਼ਪੁਰ ਵਿਚ ਪੈਂਦੇ ਪਿੰਡਾਂ ਵਿਚ ਕਿੰਨੇ ਨਵੇਂ ਵਾਟਰ ਵਰਕਸ ਸਥਾਪਿਤ ਕਰਨ ਦੀ ਤਜਵੀਜ਼ ਹੈ ਅਤੇ ਸਰਕਾਰ ਦੁਆਰਾ ਬੇਟ ਖੇਤਰ ਵਿਚ ਸਥਿਤ ਪਿੰਡਾਂ ਵਿਚ ਪੀਣ ਯੋਗ ਪਾਣੀ ਮੁਹੱਈਆ ਕਰਵਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਜਸਜੀਤ ਸਿੰਘ ਰੰਧਾਵਾ** : (ੳ) ਫਿਰੋਜ਼ਪੁਰ ਵਿਧਾਨ ਸਭਾ ਹਲਕੇ ਅਧੀਨ 17 ਵਾਟਰ ਵਰਕਸ ਮੰਨਜ਼ੂਰ ਕੀਤੇ ਗਏ ਹਨ । 11 ਵਾਟਰ ਵਰਕਸ ਚਾਲੂ ਹਨ ਅਤੇ 6 ਹੋਰਾਂ ਦੀ ਉਸਾਰੀ ਕੀਤੀ ਜਾ ਰਹੀ ਹੈ ।

(ਅ) ਜ਼ਿਲ੍ਹਾ ਫਿਰੋਜ਼ਪੁਰ ਅਧੀਨ ਬੰਦ ਪਏ 7 ਵਾਟਰ ਵਰਕਸ ਦਾ ਸਬ ਡਵੀਜ਼ਨ ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :

| | | |
|---|---|---|
| ਜਨ ਸਿਹਤ (ਪਜਸ) ਉਪ ਮੰਡਲ ਨੰ: 3,ਫਿਰੋਜ਼ਪੁਰ | .. | 3 ਨੰਬਰ |
| ਜਨ ਸਿਹਤ (ਪਜਸ) ਉਪ ਮੰਡਲ , ਜ਼ੀਰਾ | .. | 1 ਨੰਬਰ |
| ਜਨ ਸਿਹਤ (ਪਜਸ) ਉਪ ਮੰਡਲ ; ਫਾਜ਼ਿਲਕਾ/ ਜਲਾਲਾਬਾਦ | .. | 2 ਨੰਬਰ |
| ਜਨ ਸਿਹਤ (ਪਜਸ) ਉਪ ਮੰਡਲ , ਨੰ: 2, ਫਾਜਿਲਕਾ | .. | 1 ਨੰਬਰ |

(ੲ) ਜ਼ਿਲ੍ਹਾ ਫਿਰੋਜ਼ਪੁਰ ਵਿਚ ਪੈਂਦੇ ਪਿੰਡਾਂ ਵਿਚ 116 ਨਵੇਂ ਵਾਟਰ ਵਰਕਸ ਸਥਾਪਿਤ ਕਰਨ ਦੀ ਤਜਵੀਜ਼ ਹੈ । ਇਸ ਸਮੇਂ ਬੇਟ ਖੇਤਰ ਵਿਚ ਸਥਿਤ 160 ਪਿੰਡਾਂ ਵਿਚੋਂ 82 ਪਿੰਡਾਂ ਨੂੰ ਪਾਈਪ ਰਾਹੀਂ ਪੀਣ ਯੋਗ ਪਾਣੀ ਮੁਹੱਈਆ ਕੀਤਾ ਜਾ ਰਿਹਾ ਹੈ । 13 ਪਿੰਡਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਕੰਮ ਪ੍ਰਗਤੀ ਅਧੀਨ ਹੈ । ਬਾਕੀ ਰਹਿੰਦੇ 65 ਪਿੰਡਾਂ ਨੂੰ ਵੱਖ ਵੱਖ ਪ੍ਰੋਗਰਾਮਾਂ ਅਧੀਨ ਕਵਰ ਕਰਨ ਦੀ ਤਜਵੀਜ਼ ਹੈ ।

---

## UNSTARRED QUESTIONS AND ANSWERS

### ਜ਼ਿਲ੍ਹਾ ਸਿੱਖਿਆ ਅਧਿਕਾਰੀਆਂ ਦੇ ਦਫਤਰਾਂ ਮੁਅੱਤਲੀ ਅਧੀਨ ਗਰੁੱਪ-III ਕਰਮਚਾਰੀਆਂ ਦੀ ਸੰਖਿਆ

111. **ਸਰਦਾਰ ਜੋਰਾ ਸਿੰਘ ਭਾਗੀਕੇ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ—

(ੳ) ਸਾਲਾਂ 1997-1998 ਅਤੇ 1999 ਦੇ ਦੌਰਾਨ ਦੁਰਵਿਵਹਾਰ/ਭ੍ਰਿਸ਼ਟਾਚਾਰ ਦੇ ਦੋਸ਼ਾਂ ਵਿਚ ਰਾਜ ਵਿਚ ਜ਼ਿਲ੍ਹਾ ਸਿੱਖਿਆ ਅਧਿਕਾਰੀਆਂ ਦੇ ਦਫਤਰਾਂ ਵਿਚ ਕੰਮ ਕਰਦੇ ਗਰੁੱਪ-III ਦੇ ਮੁਅੱਤਲ ਕੀਤੇ ਗਏ ਕਰਮਚਾਰੀਆਂ ਦੀ ਜ਼ਿਲ੍ਹਾ-ਵਾਰ ਸੰਖਿਆ ਕਿੰਨੀ ਹੈ ਅਤੇ ਉਨ੍ਹਾਂ ਵਿਰੁੱਧ ਜ਼ਿਲ੍ਹਾ-ਵਾਰ ਦਰਜ਼ ਕੀਤੇ ਗਏ ਕੇਸਾਂ ਦੀ ਸੰਖਿਆ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਵਿਚੋਂ ਉਨ੍ਹਾਂ ਕਰਮਚਾਰੀਆਂ ਦੀ ਸੰਖਿਆ ਕਿੰਨੀ ਹੈ ਜਿਹੜੇ ਹੁਣ ਤੱਕ ਬਹਾਲ ਕਰ ਦਿੱਤੇ ਗਏ ਹਨ ਅਤੇ ਇਸ ਦੇ ਵਿਸਥਾਰ ਪੂਰਵਕ ਕਾਰਣ ਕੀ ਹਨ ?

**ਸ਼੍ਰੀ ਖੁਸ਼ਹਾਲ ਬਹਿਲ** : (ਏ) ਲੋੜੀਂਦੇ ਵੇਰਵੇ ਅਨੁਲੱਗ-I ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ।

(ਬੀ) ਉਪਰੋਕਤ ਪੈਰਾ (ਏ) ਵਿਚ ਦਰਸਾਏ ਸਾਰੇ ਕਰਮਚਾਰੀਆਂ ਨੂੰ, ਸਿਵਾਏ ਇਕ ਕਰਮਚਾਰੀ ਦੇ ਜਿਸ ਨੂੰ ਟਰਮੀਨੇਟ ਕਰ ਦਿੱਤਾ ਗਿਆ ਸੀ, ਬਹਾਲ ਕਰ ਦਿੱਤੇ ਗਏ ਸਨ । ਉਨ੍ਹਾਂ ਦੀ ਬਹਾਲੀ ਦੇ ਕਾਰਨ ਅਨੁਲੱਗ-II ਵਿਚ ਦਿੱਤੇ ਗਏ ਹਨ ।

## ਅਨੁਲਗ-I

| ਜ਼ਿਲ੍ਹਾ ਸਿੱਖਿਆ ਅਫਸਰ | | ਮੁਅੱਤਲ ਕੀਤੇ ਕਰਮਚਾਰੀ | | | ਦਰਜ ਕੀਤੇ ਕੇਸ | | |
|---|---|---|---|---|---|---|---|
| ਲੜੀ ਨੰ: | | 1997 | 1998 | 1999 | 1997 | 1998 | 1999 |
| 1 | ਅੰਮ੍ਰਿਤਸਰ | 1 | 2 | ਨਿੱਲ | ਨਿੱਲ | ਨਿੱਲ | ਨਿੱਲ |
| 2. | ਜਲੰਧਰ | ਨਿੱਲ | 1 | 3 | ਨਿੱਲ | ਨਿੱਲ | ਨਿੱਲ |
| 3. | ਮਾਨਸਾ | ਨਿੱਲ | 1 | ਨਿੱਲ | ਨਿੱਲ | 1 | ਨਿੱਲ |
| 4. | ਗੁਰਦਾਸਪੁਰ | ਨਿੱਲ | ਨਿੱਲ | 1 | ਨਿੱਲ | ਨਿੱਲ | ਨਿੱਲ |
| 5. | ਕਪੂਰਥਲਾ | 1 | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 6. | ਨਵਾਂ ਸ਼ਹਿਰ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 7. | ਰੋਪੜ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 8. | ਫਤਹਿਗੜ੍ਹ ਸਾਹਿਬ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 9. | ਪਟਿਆਲਾ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 10 | ਸੰਗਰੂਰ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 11 | ਫਿਰੋਜ਼ਪੁਰ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 12 | ਫਰੀਦਕੋਟ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 13 | ਬਠਿੰਡਾ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 14 | ਹੁਸ਼ਿਆਰਪੁਰ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 15 | ਲੁਧਿਆਣਾ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 16 | ਮੋਗਾ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| 17 | ਮੁਕਤਸਰ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ | ਨਿੱਲ |
| | ਕੁਲ ਜੋੜ | 2 | 4 | 4 | ਨਿੱਲ | 1 | ਨਿੱਲ |

ਅਨੁਲਗ-II

[ਸਿੱਖਿਆ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਕਰਮਚਾਰੀ ਦਾ ਨਾਂ ਸ੍ਰੀ/ਸ੍ਰੀਮਤੀ | ਬਹਾਲੀ ਦੇ ਕਾਰਨ |
|---|---|---|---|
| 1. | ਅੰਮ੍ਰਿਤਸਰ | ਰੁਪਿੰਦਰ ਕੌਰ, ਸਟੈਨੋ/ਟਾਈਪਿਸਟ । | ਉਸ ਦੀਆਂ ਸੇਵਾਵਾਂ ਸਮਾਪਤ ਕਰ ਦਿੱਤੀਆਂ ਸਨ । |
| 2. | ਅੰਮ੍ਰਿਤਸਰ | ਲਾਲ ਚੰਦ, ਜੂਨੀਅਰ ਸਹਾਇਕ । | ਉਸ ਦੇ ਖਿਲਾਫ ਲਾਏ ਗਏ ਦੋਸ਼ ਸਿੱਧ ਨਾ ਹੋਣ ਕਾਰਣ ਕਰਕੇ । |
| 3. | ਅੰਮ੍ਰਿਤਸਰ | ਕ੍ਰਿਸ਼ਨਾ ਕੁਮਾਰੀ, ਸੀਨੀਅਰ ਸਹਾਇਕ । | ਪ੍ਰਬੰਧਕੀ ਆਧਾਰ ਤੇ । |
| 4. | ਜਲੰਧਰ | ਕੇਵਲ ਕ੍ਰਿਸ਼ਨ, ਜੂਨੀਅਰ ਸਹਾਇਕ । | ਉਸਦੀ ਮਿਤੀ 30-11-1999 ਨੂੰ ਰਿਟਾਇਰਮੈਂਟ ਹੋਣ ਕਾਰਨ ਕਰਕੇ । |
| 5. | ਜਲੰਧਰ | ਵਿਜੈ ਕੁਮਾਰੀ, ਕਲਰਕ । | ਪ੍ਰਬੰਧਕੀ ਆਧਾਰ ਤੇ । |
| 6. | ਜਲੰਧਰ | ਨੀਲਮ ਕੁਮਾਰੀ, ਕਲਰਕ । | ਪ੍ਰਬੰਧਕੀ ਆਧਾਰ ਤੇ । |
| 7. | ਜਲੰਧਰ | ਰਵੀ ਭੂਸ਼ਣ, ਕਲਰਕ । | ਪ੍ਰਬੰਧਕੀ ਆਧਾਰ ਤੇ । |
| 8. | ਮਾਨਸਾ | ਰਤਨ ਲਾਲ, ਸੀਨੀਅਰ ਕਲਰਕ । | ਪ੍ਰਬੰਧਕੀ ਆਧਾਰ ਤੇ । |
| 9. | ਗੁਰਦਾਸਪੁਰ | ਜੈ ਸਿੰਘ ਸੈਣੀ, ਸੁਪਰਡੰਟ । | ਪ੍ਰਬੰਧਕੀ ਆਧਾਰ ਤੇ । |
| 10. | ਕਪੂਰਥਲਾ | ਸ਼ਾਮ ਸੁੰਦਰ, ਸੀਨੀਅਰ ਸਹਾਇਕ । | ਪ੍ਰਬੰਧਕੀ ਆਧਾਰ ਤੇ । |

## ਫਿਰੋਜ਼ਪੁਰ ਸ਼ਹਿਰ ਵਿੱਚ ਮਿੰਨੀ ਸਕੱਤਰੇਤ ਦੀ ਸਥਾਪਨਾ

112. **ਸਰਦਾਰ ਸੁਖਪਾਲ ਸਿੰਘ** : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਫਿਰੋਜ਼ਪੁਰ ਸ਼ਹਿਰ ਵਿੱਚ ਮਿੰਨੀ ਸਕੱਤਰੇਤ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ, ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਇਸ ਸਮੇਂ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

---

## ਜ਼ਿਲ੍ਹਾ ਪਰਿਸ਼ਦ, ਫਿਰੋਜ਼ਪੁਰ ਦੀ ਜੇ. ਸੀ. ਬੀ. ਮਸ਼ੀਨ

113. **ਸਰਦਾਰ ਸੁਖਪਾਲ ਸਿੰਘ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਪਰਿਸ਼ਦ, ਫਿਰੋਜ਼ਪੁਰ ਦੁਆਰਾ ਜੇ.ਸੀ.ਬੀ. ਮਸ਼ੀਨ ਖਰੀਦਣ ਦੀ ਮਿਤੀ ਕੀ ਹੈ ਅਤੇ ਇਹ ਕਿੰਨੀ ਵਾਰ ਵਰਤੋਂ ਵਿਚ ਲਿਆਂਦੀ ਗਈ ;

(ਅ) ਕੀ ਉਕਤ ਮਸ਼ੀਨ ਨੂੰ ਚਲਾਉਣ ਲਈ ਕਿਸੇ ਡਰਾਈਵਰ ਦੀ ਨਿਯੁਕਤੀ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸਦੀ ਨਿਯੁਕਤੀ ਦੀ ਮਿਤੀ ਕੀ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : (ੳ) ਜ਼ਿਲ੍ਹਾ ਪ੍ਰੀਸ਼ਦ, ਫਿਰੋਜ਼ਪੁਰ ਲਈ ਜੇ. ਸੀ. ਬੀ ਮਸ਼ੀਨ ਹੈਡ ਕੁਆਟਰ ਵੱਲੋਂ ਖਰੀਦ ਕੇ ਮਿਤੀ 18-6-2001 ਨੂੰ ਸੌਂਪੀ ਗਈ ਸੀ । ਇਹ ਮਸ਼ੀਨ 379 ਵਾਰ ਵਰਤੀ ਗਈ ।

(ਅ) ਜੀ ਹਾਂ, ਉਸ ਦੀ ਨਿਯੁਕਤੀ ਦੀ ਮਿਤੀ 27-7-2001 ਹੈ ।

---

## ਮਿਊਂਸਿਪਲ ਕੌਂਸਲ, ਫਿਰੋਜ਼ਪੁਰ ਦੀਆਂ ਸੰਪਤੀਆਂ ਅਤੇ ਦੇਣਦਾਰੀਆਂ

114. **ਸਰਦਾਰ ਸੁਖਪਾਲ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮਿਊਂਸਿਪਲ ਕੌਂਸਲ, ਫਿਰੋਜ਼ਪੁਰ ਦੁਆਰਾ ਫਿਰੋਜ਼ਪੁਰ ਸ਼ਹਿਰ ਦੇ ਵਾਸੀਆਂ ਤੋਂ ਪਾਣੀ ਅਤੇ ਸੀਵਰੇਜ ਦੇ ਬਿੱਲ, ਹਾਊਸ ਟੈਕਸ ਅਤੇ ਦੁਕਾਨਾਂ ਦੇ ਕਿਰਾਏ ਵਜੋਂ ਵਸੂਲੀਯੋਗ ਰਾਸ਼ੀ ਦੇ ਵੇਰਵੇ ਕੀ ਹਨ ;

(ਅ) ਮਿਊਂਸਿਪਲ ਕੌਂਸਲ, ਫਿਰੋਜ਼ਪੁਰ ਦੁਆਰਾ ਬਿਜਲੀ ਦੇ ਬਿੱਲਾਂ ਵਜੋਂ ਪੰਜਾਬ ਰਾਜ ਬਿਜਲੀ ਬੋਰਡ ਨੂੰ ਅਦਾਇਗੀ ਯੋਗ ਕੁੱਲ ਰਕਮ ਕਿੰਨੀ ਹੈ ; ਅਤੇ

(ੲ) ਉਕਤ ਮਿਊਂਸਿਪਲ ਕੌਂਸਲ ਦੇ ਕਰਮਚਾਰੀਆਂ ਨੂੰ ਅਦਾਇਗੀਯੋਗ ਤਨਖਾਹ ਵਜੋਂ ਮਿਊਂਸਿਪਲ ਕੌਂਸਲ, ਫਿਰੋਜ਼ਪੁਰ ਵੱਲ ਕਿੰਨੀ ਰਕਮ ਬਕਾਇਆ ਹੈ ?

**ਚੌਧਰੀ ਜਗਜੀਤ ਸਿੰਘ** : (ੳ) ਨਗਰ ਕੌਂਸਲ, ਫਿਰੋਜ਼ਪੁਰ ਦੁਆਰਾ ਫਿਰੋਜ਼ਪੁਰ ਸ਼ਹਿਰ ਦੇ ਵਾਸੀਆਂ ਤੋਂ ਪਾਣੀ ਅਤੇ ਸੀਵਰੇਜ ਦੇ ਬਿਲ, ਹਾਊਸ ਟੈਕਸ ਅਤੇ ਦੁਕਾਨਾਂ ਦੇ ਕਿਰਾਏ ਵਜੋਂ ਵਸੂਲੀ ਯੋਗ ਰਾਸ਼ੀ ਦੇ ਵੇਰਵੇ ਨਿਮਨ ਅਨੁਸਾਰ ਹਨ :—

| | |
|---|---|
| 1. ਵਾਟਰ ਸਪਲਾਈ ਅਤੇ ਸੀਵਰੇਜ ; | 181.20 ਲੱਖ ਰੁਪਏ |
| 2. ਹਾਊਸ ਟੈਕਸ | 78.76 ਲੱਖ ਰੁਪਏ (ਇਸ ਵਿਚੋਂ 23.40 ਲੱਖ ਰੁਪਏ ਦੀ ਰਕਮ ਦੇ ਕੋਰਟ ਵਲੋਂ ਸਟੇਅ ਹਨ) |
| 3. ਦੁਕਾਨਾਂ ਦਾ ਕਿਰਾਇਆ | 6.26 ਲੱਖ ਰੁਪਏ |
| ਕੁੱਲ ਜੋੜ | 266.22 ਲੱਖ ਰੁਪਏ |

[ਸਥਾਨਕ ਸਰਕਾਰ ਮੰਤਰੀ]

(ਅ) ਮਿਊਂਸਿਪਲ ਕੌਂਸਲ, ਫਿਰੋਜ਼ਪੁਰ ਦੁਆਰਾ ਬਿਜਲੀ ਬਿਲ ਵਜੋਂ ਪੰਜਾਬ ਰਾਜ ਬਿਜਲੀ ਅਦਾਇਗੀ ਯੋਗ ਕੁਲ ਰਕਮ 104.56 ਲੱਖ ਰੁਪਏ ਹੈ ।

(ੲ) ਉਕਤ ਮਿਊਂਸਿਪਲ ਕੌਂਸਲ ਦੇ ਕਰਮਚਾਰੀਆਂ ਨੂੰ ਅਦਾਇਗੀ ਯੋਗ ਤਨਖਾਹ ਵਜੋਂ ਮਿਊਂਸਿਪਲ ਕੌਂਸਲ ਫਿਰੋਜ਼ਪੁਰ ਵੱਲ ਕੋਈ ਰਕਮ ਬਕਾਇਆ ਨਹੀਂ ਹੈ । ਪਰੰਤੂ ਪੈਨਸ਼ਨ ਕੰਟਰੀਬਿਊਸ਼ਨ ਦੇ 71.00 ਲੱਖ ਰੁਪਏ ਅਤੇ ਜੀ.ਪੀ. ਫੰਡ ਦੇ 58.16 ਲੱਖ ਰੁਪਏ ਜਮ੍ਹਾਂ ਕਰਾਉਣ ਯੋਗ ਹਨ ।

---

## ਫਿਰੋਜ਼ਪੁਰ ਵਿਚ ਖੇਡਾਂ ਦੀਆਂ ਕਿੱਟਾਂ ਵੰਡਣਾ

115. **ਸਰਦਾਰ ਸੁਖਪਾਲ ਸਿੰਘ** : ਕੀ ਖੇਡ ਅਤੇ ਯੁਵਕ ਸੇਵਾਵਾਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾ 2001-2002 ਅਤੇ 2002-2003 ਦੌਰਾਨ ਫਿਰੋਜ਼ਪੁਰ ਸ਼ਹਿਰ ਵਿਚ ਰਜਿਸਟਰਡ ਕਲੱਬਾਂ ਨੂੰ ਨਹਿਰੂ ਯੁਵਕ ਸੇਵਾਵਾਂ ਕੇਂਦਰ ਦੁਆਰਾ ਵੰਡੀਆਂ ਗਈਆਂ ਖੇਡ ਕਿੱਟਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਕਲੱਬਾਂ ਦੇ ਨਾਂ ਕੀ ਹਨ ਜਿਨ੍ਹਾਂ ਨੂੰ ਉਕਤ ਕਿੱਟਾਂ ਦਿੱਤੀਆਂ ਗਈਆਂ ਸਨ ।

**ਸਰਦਾਰ ਜਗਮੋਹਨ ਸਿੰਘ ਕੰਗ** : ਕਿਉਂਕਿ ਨਹਿਰੂ ਯੁਵਕ ਕੇਂਦਰ ਭਾਰਤ ਸਰਕਾਰ ਦਾ ਇਕ ਖੁਦ-ਮੁਖਤਿਆਰ ਅਦਾਰਾ ਹੈ, ਇਸ ਲਈ ਇਸ ਪ੍ਰਸ਼ਨ ਦਾ ਮਹਿਕਮੇ ਨਾਲ ਕੋਈ ਸਬੰਧ ਨਹੀਂ ਹੈ ।

---

## ANNOUNCEMENT BY THE SPEAKER REG. PANEL OF CHAIRMEN

**MR. Speaker** : Under Rule 13 (1) of the Rules of Procedure & Conduct of Business in the Punjab Vidhan Sabha (Punjab Legislative Assembly), I nominate the following Members to serve on the Panel of Chairmen :

(1) Sardarni Gurkanwal Kaur,
(2) Rana Kanwar Pal Singh,
(3) Sardar Balwinder Singh Bhunder,
(4) Shri Tikshan Sud.

---

## ANNOUNCEMENT BY THE SECRETARY

**Secretary** : Sir, I beg to lay on the Table of the House a statement showing the Bills which were passed by the Twelfth Punjab Vidhan Sabha during its Sixth Session which has since been assented to by His Excellency, the Governor of Punjab :

1. The Punjabi University (Amendment) Bill, 2004.

2. The Guru Nanak Dev University Amritsar (Amendment) Bill, 2004.

3. The Punjab Dairy Development Board (Amendment) Bill, 2004.

4. The Punjab Health Systems Corporation (Amendment) Bill, 2004.

5. The Punjab One-Time Voluntary Disclosure and Settlement of Violations of the Buildings Constructed in Violation of the Building Bye-Laws in the Corporations and Municipalities Bill, 2004.

6. The Punjab Legislative Assembly (Salaries and Allowances of Members) Amendment Bill, 2004.

7. The Punjab Excise (Amendment) Bill, 2004.

8. The Punjab Entertainment Duty (Amendment) Bill, 2004.

9. The Punjab General Sales Tax (Amendment) Bill, 2004.

10. The Punjab General Sales Tax (Second Amendment) Bill, 2004.

11. The Punjab Appropriation (No. 1) Bill, 2004.

12. The Punjab Appropriation (No. 2) Bill, 2004.

13. The Punjab Appropriation (Vote-on-Account) Bill, 2004.

14. The Punjab State Commission for Scheduled Castes Bill, 2004

---

## MATTER RAISED DURING ZERO HOUR

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਦੇ ਨੋਟਿਸ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਜਿਸ ਬਾਰੇ ਕੱਲ੍ਹ ਹੀ "ਦਿ-ਟ੍ਰਿਬਿਊਨ" ਵਿਚ ਬੜੀ ਵੱਡੀ ਨਿਊਜ਼ ਛਪੀ ਸੀ, ਕਿ ਪੰਜਾਬ ਸਰਕਾਰ ਨੇ ਜਿਹੜੀ ਲੁੱਕ ਖਰੀਦੀ ਸੀ, ਉਹ ਇਸ ਤਰ੍ਹਾਂ ਦੀਂ ਖਰੀਦ ਲਈ ਕਿ ਉਸ ਨੂੰ ਕੋਈ ਵੀ ਮਹਿਕਮਾ ਵਰਤ ਨਹੀ ਰਿਹਾ । ਨਾ ਉਸ ਨੂੰ ਮੰਡੀ ਬੋਰਡ ਵਰਤ ਰਿਹਾ ਹੈ, ਨਾ ਪੁੱਡਾ ਵਰਤ ਰਿਹਾ ਹੈ ਅਤੇ ਨਾ ਹੀ ਪੀ.ਡਬਲਯੂ..ਡੀ. ਵਰਤ ਰਿਹਾ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਹੈ । ਪਹਿਲਾਂ ਖਰੀਦੀ ਗਈ ਲੁੱਕ ਨਾਲੋਂ ਇਹ 4 ਹਜ਼ਾਰ ਟਨ ਲੁੱਕ ਹਾਇਰ ਰੇਟ ਤੇ ਖਰੀਦੀ ਗਈ ਹੈ ਅਤੇ ਪਿਛਲੇ ਦੋ ਸਾਲਾਂ ਤੋਂ ਖਰੀਦੀ ਜਾ ਰਹੀ ਹੈ । ਜਿਹੜੀ ਵੀ ਸੜਕ ਤੇ ਇਹ ਲੁੱਕ ਪਾਈ ਜਾਂਦੀ ਹੈ, ਉਹ ਸੜਕ ਟੁੱਟ ਜਾਂਦੀ ਹੈ । ਇਹ ਇਕ ਬਹੁਤ ਵੱਡਾ ਘਪਲਾ ਹੈ । ਕੀ ਮੁੱਖ ਮੰਤਰੀ ਜੀ ਇਸ ਕੇਸ ਵਿਚ ਇਨਕੁਆਇਰੀ ਕਰਵਾ ਕੇ ਦੋਸ਼ੀਆਂ ਦੇ ਖਿਲਾਫ ਪਰਚਾ ਦਰਜ ਕਰਾਉਣਗੇ ਜਿਸ ਤਰ੍ਹਾਂ ਕਿ ਬਾਕੀ ਦੇ ਕੇਸਾਂ ਵਿਚ ਇਹ ਕਰਦੇ ਹਨ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਜਿਹੜਾ ਮਸਲਾ ਮੈਂਬਰ ਸਾਹਿਬ ਨੇ ਰੇਜ਼ ਕੀਤਾ ਹੈ, ਇਹ ਪਹਿਲਾਂ ਹੀ ਸਾਡੇ ਨੋਟਿਸ ਵਿਚ ਹੈ ਅਤੇ ਇਸ ਦੀ ਇਨਕੁਆਇਰੀ ਚੱਲ ਰਹੀ ਹੈ ।

**Mr. Speaker :** Call Attentions, Captain Kanwaljit Singh.

**Sardar Jeet Mohinder Singh Sidhu :** Sir, ** ** **

(At this stage Sardar Jeet Mohinder Singh Sidhu raised his point while standing in his seat.)

**Mr. Speaker :** Please, I have not allowed. I have called Capt. Kanwaljit Singh's Call Attention.

**Sardar Jeet Mohinder Singh Sidhu :** ** ** **

(Sardar Jeet Mohinder Singh Sidhu was still on his legs demanding time to raise his point.)

**Mr. Speaker :** I have not allowed you. Please sit down. You are wasting time. Whatever is being spoken without permission, should not be recorded. Yes Capt. Kanwaljit Singhji.........

---

CALL ATTENTION NOTICE UNDER RULE 66

(ਕ੍ਰਮ ਨੰ : 1)

1. ਸਰਦਾਰ ਕੰਵਲਜੀਤ ਸਿੰਘ
2. ਸਰਦਾਰ ਬਲਵਿੰਦਰ ਸਿੰਘ ਭੂੰਦੜ
3. ਸਰਦਾਰ ਗੁਰਦੇਵ ਸਿੰਘ ਬਾਦਲ

: ਸ੍ਰੀਮਾਨ ਜੀ, ਮੈਂ, ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਦੇ ਬਹੁਤ ਸਾਰੇ ਸ਼ਹਿਰਾਂ/ਕਸਬਿਆਂ ਵਿਚ ਖਾਸ ਕਰਕੇ ਫਿਰੋਜ਼ਪੁਰ, ਬਠਿੰਡਾ ਜਲੰਧਰ, ਹੁਸ਼ਿਆਰਪੁਰ ਵਿੱਚ ਡਾਇਰੀਆ (ਉਲਟੀਆਂ ਟੱਟੀਆਂ) ਦੀ ਭਿਆਨਕ ਬਿਮਾਰੀ ਫੈਲੀ ਹੋਈ ਹੈ । ਕਈ ਮੌਤਾਂ ਹੋ ਚੁਕੀਆਂ ਹਨ ਅਤੇ ਹਜ਼ਾਰਾਂ ਮਰੀਜ਼ ਰਾਜ ਦੇ ਹਸਪਤਾਲਾਂ ਵਿਚ ਮੌਤ ਨਾਲ ਜੂਝ ਰਹੇ ਹਨ । ਅਜਿਹਾ ਰਾਜ ਦੇ ਜਨ ਸਿਹਤ ਵਿਭਾਗ ਵੱਲੋਂ ਪੀਣ ਵਾਲੇ ਪਾਣੀ ਦੇ ਢੁੱਕਵੇਂ ਪ੍ਰਬੰਧ ਨਾ ਕਰਨ ਕਾਰਨ ਹੋਇਆ ਹੈ । ਹੁਣ ਮਰੀਜ਼ਾਂ ਦਾ ਹਸਪਤਾਲਾਂ ਵਿੱਚ ਚੱਜ ਦਾ ਇਲਾਜ ਨਹੀਂ ਹੋ ਰਿਹਾ ਤੇ ਦਵਾਈਆਂ ਦੀ ਵੀ ਘਾਟ

---

**Not recorded as ordered by the Chair.

ਹੈ । ਪੰਜਾਬ ਦੀ ਜਨਤਾ ਵਿੱਚ ਇਸ ਭਿਆਨਕ ਬਿਮਾਰੀ ਕਾਰਨ ਹਾਹਾਕਾਰ ਮੱਚੀ ਹੋਈ ਹੈ ਤੇ ਲੋਕਾਂ ਵਿੱਚ ਭਾਰੀ ਘਬਰਾਹਟ ਤੇ ਬੇਚੈਨੀ ਪਾਈ ਜਾ ਰਹੀ ਹੈ । ਸਰਕਾਰ ਢੁੱਕਵੇਂ ਤੇ ਅਸਰਦਾਰ ਪ੍ਰਬੰਧ ਕਰਨ ਵਿੱਚ ਬੁਰੀ ਤਰ੍ਹਾਂ ਅਸਫਲ ਹੋ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ ।

**ਜਨ ਸਿਹਤ ਦੇ ਰਾਜ ਮੰਤਰੀ** (ਸਰਦਾਰ ਜਸਜੀਤ ਸਿੰਘ) : ਸਰ, ਇਹ ਧਿਆਨ ਦਿਵਾਊ ਮਤਾ ਮੇਰੇ ਕੋਲ ਆ ਗਿਆ ਹੈ । ਵੈਸੇ ਇਹ ਮੇਰੇ ਨਾਲ ਸਬੰਧਤ ਨਹੀਂ ਹੈ ਕਿਉਂਕਿ ਪਿੰਡਾਂ ਵਿੱਚ ਕੋਈ ਅਜਿਹਾ ਕੇਸ ਡੀਟੈਕਟ ਨਹੀਂ ਹੋਇਆ । ਮੇਰਾ ਖਿਆਲ ਹੈ ਕਿ ਇਹ ਹੈਲਥ ਡਿਪਾਰਟਮੈਂਟ ਜਾਂ ਲੋਕਲ ਬਾਡੀ ਡਿਪਾਰਟਮੈਂਟ ਨਾਲ ਸਬੰਧਤ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ ਹੈਲਥ ਮਨਿਸਟਰ ਸਾਹਿਬ ਜਵਾਬ ਦੇਣ ।

**Health & Family Welfare Minister** (Shri Romesh Chander Dogra) : Sir, Gastroenteritis/diarrhoea cases occurred in Jaito town of Faridkot district in the middle of the month of May this year. In the meeting of the Civil Surgeons on 18-5-2004 all the Civil Surgeons were instructed to be careful, vigilant and alert and to respond to the reporting of any such cases immediately. State level meeting was taken with the Department of Local Govt. for taking preventive steps for the spread of disease and for further strengthening the curative/treatment aspect of the patients coming to the hospitals. Gastroenteritis/diarrhoea cases were also reported in some other districts of the state like Ferozepur, Bathinda, Hoshiarpur and Jalandhar etc. Another meeting was held at the level of Principal Secretary, Local Govt. to review the situation and to take further steps for prevention and control of the disease. Chlorine tablets were distributed free of cost in the affected areas. Rapid response teams consisting of specialist doctors were activated which immediately visited areas from where such cases were reported. Awareness campaign was undertaken for educating the people for using only boiled drinking water and not to use cut fruits, over-ripe fruits and uncovered eatables etc. Sale of cut fruits, over-ripe fruits etc. was banned and the District Health Authorities are taking regular rounds of the affected towns to ensure that no cut fruits, over-ripe fruits and uncovered eatables were sold in the market. An advertisement was also given in the newspapers twice creating awareness among general public regarding precautions to be taken for prevention of the disease. Sufficient medicines for diarrhoea/Gastroenteritis are available in the hospitals. Civil Surgeons have also been authorized to purchase such medicines locally to ensure that there was no shortage of such medicines at any stage. Medicines are being supplied free of cost to the patients admitted in Govt. hospitals and their treatment has also been ordered to be given free. To further ensure that there is no shortage of medicines, additional funds of Rs. 27 lakh have been made available to the Civil Surgeons for purchase of medicines for Gastroenteritis/diarrhoea only. Out of

[Health & Family Welfare Minister]

this Rs. 2 lakh each have been allocated to the Civil Surgeons of bigger districts and Rs. 1 lakh each to the Civil Surgeons of small districts. The system of daily monitoring of diarrhoea/Gastroenteritis situation in the State is functioning at the State level. Daily reports about diarrhoea situation area obtained from the Civil Surgeons. Control rooms have been set up in the offices of Civil Surgeons for this purpose. Deputy Commissioners of the affected districts have also been coordinating with the concerned departments in the districts for prevention and control of the disease.

Mostly, Gastroenteritis/diarrhoea cases have been reported from the urban towns and peripheral areas of the towns in the State. Steps were taken to strengthen the system so that clean and potable drinking water is supplied in the urban areas as the Gastroenteritis/diarrhoea cases occurred because of contaminated water. Instructions were issued by the Department of Local Bodies to ensure adequate chlorination of drinking water and to ensure super chlorination in the affected areas. Instructions have also been issued that alternative water supply will be made available to the inhabitants of the affected areas. Special campaign was ordered to be launched by the Department of Local Government in all the municipal areas to identify the leakage and mixing of sewer and water supply lines and to take immediate corrective steps. The Department of Local Govt. has further issued instructions that new water supply connections shall be provided in the presence of a technical officer not below the rank of Junior Engineer. Similarly all patients coming to the hospitals for outdoor treatment are also being given proper and free treatment. The indoor patients which are admitted in the hospitals are being paid full attention for their treatment which is free. It is unfortunate that a few deaths have taken place because of Gastroenteritis/diarrohoea but the number of concerned deaths due to this disease is only 4 and another 5 patients are suspected to have died of this disease. The number of patients admitted in all the Govt. Hospitals through out the State is only 112 as on 14-6-2004 and the Pvt. Hospital figure is 54. The State Govt. is very serious and concerned about the prevention and control of this disease. I personally visited the Distts. of Jalandhar and Hoshiarpur. The Secretary Health & Family Welfare have visited Ferozepur, Faridkot ,Jalandhar and Hoshiarpur alongwith other senior officers of the Deptt. Director Health Services visited the Distts. of Jalandhar and Ropar. In addition, teams of Senior Medical Professionals from the State Head Quarters were also sent to some Distts. The disease at present is fully under control and the Govt. is sparing no efforts in this regard.

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਬੜਾ ਲੰਮਾ-ਚੌੜਾ ਜਵਾਬ ਦਿੱਤਾ ਹੈ । ਪਰ ਬੜਾ ਅਫਸੋਸ ਹੈ ਕਿ ਉਨ੍ਹਾਂ ਨੇ ਇਹ ਜੋ ਸਾਰਾ ਬਿਆਨ ਦਿੱਤਾ ਹੈ ਜਾਂ ਜੋ ਕੁਝ ਕੀਤਾ ਹੈ, ਉਹ ਲੋਕਾਂ ਦੇ ਮਰਨ ਤੋਂ ਬਾਅਦ ਹੀ ਕੀਤਾ ਹੈ । ਇਹ ਸਰਕਾਰ ਸੁੱਤੀ ਪਈ ਜਾਗੀ ਹੈ । ਜਾਗੀ ਉਦੋਂ ਜਦੋਂ ਲੋਕ ਮਰਨ ਲਗ ਪਏ । ਮੈਂ ਸਵਾਲ ਇਹ ਪੁੱਛਣਾ ਚਾਹੁੰਦਾ ਹਾਂ ਮੁੱਖ ਮੰਤਰੀ ਸਾਹਿਬ, ਨੂੰ ਕਿ ਹੈਲਥ ਮਨਿਸਟਰ ਅਤੇ ਹੈਲਥ ਡਿਪਾਰਟਮੈਂਟ ਨੇ ਇਸ ਭਿਆਨਕ ਬਿਮਾਰੀ, ਜਿਹੜੀ ਕਿ ਪਿਛਲੇ ਸਾਲ ਵੀ ਫੈਲੀ ਸੀ ਅਤੇ ਇਸ ਸਾਲ ਵੀ ਫੈਲੀ ਹੈ ਅਤੇ ਕੀਮਤੀ ਜਾਨਾਂ

ਚਲੀਆਂ ਗਈਆਂ ਹਨ, ਇਸ ਦੀ ਜ਼ਿੰਮੇਵਾਰੀ ਸੰਬਧੀ ਹੈਲਥ ਡਿਪਾਰਟਮੈਂਟ ਜਾਂ ਮਨਿਸਟਰ ਸਾਹਿਬ ਤੇ ਕੋਈ ਐਕਸ਼ਨ ਲੈਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਕ ਗੱਲ ਮੈਂ ਪਹਿਲਾਂ ਐਨਸ਼ਿਓਰ ਕਰ ਦਿਆਂ ਕਿ ਪਹਿਲੇ ਦਿਨ ਤੋਂ ਹੀ ਸਾਡੇ ਹੈਲਥ ਮਨਿਸਟਰ ਨੇ ਇਸ ਇਸ਼ੂ ਦੀ ਅਹਿਮੀਅਤ ਨੂੰ ਸਮਝਦੇ ਹੋਏ ਇਸ ਨੂੰ ਹੈਂਡਲ ਕੀਤਾ ਹੈ । ਜਿਥੇ ਇਸ ਵਿਚ ਪਾਣੀ ਦਾ ਮਹਿਕਮਾ ਇਨਵਾਲਵ ਹੋਇਆ ਹੈ, ਉਥੇ ਡਿਪਟੀ ਕਮਿਸ਼ਨਰ ਵੀ ਇਨਵਾਲਵ ਹੋਏ ਹਨ ਅਤੇ ਟੋਟਲ ਪੰਜਾਬ ਸਰਕਾਰ ਇਨਵਾਲਵ ਹੋਈ ਹੈ ਅਤੇ ਇਸ ਬਿਮਾਰੀ ਨੂੰ ਸਪਰੈਡ ਹੋਣ ਤੋਂ ਬਚਾਉਣ ਲਈ ਕਈ ਕਦਮ ਚੁੱਕੇ ਗਏ ਹਨ । ਕੱਟੇ ਹੋਏ ਫਲਾਂ ਨੂੰ ਵੇਚਣ ਤੇ ਰੋਕ ਲਗਾਈ ਗਈ ਹੈ, ਮਠਿਆਈ ਨੂੰ ਢੱਕ ਕੇ ਵੇਚਣ ਦੇ ਆਦੇਸ਼ ਦਿੱਤੇ ਗਏ ਹਨ, ਬੰਦੇ ਫੜੇ ਗਏ ਹਨ ਅਤੇ ਪੂਰਾ ਐਕਸ਼ਨ ਲਿਆ ਗਿਆ ਹੈ । ਸਾਡੇ ਹੈਲਥ ਮਨਿਸਟਰ ਨੇ ਕੁਝ ਨਹੀਂ ਕੀਤਾ, ਇਹ ਸਭ ਫਜ਼ੂਲ ਗੱਲਾਂ ਹਨ । ਟੋਟਲ ਸਾਡਾ ਧਿਆਨ ਇਸ ਇਸ਼ੂ ਉਤੇ ਹੈ ਅਤੇ ਇਹ ਬਿਮਾਰੀ ਕੁਝ ਹੱਦ ਤੱਕ ਕੰਟਰੋਲ ਵਿਚ ਆ ਗਈ ਹੈ ।

**ਕੈਪਟਨ ਕੰਵਲਜੀਤ ਸਿੰਘ :** ਸਪਲੀਮੈਂਟਰੀ ਸਰ,

**Mr. Speaker :** According to Rules, ਇਕ ਸਪਲੀਮੈਂਟਰੀ ਹੋਵੇਗੀ । ਹੁਣ ਭੂੰਦੜ ਸਾਹਿਬ ਸਪਲੀਮੈਂਟਰੀ ਕਰਨਗੇ । ਰੂਲਾਂ ਦੇ ਮੁਤਾਬਿਕ ਕੇਵਲ ਇਕ ਕੁਐਸਚਨ ਹੀ ਕੀਤਾ ਜਾ ਸਕਦਾ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਆਪਣੀ ਸਪਲੀਮੈਂਟਰੀ ਕਨਸੀਡ ਕਰਦਾ ਹਾਂ ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਇਹ ਜੋ ਕੁਝ ਵੀ ਕੀਤਾ ਗਿਆ ਹੈ, ਉਹ ਮੌਤਾਂ ਹੋਣ ਤੋਂ ਬਾਅਦ ਕੀਤਾ ਗਿਆ ਹੈ । ਕੋਈ ਵੀ ਪ੍ਰੀਵੈਨਟਿਵ ਐਕਸ਼ਨ ਨਹੀਂ ਲਏ ਗਏ ਮੈਂ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਟਾਈਮਜ਼ ਆਫ ਇੰਡੀਆ ਵਿਚ 8 ਜੂਨ, 2004 ਨੂੰ ਇਕ ਖਬਰ ਛਪੀ ਹੈ ਜਿਸ ਵਿਚ ਸੀ. ਐਮ. ਸਾਹਿਬ ਦਾ ਇਹ ਬਿਆਨ ਹੈ : that the Govt. can do 'precious little' to prevent the water born outbreak disease only if it gets a world bank loan to clean the drinking water system. Faced with the crisis the State Health System appears to have crumbled. ਇਸ ਬਿਆਨ ਤੋਂ ਲਗਦਾ ਹੈ ਕਿ ਸਰਕਾਰ ਇਹ ਕੰਮ ਅਮਰੀਕਾ ਵੱਲੋਂ ਪੈਸਾ ਮਿਲਣ ਤੇ ਹੀ ਕਰੇਗੀ ਜੇਕਰ ਪੈਸਾ ਨਹੀਂ ਮਿਲਦਾ ਤਾਂ ਲੋਕ ਮਰਦੇ ਰਹਿਣਗੇ, ਅਸੀਂ ਕੁਝ ਨਹੀ ਕਰ ਸਕਦੇ । ਕੀ ਸਰਕਾਰ ਇਤਨੀ ਹੀ ਲਾਵਾਰਿਸ ਹੋ ਚੁੱਕੀ ਹੈ ?

**Chief Minister :** The Statement must have been made to newspapers, Mr. Speaker. 'Precious little' is not my word, it is the word of the correspondent. The fact of the matter is that to augment the water level supply to both of the urban areas and other areas, the action is being taken by the DC's of the department. For this we need 1600 crores under the World Bank Project. The statement has been picked up from one newspaper. Why not pick up other newspapers ?

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਗੁਰਦੇਵ ਸਿੰਘ ਬਾਦਲ ਜੀ । ਅੱਛਾ, ਤੁਸੀਂ ਆਪਣਾ ਰਾਈਟ ਭੂੰਦੜ ਸਾਹਿਬ ਨੂੰ ਦੇਣਾ ਚਾਹੁੰਦੇ ਹੋ । ਠੀਕ ਹੈ, ਹਾਂ ਜੀ ਭੂੰਦੜ ਸਾਹਿਬ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਗੱਲ ਤਾਂ ਬੜੀ ਅਹਿਮ ਹੈ । ਮੈਂ ਤੁਹਾਡੇ ਰਾਹੀਂ ਸਿਰਫ ਇਹ ਜਾਣਨਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਇਹ ਅਸਮਰਥਤਾ ਪ੍ਰਗਟ ਕੀਤੀ ਹੈ ਕਿ ਸਾਡੇ ਕੋਲ ਫੰਡਜ਼ ਨਹੀਂ ਅਤੇ ਅਗਰ ਮੈਨੂੰ ਕੋਈ ਫੰਡਜ਼ ਪ੍ਰੋਵਾਈਡ ਕਰੇਗਾ ਤਾਂ ਅਸੀਂ ਕੁਝ ਕਰਾਂਗੇ । ਸਪੀਕਰ ਸਾਹਿਬ, ਇਹ ਕਿਸੇ ਦੀ ਡਿਊਟੀ ਨਹੀਂ ਹੁੰਦੀ, ਇਹ ਤਾਂ ਸਰਕਾਰਾਂ ਦੀ ਡਿਊਟੀ ਹੁੰਦੀ ਹੈ । ਇਹ ਜਿਹੜੀ ਤੁਸੀਂ ਸੀ. ਐਮ. ਸਾਹਿਬ ਸਟੇਟਮੈਂਟ ਦਿੱਤੀ ਹੈ, ਮੈਨੂੰ ਇਹ ਨਹੀਂ ਪਤਾ ਕਿ ਕਿਸ ਕਨਟੈਕਸਟ ਵਿੱਚ ਦਿੱਤੀ ਹੈ । ਲੇਕਿਨ, ਸਪੀਕਰ ਸਾਹਿਬ, ਇਹ ਤਾਂ ਸਰਕਾਰ ਦੀ ਜ਼ਿੰਮੇਂਵਾਰੀ ਹੁੰਦੀ ਹੈ ਅਤੇ ਸਰਕਾਰ ਨੂੰ ਆਪਣੀ ਜ਼ਿੰਮੇਂਵਾਰੀ ਤੋਂ ਨਹੀਂ ਭੱਜਣਾ ਚਾਹੀਦਾ। ਸਪੀਕਰ ਸਾਹਿਬ, ਇਹ ਬੀਮਾਰੀ ਪਾਣੀ ਦੇ ਖਰਾਬ ਹੋਣ ਦੀ ਵਜ੍ਹਾ ਕਰਕੇ ਜਾਂ ਹਸਪਤਾਲਾਂ ਵਿੱਚ ਦਵਾਈਆਂ ਦੀ ਘਾਟ ਕਰਕੇ ਫੈਲ ਰਹੀ ਹੈ । ਪਰ ਇਸ ਦੇ ਨਾਲ ਪੰਜਾਬ ਵਿੱਚ ਬਹੁਤ ਨੁਕਸਾਨ ਹੋ ਰਿਹਾ ਹੈ । ਇਸ ਤੋਂ ਇਲਾਵਾ ਸ਼ਪੀਕਰ ਸਾਹਿਬ, ਪੰਜਾਬ ਦੇ ਦਰਿਆਵਾਂ ਦਾ ਪਾਣੀ ਵੀ ਗੰਦਾ ਹੋ ਚੁੱਕਾ ਹੈ ਅਤੇ ਪੰਜਾਬ ਵਿੱਚ ਜਿਹੜਾ ਪੀਣ ਵਾਲਾ ਪਾਣੀ ਹੈ ਅਤੇ ਜਿਸਦੇ ਲਈ ਪੰਜਾਬ ਪਹਿਲਾਂ ਨੰਬਰ ਇਕ ਤੇ ਹੁੰਦਾ ਸੀ, ਅੱਜ ਪੰਜਾਬ ਦਾ ਪੀਣ ਵਾਲਾ ਪਾਣੀ ਗੰਦਾ ਹੋ ਗਿਆ ਹੈ । ਤੁਸੀਂ ਇਸ ਸਬੰਧੀ ਕੀ ਸਟੈਪ ਲੈ ਰਹੇ ਹੋ ਤਾਂ ਕਿ ਇਹ ਬੀਮਾਰੀ ਮੁੜ ਕੇ ਨਾ ਹੋਵੇ ?

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਤਾਂ ਆਪਾਂ ਸਾਰੇ ਹੀ ਜਾਣਦੇ ਹਾਂ । How this disease is spread by infection. It is carried by flies ਕੁਐਸਚਨ ਇਹ ਹੈ ਕਿ ਜਿਹੜੇ ਐਵਨਿਊਜ਼ ਹਨ, ਜਿਸ ਦੇ ਰਾਹੀਂ ਇਹ ਸਪਰੈਡ ਹੁੰਦੀ ਹੈ । ਗੰਦਾ ਪਾਣੀ ਹੋਵੇ ਜਾਂ ਗੰਦੀਆਂ ਖਾਣ ਵਾਲੀਆਂ ਚੀਜ਼ਾਂ ਹੋਣ, ਇਸ ਸਬੰਧ ਵਿੱਚ ਅਸੀਂ ਆਰਡਰ ਦੇ ਕੇ ਪ੍ਰੋਟੈਕਸ਼ਨ ਕਰ ਸਕਦੇ ਹਾਂ । ਜਿੱਥੇ ਖਾਣ ਦਾ ਸਮਾਨ ਹੈ ਉੱਥੇ ਤਾਂ ਸਾਡਾ ਪ੍ਰਬੰਧ ਹੈ ਅਸੀਂ ਹੈਲਥ ਵਿਭਾਗ ਦੇ ਅਧਿਕਾਰੀਆਂ ਨੂੰ ਆਰਡਰ ਦੇ ਦਿੱਤੇ ਹਨ । ਜਿੱਥੋਂ ਤੱਕ ਹੋਲ-ਸੇਲ ਵਿੱਚ ਪਾਣੀ ਦੇ ਪਾਈਪਾਂ ਨੂੰ ਚੇਂਜ ਕਰਨ ਦਾ ਸਬੰਧ ਹੈ ਜਾਂ ਵਾਟਰ ਔਗਮੈਂਟੇਸ਼ਨ ਸਕੀਮ ਹੈ ਇਸ ਦੇ ਬਾਰੇ ਪਹਿਲਾਂ ਹੀ ਕਿਹਾ ਹੈ ਕਿ it is not the case of emergent basis. Large scale handling has to be done with large scale money only. Funds are not being received from the Govt. of India. For multilateral funding we are in the process and hopefully we will be able to get that money. We are not abrogating from the responsibility. The deptt. of Health has got the medicines. They have got the Doctors and have got the equipments. We are handling it properly to the best of our ability. Moreover, it has been curtailed. Things are improving and we have to be cautious. ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਕਿ ਜਿਸ ਤਰੀਕੇ ਨਾਲ ਇਹ ਗੱਲ ਫੈਲ ਰਹੀ ਸੀ ਉਸ ਤੇ ਬਲਾਕ ਲਾਇਆ ਪਰੰਤੂ ਮੌਸਮ ਹੀ ਅਜਿਹਾ ਹੈ ਕਿ ਹੁਣ ਜੂਨ ਆ ਗਿਆ, ਜੁਲਾਈ ਆ ਗਈ, ਹਾਲੇ ਅਗਸਤ ਆਉਣਾ ਹੈ । ਇਹ ਤਿੰਨ ਮਹੀਨੇ ਇਸ ਤਰ੍ਹਾਂ ਦੇ ਹਨ ਕਿ ਸਾਨੂੰ ਕਾਸ਼ੀਅਸ ਰਹਿਣਾ ਪਵੇਗਾ ਅਤੇ ਸਾਡੇ ਜਿਹੜੇ ਸਾਰੇ ਸਬੰਧਤ ਮਹਿਕਮੇ ਹਨ, ਉਹ ਇਸ ਨੂੰ ਵਾਰ-ਫੁਟਿੰਗ ਤੇ ਲੈਣਗੇ ।

---

## PRESENTATION OF THE FIRST REPORT OF THE BUSINESS ADVISORY COMMITTEE

**Mr. Speaker :** I present to the House the First Report of the Business Advisory Committee which is as under :--

After some discussion, the Committee recommended that the following business be transacted at the sitting of the Vidhan Sabha from the 15th June, 2004 to 25th June, 2004 :--

| | |
|---|---|
| Tuesday, the 15th June, 2004 10.00 AM | (i) Discussion on Official Resolution regarding sharing/distribution of Ravi Beas water and construction of S.Y.L. Canal. (Two Hours)<br>(ii) Discussion on the Governor's Address. |
| Wednesday, the 16th June, 2004 | Holiday. |
| Thursday, the 17th June, 2004 2.00 PM | Non-official Business |
| Friday, the 18th June, 2004 10.00 AM | Resumption of discussion on Governor's Address |
| Saturday, the 19th June, 2004 10.00 AM | Resumption of discussion on Governor's Address (To be concluded) |
| Sunday, 20th June, 2004 | Holiday |
| Monday, the 21st June, 2004 10.00 AM | Presentation of Budget Estimates for the Year 2004-2005 |
| Tuesday, the 22nd June, 2004 10.00 AM | Non-official Business. |
| Wednesday, the 23rd June, 2004 10.00 | General Discussion on Budget Estimates for the Year 2004-2005. |
| Thursday,, the 24th June, 2004 10.00 AM (Morning Sitting) | Resumption of Discussion on Budget Estimates for the year 2004-2005. |
| Thursday, the 24th June, 2004 3.00 PM (Afternoon Sitting) | Resumption of Discussion on Budget Estimates for the year 2004-2005. (To be concluded) |

[Mr. Speaker]

| | |
|---|---|
| Friday, the 25th June, 2004 10.00 AM | (i) Discussion and Voting on Demands for Grants in respect of Irrigation & Power, Home and Education for the year 2004-2005.<br><br>Guillotine will be applied in respect of remaining Demands for Grants.<br><br>(ii) Appropriation Bill in respect of Budget Estimates for the year 2004-2005.<br><br>(iii) Legislative Business, if any.<br><br>(iv) Motion under Rule 16 regarding adjournment of the House *sine-die*. |

If any rule/rules of the Rules of Procedure and Conduct of Business in the Punjab Vidhan Sabha (Punjab Legislative Assembly is/are inconsistent with the above recommendations, that/those rule/rules shall stand suspended to that extent.

**Minister for PWD (B&R) & Elections** (Sardar Partap Singh Bajwa) : Sir, I beg to move:--

That this House agree with the recommendations contained in the First Report of the Business Advisory Committee.

**Mr. Speaker** : Motion moved--

That this House agrees with the recommendations contained in the First Report of the Business Advisory Committee.

**Mr. Speaker :** Question is --

That this House agrees with the recommendations contained in the First Report of the Business Advisory Committee.

*The motion was carried unanimously.*

**Mr. Speaker** : Next official Business for two hours. Yes, Chief Minister Sahib.

---

RESOLUTION REG. DISTRIBUTION OF RAVI BEAS WATERS.

**Chief Minister Captain Amrinder Singh :** Mr. Speaker, Sir, I beg to move the following Resolution for the consideration of the House-

**RESOLUTION Reg. URGING THE GOVT. OF PUNJAB TO TAKE ALL POSSIBLE LEGAL AND ADMINISTRATIVE MEASURES TO SAFEGUARD THE STATE'S INTEREST OVER RAVI BEAS WATERS.**

"Punjab is a predominantly agrarian State and 2/3rd of its population depend upon agriculture for their livelihood. The State is not only the sword-arm of India, but it's hardworking farmers have also played a sterling role in providing food security to the country. Even today, the state continues to be the single largest contributor to the central-grain-pool. This could not be possible without adequate and assured availability of water for irrigation.

Unfortunately, so far, the allocation of Ravi-Beas Waters have been effected by ad-hoc decisions and agreements, dictated by prevalent circumstances, rather than by the internationally recognised principles of the riparian/basin states. Besides, in the face of depleting water inflows and increasing requirements of water for irrigation, any inter-basin transfer of waters from the Punjab is bound to be at the cost of existing users, specially the farmers. Nearly 9 lac acres of Punjab land will go dry in such a situation, affecting around 15 lac agricultural families and farm labourers.

Providing water to one set of farmers by depriving the other of its existing uses, is neither going to help, nor serve any national cause. It will, however, severely add to the woes of the Punjab farmers.

THEREFORE, in pursuance of Clause (I) of Article 252 of Constitution of India, this Assembly hereby resolves to take all possible administrative and legal measures to safeguard the State's interest and protect it from the damage likely to be caused as a result of recent order of Hon'ble Supreme Court of India.

Now, therefore, after detailed discussion of various aspects, the Punjab Vidhan Sabha expresses grave concern and anxiety over the matter and resolves to:--

(a) Adopt the resolution, passed in the all party meeting held on 12-6-2004.

(b) Sponsor an all party delegation to meet. His Excellency, the President of India and the Hon'ble Prime Minister of India for suitably conveying to them the sentiments of the House and request them to use their good offices for securing a fair solution to the problem.

(c) Urge the Government of Punjab to take all possible legal and administrative measures to protect the interest of the people of Punjab".

**Mr. Speaker :** Motion moved :-

"Punjab is a predominantly agrarian State and 2/3rd of its population depend upon agriculture for their livelihood. The State is not only the sword-arm of India, but it's hardworking farmers have also played a sterling role in providing food security to the country. Even today, the state continues to be the single largest contributor to the central-grain-pool. This could be possible without adequate and assured availability of water for irrigation.

Unfortunately, so far, the allocation of Ravi-Beas Waters have been effected by ad-hoc decisions and agreements, dictated by prevalent circumstances, rather than by the internationally recognised principles of the riparian/basin states. Besides, in the face of depleting water inflows and increasing requirements of water for irrigation, any inter-basin transfer of waters from the Punjab is bound to be at the cost of existing users, specially the farmers. Nearly 9 lac acres of Punjab land will go dry in such a situation, affecting around 15 lac agricultural families and farm labourers.

Providing water to one set of farmers by depriving the other of its existing uses, is neither going to help, nor serve any national cause. It will, however, severely add to the woes of the Punjab farmers.

THEREFORE, in pursuance of clause (I) of Article 252 of Constitution of India, this Assembly hereby resolves to take all possible administrative and legal measures to safeguard the State's interest and protect it from the damage likely to be caused as a result of recent order of Hon'ble Supreme Court of India.

Now, therefore, after detailed discussion of various aspect, the Punjab Vidhan Sabha expresses grave concern and anxiety over the matter and resolves to:--

(a) Adopt the resolution, passed in the all party meeting held on 12-6-2004.

(b) Sponsor an all party delegation to meet. His Excellency, the President of India and the Hon'ble Prime Minister of India for suitably conveying to them the sentiments of the House and request them to use their good offices for securing a fair solution to the problem.

(c) Urge the Government of Punjab to take all possible legal and administrative measures to protect the interest of the people of Punjab".

**Mr. Speaker :** Time for discussion is two hours i.e. upto 1.30 P.M. Yes, Mr. Badal.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਬੇਨਤੀ ਹੈ ਕਿ ਬੇਸ਼ਕ ਇਹ ਪਹਿਲਾਂ ਵੀ ਆ ਗਿਆ ਹੈ ਲੇਕਿਨ ਕਿਉਂਕਿ ਅਹਿਮ ਗੱਲ ਹੈ, ਇਸ ਦੇ ਅਖੀਰ ਵਿਚ ਜਿੱਥੇ ਲਿਖਿਆ ਹੈ "Therefore, in pursuance of clause (1) of Article 252 of Constitution of India, this Assembly hereby resolves to take all possible administrative and legal measures to safeguard the State's interest and protect it from the damage likely to be caused as a result of recent order of Hon'ble Supreme Court of India." ਇਸ ਵਿਚ ਇਹ ਐਡ ਕਰ ਲੈਣਾ ਕਿ " Keeping in view the internationally accepted principles of riparian rights" ਕਿਉਂਕਿ ਡਿਸਕਸ਼ਨ ਹੋਈ ਹੈ ।

**ਸ਼੍ਰੀ ਸਪੀਕਰ :** ਬਾਦਲ ਸਾਹਿਬ, ਤੁਸੀਂ ਮੋਸ਼ਨ ਮੂਵ ਕਰ ਲਵੋ ।

**Sardar Parkash Singh Badal :** Sir, I beg to move --

That the words "keeping in view the internationally accepted principles of riparian rights" be added in the para 4 of the Resolution and the para be read as under :--

Therefore, in pursuance of Clause (I) of Article 252 of Constitution of India, this Assembly hereby resolves to take all possible administrative and legal measures to safeguard the State's interest keeping in view the internationally accepted principles of riparian rights and protect it from the damage likely to be caused as a result of recent order of Hon'ble Supreme Court of India.

**Mr. Speaker :** Motion moved --

That the words "keeping in view the internationally accepted principles of riparian rights" be added in para 4 of the Resolution and the para be read as under:--

Therefore, in pursuance of Clause (I) of Article 252 of Constitution of India, this Assembly hereby resolves to take all possible administrative and legal measures to safeguard the State interest keeping in view the internationally accepted principles of riparian rights and protect it from the damage likely to be caused as a result of recent order of Hon'ble Supreme Court of India.

**Chief Minister :** No problem, ਮੈਂ ਪਹਿਲਾਂ ਸਪੀਚ ਵਿਚ ਵੀ ਕਿਹਾ ਹੈ । ਡਿਸਕਸ਼ਨ ਤੋਂ ਬਾਅਦ ਐਡ ਕਰ ਲਵਾਂਗੇ ।

**ਮਾਨਯੋਗ ਸਪੀਕਰ :** ਕੀ ਸੀ. ਐਮ. ਸਾਹਿਬ, ਤੁਸੀਂ ਬੋਲਣਾ ਚਾਹੋਗੇ ?

**Chief Minister (Captain Amarinder Singh) :** Mr. Speaker, Sir I rise to make a statement on the vexed issue of the sharing/distribution of the Ravi-Beas Waters. It is not only an emotive issue, but also has a very strong bearing on the life and livelihood of 1.5 million farmers and farm workers, whose nine lac acres of land is in the danger of turning barren, in the event of an inter-basin transfer of water from the Punjab to other States. The fact that the Hon'ble Speaker decided to suspend the business of the House, today, to facilitate a discussion on the issue is both, a measure of the importance of the matter and the anxiety and concern it has caused to all sections of the House, cutting across party-lines. I am also very happy to share with the Hon'ble Members that in an all party meeting held on the 12th of June, 2004, all parties, sinking their political differences, expressed complete solidarity with this cause. It is in deference to this consensus, running across the political spectrum, that today's resolution is being moved in this august House.

Sir, I would first like to touch upon the history of this issue, whose genesis lies in the decision taken on 29-1-1955 in an inter-state conference for allocating the Ravi-Beas Waters, in anticipation of signing of the Indus Water Treaty between India and Pakistan. This was followed by an order by the Government of India Under Section 78 of the Punjab Re-organisation Act, 1966; an agreement signed between different States in the presence of the then Prime Minister on 31-12-1981 ; the Punjab Settlement (Popularly known as Rajiv-Longowal Accord) signed on 24-7-1985: the constitution of the Ravi-Beas Waters Tribunal (Eradi Tribunal) by inserting section 14 in the Inter-State River Water Disputes Act, 1956 ; The Interim report by the Eradi Tribunal submitted on 30-1-1987 ; Haryana's Suit No. 6 of 1996 and Punjab's Suit No. 1 of 2003, culminating in the dismissal of this Suit on 4-6-2004, being not maintainable. These events, howsoever unpalatable, cannot be lost sight of, while charting out a future course of action for resolving this problem.

Sir, government, from time to time, has been taking various measures for safeguarding the interest of the people of the State and the present Government is also fully committed to do so, while remaining within the constitutional and legal framework of the country and, at the same time, without endangering the hard-earned peace of the State.

Sir, with the Supreme Court's order dated 15-1-2002, decreeing Haryana's suit of 1996 and directing the Government of Punjab to construct the Sutlej Yamuna Link (SYL) Canal within one year, failing which directing the Union Government to do so, the Government of Punjab was placed in a no-win situation. Against such heavy odds and after consulting leading legal experts, the State Government filed a suit under article 131 of the Constitution in the Supreme Court of India, praying for discharging the State Government from the obligation of implementing its judgement and decree dated 15-1-2002. On a preliminary objection by Haryana, the Supreme Court, vide it's order dated 4-6-2004, upheld Haryana's objection and dismissed Punjab's Suit, being not maintainable. Thus, on 4-6-2004, the Government of Punjab was no worse of than what it was on 15-1-2002.

Simultaneously, the State Government made a complaint on 13-1-2003 under section 3 of the Inter State Water Disputes Act, 1956, in view of the changed ground realities and the interim Report of the Eradi Tribunal having been overtaken by events, which is still pending. Immediately, the day the Eradi Tribunal resumed its hearing on 31-1-2004, the State Government filed an application challenging its reconstitution, which was rejected against which, a Civil Writ Petition (CWP) was filed in the High Court of Delhi, which is still pending.

Mr. Speaker, in certain quarters doubts have been expressed about the Government's wisdom in seeking the constitution of a new Tribunal and its inability to challenge the vires of Section 78 of the Punjab Re-organistation Act, 1966 and Section 14 of the Inter-State Water Disputes Act, 1956. In this connection, I would like to inform the Hon'ble Members that the plaint for constituting a new Tribunal was made after seeking advice of our Legal Team, whose opinion was that in view of the provisions of Section 2 (c) (ii), read with Section 3 of the Inter-State Water Disputes Act, 1956, and the developments that have taken place so far on this issue, a plaint seeking constitution of a new Tribunal offers a fair chance of seeking a just adjudication into the allocation of Ravi-Beas Waters. Besides, the following material changes that have taken place since the constitution of the Ravi-Beas Tribunal can be taken cognisance of and adjudicated upon only by a new Tribunal :--

1. Reduction in the availability of Ravi-Beas Waters from 17.17 MAF to 14.37 MAF

2. Allocation of 4.65 MAF Yamuna Waters to Haryana under the May, 1994 agreement, signed between the Yamuna basin States.

3. Availability of additional water (minimum 1.62 MAF) to Haryana from Sarda-Yamuna-Link.

4. Yamuna basin becoming marginally surplus basin, while Ravi-Beas is a deficit basin.

In so far as challenging the vires of Section 78 of the Punjab Re-organisation Act, 1966, and Section 14 of the Inter-State Water Disputes Act, 1956, are concerned, the same were, inter-alia challenged by the Government in its suit under Article 131 filed in the Supreme Court of India, as also in reply to the Haryana's Suit of 1996.

Sir, I will be failing in my duty if I do not apprise the Hon'ble Members of the precise implications of the judgement dated 4-6-2004 of the Supreme Court of India. While dismissing Punjab's Suit No.1/2003, being not maintainable, the Hon'ble Court also allowed Haryana's execution application

[Chief Minister]
and further directed that:--

(a) The Union of India is to mobilize a Central agency to take control of the canal works from Punjab within a month from today.

(b) Punjab must hand over the works to the Central Agency within 2 (Two) weeks thereafter.

(c) An empowered committee should be set up to coordinate and facilitate the early implementation of the decree within 4 (four) weeks from today. Representatives of the States of Haryana and Punjab Should be included in the Committee.

(d) The construction of the remaining portion of the canal including the survey, preparation of detailed estimates and other preparatory works such as repair, desilting, clearance of vegetation etc. are to be executed and completed by the Central Agency within such time as the High Powered Committee will determine.

(e) The Central and the Punjab Government should provide adequate security for the staff of the Central Agency so designated.

No doubt, the onus of implementing the Hon'ble Supreme Court's above order is heavily cast on the Union Government. However, on nomination of a Central Agency for the construction of the SYL Canal, the Government of Punjab, as per directions of the Hon'ble Supreme Court of India, is required to handover the works to the agency so nominated, as also to make necessary security arrangement, alongwith the Government of India for the employees and the workers of the nominated agency. Besides, the Hon'ble Court has also directed that an Empowered Committee may be constituted, with representation from Punjab and Haryana.

Mr. Speaker, the Government of Punjab is fully conscious of the consequences of the inter-basin transfer of waters on the farmers of Punjab and is committed to take all possible legal and administrative measures to save the farmers from this loss. After obtaining an opinion from our Legal Team, the State Government will seek further legal recourse such as filing a review/curative petition.

Sir, I would also like to inform the Hon'ble Members of the House that I have met the Prime Minister, Law Minister and the Water Resources Minister on this subject and have brought to the their notice the fact, that so far, the allocation of Ravi-Beas Waters has been effected by ad-hoc decisions and agreements, dictated by the prevalent circumstances and exigencies, rather than by the internationally recognised principles of the riparian/basin states and have requested them in this light to use their good offices for doing justice to the people of Punjab. In turn, they have assured me of a fare solution of the matter.

In conclusion, Sir, I appeal to the Hon'ble Members of this august House, cutting across party-lines, to uphold the consensus arrived on this matter in the all party meeting and would strongly commend to this august House to discuss and pass the resolution separately tabled.

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਸਦਨ ਦੇ ਸਾਹਮਣੇ ਇਕ ਅਹਿਮ ਰੈਜ਼ੋਲਿਊਸ਼ਨ ਲਿਆਂਦਾ ਹੈ । ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਖੇਤੀਬਾੜੀ ਪੰਜਾਬ ਦਾ ਹੀ ਨਹੀਂ ਬਲਕਿ ਦੇਸ਼ ਦਾ ਮੁੱਖ ਧੰਦਾ ਹੈ ਔਰ ਖੇਤੀਬਾੜੀ ਜਿਹੜੀ ਹੈ ਉਹ ਪਾਣੀ ਤੇ ਨਿਰਭਰ ਹੈ । ਸਾਡੇ ਨਾਲੋਂ ਗਵਾਂਢੀ ਸਟੇਟਾਂ ਕੋਲ ਰਾਜਸਥਾਨ ਕੋਲ ਜ਼ਮੀਨ ਬੜੀ ਜ਼ਰਖੇਜ਼ ਹੈ, ਉਪਜਾਊ ਹੈ । ਪਰ ਬਦਕਿਸਮਤੀ ਨਾਲ ਉਥੇ ਪਾਣੀ ਨਹੀਂ ਹੈ । ਜਿਸ ਦੇ ਕਾਰਨ ਉਹ ਆਪਣੇ ਜਾਨਵਰ ਲੈ ਕੇ, ਪਰਿਵਾਰਾਂ ਨੂੰ ਲੈ ਕੇ ਦਰ-ਬ-ਦਰ ਠੋਕਰਾਂ ਖਾਂਦੇ ਹਨ । ਪੰਜਾਬ ਦੀ ਇਕ ਹੀ ਖੁਸ਼ਕਿਸਮਤੀ ਹੈ ਕਿ ਸਾਡੇ ਕੋਲ ਦਰਿਆਵਾਂ ਦਾ ਪਾਣੀ ਹੈ । ਇਹ ਕਿਸੇ ਸਰਕਾਰ ਨੇ ਨਹੀਂ ਦਿੱਤਾ, ਇਹ ਸਾਨੂੰ ਕੁਦਰਤ ਨੇ ਦਿੱਤਾ ਹੈ ਔਰ ਇਸ ਦਾ ਨਾਂ ਵੀ ਪੰਜ ਆਬ ਹੈ । ਪੰਜ ਦਰਿਆਵਾਂ ਕਰਕੇ ਇਸ ਦਾ ਨਾਂ ਪੰਜਾਬ ਰੱਖਿਆ । ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ :

ਪਵਣੁ ਗੁਰੂ ਪਾਣੀ ਪਿਤਾ

ਪਾਣੀ ਸਾਨੂੰ ਪਿਤਾ ਸਮਾਨ ਹੈ ਔਰ ਇਸ ਦੀ ਬਹੁਤ ਮਹੱਤਤਾ ਹੈ । ਜਿਸ ਤਰ੍ਹਾਂ ਦੇ ਮਨਸੂਬੇ ਹਨ ਜੇਕਰ ਉਹ ਕਿਤੇ ਪੂਰੇ ਹੋ ਗਏ ਤਾਂ ਪੰਜਾਬ ਦੀ ਹਾਲਤ ਰਾਜਸਥਾਨ ਨਾਲੋਂ ਵੀ ਖਰਾਬ ਹੋ ਜਾਵੇਗੀ । ਅਸੀਂ, ਸਪੀਕਰ ਸਾਹਿਬ, ਇਸ ਦਾ ਹੱਲ ਚਾਹੁੰਦੇ ਹਾਂ । ਇਸ ਵਾਸਤੇ ਆਲ ਪਾਰਟੀ ਮੀਟਿੰਗ ਸੱਦੀ ਗਈ । ਉਸ ਵਿਚ ਰੈਜ਼ੋਲਿਊਸ਼ਨ ਤਿਆਰ ਕੀਤਾ ਗਿਆ । ਮੈਂ ਇਹ ਜ਼ਰੂਰੀ ਸਮਝਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦਾ, ਬੀ.ਜੇ.ਪੀ. ਦਾ ਜੋ ਵਿਊ ਪੁਆਇੰਟ ਹੈ ਉਹ ਸਦਨ ਵਿਚ ਜ਼ਰੂਰ ਰੱਖਿਆ ਜਾਵੇ । ਸਪੀਕਰ ਸਾਹਿਬ, ਹਿੰਦੁਸਤਾਨ, ਪਾਕਿਸਤਾਨ ਬਣਨ ਤੋਂ ਪਹਿਲਾਂ ਛੇ ਦਰਿਆ ਸਨ ਇਸ ਜੁਆਇੰਟ ਪੰਜਾਬ ਕੋਲ । ਸਤਲੁਜ, ਬਿਆਸ, ਰਾਵੀ, ਚਨਾਬ, ਜਿਹਲਮ ਤੇ ਸਿੰਧ ਉਦੋਂ ਇਹ ਸਵਾਲ ਉਠਿਆ ਕਿ ਇਸ ਦੀ ਵੰਡ ਕਿਵੇਂ ਹੋਵੇ ? ਇਹ ਮਾਮਲਾ ਸੁਲਝਾਉਣ ਵਾਸਤੇ ਵਰਲਡ ਬੈਂਕ ਨੂੰ ਕਿਹਾ ਗਿਆ । ਵਰਲਡ ਬੈਂਕ ਨੇ ਤਿੰਨ ਦਰਿਆ ਸਤਲੁਜ, ਬਿਆਸ, ਰਾਵੀ ਇਹ ਇਸ ਪੰਜਾਬ ਨੂੰ ਦੇ ਦਿਤੇ ਜਿਸ ਦਾ ਸੋਲ ਓਨਰ ਪੰਜਾਬ ਸੀ ਤੇ ਦੂਜੇ ਦਰਿਆ ਪਾਕਿਸਤਾਨ ਨੂੰ ਦੇ ਦਿੱਤੇ । ਇਹ ਜਿਹੜਾ ਪਾਣੀ ਹੈ ਜਿਸ ਦਾ ਜ਼ਿਕਰ ਆਇਆ ਉਸ ਵੇਲੇ 1 ਕਰੋੜ 58 ਲੱਖ ਏਕੜ ਫੀਟ ਸੀ ਰਾਵੀ ਤੇ ਬਿਆਸ ਦਾ ਜਿਹੜਾ ਕਿ ਵੰਡਣਾ ਸੀ । ਸਪੀਕਰ ਸਾਹਿਬ, ਅਸਲ ਗਲਤੀ ਆਰੰਭ ਤੋਂ ਹੀ ਹੋਈ ਹੈ । ਨਾ ਕਿਸੇ ਨੇ ਕਾਨੂੰਨ ਵੇਖਿਆ, ਨਾ ਇਨਸਾਫ਼ ਵੇਖਿਆ ਨਾ ਕਾਂਸਟੀਚਿਊਸ਼ਨ ਵੱਲ ਧਿਆਨ ਦਿੱਤਾ । ਇਸ ਤਰ੍ਹਾਂ ਇਹ ਪਾਣੀ ਵੰਡਿਆ ਗਿਆ, ਬਹੁਤ ਬੇਰਹਿਮੀ ਨਾਲ ਵੰਡਿਆ ਗਿਆ, ਇਹ ਸਭ ਕੁਝ ਮੈਂ ਕਹਿੰਦਾ ਹਾਂ ਕਿ ਧੱਕੇ ਨਾਲ ਹੋਇਆ । ਉਸ ਵੇਲੇ ਗੁਲਜ਼ਾਰੀ ਲਾਲ ਨੰਦਾ ਜੀ ਹਿੰਦੁਸਤਾਨ ਦੇ ਇਰੀਗੇਸ਼ਨ ਮਨਿਸਟਰ ਸਨ ਉਹ ਆਏ, ਉਨ੍ਹਾਂ ਨੇ ਕਿਸੇ ਵੀ ਸਟੇਟ ਦੇ ਮੁੱਖ ਮੰਤਰੀ ਨੂੰ ਨਹੀਂ ਸੱਦਿਆ । ਨਾ ਪੰਜਾਬ ਦਾ ਸਦਿਆ ਨਾ ਕੋਈ ਹੋਰ, ਦੂਸਰਿਆਂ ਦਾ ਤਾਂ ਤਾਅਲੁਕ ਹੀ ਕੀ ਸੀ । ਰਿਪੇਰੀਅਨ ਰਾਈਟਸ ਦੇ ਹਿਸਾਬ ਨਾਲ ਪਾਣੀ ਸਾਡਾ ਸੀ । ਦੋ ਇੰਜੀਨੀਅਰ ਸੱਦ ਲਏ ਔਰ ਆਪਣਾ ਨਾਦਰਸ਼ਾਹੀ ਫੈਸਲਾ ਸੁਣਾ ਦਿੱਤਾ । ਉਹ ਫੈਸਲਾ ਕੀ ਸੀ ਕਿ ਇਸ ਵਿਚੋਂ 80 ਲੱਖ ਏਕੜ ਫੀਟ ਪਾਣੀ ਜੋ ਹੈ ਉਹ ਰਾਜਸਥਾਨ ਨੂੰ ਦੇ ਦਿੱਤਾ ਅਤੇ 70 ਲੱਖ ਏਕੜ ਫੀਟ ਪਾਣੀ ਪੰਜਾਬ ਨੂੰ ਦੇ ਦਿੱਤਾ । 6.5 ਲੱਖ ਏਕੜ ਫੀਟ ਪਾਣੀ ਜੇ.ਐਂਡ.ਕੇ. ਨੂੰ ਦੇ ਦਿੱਤਾ । ਇਹ ਜੋ ਐਲੋਕੇਸ਼ਨ ਕੀਤੀ ਹੈ, ਜੋ ਫੈਸਲਾ ਕੀਤਾ ਹੈ, ਇਹ ਟੋਟਲੀ ਅਨ-ਜਸਟੀਫਾਈਡ ਹੈ,

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਇਹ ਇਲ-ਲੀਗਲ ਹੈ, ਅਨਕਾਂਸਟੀਚਿਊਸ਼ਨਲ ਹੈ ਔਰ ਇਹ ਫੈਂਸਲਾ ਅਗੇਂਸਟ ਦਿ ਪ੍ਰਿੰਸੀਪਲ ਆਫ ਰੀਪੇਰੀਅਨ ਰਾਈਟਸ ਹੈ । ਸਪੀਕਰ ਸਾਹਿਬ, ਇਹ ਪਹਿਲੀ ਡੈਥ ਬਲੋ ਹੈ, ਜੋ ਪੰਜਾਬ ਨੂੰ ਸ੍ਰੀ ਗੁਲਜ਼ਾਰੀ ਲਾਲ ਨੰਦਾ ਜੀ ਨੇ ਮਾਰੀ ਹੈ । ਸਪੀਕਰ ਸਾਹਿਬ, ਫਿਰ ਐਮਰਜੈਂਸੀ ਲੱਗ ਗਈ । ਤੁਹਾਨੂੰ ਪਤਾ ਹੈ ਕਿ ਸਾਰੇ ਹਿੰਦੁਸਤਾਨ ਦੇ ਵਿਚੋਂ ਅਤੇ ਸਾਰੇ ਪੰਜਾਬ ਦੇ ਵਿੱਚ ਗ੍ਰਿਫਤਾਰੀਆਂ ਹੋਈਆਂ । ਸ਼੍ਰੋਮਣੀ ਅਕਾਲੀ ਦਲ ਦੇ ਲੀਡਰ ਅਤੇ ਵਰਕਰ ਸਾਰੇ ਜ਼ੇਲ੍ਹਾਂ ਦੇ ਵਿਚ ਡੱਕ ਦਿੱਤੇ ਗਏ ਅਤੇ ਉਸ ਵੇਲੇ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਇਹ ਮੌਕਾ ਠੀਕ ਸਮਝਿਆ ਕਿ ਇਸ ਵੇਲੇ ਉਸ ਨੇ ਫੈਸਲਾ ਲਿਆ ਤਾਂ ਕਿਸੇ ਨੇ ਵੀ ਐਜੀਟੇਟ ਨਹੀਂ ਕਰਨਾ । ਉਦੋਂ ਤਾਂ ਇਹ ਵੀ ਪਤਾ ਨਹੀਂ ਸੀ ਕਿ ਐਮਰਜੈਂਸੀ ਕਿੰਨੀ ਦੇਰ ਰਹੇ, ਸ਼ਾਇਦ ਐਮਰਜੈਂਸੀ 10 ਸਾਲ ਚੱਲੇ ਜਾਂ ਵੱਧ ਚਲੇ । ਉਨ੍ਹਾਂ ਨੇ ਇਹ ਫੈਸਲਾ ਮਿਤੀ 24-3-1976 ਨੂੰ ਪੰਜਾਬ ਦੇ ਖਿਲਾਫ ਕਰ ਦਿੱਤਾ । ਉਸ ਮੁਤਾਬਿਕ 72 ਲੱਖ ਏਕੜ ਫੀਟ ਪਾਣੀ ਵਿਚੋਂ 35 ਲੱਖ ਏਕੜ ਫੀਟ ਪਾਣੀ ਪੰਜਾਬ ਨੂੰ ਦੇ ਦਿੱਤਾ । 35 ਲੱਖ ਏਕੜ ਫੀਟ ਪਾਣੀ ਹਰਿਆਣਾ ਨੂੰ ਦੇ ਦਿੱਤਾ ਅਤੇ 2 ਲੱਖ ਏਕੜ ਫੀਟ ਪਾਣੀ ਦਿੱਲੀ ਨੂੰ ਦੇ ਦਿੱਤਾ । ਸਪੀਕਰ ਸਾਹਿਬ, ਮੈਂ ਪਹਿਲਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਤਾਂ ਬੜੇ ਵਿਦਵਾਨ ਹੋ । ਕਾਂਸਟੀਚਿਊਸ਼ਨ ਦੇ ਵੀ ਮਾਹਿਰ ਹੋ । ਤੁਸੀਂ ਕਾਂਸਟੀਚਿਊਸ਼ਨ ਨੂੰ ਫਿਰ ਦੇਖ ਲਓ । ਕਾਂਸਟੀਚਿਊਸ਼ਨ ਦੇ ਆਧਾਰ ਤੇ ਗੌਰਮਿੰਟ ਆਫ ਇੰਡੀਆ ਨੂੰ, ਭਾਵੇਂ ਇਰੀਗੇਸ਼ਨ ਮਨਿਸਟਰ ਹੋਵੇ, ਭਾਵੇਂ ਪ੍ਰਾਈਮ ਮਨਿਸਟਰ ਹੋਵੇ, ਉਸ ਨੂੰ ਪਾਣੀ ਵੰਡਣ ਦਾ ਕੋਈ ਅਧਿਕਾਰ ਨਹੀਂ ਹੈ । ਜੇ ਕਿਸੇ ਨੂੰ ਅਧਿਕਾਰ ਹੈ ਤਾਂ ਉਹ ਫੈਸਲਾ ਲੈ ਲਏ । ਇਸ ਤੇ ਕੋਈ ਇਤਰਾਜ਼ ਨਹੀਂ ਹੋਵੇਗਾ ਤੇ ਬਾਅਦ ਦੇ ਵਿਚ ਫਿਰ ਦੇਖ ਲਿਆ ਜਾਵੇਗਾ । ਪਰ ਜਿਸ ਬੰਦੇ ਨੂੰ ਕਿਸੇ ਚੀਜ਼ ਦਾ ਅਧਿਕਾਰ ਹੀ ਨਹੀਂ ਔਰ ਉਹ ਬੰਦਾ ਉਸ ਚੀਜ਼ ਤੇ ਫੈਸਲਾ ਕਰ ਦੇਵੇ, ਜਿਵੇਂ ਕਿ ਮੁੱਖ ਮੰਤਰੀ ਨੂੰ ਕਿਸੇ ਬੰਦੇ ਨੂੰ ਫਾਂਸੀ ਸੁਣਾ ਦੇਣ ਦਾ ਕੋਈ ਅਧਿਕਾਰ ਨਹੀਂ ਹੈ । ਇਹ ਅਧਿਕਾਰ ਸੈਸ਼ਨ ਜੱਜ ਨੂੰ ਹੈ ਜਾਂ ਹਾਈ ਕੋਰਟ ਦੇ ਜੱਜ ਨੂੰ ਹੈ ਜਾਂ ਹੋਰ ਕੋਈ ਸੁਣਾ ਸਕਦਾ ਹੈ ਲੇਕਿਨ ਚੀਫ ਮਨਿਸਟਰ ਜਾਂ ਕੋਈ ਹੋਰ ਐਡਮਨਿਸਟਰੇਟਿਵ ਅਥਾਰਿਟੀ ਫਾਂਸੀ ਦਾ ਫੈਸਲਾ ਨਹੀਂ ਸੁਣਾ ਸਕਦੀ । ਲੇਕਿਨ ਉਨ੍ਹਾਂ ਨੇ ਇਹ ਫੈਸਲਾ ਸੁਣਾ ਦਿੱਤਾ । ਜਦੋਂ ਐਮਰਜੈਂਸੀ ਟੁੱਟੀ ਤਾਂ ਉਦੋਂ ਸ੍ਰੀ ਮੁਰਾਰ ਜੀ ਡੇਸਾਈ ਪ੍ਰਧਾਨ ਮੰਤਰੀ ਬਣੇ । ਉਨ੍ਹਾਂ ਨੇ ਇੱਕ ਕਮਿਸ਼ਨ ਮੁਕਰਰ ਕੀਤਾ । ਇਸ ਦਾ ਨਾਂ ਸੀ ਐਮਰਜੈਂਸੀ ਐਕਸੈਸ ਕਮਿਸ਼ਨ । ਇਸ ਦਾ ਮਤਲਬ ਕਿ ਜੇ ਕਿਸੇ ਨਾਲ ਐਮਰਜੈਂਸੀ ਦੌਰਾਨ ਧੱਕਾ ਹੋਇਆ ਹੈ, ਕਿਸੇ ਸਰਕਾਰ ਨਾਲ ਧੱਕਾ ਹੋਇਆ ਹੈ, ਕਿਸੇ ਇੰਡੀਵਿਜ਼ੂਅਲ ਨਾਲ ਧੱਕਾ ਹੋਇਆ ਜਾਂ ਕਿਸੇ ਸੂਬੇ ਨਾਲ ਧੱਕਾ ਹੋਇਆ ਅਤੇ ਕਿਸੇ ਤਰੀਕੇ ਦਾ ਧੱਕਾ ਹੋਇਆ ਤਾਂ ਉਸ ਦੀ ਸੁਣਵਾਈ ਐਮਰਜੈਂਸੀ ਕਮਿਸ਼ਨ ਦੇ ਵਿਚ ਹੋ ਸਕਦੀ ਹੈ । ਮੈਂ ਮੁਰਾਰ ਜੀ ਡੇਸਾਈ ਸਾਹਿਬ ਨੂੰ ਮਿਲਿਆ । ਉਨ੍ਹਾਂ ਨੂੰ ਆਪਣਾ ਸਾਰਾ ਕੇਸ ਦੱਸਿਆ । ਉਹ ਕਹਿਣ ਲੱਗੇ ਕਿ ਮੈਂ ਸਮਝਦਾ ਹਾਂ ਕਿ ਅਨ-ਆਫੀਸ਼ੀਅਲੀ ਤੁਹਾਡਾ ਕੇਸ ਠੀਕ ਹੈ, ਮਜ਼ਬੂਤ ਹੈ ਪਰ ਮੈਂ ਅਟਾਰਨੀ ਜਨਰਲ ਦੇ ਵਿਊਜ਼ ਵੀ ਇਸ ਮਸਲੇ ਤੇ ਲੈ ਲਵਾਂ । ਮੈਂ ਕਿਹਾ ਕਿ ਜੋ ਮਰਜ਼ੀ ਰਾਏ ਲੈ ਲਓ ਫਿਰ ਇਸ ਤੋਂ ਬਾਅਦ ਮੈਨੂੰ ਪਤਾ ਸੀ ਕਿ ਸਰਕਾਰਾਂ ਦੇ ਵਿਚ ਕਈ ਤਰ੍ਹਾਂ ਦੀ ਸੋਚ ਹੁੰਦੀ ਹੈ ਅਤੇ ਜਿਹੜਾ ਇਸ ਦਾ ਅਸਲੀ ਹੱਲ ਹੈ, ਇਸ ਦਾ ਅਸਲੀ ਹੱਲ ਕੀਤਾ ਜਾਏ । ਮੈਂ ਹਿੰਦੁਸਤਾਨ ਦੇ ਸਾਰੇ ਵੱਡੇ-ਵੱਡੇ ਵਕੀਲਾਂ ਅਤੇ ਮਾਹਿਰਾਂ ਨਾਲ ਜੋ ਇਸ ਲਾਈਨ ਦੇ ਹਨ, ਦੇ ਨਾਲ ਸਲਾਹ ਕੀਤੀ ਔਰ ਉਨ੍ਹਾਂ ਨੇ ਮੈਨੂੰ ਸਾਰਾ ਰਿਕਾਰਡ ਵੇਖ ਕੇ ਇਹ ਦੱਸਿਆ ਕਿ ਤੁਹਾਡਾ ਕੇਸ ਇੰਨਾ ਮਜ਼ਬੂਤ ਹੈ ਡਿਊ ਟੂ ਰੀਪੇਰੀਅਨ ਰਾਈਟਸ ਕਿ ਹਰਿਆਣੇ ਨੂੰ ਤਾਂ ਕੀ ਪਾਣੀ ਜਾਣਾ ਹੈ, ਬਲਕਿ ਰਾਜਸਥਾਨ ਨੂੰ ਵੀ ਪਾਣੀ ਨਹੀਂ ਜਾ ਸਕਦਾ । ਮੇਰਾ ਖਿਆਲ ਹੈ ਕਿ ਇੰਦਰਾ ਗਾਂਧੀ ਜੀ ਨੂੰ ਵੀ ਉਨ੍ਹਾਂ ਦੇ ਲੀਗਲ ਐਕਸਪਰਟਸ ਨੇ ਦੱਸਿਆ ਹੋਣਾ ਹੈ ਕਿ ਇਹ ਮਾਮਲਾ ਬੜਾ ਗੰਭੀਰ ਹੈ । ਜੇ ਤੁਸੀਂ ਹਰਿਆਣੇ ਨੂੰ ਪਾਣੀ ਦੇਣਾ ਚਾਹੁੰਦੇ ਹੋ ਤਾਂ ਫਿਰ ਜਿਹੜਾ ਕੇਸ ਪੰਜਾਬ

ਸਰਕਾਰ ਵੱਲੋਂ ਉਸ ਵੇਲੇ ਦਾਇਰ ਕੀਤਾ ਗਿਆ ਸੀ, ਉਹ ਕੇਸ ਬੜਾ ਮਜ਼ਬੂਤ ਹੈ, ਅਤੇ ਕਾਮਯਾਬ ਹੋਣਾ ਸੀ, ਇਸ ਦਾ ਫੈਸਲਾ ਪੰਜਾਬ ਦੇ ਹੱਕ ਵਿਚ ਹੋਣਾ ਸੀ । ਇਹ ਉਨ੍ਹਾਂ ਦੇ ਵਕੀਲ ਸਾਹਿਬਾਨ ਨੇ ਕਿਹਾ ਸੀ ਕੋਰਟ ਵਿਚੋਂ ਕੇਸ ਵਾਪਿਸ ਕਰਵਾਉਣ ਲਈ ਸ੍ਰੀਮਤੀ ਇੰਦਰਾ ਗਾਂਧੀ ਨੇ ਸਰਦਾਰ ਦਰਬਾਰਾ ਸਿੰਘ ਨੂੰ ਬੁਲਾ ਕੇ ਬੜੇ ਸਖਤ ਲਫਜ਼ਾਂ ਵਿਚ ਕਿਹਾ ਕਿ ਮੁਕੱਦਮਾ ਵਾਪਸ ਲਓ । ਇਹ ਉਸ ਵੇਲੇ ਅਖਬਾਰਾਂ ਵਿਚ ਲਿਖਿਆ ਸੀ ਕਿ she was furious, ਉਹ ਗੁੱਸੇ ਵਿਚ ਕੰਬ ਰਹੀ ਸੀ ਕਿ ਸਰਦਾਰ ਦਰਬਾਰਾ ਸਿੰਘ ਅਸਤੀਫਾ ਦੇ ਦਿਓ, ਉਨ੍ਹਾਂ ਪੁੱਛਿਆ ਕਸੂਰ ਕੀ ਹੈ ਤਾਂ ਮੈਡਮ ਨੇ ਕਿਹਾ ਕਿ ਚੀਫ ਮਨਿਸਟਰੀ ਤੋਂ ਅਸਤੀਫਾ ਦਿਓ ਜਾਂ ਇਹ ਮੁਕੱਦਮਾ ਕੋਰਟ ਵਿਚੋਂ ਵਾਪਸ ਲਿਆ ਜਾਵੇ । ਕਾਂਗਰਸੀ ਚੀਫ ਮਨਿਸਟਰ ਕੋਲ ਜ਼ੁਰਅਤ ਨਹੀਂ ਹੁੰਦੀ ਸੀ ਕਿ ਉਹ ਆਪਣੇ ਸੂਬੇ ਦੇ ਇੰਟਰਸਟ ਨੂੰ ਵਾਚ ਕਰ ਸਕਣ। ਉਨ੍ਹਾਂ ਨੇ ਪਹਿਲ ਆਪਣੀ ਕੁਰਸੀ ਨੂੰ ਦਿੱਤੀ ਅਤੇ ਕੋਰਟ ਦੇ ਵਿਚੋਂ ਮੁਕਦਮਾ ਵਾਪਸ ਕਰ ਲਿਆ । ਉਸ ਵਕਤ ਦੇ ਚੀਫ ਮਨਿਸਟਰ ਕਾਂਗਰਸੀ ਸਤਬਚੱਨੀ ਸਨ । ਅਸਲ ਬਿਮਾਰੀ ਦੀ ਜੜ੍ਹ ਤਾਂ ਇਹ ਹੈ ਜਿਸ ਵਕਤ ਪੰਜਾਬ ਦੇ ਨਾਲ ਧੱਕਾ ਹੋਇਆ ਉਸ ਵਕਤ ਦੀ ਪ੍ਰਧਾਨ ਮੰਤਰੀ ਬਾਜ਼ਿਦ ਸਨ ਅਤੇ ਉਨ੍ਹਾਂ ਨੇ 3 ਸਟੇਟਾਂ ਦੇ ਚੀਫ ਮਨਿਸਟਰਜ਼ ਸੱਦੇ ਹੋਏ ਸਨ ।

**ਉਚੇਰੀ ਸਿੱਖਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਉਨ੍ਹਾਂ ਕੋਲੋਂ ਪ੍ਰਧਾਨਗੀ ਦਾ ਅਸਤੀਫਾ ਮੰਗਿਆ ਸੀ ਨਾ ਕਿ ਚੀਫ ਮਨਿਸਟਰਸ਼ਿਪ ਦਾ । ਉਸ ਵਕਤ ਲੀਗਲ ਰਾਏ ਅਤੇ ਟੈਕਨੀਕਲ ਰਾਏ ਲੈਣ ਤੋਂ ਬਾਅਦ ਹੀ ਕੇਸ ਵਾਪਸ ਲਿਆ ਗਿਆ ਸੀ ।

**ਮਾਨਯੋਗ ਸਪੀਕਰ** : ਬਾਦਲ ਸਾਹਿਬ ਇਸ ਨੂੰ ਤੁਸੀਂ ਦਰੁਸਤ ਕਰ ਲਵੋ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਅਸਤੀਫਾ ਮੰਗਿਆ ਗਿਆ ਸੀ ਇਹ ਚਾਹੇ ਹੁਣ ਪ੍ਰਧਾਨਗੀ ਦਾ ਕਹਿਣ । ਅਸਤੀਫਾ ਮੁਕੱਦਮਾ ਵਾਪਸ ਲੈਣ ਲਈ ਮੰਗਿਆ ਗਿਆ ਸੀ ਚੀਫ ਮਨਿਸਟਰੀਸ਼ਿਪ ਤੋਂ ।

**ਉਚੇਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਚੂੰਕਿ ਸਰਦਾਰ ਦਰਬਾਰਾ ਸਿੰਘ ਕਾਂਗਰਸ ਪਾਰਟੀ ਦੇ ਪ੍ਰਦੇਸ਼ ਦੇ ਪ੍ਰਧਾਨ ਸਨ ਅਤੇ ਚੀਫ ਮਨਿਸਟਰ ਵੀ ਸਨ । ਉਹ 2 ਪੋਸਟਾਂ ਨੂੰ ਹੋਲਡ ਕਰ ਰਹੇ ਸਨ ਪ੍ਰਾਈਮ ਮਨਿਸਟਰ ਨੇ ਪ੍ਰਧਾਨਗੀ ਤੋਂ ਅਸਤੀਫਾ ਮੰਗਿਆ ਗਿਆ ਸੀ ਨਾ ਕਿ ਚੀਫ ਮਨਿਸਟਰੀਸ਼ਿਪ ਤੋਂ ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਬਹਿਲ ਸਾਹਿਬ ਠੀਕ ਫਰਮਾ ਰਹੇ ਹਨ ਕਿਉਂਕਿ ਮੈਂ ਵੀ ਉਥੇ ਮੌਜੂਦ ਸੀ । ਕਾਂਗਰਸ ਪਾਰਟੀ ਦੀ ਪ੍ਰਧਾਨਗੀ ਤੋਂ ਅਸਤੀਫਾ ਮੰਗਿਆ ਗਿਆ ਸੀ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਉਨ੍ਹਾਂ ਦਾ ਪਹਿਲਾਂ ਕਦਮ ਸੀ । ਦੂਜੀ ਗੱਲ ਪੂਰੀ ਕਰਵਾਉਣ ਲਈ ਕਿਉਂ ਅਸਤੀਫਾ ਮੰਗਣਾ ਸੀ ? ਇਸ ਤੋਂ ਵੱਡੀ ਬਦਕਿਸਮਤੀ ਪੰਜਾਬ ਦੀ ਕੀ ਹੋ ਸਕਦੀ ਹੈ ? ਇਹ ਇਤਿਹਾਸਿਕ ਗੱਲਾਂ ਹਨ ਅਤੇ ਇਹ ਕੇਸ ਕੋਰਟ ਵਿਚੋਂ ਵਾਪਸ ਹੋਇਆ। 3 ਚੀਫ ਮਨਿਸਟਰਜ਼ ਦੀ ਮੌਜੂਦਗੀ ਵਿਚ ਸ੍ਰੀਮਤੀ ਇੰਦਰਾ ਗਾਂਧੀ ਨੇ ਐਗਰੀਮੈਂਟ ਕਰਵਾਇਆ ਅਤੇ 31-12-1981 ਨੂੰ ਪੰਜਾਬ ਦੇ ਲੋਕਾਂ ਲਈ ਮੌਤ ਦੇ ਵਰੰਟ ਤੇ ਦਸਖ਼ਤ ਕਰ ਦਿੱਤੇ । ਇਸ ਵਿੱਚ ਪੰਜਾਬ ਤੋਂ ਇਲਾਵਾ ਹਰਿਆਣਾ ਅਤੇ ਰਾਜਸਥਾਨ ਦੇ ਚੀਫ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]
ਮਨਿਸਟਰ ਵੀ ਬੈਠੇ ਸਨ ਅਤੇ ਇਹ ਐਗਰੀਮੈਂਟ ਸ਼੍ਰੀਮਤੀ ਇੰਦਰਾ ਗਾਂਧੀ ਦੀ ਮੌਜੂਦਗੀ ਵਿਚ ਹੋਇਆ ਸੀ ਤਾਂਕਿ ਡਰ ਦੇ ਮਾਰੇ ਕੋਈ ਮੁਕਰ ਨਾ ਜਾਵੇ । ਪ੍ਰਧਾਨ ਮੰਤਰੀ ਦੇ ਸਾਹਮਣੇ ਐਗਰੀਮੈਂਟ ਹੋਇਆ ਸੀ । ਉਸ ਦਿਨ ਤੋਂ ਪੰਜਾਬ ਦੇ ਪਾਣੀ ਬਾਰੇ ਫੈਸਲੇ ਨਾਲ ਬਿਮਾਰੀ ਤੁਰੀ ਹੋਈ ਹੈ । ਫੇਰ 1982 ਵਿਚ ਐੱਸ. ਵਾਈ. ਐਲ. ਦਾ ਨੀਂਹ ਪਥੱਰ ਰੱਖਣ ਲਈ ਪਿੰਡ ਕਪੂਰੀ ਵਿਚ ਤੁਸੀਂ ਵੀ ਹਾਜ਼ਰ ਸੀ । ਜਦੋਂ ਕੋਈ ਪ੍ਰਧਾਨ ਮੰਤਰੀ ਆਵੇ ਉਥੇ ਜਾਣਾ ਪੈਂਦਾ ਹੈ ਚਾਹੇ ਕੰਮ ਚੰਗਾ ਹੋਵੇ ਚਾਹੇ ਭੈੜਾ ਹੋਵੇ । ਚਾਹੇ ਕੋਈ ਬੁਚੜਖਾਨੇ ਦਾ ਨੀਂਹ ਪੱਥਰ ਕਿਉਂ ਨਾ ਹੋਵੇ । (ਵਿਘਨ) ਸਾਡੇ ਵਾਸਤੇ ਉਹ ਬੁੱਚੜਖਾਨਾ ਹੀ ਸੀ..............

**ਮਾਨਯੋਗ ਸਪੀਕਰ** : ਜੋ ਕੁਝ ਤੁਸੀਂ ਕਰਦੇ ਹੋ, ਉਹੀ ਕੁਝ ਹੋਇਆ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੈਂ ਤਾਂ ਕੁਝ ਨਹੀਂ ਕੀਤਾ । ਮੈਂ ਤਾਂ ਪੰਜਾਬ ਦੇ ਪਾਣੀ ਵਾਸਤੇ ਆਪਣੀ ਜਾਨ ਵੀ ਦੇ ਸਕਦਾ ਹਾਂ.........(ਵਿਘਨ)

**ਮਾਨਯੋਗ ਸਪੀਕਰ** : ਰਾਜੀਵ-ਲੌਂਗੋਵਾਲ ਸਮਝੌਤਾ ਤੁਸੀਂ ਹੀ ਤਾਂ ਕੀਤਾ ਸੀ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤਾਂ ਚਾਹੁੰਦਾ ਹਾਂ ਕਿ ਜਾਂ ਤਾਂ ਇਨ੍ਹਾਂ ਸਾਰੀਆਂ ਗੱਲਾਂ ਤੇ ਖੁੱਲ੍ਹ ਕੇ ਬਹਿਸ ਕਰ ਲਵੋ ਤਾਂ ਕਿ ਲੋਕਾਂ ਨੂੰ ਪਤਾ ਲੱਗ ਸਕੇ ਕਿ ਅਸਲੀਅਤ ਕੀ ਹੈ । ਖੈਰ, ਸ਼੍ਰੀਮਤੀ ਇੰਦਰਾ ਗਾਂਧੀ ਨਹਿਰ ਦਾ ਨੀਂਹ ਪੁੱਟਣ ਵਾਸਤੇ ਕਪੂਰੀ ਆਏ। ਕਾਂਗਰਸ ਦੇ ਸਾਰੇ ਵੱਡੇ ਲੀਡਰ ਉਥੇ ਮੌਜੂਦ ਸਨ । ਜਿਸ ਤਰ੍ਹਾਂ ਕੋਈ ਪੁੰਨ ਦਾ ਕੰਮ ਕਰਨਾ ਹੁੰਦਾ ਹੈ ਜਾਂ ਜਿਸ ਤਰ੍ਹਾਂ ਕੋਈ ਕਾਰ ਸੇਵਾ ਕਰਨੀ ਹੁੰਦੀ ਹੈ, ਉਸੇ ਤਰ੍ਹਾਂ ਨਹਿਰ ਦਾ ਟੱਕ ਲਾਉਣ ਵਾਸਤੇ ਸੋਨੇ ਦੀ ਕਹੀ ਅਤੇ ਚਾਂਦੀ ਦਾ ਬੱਠਲ ਬਣਾਏ ਗਏ । ਇਨਾਂ ਦਾ ਮਕਸਦ ਸੀ ਕਿ ਨਹਿਰ ਛੇਤੀ ਪੁੱਟੋ ਅਤੇ ਛੇਤੀਂ ਹਰਿਆਣੇ ਨੂੰ ਪਾਣੀ ਤੋਰੋ, ਸਾਡੇ ਕੋਲ ਫਾਲਤੂ ਪਾਣੀ ਹੈ । ਪੰਜਾਬ ਦੇ ਹੱਕਾਂ ਦੇ ਜੋ ਰਾਖੇ ਹਨ, ਉਹ ਤਾਂ ਇਸ ਤਰ੍ਹਾਂ ਦੀ ਗਲਤੀ ਕਦੀ ਕਰ ਨਹੀਂ ਸਕਦੇ । ਅਸੀਂ ਇਸ ਦੇ ਖਿਲਾਫ ਮੋਰਚਾ ਲਾਇਆ ਕਿ ਇਹ ਸਾਡੇ ਹਿੱਤਾਂ ਦੇ ਖਿਲਾਫ ਹੋ ਰਿਹਾ ਹੈ । ਇਸ ਤਰ੍ਹਾਂ ਦਾ ਰੋਲ ਇਨ੍ਹਾਂ ਨੇ ਉਸ ਵੇਲੇ ਅਦਾ ਕੀਤਾ ।

ਸਪੀਕਰ ਸਾਹਿਬ, ਮੈਂ 2-3 ਗੱਲਾਂ ਖਾਸ ਤੌਰ ਤੇ ਕਹਿਣੀਆਂ ਚਾਹੁੰਦਾ ਹਾਂ । SAD's stand is that first allocation to Rajasthan and second allocation to Haryana is unjust, illegal and unconstitutional. Second, in the Constitution, the Prime Minister has no power to allocate river waters. Punjab being the riparian State, is the sole owner of the waters of Ravi and Beas. Haryana being a non-riparian State cannot claim any water out of its rivers. Further, under the Constitution, Tribunal can be set up only when there is a dispute between the riparian States. As the Haryana is not a riparian State, setting up of Eradi Tribunal was illegal and unconstitutional

ਇਥੇ ਟ੍ਰਿਬਿਊਨਲ ਦੀ ਗੱਲ ਕੀਤੀ ਗਈ ਹੈ । ਕਾਂਸਟੀਚਿਊਸ਼ਨ ਦੇ ਤਹਿਤ ਜੇ ਦੋ ਜਾਂ ਤਿੰਨ ਰਿਪੇਰੀਅਨ ਸਟੇਟਾਂ ਦੇ ਵਿਚ ਕੋਈ ਡਿਸਪਿਊਟ ਹੋਵੇ, ਤਾਂ ਹੀ ਟ੍ਰਿਬਿਊਨਲ ਸੈਟ-ਅੱਪ ਕੀਤਾ ਜਾ ਸਕਦਾ ਹੈ। ਸਾਡਾ ਤਾਂ ਕੋਈ ਝਗੜਾ ਹੀ ਨਹੀਂ ਸੀ । ਜੇ ਸਾਡਾ ਝਗੜਾ ਹੀ ਕੋਈ ਨਹੀਂ ਸੀ ਤਾਂ

ਫਿਰ ਟ੍ਰਿਬਿਊਨਲ ਬਣਾਉਣ ਦੀ ਕੀ ਤੁੱਕ ਸੀ ? ਜੇ ਹਰਿਆਣਾ ਰਿਪੇਰੀਅਨ ਸਟੇਟ ਨਹੀਂ ਸੀ ਤਾਂ ਫਿਰ ਇਹ ਟ੍ਰਿਬਿਊਨਲ ਵੀ ਗਲਤ ਬਣਿਆ । ਹਰਿਆਣਾ ਕਿਉਂਕਿ ਰਿਪੇਰੀਅਨ ਸਟੇਟ ਨਹੀਂ ਹੈ, ਇਸ ਕਰਕੇ ਇਰਾਦੀ ਟ੍ਰਿਬਿਊਨਲ ਬਿਲਕੁਲ ਇਲ-ਲੀਗਲ ਅਤੇ ਅਨ-ਕਾਂਸਟੀਚਿਊਸ਼ਨਲ ਹੈ । ਹੁਣ ਸਾਡੇ ਸੀ. ਐਮ. ਨੇ ਕਿਹਾ ਹੈ ਕਿ ਇਕ ਹੋਰ ਟ੍ਰਿਬਿਊਨਲ ਬਣਾਵਾਂਗੇ । ਜਦ ਇਰਾਦੀ ਟ੍ਰਿਬਿਊਨਲ ਹੀ ਇਲ-ਲੀਗਲ ਅਤੇ ਅਨ-ਕਾਂਸਟੀਚਿਊਸ਼ਨਲ ਹੈ ਤਾਂ ਫਿਰ ਅਗਲਾ ਟ੍ਰਿਬਿਊਨਲ ਕਿਸ ਤਰ੍ਹਾਂ ਲੀਗਲ ਹੋਵੇਗਾ ? ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਸਾਡੇ ਨਾਲ ਜ਼ਿਆਦਤੀਆਂ ਹੋਇਆਂ ਹਨ, ਉਨ੍ਹਾਂ ਨੂੰ ਅਕਾਰਡਿੰਗ ਟੂ ਪ੍ਰੋਵੀਜ਼ਨਜ਼ ਆਫ ਕਾਂਸਟੀਚਿਊਸ਼ਨ ਐਂਡ ਪ੍ਰਿੰਸੀਪਲ ਆਫ ਰਿਪੇਰੀਅਨ ਰਾਈਟਸ, ਦੂਰ ਕੀਤਾ ਜਾਵੇ ਅਤੇ ਇਨ੍ਹਾਂ ਸਾਰੀਆਂ ਪ੍ਰੋਵੀਜ਼ਨਜ਼ ਨੂੰ ਮੁੱਖ ਰੱਖ ਕੇ ਜੋ ਸਾਡਾ ਹੱਕ ਬਣਦਾ ਹੈ, ਉਹ ਸਾਨੂੰ ਦਿੱਤਾ ਜਾਵੇ । ਅੱਜ ਤੋਂ ਪਹਿਲਾਂ ਇਸ ਮਸਲੇ ਤੇ ਜਿੰਨੇ ਵੀ ਫੈਸਲੇ ਹੋਏ ਹਨ, ਉਹ ਸਾਰੇ ਫੈਸਲੇ ਇਹ ਹਾਊਸ ਰਿਜੈਕਟ ਕਰੇ । ਤਕੜੇ ਹੋ ਕੇ ਜੇ ਇਹ ਕੰਮ ਕਰੋਗੇ, ਤਾਂ ਹੀ ਕਾਮਯਾਬ ਹੋਵੋਗੇ । ਜੇ 100/- ਰੁਪਏ ਮੰਗੋਗੇ, ਤਾਂ ਹੀ 50/- ਰੁਪਏ ਮਿਲਣਗੇ । ਜੇ ਪਹਿਲਾਂ ਹੀ 10/- ਰੁਪਏ ਮੰਗੋਗੇ ਤਾਂ ਉਹ 5-7 ਰੁਪਏ ਦੇ ਕੇ ਟਰਕਾ ਦੇਣਗੇ । ਤੁਸੀਂ ਜ਼ੋਰ ਲਾਵੋ, ਅਸੀਂ ਤੁਹਾਡੇ ਨਾਲ ਹਾਂ । ਹਿੰਦੁਸਤਾਨ ਵਿਚ ਜਿੰਨੇ ਵੀ ਫੈਸਲੇ ਹੋਏ ਹਨ, ਉਹ ਸਾਰੇ ਰਿਪੇਰੀਅਨ ਰਾਈਟਸ ਦੇ ਮੁਤਾਬਿਕ ਹੋਏ ਹਨ । ਮੇਰੀ ਨਿਗਾਹ ਵਿਚ ਇਸ ਤਰ੍ਹਾਂ ਦੇ 4 ਫੈਸਲੇ ਹੋਏ ਹਨ । ਪਹਿਲਾ ਹੈਂ- ਨਰਮਦਾ ਵਾਟਰ ਟ੍ਰਿਬਿਊਨਲ । ਉਸ ਦੇ ਵਿਚ ਝਗੜਾ ਸੀ 3 ਸਟੇਟਾਂ ਦਾ—ਮੱਧ ਪ੍ਰਦੇਸ਼, ਮਹਾਰਾਸ਼ਟਰ ਅਤੇ ਗੁਜਰਾਤ ਦਾ । ਪਤਾ ਨਹੀਂ ਕਿਸ ਤਰ੍ਹਾਂ ਅਪਰੋਚ ਕਰਕੇ ਰਾਜਸਥਾਨ ਦੀ ਸਰਕਾਰ ਨੇ ਹਿੰਦੁਸਤਾਨ ਦੀ ਸਰਕਾਰ ਨੂੰ ਲਿਖ ਦਿੱਤਾ ਕਿ ਸਾਨੂੰ ਵੀ ਇਸ ਟ੍ਰਿਬਿਊਨਲ ਵਿਚ ਆਪਣਾ ਪੱਖ ਪੇਸ਼ ਕਰਨ ਦਾ ਕੋਈ ਪ੍ਰਬੰਧ ਕੀਤਾ ਜਾਵੇ । ਹਿੰਦੁਸਤਾਨ ਦੀ ਸਰਕਾਰ ਨੇ ਲਿਖ ਦਿੱਤਾ ਕਿ ਰਾਜਸਥਾਨ ਨੂੰ ਇਸ ਮਸਲੇ ਵਿਚ ਸ਼ਾਮਲ ਕੀਤਾ ਜਾਵੇ । ਹਿੰਦੁਸਤਾਨ ਦੀ ਸਰਕਾਰ ਨੂੰ ਲਿਖਣ ਤੋਂ ਬਾਅਦ ਸੈਂਟਰਲ ਗੌਰਮਿੰਟ ਦੇ ਟ੍ਰਿਬਿਊਨਲ ਬਾਰੇ ਉਨ੍ਹਾਂ ਨੇ ਜੋ ਡਿਸੀਜ਼ਨ ਲਿਖਿਆ, ਮੈਂ ਉਸ ਦੀ ਐਗਜ਼ੈਕਟ ਵਰਡਿੰਗ ਏਥੇ ਪੜ੍ਹ ਦਿੰਦਾ ਹਾਂ Tribunal in its decision held that Rajasthan being a non-riparian State is not entitled to a drop of river water. ਔਰ ਜੱਜਾਂ ਨੇ ਗੌਰਮਿੰਟ ਨੂੰ ਵੀ ਝਾੜਿਆ ਹੈ । The letter sent by the Government for making non-riparian State Rajasthan a party, was unconstitutional. ਨਹੀਂ ਤਾਂ ਸਰਕਾਰ ਦਾ ਭੇਜਿਆ ਹੋਇਆ ਹੁਕਮਨਾਮਾ, ਇਹ ਤਾਂ ਟ੍ਰਿਬਿਊਨਲ ਹੀ ਚੰਗੇ ਸਨ ਜਿਨ੍ਹਾਂ ਨੇ ਕਹਿ ਦਿੱਤਾ ਕਿ ਰਾਜਸਥਾਨ ਨੂੰ ਇਸ ਵਿੱਚ ਨਾ ਵਾੜੋ । ਫਿਰ ਹੋਰ ਵੀ ਬਹੁਤ ਸਾਰੇ ਫੈਸਲੇ ਏਥੇ ਲਏ ਗਏ ਜਿਨ੍ਹਾਂ ਵਿਚੋਂ ਮੈਂ ਇਕ ਦੋ ਹੋਰ ਏਥੇ ਦੱਸਣਾ ਚਾਹੁੰਦਾ ਹਾਂ । ਕ੍ਰਿਸ਼ਨਾ ਐਂਡ ਗੋਦਾਵਰੀ ਵਾਟਰ ਟ੍ਰਿਬਿਊਨਲ । ਇਹ ਵੀ ਬੜਾ ਲੰਮਾ ਸਮਾਂ ਚਲਿਆ । ਇਹ ਪੁਰਾਣਾ ਫੈਸਲਾ ਹੈ ਇਹਦੇ ਵਿੱਚ ਮਦਰਾਸ ਉਦੋਂ ਤਾਮਿਲਨਾਡੂ, ਆਂਧਰਾ ਪ੍ਰਦੇਸ਼ ਨਹੀਂ ਬਣਿਆ ਸੀ । ਮਦਰਾਸ, ਬੰਬਈ, ਹੈਦਰਾਬਾਦ ਐਂਡ ਮੈਸੂਰ ਇਨ੍ਹਾਂ ਦਾ ਹੀ ਝਗੜਾ ਸੀ । ਉਸ ਨੂੰ ਹੱਲ ਕਰਨ ਵਾਸਤੇ ਟ੍ਰਿਬਿਊਨਲ ਬਣਾ ਦਿੱਤਾ ਅਤੇ ਜਿਹੜਾ ਟ੍ਰਿਬਿਊਨਲ ਬਣਾਇਆ ਪਹਿਲਾਂ ਉਨ੍ਹਾਂ ਨੇ ਇਹ ਫੈਸਲਾ ਕਰਨਾ ਸੀ ਕਿ ਜਿਹੜਾ ਮਦਰਾਸ ਹੈ ਜਿਸ ਵਿੱਚ ਤਾਮਿਲਨਾਡੂ, ਆਂਧਰਾ ਪ੍ਰਦੇਸ਼ ਨਵੇਂ ਸੂਬੇ ਬਣ ਗਏ ਸੀ, ਇਹਦੇ ਵਿੱਚ ਜਿਹੜਾ ਹੱਕ ਹੈ, ਕੀ ਕੋਈ ਹੱਕ ਹੈ ਜਾਂ ਨਹੀਂ ? ਉਨ੍ਹਾਂ ਨੇ ਜਵਾਬ ਦੇ ਦਿੱਤਾ, ਉਨ੍ਹਾਂ ਨੇ ਫੈਸਲਾ ਦੇ ਦਿੱਤਾ ਕਿ ਇਹਦਾ ਹੱਕ ਨਹੀਂ ਬਣਦਾ । ਦੂਸਰਾ ਆਂਧਰਾ ਪ੍ਰਦੇਸ਼ ਤੇ ਤਾਮਿਲਨਾਡੂ ਬਣ ਗਏ । ਉਹਦੇ ਵਿੱਚ ਗੋਦਾਵਰੀ ਦਾ ਪਾਣੀ ਜਿਹੜਾ ਨਾਨ ਰੀਪੇਰੀਅਨ ਸੀ, ਉਨ੍ਹਾਂ ਨੂੰ ਦੇ ਦਿੱਤਾ ਗਿਆ । ਮੈਂ ਕੋਈ ਲਫਜ਼ੀ ਬਿਆਨ ਨਹੀਂ ਕਰਦਾ । ਹੁਣ ਕਰੱਕਸ ਆਫ ਦੀ ਪਰਾਬਲੱਮ ਕੀ ਹੈ—Whether a non-riparian State can get any water from the river which does not flow through it ? There is no precedent anywhere, not only in

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

India, but in the whole world where a non-riparian State has got water from the river not flowing through it. ਸਪੀਕਰ ਸਾਹਿਬ, ਵੱਡੇ ਵੱਡੇ ਮਾਹਿਰਾਂ ਨੇ ਲਿਖਿਆ ਹੈ ਕਿ ਜਿਹੜਾ ਪਾਣੀ ਹੈ ਇਹਦੀ ਕੀਮਤ ਜ਼ਮੀਨ ਜਿੰਨੀ ਹੈ । ਮੈਂ ਅੱਜ ਹੀ ਇਕ ਕਿਤਾਬ ਪੜ੍ਹ ਰਿਹਾ ਸੀ । ਕਿਸੇ ਬਹੁਤ ਵੱਡੇ ਬਾਹਰਲੇ ਰਾਈਟਰ ਦੀ ਹੈ । ਸਾਡੀ ਜਿਹੜੀ ਪੰਜਾਬ ਦੀ ਕਲਟੀਵੇਸ਼ਨ ਹੁੰਦੀ ਹੈ ਉਹ 1.5 ਕਰੋੜ ਏਕੜ ਜ਼ਮੀਨ ਤੇ ਹੁੰਦੀ ਹੈ । ਜ਼ਮੀਨ ਦੇ ਭਾਅ ਬਹੁਤ ਮਹਿੰਗੇ ਹੋ ਗਏ ਹਨ । ਜੇਕਰ ਸਾਰੀ ਜ਼ਮੀਨ ਦੀ ਕੀਮਤ ਲਾ ਲਈਏ ਤਿੰਨ ਲੱਖ ਰੁਪਏ ਏਕੜ ਤਾਂ ਉਹ ਜਿੰਨੀ ਬਣਦੀ ਹੈ ਉਨ੍ਹੀ ਹੀ ਪਾਣੀ ਦੀ ਕੀਮਤ ਹੈ ਤਾਂ 600 ਲੱਖ ਕਰੋੜ ਰੁਪਏ ਦਾ ਇਨ੍ਹਾਂ ਫੈਸਲਿਆਂ ਨੇ ਪੰਜਾਬ ਨੂੰ ਘਾਟਾ ਪਾਇਆ ਹੈ । ਇਹ ਕਦੇ ਕਿਸੇ ਨੇ ਦੇਖਿਆ ਹੀ ਨਹੀਂ । ਚਲੋ, ਹੁਣ ਮੈਂ ਜਿਹੜੇ ਸਰਦਾਰ ਅਮਰਿੰਦਰ ਸਿੰਘ ਜੀ ਦੇ ਪਰਸਨਲ ਵਿਊਜ਼ ਹਨ, ਉਹ ਵੀ ਦੱਸਣਾ ਚਾਹੁੰਦਾ ਹਾਂ, ਮੈਂ ਜੋ ਕੁਝ ਕਿਹਾ ਹੈ, ਇਹ ਵੀ ਕਹਿ ਚੁੱਕੇ ਹਨ । ਇਹ ਅੱਜ ਹੀ ਇੰਡੀਅਨ ਐਕਸਪ੍ਰੈਸ ਵਿੱਚ ਆਇਆ ਹੈ । Till a few years ago, Amarinder was convinced that all agreements reached among the water-sharing states did not reflect the will of the people, and the one brokered by Indira Gandhi at the end of 1981 was "more of a political sop" ਇਹ ਇਨ੍ਹਾਂ ਨੇ ਆਪਣੇ ਹੀ ਪ੍ਰਧਾਨ ਮੰਤਰੀ ਦੇ ਬਾਰੇ ਆਖਿਆ ਹੈ । ਮੈਂ ਸਮਝਦਾ ਹਾਂ ਕਿ ਇਹ ਇਨ੍ਹਾਂ ਦੀ ਦਲੇਰੀ ਹੈ । ਇਹ ਇਨ੍ਹਾਂ ਦੇ ਪਰਸਨਲ ਵਿਊਜ਼ ਛਪੇ ਹਨ । ਹੋਰ ਵਿਊਜ਼ ਛਪੇ ਹਨ–In fact, he is on record even demanding now - rejection of all earlier agreements of 1955, 1976 and 1981. ਜਿਹੜਾ ਰਾਜਸਥਾਨ ਨੂੰ ਪਾਣੀ ਜਾ ਰਿਹਾ ਹੈ ਇਹ ਵੀ ਗਲਤ ਜਾ ਰਿਹਾ ਹੈ । ਫਿਰ ਇਨ੍ਹਾਂ ਨੇ ਆਪ ਮੰਨਿਆ ਹੈ । Amrinder Singh ji even wrote a long article titled "Rivers issue: beyond Eradi report" in an English daily to conclude that "the option open today is really the only one and that is to allow Punjab the use of its own rivers and to provide Haryana water from surplus waters of Yamuna and Ganga and Rajasthan the waters from Narmada." He slammed the 1955 allocations, resulting from a meeting "where no agreement was concluded, nor were the minutes of meeting laid down on the Table of Punjab Legislature." ਜਿਹੜੀ ਗੁਲਜ਼ਾਰੀ ਲਾਲ ਨੰਦਾ ਵਾਲੀ ਮੀਟਿੰਗ ਸੀ । ਉਸ ਦੀ ਨਾ ਤਾਂ ਕੋਈ ਪ੍ਰੋਸੀਡਿੰਗ ਰਿਕਾਰਡ ਕੀਤੀ ਗਈ ਸੀ ਅਤੇ ਨਾ ਹੀ ਉਹ ਹਾਊਸ ਦੇ ਟੇਬਲ ਤੇ ਰੱਖੀ ਗਈ ਸੀ । ਉਹ ਤਾਂ ਇਕ ਸਿੰਪਲ ਮੀਟਿੰਗ ਹੀ ਸੀ । The 1976 allocation also got the royal rap: "The Central Govt. order of 24-3-1976, arbitrarily distributed the entire Ravi-Beas surplus water, based on the decision taken in 1955. Amrinder Singh at that very time was very clear that it was no longer relevant. The agreement between three Congress Chief Ministers on 31-12-81 was more of a political sop, as the water purported to be distributed did not exist, a situation the then Chief Minister Darbara Singh was induced to accept.

ਇਨ੍ਹਾਂ ਸਾਰੀਆਂ ਗੱਲਾਂ ਤੋਂ ਕਨਕਲੂਡ ਹੁੰਦਾ ਹੈ ਕਿ ਸਾਡੇ ਨਾਲ ਕਾਂਗਰਸ ਦੀ ਸਰਕਾਰ ਵੱਲੋਂ ਬਹੁਤ ਧੱਕੇ ਕੀਤੇ ਗਏ ਹਨ, ਸੈਂਟਰ ਦੀ ਸਰਕਾਰ ਵੱਲੋਂ ਬੜੀਆਂ ਜ਼ਿਆਦਤੀਆਂ ਹੋਈਆਂ ਹਨ, ਜਿਨ੍ਹਾਂ ਵਿਚੋਂ ਕੁਝ ਬਰਦਾਸ਼ਤ ਕਰਨ ਵਾਲੀਆਂ ਹਨ ਅਤੇ ਕੁਝ ਬਰਦਾਸ਼ਤ ਕਰਨ ਵਾਲੀਆਂ ਨਹੀਂ ਹਨ । ਕਿਉਂਕਿ ਇਸ ਉਤੇ ਸਾਰੇ ਪੰਜਾਬ ਦੀ ਇਕਾਨਮੀ ਨਿਰਭਰ ਕਰਦੀ ਹੈ ਅਤੇ ਇਹ ਫੈਸਲਾ ਬਰਦਾਸ਼ਤ ਨਹੀਂ ਹੋ ਸਕਦਾ । ਆਲ ਪਾਰਟੀ ਮੀਟਿੰਗ ਹੋਈ ਜਿਸ ਵਿਚ ਅਸੀਂ ਵੀ ਪਹਿਲੀ ਵਾਰ ਸ਼ਾਮਲ ਹੋਏ। ਮੈਂ ਤਾਂ ਪਹਿਲਾਂ ਵੀ, ਤੁਹਾਨੂੰ, ਸਪੀਕਰ ਸਾਹਿਬ, ਯਾਦ ਹੋਵੇਗਾ ਕਿ ਪਹਿਲੇ ਸਦਨ ਵਿਚ ਮੈਂ ਇਥੇ ਖੜੇ ਹੋ ਕੇ ਇਹ ਕਿਹਾ ਸੀ ਕਿ ਸਾਡੀ ਇਕ ਜ਼ਿੰਮੇਵਾਰ ਆਪੋਜ਼ੀਸ਼ਨ ਹੈ ਅਤੇ ਇਹ

ਪੰਜਾਬ ਦੀ ਹਿਤੈਸ਼ੀ ਹੈ । ਅਸੀਂ ਪੰਜਾਬ ਦੀ ਖਾਤਰ ਕੁਝ ਵੀ ਕਰ ਸਕਦੇ ਹਾਂ । ਜੇਕਰ ਕਾਂਗਰਸ ਦੀ ਸਰਕਾਰ ਸਾਥੋਂ ਕਿਸੇ ਵੀ ਤਰ੍ਹਾਂ ਦੀ ਕਿਸੇ ਵੀ ਵਕਤ ਕੋਈ ਵੀ ਮਦਦ ਲੈਣਾ ਚਾਹੇ ਤਾਂ ਅਸੀਂ ਪੰਜਾਬ ਦੇ ਭਲੇ ਵਾਸਤੇ ਇਹ ਦੇਣ ਨੂੰ ਤਿਆਰ ਹਾਂ । ਪਰ ਵੀਰੋ, ਪਤਾ ਨਹੀਂ, ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ, ਸਾਡੇ ਕੋਲੋਂ ਕੋਆਪਰੇਸ਼ਨ ਤਾਂ ਕੀ ਲੈਣੀ ਸੀ ਸਗੋਂ ਕਨਫਰੰਟੇਸ਼ਨ ਵਿੱਢ ਲਈ । ਇਕੱਲੇ ਸਾਡੇ ਨਾਲ ਹੀ ਨਹੀਂ ਵਿੱਢੀ, ਆਪਣੀ ਪਾਰਟੀ ਵਿਚ ਵੀ ਵਿੱਢ ਲਈ । ਇਨ੍ਹਾਂ ਦੇ ਨਾਲ ਗੁਆਂਢੀ ਬੈਠੇ ਹਨ (ਸ੍ਰੀਮਤੀ ਰਾਜਿੰਦਰ ਕੌਰ ਭੱਠਲ ਵੱਲ ਇਸ਼ਾਰਾ) ਉਨ੍ਹਾਂ ਨਾਲ ਵੀ ਵਿੱਢ ਲਈ, ਖਾਜਵਾ ਸਾਹਿਬ ਨਾਲ ਵੀ ਵਿੱਢ ਲਈ, ਸਪੀਕਰ ਸਾਹਿਬ, ਸਾਨੂੰ ਵੀ ਪਤਾ ਹੈ ਅਤੇ ਤੁਹਾਨੂੰ ਵੀ ਪਤਾ ਹੈ। ਸਪੀਕਰ ਸਾਹਿਬ, ਤੁਸੀਂ ਵੀ ਨਹੀਂ ਬਚੇ । ਸਾਨੂੰ ਸਭ ਗੱਲਾਂ ਪਤਾ ਲਗਦੀਆਂ ਰਹਿੰਦੀਆਂ ਹਨ । ਲੇਕਿਨ ਅਸੀਂ ਪੰਜਾਬ ਨਾਲ ਪਿਆਰ ਰੱਖਣ ਵਾਲੇ ਹਾਂ ਅਤੇ ਅਸੀਂ ਪੰਜਾਬ ਵਾਸਤੇ ਕੋਈ ਆਪਣੀ ਬੇਇਜ਼ਤੀ ਮਹਿਸੂਸ ਨਹੀਂ ਕਰਦੇ । ਅਸੀਂ ਤਾਂ ਨੰਗੇ ਪੈਰੀਂ ਵੀ ਤੁਹਾਡੇ ਨਾਲ ਚਲਣ ਨੂੰ ਤਿਆਰ ਹਾਂ । ਆਲ ਪਾਰਟੀ ਮੀਟਿੰਗ ਵਿਚ ਵੀ ਇਕ ਰੈਜ਼ੋਲਿਊਸ਼ਨ ਆਇਆ ਸੀ । ਜਿਸ ਵਿੱਚ ਗੱਲ ਸੀ ਕਿ ਅਸੀਂ ਲੀਗਲੀ ਤੇ ਐਡਮਨਿਸਟਰੇਟਿਵਲੀ ਕੋਈ ਇਸ ਦਾ ਹੱਲ ਲੱਭ ਸਕੀਏ । ਜੇਕਰ ਇਸ ਤਰ੍ਹਾਂ ਲੀਗਲੀ ਤੇ ਐਡਮਨਿਸਟਰੇਟਿਵਲੀ ਇਸ ਦਾ ਕੋਈ ਹੱਲ ਲੱਭ ਲਿਆ ਜਾਂਦਾ ਹੈ ਤਾਂ ਇਸ ਤੋਂ ਵੱਧ ਸਾਨੂੰ ਹੋਰ ਕੀ ਖੁਸ਼ੀ ਹੋਵੇਗੀ । ਜੇਕਰ ਇਹ ਸਾਥੋਂ ਕਿਸੇ ਵੀ ਤਰ੍ਹਾਂ ਦੀ ਮਦਦ ਲੈਣਾ ਚਾਹੁਣ ਅਸੀਂ ਹਰ ਤਰ੍ਹਾਂ ਨਾਲ ਇਨ੍ਹਾਂ ਦੇ ਨਾਲ ਹਾਂ, ਜਿਥੇ ਕਹਿਣ ਇਨ੍ਹਾਂ ਨਾਲ ਚਲਣ ਲਈ ਤਿਆਰ ਹਾਂ। ਕਈ ਵਾਰੀ ਕਰੁਸ਼ਅਲ ਮੀਟਿੰਗਾਂ ਵੀ ਹੁੰਦੀਆਂ ਹਨ, ਸਾਡੀ ਪਾਰਟੀ ਦੀਆਂ ਵੀ ਹੁੰਦੀਆਂ ਹਨ । ਉਨ੍ਹਾਂ ਵਿਚ ਮੈਂ ਆਪਣੇ ਵਿਊ ਬੜੇ ਜ਼ੋਰਦਾਰ ਤਰੀਕੇ ਨਾਲ ਲਿਖਵਾਉਂਦਾ ਹਾਂ । ਆਪਣੀ ਪਾਰਟੀ ਵਿਚ ਵੀ ਲਿਖਵਾਉਂਦਾ ਹਾਂ । ਮੈਂ ਕਿਹਾ ਐਮਰਜੰਸੀ ਦੇ ਵਿਰੁੱਧ ਜਾਣਾ ਹੈ । ਪਰ ਕੁਝ ਜਾਣਾ ਨਹੀਂ ਸਨ ਚਾਹੁੰਦੇ ਪਰ ਮੈਂ ਜ਼ੋਰ ਨਾਲ ਕਿਹਾ ਕਿ ਜਾਣਾ ਹੈ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਪਤਾਨ ਸਾਹਿਬ ਇਹ ਬਣਨਾ ਕੁਝ ਨਹੀਂ। ਦੋ ਤਿੰਨ ਮਹੀਨੇ ਹੋਰ ਦੇਖ ਲਵੋ । ਮੇਰਾ ਤਾਂ ਖਿਆਲ ਹੈ ਕਿ ਇਹ ਤਾਂ ਪਹਿਲੀ ਪੇਸ਼ੀ ਤੇ ਉੜਾ ਦਿੱਤਾ ਜਾਣਾ ਹੈ, ਪਰ ਸਾਨੂੰ ਇਸ ਵਿੱਚ ਕੋਈ ਇਤਰਾਜ ਨਹੀਂ, ਲੇਕਿਨ ਜੋ ਤੁਸੀਂ ਕਰੋਗੇ ਅਸੀਂ ਵੀ ਤੁਹਾਡਾ ਸਾਥ ਦੇ ਰਹੇ ਹਾਂ ਲੇਕਿਨ ਤੁਹਾਨੂੰ ਵੀ ਫਿਰ ਇਤਰਾਜ਼ ਨਹੀਂ ਹੋਣਾ ਚਾਹੀਦਾ ਜੋ ਅਸੀ ਕਰਾਂਗੇ, ਉਹ ਤੁਸੀਂ ਵੀ ਕਰੋਗੇ । ਸਾਰਾ ਪੰਜਾਬ ਲੜਾਈ ਲੜੇਗਾ ਮੈਂ ਕਹਿ ਦਿੰਦਾ ਹਾਂ । ਕੁਝ ਨੇ ਕਿਹਾ ਕਿ ਮਿਲੀਟੈਂਸੀ ਆ ਜਾਵੇਗੀ । ਇਸ ਦਾ ਕਿਸੇ ਨੂੰ ਕੋਈ ਫਾਇਦਾ ਨਹੀਂ । ਮੈਂ ਕਹਿੰਦਾ ਹਾਂ ਕਿ ਇਹਦਾ ਫਾਇਦਾ ਪੰਜਾਬ ਦੇ ਕਾਰਖਾਨੇਦਾਰ ਨੂੰ ਹੋਵੇਗਾ ਮਜ਼ਦੂਰ ਨੂੰ ਹੋਵੇਗਾ, ਪੰਜਾਬ ਦੇ ਕਿਸਾਨ ਨੂੰ ਹੋਵੇਗਾ । ਮੈਂ ਇਕ ਗੱਲ ਇਨ੍ਹਾਂ ਨੂੰ ਦੱਸਣੀ ਚਾਹੁੰਦਾ ਹਾਂ, ਵੈਸੇ ਤਾਂ ਕੋਈ ਗੱਲ ਨਹੀਂ ਦੱਸਣੀ ਚਾਹੀਦੀ, ਪਰ ਫਿਰ ਵੀ ਦੱਸ ਦਿੰਦਾ ਹਾਂ । ਜਦੋਂ ਅਸੀਂ ਪਟਿਆਲਾ ਵਿਖੇ ਜੇਲ੍ਹ ਵਿੱਚ ਸੀ ਤਾਂ ਸਰਦਾਰ ਪ੍ਰਤਾਪ ਸਿੰਘ ਗਿੱਲ ਜਿਹੜੇ ਕਿ ਬਾਅਦ ਵਿੱਚ ਗੋਆ ਦੇ ਗਵਰਨਰ ਬਣੇ, ਉਹ ਸਰਕਾਰ ਨੇ ਸਾਡੇ ਕੋਲ ਭੇਜੇ । ਉਦੋਂ ਟੌਹੜਾ ਸਾਹਿਬ ਨੂੰ ਅਤੇ ਮੈਨੂੰ ਲੁਧਿਆਣਾ ਜੇਲ੍ਹ ਵਿੱਚ ਇਕੱਠੇ ਕਰ ਦਿਤਾ ਅਤੇ ਸਰਕਾਰ ਨੇ ਗਿੱਲ ਸਾਹਿਬ ਨੂੰ ਕਿਹਾ ਕਿ ਤੂੰ ਉਨ੍ਹਾਂ ਕੋਲ ਜਾ ਕੇ ਜੇ ਕੁਝ ਪੁੱਛ ਸਕਦਾ ਹੈ ਤਾਂ ਪੁੱਛ ਲੈ ਜੇ ਉਹ ਕਿਸੇ ਗੱਲ ਤੇ ਮੰਨਦੇ ਹਨ । ਗਿੱਲ ਸਾਹਿਬ ਸਾਡੇ ਕੋਲ ਆਏ, ਅਸੀਂ ਉਨ੍ਹਾਂ ਨੂੰ ਵਧੀਆ ਚਾਹ ਪਿਆਈ । ਪਤਾ ਸਾਨੂੰ ਵੀ ਸੀ ਕਿ ਇਹ ਸਾਡੇ ਕੋਲ ਕੀ ਗੱਲ ਕਰਨ ਲਈ ਆਏ ਹਨ । ਉਹ ਸਾਡੀਆਂ ਗੱਲਾਂ ਸੁਣਦੇ ਰਹੇ । ਮੈਂ ਉਨ੍ਹਾਂ ਨੂੰ ਕਿਹਾ ਕਿ ਕੀ ਤੁਸੀਂ ਸਾਡੀ ਇਕ ਗੱਲ ਮੰਨੋਗੇ । ਤੁਸੀਂ ਪਰਸੋਂ ਨੂੰ ਆਪਣੇ ਨਾਲ ਫੌਜੀਆਂ ਨੂੰ ਨਾਲ ਲੈ ਕੇ ਗਿਰਫਤਾਰੀ ਦੇ ਦਿਓ, ਔਰ ਉਨ੍ਹਾਂ ਨੇ ਗ੍ਰਿਫਤਾਰੀ ਦੇ ਦਿਤੀ ਅਤੇ ਉਸ ਦੇ ਇਸ ਰੋਲ ਨੇ ਹੀ ਉਸ ਨੂੰ ਗੋਆ ਦਾ ਗਵਰਨਰ ਬਣਾ ਦਿਤਾ । ਇਸ ਲਈ ਸਾਹਮਣੇ ਵਾਲਿਆਂ ਨੂੰ ਸੋਚਣਾ ਚਾਹੀਦਾ ਹੈ, ਅਸੀਂ ਤਾਂ ਸੋਚ ਬੈਠੇ ਹਾਂ । ਅਸੀਂ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]
ਮੁੱਖ ਮੰਤਰੀ ਸਾਹਿਬ ਨੂੰ ਮੁੜ ਇਹ ਭਰੋਸਾ ਦਿਵਾਉਂਦੇ ਹਾਂ ਕਿ ਤੁਸੀਂ ਲੀਗਲੀ ਜਾਂ ਐਡਮਨਿਸਟਰੇਟਿਵਲੀ ਕੋਈ ਕਦਮ ਚੁੱਕਦੇ ਹੋ ਅਤੇ ਉਸਦਾ ਅਗਰ ਕੋਈ ਫਾਇਦਾ ਪੰਜਾਬ ਨੂੰ ਹੁੰਦਾ ਹੈ ਜਾਂ ਪੰਜਾਬ ਨੂੰ ਉਹ ਬਚਾ ਸਕਦੇ ਹਨ । ਤਾਂ ਅਸੀਂ ਉਨ੍ਹਾਂ ਦੇ ਧੰਨਵਾਦੀ ਹੋਵਾਂਗੇ । ਮੇਰਾ ਆਪਣਾ ਵਿਉ ਹੈ ਕਿ ਇਸ ਦਾ ਹੱਲ ਜਿਹੜਾ ਹੈ ਕੁਝ ਵੀ ਨਹੀਂ ਹੋਇਆ ਹੈ। ਸੁਪਰੀਮ ਕੋਰਟ ਨੇ ਲਿਖਿਆ ਹੈ, ਜਿਹੜਾ ਕਿ ਮੈਂ ਪੜ੍ਹ ਕੇ ਸੁਣਾਉਂਦਾ ਹਾਂ, ਕਰੱਕਸ ਆਫ ਦੀ ਪ੍ਰਾਬਲਮ ਇਹੀ ਹੈ । ਇਹ ਜ਼ਰੂਰੀ ਨੋਟ ਕਰਨ ਵਾਲੀ ਗੱਲ ਹੈ ਕਿ ਸੁਪਰੀਮ ਕੋਰਟ ਨੇ ਸਾਡੇ ਖਿਲਾਫ ਫੈਸਲਾ ਕਿਉਂ ਦਿਤਾ । The Supreme Court reminded the Punjab Govt. that the construction of SYL canal started only after the agreement entered into amongst Haryana, Punjab and Rajasthan ਉਦੋਂ ਐਸ.ਵਾਈ.ਐਲ. ਸ਼ੁਰੂ ਹੋਈ ਜਦੋਂ ਸਰਦਾਰ ਦਰਬਾਰਾ ਸਿੰਘ ਨੇ ਡੈਥ ਵਾਰੰਟ ਤੇ ਦਸਤਖਤ ਕੀਤੇ in the presence of Smt. Indira Gandhi on December 13, 1981 and as a consequence, both Haryana and Punjab had withdrawn their suit relating to the sharing of water under the Inter State Water Disputes Act,1956. ਇਸ ਲਈ ਜਦੋਂ ਸੁਪਰੀਮ ਕੋਰਟ ਨੇ ਹੀ ਲਿਖ ਦਿਤਾ । ਹੁਣ ਇਹ ਭਾਵੇਂ ਕਹੀ ਜਾਣ ਕਿ ਇਸਦੇ ਲਈ ਤੁਸੀਂ ਜਿੰਮੇਵਾਰ ਹੋ । ਇਹ ਜਿਹੜਾ ਐਗਰੀਮੈਂਟ ਹੈ, ਇਹ ਹੀ ਉਸਦਾ ਬੇਸ ਹੈ ਅਤੇ ਜਿਸ ਕਰਕੇ ਐਸ.ਵਾਈ.ਐਲ. ਬਣੀ ਹੈ, ਇਸਦੇ ਲਈ ਇਹ ਸਾਹਮਣੇ ਬੈਠੀ ਪਾਰਟੀ ਹੀ ਜਿੰਮੇਵਾਰ ਹੈ । ਇਹ ਭਾਵੇਂ ਬੇਸ਼ੱਕ ਕਹੀ ਜਾਣ ਕਿ ਲੌਂਗੋਵਾਲ ਅਕਾਰਡ ਇਸਦਾ ਬੇਸ ਹੈ ਜਾਂ ਹੋਰ ਗੱਲਾਂ ਕਹੀ ਜਾਣ । ਸਪੀਕਰ ਸਾਹਿਬ, ਆਪ ਦਾ ਬਹੁਤ ਬਹੁਤ ਧੰਨਵਾਦ ।

**ਮਾਨਯੋਗ ਸਪੀਕਰ:** ਹਾਂ ਜੀ, ਬੀਰ ਦਵਿੰਦਰ ਸਿੰਘ ਜੀ, ਡਿਪਟੀ ਸਪੀਕਰ ਸਾਹਿਬ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ ।

**ਮਾਨਯੋਗ ਡਿਪਟੀ ਸਪੀਕਰ (ਸਰਦਾਰ ਬੀਰ ਦਵਿੰਦਰ ਸਿੰਘ):** ਸਪੀਕਰ ਸਾਹਿਬ, ਇਹ ਐਸਾ ਸੰਵੇਦਨਸ਼ੀਲ ਮਸਲਾ ਹੈ, ਪੰਜਾਬ ਦੇ ਲੋਕਾਂ ਦੀ ਜ਼ਿੰਦਗੀ ਬਾਰੇ, ਪੰਜਾਬ ਦੀ ਕਿਸਾਨੀ ਬਾਰੇ ਔਰ ਇਸ ਮੌਕੇ ਤੇ ਚੀਫ ਮਨਿਸਟਰ ਸਾਹਿਬ ਨੇ ਇਹ ਪ੍ਰਸਤਾਵ ਸਦਨ ਦੇ ਦ੍ਰਿਸ਼ਟੀਗੋਚਰ ਕੀਤਾ ਹੈ ਜਦੋਂ ਪੰਜਾਬ ਜਿਹਾ ਖੇਤੀ ਪ੍ਰਧਾਨ ਸੂਬਾ ਜ਼ਿੰਦਗੀ ਔਰ ਮੌਤ ਦੇ ਦੁਰਾਹੇ ਤੇ ਖੜ੍ਹਾ ਹੈ । ਆਬਾਦੀ ਔਰ ਬਰਬਾਦੀ ਦੇ ਦੁਰਾਹੇ ਤੇ ਖੜ੍ਹਾ ਹੈ । ਮੇਰੇ ਤੋਂ ਪਹਿਲਾਂ ਚੀਫ ਮਨਿਸਟਰ ਸਾਹਿਬ ਨੇ ਔਰ ਬਾਦਲ ਸਾਹਿਬ ਨੇ ਬੜੇ ਵਿਸਥਾਰ ਵਿੱਚ ਤੱਥਾਂ ਦੇ ਆਧਾਰ ਤੇ ਆਪਣੇ ਵਿਚਾਰ ਪੇਸ਼ ਕੀਤੇ ਹਨ। ਮਰਿਆਦਾ ਦੇ ਮੁਤਾਬਕ ਡਿਪਟੀ ਸਪੀਕਰ ਨੂੰ ਬਹੁਤਾ ਸਦਨ ਵਿੱਚ ਕਿਸੇ ਵਾਦ-ਵਿਵਾਦ ਵਿੱਚ ਨਹੀਂ ਪੈਣਾ ਚਾਹੀਦਾ ਲੇਕਿਨ ਸੰਵਿਧਾਨ ਦੇ ਮੁਤਾਬਕ ਇੰਨੀ ਕੁ ਇਜਾਜ਼ਤ ਉਸ ਨੂੰ ਹੈ ਕਿ ਉਹ ਕਿਸੇ ਵੀ ਅਹਿਮ ਮੁੱਦੇ ਤੇ ਕਿਸੇ ਬਹਿਸ ਵਿੱਚ ਆਪਣੇ ਵਿਚਾਰ ਵਿਅਕਤ ਕਰ ਸਕਦਾ ਹੈ । ਮੈਂ ਉਸ ਅਧਿਕਾਰ ਨੂੰ ਆਪ ਜੀ ਦੀ ਇਜ਼ਾਜ਼ਤ ਨਾਲ ਬੜੇ ਅਦਬ ਨਾਲ ਇਸਤੇਮਾਲ ਕਰਦਾ ਹਾਂ । ਮਨ ਬੜਾ ਉਦਾਸ ਹੈ ਔਰ ਬਹੁਤ ਭਰਿਆ ਪਿਆ ਹੈ । ਬਹੁਤ ਕਮ ਮੌਕੇ ਸੂਬਿਆਂ ਦੀ ਜ਼ਿੰਦਗੀ ਵਿੱਚ ਔਰ ਸਦਨਾਂ ਦੇ ਇਤਿਹਾਸ ਵਿੱਚ ਐਸੇ ਆਉਂਦੇ ਹਨ ਜਦੋਂ ਸਮੁੱਚੇ ਤੌਰ ਤੇ ਬਿਆਨ ਕਰਨ ਵਾਲਾ ਵਿਅਕਤੀ ਅੱਥਰੂ ਅੱਥਰੂ ਹੋਵੇ । ਫੈਜ਼ ਨੇ ਬੜਾ ਖੂਬਸੂਰਤ ਕਿਹਾ ਹੈ :

ਹਿੰਮਤੇ ਇਲਤਜ਼ਾ ਨਹੀਂ ਬਾਕੀ

ਜ਼ਬਨ ਕਾ ਹੌਸਲਾ ਨਹੀਂ ਬਾਕੀ।

ਹਿੰਮਤੇ ਇਲਤਜ਼ਾ ਇਸ ਲਈ ਕਿ ਪਿਛਲੇ ਪੰਜਾਹ-ਪਚਵੰਜਾ ਵਰ੍ਹਿਆਂ ਦੇ ਇਤਿਹਾਸ ਵਿੱਚ ਇਲਤਜ਼ਾ ਵਿੱਚ, ਚਾਰਾਜੋਈ ਵਿੱਚ ਕਿਸੇ ਕਿਸਮ ਦੀ ਕਮੀ ਨਹੀਂ ਰਹੀ । ਚਾਰਾਜੋਈ ਰਾਜਨੀਤਿਕ ਤੌਰ ਤੇ, ਸੰਵਿਧਾਨਿਕ ਤੌਰ ਤੇ ਵੀ, ਕੋਈ ਐਸਾ ਬੂਹਾ ਨਹੀਂ ਜਿਹੜਾ ਪੰਜਾਬ ਵਲੋਂ ਪੰਜਾਬ ਦੇ ਪਾਣੀਆਂ ਦੇ ਹਕੂਕ ਨੂੰ ਬਹਾਲ ਰੱਖਣ ਲਈ ਇਸਤੇਮਾਲ ਨਹੀਂ ਕੀਤਾ ਗਿਆ ਔਰ ਖੜਕਾਇਆ ਨਹੀਂ ਗਿਆ । ਇਸ ਦੇ ਬਾਵਜੂਦ ਕੀ ਵਜ੍ਹਾ ਹੈ ਕਿ ਇੱਕ ਇੱਕ ਕਰਕੇ ਸਾਡੇ ਸਾਰੇ ਤਰਕਾਂ ਦੇ ਬਾਵਜੂਦ ਅਸੀਂ ਹਰ ਮਰਹੱਲੇ ਤੇ ਹਾਰਦੇ ਗਏ ।ਚਾਹੇ ਅਦਾਲਤਾਂ, ਚਾਹੇ ਟ੍ਰਿਬਿਊਨਲ, ਚਾਹੇ ਪ੍ਰਧਾਨ ਮੰਤਰੀ ਦਾ ਦਰਵਾਜ਼ਾ । ਜੇ ਮੈਂ ਕਹਾਂ ਪੰਜਾਬ ਦੀ ਧਰਤੀ ਅੱਜ ਕੁਰਲਾ ਕੁਰਲਾ ਕੇ ਕਹਿ ਰਹੀ ਹੈ :

ਹਰੇਕ ਚਾਰਾਜਰਬ ਪਰ ਚਾਰਾਜ਼ਰੀ ਸੇ ਗੁਰੇਜ਼ ਥਾ

ਵਰਨਾ ਹਮੇ ਜੋ ਦੁਖ ਹੈ ਵੋਹ ਲੰਮਹੇਂ ਥੇ ।

ਆਪਾਂ ਇਹ ਜੋ ਪਾਣੀਆਂ ਦਾ ਮਸਲਾ ਡਿਸਕਸ ਕਰ ਰਹੇ ਹਾਂ, ਜਦੋਂ ਇਹ ਵਰਤਾਰੇ ਵਾਪਰ ਰਹੇ ਸਨ, ਸ਼ਾਇਦ ਉਨ੍ਹਾਂ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਸੀ ਜਿਨ੍ਹਾਂ ਨੇ ਪਾਣੀਆਂ ਦਾ ਫੈਸਲਾ ਪੰਜਾਬ ਦੇ ਖਿਲਾਫ ਸੁਣਾਇਆ । ਜਦੋਂ ਦਰਿਆ ਵੰਡੇ, ਤਿੰਨ ਦਰਿਆ ਪੰਜਾਬ ਦੇ ਹਿੱਸੇ ਆਏ ਤੇ ਬਾਕੀ ਦਰਿਆ ਪਾਕਿਸਤਾਨ ਦੇ ਹਿੱਸੇ ਆਏ । ਉਦੋਂ ਦਰਿਆ ਜਿਹੜੇ ਸਨ, ਉਹ ਮੌਲਦੇ ਸਨ, ਉਦੋਂ ਦਰਿਆ ਸ਼ੂਕਦੇ ਸਨ । ਉਨ੍ਹਾਂ ਦਰਿਆਵਾਂ ਅਤੇ ਅੱਜ ਦੇ ਦਰਿਆਵਾਂ ਵਿੱਚ ਬਹੁਤ ਫਰਕ ਹੈ । 55 ਵਰ੍ਹਿਆਂ ਵਿੱਚ .... ਹੋਰ ਪੰਜ-ਸੱਤ ਸਾਲਾਂ ਵਿੱਚ ਤੁਹਾਨੂੰ ਦਸਣਾ ਪਿਆ ਕਰੇਗਾ ਬੱਚਿਆਂ ਨੂੰ ਪੁਲ ਤੇ ਖਲਿਆਰ ਕੇ ਕਿ ਬੱਚਿਓ ਇਥੇ ਕਿਸੇ ਜ਼ਮਾਨੇ ਵਿੱਚ ਇਕ ਦਰਿਆ ਵਗਦਾ ਸੀ ਜਿਸ ਦਾ ਨਾਮ ਸਤਲੁਜ ਸੀ । ਇਥੋਂ ਦਰਿਆ ਵਗਦਾ ਸੀ, ਜਿਸ ਦਾ ਨਾਮ ਬਿਆਸ ਸੀ । ਇਥੇ ਰੇਤ ਹੋਏਗਾ, ਪਾਣੀ ਨਹੀਂ ਵਗਦਾ ਹੋਵੇਗਾ । ਅੱਜ ਵੀ ਦਰਿਆ ਜਿਹੜੇ ਹਨ, ਉਹ ਕਰੀਕਸ ਬਣ ਗਏ ਹਨ । ਉਨ੍ਹਾਂ ਨੂੰ ਦਰਿਆ ਨਹੀਂ ਆਖ ਸਕਦੇ । ਜਦੋਂ ਪੰਜਾਬ ਵਿੱਚ, ਸਪੀਕਰ ਸਾਹਿਬ, ਇਹ ਮਸਲਾ ਸ਼ੁਰੂ ਹੋਇਆ, ਉਦੋਂ ਪਾਣੀ ਦਾ ਨਲਕਾ 200 ਰੁਪਏ ਵਿੱਚ ਲਗਦਾ ਸੀ ਔਰ ਅੱਜ 25,000 ਰੁਪਏ ਦਾ ਨਲਕਾ ਲਗਦਾ ਹੈ । ਧਰਤੀ ਦਾ ਜ਼ਮੀਨੀ ਪਾਣੀ ਬਹੁਤ ਦੂਰ ਚਲਾ ਗਿਆ ਹੈ ਔਰ ਉਨ੍ਹਾਂ ਸਮਿਆਂ ਵਿੱਚ ਮੌਸਮ ਦਾ ਸੁਭਾਅ, ਜਿਸ ਨੂੰ ਅਸੀਂ ਇਕੋਲੋਜੀਕਲ ਬੈਲੈਂਸ ਕਹਿੰਦੇ ਹਾਂ, ਉਹ ਹੋਰ ਸੀ । ਅੱਜ ਇਕੋਲੋਜੀਕਲ ਬੈਲੈਂਸ ਹੋਰ ਹੈ । ਅੱਜ ਅਸੀਂ ਉਡੀਕਦੇ ਰਹਿੰਦੇ ਹਾਂ ਲੇਕਿਨ ਬਰਸਾਤਾਂ ਆਉਂਦੀਆਂ ਨਹੀਂ । ਜੇਕਰ ਆਉਂਦੀਆਂ ਹਨ ਤਾਂ ਬਹੁਤ ਥੋੜ੍ਹੇ ਸਮੇਂ ਲਈ ਆ ਕੇ ਪਰਤ ਜਾਂਦੀਆਂ ਹਨ । ਚੋਅ ਜਿਹੜੇ ਹਨ, ਉਨ੍ਹਾਂ ਨੂੰ ਬੰਨ੍ਹ ਮਾਰ ਕੇ ਲੋਕਾਂ ਨੇ ਆਪਣੇ ਖੇਤਾਂ ਵਿੱਚ ਸ਼ਾਮਿਲ ਕਰ ਲਿਆ ਹੈ ਕਿਉਂਕਿ ਚੋਆਂ ਵਿੱਚ ਹੁਣ ਪਾਣੀ ਨਹੀਂ ਵਗਦਾ । ਟਿਊਬਵੈਲ ਅੱਜ ਢਾਈ ਤਿੰਨ ਲੱਖ ਰੁਪਏ ਵਿੱਚ ਲਗਦਾ ਹੈ । ਜਦੋਂ ਪਾਣੀ ਦਾ ਮਸਲਾ ਸ਼ੁਰੂ ਹੋਇਆ ਸੀ, ਉਦੋਂ ਟਿਊਬਵੈਲ ਦੋ ਹਜ਼ਾਰ ਰੁਪਏ ਵਿੱਚ ਲੱਗ ਜਾਂਦਾ ਸੀ । ਮਾਹਿਰਾਂ ਦੇ ਮੁਤਾਬਿਕ ਆਉਣ ਵਾਲੇ ਸਮੇਂ ਵਿੱਚ ਪੰਜਾਬ ਦੇ ਲੋਕ ਆਬਪਾਸ਼ੀ ਲਈ ਤਾਂ ਛੱਡੋ, ਪੀਣ ਵਾਲੇ ਪਾਣੀ ਦੀ ਬੂੰਦ ਬੂੰਦ ਲਈ ਤਰਸਣਗੇ । There would be acute scarcity of drinking water in Punjab in another 10-20 yrs., what to talk about the surplus of the river waters. ਇਨ੍ਹਾਂ ਬਦਲੀਆਂ ਹੋਈ ਬਰਸਾਤਾਂ ਵਿੱਚ ਉਨ੍ਹਾਂ ਲੋਕਾਂ ਨੂੰ ਇਹ ਸਮਝਣ ਦੀ ਜ਼ਰੂਰਤ ਸੀ ਕਿ ਪੰਜਾਬ ਦੇ ਪਾਸ ਪਾਣੀ ਕੋਈ ਹੈ ਵੀ ਜਾਂ ਨਹੀਂ ਔਰ ਇਹ ਜੋ ਨਹਿਰ ਨੂੰ ਉਸਾਰਨ ਦਾ ਮਸਲਾ ਹੈ, ਜਿਸ ਨੂੰ ਅਸੀਂ ਅੱਜ ਵਿਚਾਰ ਰਹੇ ਹਾਂ, ਇਹ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਪੰਜਾਬ ਦੀ ਅਸੈਂਬਲੀ ਵਿੱਚ ਅਸੀਂ ਪਾਣੀਆਂ ਦੀ ਦੁਹਾਈ ਦੇ ਰਹੇ ਹਾਂ, ਦਰਿਆਵਾਂ ਦੀ ਧਰਤੀ ਤੇ ਅਸੀਂ ਪਾਣੀਆਂ ਦੀ ਦੁਹਾਈ ਦੇ ਰਹੇ ਹਾਂ । ਕਿਸੇ ਨੇ ਖੂਬਸੂਰਤ

[ਮਾਨਯੋਗ ਡਿਪਟੀ ਸਪੀਕਰ]
ਕਿਹਾ ਹੈ :

ਰੁੱਖ ਬਦਲੇ ਹਵਾਵਾਂ ਦੇ,
ਬੂੰਦ ਬੂੰਦ ਲਈ ਤਰਸ ਗਏ ਅਸੀਂ ਪੁੱਤ ਦਰਿਆਵਾਂ ਦੇ ।

ਦਰਿਆਵਾਂ ਦੀ ਧਰਤੀ ਵਾਲੇ ਲੋਕ ਅੱਜ ਹਾਲ-ਪਾਰਿਆ ਕਰ ਰਹੇ ਹਨ ਕਿ ਸਾਡੇ ਪਾਸ ਕੋਈ ਸਰਪਲੱਸ ਵਾਟਰ ਨਹੀਂ ਹੈ । ਬਾਦਲ ਸਾਹਿਬ ਨੇ ਸਾਰੀਆਂ ਘਟਨਾਵਾਂ ਦਾ ਸਿਲਸਿਲੇਵਾਰ ਜ਼ਿਕਰ ਕੀਤਾ ਹੈ । ਬਹੁਤ ਸਾਰੇ ਟ੍ਰਿਬਿਊਨਲਾਂ ਦਾ, ਬਹੁਤ ਸਾਰੇ ਫੈਸਲਿਆਂ ਦਾ ਜ਼ਿਕਰ ਕੀਤਾ ਹੈ । ਮੈਂ ਵੀ ਉਸ ਵੇਲੇ ਮੌਜੂਦ ਸੀ, ਜਿਸ ਵੇਲੇ ਸਰਦਾਰ ਦਰਬਾਰਾ ਸਿੰਘ ਹੁਰਾਂ ਨੇ ਅਸਤੀਫ਼ਾ ਦਿੱਤਾ ਕਾਂਗਰਸ ਪ੍ਰੈਜੀਡੈਂਟਸ਼ਿਪ ਤੋਂ ਅਤੇ ਉਸ ਤੋਂ ਬਾਅਦ ਜਿਹੜਾ ਇੱਕ ਐਗਰੀਮੈਂਟ ਹੋਇਆ, ਉਸ ਵੇਲੇ ਪੰਜਾਬ ਨੂੰ ਇੱਕ ਆਸ਼ਵਾਸਨ ਦਿੱਤਾ ਗਿਆ ਕਿ ਪੰਜਾਬ ਦੇ ਨਾਲ ਇਨਸਾਫ ਹੋਏਗਾ । ਇਹ ਆਸ਼ਵਾਸਨ ਉਸ ਸਮੇਂ ਦੀ ਪ੍ਰਧਾਨ ਮੰਤਰੀ ਸਵਰਗਵਾਸੀ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਦਿੱਤਾ ਔਰ ਉਸ ਆਸ਼ਵਾਸਨ ਦੀ ਸੂਚਨਾ ਸਰਦਾਰ ਦਰਬਾਰਾ ਸਿੰਘ ਨੇ ਆਪਣੇ ਸਾਰੇ ਕੈਬਿਨੇਟ ਔਰ ਲੈਜਿਸਲੇਚਰ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਦਿੱਤੀ । ਮੈਂ ਚੀਫ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰਾਂ ਜਿਹੜੀਆਂ ਹਨ, ਉਹ ਪਰਪੈਚੁਅਲ ਸਕਸੈਸ਼ਨ ਕੰਮ ਕਰਦੀਆਂ ਹਨ । ਆਸ਼ਵਾਸਨ ਪ੍ਰਧਾਨ ਮੰਤਰੀ ਦਾ ਸੀ, ਸ਼੍ਰੀਮਤੀ ਇੰਦਰਾ ਗਾਂਧੀ ਦਾ ਵਿਅੱਕਤੀਗਤ ਆਸ਼ਵਾਸਨ ਨਹੀਂ ਸੀ । She was the Prime Minister of India. It was an assurance and commitment given by the Prime Minister of the country to the people of Punjab through the C.M. of Punjab that justice would be done to Punjab and no injustice would be done to Punjab. This was the commitment. ਉਸ ਤੋਂ ਬਾਅਦ ਇਹ ਡਿਊਟੀ ਹੈ ਹਰ ਉਸ ਵਿਅਕਤੀ ਦੀ ਜਿਹੜਾ ਪ੍ਰਧਾਨ ਮੰਤਰੀ ਦੀ ਗੱਦੀ ਤੇ ਬਿਰਾਜਮਾਨ ਹੈ ਕਿ ਉਹ ਪੰਜਾਬ ਨਾਲ ਨਿਆਂ ਕਰੇ ਤੇ ਨਿਆਂ ਕਰਵਾਵੇ । ਉਸ ਤੋਂ ਬਾਅਦ ਸਮਾਂ ਬਹੁਤ ਬਦਲ ਗਿਆ, ਹਾਲਾਤ ਬਹੁਤ ਬਦਲ ਗਏ ਹਨ । ਸਾਡੇ ਪਾਸ ਪਾਣੀ ਨਹੀਂ ਹੈ ਔਰ ਇਸ ਗੱਲ ਨੂੰ ਵੀ ਸਾਨੂੰ ਕਬੂਲ ਕਰ ਲੈਣਾ ਚਾਹੀਦਾ ਹੈ ਕਿ ਬਦਲੀਆਂ ਹੋਈਆਂ ਰਾਜਨੀਤਕ ਸਥਿਤੀਆਂ, ਬਦਲੀਆਂ ਹੋਈਆਂ ਸਰਕਾਰਾਂ ਵਿੱਚ ਅਸੀਂ ਕਦੇ ਵੀ ਕਿਸੇ ਤਰ੍ਹਾਂ ਦੀ ਉਧੇੜ-ਬੁੰਨ ਵਿੱਚ ਨਾ ਪੈ ਕੇ ਕੰਮ ਕੀਤਾ । ਇਸ ਨੂੰ ਕੋਈ ਤਰਕ ਨਾ ਸਮਝਿਆ ਜਾਵੇ ਕਿਉਂਕਿ ਅੱਜ ਅਸੀਂ ਹਿਸਟਰੀ ਦਾ ਵਿਸ਼ਲੇਸ਼ਣ ਕਰ ਰਹੇ ਹਾਂ । ਜਿਸ ਤਰ੍ਹਾਂ ਬਾਦਲ ਸਾਹਿਬ ਨੇ ਕਿਹਾ ਹੈ ਕਿ ਮੁੱਢੋਂ ਹੀ ਸਾਡੇ ਨਾਲ ਧੱਕਾ ਹੋਇਆ ਹੈ, ਜਿਹੜਾ ਰਾਜਸਥਾਨ ਨੂੰ ਪਾਣੀ ਦਿੱਤਾ, ਹਰਿਆਣੇ ਨੂੰ ਪਾਣੀ ਦਿੱਤਾ । ਇਹ ਸਾਰਾ ਸ਼੍ਰੀ ਗਣੇਸ਼ ਹੀ ਪਹਿਲਾਂ ਤੋਂ ਗਲਤ ਹੋਇਆ ਹੈ । ਅਸੀਂ ਇਨ੍ਹਾਂ ਇਸ਼ੂਜ਼ ਨੂੰ ਰਿਓਪਨ ਕਰਨ ਦੀ ਕਦੇ ਕੋਸ਼ਿਸ਼ ਨਹੀਂ ਕੀਤੀ । No government of Punjab ever written to the Government of India that we will stop this water to Rajasthan or to Haryana because we do not have any surplus water. We never visualized the situation and what is going to happen after 20-30 years to Punjab? Never at any stage any Member of Parliament from Punjab jointly raised this issue in the Parliament. Today, we talk about Section 78, 79, 80 of the Punjab Re-organization Act. We have never challenged it. ਇਸ ਸੈਕਸ਼ਨ ਨੂੰ ਕਦੇ ਚੈਲੰਜ ਹੀ ਨਹੀਂ ਕੀਤਾ, ਨਾ ਸੁਪਰੀਮ ਕੋਰਟ ਵਿੱਚ ਚੈਲੰਜ ਕੀਤਾ ਅਤੇ ਨਾ ਹੀ ਕਦੇ ਪਾਰਲੀਮੈਂਟ ਵਿੱਚ ਅਜਿਹਾ ਮਤਾ ਲਿਆਉਣ ਬਾਰੇ ਕਿਹਾ ਕਿ ਅੱਜ ਤੱਕ ਕਿੰਨੀਆਂ ਹੀ ਕਾਂਸਟੀਚਿਊਸ਼ਨ ਵਿੱਚ ਅਮੈਂਡਮੈਂਟਾਂ ਹੋਈਆਂ ਹਨ । ਫਿਰ ਇਸ 78 ਸੈਕਸ਼ਨ ਨੂੰ ਅਮੈਂਡ ਕਿਉਂ ਨਹੀਂ ਕੀਤਾ ਗਿਆ ? ਇਹ ਸਾਡੇ ਵਾਸਤੇ ਮੌਤ ਦੇ ਵਾਰੰਟ ਹਨ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜਿਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ ਨੇ ਫਰਮਾਇਆ ਹੈ ਕਿ ਇਹ ਜਿਹੜੇ ਸੈਕਸ਼ਨ ਹਨ, ਇਨ੍ਹਾਂ ਨੂੰ ਚੈਲੰਜ ਨਹੀਂ ਕੀਤਾ ਗਿਆ । ਜਿਹੜਾ ਅਸੀਂ ਸੁਪਰੀਮ ਕੋਰਟ ਵਿੱਚ ਦਾਅਵਾ ਕੀਤਾ ਸੀ ਉਸ ਦੇ ਵਿੱਚ ਇਸ ਨੂੰ ਚੈਲੰਜ ਕੀਤਾ ਗਿਆ ਸੀ ।

**ਮਾਨਯੋਗ ਸਪੀਕਰ** : ਤੁਸੀਂ ਇਸ ਨੂੰ ਦਰੁਸਤ ਕਰ ਲੈਣਾ ।

**ਮਾਨਯੋਗ ਡਿਪਟੀ ਸਪੀਕਰ** : ਜਦੋਂ ਇਸ ਸੈਕਸ਼ਨ ਨੂੰ ਚੈਲੰਜ ਕੀਤਾ ਗਿਆ ਉਦੋਂ ਕਿਉਂਕਿ ਬਹੁਤ ਸਮਾਂ ਗੁਜ਼ਰ ਚੁੱਕਿਆ ਸੀ, ਮੈਂ 1966 ਦੀ ਗੱਲ ਕਰ ਰਿਹਾ ਹਾਂ, 1966 ਦੇ ਵਿੱਚ ਜਦੋਂ ਰੀ-ਆਰਗੇਨਾਈਜ਼ਨ ਐਕਟ ਪਾਰਲੀਮੈਂਟ ਵਿੱਚ ਪਾਸ ਹੋਇਆ ਸੀ ਜਦੋ ਸਾਰੀਆਂ ਚੀਜ਼ਾਂ ਦੀ ਵੰਡ ਹੋਈ ਸੀ..... We have gone to the Supreme Court, okay. But, what our representatives were doing in the Parliament ? ਲੋਕ ਸਭਾ ਦੇ ਵਿੱਚ, ਰਾਜ ਸਭਾ ਦੇ ਵਿੱਚ, ਮੇਰੇ ਕਹਿਣ ਦਾ ਮਤਲਬ ਹੈ ਕਿ ਅਸੀਂ ਸਾਰਿਆਂ ਨੇ ਹੀ ਬੜੀ ਬੇਧਿਆਨੀ ਤੋਂ ਕੰਮ ਲਿਆ ਹੈ । ਜੋ ਪੰਜਾਬ ਦੇ ਇਸੂਜ਼ ਸਨ ਜਿਹੜੇ ਪੰਜਾਬ ਦੀ ਜ਼ਿੰਦਗੀ ਅਤੇ ਜਿਊਣ ਦੀਆਂ ਚੀਜ਼ਾਂ ਦੇ ਨਾਲ ਤੁਅੱਲਕ ਰੱਖਦੇ ਸਨ ਉਨ੍ਹਾਂ ਵੱਲ ਧਿਆਨ ਨਾ ਦੇ ਕੇ, ਅਸੀਂ ਰਾਜਨੀਤੀ ਵਿੱਚ ਵਧੇਰੇ ਮੁਤਲਾ ਰਹੇ ਹਾਂ । ਜਿਹੜੇ ਪੰਜਾਬ ਦੇ ਇਸੂਜ਼ ਸਨ ਉਨ੍ਹਾਂ ਨੂੰ ਵਿਧੀ-ਬੱਧ ਤਰੀਕੇ ਦੇ ਨਾਲ ਉਠਾ ਨਹੀਂ ਸਕੇ ਜਿਸ ਦਾ ਖਮਿਆਜ਼ਾ ਅਸੀਂ ਅੱਜ ਭੁਗਤਣ ਜਾ ਰਹੇ ਹਾਂ । ਮੈਂ ਬਾਦਲ ਸਾਹਿਬ ਦੇ ਨਾਲ 100% ਸਹਿਮਤ ਹਾਂ ਕਿ ਸਾਨੂੰ ਸੰਵਿਧਾਨਕ ਤੌਰ ਤੇ, ਅਪੀਲਾਂ ਦੇ ਵਿੱਚੋਂ, ਕਿਸੇ ਟ੍ਰਿਬਿਊਨਲ ਤੋਂ ਕਿਸੇ ਕਿਸਮ ਦਾ ਇਨਸਾਫ ਮਿਲਣ ਦੀ ਤਵੱਕੋਂ ਨਹੀਂ ਹੈ ਔਰ ਇਹ ਜੋ ਸਤਲੁਜ ਯਮੁਨਾ ਲਿੰਕ ਨਹਿਰ ਜਿਸ ਦੀਆਂ ਤਰੀਕਾਂ ਦਾ ਵੇਰਵਾ ਵੀ ਸੁਪਰੀਮ ਕੋਰਟ ਨੇ ਦੇ ਦਿੱਤਾ ਹੈ ਕਿ ਚੌਹਾਂ ਹਫਤਿਆਂ ਦੇ ਅੰਦਰ ਅੰਦਰ ਤੁਸੀ ਸਾਰਾ ਕੁਝ ਜਿਹੜਾ ਉਸ ਵਿਚ ਲਿਖਿਆ ਹੈ, ਕਰਨ ਲਈ ਕਿਹਾ ਹੈ ਉਹ ਉਸ ਏਜੰਸੀ ਦੇ ਸਪੁਰਦ ਕਰਨਾ ਹੈ ਤੇ ਨਾਲ ਹੀ ਉਸ ਦੀ ਕੰਸਟ੍ਰਕਸ਼ਨ ਵਾਸਤੇ ਸੁਰੱਖਿਆ ਵੀ ਦੇਣੀ ਹੈ । ਇਸ ਮਸਲੇ ਤੇ ਵਿਚਾਰ ਕਰ ਰਹੇ ਹਾਂ ਇਉਂ ਲੱਗ ਰਿਹਾ ਹੈ, ਸਪੀਕਰ ਸਾਹਿਬ, ਜਿਵੇਂ ਪੁੱਤਰ-ਧੀ ਦੀ ਲਾਸ਼ ਸਾਡੇ ਸਾਹਮਣੇ ਪਈ ਹੈ ਉਸ ਤੇ ਕਫ਼ਨ ਪਿਆ ਹੈ ਤੇ ਕੋਈ ਸਿਆਣਾ ਬੰਦਾ ਮਰੇ ਹੋਏ ਬੱਚੇ ਦਾ ਹੱਥ ਬਾਹਰ ਕੱਢ ਕੇ ਉਸ ਦੇ ਹੱਥ ਦੀਆਂ ਲਕੀਰਾਂ ਦੇਖ ਕੇ ਕਹਿ ਰਿਹਾ ਹੈ ਉਮਰ ਤਾਂ ਬੜੀ ਲੰਮੀ ਹੈ, ਉਮਰ ਤਾਂ ਬੜੀ ਲੰਮੀ ਹੈ । ਬੱਚਾ ਗੁਜ਼ਰ ਗਿਆ । ਮੁਕੱਦਮਾ ਅਸੀਂ ਹਾਰ ਗਏ ਹਾਂ । ਹੁਣ ਤਾਂ ਮੈਂ ਤੁਹਾਡੇ ਰਾਹੀਂ ਖ਼ਜ਼ਾਨਾ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਬਜ਼ਟ ਲਿਆਉਣ ਜਾ ਰਹੇ ਹੋ ਉਸ ਵਿਚ ਕੋਈ ਐਸਾ ਪ੍ਰਬੰਧ ਕਰੋ ਕਿ ਬੱਕਰੀਆਂ ਤੇ ਭੇਡਾਂ ਖਰੀਦਣ ਵਾਸਤੇ ਲੋਕਾਂ ਨੂੰ ਲੋਨ ਦਿੱਤੇ ਜਾਣ ।.....(ਘੰਟੀ)

**ਮਾਨਯੋਗ ਸਪੀਕਰ** : ਤੁਸੀ ਹੋਰ ਕਿੰਨਾ ਟਾਈਮ ਲਓਗੇ ।

**ਮਾਨਯੋਗ ਡਿਪਟੀ ਸਪੀਕਰ** : ਮੈਂ ਸਮਾਪਤ ਕਰਨ ਜਾ ਰਿਹਾ ਹਾਂ । ਆਉਣ ਵਾਲੇ ਸਮੇਂ ਵਿਚ ਜ਼ਮੀਨਾਂ ਨੂੰ ਲਾਉਣ ਲਈ ਪਾਣੀ ਸਾਡੇ ਕੋਲ ਨਹੀਂ ਹੋਣਾ, ਪੰਜਾਬ ਦਾ ਨਾਂ ਬਦਲਣ ਦਾ ਪ੍ਰਸਤਾਵ ਸ਼ਾਇਦ ਕਦੇ ਅਸੈਂਬਲੀ ਵਿਚ ਆਵੇ ਕਿਉਂਕਿ ਇਵੇਂ ਮਿਹਣਾ ਕਿਉਂ ਖੱਟੀਏ ਕਿ ਪੰਜ ਆਬ ਹੈ ਇਸ ਦਾ ਨਾਂ ਬੰਜਰਸਥਾਨ ਜਾਂ ਕੁਝ ਇਸ ਤਰ੍ਹਾਂ ਦਾ ਰੱਖਿਆ ਜਾਵੇਗਾ । ਇਥੇ ਦੇ ਲੋਕ ਗਡਰੀਏ ਬਣ ਕੇ, ਖਾਨਾਬਦੋਸ਼ ਬਣ ਕੇ ਭੇਡਾਂ ਬੱਕਰੀਆਂ ਚਾਰਿਆ ਕਰਨਗੇ । ਪੰਜਾਬ ਦੀ ਧਰਤੀ ਕਦੇ ਪੰਜ ਪਾਣੀਆਂ ਦੀ ਧਰਤੀ ਸੀ ਉਹ ਹੁਣ ਵੀਰਾਨ ਨਜ਼ਰ ਆਵੇਗੀ, ਕਿਰਸਾਨਾਂ ਦੀ ਖੁਸ਼ਹਾਲੀ ਇਕ ਸੁਪਨਾ ਬਣ ਕੇ ਰਹਿ ਜਾਵੇਗੀ । ਮੈਂ ਇਸ ਬਾਰੇ ਹਾਊਸ ਵਲੋਂ ਐਸ. ਵਾਈ. ਐਲ. ਦੇ ਵੱਡੇ ਪ੍ਰਬੰਧਕਾਂ ਔਰ ਮੁਹੱਸਬ ਸਭਾਵਾਂ ਵਿਚ ਬੈਠੇ ਲੋਕਾਂ ਨੂੰ ਦਰਦ ਦੇ ਨਾਲ ਇਲਤਜਾ ਕਰਨਾ ਚਾਹੁੰਦਾ

[ਮਾਨਯੋਗ ਡਿਪਟੀ ਸਪੀਕਰ]

ਹਾਂ ਕਿ ਸਾਰਾ ਇਲਮ ਘੁੱਗ ਵਸਦਾ ਪੰਜਾਬ ਉਜੜ ਜਾਵੇਗਾ, ਸੱਸੀਆਂ/ਬੇਖ਼ਬਰਾਂ ਦਾ ਰੰਗਲਾ ਖਾਬ ਉਜੜ ਗਿਆ ਲੋਕੋ । ਸਾਨੂੰ ਸਾਰਿਆਂ ਨੂੰ ਰਾਜਨੀਤੀ ਤੋਂ ਉਪਰ ਉਠ ਕੇ ਇਹ ਮਸਲਾ ਬਹੁਤ ਵੱਡੀ ਪੱਧਰ ਤੇ, ਪੂਰੇ ਪੰਜਾਬ ਨੂੰ ਉਠ ਕੇ ਕਾਂਸਟੀਚਿਊਸ਼ਨਲ ਐਕਸਪਰਟਸ ਨਾਲ ਮਾਮਲਾ ਟੇਕ ਅੱਪ ਕਰਨਾ ਚਾਹੀਦਾ ਹੈ । ਨਹੀਂ ਤਾਂ ਮੈਂ ਇਹ ਗੱਲ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਇਹ ਜਿਹੜੀ ਐਸ. ਵਾਈ. ਐਲ. ਬਣਨ ਵਾਲੀ ਹੈ ਇਸ ਵਿਚ ਪੰਜਾਬ ਦੇ ਲੋਕਾਂ ਦਾ ਲਹੂ ਤੇ ਹੰਝੂ ਵਗਣਗੇ ਪਾਣੀ ਵਗਣ ਦੀ ਕੋਈ ਵਿਵਸਥਾ ਨਜ਼ਰ ਨਹੀਂ ਆਉਂਦੀ । (ਥੰਪਿੰਗ) ਕਿਉਂਕਿ ਪਾਣੀ ਹੈ ਨਹੀਂ, ਜਦੋਂ ਪਾਣੀ ਹੈ ਨਹੀਂ ਫੇਰ ਵਗਣਾ ਕਿਥੋਂ ਹੈ। ਨਹਿਰ ਕਾਹਦੇ ਲਈ ਬਣਾਉਣੀ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਚੀਫ ਮਨਿਸਟਰ ਸਾਹਿਬ ਵਲੋਂ ਪੇਸ਼ ਕੀਤੇ ਪ੍ਰਸਤਾਵ ਦਾ ਪੁਰਜ਼ੋਰ ਸਮਰਥਨ ਕਰਦਾ ਹਾਂ । ਬਹੁਤ ਬਹੁਤ ਧੰਨਵਾਦ ।

**ਮਾਨਯੋਗ ਸਪੀਕਰ** : ਕੋਈ ਹੋਰ ਬੋਲਣਾ ਚਾਹੁੰਦਾ ਹੈ ? ਨਹੀਂ । ਸੀ. ਐਮ. ਸਾਹਿਬ ਕਨਕਲੂਡ ਕਰੋ ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਬੋਲਣਾ ਹੈ ।

**ਮਾਨਯੋਗ ਸਪੀਕਰ** : ਹਾਂ ਜੀ । ਬੋਲੋ ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** (ਤਲਵੰਡੀ ਸਾਬੋ) : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਮੈਨੂੰ ਤੁਸੀਂ ਇਹ ਮੌਕਾ ਦਿਤਾ ਹੈ ਕਿ ਅੱਜ ਜੋ ਇਹ ਪਵਿੱਤਰ ਸਦਨ ਵਿਚ ਐਸ. ਵਾਈ. ਐਲ. ਦਾ ਮੁੱਦਾ ਸੀ. ਐਮ. ਸਾਹਿਬ ਰਾਹੀਂ ਰੈਜ਼ੋਲਿਊਸ਼ਨ ਦੇ ਤੌਰ ਤੇ ਆਇਆ ਹੈ, ਇਸ ਦੇ ਹੱਕ ਵਿਚ ਮੈਂ ਖੜ੍ਹਾ ਹੋਇਆ ਹਾਂ । ਅੱਜ ਇਹ ਜਿਹੜਾ ਮੁੱਦਾ ਸਿਆਸੀ ਤੌਰ ਤੇ ਅਤੇ ਜਜ਼ਬਾਤੀ ਤੌਰ ਤੇ ਕਹਿ ਦੇਈਏ ਗੱਲ ਇਹ ਵੀ ਨਹੀਂ ਰਹੀ । ਇਹ ਤਾਂ ਹੁਣ ਕੋੜਾ ਸੱਚ ਹੈ ਜਿਹੜਾ ਸੁਪਰੀਮ ਕੋਰਟ ਨੇ ਆਪਣੀ ਜਜਮੈਂਟ ਦੇ ਕੇ ਆਪਾਂ ਨੂੰ ਜਾਗ੍ਰਿਤ ਕੀਤਾ ਹੈ ਕਿ ਐਸ. ਵਾਈ. ਐਲ. ਨੂੰ ਕੁਝ ਸਮੇਂ ਵਿਚ ਪੂਰਾ ਕਰੋ । ਇਸ ਵਿਚ ਪਾਣੀ ਛੱਡਣ ਦਾ ਪ੍ਰਬੰਧ ਕਰਕੇ ਹਰਿਆਣੇ ਨੂੰ ਦਿੱਤਾ ਜਾਵੇ । ਸੋ, ਮੇਰੇ ਤੋਂ ਪਹਿਲਾਂ ਇਸ ਪਵਿੱਤਰ ਸਦਨ ਵਿਚ ਬਹੁਤ ਸੀਨੀਅਰ ਮੈਂਬਰ ਸਾਹਿਬਾਨ ਨੇ ਬੜੇ ਵਿਸਥਾਰ ਨਾਲ ਸਾਰੇ ਹਾਊਸ ਦੇ ਸਾਹਮਣੇ ਦਲੀਲਾਂ ਰੱਖੀਆਂ ਹਨ । ਸਪੀਕਰ ਸਾਹਿਬ, ਮੈਂ ਕੁਝ ਗੱਲਾਂ ਤੁਹਾਡੇ ਸਾਹਮਣੇ ਰੱਖਣਾ ਚਾਹਾਂਗਾ ਕਿ 50 ਸਾਲ ਪਹਿਲਾਂ ਤੋਂ ਜਦੋਂ ਤੋਂ ਇਹ ਪਾਣੀਆਂ ਦਾ ਮਸਲਾ ਸ਼ੁਰੂ ਹੋਇਆ ਉਦੋਂ ਤੋਂ ਹੀ ਪੰਜਾਬ ਨਾਲ ਧੱਕਾ ਹੁੰਦਾ ਰਿਹਾ ਹੈ । ਬੇਸ਼ੱਕ ਵਰਲਡ ਬੈਂਕ ਦੀ ਟੀਮ ਜਿਸ ਨੂੰ ਮਿਸਟਰ ਗੁਲਾਟੀ ਨੇ ਹੈੱਡ ਕੀਤਾ ਸੀ, ਜਿਸ ਦੇ ਵਿਚ ਫੈਸਲਾ ਕਰਨਾ ਸੀ ਕਿ ਜੋ ਇੰਡਸ ਦਾ ਪਾਣੀ ਹੈ, ਉਹ ਪਾਕਿਸਤਾਨ ਅਤੇ ਹਿੰਦੁਸਤਾਨ ਦੇ ਵਿਚ ਕਿਸ ਤਰੀਕੇ ਨਾਲ ਵੰਡ ਕੀਤਾ ਜਾਏ, ਉਦੋਂ ਬੈਠ ਕੇ ਫੈਸਲਾ ਕੀਤਾ ਗਿਆ । ਇਹ ਫੈਸਲਾ ਇਸ ਤਰ੍ਹਾਂ ਕੀਤਾ ਕਿ ਜਿਹੜਾ ਪੰਜਾਬ ਹੈ ਇਸ ਨੂੰ 15.8 ਐਮ.ਏ.ਐਫ. ਪਾਣੀ ਦਿੱਤਾ ਜਾਵੇਗਾ । ਉਦੋਂ ਯੂਨਾਈਟਿਡ ਪੰਜਾਬ ਸੀ । ਜਦੋਂ ਪੰਜਾਬ ਨੂੰ ਉਦੋਂ 15.8 ਐਮ.ਏ.ਐਫ ਪਾਣੀ ਦਿੱਤਾ ਤਾਂ ਉਦੋਂ ਦੇ ਮੁੱਖ ਮੰਤਰੀ, ਪੰਜਾਬ ਨੇ ਫੈਸਲਾ ਕੀਤਾ ਕਿ ਇਸ ਦੇ ਵਿਚੋਂ 8 ਐਮ.ਏ.ਐਫ. ਪਾਣੀ ਰਾਜਸਥਾਨ ਨੂੰ ਦੇ ਦਿੱਤਾ ਜਾਵੇ । ਉਹ ਫੈਸਲਾ ਇਸ ਸੋਚ ਨਾਲ ਮੇਰਾ ਖਿਆਲ ਹੈ ਕਿ ਕੀਤਾ ਗਿਆ ਕਿਉਂਕਿ ਪਾਰਟੀਸ਼ਨ ਤੋਂ ਬਾਅਦ ਪਾਕਿਸਤਾਨ ਤੋਂ ਬਹੁਤ ਸਾਰੇ ਜ਼ਿਮੀਦਾਰਾਂ ਦੀਆਂ ਫੈਮਲੀਜ਼ ਉਜੜ ਕੇ ਆਈਆਂ ਸਨ ਅਤੇ ਉਨ੍ਹਾਂ ਨੂੰ ਵਸਾਉਣ ਵਾਸਤੇ ਉਦੋਂ ਦੇ ਮੁੱਖ ਮੰਤਰੀ ਨੇ ਇੱਕ ਸੁਪਨਾ ਲਿਆ ਸੀ ਕਿ ਜੇ ਮੈਂ ਰਾਜਸਥਾਨ ਨੂੰ ਪਾਣੀ ਭੇਜ ਦੇਵਾਂਗਾ ਤਾਂ ਬੰਜਰ

ਜ਼ਮੀਨ ਨੂੰ ਉਪਜਾਊ ਕਰਵਾ ਦੇਵਾਂਗਾ ਅਤੇ ਪਾਕਿਸਤਾਨ ਤੋਂ ਆਏ ਲੋਕਾਂ ਨੂੰ ਵਸਾਉਣ ਵਿਚ ਮੱਦਦ ਕਰ ਦੇਵਾਂਗਾ ਪਰ ਇਹ ਸੁਪਨਾ ਸਾਕਾਰ ਨਹੀਂ ਹੋ ਸਕਿਆ ਕਿਉਂਕਿ ਰਾਜਸਥਾਨ ਨੇ ਇਹੋ ਜਿਹਾ ਕਾਨੂੰਨ ਬਣਾ ਦਿੱਤਾ ਕਿ ਕੋਈ ਵੀ ਬਾਹਰਲਾ ਬੰਦਾ ਆ ਕੇ ਜ਼ਮੀਨ ਨਹੀਂ ਖਰੀਦ ਸਕਦਾ ਸੀ । ਇਸੇ ਕਾਰਨ ਉਦੋਂ ਦੇ ਮੁੱਖ ਮੰਤਰੀ ਦਾ ਜੋ ਸੁਪਨਾ ਸੀ, ਜੋ ਕਿ ਪੁਰਾਣੇ ਪੰਜਾਬ/ਪਾਕਿਸਤਾਨ ਦੇ ਲੋਕਾਂ ਨੂੰ ਰਾਜਸਥਾਨ ਵਿਚ ਲਿਜਾ ਕੇ ਵਸਾਉਣ ਦਾ ਸੀ, ਉਹ ਪੂਰਾ ਨਾ ਹੋ ਸਕਿਆ । ਪਰ ਪਾਣੀ ਚਲਿਆ ਗਿਆ । ਪੰਜਾਬ ਨੂੰ ਘਾਟਾ ਪੈ ਗਿਆ ਪਰ ਮਕਸਦ ਜੋ ਸੀ, ਉਹ ਪੂਰਾ ਨਾ ਹੋ ਸਕਿਆ । ਉਸ ਤੋਂ ਬਾਅਦ ਜੋ ਪਾਣੀ ਬਾਕੀ ਰਹਿ ਗਿਆ ਸੀ 7.5 ਐਮ.ਏ.ਐਫ. ਉਸ ਦੇ ਵਿਚੋਂ ਕੁਝ ਪਾਣੀ .65 ਐਮ.ਏ.ਐਫ. ਜੰਮੂ ਐਂਡ ਕਸ਼ਮੀਰ ਲੈ ਗਿਆ ਅਤੇ .22 ਐਮ.ਏ.ਐਫ. ਪਾਣੀ ਦਿੱਲੀ ਨੂੰ ਪੀਣ ਵਾਸਤੇ ਦੇ ਦਿੱਤਾ । ਜਿਹੜਾ ਪੰਜਾਬ ਵਾਸਤੇ ਪਾਣੀ ਰਹਿ ਗਿਆ, ਉਹ ਬੁਹਤ ਹੀ ਥੋੜ੍ਹਾ ਰਹਿ ਗਿਆ । ਉਸ ਵਿਚੋਂ ਵੀ ਹੁਣ ਮੌਜੂਦਾ ਹਰਿਆਣਾ ਅਤੇ ਪੈਪਸੂ ਦਾ ਵੀ ਪੰਜਾਬ ਵਿਚ ਹਿੱਸਾ ਬਣਦਾ ਸੀ । ਜਦੋਂ ਫੈਸਲਾ ਹੋਇਆ ਕਿ ਕਿਸ ਤਰੀਕੇ ਨਾਲ ਹਰਿਆਣੇ ਨੂੰ ਪਾਣੀ ਦਿੱਤਾ ਜਾਵੇ, ਕਿਸ ਤਰੀਕੇ ਨਾਲ ਪੈਪਸੂ ਨੂੰ ਪਾਣੀ ਦਿੱਤਾ ਜਾਵੇ, ਉਦੋਂ ਇਸ ਸਦਨ ਵਿਚ ਸ੍ਰੀ ਰਿਜਕ ਰਾਮ ਜੀ ਇਰੀਗੇਸ਼ਨ ਮਨਿਸਟਰ ਸਨ । ਉਨ੍ਹਾਂ ਦੀ ਰਹਿਨੁਮਾਈ ਥੱਲੇ ਇੱਕ ਲਹਿਰ ਬਣੀ । ਉਸ ਦੇ ਵਿਚ ਫੈਸਲਾ ਕੀਤਾ ਗਿਆ ਕਿ 0.9 ਐਮ.ਏ.ਐਫ. ਪਾਣੀ ਮੌਜੂਦਾ ਹਰਿਆਣੇ ਨੂੰ ਪੰਜਾਬ ਦੇ ਸ਼ੇਅਰ ਵਿਚੋਂ ਦੇ ਦਿੱਤਾ ਜਾਵੇਗਾ । ਉਹ ਪਲਾਨ ਰਿਜਕ ਰਾਮ ਦੇ ਨਾਂ ਤੇ ਬਣਾਈ ਗਈ । ਜਦੋਂ ਇਹ ਫੈਸਲਾ ਕਰਨਾ ਸੀ ਕਿ ਪਾਣੀ ਕਿਥੋਂ ਆਵੇਗਾ ਕਿਉਂਕਿ ਸਤਲੁਜ ਦੇ ਵਿਚ ਤਾਂ ਪਾਣੀ ਨਹੀਂ ਸੀ ਜੋ ਹਰਿਆਣਾ ਨੂੰ ਦੇ ਦਿੱਤਾ ਜਾਵੇ । ਉਹ ਤਾਂ ਸਮੁੱਚੇ ਪੰਜਾਬ ਵਾਸਤੇ ਵੀ ਘੱਟ ਸੀ, ਡਾਕਟਰ ਖੋਸਲਾ ਜੋ ਕਿ ਪਲਾਨਿੰਗ ਕਮਿਸ਼ਨ ਦੇ ਮੈਂਬਰ ਸੀ, ਉਨ੍ਹਾਂ ਨੇ ਇੱਕ ਸਕੀਮ ਬਣਾਈ । ਉਨ੍ਹਾਂ ਨੇ ਇਹ ਸਕੀਮ ਬਣਾਈ ਕਿ ਬਿਆਸ ਅਤੇ ਸਤਲੁਜ ਦਾ ਲਿੰਕ ਕੀਤਾ ਜਾਵੇ ਔਰ ਲਿੰਕ ਵਿਚੋਂ 0.9 ਬਿਆਸ ਦਾ ਪਾਣੀ ਸਤਲੁਜ ਰੈਜ਼ਰਵਾਇਰ ਵਿਚ ਪਾਇਆ ਜਾਵੇ ਅਤੇ ਉਹ ਪਾਣੀ ਹਰਿਆਣਾ ਨੂੰ ਦੇ ਦਿੱਤਾ ਜਾਵੇ । ਜਦੋਂ ਇਹ ਫੈਸਲਾ ਕੀਤਾ ਕਿ ਕੰਮ-ਕਾਜ ਸ਼ੁਰੂ ਕੀਤਾ ਜਾਵੇ, ਪ੍ਰਜੈਕਟ ਬਣਾਇਆ ਜਾਵੇ ਤੇ ਕੰਮ ਸ਼ੁਰੂ ਕੀਤਾ ਜਾਵੇ ਤਾਂ ਉਦੋਂ ਦੁਬਾਰਾ ਧਿਆਨ ਵਿਚ ਆਇਆ ਕਿ ਜੇ ਪ੍ਰਜੈਕਟ ਬਣਾਉਣਾ ਹੀ ਹੈ ਤਾਂ ਕਿਉਂ ਨਾ ਇਸ ਨੂੰ ਆਪਟੀਮਮ ਯੂਜ ਵਾਲਾ ਬਣਾਇਆ ਜਾਵੇ । ਇਸ ਨਾਲ ਜਿਥੇ ਪ੍ਰਜੈਕਟ ਬਣੇਗਾ, ਖਰਚਾ ਹੋਵੇਗਾ, ਟਨਲਜ਼ ਬਣਨਗੀਆਂ, ਉਥੇ 0.9 ਐਮ.ਏ.ਐਫ. ਦੀ ਜਗ੍ਹਾ ਜੋ ਬਿਆਸ ਦਾ ਪਾਣੀ ਹੈ ਉਸਦਾ ਆਪਟੀਮਮ ਯੂਜ ਲੈ ਕੇ ਇਰੀਗੇਸ਼ਨ ਤੇ ਪਾਵਰ ਵਾਸਤੇ ਸਤਲੁਜ ਵਿਚ ਪਾਇਆ ਜਾਵੇ । ਫਿਰ ਇਹ ਪੰਜਾਬ ਨੂੰ ਬਹੁਤ ਫਾਇਦੇਮੰਦ ਹੋ ਸਕਦਾ ਹੈ । ਜੇ ਉਸ ਪੁਰਾਣੀ ਪਲਾਨ ਦੇ ਵਿਚ ਅੰਕੜੇ ਦੇਖੇ ਜਾਣ ਤਾਂ ਉਸ ਦੇ ਵਿਚੋਂ 3.5 ਐਮ.ਏ.ਐਫ ਬਿਆਸ ਦਾ ਪਾਣੀ ਸਤਲੁਜ ਰੈਜ਼ਰਵਾਇਰ ਦੇ ਵਿਚ ਜਾਣਾ ਚਾਹੀਦਾ ਸੀ । ਉਹ ਪੈਣ ਦੇ ਬਾਵਜੂਦ ਉਸ ਵਿਚ ਫਿਰ ਲਿਖਿਆ ਗਿਆ ਸੀ ਕਿ ਹਰਿਆਣੇ ਦਾ ਹੱਕ ਸਿਰਫ 0.9 ਐਮ.ਏ.ਐਫ. ਹੀ ਬਣਦਾ ਹੈ । ਅੱਜ ਜੋ ਹਰਿਆਣਾ ਗੱਲ ਕਰ ਰਿਹਾ ਹੈ ਕਿ ਸਾਡਾ ਹੱਕ ਵੱਧ ਬਣਦਾ ਹੈ, ਉਹ ਸਿਰਫ ਗੁਮਰਾਹ ਕਰਨ ਦੀ ਕੋਸ਼ਿਸ਼ ਕਰਦਾ ਹੈ । ਕਿਉਂਕਿ ਉਦੋਂ ਦੀਆਂ ਸਰਕਾਰਾਂ ਨੇ ਵੀ ਜੋ ਪ੍ਰੋਜੈਕਟ ਬਣਾ ਕੇ ਫੈਸਲਾ ਕੀਤਾ ਸੀ ਕਿ ਹਰਿਆਣੇ ਨੂੰ ਜੋ ਹੁਣ ਮੌਜੂਦਾ ਏਰੀਆ ਗਿਆ ਹੈ, ਉਹ 0.9 ਐਮ.ਏ.ਐਫ. ਪਾਣੀ ਹੀ ਦਿੱਤਾ ਜਾਵੇ । ਜੋ ਹੁਣ ਇਹ ਕਹਿੰਦੇ ਹਨ ਕਿ ਐਸ.ਵਾਈ.ਐਲ. ਬਣਾ ਦਿਓ ਤਾਂ ਪਾਣੀ ਕਿਥੋਂ ਆਵੇਗਾ ? ਉਹ ਤਾਂ ਸਿਰਫ ਸਤਲੁਜ ਦਾ ਪਾਣੀ ਲੈਣਾ ਚਾਹੁੰਦੇ ਹਨ । ਪਰ ਨਾਂ ਰਾਵੀ ਤੇ ਬਿਆਸ ਦਾ ਲੈਕੇ ਲੈਣਾ ਚਾਹੁੰਦੇ ਹਨ । ਉਹ ਪੰਜਾਬ ਦੇ ਨਾਲ ਦੁਬਾਰਾ ਧੱਕਾ ਕਰਨਾ ਚਾਹੁੰਦੇ ਹਨ । ਮੈਂ ਤਾਂ, ਸਪੀਕਰ ਸਾਹਿਬ, ਸਦਨ ਦੇ ਵਿਚ ਬਹੁਤ ਜ਼ਰੂਰੀ ਗੱਲ ਰੱਖਣੀ ਚਾਹੁੰਦਾ ਹਾਂ ਕਿ ਜੇ ਇਹ ਪਾਣੀ ਚਲਾ ਜਾਂਦਾ ਹੈ ਤਾਂ ਖਾਸ ਕਰਕੇ ਜਿਹੜਾ ਪੁਰਾਣਾ ਪੈਪਸੂ ਦਾ ਏਰੀਆ ਸੀ, ਮਾਨਸਾ,

[ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ]

ਬਠਿੰਡਾ ਅਤੇ ਫਰੀਦਕੋਟ ਉਹ ਬਿਲਕੁਲ ਬੰਜਰ ਹੋ ਜਾਵੇਗਾ । ਇਹ ਜਮੀਨ ਬਿਲਕੁਲ ਬੰਜਰ ਹੋ ਜਾਵੇਗੀ । ਅੰਗਰੇਜ਼ਾਂ ਦੀ ਸਰਕਾਰ ਵੇਲੇ 1873 ਵਿਚ ਸਰਹਿੰਦ ਕਨਾਲ ਬਣਾਈ ਗਈ ਸੀ ਤਾਂਕਿ ਇਸ ਇਲਾਕੇ ਦੇ ਲੋਕਾਂ ਨੂੰ ਪੀਣ ਵਾਲਾ ਪਾਣੀ ਮਿਲਦਾ ਰਹੇ ਅਤੇ 150 ਸਾਲ ਬਾਅਦ ਇਸ ਕਨਾਲ ਵਿਚੋਂ ਪਾਣੀ ਨਹੀਂ ਮਿਲਣਾ ਕਿਉਂਕਿ ਇਹ ਕਨਾਲ ਸੁਕ ਜਾਵੇਗੀ । ਅਸੀਂ ਸਾਰੇ ਮੈਂਬਰ ਸਾਹਿਬਾਨ ਇਥੇ ਇਕੱਠੇ ਹੋਏ ਹਾਂ । ਅੱਜ ਇਕ ਸੋਚ ਬਣਾਈ ਜਾਵੇ ਤਾਕਿ ਅਸੀਂ ਪੰਜਾਬ ਦੇ ਲੋਕਾਂ ਦੀ ਸੇਵਾ ਕਰ ਸਕੀਏ ਅਤੇ ਸੂਬੇ ਦੇ ਇੰਟਰੈਸਟ ਨੂੰ ਵਾਚ ਕਰ ਸਕੀਏ । ਇਹ ਠੀਕ ਹੈ ਕਿ ਇਥੇ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਇਸ ਨੂੰ ਵੀ ਅਸੀ ਪਾਸ ਕਰ ਦੇਵਾਂਗੇ । ਕੇਵਲ ਰੈਜ਼ੋਲਿਊਸ਼ਨ ਲਿਆਉਣ ਨਾਲ ਗੱਲ ਨਹੀਂ ਬਣਨੀ । ਇਸ ਤਰ੍ਹਾਂ ਦਾ ਰੈਜ਼ੋਲਿਊਸ਼ਨ ਹਰਿਆਣੇ ਵਾਲੇ ਵੀ ਲੈ ਆਉਣਗੇ ਅਤੇ ਪਾਸ ਕਰਵਾ ਲੈਣਗੇ । ਆਖਿਰਕਾਰ, ਸਾਨੂੰ ਸੁਪਰੀਮ ਕੋਰਟ ਦੀ ਜਜਮੈਂਟ ਲਾਗੂ ਕਰਨੀ ਪਵੇਗੀ । ਇਸ ਤੋਂ ਅਸੀਂ ਬੱਚ ਨਹੀਂ ਸਕਦੇ ਪਰ ਫਿਰ ਵੀ ਇਸ ਤੋਂ ਬਚਣ ਲਈ ਸਾਨੂੰ ਕੁਝ ਨਾ ਕੁਝ ਕਰਨਾ ਪਵੇਗਾ । ਸਰਹਿੰਦ ਕਨਾਲ ਅਤੇ ਬਿਸਤ ਦੁਆਬ ਕਨਾਲ ਦੇ ਪਾਣੀ ਨੂੰ ਚਲਾਇਆ ਜਾਵੇ ਨਹੀਂ ਤਾਂ ਇਹ ਕਨਾਲ ਸੁਕ ਜਾਵੇਗੀ । ਜੇਕਰ ਇਸ ਕਨਾਲ ਨੂੰ ਚਾਲੂ ਨਾ ਕੀਤਾ ਗਿਆ ਤਾਂ ਸਾਡੀ ਰਬੀ ਦੀ ਫਸਲ ਖਤਮ ਹੋ ਜਾਵੇਗੀ । ਇਸ ਲਈ ਬੜਾ ਜ਼ਰੂਰੀ ਹੈ ਕਿ ਇਸ ਸਬੰਧੀ ਅੱਛੀ ਸੋਚ ਪੈਦਾ ਕੀਤੀ ਜਾਵੇ ਅਤੇ ਠੀਕ ਫੈਸਲੇ ਕੀਤੇ ਜਾਣ । ਇਹ ਠੀਕ ਹੈ ਕਿ ਇਥੇ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਪਰ ਸਾਨੂੰ ਸਾਰੇ ਲੀਗਲ ਅਤੇ ਐਡਮਿਨਿਸਟ੍ਰੇਟਿਵ ਅਸਪੈਕਟ ਅਤੇ ਵੈਲਿਊਜ਼ ਨੂੰ ਵੇਖਣਾ ਚਾਹੀਦਾ ਹੈ ਤਾਂ ਜੋ ਪਾਣੀ ਨੂੰ ਬਚਾਇਆ ਜਾ ਸਕੇ । ਇਸ ਦੇ ਨਾਲ ਹੋਰ ਗੱਲ ਇਹ ਹੈ ਕਿ ਜਿਹੜਾ ਬੀ.ਬੀ.ਐਮ.ਬੀ. ਬੋਰਡ ਬਣਿਆ ਹੋਇਆ ਹੈ ਇਸ ਦੇ ਵਿਚ ਇਕ ਚੇਅਰਮੈਨ ਅਤੇ 2 ਹੋਰ ਮੈਂਬਰਜ਼ ਪਾਵਰ ਅਤੇ ਇਰੀਗੇਸ਼ਨ ਦੇ ਹੁੰਦੇ ਹਨ। ਇਸ ਦੇ ਵਿਚ ਪਾਵਰ ਦਾ ਮੈਂਬਰ ਪੰਜਾਬ ਦਾ ਹੁੰਦਾ ਹੈ ਅਤੇ ਇਰੀਗੇਸ਼ਨ ਦਾ ਮੈਂਬਰ ਹਰਿਆਣਾ ਦਾ ਹੁੰਦਾ ਹੈ ਪਰ ਅੱਜ ਤੱਕ ਇਰੀਗੇਸ਼ਨ ਦਾ ਮੈਂਬਰ ਪੰਜਾਬ ਦਾ ਕਦੇ ਨਹੀਂ ਬਣਾਇਆ ਗਿਆ ਜਿਸ ਕਰਕੇ ਹਰਿਆਣਾ ਨੂੰ 0.9 ਐਮ.ਏ.ਐਫ. ਤੋਂ ਵਧਾ ਕੇ 2.1 ਐਮ.ਏ.ਐਫ. ਪਾਣੀ ਕਰ ਦਿੱਤਾ ਗਿਆ ਅਤੇ ਹੁਣ ਉਹ ਹੋਰ ਪਾਣੀ ਦੀ ਮੰਗ ਕਰ ਰਹੇ ਹਨ ਜੋ ਕਿ ਇਲੀਗਲ ਅਤੇ ਅਨਕਾਂਸਟੀਚਿਊਸ਼ਨਲ ਹੈ । ਇਸ ਉਤੇ ਸਾਡੀ ਪਕੜ ਹੋਣੀ ਚਾਹੀਦੀ ਹੈ । ਸਪੀਕਰ ਸਾਹਿਬ, ਮੈਂ ਤਾਂ ਇਸ ਹਾਊਸ ਵਿਚ ਪਹਿਲੀ ਵਾਰ ਅਤੇ ਨਵਾਂ ਮੈਂਬਰ ਹਾਂ । ਕਾਂਸ਼ਟੀਚਿਊਸ਼ਨ ਬਾਰੇ ਤੁਸੀਂ, ਸਪੀਕਰ ਸਾਹਿਬ, ਜ਼ਿਆਦਾ ਜਾਣਦੇ ਹੋ । ਕਾਂਸਟੀਚਿਊਸ਼ਨਲੀ ਸਾਡੀਆਂ ਸੋਵਰਨ ਪਾਵਰਜ਼ ਤਿੰਨ ਟਾਈਪ ਦੀਆਂ ਡੀਫਾਈਨ ਕੀਤੀਆਂ ਹੋਇਆ ਹਨ । ਸਭ ਤੋਂ ਪਹਿਲੇ ਪਾਰਲੀਮੈਂਟ ਦੀ ਪਾਵਰ ਹੈ, ਦੂਜੀ ਸਟੇਟਸ ਨੂੰ ਪਾਵਰ ਹੈ ਅਤੇ ਤੀਜਾ ਕਾਨਕਰੰਟ ਪਾਵਰ ਹੈ । ਕਾਨਕਰੰਟ ਪਾਵਰਜ਼ ਵਿਚ ਸੈਂਟਰ ਦਾ ਅਪਰ ਹੈਂਡ ਹੁੰਦਾ ਹੈ, ਪਾਵਰ ਆਫ ਸਟੇਟਸ ਵਿਚ ਸਟੇਟ ਦੀ ਜ਼ਿੰਮੇਵਾਰੀ ਹੁੰਦੀ ਹੈ ਅਤੇ ਉਹ ਆਪਣੀ ਸਟੇਟ ਦੇ ਇੰਟਰੈਸਟ ਦੇ ਵਿਚ ਫੈਸਲਾ ਕਰਦੇ ਹਨ । ਸਾਨੂੰ ਪੰਜਾਬ ਦੇ ਲੋਕਾਂ ਦੇ ਹੱਕ ਲਈ ਫੈਸਲਾ ਕਰਨਾ ਚਾਹੀਦਾ ਹੈ ਕਿ ਇਕ ਬੂੰਦ ਪਾਣੀ ਵੀ ਪੰਜਾਬ ਦੇ ਵਿਚੋਂ ਬਾਹਰ ਨਾ ਜਾਵੇ ਅਤੇ ਇਹ ਬਚਾਓ ਕਾਂਸਟੀਚਿਊਸ਼ਨਲੀ ਕਰਨਾ ਚਾਹੀਦਾ ਹੈ । ਸਾਡੇ ਪੱਖ ਵਿੱਚ ਸੰਵਿਧਾਨ ਦੇ ਕੁਝ ਨੁਕਤੇ ਇਸ ਪ੍ਰਕਾਰ ਹਨ :-

Entry 17 : List-2 of 7th Schedule of the Constitution:
This House is sovereign in the matter of water.

17-Water : That this is to say water supplies, irrigation and canals, drainage and embankments, water storage and water, power supplies to the provisions of the entry-56.

List-1: Regulation and Development of Inter-State rivers and river-valleys.

....to the extent to which the Regulation and Development under the control of the Union is declared by Parliament by law to be expedient in the public interest.

ਗੱਲ ਇਹ ਹੈ ਕਿ ਇਸ ਮਸਲੇ ਤੇ ਨਾ ਤਾਂ ਪਾਰਲੀਮੈਂਟ ਨੇ ਕੋਈ ਲਾਅ ਬਣਾਇਆ ਹੈ ਅਤੇ ਨਾ ਹੀ ਕੋਈ ਟਰੀਟੀ ਜਾਂ ਐਗਰੀਮੈਂਟ ਹੋਇਆ ਹੈ। ਇਸ ਕਰਕੇ ਸਟੇਟ ਦਾ ਸਦਨ ਫੁਲੀ ਕੰਪੀਟੈਂਟ ਹੈ। ਆਪਾਂ ਇਹ ਫੈਸਲਾ ਆਪਣੇ ਤੌਰ ਤੇ ਲੈ ਸਕਦੇ ਹਾਂ। ਸੈਂਟਰ ਜਾਂ ਪਾਰਲੀਮੈਂਟ ਅੱਜ ਦੀ ਘੜੀ ਇਸ ਵਿਚ ਕੋਈ ਦਖਲਅੰਦਾਜ਼ੀ ਨਹੀਂ ਕਰ ਸਕਦੀ। ਇਸ ਚੀਜ਼ ਨੂੰ ਮੱਦੇ-ਨਜ਼ਰ ਰੱਖਦੇ ਹੋਏ ਆਪਾਂ ਇਸ ਕੇਸ ਨੂੰ ਹੋਰ ਸਪੀਡ-ਅੱਪ ਕਰੀਏ, ਤਾਂ ਹੀ ਅਸੀ ਸੈਂਟਰ ਨਾਲ ਲੜਾਈ ਲੜ ਸਕਦੇ ਹਾਂ।

ਇਸੇ ਤਰ੍ਹਾਂ ਸਪੀਕਰ ਸਾਹਿਬ, ਕਾਂਸਟੀਚਿਊਸ਼ਨ ਦਾ ਆਰਟੀਕਲ 73 ਯੂਨੀਅਨ ਨੂੰ ਪਾਵਰ ਦਿੰਦਾ ਹੈ। ਲੇਕਿਨ ਇਸ ਐਗਜ਼ੈਕਟਿਵ ਪਾਵਰ ਨਾਲ ਇਸ ਕੇਸ ਵਿਚ ਨਾ ਕੋਈ ਟਰੀਟੀ ਹੋਈ ਹੈ ਅਤੇ ਨਾ ਹੀ ਕੋਈ ਐਗਰੀਮੈਂਟ ਹੋਇਆ ਹੈ। ਇਸ ਕਰਕੇ ਆਪਾਂ ਇਸ ਸਦਨ ਵਿਚ ਕੋਈ ਠੋਸ ਉਪਰਾਲਾ ਕਰੀਏ। ਇਕੱਲਾ ਰੈਜ਼ੋਲਿਊਸ਼ਨ ਲਿਆਉਣ ਨਾਲ ਹੀ ਗੱਲ ਨਹੀਂ ਬਣਨੀ। ਲੈਜਿਸਲੇਸ਼ਨ ਲਿਆ ਕੇ ਅਸੀਂ ਸੁਪਰੀਮ ਕੋਰਟ ਦੀ ਜਜਮੈਂਟ ਨੂੰ ਵੀ ਰੋਕ ਸਕਦੇ ਹਾਂ। ਸਾਡਾ ਇਹ ਸਦਨ ਸੌਵਰਨ ਹੈ। ਇਥੇ ਅਸੀਂ ਜੋ ਵੀ ਡਿਸੀਜ਼ਨ ਲਵਾਂਗੇ, ਉਸ ਨੂੰ ਸੈਂਟਰ ਨੂੰ ਵੀ ਅਤੇ ਸੁਪਰੀਮ ਕੋਰਟ ਨੂੰ ਵੀ ਮੰਨਣਾ ਪਵੇਗਾ। ਇਸੇ ਤਰ੍ਹਾਂ ਇਕ ਆਰਟੀਕਲ 262 ਹੈ।

Article. 262 - Disputes relating to waters.

Adjudication of disputes relating to waters, inter-state rivers or river valleys.

1. Parliament may by law provide for the adjudication of any dispute or complaint with respect to the use, distribution or control of water or of any inter-State river or river valleys. Notwithstanding anything contained in the Constitution, Parliament may by law provide that neither the Supreme Court or any other Court will exercise jurisdiction in respect of any such dispute or complaint as is referred in Clause I.

This means that ~~this~~ is not an inter-state dispute.

**Mr. Speaker :** You are sitting in an Assembly not in Parliament.

**Sardar Jeet Mohinder Singh Sidhu :** Punjab has the sole right over the waters which flew through Punjab. ਪੰਜਾਬ ਦੇ ਪਾਣੀਆਂ ਉਤੇ ਇਕੱਲੇ ਪੰਜਾਬ ਦਾ ਹੀ ਹੱਕ ਹੈ। ਇਹ ਰਿਪੇਰੀਅਨ ਸਟੇਟ ਹੈ। ਇਸ ਤੋਂ ਪਹਿਲਾਂ ਬਾਦਲ ਸਾਹਿਬ ਨੇ ਅਤੇ ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਵਿਸਥਾਰ ਨਾਲ ਇਸ ਵਿਸ਼ੇ ਤੇ ਗੱਲਾਂ ਕੀਤੀਆਂ ਹਨ। ਮੈਂ ਬੱਸ ਇਕ

[ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ]

ਫਾਈਨਲ ਰਿਕੁਐਸਟ ਹੀ ਕਰਾਂਗਾ । ਮੈਂ ਕੱਲ੍ਹ ਵੀ ਤੁਹਾਨੂੰ ਬੇਨਤੀ ਕੀਤੀ ਸੀ ਕਿ ਇਥੇ ਇਸ ਮਸਲੇ ਤੇ ਇਕ ਬਿਲ ਲਿਆਂਦਾ ਜਾਵੇ । ਉਸ ਦੇ ਵਾਸਤੇ ਮੈਂ ਇਕ ਪ੍ਰਾਈਵੇਟ ਬਿਲ ਮੂਵ ਕੀਤਾ ਸੀ । ਸ਼ਾਇਦ ਉਹ ਠੀਕ ਤਰ੍ਹਾਂ ਤੁਹਾਡੇ ਧਿਆਨ ਵਿਚ ਨਹੀਂ ਆਇਆ, ਤੁਸੀਂ ਉਸ ਨੂੰ ਰਿਜੈਕਟ ਕਰ ਦਿੱਤਾ । ਮੈਂ ਆਪਣੀ ਗੱਲ ਨੂੰ ਫਿਰ ਦੁਹਰਾਉਂਦਾ ਹਾਂ ਕਿ ਸੁਪਰੀਮ ਕੋਰਟ ਦੇ ਫੈਸਲੇ ਨੂੰ ਅਤੇ ਹੋਰ ਇਹੋ ਜਿਹੇ ਫੈਸਲਿਆਂ ਤੋਂ ਬਚਣ ਵਾਸਤੇ ਸਾਡੇ ਲਈ ਇਕੋ ਇਕ ਰਸਤਾ ਰਹਿ ਜਾਂਦਾ ਹੈ ਕਿ ਇਸ ਦੇ ਵਾਸਤੇ ਅਸੀਂ ਸਦਨ ਦੇ ਵਿਚ ਰੈਜ਼ੋਲਿਊਸ਼ਨ ਲਿਆਈਏ..........

**ਮਾਨਯੋਗ ਸਪੀਕਰ** : ਬਿਲ ਲਿਆਈਏ, ਰੈਜ਼ੋਲਿਊਸ਼ਨ ਤਾਂ ਆ ਗਿਆ ਹੈ ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਇਸੇ ਤਰ੍ਹਾਂ ਜਿਹੜਾ ਨਾਰਥ ਇੰਡਿਆ ਕੈਨਾਲਜ਼ ਐਂਡ ਡਰੇਨੇਜ ਐਕਟ ਹੈ, ਉਸ ਦੇ ਸੈਕਸ਼ਨ 55 ਵਿਚ ਅਮੈਂਡਮੈਂਟ ਕਰਕੇ ਸੈਕਸ਼ਨ 55-ਏ ਬਣਾ ਦਿੱਤਾ ਜਾਵੇ । ਉਸ ਦੇ ਨਾਲ ਇਕ ਗੱਲ ਜ਼ਰੂਰ ਹੋ ਸਕੇਗੀ ਕਿ ਜਿਹੜੀ ਸਪ੍ਰੀਮ ਕੋਰਟ ਦੀ ਜਜਮੈਂਟ ਹੈ, ਉਸ ਨੂੰ ਠੱਲ੍ਹ ਪਾਈ ਜਾ ਸਕਦੀ ਹੈ । ਰਿਵਿਊ ਪੈਟੀਸ਼ਨ ਪਾਉਣ ਬਾਰੇ ਜਾਂ ਹੋਰ ਕੋਈ ਰਸਤਾ ਲੱਭਣ ਵਾਸਤੇ ਫਿਰ ਆਪਾਂ ਨੂੰ ਸੋਚਣਾ ਨਹੀਂ ਪੈਣਾ । ਫਿਰ ਤਾਂ ਹਰਿਆਣੇ ਵਾਲਿਆਂ ਨੂੰ ਵੀ ਸੋਚਣਾ ਪੈਣਾ ਹੈ। ਇਸ ਕਰਕੇ ਮੇਰੀ ਇਹ ਬੇਨਤੀ ਹੈ ਕਿ ਇਸ ਹਾਊਸ ਵਿਚ ਇਸ ਤਰ੍ਹਾਂ ਦੀ ਲੈਜਿਸਲੇਸ਼ਨ ਲਿਆਈਏ ਅਤੇ ਨਾਰਥ ਇੰਡੀਆ ਕੈਨਾਲਜ਼ ਐਂਡ ਡਰੇਨਜ ਦੇ ਸੈਕਸ਼ਨ 55 ਵਿਚ ਅਮੈਂਡਮੈਂਟ ਲਿਆਈਏ । ਅੱਜ ਅਸੀਂ ਇਕ ਜ਼ਰੂਰੀ ਲੜਾਈ ਲੜਨ ਜਾ ਰਹੇ ਹਾਂ ਅਤੇ ਜੇ ਇਸ ਤਰ੍ਹਾਂ ਦੇ ਲੈਜਿਸਲੇਸ਼ਨ ਵਰਗੇ ਹਥਿਆਰ ਤੋਂ ਬਗੈਰ ਲੜਾਈ ਵਿਚ ਜਾਵਾਂਗੇ ਤਾਂ ਸਾਨੂੰ ਨੁਕਸਾਨ ਉਠਾਉਣਾ ਪਵੇਗਾ । ਇਸ ਕਰਕੇ ਆਪਾਂ ਇਸ ਬਿਲ ਨੂੰ ਇਸ ਸਦਨ ਦੇ ਵਿਚ ਲਿਆਈਏ ਅਤੇ ਉਸ ਨੂੰ ਯੂਨੈਨੀਮਸਲੀ ਪਾਸ ਕਰਾਈਏ ਤਾਂ ਕਿ ਇਸ ਐਸ. ਵਾਈ. ਐਲ ਦੇ ਚੱਕਰ ਨੂੰ ਹਮੇਸ਼ਾ ਹਮੇਸ਼ਾ ਦੇ ਲਈ ਖਤਮ ਕਰ ਸਕੀਏ ।

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਵਿੱਚ ਇਸ ਅਹਿਮ ਮੁੱਦੇ ਤੇ ਬੋਲਣ ਲਈ ਸਮਾਂ ਦਿੱਤਾ ਹੈ । ਸਪੀਕਰ ਸਾਹਿਬ, ਸਦਨ ਦਾ ਟਾਈਮ ਬਹੁਤ ਕੀਮਤੀ ਹੈ । ਜਿਹੜੀਆਂ ਗੱਲਾਂ ਏਥੇ ਪਹਿਲਾਂ ਹੋ ਚੁੱਕੀਆਂ ਹਨ ਮੈਂ ਉਹ ਮੁੜ ਦੁਹਰਾਉਣਾ ਨਹੀਂ ਚਾਹਾਂਗਾ । ਇਹ ਜੋ ਮਸਲਾ ਅੱਜ ਇਸ ਸਦਨ ਵਿੱਚ ਆਇਆ ਹੈ, ਸਪੀਕਰ ਸਾਹਿਬ, ਇਹ ਜਿੰਨਾ ਭਾਵਨਾਤਮਕ ਹੈ, ਜਿੰਨਾ ਸੰਵੇਦਨਸ਼ੀਲ ਹੈ, ਮੈਂ ਸਮਝਦਾ ਹਾਂ ਕਿ ਇਸ ਨਾਲ ਸਾਡੇ ਪੰਜਾਬ ਵਾਸੀਆਂ ਦੀ ਹੋਂਦ ਦਾ ਸਵਾਲ ਬਣ ਗਿਆ ਹੈ, ਐਗਜ਼ਿਸਟੈਂਸ ਦਾ ਸਵਾਲ ਬਣ ਗਿਆ ਹੈ । ਜਿਵੇਂ ਡਿਪਟੀ ਸਪੀਕਰ ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਵੀ ਕਿਹਾ ਕਿ ਪੰਜਾਬ ਦੀ ਇਕਾਲੋਜੀ ਚੇਂਜ ਹੋ ਗਈ ਹੈ ਇਸ ਦੇ ਬਾਵਜੂਦ ਕਿ ਹਾਲੇ ਪਾਣੀ ਨਹੀਂ ਗਿਆ, ਜੇਕਰ ਪਾਣੀ ਚਲਿਆ ਗਿਆ ਔਰ ਐਸ.ਵਾਈ.ਐਲ. ਬਣ ਗਈ, ਪਾਣੀ ਦੇ ਵੰਡੇ ਪੈ ਗਏ ਫਿਰ ਤਾਂ ਇਸ ਪੰਜਾਬ ਦੀ ਸ਼ਕਲ ਸੂਰਤ ਹੀ ਕੁਝ ਹੋਰ ਹੋਏਗੀ । ਏਥੇ ਦਾ ਰਹਿਣ ਸਹਿਣ ਹੀ ਕੁਝ ਹੋਰ ਹੋਏਗਾ । ਫਿਰ ਸਮੁੱਚੇ ਹਿੰਦੁਸਤਾਨ ਦੀ ਸਰਕਾਰ ਨੂੰ ਅਨਾਜ ਬਾਹਰੋਂ ਮੰਗਵਾਉਣਾ ਪਵੇਗਾ । ਸੋ, ਸਪੀਕਰ ਸਾਹਿਬ, ਮੈਂ ਸ਼ਾਇਦ ਕਹਿ ਸਕਦਾ ਹਾਂ ਕਿ ਜਿੰਨੀ ਸੰਜੀਦਗੀ ਅੱਜ ਇਸ ਸਾਰੇ ਹਾਊਸ ਵਿੱਚ ਸਾਰੀਆਂ ਪਾਰਟੀਆਂ ਨੇ ਪਾਰਟੀ ਲੈਵਲ ਤੋਂ ਉਪਰ ਉਠ ਕੇ ਇਸ ਮੁੱਦੇ ਤੇ ਦਿਖਾਈ ਹੈ, ਜੇਕਰ ਇਹ ਕੰਮ ਪਹਿਲਾਂ ਹੋਇਆ ਹੁੰਦਾ ਤਾਂ ਮੈਂ ਸਮਝਦਾ ਹਾਂ ਕਿ ਅੱਜ ਇਹ ਨੌਬਤ ਹੀ ਨਾ ਆਉਂਦੀ । ਜਿਵੇਂ ਆਖਿਆ ਹੈ 'ਲੰਮਹੋ ਨੇ ਖਤਾ ਕੀ, ਸਦੀਓਂ ਨੇ ਸਜ਼ਾ ਪਾਈ' ਅੱਜ ਇਹ ਸਜ਼ਾ ਭੁਗਤਨ ਅਸੀ ਜਾ

ਰਹੇ ਹਾਂ । ਜਿਹੜਾ ਸੁਪਰੀਮ ਕੋਰਟ ਦਾ ਇਹ ਫੈਸਲਾ ਹੋ ਗਿਆ ਇਹ ਸਾਡੇ ਉਸ ਵੇਲੇ ਦੇ, ਸਮੇਂ ਸਮੇਂ ਦੇ ਆਗੂਆਂ, ਹੁਕਮਰਾਨਾ ਨੇ ਦੂਰ ਦ੍ਰਿਸ਼ਟੀ ਤੋਂ ਕੰਮ ਨਹੀਂ ਲਿਆ ਔਰ ਪੰਜਾਬ ਲਈ ਆਉਣ ਵਾਲੇ ਮਾੜੇ ਦਿਨ ਨਾ ਦੇਖਦੇ ਹੋਏ ਜੋ ਫੈਸਲੇ ਕੀਤੇ, ਉਨ੍ਹਾਂ ਦੀ ਅੱਜ ਅਸੀਂ ਸਜ਼ਾ ਇਸ ਫੈਸਲੇ ਦੇ ਰੂਪ ਵਿੱਚ ਭੁਗਤਣ ਜਾ ਰਹੇ ਹਾਂ । ਸਪੀਕਰ ਸਾਹਿਬ, ਪਾਣੀ ਤੋਂ ਬਗੈਰ ਜ਼ਿੰਦਗੀ ਦੀ ਕਲਪਨਾ ਹੀ ਸੰਭਵ ਨਹੀਂ ਹੈ । ਗੁਰੂ ਮਹਾਰਾਜ ਸਾਹਿਬ ਨੇ ਵੀ ਆਖਿਆ "ਪਹਿਲਾਂ ਪਾਣੀ ਜੀਉ ਹੈ ਜਿਤੁ ਹਰਿਆ ਸੰਸਾਰ"। ਆਪਾਂ ਕੋਈ ਵੈਜੀਟੇਸ਼ਨ ਦੀ ਪਾਣੀ ਤੋਂ ਬਗੈਰ ਕਲਪਨਾ ਨਹੀਂ ਕਰ ਸਕਦੇ । ਅੱਜ ਪੰਜਾਬ ਦੇ ਵਿੱਚ ਪਾਣੀ ਦਾ ਸਤੱਰ ਹਰ ਰੋਜ਼ ਘਟ ਰਿਹਾ ਹੈ । ਤੁਸੀਂ ਵੀ, ਸਪੀਕਰ ਸਾਹਿਬ, ਹੁਸ਼ਿਆਰਪੁਰ ਨੂੰ ਬੀਲੋਂਗ ਕਰਦੇ ਹੋ । ਮੈਨੂੰ ਯਾਦ ਹੈ ਕਿ ਸਾਡੇ ਘਰਾਂ ਵਿੱਚ ਜਦੋਂ ਪੀਣ ਵਾਲੇ ਪਾਣੀ ਲਈ ਪਹਿਲਾਂ ਨਲਕਾ ਲਗਦਾ ਸੀ ਤਾਂ ਉਹ 10-12 ਫੁੱਟ ਤੇ ਲਗਦਾ ਸੀ ਅਤੇ ਟਿਊਬਵੈੱਲ 20-25 ਫੁੱਟ ਤੇ ਲੱਗ ਜਾਂਦਾ ਸੀ.................

**ਮਾਨਯੋਗ ਸਪੀਕਰ** : ਤੁਸੀਂ ਕੋਈ ਸੁਜੈਸ਼ਨ ਦਿਓ ।

**ਸ੍ਰੀ ਤਿਕਸ਼ਨ ਸੂਦ** : ਲੇਕਿਨ ਅੱਜ ਇਸ ਪਾਣੀ ਦਾ ਸਤੱਰ ਹੋਰ ਨੀਵਾਂ ਹੋ ਗਿਆ ਹੈ ਅਤੇ ਏਨਾ ਨੀਵਾਂ ਹੋ ਗਿਆ ਹੈ ਕਿ ਜਦੋਂ ਇਹ ਨਹਿਰ ਰਾਹੀਂ ਪਾਣੀ ਹਰਿਆਣਾ ਨੂੰ ਚਲਿਆ ਜਾਵੇਗਾ ਤਾਂ ਪੰਜਾਬ ਵਿੱਚ ਤਾਂ ਰੀਚਾਰਜਿੰਗ ਹੋਰ ਵੀ ਘੱਟ ਜਾਵੇਗੀ ਅਤੇ ਪਾਣੀ ਬਹੁਤ ਡੂੰਘਾ ਚਲਿਆ ਜਾਵੇਗਾ । ਸਪੀਕਰ ਸਾਹਿਬ, ਮੇਰਾ ਸੁਜੈਸ਼ਨ ਇਹ ਹੈ ਕਿ ਸੰਵਿਧਾਨਿਕ ਹੱਲ ਕੀ ਹੋ ਸਕਦੇ ਹਨ । ਉਹ ਅਸੀਂ ਏਥੇ ਸੁਣੇ ਹਨ, ਪੜ੍ਹੇ ਹਨ, ਦੇਖੇ ਹਨ । ਉਨ੍ਹਾਂ ਬਾਰੇ ਵਿਚਾਰ ਵੀ ਹੋਇਆ ਹੈ ਔਰ ਅਦਾਲਤਾਂ ਵਿੱਚ ਵੀ ਉਨ੍ਹਾਂ ਤੇ ਬਹੁਤ ਡਿਸਕਸ਼ਨ ਹੋਈ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਅੱਜ ਸਾਨੂੰ ਸੈਂਟਰ ਗੌਰਮਿੰਟ ਤੇ ਅਜਿਹਾ ਪਰੈਸ਼ਰ ਪਾਉਣ ਦੀ ਲੋੜ ਬਣ ਗਈ ਹੈ ਜਿਸ ਤੋਂ ਇਹ ਪਤਾ ਲੱਗੇ ਕਿ ਸਮੁੱਚੇ ਪੰਜਾਬ ਦੇ ਲੋਕ ਇਸ ਮਸਲੇ ਤੇ ਉਠ ਖੜੋਤੇ ਹਨ । ਜਿਸ ਤਰ੍ਹਾਂ ਹੁਣੇ ਏਥੇ ਸੰਵਿਧਾਨ ਦੀ ਆਰਟੀਕਲ 262 ਨੂੰ ਮੇਰੇ ਸਾਥੀ ਰੈਫਰ ਕਰ ਰਹੇ ਸੀ, ਉਸ ਅਨੁਸਾਰ ਦੇਸ਼ ਦੀ ਪਾਰਲੀਮੈਂਟ ਕੋਈ ਅਜਿਹਾ ਲੈਜਿਸਲੇਸ਼ਨ ਬਣਾਵੇ ਜੋ ਇਸ ਸੁਪਰੀਮ ਕੋਰਟ ਦੇ ਫੈਸਲੇ ਨੂੰ undo ਕਰੇ ਜਾਂ ਕੋਈ ਹੋਰ ਫੈਸਲਾ ਦੇਸ਼ ਦੀ ਪਾਰਲੀਮੈਂਟ ਵੱਲੋਂ ਲਿਆ ਜਾਵੇ ਉਸ ਲਈ ਸਾਨੂੰ ਸਾਰਿਆਂ ਨੂੰ ਦੇਸ਼ ਦੇ ਸਮੂਹ ਐਮ.ਪੀਜ਼. ਨੂੰ ਕਾਂਨਫੀਡੈਂਸ ਵਿੱਚ ਲੈਣ ਦੀ ਲੋੜ ਹੈ । ਜਿਹੜਾ ਸਾਡਾ ਇਹ ਦੁਖੜਾ ਹੈ ਇਹ ਸਾਰਾ ਦੁਖੜਾ ਦੇਸ਼ ਦੇ ਦੂਸਰੇ ਲੋਕਾਂ ਕੋਲ ਲੈਜਾਣ ਦੀ ਲੋੜ ਹੈ ਜਿਹੜੇ ਇਸ ਤੇ ਕੋਈ ਫੈਸਲਾ ਲੈ ਸਕਣ । ਮੈਂ ਸੀ.ਐਮ. ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਪਿਛੇ ਜਿਹੇ ਇਸ ਮਸਲੇ ਤੇ ਇਕ ਆਲ ਪਾਰਟੀ ਡਿਸਕਸ਼ਨ ਕਰਾਈ ਔਰ ਏਥੇ ਵੀ ਇਹ ਰੈਜ਼ੋਲਿਊਸ਼ਨ ਲਿਆਂਦਾ ਜਿਹੜਾ ਕਿ ਹਰ ਇਕ ਨੂੰ ਮਨਜ਼ੂਰ ਹੈ ਕਿ "Sponsor All Party Delegation to meet His Excellency the President of India, the Prime Minister of India." ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਮੌਕਾ ਹੈ ਜਦੋਂ ਆਪਾਂ ਸਾਰੇ ਇਕੱਠੇ ਹੋ ਕੇ ਪ੍ਰਾਈਮ ਮਨਿਸਟਰ ਸਾਹਿਬ ਕੋਲ ਜਾਈਏ ਔਰ ਉਨ੍ਹਾਂ ਕੋਲ ਆਪਣੀ ਮੁਸ਼ਕਲ ਪੇਸ਼ ਕਰੀਏ । ਇਹ ਅਸਲ ਮੌਕਾ ਹੈ ਪ੍ਰਾਈਮ ਮਨਿਸਟਰ ਸਾਹਿਬ ਤੇ ਪਰੈਸ਼ਰ ਪਾਉਣ ਦਾ । ਇਸ ਬਾਰੇ ਪੰਜਾਬ ਦੇ ਲੋਕ, ਸਾਰੇ ਪੰਜਾਬ ਦੇ ਆਗੂ ਬਾਕੀ ਪਾਰਲੀਮੈਂਟਰੀਅਨਜ਼ ਨੂੰ ਵੀ ਕਨਵਿੰਸ ਕਰਨ । ਸਪੀਕਰ ਸਾਹਿਬ, ਸਾਨੂੰ ਬਾਕੀ ਪਾਰਲੀਮੈਂਟੇਰੀਅਨ ਨੂੰ ਵੀ ਕਨਸਲਟ ਕਰਨਾ ਪਵੇਗਾ । ਸੁਪਰੀਮ ਕੋਰਟ ਨੇ ਖੁਦ ਵੀ ਕਹਿ ਦਿੱਤਾ ਹੈ ਕਿ ਪਾਣੀ ਦੀ ਗੱਲ ਨਹੀਂ ਹੈ । ਕੇਵਲ ਐਸ.ਵਾਈ.ਐਲ. ਕੰਸਟਰਕਟ ਕਰਨ ਦੀ ਗੱਲ ਹੈ । ਪਾਰਲੀਮੈਂਟ ਇਸ ਵਿਚ ਆਪਣਾ ਰੋਲ ਅਦਾ ਕਰ ਸਕਦੀ ਹੈ । ਸਾਨੂੰ ਤਕੜੇ ਹੋ ਕੇ ਇਹ ਮਸਲਾ ਚੁੱਕਣਾ ਚਾਹੀਦਾ ਹੈ । ਜਿਹੜਾ ਇਹ ਅਥਾਹ ਪੈਸਾ ਲਗ ਗਿਆ ਹੈ ਉਹ ਨਹੀਂ ਮੁੜਨਾ । ਪਾਣੀ ਦੀ ਵੰਡ ਬਾਰੇ ਅਸੀਂ

[ਸ੍ਰੀ ਤਿਕਸ਼ਨ ਸੂਦ]
ਫੈਸਲਾ ਹੋਣਾ ਹੈ । ਜੇਕਰ ਐਸ.ਵਾਈ.ਐਲ. ਬਣ ਗਈ ਤਾਂ ਉਸ ਵਿਚ ਪਾਣੀ ਵਗਾਉਣ ਲਈ ਵੀ ਫੈਸਲਾ ਹੋਵੇਗਾ ਅਤੇ ਉਹ ਪੰਜਾਬ ਦੇ ਹਿੱਤਾਂ ਦੇ ਖਿਲਾਫ ਹੋਵੇਗਾ । ਅੱਜ ਸਾਨੂੰ ਸਾਰੇ ਹਿੰਦੁਸਤਾਨ ਨੂੰ ਦੱਸਣ ਦੀ ਲੋੜ ਹੈ । ਇਸ ਲਈ ਅੱਜ ਇਥੇ ਮਾਹੌਲ ਤਿਆਰ ਹੋਇਆ ਹੈ, ਸਾਨੂੰ ਇਸ ਨੂੰ ਬਾਹਰ ਲਿਜਾਣਾ ਪਵੇਗਾ । ਸਾਡੀ ਬੀ.ਜੇ.ਪੀ. ਪਾਰਟੀ ਸ਼੍ਰੋਮਣੀ ਅਕਾਲੀ ਦਲ ਨਾਲ ਇਸ ਮੁੱਦੇ ਉਤੇ ਸਾਂਝਾ ਵਿਊ-ਪੁਆਇੰਟ ਰਖਦੀ ਹੈ ਅਤੇ ਅਸੀਂ ਹਰ ਕੀਮਤ ਤੇ ਪਾਣੀ ਨੂੰ ਬਚਾਉਣ ਲਈ ਤਿਆਰ ਹਾਂ ।

**ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਗੁਰਬਾਣੀ ਦੀ ਇਕ ਤੁਕ ਬੋਲੀ ਹੈ ਜਿਹੜੀ ਕਿ ਗਲਤ ਹੈ, ਮੈਂ ਉਸ ਨੂੰ ਦਰੁਸਤ ਕਰਨਾ ਚਾਹੁੰਦਾ ਹਾਂ । ਇਹ ਇਸ ਤਰ੍ਹਾਂ ਹੈ :

ਪਹਿਲਾ ਪਾਣੀ ਜੀਓ ਹੈ ਜਿਤੁ ਹਰਿਆ ਸਭੁ ਕੋਇ ।।

ਮਾਨਯੋਗ ਸਪੀਕਰ : ਲਓ ਜੀ, ਦਰੁਸਤੀ ਹੋ ਗਈ ਹੈ । ਮੇਰਾ ਖਿਆਲ ਹੈ ਕਿ ਹੁਣ ਹੋਰ ਕਿਸੇ ਮੈਂਬਰ ਨੇ ਨਹੀਂ ਬੋਲਣਾ । ਜੇਕਰ ਕਿਸੇ ਨੇ ਨਹੀਂ ਬੋਲਣਾ ਤਾਂ ਫਿਰ ਸੀ.ਐਮ. ਸਾਹਿਬ ਜਵਾਬ ਦੇਣ । ਹਾਂ ਜੀ । ਸੀ.ਐਮ. ਸਾਹਿਬ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਮਸਲਾ ਹੈ ਜਿਹੜਾ ਆਲ ਪਾਰਟੀ ਮੀਟਿੰਗ ਵਿਚ ਆਰੰਭ ਹੋਇਆ ਸੀ ਤੇ ਜਿਹੜਾ ਹੁਣ ਆਪ ਜੀ ਦੀ ਮਿਹਰਬਾਨੀ ਨਾਲ ਇਸ ਹਾਊਸ ਦੇ ਵਿਚ ਡਿਬੇਟ ਲਈ ਆਇਆ ਹੈ, ਲੀਡਰ ਆਫ ਦਿ ਆਪੋਜੀਸ਼ਨ ਨੇ ਕੁਝ ਆਬਜ਼ਰਵੇਸ਼ਨਾਂ ਕੀਤੀਆਂ ਸਨ, ਮੈਂ ਪਹਿਲਾਂ ਉਨ੍ਹਾਂ ਬਾਰੇ ਗੱਲ ਕਰਨਾ ਚਾਹਾਂਗਾ ।

ਮੈਂ ਆਲ ਪਾਰਟੀ ਦੀ ਮੀਟਿੰਗ ਵਿਚ ਵੀ ਇਹ ਕਿਹਾ ਸੀ ਕਿ ਸਾਨੂੰ ਬਲੇਮ ਗੇਮ ਤੋਂ ਦੂਰ ਰਹਿਣਾ ਚਾਹੀਦਾ ਹੈ । ਇਹ ਇਕ ਬੜਾ ਹੀ ਅਹਿਮ ਮਸਲਾ ਹੈ । ਇਹ ਇਕ ਹਿਸਟਰੀ ਹੈ ਅਤੇ ਅਸੀਂ ਹਿਸਟਰੀ ਨੂੰ ਚੇਂਜ ਨਹੀਂ ਕਰ ਸਕਦੇ । ਕੀ ਅਸੀਂ ਰੈਡਕਲਿਫ ਕਮਿਸ਼ਨ ਨੂੰ ਬਦਲ ਸਕਦੇ ਹਾਂ ਜਿਸ ਨਾਲ ਹਿੰਦੁਸਤਾਨ ਤੇ ਪਾਕਿਸਤਾਨ ਬਣੇ ਸਨ ? ਕੀ ਅਸੀਂ ਰੀ-ਆਰਗੇਨਾਈਜੇਸ਼ਨ ਐਕਟ ਨੂੰ ਬਦਲ ਸਕਦੇ ਹਾਂ ਜਿਸ ਨਾਲ ਪੰਜਾਬ ਤੇ ਹਰਿਆਣਾ ਬਣੇ ਸਨ ? ਕੀ ਅਸੀਂ ਇੰਡਸ ਵਾਟਰ ਟਰੀਟੀ ਨੂੰ ਰੱਦ ਕਰ ਸਕਦੇ ਹਾਂ ਜਿਸ ਨਾਲ ਜੇਹਲਮ ਤੇ ਚਨਾਬ ਦਾ ਪਾਣੀ ਪਾਕਿਸਤਾਨ ਨੂੰ ਗਿਆ ਸੀ ? ਅਸੀਂ ਇਸ ਨੂੰ ਚੇਂਜ ਨਹੀਂ ਕਰ ਸਕਦੇ । ਸਾਨੂੰ ਬਲੇਮ-ਗੇਮ ਵਿਚ ਨਹੀਂ ਜਾਣਾ ਚਾਹੀਦਾ । ਅੱਜ ਵੀ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਬੜੇ ਵਿਸਥਾਰ ਨਾਲ ਗੱਲਾਂ ਕੀਤੀਆਂ ਹਨ । ਉਨ੍ਹਾਂ ਨੇ ਕਿਹਾ ਕਿ ਇੰਦਰਾ ਜੀ ਕੋਲੋਂ ਗਲਤੀ ਹੋ ਗਈ, ਫਲਾਣੇ ਕੋਲੋਂ ਹੋ ਗਈ, ਢਿਮਕੇ ਕੋਲੋਂ ਹੋ ਗਈ । ਜੋ ਵੀ ਕੁਝ ਹੋਇਆ ਹੈ ਉਹ ਸਭ ਰਿਕਾਰਡ ਤੇ ਹੈ । ਹੁਣ ਇਨ੍ਹਾਂ ਗੱਲਾਂ ਵਿਚ ਜਾਣਾ ਫਜ਼ੂਲ ਹੈ । ਅੱਜ ਜਿਹੜਾ ਮਸਲਾ ਹੈ ਉਹ ਬੜਾ ਅਹਿਮ ਹੈ । ਉਹ ਇਹ ਹੈ ਕਿ ਸੁਪਰੀਮ ਕੋਰਟ ਦੀ ਜੱਜਮੈਂਟ ਆ ਗਈ ਹੈ । ਇਰਾਦੀ ਕਮਿਸ਼ਨ ਦਾ ਫੈਸਲਾ ਵੀ ਪਤਾ ਨਹੀਂ ਕੁਝ ਮਹੀਨਿਆਂ ਤੱਕ ਹੋਣ ਵਾਲਾ ਹੈ ਤੇ ਉਸ ਦੇ ਮੁਤਾਬਿਕ ਪਤਾ ਨਹੀਂ ਸਾਡਾ ਕੀ ਬਣੇਗਾ । ਲੀਡਰ ਆਫ ਦਿ ਆਪੋਜ਼ੀਸ਼ਨ ਨੇ ਕਿਹਾ ਕਿ ਸਾਡੀ ਸਰਕਾਰ ਨੇ ਕੁਝ ਨਹੀਂ ਕੀਤਾ । ਇਸ ਤੋਂ ਪਹਿਲਾਂ ਪੰਜ ਸਾਲ ਤੁਸੀਂ ਵੀ ਤਾਂ ਸਰਕਾਰ ਵਿਚ ਬੈਠੇ ਸੀ, ਜਦੋਂ ਦਿੱਲੀ ਵਿਚ ਤੁਹਾਡੀ ਸਰਕਾਰ ਸੀ । ਤੁਸੀਂ ਕੁਝ ਹੱਲ ਕਰਵਾ ਲੈਂਦੇ । ਸੁਪਰੀਮ ਕੋਰਟ ਵਿਚੋਂ ਕਢਵਾ ਲੈਂਦੇ, ਕਿਸੇ ਕਮੇਟੀ ਵਿਚ ਪੁਆ ਲੈਂਦੇ । ਇਹ ਅੱਜ

ਇਸ ਇਸ਼ੂ ਨੂੰ ਉਲਝਾਉਣ ਦੀ ਕੋਸ਼ਿਸ਼ ਨਾ ਕਰਨ । ਮੈਂ ਇਹ ਵੀ ਕਿਹਾ ਸੀ ਕਿ ਸਾਡੀ ਕਾਂਗਰਸ ਪਾਰਟੀ ਤੇ ਸਰਕਾਰ ਨੇ ਕੀ ਕੁਝ ਕੀਤਾ ਹੈ । ਮੈਂ ਇਨ੍ਹਾਂ ਨੂੰ ਅੰਕੜੇ ਵੀ ਕੱਢ ਕੇ ਦਿਖਾਏ ਸਨ ਕਿ ਭਾਈ ਤੁਸੀਂ ਵੀ ਸਾਲ 1978-79 ਵਿਚ ਹਰਿਆਣੇ ਤੋਂ ਪੈਸੇ ਲਏ ਸੀ ਤਾਂ ਕਿ ਐਸ.ਵਾਈ.ਐਲ. ਕੇਨਾਲ ਬਣ ਸਕੇ । ਸਾਨੂੰ ਹੁਣ ਇਨ੍ਹਾਂ ਗੱਲਾਂ ਵਿਚ ਨਹੀਂ ਜਾਣਾ ਚਾਹੀਦਾ ਬਲਕਿ ਸਾਨੂੰ ਮੀਨਿੰਗਫੁੱਲ ਡਿਬੇਟ ਕਰਨੀ ਚਾਹੀਦੀ ਹੈ ਅਤੇ ਇਹ ਸੋਚਣਾ ਚਾਹੀਦਾ ਹੈ ਕਿ ਇਸ ਨੂੰ ਮੀਨਿੰਗਫੁੱਲ ਡਿਬੇਟ ਕਰਕੇ ਕਿਸ ਤਰ੍ਹਾਂ ਹੈਂਡਲ ਕੀਤਾ ਜਾ ਸਕਦਾ ਹੈ । ਅੱਜ ਜ਼ਿਕਰ ਹੋਇਆ ਹੈ ਕਿ 1987 ਵਿਚ ਅਮਰਿੰਦਰ ਸਿੰਘ ਨੇ ਇਕ ਆਰਟੀਕਲ ਲਿਖਿਆ ਸੀ River issues beyond Eradi Commission ਜਿਹੜਾ ਕਿ ਜੂਨ, 1987 ਵਿਚ ਛਪਿਆ ਸੀ । ਮੈਂ ਇਸ ਨਾਲ ਸਹਿਮਤ ਹਾਂ । ਜਨਵਰੀ, 1987 ਵਿਚ ਜਦੋਂ ਇਰਾਦੀ ਕਮਿਸ਼ਨ ਦੀ ਅੰਤਰਿਮ ਰਿਪੋਰਟ ਆਈ ਸੀ ਤਾਂ ਉਸ ਵੇਲੇ ਸਾਰੀਆਂ ਪਾਰਟੀਆਂ ਨੇ, ਕਾਂਗਰਸ ਵਿਚ ਸਰਦਾਰ ਬੇਅੰਤ ਸਿੰਘ ਪਾਰਟੀ ਪ੍ਰਧਾਨ ਸਨ, ਸਾਰਿਆਂ ਨੇ ਹੀ ਇਸ ਨੂੰ ਰਿਜੈਕਟ ਕਰ ਦਿੱਤਾ ਸੀ । ਰਿਜੈਕਸ਼ਨ ਕਰਕੇ ਫਿਰ ਇਹ ਇਸ਼ੂ ਉਠਿਆ ਅਤੇ ਸਾਰੇ ਹਿੰਦੁਸਤਾਨ ਦੇ ਵਿਚ ਉਠਿਆ ਮੈਂ ਐਕਸਪਲੇਨ ਕਰਨ ਦੀ ਕੋਸ਼ਿਸ਼ ਕੀਤੀ ਕਿ ਸਾਡੇ ਨਾਲ ਵਿਤਕਰੇ ਹੁੰਦੇ ਰਹੇ ਹਨ ਅਤੇ ਪੰਜਾਬ ਦੇ ਕੋਲ ਪਾਣੀ ਹੈ ਨਹੀਂ, ਇਰਾਦੀ ਕਮਿਸ਼ਨ ਜਿਹੜਾ ਅੱਜ ਲੱਗਿਆ ਹੈ, ਉਸਦੇ ਟਰਮਜ਼ ਐਂਡ ਕੰਡੀਸ਼ਨਜ ਬਹੁਤ ਨੈਰੋ ਹਨ ਉਸਦੇ ਨਾਲ ਸਾਨੂੰ ਜਸਟਿਸ ਨਹੀਂ ਮਿਲ ਸਕਦਾ । ਮੈਂ ਇਸ ਵਿਸ਼ੇ ਤੇ ਸਟੈਂਡ-ਬਾਈ ਕਰਦਾ ਹਾਂ ਜੋ ਲੀਡਰ ਆਫ ਦਿ ਆਪੋਜੀਸ਼ਨ ਚਾਹੁੰਦੇ ਹਨ, ਮੈਂ ਇਹ ਉਨ੍ਹਾਂ ਨੂੰ ਦੇਣ ਲਈ ਤਿਆਰ ਹਾਂ, ਮੈਨੂੰ ਇਸਦੇ ਵਿੱਚ ਇਕ ਪਰਸੈਂਟ ਵੀ ਗੁਰੇਜ਼ ਨਹੀਂ ਹੈ । ਅੱਜ ਖੁਸ਼ੀ ਇਸ ਗੱਲ ਦੀ ਹੈ ਕਿ ਇਸ ਸਦਨ ਵਿੱਚ ਵੀ ਔਰ ਸਾਡੀ ਆਲ ਪਾਰਟੀ ਮੀਟਿੰਗ ਵਿੱਚ ਵੀ ਪੰਜਾਬ ਅੱਜ ਇਕੱਠਾ ਹੈ ਅਤੇ ਇਕੱਠੇ ਹੋ ਕੇ ਇਸ ਦੀਆਂ ਜਿਹੜੀਆਂ ਸਮੱਸਿਆਵਾਂ ਹਨ, ਰੀਜ਼ਲਟਿੰਗ ਆਊਟ ਆਫ ਅੱਜ ਜਿਹੜਾ ਸੁਪਰੀਮ ਕੋਰਟ ਦਾ ਆਰਡਰ ਹੈ ਜਾਂ ਅੱਗੇ ਨੂੰ ਆਉਣ ਵਾਲਾ ਹੈ, ਇਸ ਨੂੰ ਫੇਸ ਕਰਨ ਲਈ ਅਸੀਂ ਇਕੱਠੇ ਹਾਂ । ਤਰੀਕੇ ਬੜੇ ਹੋ ਸਕਦੇ ਹਨ ਲੇਕਿਨ ਜੋ ਕਾਂਸਟੀਚੂਸ਼ਨਲ ਤਰੀਕਾ ਹੈ, ਜੋ ਸ਼ਾਂਤੀ ਵਾਲਾ ਤਰੀਕਾ ਹੈ, ਜੋ ਲੀਗਲ ਤਰੀਕਾ ਹੈ, ਜਿਸ ਤਰੀਕੇ ਨਾਲ ਅਸੀਂ ਕੋਈ ਆਪਣੇ ਸੂਬੇ ਲਈ ਪ੍ਰਾਪਤੀ ਕਰ ਸਕੀਏ ਉਹ ਸਹੀ ਤਰੀਕਾ ਹੈ । ਸਪੀਕਰ ਸਾਹਿਬ, ਮੈਂ ਅੱਜ ਤੁਹਾਡੇ ਸਾਹਮਣੇ ਖੜ੍ਹਾ ਹਾਂ ਕਿੰਨੀ ਦੇਰ ਤੱਕ ਅਸੀਂ ਇੱਥੇ ਰਹਾਂਗੇ, ਕਿੰਨੀ ਦੇਰ ਤੱਕ ਲੀਡਰ ਆਫ ਦਿ ਆਪੋਜੀਸ਼ਨ ਰਹੇਗਾ, ਕਿੰਨੀ ਦੇਰ ਵਾਸਤੇ ਅਸੀਂ ਸਾਰੇ ਇਸ ਦੁਨੀਆਂ ਵਿੱਚ ਰਹਾਂਗੇ । ਅਸੀਂ ਥੋੜ੍ਹੀ ਦੇਰ ਵਾਸਤੇ ਆਏ ਹਾਂ, ਚਲੇ ਜਾਵਾਂਗੇ । ਪਰ ਇਸ ਪੰਜਾਬ ਨੇ ਚਲਣਾ ਹੈ ਅਤੇ ਆਉਣ ਵਾਲੀਆਂ ਜਿਹੜੀਆਂ ਸਾਡੀਆਂ ਪੀੜ੍ਹੀਆਂ ਹਨ, ਉਨ੍ਹਾਂ ਦਾ ਭਵਿੱਖ ਇਸੇ ਸੂਬੇ ਵਿੱਚ ਬਣਨਾ ਹੈ, ਉਨ੍ਹਾਂ ਵਾਸਤੇ ਅਸੀਂ ਕੀ ਛੱਡਕੇ ਜਾਵਾਂਗੇ ? ਉਸ ਵਾਸਤੇ ਅੱਜ ਪੰਜਾਬ ਨੂੰ ਇਕੱਠੇ ਹੋ ਕੇ ਇਸ ਲੜਾਈ ਵਿੱਚ ਪੈਣਾ ਪਵੇਗਾ । ਮਸਲੇ ਪੰਜਾਬ ਦੇ ਬਹੁਤ ਹਨ । ਅੱਜ ਐਸ.ਵਾਈ.ਐਲ. ਦੀ ਜਜਮੈਂਟ ਆ ਗਈ । ਸੁਪਰੀਮ ਕੋਰਟ ਕਹਿੰਦੀ ਹੈ ਕਿ ਇਹ ਪਾਣੀ ਦਾ ਇਸ਼ੂ ਨਹੀਂ ਹੈ ਅਤੇ ਅਸੀਂ ਇਸ ਨੂੰ ਨਾਨ ਵਾਟਰ ਇਸ਼ੂ ਲੈ ਕੇ ਕਰ ਰਹੇ ਹਾਂ । ਫੈਸਲਾ ਇਹ ਹੈ ਕਿ ਚਾਹੇ ਪਾਣੀ ਆਵੇ ਜਾਂ ਨਾ ਆਵੇ ਪਰ ਨਹਿਰ ਬਣਨੀ ਚਾਹੀਦੀ ਹੈ । ਹੁਣ ਇਸ ਤੇ ਅਸੀਂ ਕੀ ਕੁਮੈਂਟ ਕਰੀਏ, ਇਹ ਸੁਪਰੀਮ ਕੋਰਟ ਦੀ ਜਜਮੈਂਟ ਹੈ । ਸਪੋਜ਼ ਇਕ ਕਮਿਸ਼ਨ ਅੱਗੇ ਨੂੰ ਆਵੇ ਇਕ ਨਵਾਂ ਕਮਿਸ਼ਨ ਆਵੇ ਅਤੇ ਇਰਾਦੀ ਕਮਿਸ਼ਨ ਪਾਸੇ ਨੂੰ ਚਲਾ ਜਾਵੇ, ਅੱਜ ਜਿਹੜੀ ਸਾਡੀ ਪੰਜਾਬ ਦੀ ਪਲੀਅ ਸੀ, ਉਹ ਅਟਾਰਨੀ ਜਨਰਲ ਕੋਲ ਗਈ ਹੈ ਅਤੇ ਉਨ੍ਹਾਂ ਨੇ ਅਪੋਜ਼ ਕੀਤੀ ਇਹ ਵਾਟਰ ਮਨਿਸਟਰੀ ਦੇ ਰਾਹੀਂ ਲਾਅ ਮਨਿਸਟਰੀ ਕੋਲ ਦੋਬਾਰਾ ਪੁੱਜ ਗਈ ਹੈ ਅਤੇ ਉਹ ਇਸ਼ੂ ਅਜੇ ਹੈ । ਉਸਦਾ ਕਾਰਨ ਹੈ, ਕਿਉਂਕਿ ਹਾਲਾਤ ਬਦਲ ਗਏ, ਪਾਣੀ ਬਦਲ ਗਿਆ । ਕਾਨੂੰਨ ਦੇ ਅਧੀਨ ਹਰਿਆਣਾ ਯਮੁਨਾ ਬੇਸਿਨ ਬਣ ਗਿਆ । ਤੁਸੀਂ ਦੋ ਬੇਸਿਨ ਕਿਵੇਂ ਬਣਾ ਦਿਤੇ ? ਅੱਜ ਸਾਡੀ ਘੱਗਰ ਹੈ ਉਹ ਨਾਰਥ

[ਮੁੱਖ ਮੰਤਰੀ]

ਤੋਂ ਸਾਊਥ ਜਾਂਦੀ ਹੈ । ਉਹ ਰਾਜਸਥਾਨ ਵਿੱਚ ਜਾ ਕੇ ਖਤਮ ਹੋ ਜਾਂਦੀ ਹੈ । ਉਸਦੇ ਜਿਹੜਾ ਸੱਜੇ ਪਾਸੇ ਈਸਟਰਨ ਬੈਲਟ ਹੈ, ਉਹ ਸਾਰਾ ਯਮੁਨਾ ਬੇਸਿਨ ਹੈ, ਜੋ ਵੈਸਟਰਨ ਬੈਲਟ ਹੈ ਉਹ ਸਾਡਾ ਸਤਲੁਜ ਬੇਸਿਨ ਹੈ । ਹੈਰਾਨੀ ਦੀ ਗੱਲ ਇਹ ਹੈ ਕਿ ਸੈਂਟਰਲ ਵਾਟਰ ਰਿਸੋਰਸਿਜ਼ ਡਿਪਾਰਟਮੈਂਟ ਨੇ ਕਹਿ ਦਿੱਤਾ ਕਿ ਹਰਿਆਣੇ ਦਾ ਰਿਪੇਰੀਅਨ ਰਾਇਟ ਹੈ ਅਤੇ ਯਮੁਨਾ ਦੇ ਨੇੜੇ ਹੈ, ਇਸ ਲਈ ਯਮੁਨਾ ਦਾ ਵਾਧੂ ਪਾਣੀ ਹਰਿਆਣਾ ਨੂੰ ਦੇ ਦਿੱਤਾ ਔਰ ਫਿਰ ਜਦੋਂ ਸ਼ਾਰਦਾ-ਯਮੁਨਾ ਲਿੰਕ ਹੋਈ ਤਾਂ ਉਦੋਂ ਉਨ੍ਹਾਂ ਨੂੰ ਹੋਰ ਪਾਣੀ ਦੇ ਦਿੱਤਾ । ਜਦੋਂ ਪੰਜਾਬ ਨੇ ਮੰਗਿਆ ਕਿ ਸਾਨੂੰ ਵੀ ਪਾਣੀ ਦੇਵੋ ਤਾਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਯਮੁਨਾ ਦੇ ਨਾਲ ਬੇਸਿਨ ਸਟੇਟ ਨਹੀਂ । ਅਸੀਂ ਯਮੁਨਾ ਦੇ ਬੇਸਿਨ ਸਟੇਟ ਨਹੀਂ । ਲੇਕਿਨ ਜਿਹੜੇ ਸਾਡੇ ਬੇਸਿਨ ਸਟੇਟ ਨਹੀਂ ਉਹ ਸਾਡੇ ਤੋਂ ਪਾਣੀ ਦੀ ਡੀਮਾਂਡ ਕਰਦੇ ਹਨ । ਇਹ ਤਾਂ ਸਾਡੇ ਨਾਲ ਵਿਤਕਰਾ ਹੈ । ਇਸ ਕਰਕੇ ਇਹ ਗੱਲਾਂ ਦਾ ਸਾਨੂੰ ਸਾਹਮਣਾ ਕਰਨਾ ਪਵੇਗਾ । ਚਾਹੇ ਲੀਗਲੀ ਹੈ, ਚਾਹੇ ਇਹ ਕਿਊਰੇਟਿਵ ਹੈ, ਚਾਹੇ ਰਿਵਿਊ ਪਟੀਸ਼ਨ ਹੋਵੇ, ਚਾਹੇ ਸਾਨੂੰ ਕੋਈ ਹੋਰ ਢੰਗ ਕੱਢਣਾ ਪਵੇ । ਹਰਿਆਣੇ ਦੀ ਜਦੋਂ ਰੀ-ਆਰਗੇਨਾਈਜ਼ੇਸ਼ਨ ਹੋਈ ਸੀ ਤਾਂ ਉਦੋਂ 60:40 ਦੀ ਰੇਸ਼ੋ ਨਾਲ ਵੰਡ ਪਾਈ ਗਈ ਸੀ ਅਤੇ ਉਦੋਂ ਸਾਡੇ ਹਿੱਸੇ 12.5 ਐਮ.ਏ.ਐਫ. ਪਾਣੀ ਆਇਆ ਸੀ ਅਤੇ ਹਰਿਆਣੇ ਨੂੰ 8.5 ਐਮ.ਏ.ਐਫ. ਪਾਣੀ ਮਿਲਿਆ ਸੀ ਬਾਅਦ ਵਿੱਚ ਉਨ੍ਹਾਂ ਨੂੰ ਯਮੁਨਾ ਦਾ ਪਾਣੀ ਵਾਧੂ ਮਿਲ ਗਿਆ ਅਤੇ ਤੁਸੀਂ ਯਮੁਨਾ ਦਾ ਪਾਣੀ ਜੋੜ ਲਓ ਉਹ ਚਲੇ ਜਾਂਦੇ ਹਨ 14 ਤੇ ਅਸੀਂ ਰਹਿ ਜਾਂਦੇ ਹਾਂ 12 ਤੇ ਅਤੇ ਸਾਡੀ ਜ਼ਮੀਨ ਹੈ 103 ਲੱਖ ਕਿੱਲੇ ਅਤੇ ਉਨ੍ਹਾਂ ਦੀ 82 ਲੱਖ ਕਿੱਲੇ ਹੈ । ਸੋ, ਇਹ ਸਾਡੇ ਨਾਲ ਇਨਜਸਟਿਸ ਹੈ । ਲੇਕਿਨ ਇਨਜਸਟਿਸ ਨੂੰ, ਸਾਡਾ ਇਕ ਦੇਸ਼ ਹੈ, ਕਾਨੂੰਨ ਹੈ, ਸੰਵਿਧਾਨ ਹੈ । ਅਨਫਾਰਚੂਨੇਟਲੀ ਦੇਸ਼ ਵਿੱਚ ਇਕ ਮਾਹੌਲ ਬਣ ਗਿਆ ਕਿ ਸਾਨੂੰ ਵਿਲੇਅਨ ਦਿਖਾਇਆ ਜਾ ਰਿਹਾ ਹੈ ਅਤੇ ਉਨ੍ਹਾਂ ਨੂੰ ਐਗਰੀਵਡ ਪਾਰਟੀ ਦਿਖਾਇਆ ਜਾ ਰਿਹਾ ਹੈ । ਸਾਡੇ ਨਾਲ ਉਲਟਾ ਹੋ ਰਿਹਾ ਹੈ । ਇਹ ਸ਼ਾਇਦ ਸਾਡੀ ਸਕਸੈਸਿਵ ਗੌਰਮਿੰਟ ਦੀ ਅਣਗਹਿਲੀ ਰਹੀ ਕਿ ਉਹ ਨੈਸ਼ਨਲ ਪੱਧਰ ਤੇ, ਨੈਸ਼ਨਲ ਲੈਵਲ ਤੇ ਪਬਲੀਸਾਈਜ਼ ਨਹੀਂ ਕਰ ਸਕੀ ਕਿ ਜੋ ਅਸਲੀਅਤ ਹੈ ਪੰਜਾਬ ਦੀ, ਉਹ ਅਸੀਂ ਅੱਗੇ ਜਾ ਕੇ ਲੋਕਾਂ ਸਾਹਮਣੇ ਰੱਖੀਏ । ਇਹ ਸਾਡੇ ਨਾਲ ਵਿਤਕਰਾ ਹੋ ਰਿਹਾ ਹੈ ਤਾਂ ਕਿ ਉਸ ਆਧਾਰ ਤੇ ਹੀ ਆਰਟੀਕਲ ਲਿਖੇ ਜਾਣ, ਸਟੋਰੀਜ਼ ਲਿਖੀਆਂ ਜਾਣ । ਟੈਲੀਵਿਜ਼ਨ ਤੇ ਵੀ ਅਸੀਂ ਪ੍ਰਚਾਰ ਕਰਾਂਗੇ । ਇਹ ਗੱਲਾਂ ਸਾਨੂੰ ਕਰਨੀਆਂ ਚਾਹੀਦੀਆਂ ਹਨ । ਨਵੇਂ ਟ੍ਰਿਬਿਊਨਲ ਦੀ ਗੱਲ ਆਈ । ਇਸ ਨਾਲ ਕੀ ਫਰਕ ਪਵੇਗਾ ? ਸੁਪਰੀਮ ਕੋਰਟ ਨੇ ਆਪ ਕਿਹਾ ਹੈ ਕਿ ਸਾਨੂੰ ਅਧਿਕਾਰ ਨਹੀਂ ਕਿ ਅਸੀਂ ਪਾਣੀ ਦੇ ਮਸਲੇ ਤੇ ਐਡਜੂਡੀਕੇਟ ਕਰ ਸਕੀਏ । If any adjudication on Inter-State River Dispute has to take place, it must take place under the Inter State Water Disputes Act. ਇਰਾਦੀ ਕਮਿਸ਼ਨ ਬਣਿਆ । ਇਸ ਦੀਆਂ ਟਰਮਜ਼ ਐਂਡ ਰੈਫਰੈਂਸਿਜ਼ ਠੀਕ ਨਹੀਂ । ਨਵੇਂ ਕਮਿਸ਼ਨ ਬਾਰੇ ਸਾਨੂੰ ਦੇਖਣਾ ਪਵੇਗਾ । ਕਈ ਮਸਲੇ ਹਨ । ਅੱਜ ਸਾਡੇ ਕੋਲ ਪਾਣੀ ਨਹੀਂ ਹੈ । ਅੱਜ ਪਾਣੀ ਸਾਡੇ ਕੋਲ 14.03 ਐਮ.ਏ.ਐਫ. ਰਹਿ ਗਿਆ ਹੈ । ਮੈਂ ਸਮਝਦਾ ਹਾਂ ਕਿ ਇਹ ਫਿਗਰ ਵੀ ਗਲਤ ਹੈ । ਅੱਜ ਦੇਖ ਕੇ ਆਓ ਗੋਬਿੰਦ ਸਾਗਰ 107 ਫੁੱਟ ਤੋਂ ਵੀ ਥੱਲੇ ਖੜ੍ਹਾ ਹੈ, ਪੌਂਗ ਸਾਗਰ ਵੀ ਥੱਲੇ ਆ ਗਿਆ ਹੈ, ਰਣਜੀਤ ਸਾਗਰ ਡੈਮ ਵੀ ਥੱਲੇ ਆ ਗਿਆ ਹੈ । ਪਾਣੀ ਸਾਡੇ ਕੋਲ ਹੈ ਨਹੀਂ ਤੇ ਅਸੀਂ ਕਿੱਥੋਂ ਦੇਵਾਂਗੇ ? ਸਾਡੀ ਧਰਤੀ ਖਤਮ ਹੋ ਜਾਵੇਗੀ । ਮੁਕਤਸਰ, ਫਰੀਦਕੋਟ, ਬਠਿੰਡਾ ਇਲਾਕੇ ਸਾਰੇ ਰੇਗਿਸਤਾਨ ਬਣ ਜਾਣਗੇ । ਸਾਡੇ ਨਾਲ ਵਿਤਕਰਾ ਹੋ ਰਿਹਾ ਹੈ । ਸਾਨੂੰ ਲੜਾਈ ਲੜਨੀ ਪਵੇਗੀ । ਸਾਨੂੰ ਨਵਾਂ ਕਮਿਸ਼ਨ ਬਣਵਾਉਣਾ ਪਵੇਗਾ । ਅਗਰ ਅਟਾਰਨੀ ਜਨਰਲ, ਲਾਅ ਮਨਿਸਟਰੀ, ਵਾਟਰ ਰਿਸੋਰਸਿਜ਼ ਮਨਿਸਟਰੀ ਸਹਿਮਤ ਹਨ ਤਾਂ ਫਿਰ ਨਵਾਂ ਕਮਿਸ਼ਨ ਬਣਨਾ

ਚਾਹੀਦਾ ਹੈ । ਇਸ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਵਾਈਡ ਹੋਣ । ਇਸ ਨਾਲ ਪੰਜਾਬ ਨੂੰ ਕੁਝ ਮਿਲੇਗਾ, ਕੁਝ ਪ੍ਰਾਪਤੀ ਹੋਵੇਗੀ । ਅਸੀਂ ਲੂਜ਼ ਨਹੀਂ ਕਰਾਂਗੇ । ਸਾਡੇ ਕੋਲ ਕੋਈ ਹੋਰ ਆਪਸ਼ਨ ਨਹੀਂ ਹੈ । ਇਹ ਆਪਾਂ ਨੂੰ ਮੰਨਣਾ ਪਵੇਗਾ । ਅੱਜ ਮੈਂ ਸਦਨ ਨੂੰ ਵਿਸ਼ਵਾਸ ਦੇਣਾ ਚਾਹੁੰਦਾ ਹਾਂ, ਚਾਹੇ ਕੋਈ ਪਾਰਟੀ ਸਦਨ ਵਿੱਚ ਹੋਵੇ ਜਾਂ ਨਾ ਕਿ ਅਸੀਂ ਕੋਈ ਇਹੋ ਜਿਹਾ ਕਦਮ ਨਹੀਂ ਚੁੱਕਾਂਗੇ ਜਿਸ ਨਾਲ ਪੰਜਾਬ ਦਾ ਭਵਿਖ ਪਾਣੀਆਂ ਦੇ ਮਸਲੇ ਤੇ ਗੰਦਲਾ ਹੋਵੇ । If we have to go to Commission, we will be going to a Commission, this is my assurance to this House that I will call an All Party meeting to discuss this issue to sort out this matter legally/ administratively. ਜਦੋਂ ਵੀ ਕੋਈ ਮਸਲਾ ਆਵੇਗਾ ਤਾਂ ਆਲ ਪਾਰਟੀ ਮੀਟਿੰਗ ਸੱਦਾਂਗੇ । ਸਾਰੀਆਂ ਪਾਰਟੀਆਂ ਨੇ ਇਸ ਵਿੱਚ ਆਪਣੀ ਸਹਿਮਤੀ ਦਿੱਤੀ ਹੈ ਕਿ ਅਸੀਂ ਤੁਹਾਡੇ ਨਾਲ ਹਾਂ ਔਰ ਤੁਹਾਨੂੰ ਅਧਿਕਾਰ ਦਿੰਦੇ ਹਾਂ । ਤੁਸੀਂ ਲੀਗਲੀ ਜਾਂ ਐਡਮਨਿਸਟਰੇਟਿਵਲੀ ਜੋ ਵੀ ਕਰਨਾ ਚਾਹੁੰਦੇ ਹੋ, ਉਹ ਕਰੋ । ਮੈਂ ਵਿਸ਼ਵਾਸ ਵੀ ਦਿਵਾਉਂਦਾ ਹਾਂ ਕਿ ਅਗਰ ਸਾਨੂੰ ਇਸ ਮਸਲੇ ਤੇ ਸਦਨ ਵਿੱਚ ਸੈਸ਼ਨ ਵਿੱਚ ਮਸਲਾ ਲਿਆਉਣਾ ਹੋਵੇ ਤਾਂ ਅਸੀਂ ਲਿਆਵਾਂਗੇ । ਅਗਰ ਆਲ ਪਾਰਟੀ ਮੀਟਿੰਗ ਵੀ ਥੋੜ੍ਹੇ ਸਮੇਂ ਬਾਅਦ ਕਰਨੀ ਪਵੇ ਤਾਂ ਅਸੀਂ ਕਰਾਂਗੇ ਤਾਂ ਕਿ ਅਸੀਂ ਕੋਈ ਹੱਲ ਕਰ ਸਕੀਏ । ਮੇਰੀ ਇੱਕ ਬੇਨਤੀ ਹੈ । ਬੜੀ ਮੁਸ਼ਕਲ ਨਾਲ ਸ਼ਾਂਤੀ ਆਈ ਹੈ, ਸੂਬੇ ਵਿੱਚ । ਪੰਦਰਾਂ ਸਾਲ ਦੰਗਾ ਫਸਾਦ ਇਸ ਪੰਜਾਬ ਵਿੱਚ ਹੋਏ । ਅੱਜ ਵੀ ਅਸੀਂ ਭੁਗਤ ਰਹੇ ਹਾਂ । ਅੱਜ ਵੀ ਸਾਡੀ ਇਕਾਨਮੀ ਥੱਲੇ ਹੈ । ਲੋਕ ਇਥੇ ਨਹੀਂ ਆ ਰਹੇ । ਇਕ ਕਾਨਫੀਡੈਂਸ ਦਾ ਮਾਹੌਲ ਬਣਾਉਣ ਦੀ ਅਸੀਂ ਕੋਸ਼ਿਸ਼ ਕਰਾਂਗੇ । ਸਾਨੂੰ ਕਾਂਸਟੀਚਿਊਸ਼ਨਲੀ ਇਹ ਲੜਾਈ ਲੜਨੀ ਪਵੇਗੀ ਤਾਂ ਕਿ ਪੰਜਾਬ ਦੀ ਡਿਵੈਲਪਮੈਂਟ ਵੀ ਨਾ ਰੁੱਕੇ ਤੇ ਅਸੀਂ ਕੁਝ ਪ੍ਰਾਪਤ ਵੀ ਕਰ ਸਕੀਏ । ਇੰਨਾ ਕਹਿੰਦਾ ਹੋਇਆ ਮੈਂ ਬੇਨਤੀ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ।

**Mr. Speaker :** First, I will put the amendment moved by Sardar Parkash Singh Badal to the vote of the House.

Question is--

That the words "keeping in view the internationally accepted principle of riparian rights" be added in para 4 of the Resolution and the para be read as under:-

Therefore, in pursuance of clause (1) of Article 252 of Constitution of India, this Assembly hereby resolves to take all possible administrative and legal measures to safeguard the State's interest keeping in view the internationally accepted principles of riparian rights and protect it from the damage likely to be caused as a result of recent order of Hon'ble Supreme Court of India.

*The motion was carried.*

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ ਨਵਾਂ ਕਮਿਸ਼ਨ ਬਣਾਉਣਾ ਹੈ, ਜੋ ਕਦਮ ਪੁੱਟਣੇ ਚਾਹੁੰਣ ਪੁੱਟਣ ਲੇਕਿਨ ਇੱਕ ਗੱਲ ਦਾ ਜ਼ਰੂਰ ਆਸ਼ਵਾਸਨ ਦੇਣ ਕਿ ਇਨ੍ਹਾਂ ਨੇ ਕਿਹਾ ਹੈ ਕਿ ਲਾਅ ਮਨਿਸਟਰੀ ਨੂੰ ਮਿਲੇ

[ਕੈਪਟਨ ਕੰਵਲਜੀਤ ਸਿੰਘ]
ਹਨ, ਵਾਟਰ ਰਿਸੋਰਸਿਜ਼ ਮਨਿਸਟਰੀ ਨੂੰ ਮਿਲੇ ਹਨ, ਕੀ ਕੇਂਦਰ ਸਰਕਾਰ ਨੇ ਜਾਂ ਪ੍ਰਧਾਨ ਮੰਤਰੀ ਜੀ ਨੇ ਜਾਂ ਵਾਟਰ ਰਿਸੋਰਸਿਜ਼ ਮਨਿਸਟਰ ਨੇ ਇਨ੍ਹਾਂ ਨੂੰ ਕੋਈ ਐਸ਼ੋਰੈਂਸ ਦਿੱਤੀ ਹੈ ਕਿ ਅਸੀਂ ਇੱਕ ਨਵਾਂ ਕਮਿਸ਼ਨ ਸਥਾਪਿਤ ਕਰਾਂਗੇ ਜਿਹੜਾ ਕਿ ਪੰਜਾਬ ਦੇ ਨਾਲ ਜੋ ਧੱਕੇ ਹੋਏ ਹਨ, ਵਿਤਕਰੇ ਹੋਏ ਹਨ, ਉਨ੍ਹਾਂ ਨੂੰ ਹੱਲ ਕਰਨ ਵਾਸਤੇ ਬਣਾਉਣਾ ਹੈ, ਕੋਈ ਐਸ਼ੋਰੈਂਸ ਹੈ ?

**ਮੁੱਖ ਮੰਤਰੀ** : ਮਾਨਯੋਗ ਮੈਂਬਰ ਸਾਹਿਬ ਥੋੜ੍ਹਾ ਗਲਤ ਸਮਝ ਗਏ । ਜਿਹੜਾ ਕੇਸ ਅਸੀਂ ਮੂਵ ਕੀਤਾ ਸੀ, ਉਹ ਐਨ.ਡੀ.ਏ. ਗੌਰਮਿੰਟ ਦੇ ਵੇਲੇ ਕੀਤਾ ਸੀ । ਐਨ.ਡੀ.ਏ. ਦੀ ਵਾਟਰ ਰਿਸੋਰਸਿਜ਼ ਮਨਿਸਟਰੀ ਨੇ ਲਾਅ ਮਨਿਸਟਰੀ ਨੂੰ ਅਤੇ ਲਾਅ ਮਨਿਸਟਰੀ ਨੇ ਅਟਾਰਨੀ ਜਨਰਲ ਨੂੰ ਭੇਜ ਦਿੱਤਾ ਸੀ । ਐਨ.ਡੀ.ਏ. ਦੀ ਇਨ੍ਹਾਂ ਦੀ ਸਰਕਾਰ ਦੇ ਅਟਾਰਨੀ ਜਨਰਲ ਸੋਲੀ ਸੋਰਾਬਜੀ ਦਾ ਓਪੀਨੀਅਨ ਬੜੀ ਸਖਤੀ ਦੇ ਨਾਲ ਪੰਜਾਬ ਦੇ ਹੱਕ ਵਿੱਚ ਹੈ । ਫਿਰ ਇਹ ਜੇਟਲੀ ਜੀ ਨੂੰ ਗਿਆ ਸੀ, ਅੱਗੋਂ ਫਿਰ ਵਾਟਰ ਰਿਸੋਰਸਜ਼ ਮਨਿਸਟਰੀ ਨੂੰ । ਇਹ ਇਨ੍ਹਾਂ ਦੀ ਆਪਣੀ ਗੌਰਮਿੰਟ ਦੇ ਸਮੇਂ ਦੀ ਗੱਲ ਹੈ । ਲੇਕਿਨ ਜੋ ਕਰੰਟ ਦੀ ਗੱਲ ਹੈ, ਜਿਥੋਂ ਤੱਕ ਪ੍ਰਾਈਮ ਮਨਿਸਟਰ ਹਨ, ਵਾਟਰ ਰਿਸੋਰਸਜ਼ ਮਨਿਸਟਰੀ ਹੈ ਜਾਂ ਲਾਅ ਮਨਿਸਟਰੀ ਹੈ, ਇਹ ਮਸਲਾ ਉਨ੍ਹਾਂ ਦੇ ਸਾਹਮਣੇ ਰੱਖਿਆ ਹੈ ਔਰ ਉਨ੍ਹਾਂ ਦੀ ਅੰਡਰਸਟੈਂਡਿੰਗ ਬਣਾ ਦਿੱਤੀ ਹੈ । ਜਦੋਂ ਵੀ ਤਿੰਨਾਂ ਮੌਜੂਦਾ ਮਹਿਕਮਿਆਂ ਵੱਲੋਂ ਕੋਈ ਗੱਲ ਹੋਵੇਗੀ, they are looking into the problems of Punjab. I will take the House into confidence as well as all the political parties.

**Mr. Speaker :** Question is--

" Punjab is a predominantly agrarian State and 2/3rd of its population depend upon agriculture for their livelihood. The State is not only the sword-arm of India, but its hardworking farmers have also played a sterling role in providing food security to the country . Even today, the State continues to be the single largest contributor to the Central-grain-pool. This could not be possible without adequate and assured availability of water for irrigation.

Unfortunately, so far the allocation of Ravi-Beas waters have been affected by ad-hoc decision and agreements, dictated by prevalent circumstances, rather than by the internationally recognised principles of the riparian/basin states. Besides, in the face of depleting water inflows and increasing requirements of water for irrigation, any inter-basin transfer of waters from the Punjab is bound to be at the cost of existing users, specially the farmers. Nearly nine lac acres of Punjab land will go dry in such a situation, affecting around 15 lac agricultural families and farm labourers.

Providing water to one set of farmers by depriving the other of its existing user, is neither going to help nor serve any national cause. It will, however severely add to the woes of the Punjab farmers.

Therefore, in pursuance of clause (I) of Article 252 of Constitution of India, this Assembly hereby resolves to take all possible administrative and legal measures to safeguard the State's interest keeping in view the internationally accepted principles of riparian rights and protect it from

the demage likely be caused as a result of recent order of Hon'ble Supreme Court of India.

Now, therefore, after detailed discussion of various aspects, the Punjab Vidhan Sabha expresses grave concern and anxiety over the matter and resolves to :--

(a) Adopt the resolution, passed in the all party meeting held on 12-6-2004.

(b) Sponsor an all party delegation to meet the president of India and the Prime Minister for suitably conveying to them the sentiments of the House and to request them to use their good offices for securing a fair solution to the problem.

(c) Urge the Government of Punjab to take all possible legal and administrative measures to protect the interest of the people of Punjab."

**Sardar Balwinder Singh Bhunder:** Speaker Sahib Sir, it should be passed unanimously.

*(The motion was carried unanimously).*

---

DISCUSSION ON GOVERNOR'S ADDRESS

**Mr. Speaker:** Yes, Shri Sunil Kumar Jakhar ji.

**Shri Sunil Kumar Jakhar:** Sir, I beg to move -

That an Address be presented to the Governor in the following terms:-

"That the Members of this House assembled in this Session are deeply grateful to the Governor for the Address which he has been pleased to deliver to the House on the 15th March, 2004."

**Mr.Speaker:** Motion moved-

'That an address be presented to the Governor in the following terms :-

"That the Members of this House assembled in this Session are deeply grateful to the Governor for the Address which he has been pleased to deliver to the House on the 15th March, 2004."

**Mr. Speaker:** Now Sardar Randeep singh to second the motion.

**Sardar Randeep Singh:** Sir, I second the motion.

**Mr.Speaker:** Discussion.

**श्री सुनील कुमार जाखड़ ( अबोहर ) :** माननीय स्पीकर साहिब, मैं आपका बहुत धन्यवाद करता हूँ कि आपने मुझे माननीय गवर्नर साहिब के ऐडरैस पर धन्यवाद का प्रस्ताव मूव करने का मौका दिया है। इस से पहले कि मैं इस प्रस्ताव पर बोलूँ, मैं पंजाब के लोगों को बधाई देना चाहता हूँ कि हमारे एक पंजाबी, जिस पर हमारे पूरे पंजाब को नाज़ है, डाक्टर मनमोहन सिंह ने प्रधान मंत्री का पद संभाला है। यह अकेले एस.वाई.एल. का मुद्दा नहीं, यह जो हमारे प्रधान मंत्री जी ने पद्द संभाला है तो हमारा सारा हाऊस उनको इस मसले पर भी बधाई देने में शामिल है। स्पीकर साहिब, पहले जो गवर्नर साहिब ने ऐडरैस दिया है उसके बाद 15 मार्च के बाद राज्य में दो ऐसी डिवैलपमैंटस हुई हैं जिन के ऊपर हमारे पंजाब के भविष्य का हमारी सरकार के जो दिशा निर्देश के ऊपर इस गवर्नर ऐडरैस के जरिये गवर्नर साहिब ने रोशनी डाली थी, उसमें सबसे अहम मसले कैप्टन अमरिंदर सिंह की सोच के ऊपर रोशनी डाली गई थी। पंजाब के किसान की बढ़ती हुई मजबूरियों को देखते हुये, इसका हल निकालने के लिए एक जौहल कमेटी स्थापित की गई थी और उसकी रिपोर्ट को हिन्दुस्तान के प्लानिंग कमिशन द्वारा मनजूर किया जाना, फिर उसके बाद एस.वाई.एल. के इस मुद्दे के ऊपर अपने कनसरनड विचार जो थे, गवर्नर साहिब के ऐडरैस के जरिये केन्द्र सरकार को ज़ाहिर किये गये थे और उसके बाद सुप्रीम कोर्ट की जजमैंट आना, आपस में एक इन्टर-रिलेटिड मसला है। क्योंकि हमारे यहाँ बढ़ते हुए पैडी और गेहुं का जो सर्कल है उसको तोड़ने के लिए किसान को उबारने के लिए जो लोंग टर्म मयीयर्ज़ उस कमेटी ने सुजैस्ट किये थे उसमें सबसे बड़ा एक कारण था कि हमारे यहां पानी की कमी है। इस कमी की चिंता को जताते हुए एस.वाई.एल. के मुद्दे पर, कांग्रेस सरकार ने सुप्रीम कोर्ट में अपनी बात रखी। उसके ऊपर सुप्रीम कोर्ट के द्वारा पंजाब के लिए बड़ा दुर्भाग्यपूर्ण फैसला काले बादल की तरह पंजाब के लिए आया है। उस के बारे में मैं समझता हूँ कि सारे हाऊस ने पार्टी लाईन से ऊपर उठ कर, बड़ी गंभीरता के साथ, इक्ट्ठे होकर जो मोरैल्टी दिखाई है, उसके साथ मैं देख रहा था , क्योंकि उसमें कहा गया कि बात दुहराने की बजाये कोई कंकरीट बात करें। मैं यह मौका लेना चाहूंगा कि जहां कांग्रेस के हमारे मुख्य मंत्री और आपोजीशन के लीडर बादल साहिब भी इस मसले पर जागरूक हैं। मैं समझता हूँ कि जिस तरह बी.ज़े.पी. की ओर से श्री तीक्ष्ण सूद ने कहा है कि हमारे लिए स्कोप इस बात का है The Hon'ble Supreme Court has itself said that this decision relates to the construction of canal and not about the division of waters. तो इस में हो सकता है कि हम लिगल तरीके से अपनी बात को सुप्रीम कोर्ट में या हमारी सरकार के पास इस बात को रखें। इस के साथ-साथ आज एक मौका आया है इस के साथ ऐसे तरीके के साथ निपटने के लिए the time has come for the Government to formulate a composite water policy for the State. आज यह देखने का समय आ गया है जब देखना है कि किस किस्म से आने वाले समय में पानी की जरूरतें किस प्रकार से पूरी होंगी। Agriculture practice में हम Flood Water को इस्तेमाल कर रहे हैं Not only it is economical but also, Sir, from the ecological point of view, it is viable. इन सब को ध्यान में रखना पड़ेगा। जीता जागता सबूत मैं समझता हूँ कि बादल साहिब के कार्यकाल के, जमाने में, मुक्तसर ऐरिया को सेम से बचाने के लिए प्रबंध किया था। आज हम पानी की कमी की बात कर रहे हैं। कुछ एरियाज़ के अंदर सेम निकालने की जरूरत है। यह नैचुरल प्रॉबलम है या agriculture

practice में पानी के कारण है। आज सदन में डिप्टी स्पीकर साहिब ने भी पीने के पानी की कमी के बारे में कहा है कि दिक्कत होगी मगर यह नहर बनेगी। शायद आप हमारी तरह टेल पर नहीं बैठे। आप यह नहर बनने के 15-20 साल बाद की बात कर रहे हैं। लेकिन हमारे अबोहर-फाजिल्का के इलाके में नहर बनने से पहले ही यह प्राब्लम बनी हुई है। पौंग डैम का वाटर-लैवल इस कदर नीचे चला गया है कि पीने के लिए पानी नहीं है। आज इस मत्ते पर सारा सदन इक्ट्ठा हुआ है आपोज़ीशन, रूलिंग पार्टी और Independent MLAs देखना है कि इस मसले से निपटने के लिए खास तौर से ड्रिप irrigation और sprinkle irrigation को बढ़ावा देने के लिए हमारे पंजाब से जो हमारे प्रधान मंत्री जी ने बागडोर संभाली है, किस तरह से हम इस एस.वाई.एल. के मुद्दे को हाई-लाईट करें कि हमें पानी के साथ-साथ एड्वांस टैक्नीक की जरूरत है। जिस के लिए केंद्र सरकार की वित्तीय मदद के बिना हम कुछ नहीं कर सकते। जब बात आती है पंजाब के किसान की कि उसे पानी की किल्लत आन पड़ी है तो केन्द्र सरकार उस के लिए पानी की रक्षा करे। सपरिंकल और डरिप इरीगेशन के लिए ज्यादा से ज्यादा हमारी सहायता करे। स्पीकर साहिब, जौहल कमेटी की बात मैं समझता हूँ कि आज उस की महत्तता है। 1.17 P.M. (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ) आम किसान या पंजाब के आम लोग इस बात को शायद समझ न सकें। इस राजनीतिक विचारधारा के चलते ऐसी बातें हुई कि फौरी तौर पर populistic move के लिए की जाती है। पर long term implementation में इस से बेहतर सुझाव नहीं हो सकता। Planning Commission has in principle, accepted that the Paddy-Wheat cycle should be done away with. Green Revolution लाने वाले किसान के लिए यह जरूरी था कि किसान को viable alternative means दिए जाते। उस viable alternatives के लिए integrated move के तहत crop diversification को बात कैप्टन अमरिंद्र सिंह जी ने की। जौहल कमेटी ने सुझाव किया है कि किसान को Paddy-Wheat के cycle से निकालने के लिए केन्द्र सरकार, FCI के उपर पैसा खर्च न करके अगर किसान को direct incentive देती है तो मैं इस बात को सदन में लाना चाहूंगा जो आज के दिन जब हमारे यहां WTO का सम्बन्ध है environmental concern है। आपोजिशन और Government के साथी इस बात से aware होंगे कि आज WTO के ऐग्रीमैंट के चलते हुए there is something called carbon credits। जिस तरह से ओजोन लेयर की डीपलीशन के चलते हुए आज डिवैल्पड कंट्रीज ने जहां कहीं भी कार्बन emissions को कम करने के लिए जो इन्टवैसटमेंट की जाती है उसके तहत कार्बन प्वाइंटस की टरेडिंग चालू हुई है, इन्टरनैशनल कम्यूनिटी के अंदर और उसी कार्बन डीपलीशन के अंदर बहुत बड़ा हाथ मैं समझता हूँ हमारे यहां पैडी growing areas का है, जिससे जो गैसिस की एमिशन है, हमारे यहां ओज़ोन डीपलीशन में बहुत बड़ा हाथ उनका है। मैं गुजारिश करूंगा चीफ मनिस्टर साहिब से कि वो हमारे आफिसर साहिबान को कहें कि Pollution Control Board के ज़रीये एक स्टडी करवायें और जांच करवायें खेतीबाड़ी विभाग की भी मदद लें, कि क्या उस गैस एमीशन को कम करने के लिए जो हम अल्टरनेटिव फसलें की बात कर रहे हैं, उस बात के एगेंस्ट हमें International Community से International Monetary Fund से, वर्ल्ड बैंक से उसके अगेंस्ट हमें क्रैडिट मिल सकता है ? इस बात को हम क्रिएट कर सकते हैं, इस के इवज़ में जो हमारे किसान को बैनीफिटस

[ श्री सुनील कुमार जाखड़ ]

मिले, जो हम भारत सरकार से 5000/- रुपये पर ऐकड़ के हिसाब से ग्रांट मांग रहे हैं। उसके ऊपर भी आज ध्यान देने का समय है। डिप्टी स्पीकर साहिब, आज समय आ गया है कि हम तेल की कमी को देखते हुये जिस तरह केन्द्र सरकार ने Oil Pool का गठन किया था। Oil Pool फण्ड के अन्दर जिस तरह पैसे इक्टठा करते हैं, उसी तरह किसान को बचाने कि लिए समय आ गया है, हमें वाटर पूल मैनेजमैंट फण्ड भी बनाना पड़ेगा जिस के अन्दर केन्द्रीय सरकार और राज्य सरकार की तरफ से एक ऐसा फण्ड क्रिएट किया जाए ताकि प्रावधान हो सके कि हमारे किसान को natural calamities से बचाने के लिए किस तरह उस पैसे का इस्तेमाल हो, किस तरह से किसान को इस कमी से बचाया जाए। अगर आज इजराईल के अन्दर खारे पानी को लेकर सक्सैसफुल तरीके से किसानी की जा रही है, आज उस रेगिस्तान में वे फसल उगाने में कामयाब हैं तो मैं समझता हूँ कि उन बातों को ध्यान में रखने का समय आ गया है। उसी को देखते हुए हमारी कांग्रेस सरकार के समय जौहल कमेटी की सिफारशें एकसैप्ट करना, कराप-डाईवरसीफिकेशन के तहत कांटरैक्ट फारमिंग को बढ़ावा देना यह राईट स्टैप्स हैं। मैं समझता हूँ कि इन पर ध्यान देने की जरूरत है। डिप्टी स्पीकर साहिब, कांट्रेक्ट फारमिंग के जरीये किसान को यहां न सिर्फ बेहतर बीज और मार्किटिंग का प्रोवीजन किया गया, वहां कुछ बातों की तरफ आप का ध्यान दिलाना चाहूंगा। आज करोप डिवरसीफिकेशन की बात करते हैं। हमारे जो यहां exising infrasturcture की कमी है, उसको दूर करने की जरूरत है। बहुत कुछ किया गया है। परंतु आज अबोहर, फाजिल्का एरीये की अगर बात करते हैं तो सबसे ज्यादा आज हार्टिक्लचर के अन्दर हमारे एरीया की योगदान 80 प्रतिशत है, किन्तु एरीया, उस एरीया से सबंधत है जहां पीने के लिये पानी की कमी है। इरिगेशन के पानी की बात तो बहुत आगे की है। वहां पर किसान इतनी मेहनत और कोशिशों के बाद फल उगाता है, तो हमारे पास प्रचालन की कमी महसूस होती है। हमारे यहां आज तक किन्नू की मंडी establish नहीं की गई। हमारे यहां कोल्ड स्टोरेज स्थापित नहीं किये। परंतु मैं आप के जरीये सी.एम. साहिब का ध्यान दिलाना चाहूंगा कि किसान के लिए इन बातों पर ध्यान देने की जरूरत है। डिप्टी स्पीकर साहिब, सरकार को कार्यभार संभाले हुये दो साल से ज्यादा समय हो गया है। इस के दौरान जो अहम प्राप्ती हुई हैं, जिसको आपोजिशन भी मानती है कि पांच फसलों की परोक्योरमेन्ट और जिसको लेकर विरोधी साथी चिंतित थे कि केन्द्र में आपोजिशन के होते हुये कांग्रेस सरकार ठीक तरीके से परोक्योरमेन्ट करवा नहीं पायेगी। इसके बावजूद चाहे NDA की सरकार थी चाहे आज कांग्रेस सरकार ने कार्यभार संभाला है। पंजाब सरकार ने किसानों की तरफ अपनी कुमिटमैंट दिखाते हुये किसान को न सिर्फ सही कीमत दिलाई है बल्कि किसानों को एक दिन भी फसल भेजने में इन्तजार नहीं करना पड़ा। हमारी सरकार इस के लिये बधाई की पात्र है, इस लोकतांत्रिक प्रणाली में हम ने पावर का विकेन्द्रीकरण की बात की है। हमारे राजीव गांधी जी का एक सपना था जिस को हमारी कांग्रेस पार्टी की पंजाब में सरकार आने के

बाद श्रीमती सोनिया गांधी जी को बठिंडा में बुला कर पंचायती राज को इमपावरमेंट करने के लिये शुरू करवाया। इसके लिये सरकार बधाई की पात्र है, पर सरकार को इस बात का भी ध्यान देना चाहिये कि पावर को हैंडओवर किया गया है, पंचायती राज को ठीक तरीके से चलाने के लिये पावरस का विकेन्द्रीकरण भी जरूरी है ताकि लोगों तक इसका लाभ पहुंच सके और इस पावरस का विकेन्द्रीकरण का इस्तेमाल ठीक तरीके से हो सके जो अभी नहीं हो रहा है। जो हमारे वाटर-वर्क्स का काम पहले राज्य सरकार करती थी अब पंचायतस के ऊपर आ गया है पर इन पंचायतस को दुरुसत करने की जरुरत है उन के पास जो वाटर-वर्क्स के कर्मचारी ट्रांसफर होकर आये हैं वह सिर्फ आ कर हाजरी ही लगाते हैं, काम नहीं करते बल्कि उनको वेतन भी पंचायतस को देनी पड़ती है, जब कि पंचायत इतनी वेतन दे नहीं सकती और कम पैसे से काम करवा सकती है। इस तरफ सरकार को ध्यान देने की जरुरत है, Collection of Bills और Non-Payment of Bills के बारे जो हमारी पंचायत है उनके पास वाटर कनैक्शन को डिशक्नैक्शन करने की पावरस नहीं है, इस गर्वनर साहिब के एडरैस में हमारी सरकार ने शिक्षा की दिशा में सर्व शिक्षा अभियान पर 200 करोड़ रुपए बांटा है। पिछली बार ही मैंने इस संबंध में कहा था कि Education को propagate किया जा रहा है। हमें quality of education देने की जरुरत है। इस को महत्व देने की जरुरत है। B.J.P. सरकार ने Astrology की शिक्षा भी यूनिवर्सिटी में देने का फैसला किया है, जो हमारी आजकल शिक्षा की पालिसी है। उसमें वाईट कोलर ज्यादा निकल रहे हैं इस प्रणाली से वाईट कोलर कार्य सरकारी नौकरियों की तरफ झुकाव बढ़ रहा है हमारे बच्चे पढ़ लिख कर अपने गांव में जाकर अपने मां बाप के साथ हाथ नहीं बंटवा सकते। वह इस शिक्षा प्रणाली से वाईट कोलर बन रहे हैं। इन बच्चों को स्कूल और कॉलेजस में Vocational Studies करवाई जानी चाहिये ताकि पढ़ लिख कर वह कोई आप काम कर सकें। पर सरकार का इस तरफ कोई ध्यान नहीं है सरकार इस मुद्दे पर पूरी तरह इग्नोरंट बनी हुई है और हमारी पॉलिसी में भी कुछ कमी है जिस को दूर करने की जरुरत है ताकि किसान का बेटा या गांव में रहने वाला बच्चा नौकरी की बजाये अपना काम करने में माहिर हो। बच्चों के अंदर ऐसी बढ़िया क्वालिटी लाने के लिए ऐजूकेशन पालिसी के अंदर बढ़िया वोकेशनल ट्रेनिंग की व्यवस्था करने की जरुरत है। शिक्षा के गिरते हुये स्तर को रोकने के लिए आज सारे हाऊस को गौर करने की जरुरत है। It should be made compulsory for all the Government teachers to have their off-springs study in Government schools. आज यह पूछने की जरुरत है कि हमारे कितने ऐसे टीचर्ज हैं जिन के अपने बच्चे सरकारी स्कूलों में पढ़ते हैं और कितनों के बच्चे प्राईवेट स्कूलों में पढ़ते हैं। आज अगर उन टीचर्ज के बच्चे प्राईवेट स्कूलों में पढ़ते हैं तो हम किस तरह उम्मीद कर सकते हैं कि वे टीचर्ज हमारे गरीब और पिछड़े वर्ग के बच्चों को अच्छी

**[ श्री सुनील कुमार जाखड़ ]**

शिक्षा दे सकेंगे और उन का अपना आज हमारे बच्चों की क्वालिटी ऐजूकेशन देने का प्रयास होना चाहिए। आज इतनी ज्यादा पोस्टें हैं, वेकैंसीज हैं लेकिन टीचर्ज नहीं हैं। टीचर्ज हैं तो वो स्कूलों में मौजूद नही हैं। सरकार को इस बात पर गौर करना चाहिए और इस दिशा में कदम उठाने चाहिएं।

हमारी कांग्रेस पार्टी ने जिस कदर गरीब और पिछड़े वर्ग के लिए काम किये हैं, वो बहुत प्रशंसा योग्य है। चाहे देर हुई है लेकिन अंधेर नहीं हुआ है। जिस तरह से पहले पैंशन डिस्ट्रीब्यूशन के अंदर गलत लोग पैंशन ले रहे थे, उस को सही तरीके से लागू करके ठीक लोगों को पैंशन लगाई और इलिजीबल लोगों के लिए 190 करोड़ रुपये की प्रोवीजन की है। यह सही दिशा में उठाया गया सही कदम है। इसी तरह आर्शीवाद स्कीम के तहत 5,100/- रुपये की राशी बढ़ा कर 6,100/- रुपये की गई है इसके लिए भी सरकार बधाई की पात्र है। 'जन श्री बीमा योजना' चलाई गई है। गरीब लोग जिनको पहले बीमा का लाभ नहीं मिल सकता था, उनको यह लाभ पहुंचाने के लिए यह कदम उठाया गया है।

आज जब हम बात करते हैं मिलीटैंसी की और बुरे दिनों की तो हमें यह सोचने की भी जरुरत है कि यह स्थिति दुबारा पैदा न हो। इस स्थिति से हमें अपने आप को बचाने की जरुरत है। इसके लिए हमें बेकारी को दूर करने की जरुरत है ताकि हमारा नौजवान यह उम्मीद कर सके कि उसका भविष्य बेहतर है। हम अपने लोगों को अगर काम के साधन मुहय्या नहीं करवाएंगे तो हमारी सारी व्यवस्था बेकार जायेगी। जो हमारी नैशनल पालिसी है, वह इस किस्म की है कि ज्यादा से ज्यादा लोगों को रोजगार मिल सके। मैं इस बात के लिए सी.एम. साहिब और सारे हाऊस से प्रार्थना करुंगा कि जैसे हम डैलीगेशन ले जाकर एस.वाई.एल. के बारे में केंद्र सरकार से बात करेंगे वैसे ही बठिंडा रिफाईनरी प्राजैक्ट को भी परसिऊ करें। इससे मैं समझता हूं कि ना सिर्फ रोजगार के अैवेन्यूज बढ़ेंगे, बल्कि लोगों के अंदर आशा की एक नई किरण भी जागेगी। इस काम के लिए हो सकता है कि कुछ समय लगे। इस संबंध में मैं सी.एम. के सामने एक सुझाव रखना चाहता हूँ। आज गांव के अंदर हिंदुस्तान का जो हाल है, उस को सुधारने के लिए और पालिसी फ्रेम वर्क चेंज करने के लिए कुछ समय लगेगा। लेकिन हम इतना जरुर कर सकते हैं कि जो पैट्रोल पंप लगाये जाते हैं, खास करके फोकल प्वांइटस के अंदर, वो इनडवीजुअल को देने की बजाए कोई कार्पोरेट सोसाईटी बना कर अनइंपलायड यूथ को दिये जायें। इससे मैं समझता हूँ कि फौरी तौर पर बहुत ज्यादा संख्या में हमारे नौजवान साथियों को काम करने के, रोज़गार के साधन मिल सकते हें। इसके साथ ही, डिप्टी स्पीकर साहिब, इस मोशन को मूव करने के लिए मैं आप का आभार व्यक्त करता हूं और गवर्नर साहिब के भाषण की तारीफ करता हूँ।

**ਸਰਦਾਰ ਰਣਦੀਪ ਸਿੰਘ (ਨਾਂਭਾ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਸ਼ੁਕਰ ਗੁਜ਼ਾਰ ਹਾਂ ਕਿ ਤੁਸੀਂ ਜਿਹੜਾ ਰਾਜਪਾਲ ਜੀ ਨੇ ਮਿਤੀ 15 ਮਾਰਚ, 2004 ਨੂੰ ਇਸ ਪ੍ਰਵਿੱਤਰ ਸਦਨ ਵਿੱਚ ਭਾਸ਼ਨ ਪੇਸ਼ ਕੀਤਾ ਸੀ ਉਹਦੇ ਪ੍ਰਤੀ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਸ਼ੁਰੂ ਕਰਨ ਤੋਂ ਪਹਿਲਾਂ ਸਾਡੇ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਨੂੰ ਮੁਬਾਰਿਕਬਾਦ ਦੇਣਾ ਚਾਹੁੰਦਾ ਹਾਂ ਕਿਉਂਕਿ ਐਸ. ਵਾਈ. ਐਲ. ਦਾ ਅਹਿਮ ਮੁੱਦਾ ਸੀ ਜਿਸ ਦੇ ਬਾਰੇ ਇਨ੍ਹਾਂ ਨੇ ਸਾਡੇ ਨਾਲ ਸਹਿਮਤੀ ਪ੍ਰਗਟ ਕੀਤੀ ਹੈ । ਮੈਂ ਸਮਝਦਾ ਹਾਂ ਕਿ ਰਾਜਨੀਤਿਕ ਸੋਚ ਤੋ ਉਪਰ ਉਠ ਕੇ ਇਨ੍ਹਾਂ ਨੂੰ ਜਿਸ ਤਰ੍ਹਾਂ ਪਿਆਰ ਅਤੇ ਮਾਨ ਸਤਿਕਾਰ ਨਾਲ ਪੰਜਾਬ ਦੇ ਲੋਕਾਂ ਨੇ ਨੁਮਾਇੰਦਗੀ ਦਿੱਤੀ ਹੈ ਉਸ ਦਾ ਇਨ੍ਹਾਂ ਨੇ ਮਾਣ ਰੱਖਿਆ ਹੈ ਔਰ ਰਲ ਮਿਲ ਕੇ ਆਲ ਪਾਰਟੀ ਮੀਟਿੰਗ ਵਿੱਚ ਸ਼ਮੂਲੀਅਤ ਕਰਕੇ, ਇਸ ਪ੍ਰਸਤਾਵ ਨਾਲ ਸਹਿਮਤੀ ਪ੍ਰਗਟ ਕਰਕੇ ਬਹੁਤ ਅੱਛਾ ਕੰਮ ਕੀਤਾ ਹੈ ਔਰ ਇਸ ਪਵਿੱਤਰ ਸਦਨ ਦੀ ਅਹਿਮੀਅਤ ਨੂੰ ਬਰਕਰਾਰ ਰੱਖਿਆ ਹੈ । ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਗੁਜ਼ਾਰਿਸ਼ ਕਰਨਾ ਚਾਹਾਂਗਾ । ਜਿਵੇਂ ਮੇਰੇ ਅਜ਼ੀਜ਼ ਸ੍ਰੀ ਸੁਨੀਲ ਜਾਖੜ ਜੀ ਨੇ ਰੈਜ਼ੋਲਿਊਸ਼ਨ ਪਾਉਣ ਦਾ ਨਿਉਤਾ ਤੁਹਾਡੇ ਰਾਹੀਂ ਦਿੱਤਾ ਹੈ ਕਿਉਂਕਿ ਸਿੱਖੀ ਕੌਮ ਨਾਲ ਸਬੰਧਤ ਡਾਕਟਰ ਮਨਮੋਹਨ ਸਿੰਘ ਜੀ ਨੂੰ ਦੇਸ਼ ਦਾ ਪ੍ਰਧਾਨ ਮੰਤਰੀ ਬਣਾ ਕੇ ਸਿੱਖ ਕੌਮ ਨੂੰ ਅਹਿਮੀਅਤ ਦਿੱਤੀ ਗਈ ਹੈ, ਮੇਰਾ ਖਿਆਲ ਹੈ ਕਿ ਸਿੱਖ ਇਤਿਹਾਸ ਵਿੱਚ ਇਹ ਪਹਿਲੀ ਵਾਰ ਹੋਇਆ ਹੈ ਕਿ ਸਿੱਖ ਕੌਮ ਦਾ ਆਦਮੀ ਦੇਸ਼ ਦਾ ਪ੍ਰਧਾਨ ਮੰਤਰੀ ਬਣਿਆ ਔਰ ਇਹ ਕਾਂਗਰਸ ਪਾਰਟੀ ਦੀ, ਸ੍ਰੀਮਤੀ ਸੋਨੀਆ ਗਾਂਧੀ ਜੀ ਦੀ ਦੇਣ ਹੈ । (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਜਿਵੇਂ ਮੇਰੇ ਅਜ਼ੀਜ਼ ਸ੍ਰੀ ਸੁਨੀਲ ਜਾਖੜ ਜੀ ਨੇ ਪ੍ਰਸਤਾਵ ਪੇਸ਼ ਕੀਤਾ ਅਤੇ ਮੈਨੂੰ ਇਸ ਤੇ ਬੋਲਣ ਦਾ ਮੌਕਾ ਮਿਲਿਆ ਇਸ ਨੂੰ ਸੈਕੰਡ ਕਰਨ ਦਾ ਮੌਕਾ ਮਿਲਿਆ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਕਿਉਂਕਿ ਖੇਤੀਬਾੜੀ (ਐਗਰੀਕਲਚਰ) ਜਿਹੜੀ ਕਿ ਸਾਡੇ ਦੇਸ਼ ਦੀ, ਸਾਡੇ ਆਪਣੀ ਪੰਜਾਬੀ ਕੌਮ ਦੀ, ਪੰਜਾਬੀ ਸੂਬੇ ਦੀ ਰੀੜ ਦੀ ਹੱਡੀ ਹੈ, ਇਸ ਵਿਸ਼ੇ ਤੇ ਮੈਂ ਗੱਲ ਕਰਨਾ ਚਾਹਾਂਗਾ । ਕਿਉਂਕਿ ਇਹ ਕਿਸਾਨੀ ਵਰਗ ਨਾਲ ਸਬੰਧਤ ਹੈ ਅਤੇ ਸਾਡੀ ਇਕਾਨਮੀ ਕਾਫੀ ਹੱਦ ਤੱਕ ਇਸ ਤੇ ਨਿਰਭਰ ਹੈ । ਮੇਰਾ ਖਿਆਲ ਹੈ, ਜਿੱਥੇ ਤੱਕ ਕਾਂਗਰਸ ਪਾਰਟੀ ਦਾ ਸਵਾਲ ਹੈ ਦੋ ਢਾਈ ਸਾਲਾਂ ਵਿੱਚ ਏਥੇ ਪੰਜ ਫਸਲਾਂ ਚੁੱਕੀਆਂ ਗਈਆਂ ਸਨ ਔਰ ਜੋ ਸਮਾਜਿਕ ਦੇਣ, ਜੋ ਅਸੀਂ ਆਪਣੇ ਚੋਣ ਮੈਨੀਫੈਸਟੋ ਵਿੱਚ ਲਿਖਿਆ ਸੀ, ਜ਼ਿਕਰ ਕੀਤਾ ਸੀ ਕਿ ਅਸੀਂ ਕਿਸਾਨੀ ਪ੍ਰਤੀ ਉਨਾਂ ਦੇ ਹੱਕ ਵਿੱਚ ਫੈਸਲੇ ਲਵਾਂਗੇ ਉਹ ਫੈਸਲੇ ਲਏ ਗਏ ਔਰ ਬਿਨਾਂ ਕਿਸੇ ਪਰੇਸ਼ਾਨੀ ਤੋਂ ਬਿਨਾਂ ਕਿਸੇ ਦਿੱਕਤ ਤੋਂ, ਕਿਸੇ ਜ਼ਿਮੀਂਦਾਰ ਨੂੰ ਸੜਕਾਂ ਤੇ ਨਹੀਂ ਆਉਣਾ ਪਿਆ, ਧਰਨਾ ਨਹੀਂ ਦੇਣਾ ਪਿਆ ਔਰ 12 ਘੰਟਿਆਂ ਦੇ ਅੰਦਰ ਅੰਦਰ ਸਾਡੇ ਕਿਸਾਨ ਵੀਰਾਂ ਦੀ ਫਸਲ ਦੀ ਵਿਕਰੀ ਕਰਾ ਕੇ ਉਨ੍ਹਾਂ ਦੇ ਘਰ ਪੈਸੇ ਭੇਜ ਦਿੱਤੇ, ਇਹ ਕਾਂਗਰਸ ਪਾਰਟੀ ਦੀ ਦੇਣ ਹੈ, ਇਹ ਕੈਪਟਨ ਅਮਰਿੰਦਰ ਸਿੰਘ ਜੀ ਦੀ ਦੇਣ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਅੰਕੜਿਆਂ ਬਾਰੇ ਜ਼ਿਕਰ ਕਰਨਾ ਚਾਹਾਂਗਾ ਜਿਹੜੇ ਰਾਜਪਾਲ ਜੀ ਦੇ ਭਾਸ਼ਨ ਤੇ ਪੰਨਾ ਨੰ : 8 ਅਤੇ 9 ਤੇ ਦਰਜ ਹਨ । 2002-03 ਵਿਚ ਜਿਹੜੀ ਪੰਜਾਬ ਵਿਚੋਂ ਜੀਰੀ ਚੁੱਕੀ ਗਈ ਉਹ 88.80 ਲੱਖ ਮੀ. ਟਨ ਸੀ ਅਤੇ ਸਾਲ 2003-04 ਵਿਚ ਇਹ 98 ਲੱਖ ਮੀ. ਟਨ ਸੀ । ਕਾਂਗਰਸ ਪਾਰਟੀ ਦੀ ਸਰਕਾਰ ਨੇ ਬਿਨਾਂ ਕੋਈ ਪਰੇਸ਼ਾਨੀ ਦੇ ਇਸ ਫਸਲ ਨੂੰ ਚੁੱਕਿਆ । ਇਸੇ ਪ੍ਰਕਾਰ ਸਾਲ 2002-03 ਵਿਚ ਕਣਕ ਦੀ ਪੈਦਾਵਰ 141.75 ਲੱਖ ਮੀ. ਟਨ ਹੋਈ ਅਤੇ ਸਾਲ 2003-04 ਵਿਚ ਇਹ ਪੈਦਾਵਾਰ 154.00 ਲੱਖ ਮੀ.ਟਨ ਹੋਈ । ਇਹ ਫਸਲ ਵੀ ਸਾਡੀ ਸਰਕਾਰ ਨੇ ਕਿਸਾਨਾਂ ਨੂੰ ਪ੍ਰੇਸ਼ਾਨੀ ਦਿੱਤੇ ਬਿਨਾ ਚੁੱਕੀ । ਅੰਗਰੇਜ਼ੀ ਦਾ ਇਕ ਸ਼ਬਦ ਹੈ, ਕਿਹਾ ਜਾਂਦਾ ਹੈ ਕਿ ਫਾਈਨੈਂਸ਼ੀਅਲ ਐਂਡ ਫਿਸਕਲ ਮੈਨੇਜਮੈਂਟ ਜਿਸ ਦੇ ਪ੍ਰਤੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਬਿਨਾਂ ਕੋਈ ਪਰੇਸ਼ਾਨੀ ਤੋਂ ਇਹ ਫਸਲਾਂ ਉਠਾਈਆਂ । ਬਾਦਲ ਸਾਹਿਬ, ਬੈਠੇ ਹਨ, ਮੇਰੇ ਨਾਲੋਂ ਵੱਡੇ ਹਨ, ਉਨ੍ਹਾਂ ਦਾ ਤਜ਼ਰਬਾ ਵੀ ਬੜਾ

[ਸਰਦਾਰ ਰਣਦੀਪ ਸਿੰਘ (ਨਾਭਾ)]
ਜ਼ਿਆਦਾ ਹੈ, ਉਹ ਮੇਰੀ ਇਸ ਗੱਲ ਨਾਲ ਸਹਿਮਤ ਹੋਣਗੇ ਕਿ ਕਾਂਗਰਸ ਸਰਕਾਰ ਨੇ ਆਪਣੇ ਇਸ ਸਮੇਂ ਵਿਚ ਕਿਸਾਨੀ ਵਰਗ ਦੇ ਦੁੱਖ ਤਕਲੀਫ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ । ਤੁਹਾਡੇ ਵੇਲੇ ਕਿਸਾਨੀ ਵਰਗ ਵਿਚ ਆਤਮ-ਹੱਤਿਆਵਾਂ ਵੀ ਬਹੁਤ ਹੋਈਆਂ ਸਨ । ਸ਼ਾਇਦ ਤੁਸੀਂ ਮੇਰੇ ਨਾਲ ਕੁਝ ਹੱਦ ਤੱਕ ਸਹਿਮਤ ਹੋਵੋਂਗੇ । ਇਹ ਮੇਰੀ ਆਪਣੀ ਵਿਚਾਰਧਾਰਾ ਹੈ ਪਰ ਸ਼ਾਇਦ ਹੋ ਸਕਦਾ ਹੈ ਕਿ ਮੈਂ ਗਲਤ ਵੀ ਹੋਵਾਂ ।

ਜਿਥੋਂ ਤੱਕ ਡਾਈਵਰਸੀਫਿਕੇਸ਼ਨ ਦਾ ਸਵਾਲ ਹੈ, ਜੌਹਲ ਕਮੇਟੀ ਦੀ ਰਿਕੁਮੈਂਡੇਸ਼ਨ ਹੈ ਕਿ ਸਮੇਂ ਦੀ ਲੋੜ ਅਨੁਸਾਰ ਡਾਈਵਰਸੀਫਿਕੇਸ਼ਨ ਲਿਆਉਣੀ ਚਾਹੀਦੀ ਹੈ । ਪੰਜਾਬ ਵਿਚ ਦੁਰਦਸ਼ਾ ਹੋ ਰਹੀ ਹੈ । ਪੰਜਾਬ ਵਿਚ ਪ੍ਰਤੀ ਸਾਲ ਪਾਣੀ ਪੌਣੇ ਦੋ ਫੁੱਟ ਨੀਚੇ ਜਾ ਰਿਹਾ ਹੈ । ਇਸ ਨਾਲ ਸਮਾਜਿਕ ਵਿਵਸਥਾ ਅਤੇ ਆਮ ਵਰਗ ਦੀ ਹਾਲਤ ਚੰਗੀ ਨਹੀਂ ਹੋ ਰਹੀ । ਹਰ ਪੱਖ ਤੋਂ ਕਿਸਾਨਾਂ ਦਾ ਨੁਕਸਾਨ ਹੋ ਰਿਹਾ ਹੈ । ਇਸ ਲਈ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਡਾਈਵਰਸੀਫਿਕੇਸ਼ਨ ਕੀਤੀ ਜਾਵੇ ਜਿਸ ਨਾਲ ਕਿਸਾਨਾਂ ਨੂੰ ਇਨਕਰੇਜਮੈਂਟ ਮਿਲੇ ਅਤੇ ਆਉਣ ਵਾਲੇ ਸਮੇਂ ਵਿਚ ਅਸੀਂ ਕਿਸਾਨਾ ਦਾ ਫਾਇਦਾ ਕਰ ਸਕੀਏ । ਇਸ ਦਾ ਫਾਇਦਾ ਇਹ ਹੋਇਆ ਕਿ ਸਾਲ 2003-04 ਵਿਚ ਲਗਭੱਗ 40 ਹਜ਼ਾਰ ਹੈਕਟਰ ਵਿਚ ਫਲ ਅਤੇ 1.48 ਲੱਖ ਹੈਕਟਰ ਵਿਚ ਸਬਜ਼ੀਆਂ ਦੀ ਕਾਸ਼ਤ ਕੀਤੀ ਗਈ ਹੈ ਜਿਨ੍ਹਾ ਦੀ ਕ੍ਰਮਵਾਰ ਪੈਦਾਵਾਰ 5.78 ਲਖ ਟਨ ਅਤੇ 24.68 ਲੱਖ ਟਨ ਹੋਈ । ਇਹ ਪ੍ਰੋਗਰਾਮ ਸਾਡੀ ਸਰਕਾਰ ਦੀ ਕੋਸ਼ਿਸ਼ ਨਾਲ ਹੀ ਚਲ ਰਿਹਾ ਹੈ । ਜੌਹਲ ਕਮੇਟੀ ਦੀ ਰਿਕੁਮੈਂਡੇਸ਼ਨ ਅਨੁਸਾਰ ਪੰਜਾਬ ਵਿਚ ਮਸ਼ਰੂਮ ਦੀ ਪੈਦਾਵਾਰ 19 ਹਜ਼ਾਰ ਟਨ ਹੋਈ ਹੈ । ਇਹ ਸਾਲ 2002-03 ਵਿਚ ਹੋਈ ਹੈ । ਇਹ ਪੈਦਾਵਾਰ ਦੇਸ਼ ਵਿਚ ਕੁੱਲ ਮਸ਼ਰੂਮ ਦੀ ਪੈਦਾਵਾਰ ਦਾ 1/3 ਹਿੱਸਾ ਹੈ, ਜਿਸ ਵਿਚ ਪੰਜਾਬ ਨੇ ਆਪਣੀ ਸ਼ਮੂਲੀਅਤ ਕੀਤੀ ਹੈ । ਸਾਲ 2003-04 ਵਿਚ ਪੰਜਾਬ ਸਰਕਾਰ ਨੇ ਇਸ ਵਾਸਤੇ 36.99 ਕਰੋੜ ਰੁਪਏ ਰੱਖੇ ਹਨ । ਸਾਡੀ ਸਬ-ਸੁਆਇਲ ਖਰਾਬ ਹੋ ਰਹੀ ਹੈ । ਸਾਨੂੰ ਵਾਟਰ ਕਨਜ਼ਰਵੇਸ਼ਨ ਦੀ ਸਖਤ ਲੋੜ ਹੈ ਕਿਉਂਕਿ ਸਾਡਾ ਪਾਣੀ ਲਗਾਤਾਰ ਨੀਚੇ ਜਾ ਰਿਹਾ ਹੈ । ਇਸ ਵਾਸਤੇ ਸਾਡੀ ਸਰਕਾਰ ਨੇ ਤਜਵੀਜ਼ ਰੱਖੀ ਹੈ । ਜਿਸ ਦਾ ਸਾਡੇ ਕਿਸਾਨਾਂ ਨੂੰ ਆਉਣ ਵਾਲੇ ਸਮੇਂ ਵਿੱਚ ਫਾਇਦਾ ਪਹੁੰਚੇਗਾ । ਜਿਸ ਲਈ ਲਗਭਗ 30,455 ਹੈਕਟਰ ਸਟਰੌਂਗਲੀ ਅਫੈਕਟ ਕਰਨੀ ਹੈ ਅਤੇ ਇਸ ਦੀ ਪਰਪੋਜ਼ਲ ਆਉਣ ਵਾਲੇ ਸਮੇਂ ਵਿਚ ਕਰਨੀ ਹੈ ਜਿਸ ਨਾਲ ਡਾਈਵਰਸੀਫਿਕੇਸ਼ਨ ਨੂੰ ਬੂਸਟ ਮਿਲਣੀ ਹੈ ਜਿਸ ਦੀ ਸਾਡੇ ਕਿਸਾਨਾਂ ਨੂੰ ਸਖਤ ਲੋੜ ਹੈ । ਹਰ ਕਿਸੇ ਚੀਜ਼ ਦੀ ਸ਼ੁਰੂਆਤ ਕਰਨੀ ਪੈਂਦੀ ਹੈ ਚਾਹੇ ਉਹ ਚੰਗੀ ਹੋਵੇ ਜਾਂ ਮਾੜੀ । ਮੈਂ ਸਮਝਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਨੇ ਇਹ ਸ਼ੁਰੂਆਤ ਕੀਤੀ ਹੈ । ਇਸ ਨਾਲ ਸਾਡੇ ਕਿਸਾਨ ਵਰਗ ਨੂੰ ਅਤੇ ਪੰਜਾਬ ਸੂਬੇ ਨੂੰ ਲਾਭ ਮਿਲਣਾ ਹੈ । ਇਹ ਨਤੀਜੇ ਇਕ ਦਿਨ ਵਿਚ ਨਹੀਂ ਨਿਕਲਣੇ । ਜਦੋਂ ਅਸੀਂ ਘਰ ਜਾਂ ਮਕਾਨ ਬਣਾਉਣਾ ਸ਼ੁਰੂ ਕਰਦੇ ਹਾਂ ਤਾਂ ਪਹਿਲਾਂ ਨੀਂਹਾਂ ਭਰੀਆਂ ਜਾਂਦੀਆਂ ਹਨ, ਫਿਰ ਉਸਾਰੀ ਕੀਤੀ ਜਾਂਦੀ ਹੈ ਅਤੇ ਫਿਰ ਲੈਂਟਰ ਪਾਇਆ ਜਾਂਦਾ ਹੈ । ਇਸ ਲਈ ਇਹ ਤਾਂ ਸ਼ੁਰਆਤ ਕੀਤੀ ਹੈ ਜਿਸ ਦੇ ਨਤੀਜੇ ਆਉਣ ਵਾਲੇ 10-15 ਸਾਲਾਂ ਵਿਚ ਮਿਲਣੇ ਸ਼ੁਰੂ ਹੋਣਗੇ । ਜਿਹੜੀ ਡਾਈਵਰਸ਼ੀਫਿਕੇਸ਼ਨ ਪਿਛਲੇ 2 ਸਾਲਾਂ ਵਿਚ ਹੋਈ ਹੈ ਉਹ ਪਿਛਲੀ ਸਰਕਾਰ ਦੇ ਪਿਛਲੇ ਪੰਜ ਸਾਲਾਂ ਦਾ ਤੁਸੀਂ ਰਿਕਾਰਡ ਕੱਢ ਲਓ, ਮੇਰਾ ਖਿਆਲ ਨਹੀਂ ਕਿ ਪਹਿਲਾਂ ਡਾਈਵਰਸੀਫਿਕੇਸ਼ਨ ਪ੍ਰਤੀ ਅਸੀਂ ਕੋਈ ਕਾਮਯਾਬੀ ਪ੍ਰਾਪਤ ਕੀਤੀ ਹੈ । ਪੰਜਾਬ ਸਰਕਾਰ ਨੇ ਤਜਵੀਜ਼ ਰੱਖੀ ਹੈ ਕਿ ਕਿਉਂਕਿ ਸਾਡੇ ਸੂਬੇ ਵਿੱਚ 143 ਮੰਡੀਆਂ ਹਨ ਅਤੇ ਅਸੀਂ 7 ਹੋਰ ਬਣਾਉਣ ਜਾ ਰਹੇ ਹਾਂ ਤਾਂ ਕਿ ਜਿਹੜੀ ਕਿਸਾਨਾ ਦੀ ਫਸਲ ਦੀ ਵਿਕਰੀ ਹੈ ਉਸਨੂੰ ਕੋਈ

ਪਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ । ਸਟੇਟ ਆਫ ਦਿ ਆਰਟ ਇਕਯੂਪਮੈਂਟ ਲਗਾਇਆ ਜਾਵੇਗਾ ਤਾਂ ਕਿ ਉਨ੍ਹਾਂ ਦੀ ਜਿਹੜੀ ਵਿਕਰੀ ਹੈ ਉਹ ਬੜੀ ਆਸਾਨੀ ਨਾਲ ਹੋ ਸਕੇ ਅਤੇ ਉਨ੍ਹਾਂ ਨੂੰ ਕਿਸੇ ਸਮੱਸਿਆ ਦਾ ਸਾਹਮਣਾ ਨਾ ਕਰਨਾ ਪਵੇ । ਉਸੇ ਤਰ੍ਹਾਂ ਜਿਹੜੀ ਪੰਜਾਬ ਵਿੱਚ ਅਸੀਂ ਟਰਾਂਸਫਾਰਮੇਸ਼ਨ ਲਿਆਉਣ ਦੀ ਕੋਸ਼ਿਸ਼ ਕਰ ਰਹੇ ਹਾਂ, ਚਾਹੇ ਉਹ ਐਗਰੀਕਲਚਰਲ ਸੈਕਟਰ ਪ੍ਰਤੀ ਹੈ, ਚਾਹੇ ਉਹ ਇੰਡਸਟਰੀ ਪ੍ਰਤੀ ਹੈ ਕਿਉਂਕਿ ਇੰਡਸਟਰੀ ਵੀ ਇਕ ਐਸੀ ਚੀਜ਼ ਹੈ ਜਿਹੜੀ ਪੰਜਾਬ ਦੇ ਸੂਬੇ ਦੀ ਇਕਾਨਮੀ ਤੇ ਕਾਫੀ ਹੱਦ ਤੱਕ ਰੀਐਕਟ ਅਤੇ ਐਕਟ ਕਰਦੀ ਹੈ ਕਿਉਂਕਿ ਸਾਡੀ ਇਕਾਨਮੀ ਖਾਸ ਕਰਕੇ ਇੰਡਸਟਰੀ ਤੇ ਡਿਪੈਂਡੈਂਟ ਹੈ । ਚਾਹੇ ਉਹ ਰੋਜ਼ਗਾਰ ਹੈ, ਚਾਹੇ ਸਾਡੀ ਸੂਬੇ ਦੀ ਤਰੱਕੀ ਪ੍ਰਤੀ ਹੈ । ਇਸ ਦੇ ਬਾਰੇ ਵੀ ਅਸੀਂ ਕਾਫੀ ਗੌਰ ਕੀਤਾ ਹੈ । ਪੰਜਾਬ ਸਰਕਾਰ ਨੇ ਸਾਲ 2003 ਵਿੱਚ ਇਕ ਤਜ਼ਵੀਜ ਰੱਖੀ ਸੀ । ਉਸ ਤਜ਼ਵੀਜ਼ ਤਹਿਤ ਲਗਭੱਗ 541 ਇੰਡਸਟਰੀਅਲ ਯੂਨਿਟ ਪੰਜਾਬ ਵਿੱਚ ਲੱਗੇ ਹਨ ਜਿਸ ਨਾਲ ਲਗਭੱਗ 150 ਕਰੋੜ ਰੁਪਏ ਦੀ ਰਾਸ਼ੀ ਪੰਜਾਬ ਵਿੱਚ ਆਈ ਹੈ, ਜਿਸ ਦੇ ਨਾਲ ਰੁਜ਼ਗਾਰ ਦੇ ਸਾਧਨ ਪੈਦਾ ਹੋ ਰਹੇ ਹਨ ਅਤੇ ਇਸ ਦੇ ਨਾਲ ਸਾਡੇ ਨੌਜਵਾਨਾਂ ਨੂੰ ਅਤੇ ਬੇਰੋਜ਼ਗਾਰਾਂ ਨੂੰ ਫਾਇਦਾ ਹੋਣਾ ਹੈ । ਇਸ ਨਾਲ ਲਗਭੱਗ 6,600 ਨੌਜਵਾਨਾਂ ਨੂੰ, ਬੇਰੋਜ਼ਗਾਰਾਂ ਨੂੰ ਇਸ ਇੰਡਸਟਰੀ ਤਹਿਤ ਰੁਜ਼ਗਾਰ ਦੇ ਸਾਧਨ ਮਿਲਣਗੇ ਅਤੇ ਰੁਜ਼ਗਾਰੀ ਨੂੰ ਬੂਸਟ ਮਿਲੇਗਾ, ਇੰਡਸਟਰੀ ਨੂੰ ਬੂਸਟ ਮਿਲੇਗਾ । ਇਕ ਨਵੀਂ ਇੰਡਸਟਰੀਅਲ ਪਾਲਿਸੀ ਮਿਤੀ 1-4-2003 ਨੂੰ ਬਣਾਈ ਗਈ ਹੈ ਜਿਸ ਦੇ ਤਹਿਤ ਅਸੀਂ 7 ਮੈਗਾ ਪ੍ਰੋਜੈਕਟ ਲਗਾਉਣ ਜਾ ਰਹੇ ਹਾਂ ਅਤੇ ਇਸ ਦੀ ਇਨਵੈਸ਼ਟਮੈਂਟ ਲਗਭੱਗ 2,320 ਕਰੋੜ ਰੁਪਏ ਹੈ । ਇਸ ਦੇ ਨਾਲ ਜਿਹੜਾ ਪੈਸਾ ਸੂਬੇ ਦੇ ਵਿੱਚ ਆਉਣਾ ਹੈ, ਮੇਰਾ ਖਿਆਲ ਹੈ ਇਸਦੇ ਨਾਲ ਲੱਖ, ਸਵਾ ਲੱਖ ਰੁਜ਼ਗਾਰ ਦੇ ਸਾਧਨ ਪੈਦਾ ਹੋਣਗੇ । ਅੱਜ ਸਖਤ ਲੋੜ ਹੈ ਸਾਡੇ ਨੌਜਵਾਨਾਂ ਨੂੰ ਕਿਉਂਕਿ ਉਹ ਨਸ਼ਿਆਂ ਵੱਲ ਤੁਰੇ ਜਾ ਰਹੇ ਹਨ, ਅਸੀਂ ਉਨ੍ਹਾਂ ਲਈ ਰੁਜ਼ਗਾਰ ਦੇ ਸਾਧਨ ਪੈਦਾ ਕਰੀਏ ਅਤੇ ਬੱਚਿਆਂ ਦੇ ਭਵਿੱਖ ਬਾਰੇ ਸੋਚੀਏ ਇਹ ਕੈਪਟਨ ਅਮਰਿੰਦਰ ਸਿੰਘ ਜੀ ਦੀ ਰਹਿਨੁਮਾਈ ਹੇਠ ਕੋਸ਼ਿਸ਼ ਚੱਲ ਰਹੀ ਹੈ ਕਿ ਅਸੀਂ ਇੰਡਸਟਰੀ ਨੂੰ ਬੂਸਟ ਕਰੀਏ । ਉਸਦਾ ਇਕ ਸਬੂਤ ਹੈ ਆਈ. ਟੀ. ਇੰਡਸਟਰੀ ਜਿਸ ਦੀ ਕਿ ਸਮੇਂ ਦੇ ਮੁਤਾਬਿਕ ਲੋੜ ਹੈ, ਕਿਉਂਕਿ ਸਾਰਾ ਵਰਲਡ, ਸਾਰਾ ਸੰਸਾਰ ਆਈ. ਟੀ. ਵੱਲ ਜਾ ਰਿਹਾ ਹੈ ਅਤੇ ਆਈ. ਟੀ. ਨੂੰ ਬੂਸਟ ਕਰਨ ਲਈ ਇਕ ਐਮ. ਓ. ਯੂ. ਵੀ ਸਾਈਨ ਕੀਤਾ ਗਿਆ ਹੈ,ਜਿਸ ਕੰਪਨੀ ਦਾ ਨਾਂ ਕੁਆਰਕ ਇਨਫਰਸਟਰੈਕਚਰ ਲਿਮਟਿਡ ਹੈ । ਇਸ ਦੇ ਨਾਲ ਇਕ ਵਰਲਡ ਗਰੁੱਪ ਖਾਸ ਕਰਕੇ ਆਈ. ਟੀ. ਦੇ ਲਈ ਯੂਨਿਟ ਲਗਾਏਗਾ ਤਾਂ ਕਿ ਸਾਡੇ ਨੌਜਵਾਨਾਂ ਨੂੰ ਇਸ ਦਾ ਲਾਭ ਮਿਲ ਸਕੇ ਅਤੇ ਸਾਡੇ ਨੌਜਵਾਨਾਂ ਨੂੰ ਆਈ. ਟੀ. ਬਾਰੇ ਜਾਣਕਾਰੀ ਮਿਲ ਸਕੇ । ਸਾਡੇ ਨੌਜਵਾਨਾਂ ਨੂੰ ਰੁਜ਼ਗਾਰ ਮਿਲ ਸਕੇ ਅਤੇ ਅਸੀਂ ਜੋ ਦੂਜੇ ਦੇਸ਼ਾਂ ਕੈਲਫੋਰਨੀਆਂ ਅਤੇ ਅਮਰੀਕਾ ਦਾ ਜ਼ਿਕਰ ਕਰਦੇ ਹਾਂ, ਉਨਾਂ ਦਾ ਮੁਕਾਬਲਾ ਕਰ ਸਕੀਏ । ਸਾਡੀ ਐਕਸਪੋਰਟ ਵਿੱਚ ਵੀ ਕਾਫੀ ਤਰੱਕੀ ਹੋਈ ਹੈ । ਸਾਲ 2001-02 ਵਿੱਚ ਵੀ ਸਾਡੇ ਜੋ ਈ. ਓ. ਯੂ. ਯੂਨਿਟ ਪੰਜਾਬ ਵਿੱਚ ਲੱਗੇ ਸੀ ਉਨ੍ਹਾਂ ਤੋਂ ਲਗਭਗ 4,400 ਕਰੋੜ ਰੁਪਏ ਦੀ ਰਾਸ਼ੀ ਐਕਸਪ੍ਰੋਰਟ ਤੋਂ ਪ੍ਰਾਪਤ ਹੋਈ ਹੈ । ਇਸੇ ਤਰ੍ਹਾਂ ਸਾਲ 2002-03 ਵਿੱਚ 60,013 ਕਰੋੜ ਰੁਪਏ ਦੀ ਰਾਸ਼ੀ ਪੰਜਾਬ ਨੂੰ ਮਿਲੀ ਹੈ । ਲਗਭੱਗ ਡਬਲ ਐਕਸਪੋਰਟ ਪੰਜਾਬ ਵਲੋਂ ਕੀਤੀ ਜਾ ਰਹੀ ਹੈ, ਅਤੇ ਜਿਹੜੀ ਐਗਰੋ ਇੰਡਸਟਰੀ ਹੈ, ਜਿਹੜੀ ਕੋਆਪਰੇਸ਼ਨ ਨਾਲ ਲਿੰਕਡ ਹੈ, ਮੈਸਰਜ਼ ਸੰਨਦ ਪ੍ਰੋਡੱਕਟ ਲਿਮਟਿਡ, ਸਾਡੇ ਦੇਸ਼ ਦੀ ਇਕ ਸਭ ਤੋਂ ਮਸ਼ਹੂਰ ਕੰਪਨੀ ਹੈ ਡਾਬਰ ਇੰਡੀਆ ਲਿਮਟਿਡ, ਇਹ ਉਸਦੀ ਸਿਸਟਰ ਕੰਸਰਨ ਹੈ, ਜਿਸਦੇ ਨਾਲ ਪੰਜਾਬ ਵਲੋਂ ਐਮ. ਓ. ਯੂ. ਮਾਰਕਫੈਡ ਵਲੋਂ ਸਾਈਨ ਕੀਤਾ ਗਿਆ ਅਤੇ ਉਸਦੇ ਨਾਲ ਇਕ ਹਨੀ ਪ੍ਰਸੈਸਿੰਗ ਯੂਨਿਟ ਲਗਾਇਆ ਜਾ ਰਿਹਾ ਹੈ ਅਤੇ ਉਸਦੇ ਨਾਲ ਪੰਜਾਬ ਦੀ ਕਿਸਾਨੀ ਵਰਗ ਨੂੰ ਕਾਫ਼ੀ ਲਾਭ ਮਿਲੇਗਾ । ਕਿਉਂਕਿ ਜੇ ਪੋਲੀਨੇਸ਼ਨ ਵੱਧਦੀ ਹੈ ਤਾਂ ਪੈਦਾਵਾਰ

[ਸਰਦਾਰ ਰਣਦੀਪ ਸਿੰਘ ਨਾਭਾ]
ਵਧਦੀ ਹੈ । ਮੈਂ ਸਮਝਦਾ ਹਾਂ ਜਦੋਂ ਇਹ ਸ਼ਹਿਦ ਵੇਚਿਆ ਜਾਵੇਗਾ ਤਾਂ ਇਸ ਦਾ ਲਾਭ ਸਾਡੇ ਜ਼ਿਮੀਦਾਰ ਭਰਾਵਾਂ ਨੂੰ ਮਿਲਣਾ ਹੈ । ਇਹ ਪੰਜਾਬ ਸਰਕਾਰ ਦੀ ਤਜਵੀਜ਼ ਹੈ ਔਰ ਇਸ ਬਾਰੇ ਐਮ. ਓ. ਯੂ. ਸਾਈਨ ਹੋ ਚੁੱਕਾ ਹੈ । ਜਿੱਥੋ ਤੱਕ ਸਵਾਲ ਹੈ ਬਿਜਲੀ ਦਾ, ਸਾਡੇ ਰਾਜਪਾਲ ਜੀ ਦੇ ਭਾਸ਼ਣ ਵਿੱਚ ਜ਼ਿਕਰ ਕੀਤਾ ਗਿਆ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਦੀ ਸਾਡੀ ਜ਼ਿੰਦਗੀ ਵਿੱਚ ਬਹੁਤ ਅਹਿਮੀਅਤ ਹੈ ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ।

**ਸਰਦਾਰ ਰਣਦੀਪ ਸਿੰਘ ਨਾਭਾ** : ਡਿਪਟੀ ਸਪੀਕਰ ਸਾਹਿਬ, ਮੈਂ ਦਸ ਮਿੰਟ ਹੋਰ ਲੈਣੇ ਹਨ । ਬਿਜਲੀ ਦੀ ਸਾਡੀ ਜ਼ਿੰਦਗੀ ਵਿੱਚ ਉਸੀ ਤਰ੍ਹਾਂ ਅਹਿਮੀਅਤ ਹੈ ਜਿਸ ਤਰ੍ਹਾਂ ਆਕਸੀਜਨ ਦੀ ਸਾਨੂੰ ਲੋੜ ਹੈ । ਬਿਜਲੀ ਦੀ ਸਾਡੀ ਜ਼ਿੰਦਗੀ ਵਿੱਚ ਬਹੁਤ ਲੋੜ ਹੈ, ਚਾਹੇ ਇੰਡਸਟਰੀ ਹੋਵੇ, ਚਾਹੇ ਰੁਜ਼ਗਾਰ ਦੇ ਸਾਧਨ ਹੋਣ, ਚਾਹੇ ਬੱਚਿਆਂ ਦੀ ਪੜ੍ਹਾਈ-ਲਿਖਾਈ ਹੋਵੇ, ਉਨ੍ਹਾਂ ਨੂੰ ਸਕੂਲਾਂ ਵਿੱਚ ਬਿਜਲੀ ਦੀ ਲੋੜ ਹੈ ਔਰ ਚਾਹੇ ਸਾਡੀ ਪੈਦਾਵਾਰ ਹੋਵੇ । ਫਸਲਾਂ ਦੇ ਸਮੇਂ ਕਿਸਾਨਾਂ ਨੂੰ ਬਿਜਲੀ ਦੀ ਲੋੜ ਹੈ । ਇਸ ਲਈ ਬਿਜਲੀ ਦੀ ਸਾਡੀ ਜ਼ਿੰਦਗੀ ਵਿੱਚ ਉਨੀ ਅਹਿਮੀਅਤ ਹੈ ਜਿੰਨੀ ਆਕਸੀਜਨ ਦੀ ਹੈ। ਜਿਥੋਂ ਤੱਕ ਬਿਜਲੀ ਦੀ ਸਥਿਤੀ ਦਾ ਸਵਾਲ ਹੈ, 435 ਕਰੋੜ ਰੁਪਏ ਬਿਜਲੀ ਬੋਰਡ ਨੂੰ 2002-03 ਵਿੱਚ ਘਾਟਾ ਸੀ । ਇਹ ਰਾਜਪਾਲ ਜੀ ਨੇ ਆਪਣੇ ਭਾਸ਼ਨ ਦੇ ਪੰਨਾ ਨੰ:18 ਤੇ ਜ਼ਿਕਰ ਕੀਤਾ ਹੈ । ਮੈਂ ਸਮਝਦਾ ਹਾਂ ਕਿ ਹੁਣ ਸਾਡੀ ਸਥਿਤੀ ਪਹਿਲਾਂ ਦੇ ਮੁਕਾਬਲੇ ਬਿਹਤਰ ਹੋਈ ਹੈ ਔਰ ਆਉਣ ਵਾਲੇ ਸਮੇਂ ਵਿੱਚ ਅਸੀਂ ਉਮੀਦ ਕਰਦੇ ਹਾਂ ਕਿ ਬਿਜਲੀ ਬੋਰਡ ਵਾਧੇ ਵਿੱਚ ਤਾਂ ਨਹੀਂ ਲੇਕਿਨ ਬਰਾਬਰ ਜ਼ਰੂਰ ਪਹੁੰਚ ਜਾਵੇਗਾ । ਜਿਥੋਂ ਤੱਕ ਘਾਟੇ ਦਾ ਸਵਾਲ ਹੈ, ਬਿਜਲੀ ਬੋਰਡ ਵਿੱਚ ਕਾਫੀ ਦੇਰ ਤੋਂ ਘਾਟਾ ਚਲਿਆ ਆ ਰਿਹਾ ਹੈ । ਸਾਨੂੰ 1,697 ਮੈਗਾਵਾਟ ਦੀ ਲੋੜ ਹੈ ਔਰ ਇਹ ਘਾਟ ਪੀਕ ਆਵਰਜ਼ ਵਿੱਚ ਜ਼ਿਆਦਾ ਮਹਿਸੂਸ ਹੁੰਦੀ ਹੈ । ਪੰਜਾਬ ਰਾਜ ਬਿਜਲੀ ਬੋਰਡ ਨੇ ਫੈਸਲਾ ਕੀਤਾ ਹੈ ਕਿ ਅਸੀਂ 1,795 ਮੈਗਾਵਾਟ ਬਿਜਲੀ ਦਸਵੇਂ ਪੰਜ ਸਾਲਾ ਪਲਾਨ ਵਿੱਚ ਤਜਵੀਜ਼ ਕਰਨੀ ਹੈ ਜਿਸ ਦਾ ਵੇਰਵਾ ਇਸ ਪ੍ਰਕਾਰ ਹੈ : 663 ਮੈਗਾਵਾਟ ਦਾ ਪ੍ਰਾਜੈਕਟ ਪੰਜਾਬ ਰਾਜ ਬਿਜਲੀ ਬੋਰਡ ਲਗਾਏਗਾ । 39 ਮੈਗਾਵਾਟ ਪੇਡਾ ਜਿਸ ਨੂੰ ਪੰਜਾਬ ਐਨਰਜੀ ਡਿਵੈਲਪਮੈਂਟ ਏਜੰਸੀ ਕਿਹਾ ਜਾਂਦਾ ਹੈ, ਉਸ ਤਹਿਤ ਪ੍ਰਾਜੈਕਟ ਲਗਾਇਆ ਜਾਵੇਗਾ ਔਰ ਦਸਵੇਂ ਸੈਂਟਰਲ ਯੂਟੀਲਿਟੀ ਸਰਵਿਸਜ਼ ਅਧੀਨ 824 ਮੈਗਾਵਾਟ, ਸੈਂਟਰਲ ਗੌਰਮਿੰਟ ਦੇ ਪੂਲ ਵਿਚੋਂ ਬਿਜਲੀ ਲਈ ਜਾਵੇਗੀ । ਇਸ ਨਾਲ ਪੰਜਾਬ ਦੀ ਸਥਿਤੀ ਮਜ਼ਬੂਤ ਹੋਵੇਗੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਦੋ ਸਾਲਾਂ ਦਰਮਿਆਨ ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਹੇਠ 39,409 ਟਿਊਬਵੈੱਲ ਕੁਨੈਕਸ਼ਨ ਦਿੱਤੇ ਗਏ, 5,566 ਇੰਡਸਟ੍ਰੀਅਲ ਕੁਨੈਕਸ਼ਨ ਦਿੱਤੇ ਗਏ । 3,13,452 ਜਰਨਲ ਕੁਨੈਕਸ਼ਨ ਪੰਜਾਬ ਪੱਧਰ ਤੇ ਦਿੱਤੇ ਗਏ । ਇਹ ਇੱਕ ਸਬੂਤ ਹੈ। ਇਹ ਸਾਡੀ ਸਰਕਾਰ ਦੀ ਕੋਸ਼ਿਸ਼ ਹੈ ਕਿ ਅਸੀਂ ਪੰਜਾਬ ਨੂੰ ਬਿਹਤਰ ਬਣਾਈਏ । ਇੱਥੇ ਵਾਰ ਵਾਰ ਜ਼ਿਕਰ ਕੀਤਾ ਗਿਆ ਕਿ ਬਿਜਲੀ ਬੋਰਡ ਨੂੰ ਪ੍ਰਾਈਵੇਟਾਈਜ਼ ਕੀਤਾ ਜਾ ਰਿਹਾ ਹੈ । ਸਾਡੀ ਕੋਸ਼ਿਸ਼ ਇਹ ਸੀ ਕਿ ਜਿਵੇਂ ਕੋਈ ਸਿੱਕ ਯੂਨਿਟ ਹੋ ਜਾਂਦਾ ਹੈ ਤੇ ਉਸ ਨੂੰ ਰਿਵਾਈਵ ਕਰਨਾ ਹੁੰਦਾ ਹੈ । ਅਗਰ ਰੁਜ਼ਗਾਰ ਦੇ ਸਾਧਨ ਪੈਦਾ ਕਰਨੇ ਹਨ ਤਾਂ ਵੀ ਸਾਡਾ ਫਰਜ਼ ਬਣਦਾ ਹੈ । ਮੈਂ ਇਹ ਨਹੀਂ ਕਹਿੰਦਾ ਕਿ ਬਾਦਲ ਸਾਹਿਬ ਦੀ ਬਦੌਲਤ ਇਹ ਨੁਕਸਾਨ ਹੋਇਆ ਹੈ । ਕਈ ਵਾਰ ਮਜਬੂਰੀਆਂ ਹੋ ਜਾਂਦੀਆਂ ਹਨ ਤੇ ਸਰਕਾਰਾਂ ਨੂੰ ਫੈਸਲੇ ਲੈਣੇ ਪੈਂਦੇ ਹਨ । ਕਈ ਵਾਰੀ ਮਜਬੂਰੀ ਵਿਚ ਕਠਿਨ ਫੈਸਲੇ ਲੈਣੇ ਪੈਂਦੇ ਹਨ । ਜਿਸ ਨਾਲ ਨੁਕਸਾਨ ਝੱਲਣਾ ਪੈਂਦਾ ਹੈ ।

ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਨੇ ਵੀ ਮਜਬੂਰੀ ਵਿਚ ਫੈਸਲਾ ਲਿਆ ਸੀ ਤਾਂ ਕਿ ਬਿਜਲੀ ਬੋਰਡ ਦੀ ਹਾਲਤ ਸੁਧਾਰੀ ਜਾ ਸਕੇ ਔਰ ਸਥਿਤੀ ਸੁਧਰੀ ਹੈ ਤੇ ਇਸ ਦਾ ਲਾਭ ਸਾਰੇ ਪੰਜਾਬ ਦੇ ਲੋਕਾਂ ਨੂੰ ਮਿਲ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ 12,428 ਪਿੰਡ ਹਨ ਔਰ ਪੰਜਾਬ ਦੇ ਮੁੱਖ ਮੰਤਰੀ ਨੇ ਵਿਸ਼ਵਾਸ ਦਿੱਤਾ ਹੈ ਔਰ ਰਾਜਪਾਲ ਜੀ ਦੇ ਭਾਸ਼ਨ ਵਿਚ ਵੀ ਲਿਖਿਆ ਹੈ ਕਿ ਅਸੀਂ 30 ਜੂਨ ਤੱਕ ਇਹ 24 ਘੰਟੇ ਸਿੰਗਲ ਫੇਜ਼ ਲਾਈਟ, ਬਿਜਲੀ ਮੁਕੰਮਲ ਕਰਨ ਜਾ ਰਹੇ ਹਾਂ । ਅੱਜ ਉਨ੍ਹਾਂ ਨੇ ਜ਼ਿਕਰ ਕੀਤਾ ਸੀ ਕਿ ਸਾਨੂੰ ਸਮਾਂ ਅੱਗੇ ਹੋਰ ਲੱਗ ਸਕਦਾ ਹੈ ਕਿਉਂਕਿ ਖੰਭਿਆਂ ਦੀ ਘਾਟ ਹੈ, ਟਰਾਂਸਫਾਰਮਰਾਂ ਦੀ ਘਾਟ ਹੈ, ਜਿਸ ਕਾਰਨ ਮਹੀਨਾ ਕੁ ਹੋਰ ਲੱਗ ਸਕਦਾ ਹੈ ਲੇਕਿਨ ਸਾਡੀ ਕੋਸ਼ਿਸ਼ ਹੈ ਕਿ ਲੋਕਾਂ ਦੀਆਂ ਦੁੱਖ ਤਕਲੀਫਾਂ ਦੂਰ ਕਰ ਸਕੀਏ । ਪੇਂਡੂ ਲੋਕਾਂ ਦੀਆਂ ਦੁੱਖ ਤਕਲੀਫ਼ਾਂ ਦੂਰ ਕਰ ਸਕੀਏ । ਇਸੀ ਪ੍ਰਕਾਰ ਗੌਰਮਿੰਟ ਨੇ ਤਜਵੀਜ਼ ਰੱਖੀ ਹੈ । 2002-2003 ਵਿੱਚ ਸਾਢੇ ਨੌ ਸੌ ਕਰੋੜ ਰੁਪਏ, 2003-2004 ਵਿੱਚ 857 ਕਰੋੜ ਰੁਪਏ ਰੱਖੇ, ਜਿਸ ਨਾਲ 50 ਯੂਨਿਟ ਦਾ ਵਾਅਦਾ ਸੀ ਔਰ ਸ਼ਡਿਊਲਡ ਕਾਸਟਾਂ ਦੇ ਗਰੀਬ ਘਰਾਂ ਨੂੰ 50 ਯੂਨਿਟ ਫਰੀ ਦਿੱਤੇ ਵੀ ਹਨ । ਇਸੀ ਪ੍ਰਕਾਰ ਬਿਜਲੀ ਜਿਹੜੀ ਹੈ, ਉਹ ਆਪਣੀ ਰੀੜ੍ਹ ਦੀ ਹੱਡੀ ਹੈ । ਕਿਸਾਨੀ ਵਰਗ, ਖਾਸ ਕਰਕੇ ਖੇਤੀਬਾੜੀ ਵਿੱਚ ਸਭ ਤੋਂ ਵੱਧ ਇਸ ਦੀ ਲੋੜ ਪੈਂਦੀ ਹੈ ਔਰ ਅਸੀ ਦੋ ਸਾਲਾਂ ਦੇ ਦਰਮਿਆਨ ਸਥਿਤੀ ਸੁਧਾਰੀ ਹੈ । ਅਸੀਂ ਐਗਰੀਕਲਚਰ ਸੈਕਟਰ ਨੂੰ ਮੱਦੇ ਨਜ਼ਰ ਰੱਖਦੇ ਹੋਏ, ਇਸ ਦੀ ਜ਼ਿੰਮੇਵਾਰੀ ਲੈ ਕੇ ਇਸ ਦੁੱਖ ਤਕਲੀਫ਼ ਨੂੰ ਦੂਰ ਕਰ ਰਹੇ ਹਾਂ....

**Mr. Deputy Speaker :** Wind up please.

**ਸਰਦਾਰ ਰਣਦੀਪ ਸਿੰਘ ਨਾਭਾ :** ਸਰ, ਮੈਂ ਜਲਦੀ ਵਾਈਂਡ ਅੱਪ ਕਰਦਾ ਹਾਂ ।

**Mr. Deputy Speaker :** Wind up please. Your time is over now.

**ਸਰਦਾਰ ਰਣਦੀਪ ਸਿੰਘ ਨਾਭਾ :** ਸਰ, ਚਾਰ ਕੁ ਮਿੰਟ ਅਜੇ ਰਹਿੰਦੇ ਹਨ ।

**Mr. Deputy Speaker:** Wind up please; You are taking more time than the proposer of the Resolution.

**ਸਰਦਾਰ ਰਣਦੀਪ ਸਿੰਘ ਨਾਭਾ :** ਜਿਥੋਂ ਤੱਕ ਪੀ. ਡਬਲਿਯੂ. ਡੀ. (ਬੀ. ਐਂਡ ਆਰ.) ਦੀ ਗੱਲ ਹੈ, ਨਬਾਰਡ ਸਕੀਮ ਦੇ ਤਹਿਤ 132 ਕਰੋੜ ਰੁਪਏ ਦੀ ਤਜਵੀਜ਼ ਰੱਖੀ ਗਈ ਹੈ । ਸੜਕਾਂ ਅਤੇ ਪੁਲਾਂ ਦਾ ਅਪਗ੍ਰੇਡੇਸ਼ਨ ਕਰਨ ਲਈ ਇਹ ਰੱਖੇ ਗਏ ਹਨ, ਜਿਸ ਨਾਲ ਮੇਰੇ ਹਲਕੇ ਦਾ ਰੌਣੀਵਾਲ ਪੁਲ, ਜਿਹੜਾ 1964 ਤੋਂ ਲੈ ਕੇ ਅਨਸੇਫ਼ ਹੈ ਅਤੇ ਬੂਹੀਆਂ ਪੁਲ ਇਸ ਦੇ ਤਹਿਤ ਆ ਰਿਹਾ ਹੈ । ਇਸ ਦਾ ਲਾਭ ਸਾਡੇ ਪੰਜਾਬ ਦੇ ਲੋਕਾਂ ਨੂੰ ਪਹੁੰਚਣਾ ਹੈ । ਜਿਥੋਂ ਤੱਕ ਸੜਕਾਂ ਦੀ ਗੱਲ ਹੈ, ਉਨ੍ਹਾਂ ਵਿੱਚ ਵੀ ਸੁਧਾਰ ਹੋਵੇਗਾ । ਮੈਂ ਸਮਝਦਾ ਹਾਂ ਕਿ ਇਸ ਨਾਲ ਪੰਜਾਬ ਦੀ ਇੰਡਸਟਰੀ ਨੂੰ ਬੂਸਟ ਮਿਲਦਾ ਹੈ, ਇੰਡਸਟਰੀ ਨੂੰ ਲਾਭ ਮਿਲਦਾ ਹੈ ਤੇ ਇਸ ਪ੍ਰਕਾਰ ਸੂਬੇ ਦੀ ਵੀ ਅਤੇ ਆਪਣੇ ਵੱਖਰੇ ਵੱਖਰੇ ਹਲਕੇ ਦੀ ਵੀ ਤਰੱਕੀ ਹੁੰਦੀ ਹੈ । 170 ਕਿਲੋਮੀਟਰ ਨਵੀਆਂ ਸੜਕਾਂ ਬਣਾਈਆ ਜਾ ਰਹੀਆਂ ਹਨ, ਜਿਸ ਤੇ ਲਗਭਗ 43 ਕਰੋੜ ਰੁਪਏ ਦੀ ਤਜਵੀਜ਼ ਰੱਖੀ ਗਈ ਹੈ ।

**ਮਾਨਯੋਗ ਡਿਪਟੀ ਸਪੀਕਰ** : ਰਣਦੀਪ ਸਿੰਘ ਜੀ, ਤੁਸੀਂ 2.00 ਵਜੇ ਦੇ ਹਿਸਾਬ ਨਾਲ ਬੋਲ ਰਹੇ ਹੋ, ਹਾਊਸ 2.30 ਵਜੇ ਤੱਕ ਹੈ । Kindly resume your seat.

**ਸਰਦਾਰ ਰਣਦੀਪ ਸਿੰਘ ਨਾਭਾ** : ਸਰ, ਮੈਂ ਦੋ ਮਿੰਟ ਲੈ ਲੈਂਦਾ ਹਾਂ । ਖਾਸ ਕਰਕੇ ਫਾਈਨਾਂਸ ਬਾਰੇ ਜਿਕਰ ਕਰਨਾ ਚਾਹੁੰਦਾ ਹਾਂ । ਮੈਂ ਦੋ ਮਿੰਟ ਵਿੱਚ ਨਿਬੇੜ ਦਿੰਦਾ ਹਾਂ । ਸਾਡੀ ਸਮਾਲ ਸੇਵਿੰਗ ਸਕੀਮ ਵਿੱਚ 20% ਵਾਧਾ ਹੋਇਆ ਹੈ । ਪਿਛਲੇ ਦੋ ਸਾਲਾਂ ਦਰਮਿਆਨ, ਪਹਿਲੇ ਸਾਲ 2002-2003 ਵਿੱਚ 2,905 ਕਰੋੜ ਰੁਪਏ ਦੀ ਸਾਨੂੰ ਸਮਾਲ ਸੇਵਿੰਗ ਤੋਂ ਕੁਲੈਕਸ਼ਨ ਹੋਈ ਸੀ । 2003-2004 ਵਿੱਚ 3,500 ਕਰੋੜ ਰੁਪਏ ਦੀ ਕੁਲੈਕਸ਼ਨ ਹੋਈ ਹੈ । ਇਸ ਤਰ੍ਹਾਂ 605 ਕਰੋੜ ਰੁਪਏ ਦਾ ਵਾਧਾ ਪੰਜਾਬ ਸਰਕਾਰ ਦੇ ਖਾਤੇ ਵਿੱਚ ਜਮ੍ਹਾਂ ਹੋਇਆ ਹੈ । ਸੋ, ਇਸੀ ਪ੍ਰਕਾਰ ਦੇ ਫ਼ੈਸਲੇ ਅਸੀਂ ਲੋਕਾਂ ਦੇ ਹਿਤ ਵਿੱਚ ਲੈਂਦੇ ਜਾ ਰਹੇ ਹਾਂ। ਪਹਿਲਾਂ 53,000 ਕਰੋੜ ਰੁਪਏ ਦਾ ਸਾਡੇ ਸਿਰ ਕਰਜ਼ਾ ਸੀ, ਜਿਸ ਨੂੰ ਅਸੀਂ ਘਟਾਉਣ ਦੀ ਕੋਸ਼ਿਸ਼ ਕੀਤੀ । 2001 ਤੋਂ ਲੈ ਕੇ 2003 ਤੱਕ ਸਾਡੇ ਤੇ 3,781 ਕਰੋੜ ਰੁਪਏ ਦਾ ਰੈਵੇਨਿਊ ਡੈਫੀਸਿਟ ਸੀ, ਜਿਹੜਾ 2002-2003 ਵਿੱਚ ਅਸੀਂ 3,754 ਕਰੋੜ ਰੁਪਏ ਡੈਫੀਸਿਟ ਤੇ ਲਿਆਂਦਾ, ਜਿਸ ਦਾ ਪੰਜਾਬ ਸਰਕਾਰ ਨੂੰ 27 ਕਰੋੜ ਰੁਪਏ ਦਾ ਲਾਭ ਹੋਇਆ । ਸੋ, ਸਰਕਾਰੀ ਪਾਲਿਸੀਆਂ ਜਿਹੜੀਆਂ ਅੱਜ ਤੱਕ ਹਨ, ਉਹ ਲੋਕਾਂ ਦੇ ਹਿਤ ਵਿੱਚ ਹਨ । ਕੋਸ਼ਿਸ਼ ਵੀ ਇਹੀ ਕੀਤੀ ਜਾ ਰਹੀ ਹੈ ਕਿ ਅਸੀਂ ਲੋਕਾਂ ਦੇ ਹਿਤ ਵਿੱਚ ਫ਼ੈਸਲੇ ਲਈਏ ।

**MR. DEPUTY SPEAKER:** Please take your seat now.

**ਸਰਦਾਰ ਰਣਦੀਪ ਸਿੰਘ ਨਾਭਾ** : ਇੱਕ ਮਿੰਟ ਲਵਾਂਗਾ, ਸਰ ।

**MR. DEPUTY SPEAKER:** It is all right. Manpreet Singh ji Badal.

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ)** : ਡਿਪਟੀ ਸਪੀਕਰ ਸਾਹਿਬ, ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਆਪਣੀ ਪਾਰਟੀ ਦਾ ਅਤੇ ਜਾਤੀ ਤੌਰ ਤੇ ਆਪਣਾ ਨੁਕਤਾ ਨਜ਼ਰ ਗਵਰਨਰ ਸਾਹਿਬ ਦੇ ਐਡਰੈਸ ਤੇ ਰੱਖਣ ਦਾ ਮੌਕਾ ਦਿੱਤਾ ਹੈ । ਮੈਂ ਬੜੇ ਗੌਰ ਨਾਲ ਗਵਰਨਰ ਸਾਹਿਬ-ਦਾ ਐਡਰੈਸ ਜੋ ਤਕਰੀਬਨ 40 ਸਫਿਆਂ ਵਿੱਚ ਮੁਸ਼ਤਕਲ ਹੈ, ਪੜ੍ਹਿਆ ਹੈ । ਮੇਰੇ ਬੜੇ ਹੀ ਲਾਇਕ ਅਤੇ ਕਾਬਲ ਸਾਥੀ ਚੌਧਰੀ ਸੁਨੀਲ ਜਾਖੜ ਸਾਹਿਬ ਧੰਨਵਾਦ ਦਾ ਮਤਾ ਲੈ ਕੇ ਆਏ ਹਨ । ਸਰਦਾਰ ਰਣਦੀਪ ਸਿੰਘ ਨਾਭਾ ਜੀ ਨੇ ਇਸ ਮਤੇ ਦੀ ਤਾਈਦ ਕੀਤੀ । ਬੜੇ ਦਿਲਚਸਪ ਅੰਦਾਜ਼ ਦੇ ਵਿੱਚ ਜਾਖੜ ਸਾਹਿਬ ਨੇ ਸਪੀਚ ਕੀਤੀ । ਬੜੇ ਆਲ੍ਹਾ ਦਰਜੇ ਦੀ ਡਿਬੇਟ ਇਸ ਹਾਊਸ ਵਿੱਚ ਚੱਲ ਰਹੀ ਹੈ । ਕਈ ਗੱਲਾਂ, ਕਈ ਸੁਝਾਅ ਜਾਖੜ ਸਾਹਿਬ ਦੇ ਬੜੇ ਕਾਬਲੇ ਤਾਰੀਫ਼ ਹਨ । ਪਰ ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਮੈਂ ਇਸ ਧੰਨਵਾਦ ਦੇ ਮਤੇ ਦੇ ਵਿੱਚ ਸ਼ਾਮਲ ਨਹੀਂ ਹੋ ਸਕਦਾ । ਮੈਂ ਇਸਦਾ ਵਿਰੋਧ ਕਰਨ ਵਾਸਤੇ ਹਾਊਸ ਦੇ ਵਿੱਚ ਖੜ੍ਹਾ ਹੋਇਆ ਹਾਂ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਜੋ ਗਵਰਨਰ ਸਾਹਿਬ ਦਾ ਐਡਰੈਸ ਸੀ, ਦਰਅਸਲ ਇਹ ਕਿੱਸਾ ਏਨਾ ਰੰਗੀਨ ਅਤੇ ਦਿਲਚਸਪ ਨਹੀਂ ਸੀ ਜਿੰਨਾ ਕਿ ਸਰਦਾਰ ਰਣਦੀਪ ਸਿੰਘ ਹੋਰਾਂ ਨੇ ਇਸ ਹਾਊਸ ਦੇ ਵਿੱਚ ਬਿਆਨ ਕੀਤਾ ਹੈ । ਵੈਸੇ ਵੀ ਇਸ ਐਡਰੈਸ ਵਿੱਚ ਸਰਕਾਰ ਦੀਆਂ ਜੋ ਕਮੀਆਂ, ਕਮਜ਼ੋਰੀਆਂ, ਖਾਮੀਆਂ, ਨਾਕਾਮੀਆਂ, ਬਦ-ਇੰਤਜਾਮੀਆਂ, ਫੈਲਿਉਅਰ ਸਨ ਉਨ੍ਹਾਂ ਦਾ ਇਸ ਐਡਰੈਸ ਦੇ

ਵਿਚ ਜ਼ਿਕਰ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਜੋ ਹੈ, ਆਪੋਜ਼ੀਸ਼ਨ ਦਾ ਜੋ ਰੋਲ ਹੈ ਉਹ ਜਮਹੂਰੀ ਢਾਂਚੇ ਦੇ ਵਿੱਚ ਜਿਵੇਂ ਇੱਕ ਗੱਡੀ ਦਾ ਪਹੀਆ ਹੁੰਦਾ ਹੈ, ਉਸ ਤਰ੍ਹਾਂ ਹੁੰਦਾ ਹੈ । ਗੱਡੀ ਦੇ ਪਹੀਏ ਤੋਂ ਬਿਨਾਂ ਗੱਡੀ ਨਹੀਂ ਚਲ ਸਕਦੀ, ਇਸੇ ਤਰ੍ਹਾਂ ਜਿਸ ਤਰ੍ਹਾਂ ਇਨਸਾਨ ਸ਼ੀਸ਼ੇ ਦੇ ਵਿੱਚ ਆਪਣਾ ਚਿਹਰਾ ਵੇਖਦਾ ਹੈ ਤੇ ਉਸ ਨੂੰ ਆਪਣਾ ਅਸਲੀ ਚਿਹਰਾ ਦਿਖਾਈ ਦੇਂਦਾ ਹੈ ਇਸੇ ਤਰ੍ਹਾਂ ਹੀ ਜਿਹੜਾ ਗਵਰਨਰ ਐਡਰੈਸ ਹੈ ਤੇ ਅਸਲੀ ਜਿਹੜੀਆਂ ਗੌਰਤਲਬ ਗੱਲਾਂ ਹਨ ਉਹ ਤੁਹਾਨੂੰ ਆਪੋਜ਼ੀਸ਼ਨ ਦੀਆਂ ਸਪੀਚਾਂ ਤੋਂ ਹੀ ਲੱਭਣਗੀਆਂ । ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਦਨ ਦੇ ਵਿੱਚ ਆਪਣੀ ਜਮਹੂਰੀ ਡਿਊਟੀ ਨੂੰ ਸਮਝਦੇ ਹੋਏ ਕਿ ਕੋਈ ਰਸਮੀ ਤੌਰ ਤੇ ਐਡਰੈਸ ਦੀ ਨੁਕਤਾਚੀਨੀ ਕਰਨ ਵਾਸਤੇ ਖੜ੍ਹਾ ਨਹੀਂ ਹੋਇਆ, ਆਪੋਜ਼ੀਸ਼ਨ ਜਾਂ ਵਿਰੋਧ ਕਰਨ ਵਾਸਤੇ ਖੜ੍ਹਾ ਨਹੀਂ ਹੋਇਆ, ਕੋਈ ਤਕੱਲਫ ਦਾ ਤਕਾਜ਼ਾ ਸਮਝ ਕੇ ਇਥੇ ਬਿਆਨ ਨਹੀਂ ਕਰ ਰਿਹਾ । ਬਲਕਿ ਮੈਂ ਆਪਣੇ ਫਰਜ਼ ਦੀ ਅਦਾਇਗੀ ਸਮਝ ਕੇ ਹਾਊਸ ਦੇ ਵਿੱਚ ਖੜ੍ਹਾ ਹੋਇਆ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਹੈ ਕਿ ਮੈਂ ਗਵਰਨਰ ਸਾਹਿਬ ਦਾ ਐਡਰੈਸ ਬੜੀ ਗੌਰ ਦੇ ਨਾਲ ਪੜ੍ਹਿਆ ਹੈ ਪਰ ਇਸ ਐਡਰੈਸ ਦੇ ਵਿੱਚ ਨਾ ਹੀ ਕੋਈ ਦਿਸ਼ਾ ਨਿਰਦੇਸ਼ ਹੈ, ਨਾ ਹੀ ਕੋਈ ਦ੍ਰਿਸ਼ਟੀ ਹੈ, ਨਾ ਕੋਈ ਨੀਤੀ ਹੈ, ਨਾ ਕੋਈ ਨਜ਼ਰੀਆ ਹੈ, ਨਾ ਹੀ ਕੋਈ ਮਾਰਗ ਹੈ ਅਤੇ ਨਾ ਹੀ ਕੋਈ ਮੰਜ਼ਿਲ ਹੈ । ਵੈਸੇ ਵੀ ਗਵਰਨਰ ਐਡਰੈਸ ਨੂੰ ਕਿਸ ਪੈਮਾਨੇ ਦੇ ਨਾਲ ਆਪਾਂ ਮਾਪ ਸਕਦੇ ਹਾਂ, ਕਿਸ ਕਸੌਟੀ ਤੇ ਅਸੀਂ ਪਰਖ ਸਕਦੇ ਹਾਂ । ਗਵਰਨਰ ਸਾਹਿਬ ਨੇ ਜਿਸ ਵੇਲੇ 15 ਮਾਰਚ ਨੂੰ ਇਹ ਐਡਰੈਸ ਹਾਊਸ ਵਿੱਚ ਦਿੱਤਾ ਸੀ, ਇਸ ਤੇ ਮੇਰੀ ਆਪਣੀ ਰਾਏ ਹੈ, ਮੇਰੀ ਸਮਝ ਦੇ ਮੁਤਾਬਿਕ ਸਭ ਤੋਂ ਵੱਡੀ ਕਸੌਟੀ ਪੰਜਾਬ ਦੇ ਲੋਕਾਂ ਦੀ ਰਾਇ ਹੈ ਤੇ 10 ਮਈ ਨੂੰ ਪੰਜਾਬ ਦੇ ਲੋਕਾਂ ਨੇ ਫਤਵਾ ਦੇ ਦਿਤਾ ਹੈ ਇਸ ਸਰਕਾਰ ਦੀ ਕਾਰਜਗੁਜ਼ਾਰੀ ਦੇ ਉਤੇ ਕਿ ਜਦੋਂ ਪੰਜਾਬ ਦੇ 117 ਹਲਕਿਆਂ ਦੇ ਵਿੱਚ 88 ਅਸੈਂਬਲੀ ਸੈਗਮੈਂਟਸ ਦੇ ਵਿੱਚੋਂ ਬੀ.ਜੇ.ਪੀ.ਔਰ ਸ਼੍ਰੋਮਣੀ ਅਕਾਲੀ ਦਲ ਨੂੰ ਲੋਕਾਂ ਦੁਆਰਾ ਵੋਟਾਂ ਦਾ ਬਹੁਮਤ ਹਾਸਿਲ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਗੱਲਾਂ ਸਾਨੂੰ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠਿਆਂ ਹੋਇਆਂ ਦੋ ਸਾਲ ਪਹਿਲਾਂ ਪਤਾ ਸੀ ਉਹ ਗੱਲਾਂ ਅੱਜ ਜੱਗ ਜ਼ਾਹਿਰ ਹੋ ਗਈਆਂ ਹਨ । ਅੱਜ ਹਿੰਦੁਸਤਾਨ ਦੇ ਲੋਕ ਪੰਜਾਬ ਦੇ ਸ਼ੀਸ਼ੇ ਨੂੰ ਵੇਖ ਰਹੇ ਹਨ ਕਿ ਪੰਜਾਬ ਦੇ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸ਼੍ਰੋਮਣੀ ਅਕਾਲੀ ਦਲ ਦਾ ਸ਼ੀਸ਼ੇ ਦੇ ਵਿੱਚ ਚਿਹਰਾ ਦਿਖਾਈ ਦੇ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਕਾਂਗਰਸ ਪਾਰਟੀ ਨੂੰ ਖੁਸ਼-ਫਹਿਮੀ ਸੀ ਕਿ ਅਸੀਂ ਮਲੋਟ ਦਾ ਬਾਈ ਇਲੈਕਸ਼ਨ ਜਿੱਤ ਗਏ ਹਾਂ, ਇੱਕ ਖੁਸ਼-ਫਹਿਮੀ ਸੀ ਕਿ ਅਸੀਂ ਜ਼ਿਲ੍ਹਾ ਪ੍ਰੀਸ਼ਦ, ਬਲਾਕ ਸੰਮਤੀਆਂ ਅਤੇ ਮਿਉਂਸੀਪਲ ਕਾਰਪੋਰੇਸ਼ਨ ਦੀਆਂ ਜਾਂ ਮਿਉਂਸੀਪਲ ਕਮੇਟੀ ਦੀਆਂ ਇਲੈਕਸ਼ਨ ਜਿੱਤ ਗਏ ਹਾਂ । ਕਿਉਂਕਿ ਉਹ ਸਰਕਾਰੀ ਮਸ਼ੀਨਰੀ ਦੇ ਤੌਰ ਤੇ ਇਲੈਕਸ਼ਨ ਜਿੱਤੇ ਸਨ । ਉਸੇ ਦਿਨ ਤੋਂ ਹੀ ਜਿਸ ਦਿਨ ਸਰਕਾਰੀ ਮਸ਼ੀਨਰੀ ਦੀ ਦੁਰਵਰਤੋਂ ਇਨ੍ਹਾਂ ਨੇ ਕੀਤੀ ਸੀ, ਉਸ ਦਿਨ ਤੋਂ ਹੀ ਇਨ੍ਹਾਂ ਨੇ ਆਪਣੀ ਹਾਰ ਦੇ ਬੀਜ ਪੰਜਾਬ ਦੇ ਵਿੱਚ ਬੀਜ ਦਿੱਤੇ ਸਨ । ਡਿਪਟੀ ਸਪੀਕਰ ਸਾਹਿਬ, ਮੁਕਤਸਰ ਦੀ ਗੱਲ ਕਰਦਾ ਹਾਂ । ਵੈਸੇ ਮੈਂ ਟਾਈਮ ਦੀ ਕਦਰ ਕਰਦਾ ਹਾਂ । ਪਿਛਲੇ ਇੱਕ ਸਾਲ ਦੇ ਵਿੱਚ ਆਪਣੇ ਪੰਜਾਬ ਵਿਚੋਂ ਅਸੀਂ ਕੀ ਕੁਝ ਖੋਅ ਬੈਠੇ ਹਾਂ, ਕੀ ਕੁਝ ਗੁਆ ਬੈਠੇ ਹਾਂ । ਪਿਛਲੇ ਇੱਕ ਸਾਲ ਵਿੱਚ ਪੰਜਾਬ ਲਈ ਜਿਹੜਾ ਤੇਲ ਸੋਧਕ ਕਾਰਖਾਨਾ ਸੀ, ਆਇਲ ਰਿਫਾਈਨਰੀ ਸੀ, ਉਹ 16,000 ਕਰੋੜ ਰੁਪਏ ਦੀ ਇਨਵੈਸਟਮੈਂਟ ਸੀ, ਉਹ ਖੋਅ ਬੈਠੇ ਹਾਂ । ਡਿਪਟੀ ਸਪੀਕਰ ਸਾਹਿਬ, ਇੱਕ ਗੱਲ ਮੈਂ ਸਿਰਫ ਰਿਕਾਰਡ ਕਰਵਾਉਣ ਵਾਸਤੇ, ਪੰਜਾਬ ਦੇ ਚੀਫ ਮਨਿਸਟਰ ਦੀ ਸਪੀਚ ਸੀ, ਉਹ ਦਸੰਬਰ 21,2002 ਦੀ ਜਿਹੜੀ ਨੈਸ਼ਨਲ ਡਿਵੈਲਪਮੈਂਟ ਕੌਂਸਲ ਦੇ ਵਿੱਚ ਪੰਜਾਬ ਦੇ ਮੌਜੂਦਾ ਮੁੱਖ ਮੰਤਰੀ ਨੇ ਦਿੱਤੀ ਸੀ ਉਹ ਪੜ੍ਹ ਕੇ ਸੁਣਾਉਂਦਾ ਹਾਂ.......

[ਸਰਦਾਰ ਮਨਪ੍ਰੀਤ ਸਿੰਘ ਬਾਦਲ]

"It is a matter of record that the public sector investment in the State of Punjab has been minimal. Bathinda oil Refinery Project came to the State of Punjab in public sector with an outlay of approximately Rs. 16,000/-Crores. This is the only major Govt. of India industrial project coming to the State of Punjab. Although the land has been acquired but the implementation of the project is very slow. The Govt. of india is considering disinvestment from Hindustan Petroleum Corporation Ltd. (HPCL), which is the major contributor to this project. Under these circumstances, the progress of the project is further likely to be slowed down ; thus depriving the State of the early gains which may accrue on the completion of the project. We, therefore, strongly feel that this project should be taken out of the disinvestment process for early completion", ਇਹ ਉਹੀ ਲੀਡ ਮਨਿਸਟਰ ਹਨ ਜਿਹੜੇ ਅੱਜ ਬਠਿੰਡੇ ਆਇਲ ਰਿਫਾਈਨਰੀ ਨੂੰ ਪੰਜਾਬ ਦੀ ਧਰਤੀ ਤੇ ਲਿਆਉਣ ਨਹੀਂ ਦੇਣਾ ਚਾਹੁੰਦੇ । ਮੈਂ ਕਹਿੰਦਾ ਹਾਂ, the prestige of having oil refining capacity in Punjab far outweigh in other considerations which the Chief Minister may have. ਡਿਪਟੀ ਸਪੀਕਰ ਸਾਹਿਬ, ਤੁਹਾਡੇ ਆਪਣੇ ਹਲਕੇ ਵਿਚ ਪੰਜਾਬ ਟਰੈਕਟਰ ਲਿਮਟਿਡ ਜਿਹੜਾ ਕਿ ਪੰਜਾਬ ਦਾ ਗਹਿਣਾ ਸੀ, ਸ਼ਿੰਗਾਰ ਸੀ ਉਹ ਪੀ. ਐਸ. ਯੂ. ਅਸੀਂ ਖੋ ਬੈਠੇ ਹਾਂ। ਅਨਫਾਰਚੂਨੇਟਲੀ ਪੰਜਾਬ ਟਰੈਕਟਰ ਲਿਮਟਿਡ ਦਾ ਇਸ ਸਾਲ ਦਾ ਮੁਨਾਫਾ ਸੌ ਕਰੋੜ ਨੈਟ ਪ੍ਰਾਫਿਟ ਪੰਜਾਬ ਨੇ ਗੁਆ ਦਿੱਤਾ ਹੈ । ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, Punjab has lost an opportunity.

ਅਸੀਂ ਇਸ ਸਾਲ ਵਿਚ ਸਪੋਰਟਸ ਕੋਟੇ ਵਿਚੋਂ 7 ਡੀ. ਐਸ. ਪੀਜ਼ ਭਰਤੀ ਕੀਤੇ ਇਨ੍ਹਾਂ ਵਿਚ ਹਰੇਕ ਅਸੂਲ ਨੂੰ ਤੇ ਸਾਰੇ ਪੰਜਾਬ ਦੇ ਖੇਡ ਜਗਤ ਨੂੰ ਛਿੱਕੇ ਤੇ ਟੰਗ ਕੇ, ਜਿਹੜੀ ਕੁਰੱਪਸ਼ਨ ਦੀ ਗੱਲ ਕਰਦੇ ਸੀ, ਆਪਣੇ ਚਹੇਤਿਆਂ ਨੂੰ ਡੀ. ਐਸ. ਪੀ. ਭਰਤੀ ਕਰਵਾ ਲਿਆ । ਪਹਿਲੀ ਵਾਰ ਅਸੀਂ ਪੰਜਾਬ ਦੀ ਸਿਆਸਤ ਵਿਚ ਇਹੋ ਜਿਹੇ ਅਲਫਾਜ਼ ਸੁਣੇ ਕਿ ਲੰਮੇ ਪਾ ਦਿਆਂਗੇ, ਕੁੱਟ ਸੁੱਟਾਂਗੇ, ਅਸੀਂ ਜੇਲ੍ਹ ਵਿਚ ਤੁੰਨ ਦਿਆਂਗੇ ।

| |
|---|
| *2.06 ਵਜੇ ਬਾਅਦ ਦੁਪਹਿਰ |

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਇਨ੍ਹਾਂ ਗੱਲਾਂ ਦਾ ਕੀ ਸਿੱਟਾ ਨਿਕਲੇਗਾ ? ਸਿਆਸਤ ਵਿਚ ਜੇ ਮੁੱਖ ਮੰਤਰੀ ਇਹੋ ਜਿਹੇ ਅਲਫਾਜ਼ ਵਰਤਣ ਲੱਗ ਪਵੇ ਤਾਂ ਕੋਈ ਚੰਗੀ ਗੱਲ ਨਹੀਂ । ਪਹਿਲੀ ਵਾਰ ਪੰਜਾਬ ਦੀ ਸਿਆਸਤ ਵਿਚ ਦੇਖਿਆ ਕਿ ਪੰਜਾਬ ਦੀ ਸਾਰੀ ਦੀ ਸਾਰੀ ਸਰਕਾਰ ਛੇ ਹਫਤਿਆਂ ਵਾਸਤੇ ਚੰਡੀਗੜ੍ਹ ਛੱਡ ਕੇ ਦਿੱਲੀ ਵਿਚ ਬੈਠੀ ਰਹੀ । ਟੋਟਲ ਐਬਸੈਂਸ ਪੰਜਾਬ ਵਿਚ ਰਹੀ । ਲਗਾਤਾਰ ਛੇ ਹਫਤੇ ਪੰਜਾਬ ਸਰਕਾਰ ਗੈਰਹਾਜ਼ਰ ਰਹੀ । ਪਹਿਲੀ ਵਾਰ ਪੰਜਾਬ ਦੀ ਸਰਕਾਰ ਇਸ ਤਰ੍ਹਾਂ ਦੇਖੀ ਹੈ । ਡੀ. ਜੀ. ਪੀ. ਦਾ ਆਹੁਦਾ ਹੈ । It was brought to ridicule. ਇਥੇ ਡੀ. ਜੀ. ਪੀ. ਭੁੱਲਰ ਸਾਹਿਬ ਹੁੰਦੇ ਸੀ । ਉਨ੍ਹਾਂ ਦੀ ਟੈਨਿਓਰ ਦੇ ਦੌਰਾਨ ਹੀ ਉਨ੍ਹਾਂ ਦਾ ਸਕਸੈਸਰ ਨਿਯੁਕਤ ਕਰ ਦਿੱਤਾ । ਉਨ੍ਹਾਂ ਦੀਆਂ ਪਾਵਰਾਂ ਖੋਹ ਲਈਆਂ । . ਨਵਾਂ ਡੀ. ਜੀ. ਪੀ ਬਣਾਇਆ ਉਸ ਦੀਆਂ ਪਾਵਰਾਂ ਖੋਹ ਲਈਆਂ, Sir, we have firsts in many things this time. ਪਹਿਲੀ ਵਾਰੀ, ਸਪੀਕਰ ਸਾਹਿਬ, ਤਲਹਣ ਕਾਂਡ ਪੰਜਾਬ ਦੀ ਹਿਸਟਰੀ ਵਿਚ ਦੇਖਣ ਨੂੰ ਮਿਲਿਆ । ਮੈਂ ਇਸ ਗਵਰਨਰ ਐਡਰੈਸ

ਵਿਚ ਆਪਣੀ ਜਾਤ ਤੋਂ ਉਠ ਕੇ ਕੁੱਝ ਗੱਲਾਂ ਕਹਿਣਾ ਚਾਹੁੰਦਾ ਹਾਂ । ਕਿਤਾਬਾਂ ਵਿਚ ਪੜ੍ਹਿਆ ਸੀ ਕਿ ਬੜਾ ਲੰਮਾ ਸਮਾਂ ਪਹਿਲਾਂ ਪੰਜਾਬ ਦੇਸ਼ ਲਈ ਇਕ ਚਾਨਣ ਮੁਨਾਰਾ ਰਿਹਾ ਹੈ । ਕਿਤਾਬਾਂ ਵਿਚ ਪੜ੍ਹਿਆ ਸੀ ਕਿ ਜਦੋਂ ਸਿਕੰਦਰੇ ਆਜ਼ਮ ਸਾਰੀ ਦੁਨੀਆਂ ਨੂੰ ਫਤਿਹ ਕਰਕੇ ਹਿੰਦੁਸਤਾਨ ਦੀ ਧਰਤੀ ਤੇ ਆਇਆ ਤਾਂ ਪੰਜਾਬ ਦੀ ਮਿੱਟੀ ਤੋਂ ਬਣੇ ਰਾਜਾ ਪੋਰਸ ਨੇ ਉਸ ਸਿਕੰਦਰੇ ਆਜ਼ਮ ਨੂੰ ਹਿੰਦੁਸਤਾਨ ਵਿਚ ਦਾਖਲ ਨਾ ਹੋਣ ਦਿੱਤਾ । ਪੰਜਾਬ ਦੇ ਲੋਕਾਂ ਨੇ ਕੁਰਬਾਨੀਆਂ, ਸ਼ਹੀਦੀਆਂ ਦੇ ਵਿਚ ਹਿੰਦੁਸਤਾਨ ਦੇ ਲੋਕਾਂ ਦਾ ਮਾਰਗ ਦਰਸ਼ਨ ਕੀਤਾ ਹੈ । ਜੰਗੇ ਅਜ਼ਾਦੀ ਵਿਚ ਪੰਜਾਬ ਦੇ ਨੌਜਵਾਨਾਂ ਦਾ ਖੂਨ ਵੀ ਦੇਸ਼ ਦੀ ਆਜ਼ਾਦੀ ਨੂੰ ਰੰਗ ਲਿਆਇਆ । ਆਜ਼ਾਦੀ ਤੋਂ ਬਾਅਦ ਪੰਜਾਬ ਦਾ ਖੂਨ ਸੀ ਜਿਸ ਨੇ ਹਿੰਦੁਸਤਾਨ ਦੀਆਂ ਸਰਹੱਦਾਂ ਦੀ ਪਵਿੱਤਰਤਾ ਨੂੰ ਬਚਾਈ ਰੱਖਿਆ । ਹਿੰਦੁਸਤਾਨ ਦੇ ਹੱਥ ਵਿਚ ਮੰਗਣ ਵਾਲਾ ਠੂਠਾ ਸੀ । ਅਮਰੀਕਾ ਹਿੰਦੁਸਤਾਨ ਨੂੰ ਪੀ ਐਲ 480 ਖੈਰ ਵਜੋਂ ਦਿੰਦਾ ਸੀ । ਅਮਰੀਕਾ ਦੇ ਸੂਰ ਵੀ ਉਸ ਨੂੰ ਨਹੀਂ ਖਾਂਦੇ ਸੀ ਜਿਹੜੀ ਉਹ ਹਿੰਦੁਸਤਾਨ ਨੂੰ ਖੈਰ ਵਜੋਂ ਪਾਉਂਦਾ ਸੀ । ਪੰਜਾਬ ਦੇ ਕਿਸਾਨ ਨੇ ਕ੍ਰਿਸ਼ਮਾ ਕਰਕੇ ਦਿਖਾਇਆ ਜਿਸ ਸਦਕਾ ਅੱਜ ਹਿੰਦੁਸਤਾਨ ਦੇ ਅਨਾਜ ਭੰਡਾਰ ਭਰਪੂਰ ਹਨ । ਅਫ਼ਸੋਸ ਅੱਜ ਹਜ਼ਾਰਾਂ ਸਾਲ ਦਾ ਵਿਰਸਾ ਜਦੋਂ ਸਾਡੇ ਮੋਢਿਆਂ ਤੇ ਰੱਖਿਆ ਗਿਆ ਤੇ ਸਾਡੇ ਹੱਥਾਂ ਦੇ ਵਿਚ ਡੋਰ ਆਈ ਤਾਂ ਅੱਜ ਪੰਜਾਬ ਬਾਜ਼ੀ ਹਾਰ ਰਿਹਾ ਹੈ । ਸਪੀਕਰ ਸਾਹਿਬ, ਪੰਜਾਬ ਨੂੰ ਅੱਜ ਕਿਸ ਗੱਲ ਤੇ ਫਖਰ ਹੋ ਸਕਦਾ ਹੈ ? ਕੀ ਪੰਜਾਬ ਨੂੰ ਇਸ ਗੱਲ ਤੇ ਫਖਰ ਹੋ ਸਕਦਾ ਹੈ ਕਿ ਅੱਜ ਪੰਜਾਬ ਦੇ ਥਾਣਿਆਂ ਦੇ ਵਿਚ ਲੋਕ ਕਤਲ ਹੋ ਰਹੇ ਹਨ ? ਕੀ ਪੰਜਾਬ ਨੂੰ ਇਸ ਗੱਲ ਤੇ ਫਖਰ ਹੋ ਸਕਦਾ ਹੈ ? ਅੱਜ ਪੰਜਾਬ ਦੇ ਵਿਚ ਗੈਸਟ੍ਰੋਐਂਟ੍ਰਾਈਟਸ ਦੇ ਨਾਲ ਸੈਂਕੜੇ ਮੌਤਾਂ ਹੋ ਰਹੀਆਂ ਹਨ ? ਕੀ ਅੱਜ ਪੰਜਾਬ ਨੂੰ ਇਸ ਗੱਲ ਤੇ ਫਖਰ ਹੋ ਸਕਦਾ ਹੈ ਕਿ ਅੱਜ ਪੰਜਾਬ ਆਪਣੀ ਕਿਸਾਨੀ ਨੂੰ ਨਵੀਂ ਦਿਸ਼ਾ ਦੇਣ ਵਾਸਤੇ ਕੋਈ ਰਸਤਾ ਨਹੀਂ ਦਿਖਾ ਸਕਦਾ ? ਕੀ ਅੱਜ ਪੰਜਾਬ ਨੂੰ ਇਸ ਗੱਲ ਤੇ ਫਖਰ ਹੋ ਸਕਦਾ ਹੈ ਕਿ ਅੱਜ ਪੰਜਾਬ ਕੋਲ ਆਪਣੇ ਬੇਰੁਜ਼ਗਾਰ ਬੱਚਿਆਂ ਨੂੰ ਰੁਜ਼ਗਾਰ ਦੇਣ ਵਾਸਤੇ ਕੋਈ ਸਕੀਮ ਨਹੀਂ ? ਕੀ ਅੱਜ ਪੰਜਾਬ ਨੂੰ ਇਸ ਗੱਲ ਤੇ ਫਖਰ ਹੋ ਸਕਦਾ ਹੈ ਕਿ ਅੱਜ ਜਿਹੜੀ ਸਾਡੀ ਪੁਲਿਸ ਹੈ, ਇਸ ਦੇ ਵਿਚ ਪੁਲੀਟੀਸਾਈਜ਼ੇਸ਼ਨ ਨਹੀਂ, ਇਸ ਦੇ ਵਿਚ ਕਰੀਮੀਨੇਲਾਈਜ਼ੇਸ਼ਨ ਆ ਗਈ ਹੈ ? ਕੀ ਪੰਜਾਬ ਨੂੰ ਇਸ ਗੱਲ ਤੇ ਫਖਰ ਹੋ ਸਕਦਾ ਹੈ ਕਿ ਜਿਹੜੀ ਸਾਡੀ ਬਿਊਰੋਕਰੇਸੀ ਹੈ, ਇਹ ਕੁਰੱਪਟ ਤੇ ਬੇਲਗਾਮ ਹੋ ਚੁੱਕੀ ਹੈ ਅਤੇ ਕੀ ਪੰਜਾਬ ਨੂੰ ਇਸ ਗੱਲ ਦਾ ਫਖਰ ਹੋ ਸਕਦਾ ਹੈ ਕਿ ਜਿਹੜੀ ਸਾਡੀ ਪੁਲੀਟੀਕਲ ਲੀਡਰਸ਼ਿਪ ਹੈ, ਉਸ ਦੇ ਵਿਚ ਜਿਹੜਾ ਕੁਰਬਾਨੀ ਦਾ ਜਜ਼ਬਾ ਹੈ, ਉਹ ਗੈਰਹਾਜ਼ਰ ਹੈ ? ਸਪੀਕਰ ਸਾਹਿਬ, ਇੱਕ ਨਜ਼ਮ ਬਣੀ ਸੀ, ਪੰਜਾਬ ਦੇ ਮੁਤਲੱਕ, ਮੈਂ ਤੁਹਾਡੀ ਖਿਦਮਤ ਵਿੱਚ ਪੇਸ਼ ਕਰਨੀ ਚਾਹੁੰਦਾ ਹਾਂ :- ਇਹ ਪੰਜਾਬ ਦੇ ਇੱਕ ਸ਼ਾਇਰ ਨੇ ਲਿਖੀ ਹੈ । ਉਹ ਲਿਖਦਾ ਹੈ :

"ਰਹਾ ਗਰਦਿਸ਼ੋਂ ਮੇ ਹਰਦਮ ਮੇਰੇ ਪੰਜਾਬ ਕਾ ਸਿਤਾਰਾ,
ਕਭੀ ਡਗਮਗਾਈ ਕਸ਼ਤੀ ਕਭੀ ਖੋ ਗਿਆ ਕਿਨਾਰਾ,
ਯੇਹ ਹਮਾਰੀ ਬਦਨਸੀਬੀ ਨਹੀ ਤੋ ਔਰ ਕਿਆ ਹੈ,
ਕਿ ਉਸੀ ਕੇ ਹੋ ਗਏ ਹਮ, ਜੋ ਨਾ ਹੋ ਸਕਾ ਹਮਾਰਾ ।
ਜਿਸਸੇ ਹਮਨੇ ਵਫਾ ਕੀ ਵੋ ਬੇਵਫਾ ਨਿਕਲੇ,

[ਸਰਦਾਰ ਮਨਪ੍ਰੀਤ ਸਿੰਘ ਬਾਦਲ]
ਉਹ ਕਹਿੰਦਾ ਹੈ ਕਿ :

"ਕਿਸ਼ਤੀ ਹੈ ਦਰ ਤਲਾਤਮ (ਤੂਫਾਨ ਦੇ ਵਿਚ ਕਿਸ਼ਤੀ ਹੈ ।)
ਐ ਨਾ ਖੁਦਾਓ ਸਮਝੋ (ਐ ਕਿਸ਼ਤੀ ਚਲਾਉਣ ਵਾਲੇ ਸਮਝੋ ਕਿ ਆਪਾਂ ਤੂਫਾਨ ਵਿਚ ਹਾਂ)
ਡੁਬੇਗੀ ਅਗਰ ਨਈਆ, ਡੁਬੇਗਾ ਸਾਥ ਸਾਰਾ ।
ਪਛਤਾਏਂਗੇ ਯੇ ਏਕ ਦਿਨ, ਰੋਏਂਗੇ ਸਰ ਪਟਕ ਕਰ,
ਨਾ ਦਰ ਜਮੀਂ ਹੋਗਾ, ਦੇ ਸਕੇ ਜੋ ਸਹਾਰਾ ।

ਇਸੇ ਤਰ੍ਹਾਂ ਅੱਜ ਪੰਜਾਬ ਦੇ ਵਿਚ, ਸਪੀਕਰ ਸਾਹਿਬ, ਸਾਡੇ ਕੋਲ ਜ਼ਮੀਨ ਨਹੀਂ ਹੋਣੀ, ਜਿਹੜੀ ਕਿ ਸਾਨੂੰ ਸਹਾਰਾ ਦੇ ਸਕੇ । ਇਹ ਲਿਖਦਾ ਹੈ :

"ਸੰਭਲੋ ਐ ਪੰਜਾਬ ਵਾਲੇ, ਸੰਭਲੋ ਐ ਪੰਜਾਬ ਵਾਲੋ,
ਬਰਖਸਤ ਯੇ ਸਦਾ ਹੈ, ਪਹਿਚਾਨੋ ਆਪਣਾ ਮੁਸਤਕਦਿਲ,
ਤੇ ਰਹੇ ਨਾਮੋ ਨਾਂ ਹਮਾਰਾ ।"

ਸਪੀਕਰ ਸਾਹਿਬ, ਅਸੀਂ ਕੀ ਕਰ ਰਹੇ ਹਾਂ ਆਪਣੀ ਜਵਾਨੀ ਨੂੰ ਨਸ਼ਿਆਂ ਤੋਂ ਬਚਾਉਣ ਵਾਸਤੇ ? ਅਸੀਂ ਕੀ ਕਰ ਰਹੇ ਹਾਂ ਆਪਣੀ ਆਬਾਦੀ ਨੂੰ ਰੋਕਣ ਵਾਸਤੇ ? ਅਸੀਂ ਕੀ ਕਰ ਰਹੇ ਹਾਂ ਪੰਜਾਬ ਦੇ ਵਿਚ ਮੇਲ ਫੀਮੇਲ ਸੈਕਸ ਰੇਸ਼ੋ ਵਿਚ ਫਰਕ ਘਟਾਉਣ ਵਾਸਤੇ ? ਸਪੀਕਰ ਸਾਹਿਬ, ਅਸੀਂ ਕੀ ਕਰ ਰਹੇ ਹਾਂ ਕਿ ਜਿਹੜੇ ਸਾਡੇ ਪ੍ਰਾਇਮਰੀ ਸਕੂਲ ਹਨ, ਉਨ੍ਹਾਂ ਦੇ ਵਿਚ ਇਨਰੋਲਮੈਂਟ ਅੱਜ ਵੀ 85 ਫੀਸਦੀ ਹੈ ਜਦੋਂ ਕਿ ਕੇਰਲਾ ਅਤੇ ਕਰਨਾਟਕਾ ਵਿਚ ਇਹ ਸੌ ਫੀਸਦੀ ਹੈ । ਗੁਜਰਾਤ ਤੇ ਮਹਾਂਰਾਸ਼ਟਰਾ ਵਿਚ 99 ਫੀ ਸਦੀ ਹੈ । ਸਪੀਕਰ ਸਾਹਿਬ, ਅੱਜ ਸਾਡੇ ਸੂਬੇ ਤੇ ਪੰਜਾਹ ਹਜਾਰ ਕਰੋੜ ਰੁਪਏ ਦਾ ਕਰਜ਼ਾ ਹੈ । ਅਸੀਂ ਪਾਣੀ ਦੀ ਡਪਲੀਸ਼ਨ ਵਾਸਤੇ ਕੀ ਕਰ ਰਹੇ ਹਾਂ ? ਕੋਈ ਵੇਲਾ ਸੀ ਜਦੋਂ ਦੂਸਰੇ ਸੂਬਿਆਂ ਦੇ ਕਿਸਾਨ ਪੰਜਾਬ ਤੋਂ ਬੀਜ ਲੈਣ ਆਉਂਦੇ ਸਨ । ਸਪੀਕਰ ਸਾਹਿਬ, ਜੇ ਅੱਜ ਮੀਨੀਮਮ ਸਪੋਰਟ ਪ੍ਰਾਈਸ ਤੇ ਗੌਰਮਿੰਟ ਆਫ ਇੰਡੀਆ ਸਾਡੀ ਕਣਕ ਅਤੇ ਝੋਨਾ ਖਰੀਦਣਾ ਬੰਦ ਕਰੇ ਜਿਹੜੀ ਗੱਲ ਪਿਛਲੇ ਵਕਤ ਦੇ ਵਿਚ ਚਲਦੀ ਸੀ ਤਾਂ ਪੰਜਾਬ ਦਾ ਕੀ ਬਣੇਗਾ ? ਇਕ ਪੰਜਾਬ ਦੇ ਵਿਚ, ਬਿਜਲੀ ਦੇ ਵਿਚ ਇੱਕ ਮੈਗਾਵਾਟ ਦਾ ਪਿਛਲੇ ਪੰਜਾਹ ਸਾਲਾਂ ਦੇ ਵਿਚ ਇਜ਼ਾਫਾ ਨਹੀਂ ਹੋਇਆ । ਅੱਜ ਭਾਖੜਾ ਡੈਮ ਦੇ ਵਿਚ ਪਾਣੀ ਹਿਸਟੋਰੀਕਲ ਲੋਅ ਹੈ, ਭਾਖੜਾ ਡੈਮ ਦੇ ਵਿਚ ਜੋ ਬਿਜਲੀ ਬਣਦੀ ਹੈ, ਉਹ ਬਣਨੀ ਬੰਦ ਹੋ ਜਾਵੇਗੀ ਜੇ ਛੇ ਦਿਨ ਹੋਰ ਬਾਰਸ਼ਾਂ ਨਾ ਪਈਆਂ । ਅੱਜ ਪੰਜਾਬ ਦੇ ਵਿਚ ਇੰਡਸਟਰੀ ਦੇ ਲਈ ਕੋਈ ਇਨਵੈਸਟਮੈਂਟ ਨਹੀਂ ਹੋ ਰਹੀ । ਅੱਜ ਹਰਿਆਣੇ ਦੀ ਸੇਲਜ਼ ਟੈਕਸ ਕੁਲੈਕਸ਼ਨ ਪੰਜਾਬ ਨਾਲੋਂ ਜ਼ਿਆਦਾ ਹੈ । ਇੱਕਲੇ ਗੁੜਗਾਉਂ ਦੇ ਵਿਚ ਇਨਫਰਮੇਸ਼ਨ ਟੈਕਨਾਲੋਜੀ ਦੇ ਵਿਚ ਐਕਸਪੋਰਟਸ ਛੇ ਹਜ਼ਾਰ ਕਰੋੜ ਰੁਪਏ ਦੀ ਹੈ । ਮੋਹਾਲੀ ਤੋਂ ਇੱਕ ਸੌ ਕਰੋੜ ਰੁਪਏ ਹੈ । ਸਪੀਕਰ ਸਾਹਿਬ, ਅੱਜ ਕੋਈ ਵੀ ਕਿਤਾਬ ਚੁੱਕ ਲਓ, ਪੰਜਾਬ ਦੇ ਵਿਚ ਇੱਕ ਵੀ ਇੰਸਟੀਚਿਊਟ ਨਹੀਂ, ਭਾਵੇਂ ਉਹ ਇੰਜੀਨੀਅਰਿੰਗ ਦਾ ਹੈ, ਭਾਵੇਂ

ਮੈਡੀਸਨ, ਭਾਵੇਂ ਇਨਫਰਮੇਸ਼ਨ ਟੈਕਨਾਲੋਜੀ ਦਾ ਹੈ, ਉਹ ਮੌਜੂਦ ਨਹੀਂ । ਕਿਸੇ ਵੇਲੇ ਸਾਡੇ ਅੰਮ੍ਰਿਤਸਰ ਦੇ ਮੈਡੀਕਲ ਕਾਲਜ ਅਤੇ ਪਟਿਆਲਾ ਦੇ ਮੈਡੀਕਲ ਕਾਲਜ ਦਾ ਨਾਮ ਹੁੰਦਾ ਸੀ, ਇਨ੍ਹਾਂ ਦੀ ਧਾਕ ਦੇਸ਼ ਵਿਦੇਸ਼ਾਂ ਦੇ ਵਿਚ ਹੁੰਦੀ ਸੀ । ਸਾਡਾ ਇੱਕ ਵਾਹਦ ਸੂਬਾ ਹੈ ਜਿਹੜਾ ਕਿ ਆਪਣੀ ਪੁਲਿਸ ਤੇ ਪਰ ਕੈਪਿਟਾ ਐਕਸਪੈਂਡੀਚਰ ਆਪਣੀ ਸਿਹਤ ਦੇ ਮਹਿਕਮੇ ਨਾਲੋਂ ਜ਼ਿਆਦਾ ਕਰ ਰਿਹਾ ਹੈ । ਪੰਜਾਬ ਵਿਚ 331 ਰੁਪਏ ਪਰ ਕੈਪਿਟਾ ਸਾਡੀ ਪੁਲਿਸ ਦਾ ਖ਼ਰਚਾ ਹੈ ਜਦੋਂ ਕਿ ਸਾਡੀ ਸਿਹਤ ਤੇ ਖ਼ਰਚਾ 262/- ਰੁਪਏ ਪਰ ਕੈਪਿਟਾ ਹੈ । ਇਸੇ ਤਰ੍ਹਾਂ ਦੂਜੇ ਸੂਬਿਆਂ ਵਿਚ ਪੁਲਿਸ ਉਤੇ ਐਕਸਪੈਂਡੀਚਰ ਪੰਜਾਬ ਦੇ ਮੁਕਾਬਲੇ ਘੱਟ ਕੀਤਾ ਜਾ ਰਿਹਾ ਹੈ । ਪੰਜਾਬ ਵਿਚ 331/- ਰੁਪਏ ਖ਼ਰਚ ਹੋ ਰਿਹਾ ਹੈ, ਆਂਧਰਾ ਪ੍ਰਦੇਸ ਵਿੱਚ 131/- ਖ਼ਰਚ ਹੋ ਰਿਹਾ ਹੈ ਗੁਜਰਾਤ ਵਿਚ ਪੁਲਿਸ ਉਤੇ 136/- ਖ਼ਰਚ ਹੋ ਰਿਹਾ ਹੈ, ਹਰਿਆਣਾ ਵਿਚ 186/- ਖ਼ਰਚ ਹੋ ਰਿਹਾ ਹੈ ਕਰਨਾਟਕਾ ਵਿਚ 127/- ਖ਼ਰਚ ਹੋ ਰਿਹਾ ਹੈ, ਮਹਾਂਰਾਸ਼ਟਰਾ ਵਿਚ 171/- ਖ਼ਰਚ ਹੋ ਰਿਹਾ ਹੈ, ਤਾਮਿਲਨਾਡੂ ਵਿਚ 141/- ਖ਼ਰਚ ਹੋ ਰਿਹਾ ਹੈ, ਵੈਸਟ ਬੰਗਾਲ ਵਿਚ 140/- ਖ਼ਰਚ ਹੋ ਰਿਹਾ ਹੈ, ਹੁਣ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਪੰਜਾਬ ਵਿਚ ਪੁਲਿਸ ਉਤੇ ਦੁਗਣੇ ਨਾਲੋਂ ਜ਼ਿਆਦਾ ਖ਼ਰਚ ਹੋ ਰਿਹਾ ਹੈ । ਸਪੀਕਰ ਸਾਹਿਬ, ਤੁਸੀਂ ਫਾਈਨੈਂਸ ਮਨਿਸਟਰ ਰਹੇ ਹੋ । ਪਿਛਲੇ 25 ਸਾਲਾਂ ਤੋਂ ਪੰਜਾਬ ਦੀ ਆਰਥਿਕਤਾ ਇਤਨੀ ਗਿਰ ਗਈ ਹੈ ਕਿ ਸਾਡਾ ਫਿਸਕਲ ਡੈਫੀਸਿਟ ਐਜ਼ ਪਰਪੋਸ਼ਨੇਟ ਟੂ ਜੀ. ਡੀ. ਪੀ. 3.38% ਹੈ ।

ਮਾਨਯੋਗ ਸਪੀਕਰ : ਤੁਸੀਂ ਹੋਰ ਕਿੰਨਾ ਸਮਾਂ ਲਵੋਂਗੇ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਅੱਜ ਦਾ ਸਾਰਾ ਸਮਾਂ ਮੇਰੀ ਪਾਰਟੀ ਦਾ ਮੈਨੂੰ ਦੇ ਦਿੱਤਾ ਜਾਵੇ । 10 ਮਿੰਟ ਹੀ ਸਮਾਂ ਰਹਿ ਗਿਆ ਹੈ । ਪੰਜਾਬ ਦਾ ਫਿਸਕਲ ਡੈਫੀਸਿਟ 3.28% ਹੈ । ਇਸ ਸਾਲ ਆਂਧਰਾ ਪ੍ਰਦੇਸ਼ ਦਾ ਜੋ ਬਿਲਕੁਲ ਦਰਮਿਆਨਾ ਸੂਬਾ ਹੈ, ਉਸ ਦਾ 3.65% ਹੈ ਕਰਨਾਟਕਾ ਦਾ 5.08% ਹੈ, ਐਮ. ਪੀ. ਦਾ 3.82% ਹੈ । ਹੁਣ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਪੰਜਾਬ ਐਮ. ਪੀ. ਤੋਂ ਵੀ ਪਿਛੇ ਰਹਿ ਗਿਆ ਹੈ ਜਦ ਕਿ ਪਹਿਲਾਂ ਪੰਜਾਬ ਇਕ ਨੰਬਰ ਤੇ ਹੋਇਆ ਕਰਦਾ ਸੀ । ਅਸੀਂ ਕਿਉਂ ਪਿਛੇ ਰਹਿ ਗਏ ਹਾਂ ? ਮੈਨੂੰ ਚੌਧਰੀ ਬਲਬੀਰ ਸਿੰਘ ਟਾਂਡਾ ਦੇ ਉਰਮਰ ਪਿੰਡ ਵਿਚ ਜਾਣ ਦਾ ਮੌਕਾ ਮਿਲਿਆ ਅਤੇ ਅਸੀਂ ਦੌਰਾ ਕਰ ਰਹੇ ਸੀ, ਤਾਂ ਮੈਨੂੰ ਉਨ੍ਹਾਂ ਦਸਿਆ ਕਿ ਇਸ ਇਲਾਕੇ ਦੇ ਬਹੁਤੇ ਸਾਰੇ ਬੱਚੇ 14 ਸਾਲ ਦੀ ਉਮਰ ਤੋਂ ਵੱਡੇ ਵਿਦੇਸ਼ਾਂ ਵਿਚ ਚਲੇ ਗਏ ਹਨ ਕਮਾਈ ਕਰਨ ਵਾਸਤੇ । ਇਹ ਇਲਾਕਾ ਸਪੀਕਰ ਸਾਹਿਬ, ਤੁਹਾਡੇ ਇਲਾਕੇ ਦੇ ਨਾਲ ਲਗਦਾ ਹੈ । ਉਥੇ ਘਰਾਂ ਵਿਚ ਆਲੀਸ਼ਾਨ ਮਕਾਨ ਬਣੇ ਹੋਏ ਸਨ, ਗੱਡੀਆਂ ਖੜੀਆਂ ਸਨ । ਪਰ ਬੱਚੇ ਬਾਹਰ ਗਏ ਹੋਏ ਸਨ । ਇਸ ਪਿੰਡ ਦੇ ਬੱਚੇ ਅਮਰੀਕਾ, ਕੈਨੇਡਾ ਅਤੇ ਯੂਰਪੀਅਨ ਕੰਟਰੀਜ਼ ਵਿਚ ਕਮਾਈ ਕਰਨ ਵਾਸਤੇ ਗਏ ਹੋਏ ਹਨ । ਮੈਨੂੰ ਵੀ ਬਾਹਰਲੇ ਮੁਲਕਾਂ ਦੇ ਵਿਚ ਪੜ੍ਹਣ ਵਾਸਤੇ ਅਤੇ ਘੁੰਮਣ ਦਾ ਮੌਕਾ ਮਿਲਿਆ ਹੈ । ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ ਕਿ ਸਾਡੇ ਪੰਜਾਬੀ ਉਥੇ ਬਾਹਰਲੇ ਮੁਲਕਾਂ ਵਿਚ ਟੈਕਸੀਆਂ ਚਲਾਉਂਦੇ ਹਨ ਅਤੇ ਪੈਟਰੋਲ ਪੰਪਾਂ ਤੇ ਤੇਲ ਪਾਉਂਦੇ ਹਨ, ਜਨਰਲ ਸਟੋਰਜ਼ ਵਿਚ ਕੰਮ ਕਰਦੇ ਹਨ । ਉਥੇ ਜਿਹੜੇ ਮਦਰਾਸੀ ਤਾਮਿਲਨਾਡੂ, ਕੇਰਲਾ, ਆਂਧਰਾ ਪ੍ਰਦੇਸ਼ ਦੇ ਲੋਕ ਟੈਕਸੀਆਂ ਵਿਚ ਜਾਂਦੇ ਹਨ, ਉਹ ਸਾਡੇ ਬੱਚਿਆਂ ਨੂੰ ਟਿਪ ਦਿੰਦੇ ਹਨ । ਸਾਡੇ ਪੰਜਾਬ ਦੇ ਲੋਕ ਇਮੀਗਰੇਸ਼ਨ ਕਰਵਾ ਕੇ ਬਾਹਰਲੇ ਦੇਸ਼ਾਂ ਵਿਚ ਟੈਕਸੀਆਂ ਚਲਾ ਰਹੇ ਹਨ ਅਤੇ ਟਰੈਵਲ ਏਜੰਟਾਂ ਰਾਹੀਂ ਵਿਦੇਸ਼ਾਂ ਵਿਚ ਜਾ ਰਹੇ ਹਨ ਅਤੇ ਕਮਾਈ ਕਰਨ ਵਾਸਤੇ ਆਪਣੇ ਪਰਿਵਾਰ ਤੋਂ ਦੂਰ ਰਹਿ ਰਹੇ ਹਨ । ਇਸ ਗੱਲ ਵਿਚ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਮੈਨੂੰ ਕੋਈ ਸ਼ੱਕ ਨਹੀਂ ਹੈ ਜੋ ਹਿੰਦੁਸਤਾਨ ਤੁਸੀਂ, ਅਸੀਂ ਪਿਛਲੇ 50 ਸਾਲਾਂ ਤੋਂ ਦੇਖਿਆ ਹੈ ਉਹ ਆਉਣ ਵਾਲੇ ਸਮੇਂ ਵਿਚ ਹਿੰਦੁਸਤਾਨ ਨਹੀਂ ਰਹਿਣਾ । ਆਉਣ ਵਾਲਾ ਹਿੰਦੁਸਤਾਨ ਦੁਨੀਆਂ ਵਿੱਚ ਕੀ ਹੋਵੇਗਾ, ਹਿੰਦੁਸਤਾਨ ਵਿਚ ਕਾਫੀ ਤਬਦੀਲੀ ਆ ਜਾਵੇਗੀ ਅਤੇ ਉਸ ਹਿੰਦੁਸਤਾਨ ਵਿਚ ਪੰਜਾਬ ਦਾ ਕੀ ਮੁਕਾਮ ਹੋਵੇਗਾ । ਮੈਨੂੰ ਸ਼ੰਕਾ ਹੈ ਕਿ ਆਉਣ ਵਾਲੇ ਸਮੇਂ ਵਿਚ ਸਾਡਾ ਦਮ ਹੀ ਨਾ ਘੁੱਟ ਜਾਵੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਛੋਟੇ ਜਿਹੇ ਪੰਜਾਬ ਦੇ ਵਾਸਤੇ ਕਿਸੇ ਨੇ ਆਸੂ ਵੀ ਨਹੀਂ ਵਹਾਉਣੇ ਅਤੇ ਪੰਜਾਬ ਦੇ ਵਾਸਤੇ ਸੋਚਣ ਲਈ ਕਿਸੇ ਕੋਲ ਟਾਈਮ ਨਹੀਂ ਹੋਣਾ । ਪੰਜਾਬ ਸਾਡਾ ਇਕ ਮਾਈਕਰੋ-ਮਿਨਿਆਰਟੀ ਸਟੇਟ ਹੈ । ਹਿੰਦੁਸਤਾਨ ਵਿਚ ਜਿਹੜੀਆਂ ਯੂ. ਪੀ. ਅਤੇ ਬਿਹਾਰ ਸਟੇਟਸ, ਜਿਹੜੀਆਂ ਕਿ ਵੱਡੀਆਂ ਹਨ, ਹਿੰਦੁਸਤਾਨ ਦੀ ਹਕੂਮਤ ਵਿਚ ਇਨ੍ਹਾਂ ਦੀ ਮੈਜੋਰਿਟੀ ਹੋਵੇਗੀ । ਸਾਡੇ ਪੰਜਾਬ ਦੀਆਂ 13 ਸੀਟਾਂ ਵਾਲੇ ਨੂੰ ਕਿਸ ਨੇ ਪੁੱਛਣਾ ਹੈ ? ਐਸ. ਵਾਈ. ਐਲ. ਦੇ ਫੈਸਲੇ ਨੂੰ ਲੈ ਕੇ ਵੇਖ ਲਵੋ । ਸਾਡੇ ਸੂਬੇ ਨਾਲ ਕੀ ਹੋ ਰਿਹਾ, ਸਾਡੇ ਨਾਲ ਕੀਤੇ ਗਏ ਇਨਜਸਟਿਸ ਲਈ ਕਿਸੇ ਕੋਲ ਟਾਈਮ ਹੀ ਨਹੀਂ ਹੈ ਜਿਸ ਨੂੰ ਕੋਈ ਸੁਣ ਕੇ ਦੂਰ ਕਰ ਸਕੇ । ਇਹ ਇਕ ਵੱਡੀ ਜ਼ਿੰਮੇਵਾਰੀ ਹੈ ਔਰ ਇਹ ਜ਼ਿੰਮੇਵਾਰੀ ਉਨ੍ਹਾਂ ਲੋਕਾਂ ਨੂੰ ਹੀ ਚੁਕਣੀ ਪੈਣੀ ਹੈ ਜਿਨ੍ਹਾਂ ਦੀ ਮਰਜ਼ ਕਰਕੇ ਸਾਡਾ ਇਹ ਪੰਜਾਬ ਪੰਜਾਹ ਸਾਲ ਪਿੱਛੇ ਜਾ ਪਿਆ ਹੈ । ਮਰਜ਼ ਵੀ ਉਹੀ ਬਣੇ ਹਨ ਅਤੇ ਹੁਣ ਦਵਾ ਵੀ ਉਨ੍ਹਾਂ ਨੂੰ ਹੀ ਬਣਨਾ ਪੈਣਾ ਹੈ । ਉਨ੍ਹਾਂ ਸਿਆਸਤਦਾਨਾਂ ਨੂੰ ਹੀ ਇਹ ਫੈਸਲੇ ਲੈਣੇ ਪੈਣੇ ਹਨ ਜਿਸ ਤਰ੍ਹਾਂ ਕਿ ਇਥੇ ਟਰੈਜ਼ਰੀ ਬੈਂਚਾ ਦੇ ਕਈ ਸਾਥੀਆਂ ਨੇ ਵੀ ਕਿਹਾ ਹੈ ਕਿ ਕਈ ਔਖੇ ਫੈਸਲੇ ਸਾਨੂੰ ਸਾਰਿਆਂ ਨੂੰ ਰਲ ਮਿਲ ਕੇ ਲੈਣੇ ਪੈਣੇ ਹਨ । ਜਿਸ ਤਰ੍ਹਾਂ ਕਿ ਬੁਲ੍ਹੇ ਸ਼ਾਹ ਨੇ ਵੀ ਕਿਹਾ ਹੈ –

ਸੱਚ ਕਹਾਂ ਤਾਂ ਭਾਂਬੜ ਮੱਚਦਾ ਹੈ ।

ਝੂਠ ਕਹਾ ਤਾਂ ਕੁੱਝ ਨਹੀਂ ਬਚਦਾ ਹੈ ।।

ਅੱਜ ਪੰਜਾਬ ਦਾ ਹੱਲ ਦਿੱਲੀ ਕੋਲ ਨਹੀਂ । ਪੰਜਾਬ ਦਾ ਹੱਲ ਪੰਜਾਬ ਵਿਚੋਂ ਹੀ ਤਲਾਸ਼ ਕਰਨਾ ਪੈਣਾ ਹੈ । ਇਕੱਲੀ ਐਸ. ਵਾਈ. ਐਲ. ਨਹਿਰ ਵਾਸਤੇ ਹੀ ਨਹੀਂ ਬਲਕਿ ਪੰਜਾਬ ਦੇ ਸਾਰੇ ਮਸਲਿਆਂ ਬਾਰੇ ਫੈਸਲੇ ਸਾਨੂੰ ਆਪ ਹੀ ਲੈਣੇ ਪੈਣੇ ਹਨ । ਪੰਜਾਬ ਦੀ ਜਿਹੜੀ ਆਰਥਿਕਤਾ ਹੈ, ਇਕਾਨਮੀ ਹੈ ; ਉਹ ਐਸ. ਵਾਈ. ਐਲ. ਨਹਿਰ ਨਾਲੋਂ ਵੀ ਜ਼ਿਆਦਾ ਅਹਿਮ ਹੈ ਅਤੇ ਇਸ ਦੇ ਵਾਸਤੇ ਇਕ ਕਾਮਨ ਮਿਨੀਮਮ ਇਕਨਾਮਿਕ ਢਾਂਚਾ ਸਮੁੱਚੇ ਪੰਜਾਬ ਦੇ ਸਿਆਸਤਦਾਨਾਂ ਨੂੰ ਰਲ ਮਿਲ ਕੇ ਬਣਾਉਣਾ ਪਵੇਗਾ । ਇਸ ਢਾਂਚੇ ਨੂੰ ਸਿਆਸੀ ਅਖਾੜੇ ਤੋਂ ਦੂਰ ਕਰਨਾ ਪਵੇਗਾ, ਵਰਨਾ ਪੰਜਾਬ ਚੱਲ ਨਹੀਂ ਸਕਦਾ । ਅੱਜ ਪੰਜਾਬ ਦਾ ਕੀ ਹੱਲ ਹੈ ? ਇਸ ਦੇ ਬਾਰੇ ਕਿਸੇ ਸਿਆਣੇ ਨੂੰ ਪੁੱਛਣ ਦੀ ਲੋੜ ਨਹੀਂ । ਇਕ ਆਮ ਰੇਹੜੀ ਵਾਲੇ ਨੂੰ ਵੀ ਇਸ ਦਾ ਜਵਾਬ ਪਤਾ ਹੈ । ਪੰਜਾਬ ਦੀ ਸਮੱਸਿਆ ਦਾ ਹੱਲ ਕਿਸ ਤਰ੍ਹਾਂ ਹੋ ਸਕਦਾ ਹੈ ? ਇਸ ਦੇ ਵਾਸਤੇ ਸਿਰਫ਼ ਸਿਆਸੀ ਹੌਂਸਲੇ ਅਤੇ ਹਿੰਮਤ ਦੀ) ਲੋੜ ਹੈ । ਸਪੀਕਰ ਸਾਹਿਬ, ਅੱਜ ਪੰਜਾਬ ਦੀ ਵਾਗਡੋਰ ਤੁਹਾਡੇ ਅਤੇ ਮੇਰੇ ਹੱਥਾਂ ਵਿਚ ਹੈ । ਤੁਸੀਂ ਅਤੇ ਮੈਂ ਸਿਆਸਤ ਵਿਚ ਇਸ ਕਰਕੇ ਨਹੀਂ ਆਏ ਕਿ ਸਾਡੇ ਕੋਲ ਹੋਰ ਕੋਈ ਪੇਸ਼ਾ ਨਹੀਂ ਸੀ, ਹੋਰ ਕੋਈ ਪ੍ਰੋਫੈਸ਼ਨ ਨਹੀਂ ਸੀ ਜਾਂ ਅਸੀਂ ਹੋਰ ਕੋਈ ਕਾਰੋਬਾਰ ਨਹੀਂ ਸੀ ਕਰ ਸਕਦੇ । ਅਸੀਂ ਸਿਰਫ ਪੰਜਾਬ ਦੀ ਗਲੋਰੀ ਵਾਸਤੇ ਇਸ ਫੀਲਡ ਵਿਚ ਆਏ ਹਾਂ....(ਘੰਟੀ) ਮੈਂ ਇਕ ਆਪਣੀ ਮਨਪਸੰਦ ਉਦਾਹਰਣ ਦੇਣੀ ਚਾਹੁੰਦਾ ਹਾਂ । ਪੁਰਾਣੀ ਗੱਲ ਹੈ । ਅਫਰੀਕਾ ਦੇ ਈਜਿਪਟ ਮੁਲਕ ਵਿਚ ਸਦਰ ਹੁੰਦਾ ਸੀ-ਅਬਦੁਲ ਨਾਸਿਰ । ਉਹ ਉਥੋਂ ਦੇ ਬੜੇ ਕੱਦਾਵਰ ਨੇਤਾ ਸਨ

ਅਤੇ ਪੰਡਿਤ ਨਹਿਰੂ ਦੇ ਦੋਸਤ ਸਨ । ਉਨਾਂ ਦੇ ਮੁਲਕ ਵਿਚ 1956 ਵਿਚ ਉਸ ਵੇਲੇ ਆਸਵਾਨ ਡੈਮ ਬਣ ਰਿਹਾ ਸੀ । ਸਵੇਜ਼ ਨਹਿਰ ਉਸ ਵੇਲੇ ਅੰਗਰੇਜ਼ ਅਤੇ ਫਰੈਂਚ ਲੋਕਾਂ ਦੇ ਹੱਥਾਂ ਵਿਚ ਸੀ । ਨਾਸਿਰ ਨੇ ਫੈਸਲਾ ਕੀਤਾ ਕਿ ਇਹ ਨਹਿਰ ਇਨ੍ਹਾਂ ਲੋਕਾਂ ਤੋਂ ਖੋਹ ਲੈਣੀ ਹੈ । ਕਿਸੇ ਪੁਆਇੰਟ ਤੇ ਉਹ ਕਿਸੇ ਰੈਲੀ ਨੂੰ ਸੰਬੋਧਨ ਕਰ ਰਿਹਾ ਸੀ । ਅਰਬ ਲੋਕ ਜਦੋਂ ਬੋਲਦੇ ਹਨ ਤਾਂ ਅਰਬੀ ਵਿਚ ਹੀ ਬੋਲਦੇ ਹਨ ਹਾਲਾਂ ਕਿ ਉਨ੍ਹਾਂ ਦੀ ਇਕ ਲੋਕਲ ਜ਼ੁਬਾਨ ਵੀ ਹੁੰਦੀ ਹੈ । ਜਦੋਂ ਉਨ੍ਹਾਂ ਨੇ ਸਵੇਜ਼ ਕੈਨਾਲ ਦਾ ਨਿਯੰਤਰਣ ਆਪਣੇ ਹੱਥਾਂ ਵਿਚ ਲੈਣ ਦੀ ਗੱਲ ਕੀਤੀ ਤਾਂ ਉਸ ਰੈਲੀ ਵਿਚ ਜਦੋਂ ਉਹ ਬੋਲ ਰਹੇ ਸਨ, ਉਨ੍ਹਾਂ ਨੂੰ ਇਕ ਟੈਲੈਕਸ ਮੈਸੇਜ ਮਿਲਿਆ ਕਿ ਅਮਰੀਕਾ ਨੇ ਆਸਵਾਨ ਡੈਮ ਵਾਸਤੇ ਦਿੱਤੀ ਜਾਣ ਵਾਲੀ ਏਡ ਰੋਕ ਦਿੱਤੀ ਹੈ। ਉਹ ਅਰਬੀ ਭਾਸ਼ਾ ਵਿਚ ਬੋਲਦੇ ਬੋਲਦੇ ਲੋਕਲ ਭਾਸ਼ਾ ਵਿਚ ਬੋਲਣ ਲੱਗੇ ਕਿ ਜੇ ਅਮਰੀਕਾ ਪੈਸੇ ਨਹੀਂ ਦੇਵੇਗਾ ਤਾਂ ਕੀ ਡੈਮ ਨਹੀਂ ਬਣੇਗਾ ? ਉਨ੍ਹਾਂ ਨੇ ਆਪਣੇ ਲੋਕਾਂ ਨੂੰ ਕਿਹਾ ਕਿ ਤੁਸੀਂ ਲੋਕ ਆਪੋ ਆਪਣੇ ਬੱਠਲ ਅਤੇ ਕਹੀਆਂ ਲੈ ਕੇ ਆਓ, ਅਸੀਂ ਆਪਣੇ ਹੱਥਾਂ ਨਾਲ ਇਹ ਡੈਮ ਬਣਾਵਾਂਗੇ । ਇਸ ਕਿਸਮ ਦਾ ਉਨ੍ਹਾਂ ਵਿਚ ਜਜ਼ਬਾ ਸੀ । ਦੁਨੀਆਂ ਵਿਚ ਮੁਲਕ ਟੁੱਟਦੇ ਤਾਂ ਵੇਖੇ ਸਨ ਪਰ ਇਕੱਠੇ ਹੁੰਦੇ ਨਹੀਂ ਸਨ ਵੇਖੇ । ਫਿਰ ਦੋ ਮੁਲਕ ਇਕੱਠੇ ਵੀ ਹੋ ਗਏ । ਉਨ੍ਹਾਂ ਨੇ ਆਪਣੀ ਤਕਦੀਰ ਆਪਣੇ ਹੱਥਾਂ ਨਾਲ ਲਿਖੀ ਹੈ । ਇਸੇ ਤਰ੍ਹਾਂ ਪੰਜਾਬ ਨੂੰ ਵੀ ਆਪਣੀ ਕਿਸਮਤ ਦੀ ਤਾਮੀਰ ਆਪਣੇ ਹੀ ਹੱਥਾਂ ਨਾਲ ਕਰਨੀ ਪੈਣੀ ਹੈ । ਸਿਆਸੀ ਬੰਦਿਆਂ ਨੂੰ ਨਾਸਿਰ ਵਰਗਾ ਜਜ਼ਬਾ ਲੋਕਾਂ ਵਿਚ ਪੈਦਾ ਕਰਨਾ ਪੈਣਾ ਹੈ ਤਾਂ ਕਿ ਇਹ ਆਪਣਾ ਖੁੱਸਿਆ ਸਥਾਨ ਫਿਰ ਹਾਸਿਲ ਕਰ ਸਕੇ । ਜਿਵੇਂ ਹਵਾਈ ਜਹਾਜ਼ ਨੂੰ ਉਡਣ ਤੋਂ ਪਹਿਲਾਂ 4-5 ਮਿੰਟ ਹਵਾਈ ਪੱਟੀ ਤੇ ਦੌੜਨਾ ਪੈਂਦਾ ਹੈ, ਇਸ ਤਰ੍ਹਾਂ ਪੰਜਾਬ ਨੂੰ ਉਡਾਣ ਭਰਨ ਤੋਂ ਪਹਿਲਾਂ 10-15 ਸਾਲ ਗੁੱਡ ਗਵਰਨੈਂਸ ਦੀ ਲੋੜ ਹੈ । ਮੌਜੂਦਾ ਸਰਕਾਰ ਤੋਂ ਬੜੀਆਂ ਆਸਾਂ ਤੇ ਉਮੀਦਾਂ ਸਨ । ਬਦਕਿਸਮਤੀ ਨਾਲ ਉਹ ਆਪਣਾ ਰਸਤਾ ਖੋਅ ਬੈਠੀ ਹੈ । ਅਸੀਂ ਐਨੇ ਤੰਗਦਿਲ ਜਾਂ ਕੰਨਜ਼ਰਵ ਨਹੀਂ ਜਿਸ ਤਰ੍ਹਾਂ ਲੀਡਰ ਆਫ ਦੀ ਆਪੋਜ਼ੀਸ਼ਨ ਜੀ ਨੇ ਕਿਹਾ ਹੈ ਕਿ ਅਸੀਂ ਛੋਟੀਆਂ ਗੱਲਾਂ ਤੇ ਲੜੀਏ । ਉਨ੍ਹਾਂ ਨੇ ਅੱਜ ਵੀ ਕਿਹਾ ਕਿ ਅਤੇ ਪਹਿਲਾਂ ਵੀ ਕਿਹਾ ਹੈ ਕਿ ਜਦੋਂ ਵੀ ਸਰਕਾਰ ਨੂੰ ਸਾਡੇ ਤੁਆਵਨ ਦੀ ਲੋੜ ਪਵੇਗੀ ਅਸੀਂ ਉਨ੍ਹਾਂ ਨੂੰ ਕੋਆਪਰੇਸ਼ਨ ਦੇਵਾਂਗੇ (ਘੰਟੀ) ਅਤੇ ਦੇਣਾ ਚਾਹੁੰਦੇ ਹਾਂ । Just one minute.

ਸਪੀਕਰ ਸਾਹਿਬ, ਸਾਨੂੰ ਇਸ ਗੱਲ ਦਾ ਅਹਿਸਾਸ ਹੈ we are poised to make the next Government.

**Mr. Speaker :** Please conclude.

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਅਗਲੀ ਸਰਕਾਰ ਸਾਡੀ ਆਉਣੀ ਹੈ ਔਰ ਅਸੀ ਰੋਟੀ, ਕਪੜਾ ਔਰ ਮਕਾਨ, ਤਾਲੀਮ ਅਤੇ ਸਿਹਤ ਜਿਹੜੀਆਂ ਕਿ ਬੁਨਿਆਦੀ ਲੋੜਾਂ ਹਨ ਉਨ੍ਹਾਂ ਤੇ ਪੰਜਾਬ ਦਾ ਇਕ ਨਵਾਂ ਮਹਿਲ ਤੇ ਤਾਮੀਰ ਕਰਨ ਦੀ ਪਾਲਿਸੀ ਬਣਾਉਣ ਜਾ ਰਹੇ ਹਾਂ । (ਘੰਟੀ) ਸਪੀਕਰ ਸਾਹਿਬ, ਆਖੀਰ ਵਿੱਚ ਇਕਬਾਲ ਦਾ ਇਕ ਸ਼ੇਅਰ ਸੁਣ ਲਵੋ, ਬਾਕੀ ਮੈਂ ਛੱਡ ਦਿੰਦਾ ਹਾਂ । ਇਲਾਮਾ ਇਕਬਾਲ ਲਿਖਦੇ ਨੇ :

'ਸੁਰਖ ਸੂਰਜ ਸੇ ਕਹਿ ਦੇ ਕੋਈ, (ਲਾਲ ਸੂਰਜ ਨੂੰ ਕੋਈ ਕਹਿ ਦੇਵੇ)

ਕਿ ਅਪਨੀ ਕਿਰਨੇ ਕੋ ਗਿਨ ਗਿਨ ਕੇ ਰੱਖ ਲੇ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਮੈਂ ਅਪਨੇ ਸਿਹਰਾ ਕੇ (ਰੇਗਿਸਤਾਨ ਕੇ) ਜ਼ਰੇ ਜ਼ਰੇ ਕੋ ਖੁਦ ਚਮਕਨਾ

ਸਿਖਾ ਰਹਾ ਹੂੰ ।

ਮੇਰੇ ਇਰਾਦੇ ਕਰੇਂਗੇ ਫਿਤਰਤ ਪੇ ਹੁਕਮਰਾਨੀ

ਜਹਾਂ ਫਰਿਸ਼ਤੋਂ ਕੇ ਪਰ ਹੈ ਲਫਜ਼ਾ, ਮੈਂ ਉਸ ਬੁਲੰਦੀ ਪੇ ਜਾ ਰਹਾ ਹੂੰ

ਬਹੁਤ ਬਹੁਤ ਧੰਨਵਾਦ, ਸਪੀਕਰ ਸਾਹਿਬ । ਅੰਤ ਵਿੱਚ ਮੈਂ ਇਸ ਮੋਸ਼ਨ ਨੂੰ ਆਪੋਜ਼ ਕਰਦਾ ਹਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਅੱਜ ਦਾ ਟਾਈਮ ਹਾਲੇ ਥੋਹੜਾ ਜਿਹਾ ਰਹਿੰਦਾ ਹੈ, ਉਹ ਵੀ ਇਨ੍ਹਾਂ ਨੂੰ ਹੀ ਦੇ ਦਿਓ । ਅਸੀਂ ਨੈਕਸਟ ਡੇਅ ਬੋਲ ਲਵਾਂਗੇ । ਹਾਲੇ ਚਾਰ ਮਿੰਟ ਰਹਿੰਦੇ ਹਨ । ਉਹ ਵੀ ਜੇ ਇਨ੍ਹਾਂ ਕੋਲ ਹੁੰਦੇ ਤਾਂ ਹੋਰ ਬਿਹਤਰ ਹੁੰਦਾ ।

**ਮਾਨਯੋਗ ਸਪੀਕਰ** : ਤੁਸੀਂ ਸ਼ੁਰੂ ਕਰੋ । ਕੰਟੀਨਿਊਟੀ ਬਣੀ ਰਹੇਗੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੋਈ ਫਾਇਦਾ ਨਹੀਂ ਜੀ, ਉਹਦਾ ।

**ਮਾਨਯੋਗ ਸਪੀਕਰ** : ਚਲੋ ਠੀਕ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕਾਨੂੰਨ ਬਾਰੇ ਮੈਨੂੰ ਪਤਾ ਨਹੀਂ ਕਿ ਇਸ ਤਰ੍ਹਾਂ ਇਜਾਜ਼ਤ ਦਿੰਦਾ ਹੈ ਕਿ ਨਹੀਂ ਦਿੰਦਾ । ਇਹ ਤੁਸੀਂ ਦੇਖ ਲਓ । ਚੇਅਰ ਤੇ ਤੁਸੀਂ ਬੈਠੇ ਹੋ, ਸਰ । ਜੇ ਹੋ ਸਕਦਾ ਹੈ ਤਾਂ ਦੁਬਾਰਾ ਪੰਜ ਮਿੰਟ ਲਵਾ ਦਿਓ । ਰਿਕੁਐਸਟ ਹੈ ਜੀ । ਟਾਈਮ ਵੇਸਟ ਨਾ ਹੋਵੇ ।

**ਮਾਨਯੋਗ ਸਪੀਕਰ** : ਨਹੀਂ, ਹੁਣ ਉਹ ਬੈਠ ਗਏ । ਉਨ੍ਹਾਂ ਨੇ ਕਨਕਲੂਡ ਕਰ ਲਿਆ ਹੈ । ਹੁਣ ਨਹੀਂ ।

**Mr. Speaker :** The House stands adjourned till 2.00 P.M. on Thursday, the 17th June, 2004.

**2.27 P.M.** (The Sabha than adjourned* till 2.00 P. M. on Thursday, the 17th June, 2004)

---

3074/18-2-2005-305-Pb. Govt., Press, Patiala.

# PUNJAB VIDHAN SABHA

## DEBATES

*17th June, 2004*

Vol. VII - No. 3

OFFICIAL REPORT

## CONTENTS



**Punjab Vidhan Sabha Secretariat, Chandigarh.**

**Price : Rs** [redacted]........

# PUNJAB VIDHAN SABHA

*Thursday, the 17th June, 2004*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10.00 A.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### ਗਰੀਬੀ ਰੇਖਾ ਤੋਂ ਹੇਠ ਰਹਿੰਦੇ ਪਰਿਵਾਰ

***820. (1) ਸ਼੍ਰੀ ਰਾਜ ਕੁਮਾਰ ਗੁਪਤਾ**
**(2) ਸ਼੍ਰੀ ਤਰਲੋਚਨ ਸਿੰਘ** } : ਕੀ ਉਪ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿਚ ਗਰੀਬੀ ਰੇਖਾ ਤੋਂ ਹੇਠ ਰਹਿੰਦੇ ਪਰਿਵਾਰਾਂ ਦੀ ਸ਼ਨਾਖਤ ਕਰਨ ਲਈ ਕੋਈ ਸਰਵੇਖਣ ਕੀਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ਅਤੇ ਇਸ ਤਰ੍ਹਾਂ ਸ਼ਨਾਖਤ ਕੀਤੇ ਗਏ ਪਰਿਵਾਰਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਕਿਸੇ ਪਰਿਵਾਰ ਨੂੰ ਗਰੀਬੀ ਰੇਖਾ ਤੋਂ ਹੇਠ ਰਹਿੰਦਾ ਘੋਸ਼ਿਤ ਕਰਨ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : ਹਾਂ ਜੀ।

ਪੰਜਾਬ ਵਿਚ ਸਾਲ 2002 ਦੌਰਾਨ ਕੀਤੇ ਸਰਵੇ ਦੌਰਾਨ 5.16 ਲੱਖ (3.88 ਲੱਖ ਪਰਿਵਾਰ ਪੇਂਡੂ ਖੇਤਰਾਂ ਵਿਚ ਅਤੇ 1.28 ਲੱਖ ਪਰਿਵਾਰ ਸ਼ਹਿਰੀ ਖੇਤਰਾਂ ਵਿਚ) ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਦੀ ਸ਼ਨਾਖਤ ਕੀਤੀ ਗਈ। ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਦੀ ਗਿਣਤੀ ਦਾ ਜ਼ਿਲ੍ਹੇਵਾਰ ਵੇਰਵਾ ਅਨੁਲੱਗ ਤੇ ਦਿੱਤਾ ਜਾਂਦਾ ਹੈ, ਜੋ ਕਿ ਸਦਨ ਦੀ ਟੇਬਲ ਤੇ ਰੱਖਿਆ ਜਾਂਦਾ ਹੈ।

ਪਰਿਵਾਰ ਨੂੰ ਗਰੀਬੀ ਰੇਖਾ ਤੋਂ ਹੇਠਾਂ ਰਹਿੰਦਾ ਘੋਸ਼ਿਤ ਕਰਨ ਲਈ ਗੁਣਾਤਮਿਕ ਪੈਰਾਮੀਟਰ ਅਪਣਾਏ ਗਏ ਜਿਵੇਂ ਕਿ ਪਰਿਵਾਰ ਦਾ ਧੰਦਾ, ਮਕਾਨ ਦੀ ਹਾਲਤ, ਕਮਾਊ ਮੈਂਬਰਾਂ ਦੀ ਗਿਣਤੀ, ਅਸੈਟਸ ਦੀ ਸਥਿਤੀ, ਜ਼ਮੀਨ ਦਾ ਰਕਬਾ, ਪਸ਼ੂ ਧਨ, ਘਰੇਲੂ ਵਸਤਾਂ ਦੀ ਮਲਕੀਅਤ ਆਦਿ ਸ਼ਾਮਲ ਹੈ। ਉਹ ਪਰਿਵਾਰ ਜਿਨ੍ਹਾਂ ਕੋਲ 2 ਹੈਕਟੇਅਰ ਤੋਂ ਵੱਧ ਜ਼ਮੀਨ/ਪੱਕਾ ਮਕਾਨ/ਸਲਾਨਾ ਆਮਦਨ 20,000 ਰੁਪਏ ਤੋਂ ਵੱਧ/ਟੀ.ਵੀ./ਰੈਫਰੀਜਰੇਟਰ/ਛੱਤ ਵਾਲਾ ਬਿਜਲੀ ਦਾ ਪੱਖਾ/ਮੋਟਰ ਸਾਈਕਲ/ਸਕੂਟਰ/ਤਿੰਨ ਪਹੀਆ ਵਾਹਨ ਆਦਿ ਸਨ, ਨੂੰ ਗਰੀਬੀ ਦੀ ਰੇਖਾ ਤੋਂ ਹੇਠਾਂ ਨਹੀਂ ਮੰਨਿਆ ਗਿਆ।

[ਉਪ ਮੁੱਖ ਮੰਤਰੀ]

## ਅਨੁਲੱਗ

### ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਪ੍ਰੀਵਾਰਾਂ ਦਾ ਜ਼ਿਲ੍ਹੇਵਾਰ ਵੇਰਵਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਪੇਂਡੂ ਖੇਤਰ | ਸ਼ਹਿਰੀ ਖੇਤਰ | ਕੁੱਲ |
|---|---|---|---|---|
| 1 | ਅੰਮ੍ਰਿਤਸਰ | 51873 | 12943 | 64816 |
| 2 | ਬਠਿੰਡਾ | 8041 | 5773 | 13814 |
| 3 | ਫਤਿਹਗੜ੍ਹ ਸਾਹਿਬ | 5961 | 1509 | 7470 |
| 4 | ਫਰੀਦਕੋਟ | 5342 | 4946 | 10288 |
| 5 | ਫਿਰੋਜ਼ਪੁਰ | 59428 | 5151 | 64579 |
| 6 | ਗੁਰਦਾਸਪੁਰ | 38161 | 16835 | 54996 |
| 7 | ਹੁਸ਼ਿਆਰਪੁਰ | 11105 | 5510 | 16615 |
| 8 | ਜਲੰਧਰ | 19885 | 14421 | 34306 |
| 9 | ਕਪੂਰਥਲਾ | 12617 | 6313 | 18930 |
| 10 | ਲੁਧਿਆਣਾ | 5321 | 3696 | 13017 |
| 11 | ਮਾਨਸਾ | 42505 | 5130 | 47635 |
| 12 | ਮੋਗਾ. | 12273 | 2426 | 14699 |
| 13 | ਮੁਕਤਸਰ | 11078 | 5804 | 16882 |
| 14 | ਨਵਾਂ ਸ਼ਹਿਰ | 7273 | 2845 | 10118 |
| 15 | ਪਟਿਆਲਾ | 12389 | 9663 | 22052 |
| 16 | ਰੂਪ ਨਗਰ | 9102 | 4667 | 13769 |
| 17 | ਸੰਗਰੂਰ | 75306 | 16023 | 91329 |
| | ਕੁੱਲ | 387660 | 127655 | 515315 |

**ਸ਼੍ਰੀ ਰਾਜ ਕੁਮਾਰ ਗੁਪਤਾ** : ਸਪੀਕਰ ਸਾਹਿਬ, ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ ਦੇ ਜਿਹੜੇ ਅੰਕੜੇ ਵੀ ਦਿੱਤੇ ਗਏ ਹਨ ਉਹ ਸਰਕਾਰ ਨੇ ਆਪਣੇ ਕੋਲ ਹੀ ਰੱਖ ਲਏ ਹਨ ਅਤੇ ਅੱਗੇ ਕੋਈ ਕਾਰਵਾਈ ਨਹੀਂ ਕੀਤੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਕੋਈ ਇੰਤਜ਼ਾਮ ਕੀਤੇ ਗਏ ਹਨ ਜਾਂ ਉਨ੍ਹਾਂ ਨੂੰ ਕੋਈ ਪੀਲੇ ਕਾਰਡ ਜਾਂ ਕੋਈ ਐਸੇ ਕਾਰਡ ਦਿੱਤੇ ਗਏ ਹਨ ਜਿਨ੍ਹਾਂ ਦੇ ਨਾਲ ਉਹ ਸਰਕਾਰੀ ਸਹੂਲਤਾਂ ਜਾਂ ਬੈਂਕਾਂ ਆਦਿ ਤੋਂ ਕਰਜ਼ੇ ਵਗੈਰਾ ਲੈ ਸਕਣ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਕੁੱਲ ਜਿਹੜੇ 5.16 ਲੱਖ ਪਰਿਵਾਰ ਹਨ, ਇਨ੍ਹਾਂ ਵਿਚੋਂ 3.88 ਲੱਖ ਪਰਿਵਾਰ ਦਿਹਾਤੀ ਖੇਤਰ ਦੇ ਹਨ ਅਤੇ 1.28 ਲੱਖ ਪਰਿਵਾਰ ਸ਼ਹਿਰੀ ਵਰਗ ਨਾਲ ਸਬੰਧਿਤ ਹਨ। ਇਹ ਅਸੀਂ ਸਾਰਾ ਕੁਝ ਬਣਾ ਕੇ ਹਰੇਕ ਲੈਵਲ ਤੇ ਥੱਲੇ ਪਹੁੰਚਾਇਆ ਹੈ। ਰਿਆਇਤਾਂ ਤਾਂ ਡਿਫਰੈਂਟ ਮਹਿਕਮਿਆਂ ਤੋਂ ਲੈਣੀਆਂ ਹੁੰਦੀਆਂ ਹਨ। ਇਹ ਅੰਕੜੇ 2002 ਤੱਕ ਦੇ ਹਨ। ਉਸ ਤੋਂ ਬਾਅਦ ਅਸੀਂ ਇਹ ਸਿਸਟਮ ਨਹੀਂ ਅਪਣਾ ਸਕੇ ਕਿਉਂਕਿ ਮਾਨਯੋਗ ਸੁਪਰੀਮ ਕੋਰਟ ਵੱਲੋਂ ਰੋਕ ਲਗਾ ਦਿੱਤੀ ਗਈ ਹੈ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਉਪ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੀਲੇ ਕਾਰਡ ਪਹਿਲਾਂ ਬਣੇ ਹੋਏ ਹਨ, ਉਨ੍ਹਾਂ ਨੂੰ ਕੀ 2002 ਤੋਂ ਬਾਅਦ ਰਿਨਿਊ ਕਰਨ ਦੀ ਕੋਈ ਪ੍ਰੋਵੀਜ਼ਨ ਹੈ ਤਾਂ ਕਿ ਉਹ ਪੀਲੇ ਕਾਰਡ ਰਿਨਿਊ ਹੋ ਸਕਣ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੇ ਕਾਰਡ ਸਾਲ 2002 ਤੱਕ ਬਣੇ ਹਨ, ਉਹ ਤਾਂ ਰਿਨਿਊ ਹੀ ਸਮਝੇ ਜਾਣੇ ਚਾਹੀਦੇ ਹਨ ਕਿਉਂਕਿ ਗਰੀਬਾਂ ਨੂੰ ਬਾਰ ਬਾਰ ਪ੍ਰੇਸ਼ਾਨੀ ਦੇਣੀ ਠੀਕ ਨਹੀਂ ਜਾਪਦੀ। ਉਹ ਸਾਰੇ ਕਾਰਡ ਉਦੋਂ ਤੱਕ ਜੈਨੂਅਨ ਹਨ ਜਦੋਂ ਤੱਕ 2003 ਦੇ ਨਵੇਂ ਸਰਵੇ ਦੇ ਅੰਕੜੇ ਨਹੀਂ ਆ ਜਾਂਦੇ।

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਉਪ ਮੁੱਖ ਮੰਤਰੀ ਜੀ ਨੇ ਤਾਂ ਹਾਊਸ ਵਿਚ ਐਸ਼ੋਰੈਂਸ ਦੇ ਦਿੱਤੀ ਹੈ ਅਤੇ ਮੰਨ ਲਿਆ ਹੈ ਪਰ ਤੁਹਾਡੇ ਜਿਹੜੇ ਹੇਠਲੇ ਦਫ਼ਤਰ ਹਨ ਜਿਵੇਂ ਬੀ.ਡੀ.ਪੀ.ਓ. ਅਤੇ ਡੀ.ਡੀ.ਪੀ.ਓ. ਹਨ, ਉਹ ਰਿਨਿਊ ਨਹੀਂ ਕਰਦੇ ਅਤੇ ਕਹਿੰਦੇ ਹਨ ਕਿ ਸਾਡੇ ਕੋਲ ਇਸ ਤਰ੍ਹਾਂ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ ਅਤੇ ਨਾ ਹੀ ਕਿਸੇ ਤਰ੍ਹਾਂ ਦੀ ਉਨ੍ਹਾਂ ਨੂੰ ਕੋਈ ਰਿਆਇਤ ਮਿਲਦੀ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਕੋਈ ਇਹੋ ਜਿਹੀਆਂ ਹਦਾਇਤਾਂ ਥੱਲੇ ਭੇਜੋਗੇ ਤਾਂ ਜੋ ਉਹ ਇਨ੍ਹਾਂ ਪੀਲੇ ਕਾਰਡਾਂ ਨੂੰ ਮੰਨਣ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਨੂੰ ਪ੍ਰਾਇਰਟੀ ਦੇ ਕੇ ਟੇਕ-ਅੱਪ ਕਰਾਂਗੇ ਅਤੇ ਹਦਾਇਤਾਂ ਦਿੱਤੀਆਂ ਜਾਣਗੀਆਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਗਰੀਬੀ ਦੀ ਲਾਈਨ ਤੋਂ ਥੱਲੇ ਰਹਿਣ ਵਾਲਿਆਂ ਲਈ ਇਹ ਬੜਾ ਅਹਿਮ ਮਸਲਾ ਹੈ। ਇੱਕ ਪਿੰਡ ਵਿਚ ਐਸ.ਸੀ. ਤੇ ਬੀ.ਸੀ. ਦੇ ਜੇਕਰ 200 ਘਰ ਹਨ, ਇਕ ਜਾਂ ਦੋ ਏਕੜ ਵਾਲੇ ਕਿਸਾਨਾਂ ਦੀ ਤਾਂ ਗੱਲ ਛੱਡੋ, ਉਨ੍ਹਾਂ ਵਿਚੋਂ ਕੇਵਲ 10 ਦੇ ਪੀਲੇ ਕਾਰਡ ਬਣੇ ਹੋਏ ਹਨ ਅਤੇ ਅੱਗੇ ਉਨ੍ਹਾਂ ਵਿਚੋਂ ਵੀ ਇਕ-ਦੋ ਨੌਕਰੀਆਂ ਕਰਦੇ ਹਨ ਅਤੇ ਟਰੈਕਟਰ ਲਈ ਬੈਠੇ ਹਨ। ਅੱਗੇ 190 ਅਜਿਹੇ ਹਨ ਜਿਨ੍ਹਾਂ ਦੇ ਕਾਰਡ ਨਹੀਂ ਬਣੇ ਹੋਏ। ਅਜਿਹੇ ਕੇਸ ਪਿੰਡਾਂ ਵਿੱਚ ਬਹੁਤ ਤਾਦਾਦ ਵਿਚ ਹਨ ਜਿਹੜੇ ਕਿ ਰੌਲਾ ਪਾ ਰਹੇ ਹਨ ਅਤੇ ਕੁਝ ਕੁ ਸਹੂਲਤਾਂ ਲਈ ਜਾਂਦੇ ਹਨ ਜਿਵੇਂ 2 ਰੁਪਏ ਕਿਲੋ ਕਣਕ ਤੇ ਹੋਰ ਵਸਤਾਂ। ਸਪੀਕਰ ਸਾਹਿਬ, ਸਰਕਾਰ ਨੇ ਸਾਲ 2003 ਤੱਕ ਦੀ ਟਾਰਗੇਟ ਲਾਈਨ ਦਿੱਤੀ ਸੀ ਪਰ ਹੁਣ 2004 ਆ ਗਿਆ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੋ ਮਹੀਨਿਆਂ ਦੇ ਅੰਦਰ-ਅੰਦਰ ਦੁਬਾਰਾ ਪੜਤਾਲ ਕਰਵਾ ਕੇ ਤੇ ਸਹੀ ਜਾਇਜ਼ਾ ਲੈ ਕੇ ਪੀਲੇ ਕਾਰਡ ਬਣਾਉਣ ਦੇ ਸਮਰੱਥ ਹੋ ਸਕਣਗੇ ?

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ ਕਿ ਅਸੀਂ ਇਹ ਕਾਰਡ ਬਣਾਉਣ ਲਈ ਤਿਆਰ ਬੈਠੇ ਹਾਂ ਪਰ ਕੁਝ ਕੇਸ ਸੁਪਰੀਮ ਕੋਰਟ ਵਿੱਚ ਚਲੇ ਗਏ ਹਨ, ਉਨ੍ਹਾਂ ਦੇ ਵੀ ਇਸ ਤਰ੍ਹਾਂ ਦੇ ਕੁਐਸਚਨ ਸਨ, ਉਹ ਕੇਸ ਉਥੇ ਪੈਂਡਿੰਗ ਹਨ। ਸਾਡੇ ਤੇ ਸੁਪਰੀਮ ਕੋਰਟ ਵੱਲੋਂ ਰੋਕ ਲੱਗੀ ਹੋਈ ਹੈ। ਇਸ ਲਈ ਅਸੀਂ 2003 ਦਾ ਸਰਵੇ ਨਹੀਂ ਕੀਤਾ। ਭਾਰਤ ਸਰਕਾਰ ਵੱਲੋਂ ਸਟੇਟਾਂ ਨੂੰ ਇਹੋ ਜਿਹਾ ਸਰਵੇ ਕਰਨ ਲਈ ਕਿਹਾ ਜਾਂਦਾ ਹੈ। ਜਿਸ ਤਰ੍ਹਾਂ ਨੌਵੀਂ ਪੰਜ ਸਾਲਾ ਯੋਜਨਾ ਵਿੱਚ ਸਰਵੇ 2002 ਵਿੱਚ ਹੋਇਆ ਸੀ ਅਤੇ 10ਵੀਂ ਪੰਜ ਸਾਲਾ ਯੋਜਨਾ ਲਈ ਸਰਵੇ 2003 ਵਿੱਚ ਕਰਨਾ ਸੀ ਪਰ ਸੁਪਰੀਮ ਕੋਰਟ ਦੀ ਰੋਕ ਲੱਗੀ ਹੋਣ ਕਾਰਨ ਅਸੀਂ ਇਹ ਸਰਵੇ ਨਹੀਂ ਕਰਵਾ ਸਕੇ। ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ, ਮੈਂ ਦੁਬਾਰਾ ਵੀ ਦੁਹਰਾ ਦਿੰਦੀ ਹਾਂ ਕਿ ਜਿਹੜੇ 2002 ਵਿੱਚ ਕਾਰਡ ਬਣੇ ਹਨ, ਉਨ੍ਹਾਂ ਤੇ ਕਿਸੇ ਮਹਿਕਮੇ ਵੱਲੋਂ ਖੱਜਲ-ਖੁਆਰੀ ਨਾ ਹੋਵੇ, ਇਸ ਲਈ ਇਨ੍ਹਾਂ ਨੂੰ ਉਦੋਂ ਤੱਕ ਮੰਨਿਆ ਜਾਵੇਗਾ ਜਦੋਂ ਤੱਕ 2003 ਦੇ ਨਵੇਂ ਕਾਰਡ ਬਣ ਕੇ ਨਹੀਂ ਆਉਂਦੇ।

---

## ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਦੇ ਰਿਟਾਇਰ ਹੋਏ ਕਰਮਚਾਰੀਆਂ ਨੂੰ ਮਹਿੰਗਾਈ ਭੱਤਾ (ਡੀ.ਏ.) ਅਤੇ ਨਿਯਤ ਡਾਕਟਰੀ ਭੱਤਾ

*831. **ਸ਼੍ਰੀ ਦੇਸ ਰਾਜ ਧੁੱਗਾ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਹੇਠ ਕੰਮ ਕਰ ਰਹੇ ਪੰਚਾਇਤ ਸੰਮਤੀਆਂ/ਜ਼ਿਲ੍ਹਾ ਪ੍ਰੀਸ਼ਦਾਂ ਦੇ ਕਰਮਚਾਰੀ ਜਿਹੜੇ ਸਾਲ 2000 ਵਿਚ ਜਾਂ ਉਸ ਤੋਂ ਬਾਅਦ ਰਿਟਾਇਰ ਹੋਏ, ਨੂੰ ਪੈਨਸ਼ਨ ਨਾਲ ਮਹਿੰਗਾਈ ਭੱਤਾ ਅਦਾ ਕੀਤਾ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ, ਇਸ ਦੀ ਪ੍ਰਤਿਸ਼ਤਤਾ ਕਿੰਨੀ ਹੈ ?

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਰਿਟਾਇਰ ਹੋਏ ਕਰਮਚਾਰੀਆਂ ਨੂੰ 250 ਰੁਪਏ ਪ੍ਰਤੀ ਮਹੀਨੇ ਦੀ ਦਰ ਤੇ ਨਿਯਤ ਡਾਕਟਰੀ ਭੱਤਾ ਵੀ ਅਦਾ ਕੀਤਾ ਜਾ ਰਿਹਾ ਹੈ ? ਜੇਕਰ ਅਜਿਹਾ ਹੋਵੇ ਤਾਂ, ਕਿਸ ਮਿਤੀ ਤੋਂ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ :**

(ੳ) ਜੀ ਹਾਂ। 61% ਦੀ ਦਰ ਨਾਲ ਮਹਿੰਗਾਈ ਭੱਤਾ ਦੇਣ ਦੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ।

(ਅ) ਜੀ ਨਹੀਂ।

(ਇਸ ਪ੍ਰਸ਼ਨ ਤੇ ਕੋਈ ਸਪਲੀਮੈਂਟਰੀ ਨਹੀਂ ਕੀਤੀ ਗਈ।)

## ਨਵੇਂ ਟਿਊਬਵੈੱਲ ਲਗਾਉਣਾ

*781. **ਸ਼੍ਰੀ ਤਰਲੋਚਨ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਰਵਰੀ, 2002 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਰਾਜ ਵਿਚ ਸਾਰੀਆਂ ਮਿਉਂਸਪਲ ਕਾਰਪੋਰੇਸ਼ਨਾਂ ਵਿਚ ਲਗਾਏ ਗਏ ਨਵੇਂ ਟਿਊਬਵੈੱਲਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਤੇ ਕਿੰਨੀ ਰਕਮ ਖਰਚ ਕੀਤੀ ਗਈ ?

**ਮੈਡੀਕਲ ਸਿੱਖਿਆ ਅਤੇ ਖੋਜ ਮੰਤਰੀ (ਚੌਧਰੀ ਸੰਤੋਖ ਸਿੰਘ)** : ਰਾਜ ਦੀਆਂ ਸਾਰੀਆਂ ਨਗਰ ਨਿਗਮਾਂ ਵਿੱਚ ਫਰਵਰੀ, 2002 ਤੋਂ ਹੁਣ ਤੱਕ ਕੁੱਲ 224 ਟਿਊਬਵੈੱਲ ਲਗਾਏ ਗਏ ਹਨ ਜਿਨ੍ਹਾਂ ਤੇ 1716.25 ਲੱਖ ਰੁਪਏ ਖਰਚ ਕੀਤੇ ਗਏ ਹਨ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਕਾਰਪੋਰੇਸ਼ਨਾਂ ਦੇ ਇਲਾਕੇ ਵਿੱਚ ਤਾਂ ਪੀਣ ਵਾਲੇ ਪਾਣੀ ਦਾ ਪ੍ਰਬੰਧ ਕਰ ਦਿੱਤਾ ਹੈ ਪਰ ਮੈਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੀਆਂ ਸਾਡੀਆਂ ਮਿਉਂਸਪਲ ਕਮੇਟੀਆਂ ਹਨ, ਉਨ੍ਹਾਂ ਵਿੱਚ ਪੀਣ ਵਾਲੇ ਪਾਣੀ ਦਾ ਪ੍ਰਬੰਧ ਕਿਉਂ ਨਹੀਂ ਹੋਇਆ ? ਆਪਾਂ ਹਰ ਰੋਜ਼ ਅਖਬਾਰਾਂ ਪੜ੍ਹਦੇ ਹਾਂ, ਫਿਰੋਜ਼ਪੁਰ ਵਿੱਚ ਵੀ ਪੀਣ ਵਾਲਾ ਪਾਣੀ ਠੀਕ ਨਾ ਹੋਣ ਕਾਰਨ ਬੀਮਾਰੀ ਫੈਲੀ ਹੈ। ਇਸ ਲਈ ਮਿਉਂਸਪਲ ਕਮੇਟੀਆਂ ਵਿੱਚ ਵੀ ਪਹਿਲ ਦੇ ਆਧਾਰ ਤੇ ਟਿਊਬਵੈੱਲ ਲਗਾਉਣ ਦਾ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਐਸੀ ਗੱਲ ਨਹੀਂ ਹੈ। ਅਸੀਂ ਸੂਬੇ ਦੀਆਂ ਸਾਰੀਆਂ ਮਿਉਂਸਪਲ ਕਮੇਟੀਆਂ ਵਿੱਚ ਵੀ ਕਾਫੀ ਪੀਣ ਵਾਲੇ ਪਾਣੀ ਦਾ ਪ੍ਰਬੰਧ ਕੀਤਾ ਹੈ। ਤਕਰੀਬਨ 1218 ਟਾਊਨ ਅਜਿਹੇ ਹਨ ਜਿੱਥੇ ਟਿਊਬਵੈੱਲ ਲੱਗੇ ਹੋਏ ਹਨ ਅਤੇ ਹੋਰ ਸੁਵਿਧਾਵਾਂ ਦਿੱਤੀਆਂ ਹਨ ਪਰ ਫਿਰ ਵੀ ਵੱਖ-ਵੱਖ ਜੋ ਮਿਉਂਸਪਲ ਕਮੇਟੀਆਂ ਦੀ ਮੰਗ ਆਉਂਦੀ ਹੈ, ਉਨ੍ਹਾਂ ਦੇ ਐਸਟੀਮੇਟ ਪਾਸ ਕੀਤੇ ਜਾਂਦੇ ਹਨ। ਕਿਉਂਕਿ ਇਹ ਲੋਕਲ ਬਾਡੀਜ਼ ਹਨ, ਇਸ ਲਈ ਇਨ੍ਹਾਂ ਨੂੰ ਆਪਣੇ ਆਪ ਗਵਰਨ ਕਰਨਾ ਚਾਹੀਦਾ ਹੈ ਕਿ ਉਹ ਆਪਣੇ-ਆਪਣੇ ਸਾਧਨਾਂ ਵਿਚੋਂ ਇਸ ਤਰ੍ਹਾਂ ਦਾ ਪ੍ਰਬੰਧ ਕਰਨ ਪਰ ਫਿਰ ਵੀ ਜਿੱਥੇ ਸਾਡੇ ਧਿਆਨ ਵਿੱਚ ਇਹ ਸਮੱਸਿਆ ਲਿਆਂਦੀ ਜਾਂਦੀ ਹੈ ਤਾਂ ਅਸੀਂ ਗੰਭੀਰਤਾ ਨਾਲ ਵਿਚਾਰ ਕਰਦੇ ਹਾਂ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਬੰਗਾ ਸ਼ਹਿਰ ਵਿੱਚ ਦੋ ਟਿਊਬਵੈੱਲ ਲਗਾਉਣ ਦਾ ਮਸਲਾ ਇਕ ਸਾਲ ਤੋਂ ਉਪਰ ਹੋ ਗਿਆ ਔਰ ਲੋਕਲ ਬਾਡੀਜ਼ ਵਿਭਾਗ ਕੋਲ ਇਹ ਪੈਂਡਿੰਗ ਪਿਆ ਹੈ। ਕੀ ਮੰਤਰੀ ਜੀ ਇਸ ਨੂੰ ਜਲਦੀ ਤੋਂ ਜਲਦੀ ਕਲੀਅਰ ਕਰਾਉਣ ਦਾ ਭਰੋਸਾ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਬਾਕੀ ਸ਼ਹਿਰਾਂ ਵਿੱਚ 80% ਪਾਪੂਲੇਸ਼ਨ ਨੂੰ ਪੀਣ ਵਾਲੇ ਪਾਣੀ ਦਾ ਪ੍ਰਬੰਧ ਕੀਤਾ ਹੋਇਆ ਹੈ ਅਤੇ ਥੋੜ੍ਹੀ ਪਰਸੈਂਟ ਇਸ ਦੀ ਰਹਿੰਦੀ ਹੈ। ਇਸ ਵੇਲੇ ਬੰਗਾ ਵਿੱਚ ਤਿੰਨ ਟਿਊਬਵੈੱਲ ਲੱਗੇ ਹੋਏ ਹਨ ਅਤੇ 19 ਕਿਲੋਮੀਟਰ ਵਾਟਰ ਸਪਲਾਈ ਲਾਈਨ ਚਾਲੂ ਹੈ। ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਹੈ, ਇਨ੍ਹਾਂ ਦੀ ਇੱਕ ਟਿਊਬਵੈੱਲ ਦੀ ਜੋ ਮੰਗ ਹੈ, ਉਸਦਾ ਐਸਟੀਮੇਟ ਪਾਸ ਹੋ ਚੁੱਕਿਆ ਹੈ ਔਰ ਸਾਡੀ ਕੋਸ਼ਿਸ਼ ਹੈ ਕਿ ਇਕ ਸਾਲ ਦੇ ਵਿੱਚ-ਵਿੱਚ ਉਹ ਟਿਊਬਵੈੱਲ ਲਗਵਾ ਕੇ ਚਾਲੂ ਕਰ ਦਿੱਤਾ ਜਾਵੇ।

## ਸੂਚਨਾ ਅਤੇ ਤਕਨਾਲੋਜੀ ਮੱਦਾਂ ਤੇ ਚੁੰਗੀ ਖਤਮ ਕਰਨਾ

*795. **ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਅਧਿਸੂਚਨਾ ਨੰ: 5/58/2002/11ਬੀ/968, ਮਿਤੀ 26 ਮਾਰਚ, 2004 ਰਾਹੀਂ ਜਾਰੀ ਕੀਤੀ ਗਈ ਉਦਯੋਗਿਕ ਨੀਤੀ ਦੇ ਅਨੁਸਾਰ ਰਾਜ ਵਿੱਚ ਆਈ.ਟੀ.ਯੂਨਿਟਾਂ ਲਈ ਖਰੀਦੀਆਂ ਜਾ ਰਹੀਆਂ ਇਲੈਕਟ੍ਰਨਿਕਸ ਅਤੇ ਬਾਇਓਟੈੱਕ ਦੀਆਂ ਮੱਦਾਂ ਅਤੇ ਹਾਰਡਵੇਅਰ, ਸਾਫਟਵੇਅਰ ਕੰਪੋਨੈਂਟਸ, ਪੀ.ਸੀ.ਬੀ. ਪਾਪੂਲੇਟਿਡ ਅਤੇ ਮਕੈਨੀਕਲ ਮੱਦਾਂ ਤੇ ਚੁੰਗੀ ਖਤਮ ਕਰਨ ਸਬੰਧੀ ਕੋਈ ਹਦਾਇਤਾਂ ਜਾਰੀ ਕੀਤੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

Medical Education and Research Minister (Ch. Santokh Singh) : No Sir.

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਇੰਡਸਟਰੀਅਲ ਪਾਲਿਸੀ ਬਣੀ ਨੂੰ ਤਕਰੀਬਨ ਸਾਲ ਹੋ ਗਿਆ ਹੈ। ਉਸ ਦੇ ਵਿੱਚ ਦੱਸਿਆ ਗਿਆ ਸੀ ਕਿ ਆਈ.ਟੀ. ਪ੍ਰੋਜੈਕਟ ਜਿਹੜੇ ਹੋਣਗੇ, ਉਨ੍ਹਾਂ ਦੀ ਚੁੰਗੀ ਮਾਫ ਕੀਤੀ ਜਾਵੇਗੀ ਪਰ ਇਹ ਇਕ ਸਾਲ ਵਿੱਚ ਵੀ ਇੰਪਲੀਮੈਂਟ ਨਹੀਂ ਹੋਈ। ਇਸ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਸਾਲ 2003 ਵਿੱਚ ਜੋ ਇੰਡਸਟਰੀਅਲ ਪਾਲਿਸੀ ਬਣੀ ਹੈ, ਉਸ ਮੁਤਾਬਕ ਇੰਡਸਟਰੀਅਲ ਪਾਲਿਸੀ ਦੇ ਪੈਰ੍ਹਾ 2.3 ਵਿੱਚ ਪ੍ਰੋਵੀਜ਼ਨ ਹੈ : ਇੰਸੈਂਟਿਵ ਐਂਡ ਐਗਜ਼ਮਪਸ਼ਨ। ਇਸ ਮੁਤਾਬਕ ਆਈ.ਟੀ. ਨਾਲ ਸੰਬੰਧਿਤ ਜੋ ਆਈਟਮਾਂ ਹਨ, ਉਨ੍ਹਾਂ ਤੇ ਆਕਟਰਾਏ ਮਾਫ ਕਰਨ ਦੀ ਪ੍ਰੋਵੀਜ਼ਨ ਹੈ ਔਰ ਇਨ੍ਹਾਂ ਆਈਟਮਾਂ ਬਾਰੇ ਸਪੈਸੀਫਿਕਲੀ ਦਰਸਾਇਆ ਗਿਆ ਹੈ। "2.3 Rationalisation : No octroi will be charged on IT, ITES, Electronics and Bio-Tech items including hardware, software components, PCB populated and mechanical items relating to IT and ITES which are being brought into the industrial areas, Industrial Focal Points, IT Parks/Complex, Knowledge Parks notified by Punjab Informatioin and Communication Technology Corporation Ltd. for assembly job works, repairs and maintenance and are to be re-sent to the original owner and BT parks notified by the State Government." ਸੋ, ਇਨ੍ਹਾਂ ਦੀ ਸੰਭਾਲ ਵਾਸਤੇ ਜਾਂ ਕੇਅਰ ਵਾਸਤੇ ਜੋ ਵੀ ਆਈਟਮਾਂ ਆਉਣਗੀਆਂ, ਅਗਰ ਉਹ ਸਪੈਸਫਿਕ ਏਰੀਆ ਜਾਂ ਸਪੈਸਫਿਕ ਪਰਪਜ਼ ਵਾਸਤੇ ਹੋਣ ਤਾਂ ਉਨ੍ਹਾਂ ਤੇ ਆਕਟਰਾਏ ਮਾਫ ਕੀਤੀ ਜਾ ਸਕਦੀ ਹੈ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਤੇ ਹੁਣ ਤੱਕ ਕਿੰਨੀ ਚੁੰਗੀ ਮਾਫ ਕੀਤੀ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਹੁਣ ਤੱਕ ਇਸ ਤਰ੍ਹਾਂ ਦਾ ਕੋਈ ਪ੍ਰਾਜੈਕਟ ਜਾਂ ਐਪਲੀਕੇਸ਼ਨ ਸਾਡੇ ਕੋਲ ਨਹੀਂ ਆਈ।

---

## ਪੰਜਾਬ ਟ੍ਰੈਕਟਰਜ਼ ਲਿਮਟਿਡ ਦੇ ਸ਼ੇਅਰਾਂ ਦਾ ਮੁੱਲ

*832. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਟ੍ਰੈਕਟਰਜ਼ ਲਿਮਟਿਡ ਦੇ ਸ਼ੇਅਰਾਂ ਦਾ ਇਸ ਦੇ ਅਪ-ਨਿਵੇਸ਼ ਸਮੇਂ ਮੁੱਲ ਕੀ ਸੀ ਅਤੇ ਇਸ ਸਮੇਂ ਇਸ ਦੇ ਸ਼ੇਅਰ ਦਾ ਬਾਜ਼ਾਰੀ ਮੁੱਲ ਕੀ ਹੈ ?

**ਸਰਦਾਰ ਲਾਲ ਸਿੰਘ** : ਮਿਤੀ 25 ਜੁਲਾਈ, 2003 ਅਰਥਾਤ ਜਿਸ ਦਿਨ ਵਿਤੀ ਪੇਸ਼ਕਸ਼ ਖੋਲ੍ਹੀ ਗਈ ਸੀ ਅਤੇ ਕੈਬਨਿਟ ਕਮੇਟੀ ਆਨ ਡਿਸਇਨਵੈਸਟਮੈਂਟ ਵੱਲੋਂ ਪ੍ਰਵਾਨ ਕੀਤੀ ਗਈ ਸੀ, ਉਸ ਦਿਨ ਬੰਬੇ ਸਟਾਕ ਐਕਸਚੇਂਜ ਵਿਖੇ ਪੰਜਾਬ ਟਰੈਕਟਰ ਲਿਮ: ਦੇ ਸ਼ੇਅਰ ਦੀ ਕੀਮਤ ਹੇਠ ਲਿਖੇ ਅਨੁਸਾਰ ਸੀ :—

| ਮੁਢਲੀ ਕੀਮਤ (ਰੁਪਏ) | ਵੱਧ ਤੋਂ ਵੱਧ ਕੀਮਤ (ਰੁਪਏ) | ਘੱਟੋ ਘੱਟ ਕੀਮਤ (ਰੁਪਏ) | ਅੰਤਮ ਕੀਮਤ (ਰੁਪਏ) | ਔਸਤਨ ਕੀਮਤ (ਰੁਪਏ) |
|---|---|---|---|---|
| 165.70 | 167.50 | 149.50 | 158.40 | 158.77 |

ਇਕਰਾਰਨਾਮਾ ਹਸਤਾਖਰ ਕਰਨ ਦੀ ਮਿਤੀ ਅਰਥਾਤ 30 ਜੁਲਾਈ, 2003 ਨੂੰ ਬੰਬੇ ਸਟਾਕ ਐਕਸਚੇਂਜ ਵਿਖੇ ਪੀ.ਟੀ.ਐਲ ਦੇ ਸ਼ੇਅਰ ਦੀ ਕੀਮਤ ਹੇਠ ਲਿਖੇ ਅਨੁਸਾਰ ਸੀ :—

| ਮੁਢਲੀ ਕੀਮਤ (ਰੁਪਏ) | ਵੱਧ ਤੋਂ ਵੱਧ ਕੀਮਤ (ਰੁਪਏ) | ਘੱਟੋ ਘੱਟ ਕੀਮਤ (ਰੁਪਏ) | ਅੰਤਮ ਕੀਮਤ (ਰੁਪਏ) | ਔਸਤਨ ਕੀਮਤ (ਰੁਪਏ) |
|---|---|---|---|---|
| 136.80 | 140.40 | 134.05 | 138.85 | 138.27 |

ਮਿਤੀ 9 ਜੂਨ, 2004 ਨੂੰ ਬੰਬੇ ਸਟਾਕ ਐਕਸਚੇਂਜ ਵਿਖੇ ਇਨ੍ਹਾਂ ਸ਼ੇਅਰਾਂ ਦੀ ਮੌਜੂਦਾ ਮਾਰਕੀਟ ਕੀਮਤ ਰੁਪਏ 211.70, 214.00, 209.70 ਅਤੇ 209.90 ਰਹੀ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਪੀ.ਟੀ.ਐਲ ਦੀ ਸਾਲ 2003 ਵਿੱਚ ਡਿਸਇਨਵੈਸਟਮੈਂਟ ਕੀਤੀ ਗਈ। ਸਾਲ 2003 ਵਿੱਚ ਬੈਡ ਮੌਨਸੂਨ ਸੀ ਔਰ ਟਰੈਕਟਰ ਸੇਲ ਮੌਨਸੂਨ ਨਾਲ ਲਿੰਕਡ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਬੈਡ ਮੌਨਸੂਨ ਦੌਰਾਨ ਟਰੈਕਟਰ ਸੇਲ ਡਿੱਗੀ ਤਾਂ ਕੀ ਇਹ ਮੁਨਾਸਬ ਸੀ ਕਿ ਉਸ ਸਾਲ ਵਿੱਚ ਪੰਜਾਬ ਦਾ ਗਹਿਣਾ, ਪੰਜਾਬ ਦਾ ਸ਼ਿੰਗਾਰ ਵੇਚਿਆ ਜਾਵੇ ? ਸਪੀਕਰ ਸਾਹਿਬ, ਮੈਂ ਦੋ ਸਵਾਲ ਪੁੱਛਣੇ ਚਾਹੁੰਦਾ ਹਾਂ। ਇਨ੍ਹਾਂ ਨੇ 153 ਰੁ. ਪ੍ਰਤੀ ਸ਼ੇਅਰ ਤੇ ਆਪਣੇ ਸ਼ੇਅਰ ਵੇਚੇ ਇਨ੍ਹਾਂ ਨੇ ਆਪ ਜਵਾਬ ਵਿਚ ਮੰਨਿਆ ਹੈ ਕਿ ਜਿਸ ਦਿਨ ਬਿਡ ਆਈ, ਉਸ ਦਿਨ 158 ਰੁ. ਕਲੋਜ਼ ਸੀ। ਹਾਈਐਸਟ ਪ੍ਰਾਈਜ਼ 167 ਰੁ. ਸੀ ਪਰ 158 ਰੁ. ਤੇ ਬੰਬੇ ਸਟਾਕ ਐਕਸਚੇਂਜ ਕਲੋਜ਼ ਸੀ। ਇਸ ਲਈ ਕੀ ਵਜ੍ਹਾ ਹੈ ਕਿ ਜਦੋਂ ਕਲੋਜ਼ 158 ਰੁਪਏ ਤੋਂ ਹੋਇਆ ਸੀ ਤਾਂ 153 ਰੁਪਏ ਇਨ੍ਹਾਂ ਨੇ ਰੱਖੀ ? ਦੂਜਾ ਸਵਾਲ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੀ.ਟੀ.ਐਲ. ਕੰਪਨੀ ਖਰੀਦਣ ਵਾਸਤੇ ਕਿੰਨੀਆਂ ਕੰਪਨੀਆਂ ਸਨ which exercised the expression of interest and how many were short listed as qualified ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਕੰਪਨੀਆਂ ਦਾ ਸਵਾਲ ਹੈ, 9 ਕੰਪਨੀਆਂ ਨੇ ਪਰੀ-ਕੁਆਲੀਫਾਈ ਕੀਤਾ ਜਿਨ੍ਹਾਂ ਵਿੱਚੋਂ 7 ਪਾਰਟੀਆਂ ਨੇ ਗੁਪਤ ਅੰਡਰਟੇਕਿੰਗ ਤੇ ਹਸਤਾਖਰ ਕੀਤੇ। ਉਨ੍ਹਾਂ 7 ਪਾਰਟੀਆਂ ਵਿਚੋਂ ਦੋ ਪਾਰਟੀਆਂ—ਮੈਸਰਜ਼ ਸੀ.ਡੀ.ਸੀ. ਫਾਈਨਾਂਸ਼ਲ ਸਰਵਿਸਿਜ਼ ਅਤੇ ਮੈਸਰਜ਼ ਮਹਿੰਦਰਾ ਐਂਡ ਮਹਿੰਦਰਾ ਲਿਮਟਿਡ ਵੱਲੋਂ ਟੈਂਡਰ ਦਿੱਤੇ ਗਏ, ਬੋਲੀਆਂ ਦਿੱਤੀਆਂ ਗਈਆਂ। ਦੂਜੇ ਸਵਾਲ ਮੁਤਾਬਿਕ ਜਿਥੋਂ ਤੱਕ ਸ਼ੇਅਰ ਰੇਟ ਦਾ ਸਵਾਲ ਹੈ, ਜੋ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਮੈਂ ਇਹ ਵੀ ਦੱਸਿਆ ਹੈ ਕਿ ਬੋਲੀ ਵਾਲੇ ਦਿਨ ਰੇਟ, ਜਿਸ ਦਿਨ ਐਗਰੀਮੈਂਟ ਹੋਇਆ ਸੀ, ਉਸ ਦਿਨ ਇਹ 158.77 ਰੁਪਏ ਤੋਂ ਘਟ ਕੇ 138.27 ਰੁਪਏ ਹੋ ਗਿਆ। ਇਹ ਇਨ੍ਹਾਂ ਨੇ ਧਿਆਨ ਨਹੀਂ ਕੀਤਾ। ਦੂਜੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਜੇ ਸ਼ੇਅਰ ਥੋੜ੍ਹੇ-ਥੋੜ੍ਹੇ ਕਰਕੇ ਰਿਟੇਲ ਵਿੱਚ ਵੇਚੇ ਜਾਣ ਤਾਂ ਉਨ੍ਹਾਂ ਦੀ ਹਮੇਸ਼ਾ ਕੀਮਤ ਹੋਰ ਹੁੰਦੀ ਹੈ। ਜੇਕਰ ਥੋਕ ਵਿੱਚ ਵੇਚੇ ਜਾਣ, ਇਕੱਠੇ ਵੇਚੇ ਜਾਣ ਤਾਂ ਕੁਦਰਤੀ ਗੱਲ ਹੈ ਕਿ ਰੇਟ ਘਟਣਾ ਹੀ ਹੈ। ਇਹ ਵੀ ਕੋਈ ਜ਼ਰੂਰੀ ਨਹੀਂ ਕਿ ਜੋ ਰੇਟ ਅੱਜ ਹੈ, ਕੱਲ੍ਹ ਨੂੰ ਵੀ ਉਹੀ ਹੋਏਗਾ। ਕੱਲ੍ਹ ਨੂੰ ਰੇਟ ਕੀ ਹੋਏਗਾ, ਪਰਸੋਂ ਕੀ ਹੋਏਗਾ, ਦਸ ਦਿਨ ਬਾਅਦ ਕੀ ਹੋਏਗਾ, ਕੁਝ ਪਤਾ ਨਹੀਂ ਹੁੰਦਾ। ਇਹ ਤਾਂ ਸਾਡੀ ਖੁਸ਼ਕਿਸਮਤੀ ਸੀ ਕਿ ਜਿਸ ਦਿਨ ਅਸੀਂ ਐਗਰੀਮੈਂਟ ਕੀਤਾ, ਇਹ 138.27 ਰੁਪਏ ਸੀ ਜਦੋਂ ਕਿ ਅਸੀਂ 153 ਰੁਪਏ ਦੇ ਹਿਸਾਬ ਨਾਲ ਵੇਚਿਆ ਹੈ। ਜੇ ਕਿਤੇ ਇਹ ਰੇਟ ਵਧ ਜਾਂਦਾ ਫਿਰ ਪਤਾ ਨਹੀਂ ਇਹ ਸਾਨੂੰ ਕੀ ਕਹਿੰਦੇ, ਮੈਨੂੰ ਇਸ ਗੱਲ ਦੀ ਹੈਰਾਨੀ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਇੱਕ ਪੰਜਾਬ ਦੀ ਹੋਰ ਟਰੈਕਟਰ ਮੈਨੂਫੈਕਚਰਿੰਗ ਕੰਪਨੀ ਹੈ ਸੋਨਾਲਿਕਾ, ਇਹ ਇੰਟਰਨੈਸ਼ਨਲ ਟਰੈਕਟਰ ਵੇਚਦੀ ਹੈ। ਉਨ੍ਹਾਂ ਦਾ ਸ਼ੇਅਰ ਫਰਾਂਸ ਦੀ ਰੇਨਾਲਡ ਕੰਪਨੀ ਨੇ ਕਰੀਬ 440 ਰੁਪਏ ਫੀ ਸ਼ੇਅਰ ਦੇ ਹਿਸਾਬ ਨਾਲ ਖਰੀਦਿਆ ਹੈ। ਇਹ ਕੰਪਨੀ ਤਕਰੀਬਨ 20,000 ਟਰੈਕਟਰ ਹਰ ਸਾਲ ਬਣਾਉਂਦੀ ਹੈ ਜਦੋਂ ਕਿ ਪੀ.ਟੀ.ਐਲ. 60,000 ਟਰੈਕਟਰ ਹਰ ਸਾਲ ਬਣਾਉਂਦੀ ਹੈ ਔਰ ਨਾਲ ਐਲ.ਸੀ.ਵੀ., ਸਵਰਾਜ ਮਾਜਦਾ ਅਤੇ ਸਵਰਾਜ ਇੰਜਣ ਵੀ ਬਣਾਉਂਦੀ ਹੈ। ਇਸ ਦੇ ਵਿੱਚ ਕੋਈ ਤੁੱਕ ਨਹੀਂ ਬਣਦੀ ਕਿ ਜਿਹੜੀ ਕੰਪਨੀ 20,000 ਟਰੈਕਟਰ ਬਣਾਉਂਦੀ ਹੋਵੇ ਉਸ ਦੇ ਸ਼ੇਅਰ ਜਿਹੜੇ ਹਨ, ਉਹ 440 ਰੁਪਏ ਤੇ ਖਰੀਦੇ ਜਾਣ ਅਤੇ ਪੀ.ਟੀ.ਐਲ. ਦੇ ਸ਼ੇਅਰ 153 ਰੁਪਏ ਤੇ ਖਰੀਦੇ ਜਾਣ। ਜਿਹੜੀ ਇੰਟਰਨੈਸ਼ਨਲ ਟਰੈਕਟਰ ਦੇ ਨਾਮ ਹੇਠ ਟਰੈਕਟਰ ਵੇਚਣ ਵਾਲੀ ਰੇਨੋ ਕੰਪਨੀ ਹੈ, ਉਨ੍ਹਾਂ ਨੂੰ ਇਸ ਬਿਡਿੰਗ ਵਿੱਚ, ਪ੍ਰੀਕੁਆਲੀਫਿਕੇਸ਼ਨ ਵਿੱਚ ਡਿਸਕੁਆਲੀਫਾਈ ਕਰ ਦਿੱਤਾ ਗਿਆ ਸੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਨੂੰ ਡਿਸਕੁਆਲੀਫਾਈ ਕਿਉਂ ਕੀਤਾ ਗਿਆ ਸੀ ?

**ਮੰਤਰੀ :** ਸਪੀਕਰ ਸਾਹਿਬ, ਇਹ ਨਾਰਮਜ਼ ਬਣਾਏ ਹੋਏ ਹਨ ਔਰ ਇਸ ਸਾਰੀ ਚੀਜ਼ ਨੂੰ ਲਾਗੂ ਕਰਨ ਵਾਸਤੇ ਮੈਸਰਜ਼ ਦੁਆ ਐਸੋਸੀਏਟਸ, ਨਵੀਂ ਦਿੱਲੀ ਨੂੰ ਕਾਨੂੰਨੀ ਸਲਾਹਕਾਰ ਵਜੋਂ ਨਿਯੁਕਤ ਕੀਤਾ ਗਿਆ ਸੀ ਅਤੇ ਮੈਸਰਜ਼ ਕੇ.ਪੀ.ਐਮ.ਜੀ. ਇੰਡੀਆ ਲਿਮਟਿਡ, ਗੁੜਗਾਉਂ ਨੂੰ ਡਿਸਇਨਵੈਸਟਮੈਂਟ ਪ੍ਰਕ੍ਰਿਆ ਆਰੰਭ ਕਰਨ ਲਈ ਗਲੋਬਲ ਸਲਾਹਕਾਰ ਨਿਯੁਕਤ ਕੀਤਾ ਗਿਆ ਸੀ। ਇਹ ਜਿਹੜੀ ਕਮੇਟੀ ਬਣਾਈ ਹੋਈ ਸੀ, ਇਹ ਕਮੇਟੀ ਜਦੋਂ ਵੀ ਕੋਈ ਕੰਪਨੀ ਟੈਂਡਰ ਫਾਈਲ ਕਰਦੀ ਹੈ, ਪਰੀ ਕੁਆਲੀਫਿਕੇਸ਼ਨ ਦੀਆਂ ਸ਼ਰਤਾਂ ਕੌਣ ਪੂਰੀਆਂ ਕਰਦੀ ਹੈ, ਕੌਣ ਪੂਰੀਆਂ ਨਹੀਂ ਕਰਦੀ, ਇਹ ਫੈਸਲਾ ਉਨ੍ਹਾਂ ਨੇ ਕਰਨਾ

ਹੁੰਦਾ ਹੈ। ਜੋ ਨੌਂ ਕੰਪਨੀਆਂ ਵਿੱਚੋਂ ਸੱਤ ਕੰਪਨੀਆਂ ਨੂੰ ਕੁਆਲੀਫਾਈ ਕੀਤਾ ਗਿਆ ਹੈ ਤਾਂ ਉਸ ਦਾ ਕੋਈ ਬੇਸ ਹੈ। ਔਰ, ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਗਲੋਬਲ ਸਲਾਹਕਾਰ ਦੁਆਰਾ ਸ਼ੇਅਰ ਦੀ ਕੀਮਤ 106.7 ਰੁਪਏ ਦੀ ਸਿਫਾਰਸ਼ ਕੀਤੀ ਗਈ ਸੀ। 106.7 ਰੁਪਏ ਦੇ ਉਲਟ ਅਸੀਂ 153 ਰੁਪਏ ਦਾ ਸ਼ੇਅਰ ਵੇਚਿਆ ਹੈ ਔਰ 106 ਦੇ ਕੰਪੇਰੀਜ਼ਨ ਵਿੱਚ 152.33 ਕਰੋੜ ਰੁਪਏ ਦੀ ਕੁੱਲ ਰਕਮ ਬਣਦੀ ਸੀ, ਜਿਸ ਦੀ ਥਾਂ ਤੇ ਅਸੀਂ 218 ਕਰੋੜ 39 ਲੱਖ 22 ਹਜ਼ਾਰ ਰੁਪਏ ਪ੍ਰਾਪਤ ਕੀਤੇ ਹਨ। ਬਿਲਕੁੱਲ ਸਾਫ਼ ਸੁਥਰਾ ਹਿਸਾਬ ਰੱਖਿਆ ਗਿਆ ਹੈ, ਕੋਈ ਹਨੇਰੇ ਦੇ ਵਿੱਚ ਗੱਲ ਨਹੀਂ ਰੱਖੀ ਗਈ। ਸਹੀ ਤਰੀਕੇ ਦੇ ਨਾਲ ਇਹ ਕੰਮ ਪੂਰਾ ਕੀਤਾ ਹੈ। ਇਨ੍ਹਾਂ ਨੂੰ ਗਲਤਫਹਿਮੀ ਹੈ, ਉਸ ਨੂੰ ਦੂਰ ਕਰ ਲੈਣਾ ਚਾਹੀਦਾ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਆਂਸਰ ਵਿਚ ਹੀ ਦੱਸਿਆ ਹੈ ਕਿ ਰੇਨਾਲਡ ਨੇ ਕਿਸ ਰੇਟ ਤੇ ਸ਼ੇਅਰ ਖਰੀਦੇ ਹਨ ਜਿਹੜਾ ਵੀਹ ਹ ਜ਼ਾਰ ਟਰੈਕਟਰ ਬਣਾਉਂਦਾ ਹੈ ? ਇਸੇ ਤਰ੍ਹਾਂ ਪੀ.ਟੀ.ਐਲ. ਦੇ ਸ਼ੇਅਰ ਕਿਸ ਰੇਟ ਤੇ ਵਿਕੇ ਜਿਹੜਾ ਸਠ ਹ ਜ਼ਾਰ ਟਰੈਕਟਰ ਬਣਾਉਂਦਾ ਹੈ ਪਲੱਸ ਸਵਰਾਜ ਮਾਜ਼ਦਾ ਵੇਚਦਾ ਹੈ ? ਕਾਂਗਰਸ ਨੇ ਆਪਣੇ ਸੈਸ਼ਨ ਵਿੱਚ ਕਿਹਾ ਸੀ ਕਿ ਕੋਈ ਵੀ ਅਦਾਰਾ ਚਾਹੇ ਉਹ ਸੈਂਟਰ ਗੌਰਮਿੰਟ ਦਾ ਹੈ, ਜਾਂ ਸਟੇਟ ਗੌਰਮਿੰਟ ਦਾ ਹੈ, ਜਿਹੜਾ ਮੁਨਾਫੇ ਵਿਚ ਜਾਂਦਾ ਹੈ, ਉਸ ਨੂੰ ਵੇਚਿਆ ਨਹੀਂ ਜਾਵੇਗਾ ਪਰ ਮੈਂ ਪੁੱਛਣਾ ਚਾਹੁੰ ਦਾ ਹਾਂ ਕਿ ਪੰਜਾਬ ਵਿਚ ਕਿੰਨੇ ਹੀ ਅਦਾਰੇ ਘਾਟੇ ਵਿਚ ਜਾ ਰਹੇ ਹਨ ਲੇਕਿਨ ਇਹ ਇਕੱਲਾ ਹੀ ਸਭ ਤੋਂ ਮੁਨਾਫੇ ਵਾਲਾ ਕਿਉਂ ਵੇਚਿਆ ਜਾ ਰਿਹਾ ਹੈ ? ਇਹ ਕਹਿੰਦੇ ਹਨ ਕਿ ਸਾਫ ਸੁਥਰੇ ਤਰੀਕੇ ਨਾਲ ਕੰਮ ਕੀਤਾ ਗਿਆ ਹੈ ਪਰ ਇਨਕੁਆਰੀ ਕਰਵਾਉਣਗੇ ? ਕੀ ਜਿਹੜਾ ਸ਼ੇਅਰ ਦਾ ਡਿਫਰੈਂਸ ਹੈ, ਉਸ ਬਾਰੇ ਇਹ ਡਿਫਰੈਂਸ ਗਲਤ ਸੀ ਜਾਂ ਠੀਕ ਸੀ ? ਕੀ ਪੀ.ਟੀ.ਐਲ. ਗਲਤ ਵਿਕੀ ਜਾਂ ਠੀਕ ਵਿਕੀ, ਕੀ ਇਸ ਦੀ ਇਨਕੁਆਰੀ ਕਰਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਸ਼ੇਅਰਾਂ ਦੀਆਂ ਕੀਮਤਾਂ ਵਧਦੀਆਂ ਘਟਦੀਆਂ ਰਹਿੰਦੀਆਂ ਹਨ। ਅੱਜ ਤੋਂ ਜੇਕਰ ਅਸੀਂ ਤਿੰਨ ਚਾਰ ਸਾਲ ਪਹਿਲਾਂ ਇਸ ਨੂੰ ਵੇਚਦੇ ਤਾਂ ਇਸ ਦੀ ਸ਼ੇਅਰ ਕੀਮਤ 1500 ਰੁਪਏ ਅਤੇ ਇਹ ਹੁਣ ਘੱਟ ਕੇ 153 ਰੁਪਏ ਰਹਿ ਗਈ ਹੈ। ਹੁਣ ਤੁਸੀਂ ਕਹੋਗੇ ਕਿ 1500 ਦੇ ਮੁਤਾਬਿਕ ਕਿਉਂ ਨਹੀਂ ਵੇਚੇ ਗਏ ਪਰ ਸ਼ੇਅਰਾਂ ਦੀ ਕੀਮਤ ਘਟਦੀ-ਵਧਦੀ ਰਹਿੰਦੀ ਹੈ। ਹੁਣ ਸਰਕਾਰ ਨੇ ਫੈਸਲਾ ਕਰ ਲਿਆ ਹੈ। ਟੈਂਡਰ ਕਾਲ ਕਰ ਲਏ ਹਨ ਤੇ ਲੋਕਾਂ ਤੋਂ ਬਿਡਾਂ ਮੰਗ ਲਈਆਂ ਹਨ। ਪ੍ਰੀ-ਕੁਆਲੀਫਾਈ ਕੌਣ ਕਰਦਾ ਹੈ, ਇਸ ਬਾਰੇ ਲੋਕਾਂ ਨੇ ਸਾਹਮਣੇ ਆ ਕੇ ਐਗਜ਼ਾਮਿਨ ਕਰ ਲਿਆ ਹੈ। ਇਸ ਵਿਚ ਹਨ੍ਹੇਰੇ ਵਾਲੀ ਕੋਈ ਗੱਲ ਨਹੀਂ ਹੈ।

**ਮਾਨਯੋਗ ਸਪੀਕਰ** : ਇਸ ਵਿੱਚ ਪ੍ਰਾਫਿਟ ਅਰਨਿੰਗ ਵਾਲੀ ਵੀ ਕੋਈ ਗੱਲ ਹੈ ?

**ਮੰਤਰੀ** : ਸਪੀਕਰ ਸਾਹਿਬ ਪ੍ਰਾਫਿਟ ਹੋਇਆ ਹੈ ਜੀ। ਜੇਕਰ ਇਹ ਸ਼ੇਅਰ ਵੇਚੇ ਨਾ ਜਾਂਦੇ ਤਾਂ ਇਹ ਹੋਰ ਘਾਟੇ ਵਿਚ ਚਲੇ ਜਾਂਦੇ। ਜਿਸ ਤਰ੍ਹਾਂ 1500 ਰੁ: ਤੋਂ 153 ਰੁ. ਤੇ ਆ ਗਏ ਹਨ। ਇਸ ਲਈ ਸਰਕਾਰ ਨੇ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਜੋ ਫੈਸਲਾ ਕੀਤਾ ਹੈ, ਉਹ ਠੀਕ ਕੀਤਾ ਹੈ। ਇਸ ਤੋਂ ਬਾਅਦ ਰੇਟ ਹੋਰ ਵੀ ਘਟ ਸਕਦਾ ਸੀ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਇੱਕ ਫਾਈਨਾਂਸ਼ੀਅਲ ਵਰਲਡ ਅਖਬਾਰ ਨਿਕਲਦਾ ਹੈ, ਰਿਪਿਊਟਡ ਇਕਨਾਮਿਕ ਡੇਲੀ, ਇਸ ਦੀਆਂ ਹੈਡ ਲਾਈਨਜ਼ ਹਨ :

Speaker Sahib, an article "Punjab Government Barters Away Family Silver for a Song" appeared in the Financial World. Sir, in Economic Times also, an article was published under the heading 'Punjab Tractors Sale Marred by Opacity'. In the Business World, an article appeared 'The Curious Case of Punjab Tractors'. Sir, my simple question is that the Government could have walked away becuase it was not competitive. Why, they did not ?

ਸਪੀਕਰ ਸਾਹਿਬ, ਪੀ.ਟੀ.ਐਲ ਨੂੰ ਟਕਿਆਂ ਦੇ ਭਾਅ ਵੇਚ ਦਿੱਤਾ ਗਿਆ। ਪੰਜਾਬ ਟਰੈਕਟਰਜ਼ ਨੇ ਡਿਸਇਨਵੈਸਟਮੈਂਟ ਤੋਂ ਬਾਅਦ 1020 ਕਰੋੜ ਰੁਪਿਆ ਨੈਟ ਪ੍ਰਾਫਿਟ ਕਮਾਇਆ ਹੈ। ਸੀ.ਡੀ.ਸੀ. ਕੰਪਨੀ ਜਿਸ ਨੂੰ ਇਨ੍ਹਾਂ ਨੇ ਵੇਚਿਆ ਹੈ, ਉਹ ਸਿਰਫ ਇੱਕ ਕੰਪਨੀ ਹੀ ਬਿਡਰ ਦੇ ਤੌਰ ਤੇ ਰਹਿ ਗਈ ਸੀ। ਜਿਹੜੀ ਸੀ.ਡੀ.ਸੀ. ਇਹ ਵੇਂਚਰ ਕੈਪੀਟਲ ਫਰਮ ਹੈ, ਇਨ੍ਹਾਂ ਨੇ ਖਰੀਦਿਆ ਹੈ ਤੇ ਫਿਰ ਅਗਾਂਹ ਵੇਚ ਦੇਣਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਉਨ੍ਹਾਂ ਦੇ ਨਾਲ ਸੇਲ ਐਗਰੀਮੈਂਟ ਕੀਤਾ ਹੈ, ਉਸ ਮੁਤਾਬਕ ਸੀ.ਡੀ.ਸੀ. ਆਪਣੇ ਸ਼ੇਅਰ ਕਿੰਨੇ ਸਾਲਾਂ ਤੱਕ ਅੱਗੇ ਨਹੀਂ ਵੇਚ ਸਕਦੀ ? ਸਪੀਕਰ ਸਾਹਿਬ ਇਸ ਦਾ ਲਾਕਿੰਗ ਪੀਰੀਅਡ ਜਾਂ ਪਾਰਕਿੰਗ ਪੀਰੀਅਡ ਕਿੰਨਾ ਹੈ ? ਤਿੰਨ ਸਾਲ, ਪੰਜ ਸਾਲ ਜਾਂ 15 ਸਾਲ, ਕਿੰਨਾ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਬਾਰੇ ਮੇਰੇ ਕੋਲ ਹੁਣ ਕੋਈ ਇਨਫਰਮੇਸ਼ਨ ਨਹੀਂ ਹੈ। ਬਾਕੀ ਗੱਲ ਇਹ ਹੈ ਕਿ ਕਿਸੇ ਨੂੰ ਰੋਕਿਆ ਤਾਂ ਨਹੀਂ ਜਾ ਸਕਦਾ। ਜੇ ਕੋਈ ਬੰਦਾ ਬਿਜ਼ਨੈਸ ਕਰਦਾ ਹੈ ਤਾਂ ਮੁਨਾਫੇ ਵਾਸਤੇ ਹੀ ਕਰਦਾ ਹੈ। ਜੇਕਰ ਉਸ ਨੂੰ ਫਰਦਰ ਫਾਇਦਾ ਹੁੰਦਾ ਹੈ ਤਾਂ ਉਹ ਉਸ ਨੂੰ ਅੱਗੇ ਵੇਚੇ ਜਾਂ ਰੱਖੇ, ਕੋਈ ਕਿਸੇ ਨੂੰ ਰੋਕ ਨਹੀਂ ਸਕਦਾ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਬੜਾ ਗੰਭੀਰ ਮਸਲਾ ਹੈ। ਪੰਜਾਬ ਦੇ ਖਜ਼ਾਨੇ ਨੂੰ ਬੜੀ ਸੱਟ ਵੱਜੀ ਹੈ। ਮੈਂ ਮੰਤਰੀ ਜੀ ਤੋਂ ਪੁੱਛਦਾ ਹਾਂ ਕਿ ਜੇ ਆਖਰ ਵਿਚ ਇਸ ਸੇਲ ਵਾਸਤੇ ਇਕੋ ਹੀ ਬਿੱਡਰ ਰਹਿ ਗਿਆ ਸੀ, ਸੀ.ਡੀ.ਸੀ. ਤਾਂ ਫਿਰ ਸਰਕਾਰ ਨੇ ਕੰਪੀਟੀਸ਼ਨ ਵਾਸਤੇ ਔਰ ਪੰਜਾਬ ਸਰਕਾਰ ਦੇ ਖਜ਼ਾਨੇ ਨੂੰ ਬਿਹਤਰ ਕਰਨ ਲਈ ਰੀ-ਬਿੱਡ ਕਰਨ ਦਾ ਫੈਸਲਾ ਕਿਉਂ ਨਹੀਂ ਕੀਤਾ ? ਸਪੀਕਰ ਸਾਹਿਬ, ਇਨ੍ਹਾਂ ਨੇ ਜਲਦਬਾਜ਼ੀ ਵਿੱਚ ਇਕੋ ਬਿੱਡ ਕਰਕੇ ਪੰਜਾਬ ਨੂੰ ਕਿਉਂ ਨੁਕਸਾਨ ਪਹੁੰਚਾਇਆ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸ ਚੁੱਕਿਆ ਹਾਂ ਕਿ ਬਿੱਡਾਂ ਦੋ ਹੋਈਆਂ ਸਨ, ਇਕ ਨਹੀਂ ਸੀ ਹੋਈ, ਲੇਕਿਨ ਉਸ ਵਿੱਚ ਕੀ ਲਿਖਿਆ ਗਿਆ ਸੀ ਉਹ ਤਾਂ ਬਾਅਦ ਵਿਚ ਵੇਖਿਆ ਗਿਆ। ਇਹ ਬਿਡ ਤਾਂ ਪਹਿਲਾਂ ਆਈ ਸੀ। ਮੈਂ ਪਹਿਲਾਂ ਦੱਸ ਚੁੱਕਿਆ ਹਾਂ ਕਿ ਗਲੋਬਲ ਸਲਾਹਕਾਰ ਨੇ ਰੇਟ ਫਿਕਸ ਕਰਨਾ ਸੀ ਤੇ ਉਸ ਨੇ 106.7 ਰੁ: ਰੇਟ ਫਿਕਸ ਕੀਤਾ ਤੇ ਟੈਂਡਰ ਸੀ 153 ਰੁਪਏ। ਸੋ ਗਲੋਬਲ ਦੀ ਸਿਫਾਰਸ਼ ਸੀ ਕਿ ਇਹ ਸਹੀ

ਰੇਟ ਹੈ, ਲਾਹੇਵੰਦ ਰੇਟ ਹੈ। ਇਸ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ। ਸਮੇਂ ਦੇ ਮੁਤਾਬਿਕ ਜਿਸ ਦਿਨ ਐਗਰੀਮੈਂਟ ਸਾਈਨ ਹੋਇਆ, ਰੇਟ ਹੋਰ ਘੱਟ ਚੁੱਕਿਆ ਸੀ। 138.27 ਰੁਪਏ ਰੇਟ ਸੀ ਜਿਸ ਦਿਨ ਐਗਰੀਮੈਂਟ ਸਾਈਨ ਹੋਇਆ ਤੇ ਅਸੀਂ ਵੇਚਿਆ 153 ਰੁਪਏ। ਉਸ ਦੇ ਮੁਤਾਬਿਕ ਇਹ ਸਹੀ ਫੈਸਲਾ ਸੀ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਜਿੰਨੀ ਗੱਲਬਾਤ ਹੋਈ ਹੈ, ਉਸ ਤੋਂ ਸਾਫ਼ ਹੈ ਕਿ ਜਿਹੜੀ ਸੋਨਾਲੀਕਾ ਇੰਟਰਨੈਸ਼ਨਲ ਟਰੈਕਟਰ ਹੈ, ਉਸ ਦੀ ਕੁਆਲਿਟੀ ਤੇ ਕੁਆਂਟਿਟੀ ਪੀ.ਟੀ.ਐਲ. ਦੇ ਕੰਪੈਰੇਟਿਵਲੀ ਬਹੁਤ ਘੱਟ ਹੈ ਅਤੇ ਪੀ.ਟੀ.ਐਲ. ਦਾ ਪ੍ਰਾਫਿਟ ਵੀ ਉਸ ਤੋਂ ਉਪਰ ਰਿਹਾ ਹੈ। ਅਕਸਰ ਗਲਤ ਡੀਲਜ਼ ਵੀ ਹੁੰਦੀਆਂ ਹਨ ਤਾਂ ਕਾਗਜ਼ੀ ਪੱਧਰ ਤੇ ਠੀਕ ਕਰ ਲਈਆਂ ਜਾਂਦੀਆਂ ਹਨ। ਐਫ.ਐਮ. ਸਾਹਿਬ ਨੇ ਆਪਣੇ ਜਵਾਬ ਵਿਚ ਤਸੱਲੀ ਦਿਵਾਉਣ ਦੀ ਕੋਸ਼ਿਸ਼ ਕੀਤੀ ਹੈ ਪਰ ਮੀਡੀਆ ਤੇ ਆਮ ਪਬਲਿਕ ਇਸ ਸਰਕਾਰ ਨੂੰ ਸਭ ਤੋਂ ਵੱਧ ਕਟਹਿਰੇ ਵਿਚ ਖੜ੍ਹਾ ਕਰਦੇ ਹਨ . . .

**ਮਾਨਯੋਗ ਸਪੀਕਰ :** ਇਨਫਰਮੇਸ਼ਨ ਨਾ ਦਿਓ, Put question.

**ਸ਼੍ਰੀ ਤਿਕਸ਼ਨ ਸੂਦ :** ਇਸ ਡੀਲ ਵਿਚ ਬਹੁਤ ਪ੍ਰਭਾਵੀ ਲੋਕਾਂ ਦੀ ਇਨਵਾਲਵਮੈਂਟ ਹੈ . . .

**ਮਾਨਯੋਗ ਸਪੀਕਰ :** ਸਵਾਲ ਕਰੋ, ਅਗਰ ਕਰਨਾ ਹੈ, No lecture.

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ ਮੈਂ ਸਵਾਲ ਕਰਦਾ ਹਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕਿ ਕੀ ਉਹ ਹਾਊਸ ਨੂੰ ਆਸ਼ਵਾਸਨ ਦਿਵਾਉਣਗੇ ਕਿ ਘੱਟੋ ਘੱਟ ਸੀ.ਬੀ.ਆਈ. ਤੋਂ ਇਸ ਦੀ ਜਾਂਚ ਕਰਵਾਈ ਜਾਵੇਗੀ ਤਾਂ ਕਿ ਪਤਾ ਲੱਗ ਸਕੇ ਕਿ ਇਸ ਵਿਚ ਪ੍ਰਭਾਵੀ ਲੋਕਾਂ ਦੀ ਇਨਵਾਲਵਮੈਂਟ ਹੈ ਜਾਂ ਨਹੀਂ ?

**ਮਾਨਯੋਗ ਸਪੀਕਰ :** ਕੋਈ ਲੋੜ ਨਹੀਂ। ਐਫ.ਐਮ. ਸਾਹਿਬ, ਬੈਠ ਜਾਓ, ਕੋਈ ਜਵਾਬ ਦੇਣ ਦੀ ਲੋੜ ਨਹੀਂ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਸਰਕਾਰ ਨੇ ਆਪਣੇ ਸਾਰੇ ਸ਼ੇਅਰ 23-24.5% ਤੇ ਡਿਸਇਨਵੈਸਟ ਕਰਨੇ ਸੀ ਤਾਂ ਫੇਰ ਪੀ.ਟੀ.ਐਲ. ਦਾ ਮੈਨੇਜਮੈਂਟ ਕੰਟਰੋਲ ਸੀ.ਡੀ.ਸੀ. ਨੂੰ ਕਿਉਂ ਨਹੀਂ ਦਿੱਤਾ ? Why did they not give management control to the C.D.C. ?

**ਮੰਤਰੀ :** ਸਪੀਕਰ ਸਾਹਿਬ, ਇਸ ਦੀ ਇਸ ਨਾਲ ਕੋਈ ਤੁੱਕ ਨਹੀਂ। ਅਸੀਂ ਟੈਂਡਰ ਮੰਗਾਏ ਸੀ ਜਿਸ ਵਿਚ ਨੌਂ ਪਾਰਟੀਆਂ ਨੇ ਪਾਰਟੀਸੀਪੇਟ ਕੀਤਾ ਜਿਸ ਵਿਚੋਂ ਸੱਤ ਨੇ ਕੁਆਲੀਫਾਈ ਕੀਤਾ ਸੀ।

**ਕੈਪਟਨ ਕੰਵਲਜੀਤ ਸਿੰਘ** :ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਹੈ ਕਿ ਜਿਹੜਾ ਮੈਂ ਸਵਾਲ ਕੀਤਾ ਸੀ, ਐਫ.ਐਮ. ਸਾਹਿਬ ਉਸਦਾ ਜਵਾਬ ਨਹੀਂ ਦੇ ਪਾਏ। ਜੇ ਇੱਕੋ ਬਿੱਡਰ ਰਹਿ ਗਿਆ ਸੀ ਤਾਂ ਉਸ ਨੂੰ ਵੇਚਣ ਦੀ ਬਜਾਏ ਤੁਸੀਂ ਰੀ-ਬਿਡਿੰਗ ਕਿਉਂ ਨਹੀਂ ਕਰਵਾਈ?

**ਮੰਤਰੀ** : ਸਪਾਕਰ ਸਾਹਿਬ, ਅਸੀਂ ਜਿਹੜੇ ਟੈਂਡਰ ਮੰਗੇ ਸੀ ਇਕ ਪਾਰਟੀ ਨੇ ਜੇ ਉਸ ਵਿਚ ਪਾਰਟੀਸੀਪੇਟ ਕੀਤਾ, ਕੀ ਇਹ ਕਾਨੂੰਨੀ ਤੌਰ ਤੇ ਗਲਤ ਹੈ? ਨੌਂ ਪਾਰਟੀਆਂ ਇਸ ਵਿਚ ਸ਼ਾਮਲ ਹੋਈਆਂ ਸਨ ਸੱਤ ਨੇ ਕੁਆਲੀਫਾਈ ਕੀਤਾ ਦੋ ਨੇ ਬਿੱਡਿੰਗ ਕੀਤੀ। ਇਕ ਦੀ ਬਿੱਡ ਮਿਲੀ ਨਹੀਂ ਗਲੋਬਲ ਸਲਾਹਕਾਰ ਦੀ ਹਦਾਇਤ ਮੁਤਾਬਿਕ . . (ਹਾਸਾ) ਧਿਆਨ ਨਾਲ ਸੁਣੋ . . 106 ਰੁਪਏ ਰਿਕੂਮੈਂਡ ਕੀਤਾ ਸੀ ਸਾਨੂੰ ਉਸ ਦੇ ਮੁਕਾਬਲੇ 153 ਰੁਪਏ ਮਿਲ ਰਹੇ ਸੀ। 218 ਕਰੋੜ ਰੁਪਏ ਅਸੀਂ ਵੱਧ ਹਾਸਲ ਕੀਤੇ ਹਨ। (ਵਿਘਨ)

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਸਵਾਲ ਤਾਂ ਰਹਿ ਗਿਆ।

**ਮਾਨਯੋਗ ਸਪੀਕਰ** : ਕਾਫ਼ੀ ਹੋ ਗਏ ਸਵਾਲ। (ਸ਼ੋਰ) ਕਾਫ਼ੀ ਸਵਾਲ ਹੋ ਗਏ। ਕੰਵਲਜੀਤ ਜੀ, ਤੁਸੀਂ ਬੈਠ ਜਾਓ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸੀ.ਡੀ.ਸੀ. ਨੇ ਬਿੱਡ ਐਕਸੈਪਟ ਕਰ ਲਈ ਹੈ ਤਾਂ ਇਹ ਲਾਕ ਇਨ ਪੀਰੀਅਡ ਜਿਹੜਾ ਸੀ, ਉਹ ਤਿੰਨ ਸਾਲ ਸੀ ਔਰ ਉਸ ਨੂੰ ਚੇਂਜ ਕਰਕੇ ਇੱਕ ਸਾਲ ਕਿਉਂ ਕੀਤਾ ਗਿਆ। Why did they change the norm?

**ਮੰਤਰੀ** : ਇਸ ਬਾਰੇ ਮੇਰੇ ਕੋਲ ਇਨਫਰਮੇਸ਼ਨ ਨਹੀਂ ਹੈ। ਇਹ ਮੈਂ ਤੁਹਾਨੂੰ ਬਾਅਦ ਵਿੱਚ ਪਹੁੰਚਾ ਦੇਵਾਂਗਾ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਗੱਲ ਵਿਚ ਦਮ ਨਹੀਂ ਹੈ।

**ਮਾਨਯੋਗ ਸਪੀਕਰ** : ਅਗਲਾ ਕੁਐਸਚਨ। ਪੰਜ ਸਵਾਲ ਰੂਲਜ਼ ਮੁਤਾਬਿਕ ਕਰ ਸਕਦੇ ਸੀ ਪਰ ਦਸ ਸਵਾਲ ਤੋਂ ਜ਼ਿਆਦਾ ਹੋ ਗਏ ਹਨ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਹ ਬੜਾ ਵੱਡਾ ਸਕੈਂਡਲ ਹੋਇਆ ਹੈ . . .

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਸਵਾਲ ਪੋਸਟਪੋਨ ਕਰ ਦਿਓ। ਸਵਾਲ ਦਾ ਜਵਾਬ ਨਹੀਂ ਆਇਆ। (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਦੇ ਸਮੂਹ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ** ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

---

**Not recorded as ordered by the Chair.

**Mr. Speaker :** Not allowed. Not to be recorded. Next question. Anything said without my permission, is not to be recorded. ਸਵਾਲ ਦਾ ਜਵਾਬ ਆ ਚੁੱਕਾ ਹੈ। ਬਿਨਾਂ ਆਗਿਆ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਜੇ ਕੋਈ ਸਕੈਂਡਲ ਪੰਜਾਬ ਵਿੱਚ ਹੋਇਆ ਹੈ ਤਾਂ ਪੰਜਾਬ ਟਰੈਕਟਰ ਲਿਮਟਿਡ ਵਿੱਚ ਹੋਇਆ ਹੈ . . .

**ਮਾਨਯੋਗ ਸਪੀਕਰ :** ਸਵਾਲ ਕਾਫ਼ੀ ਹੋ ਚੁੱਕੇ ਹਨ। ਜਵਾਬ ਪੂਰਾ ਦਿੱਤਾ ਹੈ। ਰਿਪੀਟਿਡਲੀ ਜਵਾਬ ਦਿੱਤਾ ਹੈ। ਜੋ ਤੁਸੀਂ ਚਾਹੁੰਦੇ ਹੋ, ਉਹ ਕਦੇ ਨਹੀਂ ਮੰਨ ਸਕਦੇ। ਕਾਫ਼ੀ ਸਵਾਲ ਹੋ ਗਏ ਹਨ। (ਵਿਘਨ) (ਸ਼ੋਰ) ਇਸ ਤਰ੍ਹਾਂ ਨਹੀਂ ਕਰਨਾ, ਪਲੀਜ਼।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਹ ਸਟੇਟ ਦੇ ਇੰਟਰਸਟ ਵਿੱਚ ਹੈ। ਤੁਸੀਂ ਹਾਊਸ ਦੇ ਕਸਟੋਡੀਅਨ ਹੋ।

**ਮਾਨਯੋਗ ਸਪੀਕਰ :** ਇਸ ਸਵਾਲ ਤੇ ਕਾਫੀ ਸਪਲੀਮੈਂਟਰੀ ਹੋ ਚੁੱਕੀਆਂ ਹਨ। ਜਦੋਂ ਕਿ ਰੂਲਜ਼ ਕਹਿੰਦੇ ਹਨ ਕਿ ਪੰਜ ਤੋਂ ਵੱਧ ਸਪਲੀਮੈਂਟਰੀਜ਼ ਨਹੀਂ ਹੋ ਸਕਦੀਆਂ। ਪਹਿਲਾਂ ਹੀ ਪੰਜ ਦੀ ਬਜਾਏ ਪੰਦਰਾਂ ਸਪਲੀਮੈਂਟਰੀਜ਼ ਦਾ ਜਵਾਬ ਦੇ ਦਿੱਤਾ ਗਿਆ ਹੈ। ਅੱਧੇ ਘੰਟੇ ਦੀ ਡਿਸਕਸ਼ਨ ਤੁਸੀਂ ਮੰਗ ਲਓ। ਉਹ ਅਲਾਓ ਕਰ ਦੇਵਾਂਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਅਸੀਂ ਅੱਧੇ ਘੰਟੇ ਦੀ ਡਿਸਕਸ਼ਨ ਮੰਗਦੇ ਹਾਂ।

**ਮਾਨਯੋਗ ਸਪੀਕਰ :** ਲਿਖ ਕੇ ਭੇਜੋ।

**ਮੰਤਰੀ :** ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਅੱਜ ਤੱਕ ਕਿਸੇ ਵੀ ਸ਼ੈਸ਼ਨ ਵਿਚ 15 ਸਪਲੀਮੈਂਟਰੀਜ਼ ਕਿਸੇ ਨੇ ਨਹੀਂ ਕੀਤੀਆਂ। ਮੇਰੇ ਕੁਐਸਚਨ ਤੇ ਅੱਧਾ ਘੰਟਾ ਲੱਗ ਗਿਆ ਹੈ। ਇਸ ਤਰ੍ਹਾਂ ਤਾਂ ਇਹ ਕੁਐਸਚਨ ਕਰੀ ਜਾਣਗੇ। ਕੀ ਸਾਰਾ ਕੁਐਸਚਨ ਆਵਰ ਮੇਰੇ ਵਾਸਤੇ ਹੈ ?

**ਮਾਨਯੋਗ ਸਪੀਕਰ :** ਨਹੀਂ ਜੀ। ਐਫ.ਐਮ. ਸਾਹਿਬ ਤਸ਼ਰੀਫ ਰੱਖੋ।

**ਮੰਤਰੀ :** ਸਪੀਕਰ ਸਾਹਿਬ, ਇਹ ਬਜਟ ਸਪੀਚ ਤੇ ਜੋ ਮਰਜ਼ੀ ਕਹਿ ਲੈਣ। ਕੋਈ ਨਹੀਂ ਰੋਕਦਾ।

**ਮਾਨਯੋਗ ਸਪੀਕਰ :** ਕੀ ਕਹਿਣਾ ਹੈ ਅਤੇ ਕੀ ਨਹੀਂ ਕਹਿਣਾ, ਇਸ ਬਾਰੇ ਮੈਂ ਜ਼ਿਆਦਾ ਜਾਣਦਾ ਹਾਂ।

**(ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ।)**

ਆਰਡਰ ਪਲੀਜ਼, ਆਰਡਰ। ਅਗਲਾ ਸਵਾਲ।

## ਫਿਰੋਜ਼ਪੁਰ ਵਿਖੇ ਸਰਕਟ ਹਾਊਸ ਦੀ ਉਸਾਰੀ

803. **ਸਰਦਾਰ ਸੁਖਪਾਲ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਫਿਰੋਜ਼ਪੁਰ ਵਿਖੇ ਸਰਕਟ ਹਾਊਸ ਦੇ ਮੁਕੰਮਲ ਨਾ ਹੋਣ ਦੇ ਕਾਰਨ ਕੀ ਹਨ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਰਕਟ ਹਾਊਸ ਦੀ ਉਸਾਰੀ ਲਈ ਕੁੱਲ ਕਿੰਨੇ ਫੰਡ ਮਖਸੂਸ ਕੀਤੇ ਗਏ ਅਤੇ ਉਸ ਵਿਚੋਂ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : (ੳ) ਰਾਜ ਦੇ ਵਿੱਤੀ ਸੰਕਟ ਕਾਰਨ ਇਹ ਕੰਮ ਪੂਰਾ ਨਹੀਂ ਕੀਤਾ ਜਾ ਸਕਿਆ। ਇਸ ਕੰਮ ਨੂੰ ਕੇਵਲ ਬਜਟ ਸਹਾਇਤਾ ਉਪਲਬਧ ਹੋਣ ਦੀ ਸੂਰਤ ਵਿਚ ਮੁਕੰਮਲ ਕਰਨ ਲਈ ਹੱਥ ਵਿਚ ਲਿਆ ਜਾ ਸਕਦਾ ਹੈ।

(ਅ) ਫਿਰੋਜ਼ਪੁਰ ਵਿਖੇ ਸਰਕਟ ਹਾਊਸ ਦੀ ਉਸਾਰੀ ਲਈ 159.55 ਲੱਖ ਰੁਪਏ ਦੀ ਧਨ ਰਾਸ਼ੀ ਰੱਖੀ ਗਈ ਸੀ। ਇਸ ਕੰਮ ਤੇ ਹੁਣ ਤੱਕ 122.18 ਲੱਖ ਰੁਪਏ ਖਰਚ ਹੋ ਚੁੱਕੇ ਹਨ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ 122.18 ਲੱਖ ਰੁਪਿਆ ਲੱਗਿਆ ਹੈ, ਇਹ ਕਦੋਂ ਤੱਕ ਲੱਗ ਚੁੱਕਾ ਹੈ ਅਤੇ ਇਹ ਕਿਹੜੇ-ਕਿਹੜੇ ਮਹੀਨੇ ਤੇ ਕਿਹੜੀ-ਕਿਹੜੀ ਡੇਟ ਨੂੰ ਲੱਗਿਆ ਹੈ ? ਸਪੀਕਰ ਸਾਹਿਬ ਹੁਣ ਜਦੋਂ ਕਿ ਇੰਨੀ ਵੱਡੀ ਅਮਾਊਂਟ ਲੱਗ ਚੁੱਕੀ ਹੈ ਤਾਂ ਥੋੜ੍ਹੇ ਜਿਹੇ ਹੋਰ ਪੈਸੇ ਲਗਾਉਣ ਪਿੱਛੇ ਕੰਮ ਪੂਰਾ ਹੋਣ ਤੋਂ ਪਿਆ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਕੰਮ ਕਿਉਂ ਰੁੱਕ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਸਾਲ 1998 ਤੱਕ ਇੰਨੇ ਕੁ ਪੈਸੇ ਹੀ ਮਿਲੇ ਸਨ ਔਰ ਉਸ ਤੋਂ ਬਾਅਦ ਬਜਟ ਵਿਚ ਪ੍ਰੋਵੀਜ਼ਨ ਨਹੀਂ ਹੋਇਆ ਤੇ ਪੈਸੇ ਨਹੀਂ ਮਿਲੇ। ਅੱਜ ਸਾਨੂੰ 80 ਲੱਖ ਰੁਪਏ ਦੀ ਹੋਰ ਲੋੜ ਹੈ। ਸਾਰੇ ਸਰਕਟ ਹਾਊਸਜ਼ ਅਤੇ ਰੈਸਟ ਹਾਊਸਿਜ਼ ਵਾਸਤੇ ਸਾਢੇ ਪੰਜ ਕਰੋੜ ਰੁਪਏ ਚਾਹੀਦੇ ਹਨ। ਅਸੀਂ ਇਸ ਰਾਸ਼ੀ ਲਈ ਬਜਟ ਪ੍ਰੋਵੀਜ਼ਨ ਕਰਨ ਦੀ ਐਫ.ਐਮ. ਸਾਹਿਬ ਨੂੰ ਬੇਨਤੀ ਕੀਤੀ ਹੈ। ਜੇ ਐਫ.ਐਮ. ਸਾਹਿਬ ਦੇ ਦੇਣਗੇ ਤਾਂ ਨੌਂ ਮਹੀਨਿਆਂ ਦੇ ਵਿਚ ਕੰਮ ਕਰਵਾ ਦੇਵਾਂਗੇ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਹ ਸਦਨ ਵਿੱਚ ਭਰੋਸਾ ਦੇਣ ਕਿ ਇਸ ਫਾਈਨੈਂਸ਼ੀਅਲ·ਈਅਰ ਦੇ ਵਿੱਚ ਇਹ ਕੰਮ ਕਰਵਾ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਭਰੋਸਾ ਦੇਣ ਲਈ ਤਿਆਰ ਹਾਂ ਪਰ ਜੇ ਫਾਇਨਾਂਸ ਮਨਿਸਟਰ ਸਾਹਿਬ ਫੰਡਜ਼ ਰਿਲੀਜ਼ ਕਰ ਦੇਣ ਤਾਂ ਅਸੀਂ ਕੰਮ ਪੂਰਾ ਕਰਵਾ ਦੇਵਾਂਗੇ।

--------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 816**

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

--------

**ਹੁਸ਼ਿਆਰਪੁਰ ਵਿਖੇ ਬੱਸ ਸਟੈਂਡ ਦੀ ਉਸਾਰੀ**

*807. ਸ਼੍ਰੀ ਤਿਕਸ਼ਨ ਸੂਦ : ਕੀ ਟਰਾਂਸਪੋਰਟ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਹੁਸ਼ਿਆਰਪੁਰ ਵਿਖੇ ਬੱਸ ਸਟੈਂਡ ਦੀ ਮੁੜ ਉਸਾਰੀ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਸ ਤੇ ਹੁਣ ਤੱਕ ਕਿੰਨਾ ਖਰਚਾ ਕੀਤਾ ਗਿਆ ਹੈ।

ਸਰਦਾਰ ਤੇਜ ਪ੍ਰਕਾਸ਼ ਸਿੰਘ : ਹੁਸ਼ਿਆਰਪੁਰ ਵਿਖੇ ਉਸਾਰੇ ਜਾ ਰਹੇ ਬੱਸ ਅੱਡੇ ਉਤੇ ਹੁਣ ਤੱਕ 163.84 ਲੱਖ ਰੁਪਏ ਖਰਚ ਹੋ ਚੁੱਕੇ ਹਨ। ਬੱਸ ਸਟੈਂਡ ਨੂੰ ਮੁਕੰਮਲ ਕਰਨ ਲਈ ਹੁਣ ਪੀ.ਆਈ.ਡੀ.ਬੀ. ਵੱਲੋਂ ਫੰਡਜ਼ ਉਪਲਬੱਧ ਕਰਵਾਏ ਜਾ ਰਹੇ ਹਨ। ਉਸਾਰੀ ਕਰਤਾ ਏਜੰਸੀ, ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਨਿਗਮ, ਅਨੁਸਾਰ ਫੰਡਜ਼ ਉਪਲਬਧ ਹੋਣ ਤੋਂ ਛੇ ਮਹੀਨੇ ਵਿੱਚ ਉਸਾਰੀ ਮੁਕੰਮਲ ਕਰ ਦਿੱਤੀ ਜਾਵੇਗੀ।

ਸ਼੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਇਸ ਪ੍ਰਾਜੈਕਟ ਉਤੇ 163.84 ਲੱਖ ਰੁਪਿਆ ਖਰਚ ਕੀਤਾ ਗਿਆ ਹੈ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪ੍ਰਾਜੈਕਟ ਉਤੇ ਕਿੰਨਾ ਖਰਚਾ ਹੋਣਾ ਸੀ ਅਤੇ ਪੂਰਾ ਪੈਸਾ ਕਿੰਨੀ ਦੇਰ ਤੱਕ ਖਰਚ ਕਰ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਇਹ ਬੱਸ ਅੱਡਾ 18 ਜਨਵਰੀ, 2001 ਨੂੰ ਸ਼ੁਰੂ ਕੀਤਾ ਗਿਆ ਸੀ ਪਰ ਉਸ ਤੋਂ ਬਾਅਦ ਸਰਕਾਰ ਵਲੋਂ ਫੰਡਜ਼ ਅਵੇਲੇਬਲ ਨਾ ਹੋਣ ਕਰਕੇ ਇਹ ਕੰਮ ਬੰਦ ਹੋ ਗਿਆ ਸੀ। ਹੁਣ ਇਸ ਕੰਮ ਨੂੰ ਪੀ.ਆਈ.ਡੀ.ਬੀ. ਨੂੰ ਪੂਰਾ ਕਰਨ ਲਈ ਫੰਡਜ਼ ਉਪਲਬੱਧ ਕਰਵਾਉਣ ਲਈ ਕਿਹਾ ਗਿਆ ਹੈ। ਫੰਡਜ਼ ਦੀ ਅਵੇਲੇਬਿਲਟੀ ਤੇ ਇਸ ਕੰਮ ਨੂੰ ਪੂਰਾ ਕਰ ਲਿਆ ਜਾਵੇਗਾ।

ਸ਼੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਇਹ ਜ਼ਿਲ੍ਹਾ ਹੁਸ਼ਿਆਰਪੁਰ ਹੈਡਕੁਆਟਰ ਦਾ ਬੱਸ ਅੱਡਾ ਹੈ। ਉਥੇ ਬੱਸਾਂ ਖੜੀਆਂ ਕਰਨ ਲਈ ਬੜੀਆਂ ਪ੍ਰਾਬਲਮਜ਼ ਆ ਰਹੀਆਂ ਹਨ ਅਤੇ ਰੈਜ਼ੀਡੈਂਸ਼ੀਅਲ ਏਰੀਆ ਵਿਚ ਬੱਸਾਂ ਹੁਣ ਖੜ੍ਹੀਆਂ ਹੋਣ ਲਗ ਗਈਆਂ ਹਨ ਜਿਸ ਕਰਕੇ ਟਰੈਫਿਕ ਵਿਚ ਬੜੀ ਪ੍ਰਾਬਲਮ ਆ ਰਹੀ ਹੈ। ਇਸ ਕਰਕੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਪਿੰਨ ਪੁਆਇੰਟ ਕਰਕੇ ਫੰਡਜ਼ ਦੀ ਅਵੇਲੇਬਿਲਟੀ ਕਰਨ ਦਾ ਪ੍ਰਬੰਧ ਜਲਦੀ ਤੋਂ ਜਲਦੀ ਕਰਕੇ ਇਸ ਕੰਮ ਨੂੰ ਪੂਰਾ ਕਰਨ ਦਾ ਐਲਾਨ ਕਰੇਗੀ ?

ਮੰਤਰੀ : ਸਪੀਕਰ ਸਾਹਿਬ, ਇਹ ਕੰਮ ਹੁਣ ਪੀ.ਆਈ.ਡੀ.ਬੀ. ਨੇ ਫੰਡਜ਼ ਉਪਲਬੱਧ ਕਰਵਾ ਕੇ ਕੰਪਲੀਟ ਕਰਵਾਉਣਾ ਹੈ। ਇਸ ਸਬੰਧੀ ਉਨ੍ਹਾਂ ਨੇ ਇਕ ਕਮੇਟੀ ਵੀ ਬਣਾ ਦਿੱਤੀ ਹੈ ਔਰ ਉਸ ਕਮੇਟੀ ਦੀ ਇਸ ਸਬੰਧੀ ਮੀਟਿੰਗ ਵੀ ਹੋ ਚੁੱਕੀ ਹੈ। ਮੈਨੂੰ ਆਸ ਹੈ ਕਿ ਇਸ ਪ੍ਰਾਜੈਕਟ ਨੂੰ ਕੰਪਲੀਟ ਕਰਵਾਉਣ ਲਈ ਸਰਕਾਰ ਜਲਦੀ ਤੋਂ ਜਲਦੀ ਪੂਰਾ ਯਤਨ ਕਰੇਗੀ।

---

## ਬਿਹਤਰ ਸਿਹਤ ਸਹੂਲਤਾਂ ਲਈ ਵਰਲਡ ਬੈਂਕ ਤੋਂ ਸਹਾਇਤਾ/ਕਰਜ਼ਾ

*780. ਸ਼੍ਰੀ ਤਰਲੋਚਨ ਸਿੰਘ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 2002-2003 ਅਤੇ 2003-2004 ਦੇ ਦੌਰਾਨ ਰਾਜ ਵਿਚ ਬਿਹਤਰ ਸਿਹਤ ਸਹੂਲਤਾਂ ਪ੍ਰਦਾਨ ਕਰਨ ਲਈ ਵਰਲਡ ਬੈਂਕ ਵਲੋਂ ਸਾਲ-ਵਾਰ ਕਿੰਨੀ ਰਕਮ ਪ੍ਰਾਪਤ ਕੀਤੀ ਗਈ ਅਤੇ ਇਸ ਵਿਚੋਂ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਇਸ ਅਧੀਨ ਲਿਆਂਦੇ ਗਏ ਹਸਪਤਾਲਾਂ ਦੀ ਗਿਣਤੀ ਕਿੰਨੀ ਹੈ ?

ਸ਼੍ਰੀ ਰਮੇਸ਼ ਚੰਦਰ ਡੋਗਰਾ : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਸੂਚਨਾ

(ਰਾਸ਼ੀ ਕਰੋੜਾਂ ਵਿੱਚ)

| ਲੜੀ ਨੰ: | ਵਿੱਤੀ ਸਾਲ | ਵਿਸ਼ਵ ਬੈਂਕ ਵਲੋਂ ਭਾਰਤ ਸਰਕਾਰ ਰਾਹੀਂ ਪ੍ਰਾਪਤ ਰਾਸ਼ੀ | ਖਰਚ ਕੀਤੀ ਰਕਮ |
|---|---|---|---|
| 1 | 2002-03 | 54.56 | 50.21 |
| 2 | 2003-04 | 19.57 | 29.94 |

ਇਸ ਪ੍ਰੋਜੈਕਟ ਅਧੀਨ 154 ਹਸਪਤਾਲ ਲਿਆਂਦੇ ਗਏ।

ਸ਼੍ਰੀ ਤਰਲੋਚਨ ਸਿੰਘ : ਸਪੀਕਰ ਸਾਹਿਬ, ਮੈਂ ਹੈਲਥ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਵਿਚ 154 ਹਸਪਤਾਲਾਂ ਦੀ ਬਿਲਡਿੰਗਜ਼ ਕੰਪਲੀਟ ਬਣਾ ਕੇ ਦਿੱਤੀਆਂ ਹਨ। ਇਸ ਦੇ ਨਾਲ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਇਨ੍ਹਾਂ ਹਸਪਤਾਲਾਂ ਵਾਸਤੇ ਦਵਾਈਆਂ ਖਰੀਦਣ ਲਈ ਕੋਈ ਬਜਟ ਵਿਚ ਪ੍ਰੋਵੀਜ਼ਨ ਕੀਤੀ ਹੈ ?

ਮੰਤਰੀ : ਸਪੀਕਰ ਸਾਹਿਬ, ਜਿਥੋਂ ਤੱਕ ਵਰਲਡ ਬੈਂਕ ਦੇ ਪ੍ਰਾਜੈਕਟ ਦੀ ਗੱਲ ਹੈ, ਇਹ ਇਸ ਸਾਲ ਮਾਰਚ ਮਹੀਨੇ ਵਿਚ ਖਤਮ ਹੋ ਗਿਆ ਹੈ। ਇਨ੍ਹਾਂ ਹਸਪਤਾਲਾਂ ਲਈ ਅਸੀਂ 26 ਕਰੋੜ ਰੁਪਏ ਦੀਆਂ ਦਵਾਈਆਂ ਈਅਰ ਮਾਰਕ ਕੀਤੀਆਂ ਹਨ। ਇਨ੍ਹਾਂ ਵਿੱਚ ਮੈਡੀਸਨਜ਼ ਅਤੇ ਲੈਬ ਇਕਵਿਪਮੈਂਟਸ ਸ਼ਾਮਲ ਹਨ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਦਵਾਈਆਂ ਉਤੇ ਸਾਰੇ ਪੈਸੇ ਖਰਚ ਹੋ ਗਏ ਹਨ ਅਤੇ ਕੀ ਡਾਕਟਰਜ਼ ਅਤੇ ਪੈਰਾ ਮੈਡੀਕਲ ਸਟਾਫ ਦਾ ਹਸਪਤਾਲਾਂ ਵਿਚ ਪੂਰਾ ਪ੍ਰਬੰਧ ਕਰ ਦਿੱਤਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਹ ਸੈਪਰੇਟ ਕੁਐਸਚਨ ਲੈ ਕੇ ...

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਸ ਪ੍ਰਾਜੈਕਟ ਵਾਸਤੇ ਦਵਾਈਆਂ ਲਈ 26 ਕਰੋੜ ਰੁਪਿਆ ਰੱਖਿਆ ਗਿਆ ਸੀ। ਕੀ ਇਹ ਦਵਾਈਆਂ ਉਤੇ 26 ਕਰੋੜ ਰੁਪਿਆ ਖਰਚ ਹੋ ਗਿਆ ਹੈ ? ਜੇਕਰ ਨਹੀਂ, ਤਾਂ ਇਸ ਤੇ ਖਰਚ ਕਿਉਂ ਨਹੀਂ ਹੋਇਆ ਹੈ ? ਇਸ ਦੇ ਕਾਰਨ ਦੱਸੇ ਜਾਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਸਵਾਲ ਦਾ ਪੂਰਾ ਜਵਾਬ ਦੇ ਦਿੱਤਾ ਹੈ। ਇਹ ਪ੍ਰਾਜੈਕਟ 31 ਮਾਰਚ ਨੂੰ ਖਤਮ ਹੋ ਗਿਆ ਹੈ ਔਰ ਦਵਾਈਆਂ ਅਤੇ ਲੈਬ ਦੇ ਲਈ 26 ਕਰੋੜ ਰੁਪਿਆ ਖਰਚ ਕਰ ਦਿੱਤਾ ਹੈ।

---

## ਕੰਡੀ ਕੈਨਾਲ ਫੇਜ਼-II ਦੀ ਉਸਾਰੀ

*808. **ਸ਼੍ਰੀ ਤਿਕਸ਼ਨ ਸੂਦ** :ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੰਡੀ ਕੈਨਾਲ ਫੇਜ਼-II ਦੀ ਉਸਾਰੀ ਦੇ ਕੰਮ ਦੀ ਤਾਜ਼ਾ ਸਥਿਤੀ ਕੀ ਹੈ ਅਤੇ ਇਸ ਦੀ ਕੁੱਲ ਲਾਗਤ ਕਿੰਨੀ ਹੈ ਅਤੇ ਇਸ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : ਕੰਡੀ ਕੈਨਾਲ ਫੇਜ਼-II ਦੀ ਉਸਾਰੀ ਫੰਡਾਂ ਦੀ ਉਪਲਬਧੱਤਾ ਨਾ ਹੋਣ ਕਾਰਨ ਸ਼ੁਰੂ ਨਹੀਂ ਕੀਤੀ ਜਾ ਸਕੀ। ਇਹ ਪ੍ਰੋਜੈਕਟ ਕੇਂਦਰੀ ਜਲ ਕਮਿਸ਼ਨ, ਭਾਰਤ ਸਰਕਾਰ ਦੁਆਰਾ ਤਕਨੀਕੀ ਤੌਰ ਤੇ ਕਲੀਅਰ ਕੀਤਾ ਜਾ ਚੁੱਕਾ ਹੈ ਜਿਸ ਦੀ ਅਨੁਮਾਨਤ ਲਾਗਤ 147.13 ਕਰੋੜ ਰੁਪਏ 5/97 ਦੀਆਂ ਕੀਮਤਾਂ ਦੇ ਸੂਚਕ ਅੰਕ ਤੇ ਆਧਾਰਿਤ ਹੈ (12/03 ਕੀਮਤ ਸੂਚਕ ਅੰਕ ਤੇ ਹੁਣ ਤੱਕ ਦੀ ਲਾਗਤ 169.25 ਕਰੋੜ ਰੁਪਏ)। ਕੰਡੀ ਕੈਨਾਲ ਫੇਜ਼-II ਦੀ ਉਸਾਰੀ ਫੰਡਾਂ ਦੀ ਉਪਲਬਧਤਾ ਤੇ ਨਿਰਭਰ ਕਰਦੀ ਹੈ, ਜੋ ਤਿੰਨ ਸਾਲਾਂ ਦੇ ਸਮੇਂ ਵਿੱਚ ਮੁਕੰਮਲ ਕੀਤੀ ਜਾ ਸਕਦੀ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਕਿਹੜੇ ਸੋਮੇ ਤੋਂ ਕਿੰਨੇ-ਕਿੰਨੇ ਫੰਡ ਆਉਣੇ ਹਨ ਅਤੇ ਸਰਕਾਰ ਦੇ ਕਾਗਜ਼ਾਂ ਵਿਚ ਇਸ ਦੀ ਮੌਜੂਦਾ ਸਥਿਤੀ ਕੀ ਹੈ ? ਫੰਡ ਕਿੰਨੀ ਦੇਰ ਤੱਕ ਆਉਣਗੇ ਅਤੇ ਇਸ ਦੇ ਵਾਸਤੇ ਸਰਕਾਰ ਨੇ ਲੇਟੈਸਟ ਕੀ ਉਪਰਾਲੇ ਕੀਤੇ ਹਨ ਜਾਂ ਕੀਤੇ ਜਾ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਨਹਿਰ ਤਿੰਨ ਸਾਲਾਂ ਵਿਚ ਪੂਰੀ ਹੋਣੀ ਹੈ। 10.5 ਕਰੋੜ ਰੁਪਏ 2002-03 ਵਿਚ ਭਾਰਤ ਸਰਕਾਰ ਤੋਂ ਆਇਆ ਸੀ ਲੇਕਿਨ ਸਾਡੇ ਕੋਲ ਫੰਡਾਂ ਦੀ ਘਾਟ ਕਰਕੇ ਇਹ ਪੈਸਾ ਸਾਨੂੰ ਉਪਲਬਧ ਨਹੀਂ ਹੋ ਸਕਿਆ ਕਿਉਂਕਿ ਅਸੀਂ ਆਪਣਾ ਬਣਦਾ .5 ਹਿੱਸਾ ਨਹੀਂ ਸੀ ਪਾ ਸਕੇ। ਜਦੋਂ ਫੰਡ ਉਪਲਬਧ ਹੋ ਜਾਣਗੇ, ਉਦੋਂ ਤਿੰਨ ਸਾਲਾਂ ਦੇ ਅੰਦਰ-ਅੰਦਰ ਅਸੀਂ ਇਸ ਨੂੰ ਮੁਕੰਮਲ ਕਰ ਸਕਾਂਗੇ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਕੰਡੀ ਕੈਨਾਲ ਪੰਜਾਬ ਦੇ ਵਾਸਤੇ ਬੜੀ ਲਾਭਦਾਇਕ ਕੈਨਾਲ ਹੈ ਪਰ ਜਦੋਂ ਇਹ ਹੁਸ਼ਿਆਰਪੁਰ ਵਿਧਾਨ ਸਭਾ ਹਲਕੇ ਦੇ ਪਿੰਡਾਂ ਵਿਚੋਂ ਲੰਘਦੀ ਹੈ ਤਾਂ ਇਸ ਦੇ ਫਾਇਦੇ ਦੀ ਬਜਾਏ ਇਸ ਦਾ ਨੁਕਸਾਨ ਜ਼ਿਆਦਾ ਹੁੰਦਾ ਹੈ। ਜਾਂ ਤਾਂ ਪਾਣੀ ਨੂੰ ਉਪਰ ਲਿਜਾਇਆ ਜਾਵੇ ਜਾਂ ਕਮਾਂਡ ਏਰੀਏ ਵਿਚੋਂ ਪਾਣੀ ਨੂੰ ਲਿਫਟ ਕੀਤਾ ਜਾਵੇ। ਅਫ਼ਸਰਾਂ ਨੇ ਇਸ ਦੇ ਵਾਸਤੇ ਹਾਂ ਕੀਤੀ ਹੋਈ ਹੈ। ਕੀ ਮੰਤਰੀ ਜੀ ਇਸ ਦਾ ਆਸ਼ਵਾਸਨ ਦੇਣਗੇ ਕਿ ਲੋਕਾਂ ਦੀ ਇਹ ਮੰਗ ਪੂਰੀ ਕੀਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਪੁਆਇੰਟ ਸਮਝਿਆ ਨਹੀਂ। ਇਹ ਦੁਬਾਰਾ ਦੱਸ ਦੇਣ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਜਦੋਂ ਇਹ ਨਹਿਰ ਸਾਡੇ ਪਿੰਡਾਂ ਵਿਚੋਂ ਲੰਘਦੀ ਹੈ, ਉਦੋਂ ਇਸ ਦਾ ਫਾਇਦਾ ਘੱਟ ਅਤੇ ਨੁਕਸਾਨ ਜ਼ਿਆਦਾ ਹੁੰਦਾ ਹੈ ਕਿਉਂਕਿ ਇਹ ਉਥੇ ਸੇਮ ਪੈਦਾ ਕਰਦੀ ਹੈ। ਕਮਾਂਡ ਏਰੀਏ ਵਿਚ ਇਰੀਗੇਸ਼ਨ ਹੈ ਨਹੀਂ। ਇਸ ਕਰਕੇ ਪਾਣੀ ਈਸਟ ਵੱਲ ਜਾਵੇ। ਇਹ ਵਿਚਾਰ ਕੀਤਾ ਗਿਆ ਸੀ ਕਿ ਲਿਫਟ ਇਰੀਗੇਸ਼ਨ ਨਾਲ ਇਸ ਏਰੀਏ ਨੂੰ ਵੀ ਪਾਣੀ ਲਾਇਆ ਜਾਵੇਗਾ। ਕੀ ਮੰਤਰੀ ਜੀ ਇਸ ਗੱਲ ਦਾ ਆਸ਼ਵਾਸਨ ਦੇਣਗੇ ?

**ਮਾਨਯੋਗ ਸਪੀਕਰ :** ਇਹ ਪੁੱਛਦੇ ਹਨ ਕਿ ਨਹਿਰ ਦੇ ਪਾਣੀ ਦਾ ਕੋਰਸ ਬਦਲੋਗੇ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਸਰਵੇ ਕਰਵਾ ਲਵਾਂਗੇ। ਜੇਕਰ ਠੀਕ ਸਮਝਿਆ ਗਿਆ ਤਾਂ ਇਨ੍ਹਾਂ ਦਾ ਸੁਝਾਅ ਮੰਨ ਲਿਆ ਜਾਵੇਗਾ।

**ਸ਼੍ਰੀ ਦੇਸ ਰਾਜ ਧੁੱਗਾ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਫੰਡਾਂ ਦੀ ਘਾਟ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫੰਡਾਂ ਦੀ ਘਾਟ ਦੂਰ ਕਰਨ ਲਈ ਕੀ ਕੋਈ ਸਰਬ ਪਾਰਟੀ ਮੀਟਿੰਗ ਕਰਨੀ ਪਵੇਗੀ। (ਹਾਸਾ)

**ਮੰਤਰੀ :** ਇਹ ਘਾਟ ਤੁਸੀਂ ਹੀ ਪੈਦਾ ਕੀਤੀ ਹੈ, ਸਾਡੇ ਕੀ ਵਸ ਹੈ।

---

## ਰਾਜਸਥਾਨ ਰਾਜ ਲਈ ਜਾਰੀ ਕੀਤੇ ਗਏ ਪਾਣੀ ਦੀ ਮਾਤਰਾ

***833. ਸਰਦਾਰ ਮਨਪ੍ਰੀਤ ਸਿੰਘ ਬਾਦਲ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਾਲ 2003 ਦੌਰਾਨ ਭਾਖੜਾ ਮੇਨ ਲਾਈਨ ਕੈਨਾਲ ਰਾਹੀਂ ਰਾਜਸਥਾਨ ਰਾਜ ਨੂੰ ਪਾਣੀ ਦੀ ਕਿੰਨੀ ਮਾਤਰਾ ਜਾਰੀ ਕੀਤੀ ਗਈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਾਣੀ ਦੀ ਮਾਤਰਾ ਨਿਰਧਾਰਿਤ ਕੋਟੇ ਮੁਤਾਬਕ ਵੱਧ ਸੀ ਜਾਂ ਘੱਟ ਸੀ ?

ਸਰਦਾਰ ਗੁਰਦੇਵ ਸਿੰਘ ਭੁੱਲਰ : (ੳ) ਰਾਜਸਥਾਨ ਦਾ ਹਿੱਸਾ ਪੰਜਾਬ ਰਾਹੀਂ ਹਰਿਆਣਾ ਨੂੰ ਦਿੱਤਾ ਜਾਂਦਾ ਹੈ ਜੋ ਕਿ ਹਰਿਆਣਾ ਕੰਟੈਕਟ ਪੁਆਇੰਟ ਜੋ ਕਿ ਆਰ.ਡੀ. 390 ਤੋਂ ਬੀ.ਐਮ.ਐਲ. ਰਾਹੀਂ ਰਾਜਸਥਾਨ ਨੂੰ ਦਿੱਤਾ ਜਾਂਦਾ ਹੈ। ਰਾਜਸਥਾਨ ਲਈ ਸਾਲ 2003 ਵਿੱਚ ਜੋ ਕਿ 1-1-2003 ਤੋਂ 31-12-2003 ਤੱਕ 199150 ਕਿਊਸਿਕ ਪਾਣੀ (0.40 ਐਮ.ਏ.ਐਫ.) ਦਿਨ ਦਾ ਦਿੱਤਾ ਗਿਆ ਹੈ ;

(ਅ) ਬੀ.ਬੀ.ਐਮ.ਬੀ. ਦੇ ਹਿਸਾਬ ਅਨੁਸਾਰ ਹਰਿਆਣਾ ਨੇ ਰਾਜਸਥਾਨ ਨੂੰ 160979 ਕਿਊਸਿਕ (0.320 ਐਮ.ਏ.ਐਫ.) ਪਾਣੀ ਦਿੱਤਾ ਹੈ ਜੋ ਕਿ 38171 ਕਿਊਸਿਕ (0.08 ਐਮ.ਏ.ਐਫ.) ਪ੍ਰਤੀ ਦਿਨ ਘੱਟ ਹੈ। ਘੱਟ ਜਾਂ ਵੱਧ ਪਾਣੀ ਦੇ ਕਾਰਨਾਂ ਦਾ ਪਤਾ ਕੇਵਲ ਹਰਿਆਣਾ ਨੂੰ ਹੀ ਹੈ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਾਊਸ ਨੂੰ ਦੱਸ ਸਕਦੇ ਹਨ ਕਿ ਕੈਨਾਲਜ਼ ਰਾਹੀਂ ਰਾਜਸਥਾਨ ਨੂੰ ਪੰਜਾਬ ਦਾ ਔਸਤਨ ਰੋਜ਼ਾਨਾ ਪਾਣੀ ਜਿਹੜਾ ਗੁਜ਼ਰਦਾ ਹੈ, ਉਹ ਕਿੰਨੇ ਕਿਊਸਿਕ ਹੈ ਅਤੇ ਸਰਹੰਦ ਕੈਨਾਲ ਦਾ ਕਿੰਨਾ ਇਸ ਵਿਚ ਸ਼ੇਅਰ ਬਣਦਾ ਹੈ ਜਿਹੜਾ ਪਾਣੀ ਪੰਜਾਬ ਰਾਜਸਥਾਨ ਨੂੰ ਦਿੰਦਾ ਹੈ ?

ਮੰਤਰੀ : ਸਪੀਕਰ ਸਾਹਿਬ, ਰਾਜਸਥਾਨ ਨੂੰ 0.50 ਐਮ.ਏ.ਐਫ. ਪਾਣੀ ਭਾਖੜਾ ਮੇਨ ਕੈਨਾਲ ਰਾਹੀਂ ਦਿੱਤਾ ਜਾਂਦਾ ਹੈ। ਹਰੀਕੇ, ਸਰਹੰਦ ਫੀਡਰ ਟੇਲ ਤੇ 0.92 ਐਮ.ਏ.ਐਫ. ਪਾਣੀ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਨਾਲ ਇਹ ਟੋਟਲ 1.42 ਐਮ.ਏ.ਐਫ. ਪਾਣੀ ਦਿੱਤਾ ਜਾਂਦਾ ਹੈ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਸਪੀਕਰ ਸਾਹਿਬ, ਸਤੰਬਰ, 2003 ਤੋਂ ਦਸੰਬਰ, 2003 ਤੱਕ ਜਿਹੜਾ ਇਨ੍ਹਾਂ ਨੇ ਬਿਆਨ ਕੀਤਾ ਹੈ ਕਿ ਸਰਹਿੰਦ ਨਹਿਰ ਵਿੱਚੋਂ ਇੰਨਾਂ ਪਾਣੀ ਤੇ ਰਾਜਸਥਾਨ ਫੀਡਰ ਵਿੱਚੋਂ ਏਨਾ ਪਾਣੀ ਦਿੱਤਾ ਜਾਂਦਾ ਹੈ, ਜੋ ਰਾਜਸਥਾਨ ਦਾ ਸ਼ੇਅਰ ਬਣਦਾ ਹੈ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਤਿੰਨਾਂ ਮਹੀਨਿਆਂ ਵਿੱਚ ਉਸ ਤੋਂ ਐਕਸੈਸ ਪਾਣੀ ਵੀ ਰਾਜਸਥਾਨ ਨੂੰ ਦਿੱਤਾ ਗਿਆ ਹੈ ?

ਮਾਨਯੋਗ ਸਪੀਕਰ : ਹਾਂ ਜੀ ਦੱਸੋ, ਕੀ ਕੋਈ ਜ਼ਿਆਦਾ ਪਾਣੀ ਦਿੱਤਾ ਹੈ ?

ਮੰਤਰੀ : ਸਪੀਕਰ ਸਾਹਿਬ, ਇਹ ਤਾਂ ਸਤੰਬਰ, 2003 ਵਿੱਚ ਜਿਹੜਾ ਪੰਜਾਬ ਦਾ ਹਿੱਸਾ ਹੈ, 5.607 ਐਮ.ਏ.ਐਫ. ਉਸ ਦੀ ਜਗ੍ਹਾ ਪੰਜਾਬ ਨੂੰ ਤਕਰੀਬਨ 6.404 ਪਾਣੀ ਦਿੱਤਾ ਹੈ। ਹਰਿਆਣੇ ਦਾ ਹਿੱਸਾ 3.665 ਐਮ.ਏ.ਐਫ. ਹੈ ਅਤੇ ਉਸ ਨੂੰ 4.082 ਐਮ.ਏ.ਐਫ. ਪਾਣੀ ਦਿਤਾ ਹੈ ਅਤੇ ਇਸ ਤਰ੍ਹਾਂ ਤਕਰੀਬਨ 0.417 ਵੱਧ ਪਾਣੀ ਦਿੱਤਾ ਹੈ। ਰਾਜਸਥਾਨ ਨੂੰ ਜਿਹੜਾ ਪਾਣੀ ਪੰਜਾਬ ਰਾਹੀਂ ਜਾਂਦਾ ਸੀ ਉਹ ਹਿੱਸੇ ਮੁਤਾਬਿਕ 0.689 ਐਮ.ਏ.ਐਫ. ਪਾਣੀ ਬਣਦਾ ਸੀ ਅਤੇ 0.713 ਐਮ.ਏ.ਐਫ.ਦਿਤਾ ਹੈ। ਇਸ ਤਰ੍ਹਾਂ ਉਸ ਨੂੰ 0.024

[ਸਿੰਚਾਈ ਮੰਤਰੀ]

ਐਮ.ਏ.ਐਫ. ਪਾਣੀ ਵੱਧ ਮਿਲਿਆ। ਇਸੇ ਤਰ੍ਹਾਂ ਜਿਹੜਾ ਪਾਣੀ ਹਰਿਆਣੇ ਰਾਹੀਂ ਰਾਜਸਥਾਨ ਨੂੰ ਜਾਂਦਾ ਹੈ, ਉਹ 0.400 ਐਮ.ਏ.ਐਫ. ਸੀ ਔਰ ਉਸ ਨੂੰ ਮਿਲਿਆ 0.320 ਐਮ.ਏ.ਐਫ. ਹੈ। ਜਦੋਂ ਬਾਰਸ਼ ਹੁੰਦੀ ਹੈ ਤਾਂ ਸਾਰੇ ਸੂਬਿਆਂ ਵਿੱਚ ਇਹ ਵੱਧ-ਘੱਟ ਹੋ ਜਾਂਦਾ ਹੈ। ਬਾਰਸ਼ਾਂ ਹੋਣ ਕਾਰਨ ਇਹ ਪਾਣੀ ਵਧਦਾ-ਘਟਦਾ ਰਹਿੰਦਾ ਹੈ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਸਪੀਕਰ ਸਾਹਿਬ, ਜਿਹੜਾ ਪਾਣੀ ਰਾਜਸਥਾਨ ਨੂੰ ਜਾਂਦਾ ਹੈ ਉਹ ਗਿੱਦੜਬਾਹਾ ਦੇ ਦਰਮਿਆਨ ਜੋ ਇਹ ਦੋਨੋਂ ਹਨ ਉਨ੍ਹਾਂ ਰਾਹੀਂ ਜਾਂਦਾ ਹੈ ਗੇਜ ਰੀਡਿੰਗ ਅਤੇ ਰਿਕਾਰਡ ਵਗੈਰਾ ਉਥੇ ਹੁੰਦਾ ਹੈ। ਮੈਂ ਉਥੋਂ ਰਜਿਸਟਰ ਤੋਂ ਫਿਗਰਜ਼ ਲੈ ਕੇ ਆਇਆ ਹਾਂ ਕਿ ਕਿਹੜੇ ਮਹੀਨਿਆਂ ਦੇ ਵਿੱਚ ਕਿੰਨਾ ਕਿੰਨਾ ਪਾਣੀ ਗਿਆ। ਸਪੀਕਰ ਸਾਹਿਬ, ਸਤੰਬਰ ਤੋਂ ਦਸੰਬਰ ਤੱਕ ਜਦੋਂ ਪੰਜਾਬ ਵਿੱਚ ਕਣਕ ਦੀ ਕਾਸ਼ਤ ਕਰਕੇ ਪਾਣੀ ਦੀ ਬਹੁਤ ਜ਼ਿਆਦਾ ਲੋੜ ਸੀ, ਉਦੋਂ ਪਾਣੀ ਉਥੇ ਭੇਜਿਆ ਗਿਆ ਅਤੇ ਹੁਣ ਕਿਹਾ ਹੈ ਕਿ ਬਾਰਸ਼ਾਂ ਕਰਕੇ ਇਥੇ ਪਾਣੀ ਐਕਸੈਸ ਹੋਣ ਕਾਰਨ ਭੇਜਿਆ ਗਿਆ ਹੈ। ਪਰ ਖਦਸ਼ਾ ਇਹ ਹੈ ਕਿ .....।

ਮਾਨਯੋਗ ਸਪੀਕਰ : ਤੁਸੀਂ ਸਵਾਲ ਕਰੋ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਸਪੀਕਰ ਸਾਹਿਬ, ਐਸ.ਵਾਈ.ਐਲ. ਦੀ ਗੱਲ ਉਤੇ ਕਿਹਾ ਜਾਂਦਾ ਹੈ ਕਿ ਇਕ ਤੁਪਕਾ ਵੀ ਨਹੀਂ ਦੇਣਾ। ਜਦੋਂ ਪੰਜਾਬ ਦੇ ਕਿਸਾਨ ਨੂੰ ਪਾਣੀ ਦੀ ਲੋੜ ਸੀ ਉਸ ਵੇਲੇ ਐਕਸੈਸ ਪਾਣੀ ਇਨ੍ਹਾਂ ਮਹੀਨਿਆਂ ਵਿੱਚ ਰਾਜਸਥਾਨ ਨੂੰ ਦਿੱਤਾ ਗਿਆ ਕਿਉਂਕਿ ਉਦੋਂ ਉਥੇ ਇਲੈਕਸ਼ਨ ਸਨ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਤੋਂ ਬਾਅਦ ਫਿਰ ਪਾਣੀ ਘਟਾ ਦਿੱਤਾ ਜਾਂ ਨਹੀਂ ?

ਮੰਤਰੀ : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਜਦੋਂ ਸਾਡੇ ਕੋਲ ਇਥੇ ਪਾਣੀ ਹੁੰਦਾ ਹੈ, ਉਸ ਮਹੀਨੇ ਪਾਣੀ ਵੱਧ ਕਰ ਦਿੰਦੇ ਹਾਂ ਲੇਕਿਨ ਉਸ ਤੋਂ ਅਗਲੇ ਮਹੀਨਿਆਂ ਵਿੱਚ ਪਾਣੀ ਘਟਾ ਦਿੱਤਾ ਜਾਂਦਾ ਹੈ। ਇਹ ਜ਼ਰੂਰੀ ਨਹੀਂ ਕਿ ਹਰ ਮਹੀਨੇ ਉਨਾ ਹੀ ਪਾਣੀ ਜਾਵੇ। ਇਹ ਤਾਂ ਵਧਦਾ ਘਟਦਾ ਰਹਿੰਦਾ ਹੈ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਉਦੋਂ ਪਾਣੀ ਐਕਸੈਸ ਸੀ ਇਸ ਕਰਕੇ [illegible] ਪਾਣੀ ਰਾਜਸਥਾਨ ਨੂੰ ਦੇ ਦਿੱਤਾ। ਜੇਕਰ ਸੀ ਤਾਂ [illegible] ਵਿੱਚ [illegible] ਉਹ ਵੀ ਸਾਡਾ ਨਾਲ ਦਾ ਸੂਬਾ ਹੈ ਪਰ ਸਪੀਕਰ ਸਾਹਿਬ, ਉਸ ਸਮੇਂ ਦੌਰਾਨ ਪੰਜਾਬ ਦੀਆਂ ਨਹਿਰਾਂ ਬੰਦ ਪਈਆਂ ਸਨ ਅਤੇ ਉਸ ਦੇ ਬਾਵਜੂਦ ਰਾਜਸਥਾਨ ਨੂੰ ਪਾਣੀ ਜਾ ਰਿਹਾ ਸੀ। ਕੀ ਮੰਤਰੀ ਜੀ ਆਨ ਦੀ ਫਲੌਰ ਆਫ ਦੀ ਹਾਊਸ ਇਹ ਵਿਸ਼ਵਾਸ ਦਿਵਾਉਣਗੇ ਕਿ ਕੀ ਉਹ ਇਸ ਗੱਲ ਦੀ ਪੜਤਾਲ ਕਰਾਉਣ ਲਈ ਤਿਆਰ ਹਨ ?

**ਮਾਨਯੋਗ ਸਪੀਕਰ** : ਮੰਤਰੀ ਜੀ ਇਹ ਪੁੱਛਦੇ ਹਨ ਕਿ ਜੋ ਨਹਿਰਾਂ ਬੰਦ ਪਈਆਂ ਸਨ ਤਾਂ ਕੀ ਤੁਸੀਂ ਪੜਤਾਲ ਕਰਾਉਣ ਲਈ ਤਿਆਰ ਹੋ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਅੱਗੇ ਹੀ ਦੱਸਿਆ ਹੈ ਕਿ ਪੰਜਾਬ ਨੂੰ ਇੰਨਾ ਵੱਧ ਪਾਣੀ ਮਿਲਿਆ ਹੈ, ਹਰਿਆਣਾ ਨੂੰ ਇੰਨਾ ਵੱਧ ਪਾਣੀ ਮਿਲਿਆ ਹੈ।

**ਮਾਨਯੋਗ ਸਪੀਕਰ** : ਪੰਜਾਬ ਦੀਆਂ ਨਹਿਰਾਂ ਬੰਦ ਪਈਆਂ ਸਨ, ਉਨ੍ਹਾਂ ਦਿਨਾਂ ਵਿੱਚ। ਇਹ ਕਹਿੰਦੇ ਹਨ ਕਿ ਨਹਿਰਾਂ ਬੰਦ ਪਈਆਂ ਸਨ। ਇਸ ਬਾਰੇ ਦੱਸੋ ਕਿ ਪੜਤਾਲ ਕਰਵਾਓਗੇ ?

**ਮੰਤਰੀ** : ਨਹੀਂ ਜੀ, ਬਿਲਕੁਲ ਬੰਦ ਨਹੀਂ ਸਨ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਅਗਲਾ ਪ੍ਰਸ਼ਨ।

---

**'ਆਸ਼ੀਰਵਾਦ ਸਕੀਮ' ਦੇ ਲਾਭਪਾਤਰ**

***796. (1) ਸਰਦਾਰ ਸੁਰਜੀਤ ਸਿੰਘ ਰੱਖੜਾ**
**(2) ਸਰਦਾਰ ਗੁਰਜੰਟ ਸਿੰਘ** } : ਕੀ ਭਲਾਈ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਸ਼ੁਰੂ ਕੀਤੀ ਗਈ ਨਵੀਂ "ਆਸ਼ੀਰਵਾਦ ਸਕੀਮ" ਅਧੀਨ ਸਾਲ 2003-2004 ਲਈ ਕੁੱਲ ਕਿੰਨੀ ਰਕਮ ਦੇ ਫੰਡ ਮਖ਼ਸੂਸ ਕੀਤੇ ਗਏ ਅਤੇ ਇਸ ਦੇ ਲਾਭਪਾਤਰਾਂ ਦੇਂ ਜ਼ਿਲ੍ਹਾਵਾਰ ਵੇਰਵੇ ਕੀ ਹਨ ?

**ਸਰਦਾਰ ਜੋਗਿੰਦਰ ਸਿੰਘ ਮਾਨ** : ਆਸ਼ੀਰਵਾਦ ਸਕੀਮ ਵਿੱਤੀ ਸਾਲ 2003-04 ਦੌਰਾਨ ਮਿਤੀ 26 ਜਨਵਰੀ, 2004 ਤੋਂ ਅਰੰਭੀ ਗਈ ਸੀ ਅਤੇ ਇਸ ਸਕੀਮ ਅਧੀਨ 199.958 ਲੱਖ ਰੁਪਏ ਮਖ਼ਸੂਸ ਕੀਤੇ ਗਏ ਸਨ। ਜ਼ਿਲ੍ਹਾ-ਵਾਰ ਲਾਭਪਾਤਰੀਆਂ ਦੀ ਗਿਣਤੀ ਅਨੁਲੱਗ "ੳ" ਤੇ ਉਪਲਬਧ ਹੈ।

**ਅਨੁਲੱਗ-ੳ**

ਆਸ਼ੀਰਵਾਦ ਸਕੀਮ ਤਹਿਤ ਲਾਭਪਾਤਰੀਆਂ ਦਾ ਸਾਲ 2003-04 ਦਾ ਜ਼ਿਲ੍ਹਾ-ਵਾਰ ਵੇਰਵਾ :

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਖ਼ਸੂਸ ਕੀਤੀ ਰਾਸ਼ੀ (ਰਕਮ ਲੱਖਾਂ ਵਿੱਚ) | ਲਾਭਪਾਤਰੀ ਦੀ ਗਿਣਤੀ |
|---|---|---|---|
| 1 | ਅੰਮ੍ਰਿਤਸਰ | 24.400 | 400 |
| 2 | ਬਠਿੰਡਾ | 10.065 | 165 |
| 3 | ਫਰੀਦਕੋਟ | 5.490 | 90 |

[ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ, ਭਲਾਈ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਖ਼ਸੂਸ ਕੀਤੀ ਰਾਸ਼ੀ (ਰਕਮ ਲੱਖਾਂ ਵਿੱਚ) | ਲਾਭਪਾਤਰੀ ਦੀ ਗਿਣਤੀ |
|---|---|---|---|
| 4 | ਫਤਹਿਗੜ੍ਹ ਸਾਹਿਬ | 4.880 | 80 |
| 5 | ਫਿਰੋਜ਼ਪੁਰ | 12.200 | 200 |
| 6 | ਗੁਰਦਾਸਪੁਰ | 15.250 | 250 |
| 7 | ਹੁਸ਼ਿਆਰਪੁਰ | 15.250 | 250 |
| 8 | ਜਲੰਧਰ | 21.350 | 350 |
| 9 | ਕਪੂਰਥਲਾ | 6.710 | 110 |
| 10 | ਲੁਧਿਆਣਾ | 20.740 | 340 |
| 11 | ਮਾਨਸਾ | 6.100 | 100 |
| 12 | ਮੋਗਾ | 6.710 | 110 |
| 13 | ਮੁਕਤਸਰ | 8.540 | 140 |
| 14 | ਨਵਾਂ ਸ਼ਹਿਰ | 7.320 | 120 |
| 15 | ਪਟਿਆਲਾ | 11.590 | 190 |
| 16 | ਰੋਪੜ | 7.930 | 130 |
| 17 | ਸੰਗਰੂਰ | 15.433 | 253 |
| | ਜੋੜ : | 199.958 | 3278 |

**ਸਰਦਾਰ ਸੁਰਜੀਤ ਸਿੰਘ ਰੱਖੜਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੀ ਤਰੀਕ ਤੱਕ ਕੇਸ ਕੰਪਲੀਟ ਹੋ ਗਏ ਹਨ ਅਤੇ ਕਿੰਨੇ ਕੇਸ ਕੰਪਲੀਟ ਹੋਏ ਹਨ ? ਇਸ ਤੋਂ ਇਲਾਵਾ ਕਿੰਨੇ ਕੇਸ ਬਕਾਇਆ ਪਏ ਹਨ ਅਤੇ ਕਿਸ ਮਿਤੀ ਤੱਕ ਦੇ ਬਕਾਇਆ ਪਏ ਹਨ ?

**ਮੰਤਰੀ :** ਸਪੀਕਰ ਸਾਹਿਬ, ਜ਼ਿਲ੍ਹੇਵਾਰ ਮੈਂ ਦੱਸ ਦਿੰਦਾ ਹਾਂ ਕਿ ਅੰਮ੍ਰਿਤਸਰ ਵਿੱਚ 1475, ਬਠਿੰਡਾ 141, ਫਰੀਦਕੋਟ 326, ਫਤਿਹਗੜ੍ਹ ਸਾਹਿਬ 109, ਫਿਰੋਜ਼ਪੁਰ 279, ਗੁਰਦਾਸਪੁਰ 969, ਹੁਸ਼ਿਆਰਪੁਰ 80, ਜਲੰਧਰ 592, ਕਪੂਰਥਲਾ 40, ਲੁਧਿਆਣਾ 372, ਮਾਨਸਾ 41, ਮੋਗਾ 66, ਮੁਕਤਸਰ 208, ਨਵਾਂ ਸ਼ਹਿਰ 221, ਪਟਿਆਲਾ 446, ਰੋਪੜ 102 ਅਤੇ ਸੰਗਰੂਰ 256 ਦਰਖਾਸਤਾਂ ਬਕਾਇਆ ਪਈਆਂ ਹਨ।

**ਮਾਨਯੋਗ ਸਪੀਕਰ :** ਇਹ ਤੁਸੀਂ ਬੈਲੈਂਸ ਫੀਗਰਾਂ ਦੱਸ ਰਹੇ ਹੋ ਜਾਂ ਕਿ ਟੋਟਲ ਦੱਸ ਰਹੇ ਹੋ ?

**ਮੰਤਰੀ :** ਇਹ ਬੈਲੈਂਸ ਫੀਗਰਾਂ ਹਨ ਜੀ।

**ਸਰਦਾਰ ਸੁਰਜੀਤ ਸਿੰਘ ਰੱਖੜਾ :** ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਇਹ ਕਿਹੜੀ ਡੇਟ ਤੋਂ ਕੰਪਲੀਟ ਹੋਈਆਂ ਹਨ ਜਾਂ ਕਿ ਬਿਨਾਂ ਡੇਟ ਤੋਂ ਹੀ ਕੰਮ ਚਲ ਰਿਹਾ ਹੈ ?

**ਮੰਤਰੀ :** ਜਿਹੜੀਆਂ ਸਾਲ 2003-04 ਦੀਆਂ ਕੁੱਲ ਐਪਲੀਕੇਸ਼ਨਾਂ ਹਨ, ਉਹ ਇਨ੍ਹਾਂ ਤੋਂ ਅਲੱਗ ਹਨ। ਮੈਂ ਤਾਂ 2003-04 ਦੀਆਂ ਬੈਲੈਂਸ ਐਪਲੀਕੇਸ਼ਨਾਂ ਬਾਰੇ ਦੱਸਿਆ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, 'ਆਸ਼ੀਰਵਾਦ ਸਕੀਮ' ਬੜੇ ਜ਼ੋਰ ਸ਼ੋਰ ਨਾਲ ਸ਼ੁਰੂ ਕੀਤੀ ਗਈ ਸੀ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਦਰਖਾਸਤਾਂ ਬਕਾਇਆ ਪਈਆਂ ਹਨ, ਉਨ੍ਹਾਂ ਦੇ ਬਕਾਇਆ ਰਹਿਣ ਦੇ ਕੀ ਕਾਰਨ ਹਨ ਅਤੇ ਇਹ ਕਦੋਂ ਤੱਕ ਕਲੀਅਰ ਕਰ ਦਿੱਤੀਆਂ ਜਾਣਗੀਆਂ ? ਮੰਤਰੀ ਜੀ ਇਹ ਐਸ਼ੋਰੈਂਸ ਦੇਣ ਤੇ ਸਮਾਂ ਦੱਸਣ।

**ਮੰਤਰੀ :** ਸਪੀਕਰ ਸਾਹਿਬ, ਜਿੰਨੀਆਂ ਵੀ ਐਪਲੀਕੇਸ਼ਨਾਂ ਆਈਆਂ ਹਨ, ਉਨ੍ਹਾਂ ਨੂੰ ਬਕਾਇਦਾ ਅਕੰਮੋਡੇਟ ਕੀਤਾ ਜਾਵੇਗਾ। ਨੈਕਸਟ ਬਜਟ ਪ੍ਰੋਵੀਜ਼ਨ ਜਿਹੜੀ ਸਾਲ 2004-05 ਵਿਚ ਆ ਰਹੀ ਹੈ, ਉਸ ਵਿਚ ਇਹ ਸਾਰੀਆਂ ਹੀ ਅਕੰਮੋਡੇਟ ਕਰ ਲਈਆਂ ਜਾਣਗੀਆਂ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਜਦੋਂ ਪਿੱਛੇ ਅਕਾਲੀ-ਭਾਜਪਾ ਸਰਕਾਰ ਸੀ ਤਾਂ ਸਾਲ 2002 ਤੱਕ ਜਿਹੜੀਆਂ ਵੀ ਗਰੀਬ ਲੜਕੀਆਂ ਦੀਆਂ ਸ਼ਾਦੀਆਂ ਹੋਈਆਂ ਸਨ, ਉਨ੍ਹਾਂ ਨੂੰ ਸ਼ਗਨ ਦੀ ਰਕਮ ਐਸ.ਡੀ.ਐਮ. ਸਾਹਿਬ ਆਪ ਦੇ ਕੇ ਆਉਂਦੇ ਸਨ ਅਤੇ ਜਾਂ ਫਿਰ ਐਮ.ਐਲ.ਏ. ਜਾਂ ਮੰਤਰੀ ਸਾਹਿਬਾਨ ਦੇ ਕੇ ਆਉਂਦੇ ਸਨ। ਹੁਣ ਜਦੋਂ ਦੀ ਅਸ਼ੀਰਵਾਦ ਸਕੀਮ ਸ਼ੁਰੂ ਹੋਈ ਹੈ, ਐਸ.ਡੀ.ਐਮ. ਦਫ਼ਤਰ ਵਾਲੇ ਐਪਲੀਕੇਸ਼ਨਾਂ ਹੀ ਨਹੀਂ ਲੈਂਦੇ, ਵਾਪਸ ਮੋੜ ਦਿੰਦੇ ਹਨ। ਇਹ ਐਪਲੀਕੇਸ਼ਨਾਂ ਕਿਥੇ ਦੇਣੀਆਂ ਹਨ ? ਜੇਕਰ ਕੋਈ ਗੁਪਤ ਵਿੰਡੋ ਹੈ ਤਾਂ ਉਹ ਦੱਸ ਦੇਣ ਉਥੇ ਦੇ ਦੇਈਏ। ਸਪੀਕਰ ਸਾਹਿਬ, ਕੀ ਮੰਤਰੀ ਜੀ ਕੋਈ ਇਨਕੁਆਇਰੀ ਕਰਾਉਣਗੇ ਕਿ ਐਪਲੀਕੇਸ਼ਨਾਂ ਕਿਉਂ ਨਹੀਂ ਲਈਆਂ ਜਾ ਰਹੀਆਂ ?

ਮੰਤਰੀ : ਸਰ, ਇਹ ਸਕੀਮ ਜਨਵਰੀ, 2004 ਤੋਂ ਸ਼ੁਰੂ ਹੋਈ ਹੈ ਅਤੇ ਹੁਣ ਤੱਕ ਜਿਹੜੀਆਂ ਵੀ ਦਰਖਾਸਤਾਂ ਆਈਆਂ ਹਨ, ਉਨ੍ਹਾਂ ਸਾਰੀਆਂ ਨੂੰ ਅਕੌਮੋਡੇਟ ਕਰਨਾ ਹੈ।

ਮਾਨਯੋਗ ਸਪੀਕਰ : ਅਗਲਾ ਸਵਾਲ।

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ . . . . .

ਮਾਨਯੋਗ ਸਪੀਕਰ : ਨਹੀਂ ਜੀ, ਬੈਠ ਜਾਓ।

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਸਪੀਕਰ ਸਾਹਿਬ, ਗਰੀਬਾਂ ਦਾ ਮਸਲਾ ਹੈ, ਇਜਾਜ਼ਤ ਦੇ ਦਿਓ।

**Mr. Speaker :** No please sit down. Next question.

-----------

## ਪੈਨਸ਼ਨਾਂ ਦੀ ਵੰਡ

*819. (1) ਸ਼੍ਰੀ ਰਾਜ ਕੁਮਾਰ ਗੁਪਤਾ
(2) ਸ਼੍ਰੀ ਤਰਲੋਚਨ ਸਿੰਘ } : ਕੀ ਸਮਾਜਿਕ ਸੁਰੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਸਰਕਾਰ ਨੇ ਭਲਾਈ ਪੈਨਸ਼ਨਾਂ ਦੀ ਵੰਡ ਦੀ ਜ਼ਿੰਮੇਵਾਰੀ ਪੰਚਾਇਤਾਂ ਦੇ ਸਪੁਰਦ ਕਰ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਰਾਜ ਦੇ ਸ਼ਹਿਰੀ ਖੇਤਰਾਂ ਵਿਚ ਭਲਾਈ ਪੈਨਸ਼ਨਾਂ ਦੀ ਵੰ ਡ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ ?

ਸਰਦਾਰ ਜੋਗਿੰਦਰ ਸਿੰਘ ਮਾਨ : ਹਾਂ ਜੀ, ਇਹ ਠੀਕ ਹੈ ਕਿ ਰਾਜ ਸਰਕਾਰ ਨੇ ਭਲਾਈ ਪੈਨਸ਼ਨਾਂ ਦੀ ਵੰਡ ਦੀ ਜ਼ਿੰਮੇਵਾਰੀ ਪੰਚਾਇਤਾਂ ਦੇ ਸਪੁਰਦ ਕਰ ਦਿੱਤੀ ਹੈ। ਰਾਜ ਦੇ ਸ਼ਹਿਰੀ ਖੇਤਰਾਂ ਵਿਚ ਭਲਾਈ ਪੈਨਸ਼ਨਾਂ ਦੀ ਵੰਡ ਬੈਂਕਾਂ ਰਾਹੀਂ ਹੀ ਕੀਤੀ ਜਾਂਦੀ ਹੈ।

ਸ਼੍ਰੀ ਰਾਜ ਕੁਮਾਰ ਗੁਪਤਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਵਿੱਚ ਪੈਨਸ਼ਨਾਂ ਦੀ ਵੰਡ ਤਾਂ ਪੰਚਾਇਤਾਂ ਦੇ ਰਾਹੀਂ ਕਰ ਦਿੱਤੀ ਗਈ ਹੈ ਪ੍ਰੰਤੂ ਸ਼ਹਿਰੀ ਪੈਨਸ਼ਨਾਂ ਦੀ ਵੰਡ ਕਿਸ ਤਰੀਕੇ ਨਾਲ ਕੀਤੀ ਜਾਣੀ ਹੈ ? ਇਸ ਵਾਸਤੇ ਮੰਤਰੀ ਜੀ ਨੇ ਕੀ ਕੀਤਾ ਹੈ ?

ਮੰਤਰੀ : ਸਪੀਕਰ ਸਾਹਿਬ, ਸ਼ਹਿਰਾਂ ਵਾਸਤੇ ਪੁਰਾਣਾ ਸਿਸਟਮ ਹੀ ਹੈ ਅਤੇ ਬੈਂਕਾਂ ਰਾਹੀਂ ਹੀ ਪੈਨਸ਼ਨਾਂ ਵੰਡੀਆਂ ਜਾਣੀਆਂ ਹਨ। ਕੱਲ੍ਹ ਹੀ ਡਿਪਟੀ ਮੁੱਖ ਮੰਤਰੀ ਦੀ ਪ੍ਰਧਾਨਗੀ ਥੱਲੇ ਮੀਟਿੰਗ ਹੋਈ ਸੀ ਜਿਸ ਵਿੱਚ ਇਹ ਫੈਸਲਾ ਕਰ ਲਿਆ ਗਿਆ ਹੈ ਕਿ ਸ਼ਹਿਰਾਂ ਵਿੱਚ ਪੁਰਾਣੇ ਸਿਸਟਮ ਰਾਹੀਂ ਭਾਵ ਬੈਂਕਾਂ ਦੇ ਰਾਹੀਂ ਹੀ ਪੈਨਸ਼ਨਾਂ ਵੰਡੀਆਂ ਜਾਣਗੀਆਂ।

**ਸ੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਓਲਡ ਏਜ਼ ਪੈਨਸ਼ਨ ਵਿੱਚ ਕਿੰਨੇ ਪ੍ਰਤੀਸ਼ਤ ਲੋਕਾਂ ਨੂੰ ਪੈਨਸ਼ਨ ਮਿਲ ਗਈ ਹੈ ? ਮੈਂ ਪ੍ਰਤੀਸ਼ਤ ਪੁੱਛਦਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਪੈਨਸ਼ਨ ਵਿੱਚ ਪ੍ਰਤੀਸ਼ਤ ਨਹੀਂ ਹੁੰਦੀ। ਪਿਛਲੇ ਜੂਨ ਤੱਕ ਦੀਆਂ ਪੈਨਸ਼ਨਾਂ ਦੇ ਦਿੱਤੀਆਂ ਹਨ। ਇਸ ਤੋਂ ਬਾਅਦ ਦੇ ਸਮੇਂ ਲਈ ਸਰਕਾਰ ਕੁਮਿਟਡ ਹੈ।

**ਸ੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਇਹ ਕਿਹੜੇ ਜੂਨ ਦੀ ਗੱਲ ਕਰਦੇ ਹਨ, ਇਸ ਜੂਨ ਦੀ ਜਾਂ ਪਿਛਲੇ ਜੂਨ ਦੀ।

**ਮੰਤਰੀ** : ਸਰ, ਪਿਛਲੇ ਸਾਲ ਦੇ ਜੂਨ ਤੱਕ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਸਰਕਾਰ ਫਰਵਰੀ, 2002 ਵਿੱਚ ਬਣੀ ਸੀ। ਹੁਣ ਤੱਕ ਇਸ ਨੇ 24 ਮਹੀਨੇ ਤੋਂ ਉਪਰ ਸਮਾਂ ਗੁਜ਼ਾਰਿਆ ਹੈ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਟੋਟਲ ਕਿੰਨੇ ਮਹੀਨਿਆਂ ਦੀ ਪੈਨਸ਼ਨ ਕੁੱਲ ਕਿਤਨੇ ਲਾਭਪਾਤਰੀਆਂ ਵਿੱਚੋਂ ਕਿਤਨਿਆਂ ਨੂੰ ਮਿਲੀ ਹੈ ?

**ਮੰਤਰੀ** : ਸਰ, ਵਿੱਤੀ ਸਾਲ 2003-04 ਲਈ ਬੁਢਾਪਾ ਪੈਨਸ਼ਨ ਦਾ 197.89 ਕਰੋੜ ਰੁਪਏ ਦਾ ਬਜਟ ਸੀ ਜਿਸ ਵਿੱਚੋਂ 148.44 ਕਰੋੜ ਰੁਪਏ ਰਿਲੀਜ਼ ਹੋਏ ਸਨ ਅਤੇ ਉਸ ਵਿੱਚੋਂ 147.90 ਕਰੋੜ ਰੁਪਏ ਖਰਚ ਹੋਏ ਸਨ। ਮਿਤੀ 30 ਜੂਨ, 2003 ਤੱਕ ਅਦਾਇਗੀ ਕਰ ਦਿੱਤੀ ਗਈ ਹੈ ਅਤੇ ਜੁਲਾਈ, 2003 ਤੋਂ ਮਾਰਚ, 2004 ਤੱਕ ਨੌ ਮਹੀਨੇ ਅਤੇ ਚਾਲੂ ਵਿੱਤੀ ਸਾਲ ਵਾਸਤੇ ਬਜਟ ਉਪਬੰਧ ਕੀਤਾ ਗਿਆ ਹੈ। ਸਾਨੂੰ ਪਿਛਲਾ ਬਕਾਇਆ 17,357.94 ਲੱਖ ਅਤੇ ਸਾਲ 2004-05 ਲਈ 27,506 ਲੱਖ ਭਾਵ ਸਾਰਾ ਟੋਟਲ ਸਾਨੂੰ 44,863.94 ਲੱਖ ਰੁਪਏ ਦੀ ਲੋੜ ਹੈ।

**ਸ੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੁੱਲ ਕਿੰਨੇ ਕਰੋੜ ਰੁਪਿਆ ਦਿੱਤਾ ਗਿਆ ਹੈ ? ਰਕਮ ਕਰੋੜਾਂ ਵਿੱਚ ਦੱਸੀ ਜਾਵੇ। ਇਸ ਤੋਂ ਇਲਾਵਾ ਕੁੱਲ ਕਿੰਨੇ ਕਰੋੜ ਰੁਪਏ ਦਾ ਖਰਚਾ ਬਣਦਾ ਸੀ, ਕਿੰਨੇ ਕਰੋੜ ਰੁਪਏ ਵੰਡੇ ਅਤੇ ਕਿੰਨੀ ਰਕਮ ਵੰਡਣੀ ਪੈਂਡਿੰਗ ਹੈ ? ਇਹ ਕਰੋੜਾਂ ਵਿੱਚ ਦੱਸੀ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਹੁਣ ਤੱਕ ਦਾ ਬਕਾਇਆ ਦੇਣ ਲਈ ਜਿਵੇਂ ਮੈਂ ਉਪਰ ਦੱਸਿਆ ਹੈ ਕਿ ਸਾਨੂੰ 44,863.94 ਲੱਖ ਰੁਪਏ ਦੀ ਲੋੜ ਹੈ ਜੀ।

---

**ਪੀਣ ਯੋਗ ਪਾਣੀ ਦੀ ਸਪਲਾਈ**

***813 ਸ੍ਰੀ ਦੇਸ ਰਾਜ ਧੁੱਗਾ** : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਿੰਡ ਬੱੜੀ ਖੱਡ, ਡਾਕਖਾਨਾ ਬਹੇੜਾ, ਤਹਿਸੀਲ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਪੀਣਯੋਗ ਪਾਣੀ ਦੀ ਸਪਲਾਈ ਕੀਤੀ ਜਾ ਰਹੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਜਵਾਬ ਹਾਂ ਵਿੱਚ ਹੋਵੇ ਤਾਂ ਕੀ ਇਸੇ ਪਿੰਡ ਦੇ ਅਨੁਸੂਚਿਤ ਜਾਤੀ ਵਰਗ ਨਾਲ ਸਬੰਧਿਤ ਮੁਹੱਲਾ ਧਾਰ ਬਹਿਲ ਨੂੰ ਪਾਣੀ ਦੀ ਸਪਲਾਈ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ; ਤਾਂ ਇਹ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਸਜੀਤ ਸਿੰਘ ਰੰਧਾਵਾ** : (ੳ) ਹਾਂ ਜੀ।

(ਅ) ਹਾਂ ਜੀ। ਮੁਹੱਲਾ ਧਾਰ ਬਹਿਲ (ਡੰਗੋ ਬਹਿਲ) ਨੂੰ ਪੀਣ ਵਾਲੇ ਪਾਣੀ ਦੀ ਸਪਲਾਈ, ਫੰਡਜ਼ ਰਿਲੀਜ਼ ਹੋਣ ਦੀ ਸੂਰਤ ਵਿੱਚ, 6 ਮਹੀਨਿਆਂ ਦੇ ਅੰਦਰ ਸ਼ੁਰੂ ਕਰ ਦਿੱਤੀ ਜਾਵੇਗੀ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿੰਡ ਤੋਂ ਕਾਫੀ ਦੂਰੀ ਤੇ ਦਲਿਤ ਆਬਾਦੀ ਹੈ ਅਤੇ ਉਥੇ ਬਿਜਲੀ ਵੀ ਨਹੀਂ ਅਤੇ ਪਾਣੀ ਵੀ ਨਹੀਂ। ਜਦੋਂ ਕੋਈ ਵਿਆਹ-ਸ਼ਾਦੀ ਹੁੰਦੀ ਹੈ ਤਾਂ ਉਨ੍ਹਾਂ ਗਰੀਬ ਲੋਕਾਂ ਨੂੰ ਚਾਰ-ਚਾਰ, ਪੰਜ-ਪੰਜ ਹਜ਼ਾਰ ਰੁਪਏ ਇਸ ਮੰਤਵ ਲਈ ਖਰਚ ਕਰਨੇ ਪੈਂਦੇ ਹਨ। ਢਾਈ ਸਾਲ ਵਿੱਚ ਤਾਂ ਇਹ ਕੰਮ ਹੋਇਆ ਨਹੀਂ ਅਤੇ ਹੁਣ ਛੇ ਮਹੀਨੇ ਦਾ ਸਮਾਂ ਬਹੁਤ ਜ਼ਿਆਦਾ ਦਿੱਤਾ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਘੱਟ ਸਮੇਂ ਵਿੱਚ ਇਹ ਕਰਵਾ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਛੇ ਮਹੀਨੇ ਵਿੱਚ ਇਹ ਕੰਮ ਮੁਕੰਮਲ ਕੀਤਾ ਜਾਵੇਗਾ। ਸਪੀਕਰ ਸਾਹਿਬ, ਇਹ ਕਈ ਪਿੰਡਾਂ ਦੀ ਸਕੀਮ ਹੈ ਜਿਹੜੀ ਕਿ 1986-87 ਤੋਂ ਸ਼ੁਰੂ ਕੀਤੀ ਗਈ ਸੀ ਅਤੇ ਇਸ ਵਿੱਚ ਪੀਣ ਵਾਲੇ ਪਾਣੀ ਦੀ ਪਰ-ਹੈਡ ਜੋ 40 ਲੀਟਰ ਦੀ ਲਿਮਟ ਹੈ, ਨਾਰਮ ਹੈ, ਉਹ ਘੱਟ ਗਈ ਹੈ। ਉਥੇ ਆਗਮੈਂਟੇਸ਼ਨ ਦੀ ਲੋੜ ਸੀ। ਅਸੀਂ ਨਾਬਾਰਡ ਤੋਂ ਸਕੀਮ ਅਪਰੂਵ ਕਰਵਾਈ ਹੈ, 243.89 ਲੱਖ ਰੁਪਏ ਦੀ ਸਕੀਮ ਅਪਰੂਵ ਕਰਵਾਈ ਹੈ। ਉਹ ਸਕੀਮ ਅਪਰੂਵ ਹੋ ਕੇ, ਸੈਂਕਸ਼ਨ ਹੋ ਕੇ ਕੰਮ ਸ਼ੁਰੂ ਹੋ ਚੁੱਕਿਆ ਹੈ। ਇਸ ਦਾ ਤਕਰੀਬਨ 60% ਕੰਮ ਮੁਕੰਮਲ ਵੀ ਹੋ ਗਿਆ ਹੈ ਅਤੇ ਇਹ ਆਬਾਦੀ ਵੀ ਇਸਦੇ ਵਿੱਚ ਆਉਂਦੀ ਹੈ। ਫੰਡਜ਼ ਉਪਲਬਧ ਹੋਣ ਤੋਂ ਛੇ ਮਹੀਨੇ ਦੇ ਵਿੱਚ ਵਿੱਚ ਸਾਰਾ ਪ੍ਰਬੰਧ ਕਰ ਦਿੱਤਾ ਜਾਵੇਗਾ।

---

***815 (ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)**

---

**ਫਿਰੋਜ਼ਪੁਰ ਵਿਖੇ ਆਊਟਰ ਰਿੰਗ ਰੋਡ ਦੀ ਮੁਰੰਮਤ**

***802. ਸਰਦਾਰ ਸੁਖਪਾਲ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਿਰੋਜ਼ਪੁਰ ਵਿੱਚ ਬਗਦਾਦੀ ਗੇਟ ਤੋਂ ਭਗਵਾਨ ਬਾਲਮੀਕ ਚੌਂਕ ਤੱਕ ਆਊਟਰ ਰਿੰਗ ਰੋਡ ਕਿਹੜੇ ਸਾਲ ਵਿੱਚ ਬਣਾਈ ਗਈ ਸੀ ਅਤੇ ਉਸ ਦੀ ਖਸਤਾ ਹਾਲਤ ਦੇ ਮੱਦੇ-ਨਜ਼ਰ ਉਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

ਮੈਡੀਕਲ ਸਿੱਖਿਆ ਅਤੇ ਖੋਜ ਮੰਤਰੀ (ਚੌਧਰੀ ਸੰਤੋਖ ਸਿੰਘ): ਫਿਰੋਜ਼ਪੁਰ ਸ਼ਹਿਰ ਵਿਖੇ ਆਊਟਰ ਰਿੰਗ ਰੋਡ-ਬਗਦਾਦੀ ਗੇਟ ਤੋਂ ਭਗਵਾਨ ਬਾਲਮੀਕ ਚੌਕ ਤੱਕ ਜੁਲਾਈ, 1997 ਵਿੱਚ ਬਣਾਈ ਗਈ ਸੀ। ਨਗਰ ਕੌਂਸਲ ਫਿਰੋਜ਼ਪੁਰ ਵੱਲੋਂ ਫੰਡਜ ਉਪਲਬਧ ਹੋਣ ਤੇ ਇਸ ਸੜਕ ਦੀ ਮੁਰੰਮਤ ਦਾ ਕੰਮ ਕਰਵਾ ਦਿੱਤਾ ਜਾਵੇਗਾ।

ਸ਼੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਸਾਲ 1997 ਵਿੱਚ ਇਹ ਸੜਕ ਬਣੀ ਹੈ ਅਤੇ ਉਸ ਤੋਂ ਬਾਅਦ ਇਸ ਦੀ ਰਿਪੇਅਰ ਨਹੀਂ ਹੋਈ। ਹੁਣ ਉਥੇ ਸੜਕ ਨਾਮ ਦੀ ਕੋਈ ਚੀਜ਼ ਨਹੀਂ ਰਹੀ ਔਰ ਬੜੇ ਵੱਡੇ-ਵੱਡੇ ਟੋਏ ਪੈ ਗਏ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਚਲੋ ਹੋਰ ਤਾਂ ਨਹੀਂ, ਜਿਸ ਤਰ੍ਹਾਂ ਇਹ ਸਰਕਾਰ ਪੈੱਚਾਂ ਵਾਲੀ ਸਰਕਾਰ ਦੇ ਨਾਮ ਨਾਲ ਮਸ਼ਹੂਰ ਹੋ ਗਈ ਹੈ, ਉਥੇ ਪੈੱਚ ਲਗਾਕੇ ਹੀ ਕੰਮ ਚਲਾ ਦਿਓਗੇ ?

ਮੰਤਰੀ : ਸਪੀਕਰ ਸਾਹਿਬ, ਇਹ ਜਿਹੜੀ ਮਿਊਂਸਿਪਲ ਕਮੇਟੀ, ਫਿਰੋਜ਼ਪੁਰ ਹੈ, ਇਸ ਦੀਆਂ ਬਹੁਤ ਵੱਡੀਆਂ ਵੱਡੀਆਂ ਜ਼ਿੰਮੇਵਾਰੀਆਂ ਹਨ ਪਰ ਉਥੇ ਉਗਰਾਹੀ ਬਹੁਤ ਘੱਟ ਹੈ। ਆਪਾਂ ਸਾਰੇ ਹੀ ਜਾਣਦੇ ਹਾਂ ਕਿ ਲੋਕਲ ਬਾਡੀਜ਼ ਨੇ ਆਪਣੇ ਸਾਧਨਾਂ ਵਿੱਚੋਂ ਹੀ ਇਹ ਕੰਮ ਕਰਨੇ ਹੁੰਦੇ ਹਨ। ਸੋ, ਜਦੋਂ ਉਸ ਕਮੇਟੀ ਕੋਲ ਪੈਸੇ ਆ ਜਾਣਗੇ ਤਾਂ ਸੜਕ ਬਣਾ ਦਿੱਤੀ ਜਾਵੇਗੀ।

ਸ਼੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਕੋਈ ਫੰਡਜ਼ ਦੇ ਸਕਦੀ ਹੈ ? ਸਪੀਕਰ ਸਾਹਿਬ, ਇਹ ਬਹੁਤ ਖਰਾਬ ਸੜਕ ਹੈ ਅਤੇ ਕੀ ਸਰਕਾਰ ਇਸ ਨੂੰ ਇਸੇ ਮਾਲੀ ਸਾਲ ਵਿੱਚ ਬਣਵਾਉਣ ਲਈ ਕੁਝ ਕਰੇਗੀ ?

ਮੰਤਰੀ : ਸਪੀਕਰ ਸਾਹਿਬ, ਮਿਊਂਸਿਪਲ ਕਮੇਟੀਆਂ ਵਾਟਰ ਸਪਲਾਈ ਅਤੇ ਸੀਵਰੇਜ਼ ਦੇ ਕੰਮ ਨੂੰ ਪਹਿਲ ਦਿੰਦੀਆਂ ਹਨ ਅਤੇ ਜਦੋਂ ਵੀ ਫੰਡਜ਼ ਮਿਊਂਸਿਪਲ ਕਮੇਟੀ ਕੋਲ ਆ ਜਾਣਗੇ ਤਾਂ ਇਸ ਦੀ ਰਿਪੇਅਰ ਕਰਵਾ ਦਿੱਤੀ ਜਾਵੇਗੀ।

---

Mr. Speaker : Question Hour is over. The remaining Questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਦਰਿਆ ਸਤਲੁਜ ਉਪੱਰ ਪੁਲ ਦੀ ਉਸਾਰੀ

*825. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਛੀਵਾੜਾ-ਰਾਹੋਂ ਸੜਕ ਤੇ ਦਰਿਆ ਸਤਲੁਜ ਉਪਰ ਬਣਾਏ ਜਾ ਰਹੇ ਪੁਲ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਦੇ ਮੁਕੰਮਲ ਹੋਣ ਵਿੱਚ ਦੇਰੀ ਦੇ ਕੀ ਕਾਰਨ ਹਨ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸ਼੍ਰੀਮਾਨ ਜੀ, ਇਸ ਪੁੱਲ ਦੀ ਮੌਜੂਦਾ ਸਥਿਤੀ ਹੇਠ ਲਿਖੇ ਅਨੁਸਾਰ ਹੈ :

| | | |
|---|---|---|
| *ਆਰ.ਸੀ.ਸੀ. ਦੇ ਖੂਹ ਅਤੇ ਪੀਅਰ | : | 100% ਮੁਕੰਮਲ |
| *ਪ੍ਰੀ ਸਟਰੈਸਡ ਕੰਕਰੀਟ ਬਾਕਸ ਗਾਰਡਰ (ਸੁਪਰ ਸਟਰਕਚਰ) | : | 15 ਵਿੱਚੋ 13 ਸਪੈਨ (80%) ਮੁਕੰਮਲ |
| *ਪਹੁੰਚ ਸੜਕਾਂ | : | ਮਿੱਟੀ ਪਾਉਣ ਦਾ ਕੰਮ ਪ੍ਰਗਤੀ ਵਿੱਚ ਹੈ |
| *ਗਾਈਡ ਬੰਧ | : | ਮਿੱਟੀ ਪਾਉਣ ਅਤੇ ਐਪਰਨ ਵਿੱਚ ਸਟੋਨ ਬੋਲਡਰ ਪਾਉਣ ਦਾ ਕੰਮ ਪ੍ਰਗਤੀ ਵਿੱਚ ਹੈ |

ਮਾਛੀਵਾੜਾ-ਰਾਹੋਂ ਰੋਡ ਉਪਰ ਸਤਲੁਜ ਦਰਿਆ ਉਤੇ ਹਾਈ ਲੈਵਲ ਪੁੱਲ ਨਵੰਬਰ, 2004 ਦੇ ਅੰਤ ਤੱਕ ਆਵਾਜਾਈ ਲਈ ਖੋਲ੍ਹੇ ਜਾਣ ਦੀ ਸੰਭਾਵਨਾ ਹੈ। ਇਸ ਪੁੱਲ ਨੂੰ ਬਣਾਉਣ ਵਿੱਚ ਹੋ ਰਹੀ ਦੇਰੀ ਦੇ ਕਾਰਨ ਅਨੁਲੱਗ ਵਿੱਚ ਦਰਜ ਹਨ।

**ਅਨੁਲੱਗ**

ਇਸ ਦੇ ਦੇਰੀ ਨਾਲ ਮੁਕੰਮਲ ਹੋਣ ਵਿੱਚ ਹੇਠ ਲਿਖੇ ਕਾਰਨ ਹਨ :—

(1) ਐਗਰੀਮੈਂਟ ਦੇ ਉਪਬੰਧਾਂ ਅਨੁਸਾਰ, ਸੇਲ, ਟਿਸਕੋ ਅਤੇ ਰਾਸ਼ਟਰੀਆ ਇਸਪਾਤ ਨਿਗਮ ਲਿਮਟਿਡ (ਸਟੀਲ ਦੇ ਮੂਲ ਉਤਪਾਦਕਾਂ) ਪਾਸੋਂ ਅਪ੍ਰੈਲ, 2003 ਤੋਂ ਮਈ, 2004 ਤੱਕ ਸਟੀਲ ਦੀ ਨਾ ਪ੍ਰਾਪਤੀ।

(2) ਹੁਣ ਭਾਵੇਂ ਰੀਇਨਫੋਰਸਿੰਗ ਸਟੀਲ ਦੀ ਪ੍ਰਾਪਤੀ ਕੁਝ ਸੌਖੀ ਹੋਈ ਹੈ ਪ੍ਰੰਤੂ ਪ੍ਰਵਾਨਿਤ ਡੀਜ਼ਾਈਨ ਅਨੁਸਾਰ 10 ਐਮ.ਐਮ., 12 ਐਮ.ਐਮ. ਅਤੇ 16 ਐਮ.ਐਮ. ਦਾ ਸਰੀਆ ਅਜੇ ਤੱਕ ਵੀ ਆਸਾਨੀ ਨਾਲ ਉਪਲਬਧ ਨਹੀਂ ਹਨ।

(3) ਕਿਉਂ ਜੋ ਬਾਕਸ ਗਾਰਡਰ ਢਾਂਚੇ ਦਾ ਭਾਰ ਉਠਾਉਣ ਲਈ ਕਾਫੀ ਸੈਂਟਰਿੰਗ ਅਤੇ ਸ਼ਟਰਿੰਗ ਦੀ ਲੋੜ ਹੈ। ਇਸ ਲਈ ਬਰਸਾਤ ਦੇ ਮੌਸਮ ਵਿੱਚ ਬਾਕਸ ਗਾਰਡਰ ਸੈਕਸ਼ਨ ਦੇ ਸੁਪਰਸਟਰਕਚਰ ਦਾ ਕੰਮ ਟਾਲਣਾ ਪਿਆ।

(4) ਗਾਈਡ ਬੰਧਾਂ ਲਈ ਭੌਂ ਦੀ ਪ੍ਰਾਪਤੀ ਲਈ ਸਮਾਂ, ਜਿਸ ਦਾ ਕਬਜ਼ਾ ਮਾਰਚ/ਅਪ੍ਰੈਲ, 2003 ਵਿੱਚ ਹੀ ਠੇਕੇਦਾਰ/ਏਜੰਸੀ ਨੂੰ ਦਿੱਤਾ ਗਿਆ।

(5) ਨਿਸ਼ਚਿਤ ਕੀਤੀ ਗਈ ਮਜ਼ਬੂਤੀ ਪ੍ਰਾਪਤ ਕਰਨ ਲਈ ਕੰਕਰੀਟ ਦੇ ਸਾਰੇ ਭਾਗਾਂ ਨੂੰ ਇੱਕ ਤਰਤੀਬ ਵਿੱਚ ਤਰਾਈ ਲਈ ਸਮਾਂ ਦੇਣਾ ਪੈਂਦਾ ਹੈ ਜੀ।

---

**ਸਾਹਨੇਵਾਲ-ਕੋਹਾੜਾ-ਮਾਛੀਵਾੜਾ ਸੜਕ ਦੀ ਮੁਰੰਮਤ**

***826. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚਾਲੂ ਵਿੱਤੀ ਸਾਲ ਦੇ ਦੌਰਾਨ ਸਾਹਨੇਵਾਲ-ਕੋਹਾੜਾ-ਮਾਛੀਵਾੜਾ ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸ਼੍ਰੀਮਾਨ ਜੀ, ਸਾਹਨੇਵਾਲ-ਕੋਹਾੜਾ-ਮਾਛੀਵਾੜਾ ਪੋਰਸ਼ਨ ਦੋ ਅਲੱਗ ਅਲੱਗ ਪਲੈਨ ਸੜਕਾਂ ਹਨ :—

(i) ਸਾਹਨੇਵਾਲ-ਕੋਹਾੜਾ ਸੜਕ (ਓ.ਡੀ.ਆਰ-21)

(ii) ਕੋਹਾੜਾ-ਮਾਛੀਵਾੜਾ ਸੜਕ (ਓ.ਡੀ.ਆਰ-17)

ਇਹਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

1. ਸਾਹਨੇਵਾਲ-ਕੋਹਾੜਾ ਸੜਕ :—

ਹਾਂ ਜੀ।

ਇਸ ਸੜਕ ਦੀ ਲੰਬਾਈ 4.80 ਕਿਲੋਮੀਟਰ ਹੈ। ਇਸ ਸੜਕ ਦੀ ਮੁਰੰਮਤ ਦਾ ਕੰਮ ਨਾਬਾਰਡ ਸਕੀਮ ਵਿੱਚ ਸ਼ਾਮਲ ਹੈ ਅਤੇ ਇਸ ਕੰਮ ਨੂੰ ਹੱਥ ਵਿੱਚ ਲਿਆ ਜਾ ਰਿਹਾ ਹੈ ਬਸ਼ਰਤੇ ਕਿ ਵਿੱਤ ਵਿਭਾਗ ਵਲੋਂ ਇਸ ਵਿੱਤੀ ਸਾਲ ਵਿੱਚ ਫੰਡਜ਼ ਰਿਲੀਜ਼ ਕੀਤੇ ਜਾਣ।

2. ਕੋਹਾੜਾ-ਮਾਛੀਵਾੜਾ ਸੜਕ :

ਨਹੀਂ ਜੀ।

ਇਸ ਸੜਕ ਦੀ ਲੰਬਾਈ 18.99 ਕਿਲੋਮੀਟਰ ਹੈ। ਹਾਲ ਦੀ ਘੜੀ ਇਸ ਸੜਕ ਦੀ ਮੁਰੰਮਤ ਦਾ ਕੰਮ ਵਿੱਤੀ ਸੰਕਟ ਕਾਰਨ ਸਾਡੇ ਪ੍ਰੋਗਰਾਮ ਵਿੱਚ ਸ਼ਾਮਲ ਨਹੀਂ ਹੈ।

---

## UNSTARRED QUESTIONS AND ANSWERS

**ਫਿਰੋਜ਼ਪੁਰ-ਮੱਖੂ ਸੜਕ ਦੇ ਨਾਲ-ਨਾਲ ਪੌਦੇ ਲਗਾਉਣਾ**

**116. ਸਰਦਾਰ ਸੁਖਪਾਲ ਸਿੰਘ,** : ਕੀ ਜੰਗਲਾਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਫਿਰੋਜ਼ਪੁਰ ਤੋਂ ਮਾਲਾਂਵਾਲ ਤੱਕ ਨਵੀਂ ਬਣਾਈ ਗਈ ਫਿਰੋਜ਼ਪੁਰ-ਮੱਖੂ ਸੜਕ ਤੇ ਜੰਗਲਾਤ ਵਿਭਾਗ ਦੁਆਰਾ ਅਜੇ ਤੱਕ ਪੌਦੇ ਨਹੀਂ ਲਗਾਏ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕਾਰਨ ਕੀ ਹਨ ਅਤੇ ਇਸ ਸੜਕ ਤੇ ਪੌਦੇ ਲਗਾਉਣ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ : ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਫਿਰੋਜ਼ਪੁਰ-ਮੱਖੂ ਰੋਡ (ਕਿ.ਮੀ 0-39) ਦਾ ਫਿਰੋਜ਼ਪੁਰ-ਮੱਲਾਂਵਾਲਾ ਤੱਕ ਦਾ ਹਿੱਸਾ ਉਸਾਰੀ ਅਧੀਨ ਹੈ। ਇਸ ਸੜਕ ਤੇ ਫਿਰੋਜ਼ਪੁਰ ਤੋਂ ਮੱਲਾਂਵਾਲਾ ਹਿੱਸੇ ਵਿੱਚ ਕਿ.ਮੀ. 0-10 ਤੱਕ ਸਾਲ 2000-01 ਦੌਰਾਨ ਪਲਾਂਟੇਸ਼ਨ ਲਗਾਈ ਗਈ ਸੀ। ਇਸ ਸਾਲ ਵੀ ਕਿ.ਮੀ. 10—13 ਜਿੱਥੇ ਨਵੀਂ ਸੜਕ ਬਣ ਚੁੱਕੀ ਹੈ ਤੇ ਪੌਦੇ ਲਾਉਣ ਦਾ ਕੰਮ ਮਿਤੀ 31 ਜੁਲਾਈ, 2004 ਤੱਕ ਮੁਕੰਮਲ ਕੀਤਾ ਜਾਵੇਗਾ। ਇਸ ਸੜਕ ਦੇ ਬਾਕੀ ਹਿੱਸੇ ਤੇ ਆਉਂਦੇ ਸਾਲਾਂ ਵਿੱਚ ਉਸਾਰੀ ਦਾ ਕੰਮ ਖਤਮ ਹੋਣ ਤੋਂ ਬਾਅਦ ਪੌਦੇ ਲਗਾਏ ਜਾਣਗੇ।

---

## ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

117. ਸਰਦਾਰ ਜੀਤ ਮੁਹਿੰਦਰ ਸਿੰਘ ਸਿੱਧੂ : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਲਵੰਡੀ ਸਾਬੋ ਚੋਣ ਹਲਕੇ ਵਿੱਚ ਐਲੀਮੈਂਟਰੀ ਅਤੇ ਸੈਕੰਡਰੀ ਸਕੂਲਾਂ ਵਿੱਚ ਖਾਲੀ ਪਈਆਂ ਅਧਿਆਪਕਾਂ ਦੀਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਆਸਾਮੀਆਂ ਨੂੰ ਕਦੋਂ ਤਕ ਭਰੇ ਜਾਣ ਦੀ ਆਸ ਹੈ;

(ਅ) 'ਸਰਵ ਸਿੱਖਿਆ ਅਭਿਆਨ' ਅਧੀਨ ਕਿੰਨੇ ਸਕੂਲਾਂ ਨੂੰ ਸਹਾਇਤਾ ਦੀ ਕਿੰਨੀ ਰਕਮ ਦਿੱਤੀ ਗਈ ਹੈ ਅਤੇ ਉਕਤ ਚੋਣ ਹਲਕੇ ਵਿੱਚ ਅਗਲੇ ਵਿੱਤੀ ਸਾਲ ਦੌਰਾਨ ਇਸ ਸਕੀਮ ਅਧੀਨ ਕਿੰਨੀ ਰਕਮ ਦੀ ਸਹਾਇਤਾ ਦਿੱਤੇ ਜਾਣ ਦੀ ਆਸ ਹੈ ?

ਸ਼੍ਰੀ ਖੁਸ਼ਹਾਲ ਬਹਿਲ :

(ੳ) ਤਲਵੰਡੀ ਸਾਬੋ ਚੋਣ ਹਲਕੇ ਦੇ ਐਲੀਮੈਂਟਰੀ ਸਕੂਲਾਂ ਵਿੱਚ ਅਧਿਆਪਕਾਂ ਦੀਆਂ 65 ਅਤੇ ਸੈਕੰਡਰੀ ਸਕੂਲਾਂ ਵਿੱਚ 66 ਆਸਾਮੀਆਂ ਖਾਲੀ ਹਨ। ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਭਰਨ ਲਈ ਕੇਸ ਕਾਰਵਾਈ ਅਧੀਨ ਹਨ।

(ਅ) ਸਰਵ ਸਿੱਖਿਆ ਅਭਿਆਨ ਅਧੀਨ 125 ਸਕੂਲਾਂ ਨੂੰ ਦਿੱਤੀ ਗਈ ਸਹਾਇਤਾ ਦੀ ਰਾਸ਼ੀ 129.64 ਲੱਖ ਰੁਪਏ ਹੈ। ਭਾਰਤ ਸਰਕਾਰ ਦੇ ਪ੍ਰੋਜੈਕਟ ਅਪਰੂਵਲ ਬੋਰਡ ਵਲੋਂ ਹਾਲੇ ਤੀਕ ਸਾਲ 2004-05 ਲਈ ਸਾਲਾਨਾ ਯੋਜਨਾ ਮਨਜ਼ੂਰ ਨਹੀਂ ਕੀਤੀ ਗਈ।

---

## ਕੋਟਲਾ ਬ੍ਰਾਂਚ ਕਨਾਲ ਦੇ ਖਾਲਿਆਂ ਨੂੰ ਪੱਕਾ ਕਰਨਾ

118. ਸਰਦਾਰ ਜੀਤ ਮੁਹਿੰਦਰ ਸਿੰਘ ਸਿੱਧੂ : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੋਟਲਾ ਬ੍ਰਾਂਚ ਕਨਾਲ ਦੇ ਸਾਰੇ ਖਾਲਿਆਂ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

✓ **ਸਰਦਾਰ ਗੁਰਚੇਤ ਸਿੰਘ ਭੁੱਲਰ** : ਹਾਂ ਜੀ। ਕੋਟਲਾ ਬਰਾਂਚ ਕਮਾਂਡ ਦੇ 1325 ਕਿਲੋਮੀਟਰ ਲੰਬਾਈ ਦੇ ਖਾਲਾਂ ਨੂੰ 7050.36 ਲੱਖ ਰੁਪਏ ਦੀ ਲਾਗਤ ਨਾਲ ਪੱਕੇ ਕਰਨ ਦੀ ਤਜਵੀਜ਼ ਹੈ ਅਤੇ ਇਸ ਨਾਲ 54654 ਹੈਕਟੇਅਰ ਰਕਬੇ ਨੂੰ ਫਾਇਦਾ ਹੋਵੇਗਾ। ਇਸ ਤੋਂ ਇਲਾਵਾ ਲਾਈਨਿੰਗ ਆਫ ਫੇਜ਼- III ਪ੍ਰੋਜੈਕਟ ਸੈਂਟਰਲ ਗਰਾਂਊਡ ਵਾਟਰ ਬੋਰਡ ਨੂੰ ਤਕਨੀਕੀ ਕਲੀਅਰੈਂਸ ਦੇਣ ਲਈ ਭੇਜਿਆ ਹੋਇਆ ਹੈ। ਇਸ ਵਿੱਚ ਕੋਟਲਾ ਬਰਾਂਚ ਵਿੱਚੋਂ ਨਿਕਲਦੇ ਮੋਹਰਾਨਾ ਡਿਸਟੀਬਿਊਟਰੀ ਸਿਸਟਮ ਅਤੇ ਕੋਟਲਾ ਬਰਾਂਚ ਦੀ ਬੁਰਜੀ 215000—426513 ਤੱਕ ਪੱਕਿਆਂ ਕਰਨ ਦਾ ਉਪਬੰਧ ਕੀਤਾ ਹੋਇਆ ਹੈ। ਗਰਾਂਊਂਡ ਵਾਟਰ ਬੋਰਡ ਵਲੋਂ ਅਜੇ ਤਕ ਸਹਿਮਤੀ ਨਹੀਂ ਦਿੱਤੀ ਗਈ।

## MATTERS RAISED DURING ZERO HOUR

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਅਸੀਂ ਇੱਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਕਿ ਪੰਜਾਬ ਵਿੱਚ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਬਹੁਤ ਖਰਾਬ ਹੈ......।

**ਮਾਨਯੋਗ ਸਪੀਕਰ** : ਕੈਪਟਨ ਸਾਹਿਬ, ਤੁਹਾਡੇ ਵਕਤ ਵਿੱਚ ਵੀ ਤੇ ਹੁਣ ਵੀ ਇਹ ਮੋਸ਼ਨਾਂ ਐਡਮਿਟ ਨਹੀਂ ਹੋਈਆਂ।

**ਕੈਪਟਨ ਕੰਵਲਜੀਤ ਸਿੰਘ** : *** *** ***

**ਮਾਨਯੋਗ ਸਪੀਕਰ** : ਜੋ ਬਗੈਰ ਆਗਿਆ ਤੋਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਤੁਹਾਡੀ ਗੱਲ ਹੋ ਗਈ ਹੈ। ਤੁਸੀਂ ਗਵਰਨਰ ਐਡਰੈਸ ਤੇ ਬੋਲ ਲੈਣਾ। ਪਲੀਜ਼, ਬੈਠ ਜਾਓ। ਜੋ ਕੁੱਝ ਬਗੈਰ ਪਰਮਿਸ਼ਨ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

## WALK OUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਗੋਬਿੰਦ ਸਿੰਘ ਕਾਂਝਲਾ, ਸਰਦਾਰ ਹਰਮੀਤ ਸਿੰਘ ਸੰਧੂ ਅਤੇ ਸਰਦਾਰ ਗੁਰਪ੍ਰੀਤ ਸਿੰਘ ਕਾਂਗੜ ਨੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਦਿੱਤੀ ਗਈ ਐਡਜਰਨਮੈਂਟ ਮੋਸ਼ਨ ਦੇ ਪ੍ਰਵਾਨ ਨਾ ਕੀਤੇ ਜਾਣ ਦੇ ਰੋਸ ਵੱਜੋ ਸਦਨ ਵਿੱਚੋਂ ਵਾਕ-ਆਊਟ ਕੀਤਾ)। (ਵਾਕ-ਆਊਟ ਕਰਦੇ ਸਮੇਂ ਮੈਂਬਰ *** ਨਾਅਰੇ ਮਾਰ ਰਹੇ ਸਨ।)

**ਮਾਨਯੋਗ ਸਪੀਕਰ** : ਸਲੋਗਨ ਰਿਕਾਰਡ ਨਾ ਕੀਤੇ ਜਾਣ।

---

**Not recorded as ordered by the Chair.

MATTERS RAISED DURING ZERO HOUR *(RESUMPTION)*

**ਸਰਦਾਰ ਰਵਿੰਦਰ ਸਿੰਘ ਸੰਧੂ :** ਸਪੀਕਰ ਸਾਹਿਬ, ਮੇਰੇ ਪਿੰਡ ਵਿੱਚ ਦੋ ਮਾਈਨਰ ਜਾਂਦੇ ਹਨ : ਕਾਸੂਬੇਗੂ ਤੇ ਸੱਪਾਂਵਾਲੀ। ਸਭ ਤੋਂ ਵੱਡੀ ਗੱਲ ਇਹ ਹੈ ਕਿ ਜਿਹੜੇ ਖੇਤਾਂ ਵਿੱਚੋਂ ਇਹ ਪਾਈਪਾਂ ਚੁੱਕੀਆਂ ਗਈਆਂ ਹਨ, ਇਹ ਆਰਜ਼ੀ ਪਾਈਪਾਂ (ਸਾਈਫਨ ਹਨ)। ਹਰ ਸਾਲ ਝੋਨੇ ਦੇ ਸੀਜ਼ਨ ਵਿੱਚ ਲਗੀਆਂ ਹਨ। ਇਹ ਪਾਈਪਾਂ ਰਾਤ ਨੂੰ ਖੇਤਾਂ ਵਿੱਚੋਂ ਚੁੱਕ ਕੇ ਲੈ ਗਏ। ਉਨ੍ਹਾਂ ਦੇ ਖਿਲਾਫ ਚੋਰੀ ਦਾ ਪਰਚਾ ਵੀ ਦਰਜ ਹੋਇਆ ਜਿੱਥੇ ਜਿੱਥੇ ਪਾਈਪਾਂ ਫੜੀਆਂ ਗਈਆਂ ਹਨ, ਮੈਂ ਕਹਿੰਦਾ ਹਾਂ ਕਿ ਮੈਨੂੰ ਉਨ੍ਹਾਂ ਥਾਵਾਂ ਤੇ ਮਾਲਕ ਵਜੋਂ ਤਾਂ ਕੀ, ਇੱਕ ਸਾਲ ਵਾਸਤੇ ਠੇਕੇ ਤੇ ਜ਼ਮੀਨ ਦੇ ਦਿਓ। ਦੂਸਰੀ ਗੱਲ ਇਹ ਹੈ ਕਿ ਪੰਜ ਅਕਾਲੀ ਐਮ.ਐਲ.ਏ. ਡਿਪਿਊਟ ਕਰ ਦਿਓ ਤੇ ਉਹ ਦੇਖ ਲੈਣ ਕਿ ਜੇ ਮੇਰੇ ਇੱਕ ਮਰਲੇ ਵਿੱਚ ਵੀ ਜੇ ਪੈਡੀ ਲੱਗੀ ਹੋਵੇ। ਮੈਂ ਸਾਰੀ ਬਾਸਪਤੀ ਦੀ ਪਨੀਰੀ ਬੀਜੀ ਹੈ ਤੇ ਫਸਟ ਜੁਲਾਈ ਨੂੰ ਲਗਾਉਣੀ ਸ਼ੁਰੂ ਕਰ ਦਿੱਤੀ ਸੀ। ਇਹ ਸਾਬਤ ਕਰ ਦੇਣ ਕਿ ਮੈਂ ਪੈਡੀ ਲਗਾਈ ਹੋਵੇ। ਅਗਰ ਮੇਰੇ ਖੇਤ ਦੇ ਇੱਕ ਮਰਲੇ ਵਿੱਚ ਵੀ ਪੈਡੀ ਲੱਗੀ ਹੋਵੇਗੀ ਤਾਂ ਮੈਂ ਰਿਜ਼ਾਈਨ ਕਰ ਦੇਵਾਂਗਾ।

Mr. Speaker : Please, sit down. Kindly take your seat.

CALL ATTENTION NOTICE UNDER RULE 66
(SERIAL NO. 5)

Mr. Speaker : Now, Call Attention Notice, Chaudhary Nand Lal Ji, Shri Des Raj Dhugga, Shri Tikshan Sud. Nobody is here. Next item, Papers to be laid.

(ਸੰਬੰਧਿਤ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਧਿਆਨ ਦਿਵਾਊ ਮਤਾ ਪੇਸ਼ ਨਾ ਹੋ ਸਕਿਆ।)

PAPERS LAID ON THE TABLE

Minister for PWD (B&R), and Elections (Sardar Partap Singh Bajwa) : Sir, I beg to lay on the Table—

1. The Punjab Minerals (Vesting of Rights) Rules, 2003, as required under Section 8 (3) of the Punjab Minerals (Vesting of Rights) Act, 1994.

2. The Punjab Privately Managed Recognised a Schools Employees (Security of Service) (First Amendment) Rules 2004, as required under Section 15(3) of the Punjab Privately Managed Recognised Schools Employees (Security of Service) Act, 1979.

3. The Annual Report and Accounts of the Punjab Ex-Servicemen Corporation for the year 2001-2002, as required under Section 23 (6) of the Punjab Ex-Servicemen Corporation Act, 1978.

4. The Annual Reports of the Punjab State Hosiery and Knitwear Development Corporation Ltd. for the year 1998-1999 and 1999-2000, as required under Section 619-A of the Companies Act, 1956.

5. The Annual Accounts and Audit Report of the PEPSU Road Transport Corporation for the year 2001-2002 alongwith statement showing the reasons for delay in laying the said report, as required under Section 33 (4) of the Road Transport Corporation Act, 1950.

6. The Annual Report and Accounts of the Punjab Small Industries and Export Corporation Ltd. for the year 1999-2000, as required under Section 619-A of the Companies Act, 1956.

7. The Annual Reports of the Punjab Urban Planning and Development Authority for the years 1999-2000 and 2000-2001, as required under Section 54 (2) of the Punjab Regional and Town Planning and Development Act, 1995.

8. The 26th Annual Report of the Punjab State Electronics Development and Production Corporation Ltd. for the year 2001-2002, as required under Section 619-A of the Companies Act, 1956.

9. The 21st and 22nd Annual Reports and Accounts of the Punjab Tourism Development Corporation Ltd. for the year 1999-2000 and 2000-2001 as required under Section 619-A of the Companies Act, 1956.

## RESOLUTION REG. RECOMMENDATION TO THE STATE GOVERNMENT TO REVIEW ITS EXISTING POLICIES FOR THE WELFARE OF SCHEDULED CASTES/BACKWARD CLASSES AND ECONOMICALLY WEAKER SECTIONS OF THE SOCIETY IN THE STATE

**ਸਰਦਾਰ ਸਾਧੂ ਸਿੰਘ ਅਮਲੋਹ :** ਸ਼੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ—

"ਇਹ ਸਦਨ ਰਾਜ ਸਰਕਾਰ ਨੂੰ ਰਾਜ ਵਿੱਚ ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਅਤੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੀ ਭਲਾਈ ਲਈ ਆਪਣੀਆਂ ਮੌਜੂਦਾ ਨੀਤੀਆਂ ਦੀ ਸਮੀਖਿਆ ਕਰਨ ਅਤੇ ਮਿੱਥੇ ਹੋਏ ਨਤੀਜੇ ਪ੍ਰਾਪਤ ਕਰਨ ਲਈ ਇਨ੍ਹਾਂ ਨੂੰ ਢੁਕਵੇਂ ਤੌਰ ਤੇ ਲਾਗੂ ਕਰਨ ਲਈ ਹੋਰ ਪ੍ਰਭਾਵਸ਼ਾਲੀ ਕਦਮ ਚੁੱਕਣ ਦੀ ਸਿਫਾਰਸ਼ ਕਰਦਾ ਹੈ।"

**Mr. Speaker :** Motion moved—

"This House recommends to the State Government to review its existing policies for the welfare of Scheduled Castes/Backward Classes and Economically Weaker Sections of the Society in the State and take further effective steps for their proper implementation to achieve the targeted results."

**ਸਰਦਾਰ ਸਾਧੂ ਸਿੰਘ ਅਮਲੋਹ (ਅਮਲੋਹ ਐਸ.ਸੀ.)** : ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਸ਼ਡਿਊਲਡ ਕਾਸਟਾਂ, ਪਛੜੀਆਂ ਸ਼੍ਰੇਣੀਆਂ ਅਤੇ ਕਮਜ਼ੋਰ ਵਰਗਾਂ ਲਈ ਇਹ ਮਤਾ ਇਥੇ ਲਿਆ ਕੇ ਸਾਨੂੰ ਧੰਨਵਾਦੀ ਬਣਾਇਆ ਹੈ। ਤੁਸੀਂ ਅਨੁਸੂਚਿਤ ਜਾਤੀਆਂ ਅਤੇ ਆਰਥਿਕ ਪੱਖੋ ਕਮਜ਼ੋਰ ਲੋਕਾਂ ਦੇ ਸਬੰਧ ਵਿੱਚ ਇਸ ਮਤੇ ਨੂੰ ਪ੍ਰਵਾਨਗੀ ਦਿੱਤੀ ਹੈ, ਉਸ ਬਾਰੇ ਮੈਂ ਕੁਝ ਕਹਿਣਾ ਚਾਹਾਂਗਾ। ਦੇਸ਼ ਦੀ ਆਜ਼ਾਦੀ ਤੋਂ ਬਾਅਦ ਹਿੰਦੁਸਤਾਨ ਦੇ, ਭਾਰਤ ਦੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਨੇ ਇੱਕ ਗੱਲ ਕਹੀ ਸੀ ਕਿ ਮੈਂ ਉਸ ਦਿਨ ਭਾਰਤ ਨੂੰ ਆਜ਼ਾਦ ਸਮਝਾਂਗਾ, ਜਿਸ ਦਿਨ ਤੱਕ ਝੁੱਗੀਆਂ ਝੌਂਪੜੀਆਂ ਵਾਲੇ ਲੋਕ, ਅਨੁਸੂਚਿਤ ਜਾਤੀਆਂ ਦੇ ਲੋਕ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਬਰਾਬਰੀ ਦੇ ਹੱਕ ਨਹੀਂ ਮਿਲ ਜਾਂਦੇ ਅਤੇ ਪੂਰੇ ਹਿੰਦੁਸਤਾਨ ਦੇ ਹਰ ਵਰਗ ਨੂੰ ਪੂਰੀ ਤਰੱਕੀ ਦੇ ਮੌਕੇ ਅਤੇ ਸਾਰੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ, ਬਰਾਬਰੀ ਦੇ ਹੱਕ ਮਿਲਣਗੇ ਤਾਂ ਮੈਂ ਪੂਰੇ ਭਾਰਤ ਨੂੰ ਆਜ਼ਾਦ ਸਮਝਾਂਗਾ। ਦੇਸ਼ ਦੀ ਆਜ਼ਾਦੀ ਤੋਂ ਬਾਅਦ ਹਿੰਦੁਸਤਾਨ ਵਿੱਚ ਸਰਕਾਰਾਂ ਨੇ ਸਮੇਂ ਸਮੇਂ ਸਿਰ ਭਾਵੇਂ ਬਹੁਤ ਹੀ ਢੁਕਵੇਂ ਸਮੇਂ ਤੇ ਸ਼ਡਿਊਲਡ ਕਾਸਟਾਂ ਅਤੇ ਅਨੁਸੂਚਿਤ

*3.07 ਵਜੇ ਬਾਅਦ ਦੁਪਹਿਰ

(ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਦੇ ਕਬੀਲਿਆਂ ਨੂੰ ਉਤਸ਼ਾਹਿਤ ਕਰਨ ਦੀ ਕੋਸ਼ਿਸ਼ ਕੀਤੀ ਲੇਕਿਨ ਫਿਰ ਵੀ ਮੈਂ ਸਮਝਾਂਗਾ ਕਿ 50 ਸਾਲ ਵਿੱਚ ਜਿੰਨਾ ਕੁਝ ਸ਼ਡਿਊਲਡ ਕਾਸਟ ਲੋਕਾਂ ਦੇ ਲਈ ਹੋਣਾ ਚਾਹੀਦਾ ਸੀ, ਦੱਬੇ-ਕੁਚਲੇ ਲੋਕਾਂ ਦੀ ਭਲਾਈ ਲਈ ਹੋਣਾ ਚਾਹੀਦਾ ਸੀ, ਉਸ ਵਿੱਚ ਫਰਕ ਹੈ। ਸੋ, ਮੈਂ ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਗੱਲ ਕਰਾਂਗਾ। ਆਪਣੇ ਬਚਪਨ ਤੋਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਹਰ ਖੇਤਰ ਵਿੱਚ ਬੜੀ ਤਰੱਕੀ ਹੋਈ ਹੈ। ਮੈਂ ਛੋਟੇ ਹੁੰਦਿਆਂ ਤੋਂ ਲੈ ਕੇ ਕਿਸਾਨਾਂ ਦੀ ਗੱਲ ਕਰਦਾ ਹਾਂ ਕਿ ਅੱਜ ਉਹ ਫਲ੍ਹਿਆਂ ਤੋਂ ਲੈ ਕੇ ਕੰਬਾਈਨ ਤੇ ਚੜ੍ਹਿਆ ਬੈਠਾ ਹੈ ਔਰ 12 ਮਣ ਤੋਂ ਵੱਧ ਪਹਿਲਾਂ ਕਣਕ ਨਹੀਂ ਸੀ ਹੁੰਦੀ ਪਰ ਅੱਜ ਕਿਸਾਨ 30-30 ਕੁਇੰਟਲ, 35-35 ਕੁਇੰਟਲ ਕਣਕ ਔਰ ਝੋਨਾ ਕਢਦਾ ਹੈ, ਮੈਂ ਕੋਈ ਕਿਸਾਨ ਦਾ ਵਿਰੋਧੀ ਨਹੀਂ ਹਾਂ। ਅੱਜ ਜਿੱਥੇ ਇੰਡਸਟਰੀ ਦੀ ਗੱਲ ਹੈ, ਇੱਕ ਇੱਕ ਕਾਰਖਾਨਾ ਜਿਥੇ ਲੱਖ-ਲੱਖ ਰੁਪਏ ਦਾ ਸੀ, ਉਸਨੇ ਤਰੱਕੀ ਕੀਤੀ ਹੈ ਕਿਉਂਕਿ ਦੇਸ਼ ਦੀ ਸਰਕਾਰ ਨੇ ਉਨ੍ਹਾਂ ਦੀ ਮਦਦ ਕੀਤੀ ਹੈ ਔਰ ਅੱਜ ਤਰੱਕੀ ਕਰਕੇ ਇੰਡਸਟਰੀ ਵਾਲੇ ਅਰਬਾਂ-ਖਰਬਾਂ ਦੇ ਮਾਲਕ ਬਣ ਗਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੇ ਦੱਬੇ-ਕੁਚਲੇ ਲੋਕਾਂ ਨੂੰ, ਪੰਜਾਬ ਦੇ ਮਿਹਨਤਕਸ਼ ਲੋਕਾਂ ਨੂੰ, ਪੰਜਾਬ ਦੇ ਸ਼ਡਿਊਲਡ ਕਾਸਟ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਜਾਣ ਕਿਉਂਕਿ ਇਨ੍ਹਾਂ ਨੂੰ ਤੁਹਾਡੇ ਤੇ ਬੜਾ ਮਾਣ ਹੈ। ਕੈਪਟਨ ਅਮਰਿੰਦਰ ਸਿੰਘ ਜੀ ਨੇ ਬਤੌਰ ਮੁੱਖ ਮੰਤਰੀ ਪੰਜਾਬ ਦੇ ਕਿਸਾਨ ਦੀ ਹਰ ਫਰੰਟ ਤੇ ਮਦਦ ਕੀਤੀ ਹੈ। ਉਨ੍ਹਾਂ ਨੂੰ ਭਾਵੇਂ ਦਿੱਲੀ ਵਿੱਚ ਧਰਨਾ ਲਗਾਉਣਾ ਪਿਆ ਹੋਵੇ ਪਰ ਅਫ਼ਸੋਸ ਦੀ ਗੱਲ ਹੈ, ਮੈਂ ਬੇਨਤੀ ਕਰਾਂਗਾ ਤੁਹਾਡੇ ਰਾਹੀਂ ਕਿ ਸਮੇਂ ਦੀ ਲੋੜ ਹੈ, ਜਿਥੇ ਆਪਾਂ ਕਿਸਾਨਾਂ ਦੀ ਗੱਲ ਕਰਦੇ ਹਾਂ ਉਥੇ ਇਨ੍ਹਾਂ ਦੀ ਵੀ ਗੱਲ ਕਰੀਏ। ਕਿਸਾਨਾਂ ਵਿੱਚ ਕੋਈ ਵੀ ਜਾਤੀ ਹੋ ਸਕਦੀ ਹੈ। ਕਿਸਾਨਾਂ ਵਿੱਚ ਉਹ ਲੋਕ ਵੀ ਬੈਠੇ ਹਨ ਜਿਨ੍ਹਾਂ ਕੋਲ ਆਪਣੇ ਨਾਮ

ਲਵਾਉਣ ਨੂੰ ਜਗ੍ਹਾ ਨਹੀਂ, ਜਿਨ੍ਹਾਂ ਨੇ ਮੱਝ ਸਿੰਘ, ਘੋੜਾ ਸਿੰਘ ਦੇ ਨਾਮ ਤੇ ਜ਼ਮੀਨ ਲਗਾਈ ਹੋਈ ਹੈ ਔਰ ਉਨ੍ਹਾਂ ਕੋਲ ਹਜ਼ਾਰਾਂ ਏਕੜ ਜ਼ਮੀਨ ਹੈ। ਉਨ੍ਹਾਂ ਦੀ ਭਲਾਈ ਵਾਸਤੇ ਤਾਂ ਅਸੀਂ ਬਹੁਤ ਗੱਲਾਂ ਕਰਦੇ ਹਾਂ ਪਰ ਉਨ੍ਹਾਂ ਬਾਰੇ ਨਹੀਂ ਸੋਚਦੇ ਕਿ ਛੋਟਾ ਕਿਸਾਨ ਖੁਦਕੁਸ਼ੀ ਕਰ ਗਿਆ ਹੈ, ਫਲਾਣੇ ਕਿਸਾਨ ਨੇ ਇਹ ਕਰ ਲਿਆ, ਫਲਾਣਾ ਕਾਰਖਾਨੇਦਾਰ ਮਰ ਗਿਆ। ਮੈਂ, ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਲੋਕਾਂ ਦੇ ਲਈ ਕਿਸੇ ਨੇ ਨਹੀਂ ਸੋਚਿਆ। ਪਿਛਲੇ ਪੰਜ ਸਾਲ ਸਾਡੇ ਅਕਾਲੀ ਵੀਰਾਂ ਦੀ ਸਰਕਾਰ ਸੀ। ਇਸ ਤੋਂ ਪਹਿਲਾਂ ਦੀਆਂ ਸਰਕਾਰਾਂ ਨੇ ਵੀ ਇਨ੍ਹਾਂ ਲੋਕਾਂ ਦੇ ਲਈ ਕਦੇ ਵੀ ਨਹੀਂ ਸੋਚਿਆ। ਇਸ ਲਈ ਸੀ.ਐਮ. ਸਾਹਿਬ ਤੁਹਾਡੇ ਉਤੇ ਇਨ੍ਹਾਂ ਲੋਕਾਂ ਨੂੰ ਉਮੀਦਾਂ ਹਨ। ਕਾਰਖਾਨੇ ਦਾ ਮਾਲਕ ਤਾਂ ਮਰ ਰਿਹਾ ਹੈ ਕਿ ਅਰਬਾਂ ਦੇ ਘਾਟੇ ਤੋਂ ਬਗੈਰ ਉਸਨੂੰ ਇਨਕਮ ਟੈਕਸ ਦੇਣਾ ਪੈ ਰਿਹਾ ਹੈ। ਪਰ ਜਿਹੜੇ ਮਜ਼ਦੂਰ ਲੋਕ ਇਨ੍ਹਾਂ ਕਾਰਖਾਨਿਆਂ ਦੇ ਵਿੱਚ ਕੰਮ ਕਰਦੇ ਹਨ ਔਰ ਉਨ੍ਹਾਂ ਦੀ ਦਿਹਾੜੀ ਕਿਸੇ ਦੀ 50 ਰੁਪਏ ਕਿਸੇ ਦੀ 100 ਰੁਪਏ ਹੁੰਦੀ ਹੈ, ਕੀ ਉਨ੍ਹਾਂ ਬਾਰੇ ਵੀ ਕਦੇ ਸਰਕਾਰ ਨੇ ਸੋਚਿਆ ਹੈ ਕਿ ਉਨ੍ਹਾਂ ਦਾ ਬੀਮਾ ਹੋਣਾ ਚਾਹੀਦਾ ਹੈ। ਕਦੇ ਕਿਸੇ ਨੇ ਕਿਹਾ ਹੈ ਕਿ ਇਨ੍ਹਾਂ ਦੀ ਮਿਨੀਮਮ ਤਨਖਾਹ ਫਿਕਸ ਹੋਣੀ ਚਾਹੀਦੀ ਹੈ, ਮਜ਼ਦੂਰ ਦੀ ਤਨਖਾਹ ਇੰਨੀ ਹੋਣੀ ਚਾਹੀਦੀ ਹੈ। ਭਾਵੇਂ ਕਾਰਖਾਨੇਦਾਰ ਦੀ ਮਰਜ਼ੀ ਹੈ, ਉਸ ਮਜ਼ਦੂਰ ਨੂੰ 30 ਰੁਪਏ ਦਿਹਾੜੀ ਦੇਵੇ, ਭਾਵੇਂ 20 ਰੁਪਏ ਦੇਵੇ ਪਰ ਜੇਕਰ ਲੋੜ ਹੋਵੇ ਤਾਂ 200 ਰੁਪਏ ਵੀ ਦਿਹਾੜੀ ਦੇ ਦੇਵੇ। ਇਹ ਸਾਰੀ ਕਾਰਖਾਨੇਦਾਰ ਦੀ ਮਰਜ਼ੀ ਉਤੇ ਹੀ ਹੈ। ਕੋਈ ਉਸ ਤੇ ਪਾਬੰਦੀ ਨਹੀਂ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਦੇ ਕੰਮ ਕੌਣ ਕਰਦਾ ਹੈ। ਉਹ ਗਰੀਬ ਮਜ਼ਦੂਰ ਕਰਦਾ ਹੈ। ਕਿਸਾਨ ਦੀ ਅਸਲ ਖੇਤੀ ਮਜ਼ਦੂਰ ਹੀ ਕਰਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਨੂੰ ਦੱਸਣਾ ਵੀ ਅਤੇ ਬੇਨਤੀ ਵੀ ਕਰਨੀ ਚਾਹੁੰਦਾ ਹੈ ਕਿ ਅਸਲ ਵਿੱਚ ਇੱਕ ਹਜ਼ਾਰ ਏਕੜ ਦਾ ਮਾਲਕ ਖੇਤੀ ਨਹੀਂ ਕਰਦਾ, ਉਸ ਦੀ ਖੇਤੀ ਮਜ਼ਦੂਰ ਕਰਦਾ ਹੈ, ਸ਼ਡਿਊਲਡ ਕਾਸਟ ਲੋਕ ਕਰਦੇ ਹਨ, ਪੱਛੜੀਆਂ ਸ਼੍ਰੇਣੀਆਂ ਦੇ ਲੋਕ ਕਰਦੇ ਹਨ ਜਿਹੜੇ ਉਨ੍ਹਾਂ ਦੇ ਕੋਲ ਸਾਂਝੀ ਰੱਖੇ ਹੋਏ ਹਨ ਉਨ੍ਹਾਂ ਨੂੰ ਉਹ ਕਿਸੇ ਨੂੰ ਵੀਹ ਹਜ਼ਾਰ ਰੁਪਏ ਕਿਸੇ ਨੂੰ ਪੰਦਰਾਂ ਹਜ਼ਾਰ ਰੁਪਏ ਸਾਲ ਦੇ ਦਿੰਦੇ ਹਨ। ਜੇਕਰ ਉਸ ਦੀ ਦਿਹੜੀ ਦੇਖੀ ਜਾਵੇ ਤਾਂ ਕਿਸੇ ਦੀ 50 ਰੁਪਏ ਜਾਂ ਕਿਸੇ ਦੀ 70 ਰੁਪਏ ਬਣਦੀ ਹੈ। ਕਦੇ ਕਿਸੇ ਨੇ ਇਸ ਦੇ ਬਾਰੇ ਸੋਚਿਆ ਹੈ। ਕਿਸੇ ਨੇ ਕਿਹਾ ਹੈ ਕਿ ਮਜ਼ਦੂਰ ਦੀ ਇੰਨੀ ਦਿਹਾੜੀ ਹੋਣੀ ਚਾਹੀਦੀ ਹੈ। ਕਿਸਾਨਾਂ ਨੇ ਧਰਨਾ ਲਗਾਇਆ ਸੀ, ਝੋਨੇ ਦੇ ਮੁੱਲ ਵਾਸਤੇ ਕਿ ਇਸ ਦਾ ਇੰਨਾ ਭਾਅ ਹੋਣਾ ਚਾਹੀਦਾ ਹੈ, ਕਣਕ ਦਾ ਇੰਨਾ ਭਾਅ ਹੋਣਾ ਚਾਹੀਦਾ ਹੈ, ਕਿਸਾਨ ਦੀ ਫਲਾਣੀ ਚੀਜ਼ ਦਾ ਇੰਨਾ ਰੇਟ ਚਾਹੀਦਾ ਹੈ, ਕਿਸਾਨਾਂ ਨੂੰ ਖਾਦਾਂ ਸਸਤੇ ਰੇਟ ਤੇ ਦੇਣੀਆਂ ਚਾਹੀਦੀਆਂ ਹਨ, ਇੰਡਸਟਰੀ ਨੂੰ ਇੰਨਾ ਫਾਇਦਾ ਦੇਣਾ ਚਾਹੀਦਾ ਹੈ ਪਰ ਕਦੇ ਕਿਸੇ ਸਰਕਾਰ ਨੇ ਇਨ੍ਹਾਂ ਗਰੀਬ ਲੋਕਾਂ ਦੇ ਵਾਸਤੇ ਸੋਚਿਆ ਹੈ ਕਿ ਇਨ੍ਹਾਂ ਲੋਕਾਂ ਦਾ ਬੀਮਾ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਮੇਰੇ ਹਲਕੇ ਵਿੱਚ ਇੱਕ ਪਿੰਡ ਭੱਟੋਂ ਹੈ। ਉਸ ਵਿੱਚ ਇਕ ਕਿਸਾਨ ਦੀ ਖੂਹੀ ਡੂੰਘੀ ਕਰਦਿਆਂ, ਉਹ ਪਿੰਡ ਦੇ ਪੱਛੜੀਆਂ ਜਾਤਾਂ ਨਾਲ ਸਬੰਧਿਤ ਦੋ ਸਕੇ ਭਾਈ ਮਾਰੇ ਗਏ ਸਨ ਪਰ ਬਦਕਿਸਮਤੀ ਦੀ ਗੱਲ ਹੈ ਕਿ ਉਨ੍ਹਾਂ ਦੋਹਾਂ ਭਰਾਵਾਂ ਬਾਰੇ ਅਜੇ ਤੱਕ ਕਿਸੇ ਨੇ ਵੀ ਨਹੀਂ ਸੁਣੀ। ਜੇਕਰ ਕੋਈ ਕਿਸਾਨ ਮਰ ਜਾਂਦਾ ਹੈ ਜਾਂ ਕਿਸੇ ਇੰਡਸਟਰੀ ਦੇ ਮਾਲਕ ਨੂੰ ਜੇ 100 ਕਰੋੜ ਰੁਪਏ ਦਾ ਘਾਟਾ ਵੀ ਪੈ ਜਾਂਦਾ ਹੈ ਤਾਂ ਉਨ੍ਹਾਂ ਦੀਆਂ ਖਬਰਾਂ ਅਖਬਾਰਾਂ ਵਿੱਚ ਆ ਜਾਂਦੀਆਂ ਹਨ ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਦਿਹਾੜੀਦਾਰਾਂ ਲੋਕਾਂ ਦੀ ਸੁਣਵਾਈ ਹੋਣੀ ਚਾਹੀਦੀ ਹੈ....।

**ਮਾਨਯੋਗ ਡਿਪਟੀ ਸਪੀਕਰ :** ਮੇਰੀ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਉਹ ਆਪਸ ਵਿੱਚ ਗੱਲਾਂ ਨਾ ਕਰਨ।

**ਸਰਦਾਰ ਤੋਤਾ ਸਿੰਘ :** ** ** **

**Mr. Deputy Speaker :** This is no Point of Order.

## OBSERVATION BY THE CHAIR

**ਮਾਨਯੋਗ ਡਿਪਟੀ ਸਪੀਕਰ :** ਮੈਂ ਸਮੂਹ ਮਾਨਯੋਗ ਮੈਂਬਰ ਸਾਹਿਬਾਨ ਦੇ ਧਿਆਨ ਵਿੱਚ ਇੱਕ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜਿਹੜੇ ਮਾਨਯੋਗ ਮੈਂਬਰ ਸਾਹਿਬ ਨੇ ਲੀਡਰ ਆਫ ਦਿ ਹਾਊਸ ਕੋਲ ਕੋਈ ਗੱਲਬਾਤ ਕਰਨ ਲਈ ਆਉਣਾ ਹੈ, ਉਹ ਉਨ੍ਹਾਂ ਦੇ ਲੈਫਟ ਸਾਈਡ ਨਹੀਂ ਬੈਠਣਗੇ। ਇਸ ਲਈ ਜੇਕਰ ਕਿਸੇ ਮਾਨਯੋਗ ਮੈਂਬਰ ਸਾਹਿਬ ਨੇ ਲੀਡਰ ਆਫ ਦਿ ਹਾਊਸ ਕੋਲ ਕਿਸੇ ਗੱਲਬਾਤ ਲਈ ਆਉਣਾ ਹੈ ਤਾਂ ਉਹ ਰਾਈਟ ਸਾਈਡ ਤੇ ਹੀ ਬੈਠਣਗੇ ਕਿਉਂਕਿ ਆਬਜ਼ਰਵ ਕੀਤਾ ਜਾਂਦਾ ਹੈ ਕਿ even the Advocate General used to occupy the seat of the Chief Minister. Kindly all Hon'ble Members please note that no Member should sit on the left side of the Hon'ble Chief Minister.

## RESUMPTION OF RESOLUTION REG. RECOMMENDATION TO THE STATE GOVERNMENT TO REVIEW ITS EXISTING POLICIES FOR THE WELFARE OF SCHEDULED CASTES/BACKWARD CLASSES AND ECONOMICALLY WEAKER SECTIONS OF THE SOCIETY IN THE STATE.

**ਸਰਦਾਰ ਸਾਧੂ ਸਿੰਘ :** ਸੋ, ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਮੰਡੀ ਬੋਰਡ ਬੜਾ ਕੁਝ ਕਰਦਾ ਹੈ। ਮੈਂ ਮੰਨਦਾ ਹਾਂ ਪਰ ਬਦਕਿਸਮਤੀ ਦੀ ਗੱਲ ਹੈ ਕਿ ਜਦੋਂ ਥਰੈਸ਼ਰ ਚਲਦਾ ਹੈ ਤੇ ਮਜ਼ਦੂਰ ਦੀ ਬਾਂਹ ਵੱਢੀ ਜਾਂਦੀ ਹੈ ਤਾਂ ਕੋਈ ਉਸ ਦੀ ਜ਼ਿੰਮੇਵਾਰੀ ਲੈਣ ਨੂੰ ਤਿਆਰ ਨਹੀਂ ਹੁੰਦਾ ਸਗੋਂ ਉਸ ਨੂੰ ਲੁਕਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਥੋਂ ਤੱਕ ਕਿ ਜੇ ਕਿਸੇ ਦੇ ਖੇਤਾਂ ਵਿਚ ਸੱਪ ਲੜ ਜਾਵੇ ਤਾਂ ਉਸ ਨੂੰ ਘਰ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਕਿ ਉਹ ਕਿਤੇ ਸਾਡੇ ਖੇਤਾਂ ਵਿਚ ਨਾ ਮਰ ਜਾਵੇ। ਡਿਪਟੀ ਸਪੀਕਰ ਸਾਹਿਬ, ਕਿਤਾਬਾਂ ਵਾਲੀਆਂ ਗੱਲਾਂ ਹੋਰ ਹਨ, ਜਾਣਦੇ ਸਾਰੇ ਹਨ। ਮੇਰੀ ਬੇਨਤੀ ਹੈ ਕਿ ਪਿਛਲੀ ਸਰਕਾਰ ਨੇ ਇਸ ਪਾਸੇ ਕੁਝ ਨਹੀਂ ਕੀਤਾ। ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਤੋਂ ਗਰੀਬ ਲੋਕਾਂ ਨੂੰ ਅਨੁਸੂਚਿਤ ਜਾਤੀ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਬੜੀਆਂ ਉਮੀਦਾਂ ਹਨ। ਜਦੋਂ ਵੀ ਕਿਸਾਨ ਦਾ ਨਾਂ ਵੱਜਦਾ ਹੈ, ਨਾਲ ਮਜ਼ਦੂਰ ਵੀ ਹੋਣਾ ਚਾਹੀਦਾ ਹੈ। ਜੇ ਇਹ ਨਿਆਂ ਕੈਪਟਨ ਸਾਹਿਬ ਦੇ ਰਾਜ ਵਿਚ ਨਹੀਂ ਮਿਲਿਆ ਤਾਂ ਇਹ ਨਿਆਂ ਫੇਰ ਕਦੇ ਵੀ ਨਹੀਂ ਮਿਲਣਾ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਗਰੀਬ ਮਜ਼ਦੂਰਾਂ ਦੀ ਘੱਟੋ-ਘੱਟ ਦਿਹਾੜੀ 100/- ਰੁਪਿਆ ਮੁਕੱਰਰ ਕੀਤੀ ਜਾਵੇ। ਇਕ ਮੈਂ ਹੋਰ ਬੇਨਤੀ ਕਰਾਂਗਾ ਕਿ ਜਿਵੇਂ ਹੋਰ ਸਟੇਟਾਂ ਨੇ ਫੈਸਲਾ ਕੀਤਾ ਹੈ। ਕਹਿੰਦੇ ਹਨ ਕਿ ਅੱਜ ਪੰਜਾਬ ਦਾ ਮਜ਼ਦੂਰ ਕੰਮ ਨਹੀਂ ਕਰਦਾ। ਉਹ ਕਿਉਂ ਕਰਨਗੇ ? ਜਦੋਂ ਉਨ੍ਹਾਂ ਨੂੰ ਦਿਹਾੜੀ 50/- ਰੁਪਏ ਦਿੱਤੀ ਜਾਂਦੀ ਹੈ। 50/- ਰੁਪਏ ਨਾਲ ਕੀ ਬਣਦਾ ਹੈ। ਬੇਨਤੀ ਇਹ ਸੀ ਕਿ ਜਿਹੜੇ ਬਾਹਰਲੇ ਮਜ਼ਦੂਰ ਹਨ ਉਨ੍ਹਾਂ ਦਾ ਪਛਾਣ ਪੱਤਰ ਦੇਖ-ਪਰਖ ਕੇ

---

**Expunged as ordered by the Chair.

ਉਨ੍ਹਾਂ ਨੂੰ ਰੱਖਣਾ ਚਾਹੀਦਾ ਹੈ। ਪਹਿਲੀ ਗੱਲ ਤਾਂ ਉਨ੍ਹਾਂ ਨੂੰ ਲੈਣਾ ਹੀ ਨਹੀਂ ਚਾਹੀਦਾ। ਪੰਜਾਬ ਦੇ ਮਜ਼ਦੂਰਾਂ ਨੂੰ ਤਾਂ ਕੰਮ ਮਿਲਦਾ ਨਹੀਂ। ਆਪਣਾ ਘਰ ਜੇ ਰੱਜਿਆ ਹੋਵੇਗਾ ਤਾਂ ਹੀ ਕਿਸੇ ਹੋਰ ਨੂੰ ਵੰਡ ਸਕਦੇ ਹਾਂ। ਆਪਣੇ ਘਰ ਦੇ ਭੁੱਖੇ ਬੈਠੇ ਹਨ ਤੇ ਬਾਹਰਲਿਆਂ ਨੂੰ ਰਜਾਇਆ ਜਾ ਰਿਹਾ ਹੈ ਇਸ ਦਾ ਕੋਈ ਫਾਇਦਾ ਨਹੀਂ। ਬਾਹਰਲੇ ਮਜ਼ਦੂਰਾਂ ਨੇ ਪੰਜਾਬ ਦੇ ਜੱਟਾਂ-ਜ਼ਿੰਮੀਦਾਰਾਂ ਨੂੰ ਵਿਹਲਾ ਕਰ ਦਿਤਾ ਹੈ ਤੇ ਉਹ ਐਬੀ ਨਸ਼ੱਈ ਹੋ ਗਏ ਹਨ। ਅੱਜ ਗਰੀਬ ਲੋਕਾਂ, ਮਜ਼ਦੂਰਾਂ ਵੱਲ ਧਿਆਨ ਦੇਣ ਦੀ ਲੋੜ ਹੈ। ਸਰਕਾਰ ਬੜੀਆਂ ਗੱਲਾਂ ਕਰਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਰਕਾਰ ਸਕੀਮਾਂ ਤਾਂ ਬਣਾਉਂਦੀ ਹੈ ਪਰ ਥੱਲੇ ਉਸ ਤੇ ਅਮਲ ਨਹੀਂ ਹੁੰਦਾ। ਕਿਤਾਬਾਂ ਦੀ ਹੀ ਗੱਲ ਲੈ ਲਓ। ਅਪ੍ਰੈਲ ਦੇ ਮਹੀਨੇ ਕਿਤਾਬਾਂ ਵੰਡਣੀਆਂ ਹੁੰਦੀਆਂ ਹਨ, ਇਹ ਉਨ੍ਹਾਂ ਵਾਸਤੇ ਹਨ ਜਿਹੜੇ ਗਰੀਬ ਲੋਕਾਂ ਦੇ ਬੱਚੇ ਆਪ ਖਰੀਦ ਨਹੀਂ ਸਕਦੇ। ਉਹ ਅਜਿਹੇ ਸਕੂਲਾਂ ਵਿਚ ਪੜ੍ਹਦੇ ਹਨ ਜਿਥੇ ਗਰੀਬ ਤੋਂ ਗਰੀਬ ਆਦਮੀ ਦਾ ਬੱਚਾ ਜਾਂਦਾ ਹੈ। ਉਹ ਪ੍ਰਾਇਮਰੀ ਸਰਕਾਰੀ ਸਕੂਲਾਂ ਵਿਚ ਜਾਂਦੇ ਹਨ ਜਿਨ੍ਹਾਂ ਸਕੂਲਾਂ ਵਿਚ ਇਕੋ ਹੀ ਟੀਚਰ ਹੁੰਦਾ ਹੈ ਤੇ ਉਹ ਪੰਜ ਕਲਾਸਾਂ ਨੂੰ ਪੜ੍ਹਾਉਂਦਾ ਹੈ। ਉਨ੍ਹਾਂ ਬੱਚਿਆਂ ਨੂੰ ਅਪ੍ਰੈਲ ਮਹੀਨੇ ਵਿਚ ਕਿਤਾਬਾਂ ਮਿਲਣੀਆਂ ਸਨ ਪਰ ਉਹ 25 ਮਈ ਨੂੰ ਵੰਡੀਆਂ ਗਈਆਂ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮਸ਼ੀਨਰੀ ਨੂੰ ਤੇਜ਼ ਕਰਨ ਦੀ ਲੋੜ ਹੈ, ਸੁਸਤੀ ਬਹੁਤ ਹੈ। ਇਹ ਕਿਸੇ ਦੀ ਪ੍ਰਵਾਹ ਨਹੀਂ ਕਰਦੇ। ਇਸੇ ਤਰ੍ਹਾਂ ਦੀਆਂ ਹੀ ਕਈ ਹੋਰ ਸਕੀਮਾਂ ਜਿਹੜੀਆਂ ਮੌਕੇ-ਮੌਕੇ ਦੀਆਂ ਹਨ, ਉਨ੍ਹਾਂ ਨੂੰ ਟਾਈਮ ਸਿਰ ਡੀਲ ਨਹੀਂ ਕੀਤਾ ਜਾਂਦਾ। ਸਕੂਲਾਂ ਵਿਚ, ਮੇਰੇ ਹਲਕੇ ਵਿਚ ਛਲੇੜੀ ਪਿੰਡ ਹੈ। ਡਿਪਟੀ ਸਪੀਕਰ ਸਾਹਿਬ, ਇਹ ਤੁਹਾਡੇ ਗਵਾਂਢ ਵਿਚ ਹੈ। ਇਕ ਦਿਨ ਮੈਂ ਉਥੇ ਫੰਕਸ਼ਨ ਅਟੈਂਡ ਕਰਨ ਗਿਆ। ਪਸ਼ੂ ਪਾਲਣ ਮਹਿਕਮੇ ਵੱਲੋਂ ਮੱਝਾ ਤੇ ਡੰਗਰਾਂ ਦਾ ਮੇਲਾ ਲਾਇਆ ਸੀ। ਮੈਂ ਜਦੋਂ ਉਥੇ ਪੁੱਜਾ ਤਾਂ ਉਥੇ ਐਲੀਮੈਂਟਰੀ ਸਕੂਲ ਲਿਖਿਆ ਹੋਇਆ ਸੀ। ਮੈਂ ਉਨ੍ਹਾਂ ਨੂੰ ਇਸ ਬਾਰੇ ਪੁੱਛਿਆ ਕਿ ਸਕੂਲ ਵਿਚ ਕਿਉਂ ਫੰਕਸ਼ਨ ਕੀਤਾ ਹੈ, ਕਿਸੇ ਹੋਰ ਪਾਸੇ ਕਰਦੇ। ਉਹ ਕਹਿਣ ਲੱਗੇ ਕਿ ਇਹ ਸਕੂਲ ਬੰਦ ਹੋਏ ਨੂੰ ਕਈ ਸਾਲ ਹੋ ਗਏ ਹਨ। ਮੈਂ ਪੁੱਛਿਆ ਕੀ ਗੱਲ ਹੋ ਗਈ ਕਹਿੰਦੇ ਇਥੇ ਟੀਚਰ ਹੀ ਕੋਈ ਨਹੀਂ ਸੀ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਇਹੋ ਜਿਹੇ ਸਕੂਲ ਹਨ ਜਿਥੇ ਉਹ ਬਦਕਿਸਮਤ ਬੱਚੇ ਪੜ੍ਹਦੇ ਹਨ ਜਿਨ੍ਹਾਂ ਦੇ ਮਾਂ-ਬਾਪ ਗਰੀਬ ਹਨ। ਜਿਸ ਵਿਚ ਕਿਸੇ ਅਮੀਰ ਆਦਮੀ ਦਾ ਬੱਚਾ ਨਹੀਂ ਪੜ੍ਹਦਾ। ਮੈਂ ਉਨ੍ਹਾਂ ਨੂੰ ਨਹੀਂ ਕਹਿੰਦਾ ਜਿਨ੍ਹਾਂ ਦੇ ਬੱਚੇ ਦੇਹਰਾਦੂਨ, ਸ਼ਿਮਲਾ ਪੜ੍ਹਦੇ ਹਨ, ਵੱਡੀਆਂ-ਵੱਡੀਆਂ ਫੀਸਾਂ ਦੇ ਕੇ ਪੜ੍ਹਦੇ ਹਨ। ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਲੋਕ ਆ ਕੇ ਚੁਗਲੀ ਕਰਨਗੇ ਕਿ ਸਾਧੂ ਸਿੰਘ ਇਵੇਂ ਬੋਲ ਕੇ ਗਿਆ ਹੈ ਮੈਂ ਇਹ ਸੱਚਾਈ ਕਹਿ ਰਿਹਾ ਹਾਂ। ਅੱਜ ਪੰਜਾਬ ਦੇ ਪਿੰਡਾਂ ਦਾ ਬਿਓਰਾ ਇੱਕਠਾ ਕਰਨ ਦੀ ਲੋੜ ਹੈ। ਪਹਿਲੀ ਸਰਕਾਰ ਨੇ ਜੇ ਕੁਝ ਨਹੀਂ ਕੀਤਾ ਤਾਂ ਇਹ ਨਹੀਂ ਕਿ ਆਪਾਂ ਵੀ ਕੁਝ ਨਹੀਂ ਕਰਨਾ। ਪਹਿਲੀ ਸਰਕਾਰ ਨੇ ਤਾਂ ਭਾਣਾ ਮੰਨ ਲਿਆ। ਕਿਤੇ ਸਾਨੂੰ ਵੀ ਭਾਣਾ ਨਾ ਮੰਨਣਾ ਪੈ ਜਾਵੇ। ਡਿਪਟੀ ਸਪੀਕਰ ਸਾਹਿਬ, ਲੋੜ ਹੈ ਪੰਜਾਬ ਦੇ ਗਰੀਬਾਂ ਦੀ ਨਬਜ਼ ਪਹਿਚਾਨਣ ਦੀ। ਗਰੀਬਾਂ ਦੇ ਨਾਲ ਕੋਈ ਵਿਤਕਰਾ ਨਾ ਹੋਵੇ। ਇੱਥੇ ਸੀ.ਐਮ. ਸਾਹਿਬ ਨੇ ਪਿਛਲੀ ਵਾਰੀ ਵੀ ਗੱਲ ਕੀਤੀ ਸੀ। ਇੱਕ ਕੁਐਸਚਨ ਆਇਆ ਸੀ ਉਸ ਦੇ ਜਵਾਬ ਵਿਚ ਖੜ੍ਹੇ ਹੋ ਕੇ ਕਿਹਾ ਗਿਆ ਸੀ, ਇੱਥੇ ਮੰਤਰੀ ਸਾਹਿਬ ਬੈਠੇ ਹਨ, ਇੱਥੇ 85ਵੀਂ ਸੋਧ ਦੀ ਗੱਲ ਕੀਤੀ ਗਈ ਸੀ। ਵੈਸੇ ਤਾਂ ਸੀ.ਐਮ. ਸਾਹਿਬ ਨੇ ਅਗਰ ਐਸ਼ੋਰੈਂਸ ਦਿੱਤੀ ਹੈ ਤਾਂ ਇਹ ਗੱਲ ਜ਼ਰੂਰੀ ਪੂਰੀ ਹੋਵੇਗੀ ਪਰ ਮੈਂ ਤੁਹਾਡੇ ਰਾਹੀਂ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਇਸ ਤੇ ਜਲਦ ਤੋਂ ਜਲਦ ਅਮਲ ਕਰਕੇ ਇਸ ਬਾਰੇ ਪੂਰੀ ਪ੍ਰਕਿਰਿਆ ਕੀਤੀ ਜਾਵੇ।

[ਸਰਦਾਰ ਸਾਧੂ ਸਿੰਘ]

ਦੂਸਰੀ ਗੱਲ ਇਹ ਹੈ ਕਿ ਜਿੱਥੇ ਗਰੀਬਾਂ ਦੇ ਬੱਚੇ ਪੜ੍ਹਦੇ ਹਨ, ਉਨ੍ਹਾਂ ਸਕੂਲਾਂ ਵਿਚ ਤਾਂ ਇੱਕ ਵੀ ਮਾਸਟਰ ਨਹੀਂ ਹੈ ਔਰ ਹਸਪਤਾਲਾਂ ਵਿਚ ਡਾਕਟਰ ਨਹੀਂ ਹਨ। ਡਿਸਪੈਂਸਰੀਆਂ ਅਤੇ ਹਸਪਤਾਲਾਂ ਬਾਰੇ ਤਾਂ ਗੱਲਾਂ ਅਸੀਂ ਵੀ ਸਾਲ 1992 ਤੋਂ ਕਰਦੇ ਰਹੇ ਹਾਂ ਅਤੇ ਅਕਾਲੀ ਦਲ ਵਾਲੇ ਵੀ ਕਰਦੇ ਰਹੇ ਹਨ ਪਰ ਡਾਕਟਰ ਹਾਲੇ ਵੀ ਨਹੀਂ ਹਨ। ਉਥੇ ਡਾਕਟਰਾਂ ਦਾ ਹੋਣਾ ਬਹੁਤ ਜ਼ਰੂਰੀ ਹੈ। ਉਥੇ ਡਾਕਟਰਾਂ ਦਾ ਫਾਇਦਾ ਕਿਨ੍ਹਾਂ ਲੋਕਾਂ ਨੂੰ ਹੋਣਾ ਹੈ। ਉਥੇ ਸ਼ਡਿਊਲਡ ਕਾਸਟਸ ਲੋਕਾਂ ਨੂੰ ਡਾਕਟਰਾਂ ਦਾ ਫਾਇਦਾ ਹੋਣਾ ਹੈ। ਕਿਉਂਕਿ ਅਮੀਰ ਲੋਕਾਂ ਕੋਲ ਤਾਂ ਟਰੈਕਟਰ, ਟਰਾਲੀਆਂ ਤੇ ਟਰੱਕ ਆਦਿ ਹੁੰਦੇ ਹਨ। ਉਹ ਅਮੀਰ ਲੋਕ ਤਾਂ ਟਰੈਕਟਰ, ਟਰਾਲੀਆਂ ਤੇ ਟਰੱਕਾਂ ਵਿਚ ਆਪਣੀਆਂ ਮੱਝਾਂ ਨੂੰ ਲੈ ਜਾਣਗੇ ਪਰ ਗਰੀਬ ਆਦਮੀ ਦਾ ਡੰਗਰ ਤਾਂ ਉਥੇ ਹੀ ਦਵਾਈਆਂ ਤੋਂ ਬਿਨਾਂ ਮਰ ਜਾਣਾ ਹੈ। ਇਸ ਕਰਕੇ ਅੱਜ ਜ਼ਰੂਰਤ ਹੈ ਪਿੰਡਾਂ ਵਿਚ ਡੰਗਰਾਂ ਦੇ ਹਸਪਤਾਲਾਂ ਵਿਚ ਡਾਕਟਰ ਭੇਜੇ ਜਾਣ। ਗਰੀਬਾਂ ਦੇ ਬਦਨਸੀਬ ਬੱਚਿਆਂ ਵਾਸਤੇ ਸਕੂਲਾਂ ਵਿਚ ਮਾਸਟਰ ਭੇਜੇ ਜਾਣ। ਉਥੇ ਸਿਫਾਰਸ਼ਾਂ ਆਉਂਦੀਆਂ ਹਨ, ਜਿਹੜਾ ਮਾਸਟਰ ਪਿੰਡਾਂ ਦੇ ਸਕੂਲਾਂ ਵਿਚ ਲੱਗਦਾ ਹੈ, ਉਹ ਸਿਫਾਰਸ਼ ਕਰਵਾ ਕੇ ਆਪਣੀ ਬਦਲੀ ਸ਼ਹਿਰ ਵਿਚ ਕਰਵਾ ਲੈਂਦਾ ਹੈ। ਸੋ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁਰਜ਼ੋਰ ਬੇਨਤੀ ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ, ਪੰਜਾਬ ਨੂੰ ਕਰਾਂਗਾ ਕਿ ਇਨ੍ਹਾਂ ਗੱਲਾਂ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ। ਜਿੱਥੇ ਪਿੰਡਾਂ ਵਿੱਚ ਗਰੀਬਾਂ ਦੇ ਬੱਚੇ ਪੜ੍ਹਦੇ ਹਨ, ਉਥੇ ਮਾਸਟਰ ਨਹੀਂ ਹਨ। ਪਰ ਜਿੱਥੇ ਮਾਸਟਰਾਂ ਦੀ ਜ਼ਿਆਦਾ ਲੋੜ ਨਹੀਂ ਹੈ, ਉਥੇ ਇੱਕ-ਇੱਕ ਸਬਜੈਕਟ ਦੇ ਚਾਰ-ਚਾਰ ਮਾਸਟਰ ਬੈਠੇ ਹਨ। ਇਸ ਵਾਸਤੇ ਕੋਈ ਕਰਾਈਟੇਰੀਆ ਰੱਖਣਾ ਚਾਹੀਦਾ ਹੈ। ਪਹਿਲਾਂ ਉਨ੍ਹਾਂ ਸਕੂਲਾਂ ਵਿਚ ਟੀਚਰ ਪੂਰੇ ਕੀਤੇ ਜਾਣ ਜਿੱਥੇ ਗਰੀਬਾਂ ਦੇ ਬੱਚੇ ਪੜ੍ਹਦੇ ਹਨ। ਮੇਰਾ ਗਰੀਬਾਂ ਨਾਲ ਹਮੇਸ਼ਾਂ ਵਾਹ ਪੈਂਦਾ ਰਹਿੰਦਾ ਹੈ। ਮੈਂ ਸਮਝਦਾ ਹਾਂ ਕਿ ਆਪਾ ਮਹਾਤਮਾਂ ਗਾਂਧੀ ਜੀ ਦੀ ਇਸ ਗੱਲ ਨੂੰ ਭੁੱਲ ਗਏ ਹਾਂ ਕਿ ਸਾਰਿਆਂ ਨਾਲ ਇਕੋ ਜਿਹਾ ਵਿਵਹਾਰ ਹੋਵੇ। ਸਾਰਿਆਂ ਨੂੰ ਇਕੋ ਜਿਹਾ ਵੇਖਣਾ ਚਾਹੀਦਾ ਹੈ। ਕੀ ਆਪਾ ਸਭ ਨੂੰ ਇੱਕੋ ਜਿਹਾ ਵੇਖ ਰਹੇ ਹਾਂ ? ਗਰੀਬਾਂ ਦੇ ਬੱਚਿਆਂ ਲਈ ਸਕੂਲਾਂ ਵਿਚ ਮਾਸਟਰ ਨਹੀਂ ਮਿਲਦਾ। ਜੇ ਮਿਲ ਜਾਵੇ ਤਾਂ ਪੜ੍ਹਾਈ 'ੳ' 'ਅ' ਤੋਂ ਸ਼ੁਰੂ ਹੁੰਦੀ ਹੈ ਪਰ ਅਮੀਰਾਂ ਦੇ ਬੱਚਿਆਂ ਲਈ ਪੜ੍ਹਾਈ 'ਏ' 'ਬੀ' 'ਸੀ' ਤੋਂ ਸ਼ੁਰੂ ਹੁੰਦੀ ਹੈ। ਇਹ ਪੜ੍ਹਾਈ ਵਿਚ ਵਿਤਕਰਾ ਨਹੀਂ ਹੋਣਾ ਚਾਹੀਦਾ। ਸਾਰੇ ਬੱਚਿਆਂ ਲਈ ਪੜ੍ਹਾਈ ਇਕੋ ਜਿਹੀ ਹੋਣੀ ਚਾਹੀਦੀ ਹੈ। ਮੇਰੀ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਬੇਨਤੀ ਹੈ ਕਿ 'ਏ' 'ਬੀ' 'ਸੀ' ਭਾਵ ਅੰਗਰੇਜ਼ੀ ਤੋਂ ਹੀ ਪੜ੍ਹਾਈ ਸ਼ੁਰੂ ਹੋਣੀ ਚਾਹੀਦੀ ਹੈ। ਜਦੋਂ ਅੱਗੇ ਜਾ ਕੇ ਨੌਕਰੀਆਂ ਲਈ ਕੰਪੀਟੀਸ਼ਨ ਦੀ ਗੱਲ ਆਉਂਦੀ ਹੈ ਤਾਂ ਫਿਰ ਗਰੀਬਾਂ ਦੀ ਵਾਰੀ ਨਹੀਂ ਆਉਂਦੀ। ਜੇ ਗਰੀਬਾਂ ਦੀ ਵਾਰੀ ਨੌਕਰੀਆਂ ਵਿਚ ਨਹੀਂ ਆਉਂਦੀ ਤਾਂ ਫਿਰ ਮਹਾਤਮਾ ਗਾਂਧੀ ਦੇ ਸੁਪਨਿਆਂ ਨੂੰ ਕਿਵੇਂ ਸਾਕਾਰ ਕਰੋਗੇ ? ਤੁਸੀਂ ਸੂਬੇ ਤੇ ਦੇਸ਼ ਦੇ ਪਹਿਰੇਦਾਰ ਬੈਠੇ ਹੋ। ਪੰਜਾਬ ਦੀ ਵਾਗਡੋਰ ਪੰਜਾਬ ਸਰਕਾਰ ਦੇ ਹੱਥ ਵਿਚ ਹੈ। ਅੱਜ ਤਕੜੇ ਹੋ ਕੇ ਕਦਮ ਚੁੱਕਣ ਦੀ ਲੋੜ ਹੈ ਤਾਂ ਕਿ ਮਹਾਤਮਾ ਗਾਂਧੀ ਦੇ ਸੁਪਨਿਆਂ ਨੂੰ ਸਾਕਾਰ ਕੀਤਾ ਜਾ ਸਕੇ। ਕਈ ਵਾਰੀ ਥੱਲੇ ਦੇ ਮੁਲਾਜ਼ਮ ਇੰਪਲੀਮੈਂਟ ਕਰਨ ਵੇਲੇ ਪਰਵਾਹ ਨਹੀਂ ਕਰਦੇ। ਇਸ ਲਈ ਤਕੜੇ ਹੋ ਕੇ ਇਨ੍ਹਾਂ ਤੇ ਸਖਤੀ ਕਰਨ ਦੀ ਲੋੜ ਹੈ। ਅੱਜ ਤਕੜੇ ਹੋ ਕੇ ਸਰਬੱਤ ਦਾ ਭਲਾ ਕਰਨ ਦੀ ਲੋੜ ਹੈ।

"ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ।।"
"ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ ।।"

ਇਹ ਨਾ ਹੋਵੇ ਕਿ ਸਿਰਫ ਤਕੜਿਆਂ ਦੇ, ਸਰਦਾਰਾਂ ਦੇ ਤੇ ਰਜਵਾੜਿਆਂ ਦੇ ਬੱਚਿਆਂ ਦਾ ਤਾਂ ਭਲਾ ਹੋ ਜਾਵੇ। ਉਹ ਤਾਂ ਕੰਪੀਟੀਸ਼ਨ ਵਿਚ ਅੱਗੇ ਆ ਕੇ ਵੱਡੇ ਅਫ਼ਸਰ ਲੱਗ ਜਾਣਗੇ ਪਰ ਗਰੀਬਾਂ ਦੇ ਬੱਚੇ ਪਿੱਛੇ ਰਹਿ ਜਾਣਗੇ। ਗਰੀਬਾਂ ਦੇ ਬੱਚਿਆਂ ਨੂੰ ਵੀ ਅੱਗੇ ਲੈ ਕੇ ਆਉਣਾ ਪਵੇਗਾ। ਜੇ ਗਰੀਬਾਂ ਦੇ ਬੱਚੇ 'ੳ' 'ਅ' ਹੀ ਪੜ੍ਹਦੇ ਰਹਿਣਗੇ ਤਾਂ ਅੱਗੇ ਜਾ ਕੇ ਕੰਪੀਟੀਸ਼ਨ ਵਿਚ ਕਿਸ ਤਰ੍ਹਾਂ ਅੱਗੇ ਆਉਣਗੇ ? ਆਪਾਂ ਗੁਰੂਆਂ ਦੇ ਪੈਗਾਮ ਨੂੰ ਕਦੋਂ ਮੰਨਾਂਗੇ ?

(ਇੱਕ ਆਵਾਜ਼ : ਉਹ ਤਾਂ ਤੁਹਾਡੀ ਗੱਲ ਸੁਣਨ ਤੋਂ ਪਹਿਲਾਂ ਹੀ ਚਲੇ ਗਏ।) ਇਸ ਤਰ੍ਹਾਂ ਦੀ ਗੱਲ ਨਹੀਂ। ਇਥੇ ਸਰਕਾਰ ਬੈਠੀ ਹੈ। ਕੁਝ ਨੁਮਾਇੰਦੇ ਬੈਠੇ ਹਨ। ਮੇਰੀ ਬੇਨਤੀ ਹੈ ਕਿ ਮੈਂ ਖੁੱਲ ਕੇ ਦਿਲ ਦੀਆਂ ਗਹਿਰਾਈਆਂ ਤੋਂ ਮਜ਼ਬੂਰ ਹੋ ਕੇ ਇਹ ਗੱਲਾਂ ਕਹਿ ਰਿਹਾ ਹਾਂ। ਪੰਜਾਬ ਦੇ ਲੋਕ ਸਾਨੂੰ ਚੁਣ ਕੇ ਇੱਥੇ ਭੇਜਦੇ ਹਨ। ਜਦੋਂ ਮੈਂ ਪੰਜਾਬ ਦੇ ਵਿਹੜਿਆਂ ਵਿਚ, ਸ਼ਡਿਊਲਡ ਕਾਸਟ ਬਸਤੀਆਂ ਵਿਚ ਜਾਂਦਾ ਹਾਂ ਤਾਂ ਲੋਕ ਮੈਨੂੰ ਆਪਣੀਆਂ ਮੁਸ਼ਕਲਾਂ ਦੱਸਦੇ ਹਨ। ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਇੱਥੇ ਮਹਿਕਮੇ ਦੇ ਅਫ਼ਸਰ ਸਾਹਿਬਾਨ ਵੀ ਬੈਠੇ ਹਨ, ਇੱਕ ਆਸ਼ੀਰਵਾਦ ਸਕੀਮ ਹੈ। ਆਸ਼ੀਰਵਾਦ ਸਕੀਮ ਬਾਰੇ ਇੱਥੇ ਇੱਕ ਕੁਐਸਚਨ ਦੇ ਜਵਾਬ ਵਿਚ ਕਿਹਾ ਗਿਆ ਸੀ ਕਿ ਜਿਹੜਾ ਮਰਜ਼ੀ ਬੰਦਾ ਫਾਰਮ ਦੇਵੇ, ਉਸ ਸ਼ਡਿਊਲਡ ਕਾਸਟ ਨੂੰ ਆਸ਼ੀਰਵਾਦ ਸਕੀਮ ਦਾ ਲਾਭ ਮਿਲੇਗਾ। ਮੈਂ ਇਹ ਗੱਲ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਜੋ ਥੱਲੇ ਦੇ ਅਫ਼ਸਰ ਹਨ, ਐਸ.ਡੀ.ਐਮ. ਵਗੈਰਾ ਹਨ, ਉਨ੍ਹਾਂ ਨੇ ਬਹੁਤ ਸਾਰੀਆਂ ਫਾਰਮੈਲਟੀਜ਼ ਕਰਵਾਉਣੀਆਂ ਹੁੰਦੀਆਂ ਹਨ। ਕਾਫ਼ੀ ਫਾਰਮੈਲਟੀਜ਼ ਇਸ ਸਕੀਮ ਵਾਸਤੇ ਕਰਨੀਆਂ ਪੈਂਦੀਆਂ ਹਨ। ਸਭ ਤੋਂ ਪਹਿਲਾਂ ਪੀਲਾ ਕਾਰਡ ਮੰਗਦੇ ਹਨ ਪਰ ਪੀਲੇ ਕਾਰਡ ਕਿਸੇ ਕੋਲ ਨਹੀਂ ਹੁੰਦੇ। ਫਿਰ ਆਪਾਂ ਆਸ਼ੀਰਵਾਦ ਸਕੀਮ ਦਾ ਫਾਇਦਾ ਕਿਸ ਨੂੰ ਦੇਵਾਂਗੇ ? ਜੇ ਸਕੀਮ ਤੇ 100 ਬੰਦਿਆਂ ਦਾ ਹੱਕ ਬਣਦਾ ਹੈ ਤਾਂ ਸਰਕਾਰ ਨੇ ਜੇਕਰ ਇਕ ਅੱਧੇ ਨੂੰ ਬੈਨੀਫਿੱਟ ਦੇਣਾ ਹੈ ਤਾਂ ਇਹ ਸਕੀਮ ਬੰਦ ਕਰ ਦਿੱਤੀ ਜਾਵੇ, ਫਿਰ ਇਸ ਦਾ ਫਾਇਦਾ ਲੋਕਾਂ ਨੂੰ ਨਹੀਂ ਹੋਣਾ। ਇਸ ਲਈ ਕੋਈ ਕਰਾਈਟੇਰੀਆ ਫਿਕਸ ਕੀਤਾ ਜਾਵੇ ਕਿ ਜਿਸ ਕੋਲ ਇਤਨੀ ਆਮਦਨ ਹੈ, ਉਸ ਨੂੰ ਇਸ ਸਕੀਮ ਵਿਚ ਬੈਨੀਫਿਟ ਦਿੱਤਾ ਜਾਵੇਗਾ ਅਤੇ ਜਿਸ ਕੋਲ ਇਸ ਤੋਂ ਜਿਆਦਾ ਹੈ, ਉਸ ਨੂੰ ਨਹੀਂ ਦਿੱਤਾ ਜਾਵੇਗਾ। ਚਾਹੇ ਉਹ ਕਾਰਖਾਨੇਦਾਰ ਹੀ ਕਿਉਂ ਨਾ ਹੋਵੇ। ਸ਼ਡਿਊਲਡ ਕਾਸ਼ਟ ਲੋਕਾਂ ਦੇ ਲਈ ਅਸ਼ੀਰਵਾਦ ਸਕੀਮ ਲਾਗੂ ਕੀਤੀ ਗਈ ਹੈ ਔਰ ਇਹ ਉਨ੍ਹਾਂ ਲਈ ਪੂਰੀ ਤਰ੍ਹਾਂ ਨਾਲ ਲਾਗੂ ਕੀਤੀ ਜਾਵੇ। ਇਕ ਅੱਧੇ ਨੂੰ ਦੇਣ ਵਾਲੀ ਗੱਲ ਨਾ ਕਰੋ। ਪਿੱਛੇ ਪੈਨਸ਼ਨਾਂ ਦੇਣ ਵਿਚ ਬੜੀ ਮਾਤਰਾ ਵਿਚ ਹੇਰਾਫੇਰੀਆਂ ਹੋਈਆਂ ਸਨ ਪਰ ਇਸ ਸਰਕਾਰ ਨੇ ਆ ਕੇ ਕਾਫੀ ਛਾਂਟੀ ਕੀਤੀ ਅਤੇ ਕਾਫੀ ਲੋਕਾਂ ਦੀਆਂ ਪੈਨਸ਼ਨਾਂ ਕੱਟੀਆਂ ਸਨ। ਜਿਸ ਕੋਲ ਕੁਝ ਨਹੀਂ ਹੈ, ਉਸ ਦੀ ਪੈਨਸ਼ਨ ਲੱਗਣੀ ਚਾਹੀਦੀ ਹੈ। ਇਕ ਕੇਸ ਮੇਰੇ ਨੋਟਿਸ ਵਿਚ ਆਇਆ ਕਿ ਕਿਸੇ ਦੀ 20 ਕਿਲੇ ਜ਼ਮੀਨ ਸੀ। ਉਸ ਨੂੰ ਪੈਨਸ਼ਨ ਮਿਲ ਰਹੀ ਸੀ ਔਰ ਇਸ ਸਰਕਾਰ ਨੇ ਆ ਕੇ ਕੱਟ ਦਿੱਤੀ ਉਹ ਬੁੱਢੀ ਮੇਰੇ ਕੋਲ ਆਈ ਅਤੇ ਕਹਿਣ ਲੱਗੀ ਕਿ ਤੁਹਾਡੀ ਸਰਕਾਰ ਨੇ ਮੇਰੀ ਪੈਨਸ਼ਨ ਬੰਦ ਕਰ ਦਿੱਤੀ ਹੈ। ਮੈਂ ਕਿਹਾ ਬੀਬੀ ਤੂੰ ਤਾਂ ਫਲਾਣੇ ਦੀ ਮਾਂ ਹੈ। ਤੁਹਾਡੇ ਕੋਲ 20 ਕਿਲੇ ਜ਼ਮੀਨ ਹੈ। ਤੁਹਾਨੂੰ ਪੈਨਸ਼ਨ ਲੈਣ ਦੀ ਕੀ ਲੋੜ ਹੈ ਤਾਂ ਉਹ ਕਹਿਣ ਲਗੀ ਜ਼ਮੀਨ ਤਾ ਅਸੀਂ ਮੁੰਡਿਆਂ ਦੇ ਨਾਂ

[ਸਰਦਾਰ ਸਾਧੂ ਸਿੰਘ]

ਕਰਵਾ ਦਿੱਤੀ ਹੈ ਤਾਂ ਪੈਨਸ਼ਨ ਸਾਨੂੰ ਬੁੱਢੀ ਬੁੱਢੇ ਨੂੰ ਮਿਲੇਗੀ ਤਾਂ ਹੀ ਖਰਚਾ ਪੂਰਾ ਹੋਵੇਗਾ। ਇਸੇ ਤਰ੍ਹਾਂ ਪਿੱਛੇ ਜਿਹੇ ਮੇਰੇ ਮਾਮੇ ਦੇ ਲੜਕੇ ਦੀ ਮੌਤ ਹੋ ਗਈ ਤਾਂ ਮੈਂ ਉਥੇ ਗਿਆ। ਮੈਂ ਪੁੱਛਣ ਲੱਗਾ ਕਿ ਫਲਾਨਾ ਕਿਉਂ ਨਹੀਂ ਭੋਗ ਤੇ ਆਇਆ ਤਾਂ ਉਹ ਕਹਿਣ ਲਗੇ ਕਿ ਉਹ ਕਹਿੰਦੇ ਹਨ ਤੁਹਾਡੀ ਸਰਕਾਰ ਨੇ ਸਾਡੀਆਂ ਪੈਨਸ਼ਨਾਂ ਬੰਦ ਕਰਵਾ ਦਿੱਤੀਆਂ ਹਨ। ਇਸ ਕਰਕੇ ਗੁੱਸੇ ਕਰਕੇ ਨਹੀਂ ਭੋਗ ਤੇ ਆਏ। ਉਹ ਕਹਿੰਦੇ ਹਨ ਕਿ ਬਜ਼ੁਰਗਾਂ ਲਈ ਜਿਹੜੀ ਪੈਨਸ਼ਨ ਲਗੀ ਹੋਈ ਸੀ, ਉਸ ਰਾਹੀਂ ਸਾਡਾ ਖਰਚਾ-ਪਾਣੀ ਚਲਦਾ ਸੀ, ਉਹ ਇਨ੍ਹਾਂ ਦੀ ਸਰਕਾਰ ਨੇ ਬੰਦ ਕਰ ਦਿੱਤੀ ਹੈ। ਪਿਛਲੀ ਸਰਕਾਰ ਨੇ ਵੋਟਾਂ ਲੈਣ ਦੀ ਖਾਤਰ ਗਲਤ ਲੋਕਾਂ ਨੂੰ ਪੈਨਸ਼ਨ ਲਗਾ ਦਿੱਤੀ ਜਿਹੜੇ ਇਸ ਦੇ ਲਈ ਹੱਕਦਾਰ ਨਹੀਂ ਸਨ ਅਤੇ ਜਿਹੜੇ ਲੋਕ ਇਨ੍ਹਾਂ ਪੈਨਸ਼ਨਾਂ ਲਈ ਹੱਕਦਾਰ ਸਨ, ਉਹ ਰਹਿ ਗਏ ਸਨ, ਜਿਸ ਕਰਕੇ ਇਸ ਸਰਕਾਰ ਨੇ ਆ ਕੇ ਸ਼ਿਕਾਇਤਾਂ ਤੇ ਅਮਲ ਕਰਦੇ ਹੋਏ ਇਸ ਵਿਚ ਕੱਟ ਲਗਾਇਆ ਸੀ ਪਰ ਲੋਕ ਇਸ ਗੱਲ ਨੂੰ ਫਿਰ ਵੀ ਨਹੀਂ ਸਮਝਦੇ ਕਿਉਂਕਿ ਉਨ੍ਹਾਂ ਦੀਆਂ ਜੇਬਾਂ ਦਾ ਖਰਚ ਬੰਦ ਹੋ ਗਿਆ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਜਿਨ੍ਹਾਂ ਲੋਕਾਂ ਲਈ ਇਹ ਸਕੀਮ ਲਾਗੂ ਕੀਤੀ ਗਈ ਹੈ, ਉਨ੍ਹਾ ਵਾਸਤੇ ਹੀ ਇਹ ਸਕੀਮ ਪੂਰੇ ਲਫਜ਼ਾਂ ਨਾਲ ਲਾਗੂ ਕਰਨੀ ਚਾਹੀਦੀ ਹੈ। ਜੇਕਰ ਕੋਈ ਇੰਡਸਟਰੀ ਫੇਲ੍ਹ ਹੋ ਜਾਵੇ ਤਾਂ ਉਸ ਦਾ ਘਾਟਾ ਪੂਰਾ ਕਰਨ ਲਈ 100 ਕਰੋੜ ਰੁਪਿਆ ਸਰਕਾਰ ਮਾਫ ਕਰ ਦਿੰਦੀ ਹੈ ਤਾਂ ਕਿ ਇੰਡਸਟਰੀ ਫੇਲ੍ਹ ਨਾ ਹੋਵੇ। ਮੇਰੀ ਬੇਨਤੀ ਹੈ ਕਿ ਸਰਕਾਰ ਨੇ 200 ਰੁਪਏ ਪੈਨਸ਼ਨ ਜਿਹੜੀ ਲੋਕਾਂ ਨੂੰ ਦੇਣੀ ਹੈ ਇਸ ਨੂੰ ਚਾਹੇ ਇਕ ਦੋ ਮਹੀਨੇ ਦੇ ਵਿਚ ਦੇਵੇ ਜਾਂ 3-4 ਮਹੀਨੇ ਦੀ ਇੱਕਠੀ ਦੇਵੇ, ਇਹ ਇਕ ਟਾਈਮ ਬਾਊਂਡ ਫਿਕਸ ਕਰਕੇ ਪੈਨਸ਼ਨਾਂ ਰਿਲੀਜ਼ ਹੋਣੀਆਂ ਚਾਹੀਦੀਆਂ ਹਨ ਤੇ ਅਜਿਹਾ ਨਾ ਹੋਵੇ ਕਿ ਕਦੇ ਰਿਲੀਜ਼ ਹੋ ਗਈ ਅਤੇ ਕਦੇ ਰਹਿ ਗਈ। ਇਸ ਸਿਸਟਮ ਨੂੰ ਠੀਕ ਕਰਨ ਦੀ ਲੋੜ ਹੈ.। ਜਿਨ੍ਹਾਂ ਲੋਕਾਂ ਨੂੰ ਇਹ ਪੈਨਸ਼ਨਾਂ ਮਿਲਦੀਆਂ ਹਨ, ਇਹ ਇਕ ਗਰੀਬ ਪਰਿਵਾਰ ਅਤੇ ਦਲਿਤ ਪਰਿਵਾਰ ਦੇ ਲੋਕ ਹੁੰਦੇ ਹਨ। ਉਨ੍ਹਾਂ ਨੂੰ ਆਪਣੇ ਘਰ ਦਾ ਗੁਜ਼ਾਰਾ ਚਲਾਉਣ ਲਈ ਇਹ ਸਕੀਮ ਸਰਕਾਰ ਵਲੋਂ ਲਾਗੂ ਕੀਤੀ ਗਈ ਹੈ ਅਤੇ ਇਸ ਨੂੰ ਪੂਰੀ ਤਰ੍ਹਾਂ ਅਮਲੀ ਜਾਮਾ ਪਹਿਨਾਉਣਾ ਚਾਹੀਦਾ ਹੈ ਤਦ ਹੀ ਲੋਕਾਂ ਨੂੰ ਇਸ ਸਕੀਮ ਦਾ ਫਾਇਦਾ ਹੋ ਸਕਦਾ ਹੈ। ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਪੰਜਾਬ ਦੀ ਵਾਗਡੋਰ ਸੰਭਾਲੀ ਹੈ। ਇਨ੍ਹਾਂ ਨੂੰ ਲੋਕਾਂ ਦੇ ਭਲੇ ਲਈ ਕੰਮ ਕਰਨ ਦਾ ਪਰਮਾਤਮਾ ਨੇ ਮੌਕਾ ਦਿੱਤਾ ਹੈ ਔਰ ਇਸ ਮੌਕੇ ਤੇ ਰਾਜ-ਭਾਗ ਚਲਾਉਂਦੇ ਹੋਏ ਸਰਕਾਰ ਨੂੰ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ ਅਤੇ ਇਹ ਸਾਡਾ ਇਕ ਇਨਸਾਨੀਅਤ ਦੇ ਨਾਤੇ ਫਰਜ਼ ਵੀ ਹੈ। ਸਾਨੂੰ ਇਥੇ ਇਨਸਾਨੀਅਤ ਦੇ ਤੌਰ ਤੇ ਲੋਕਾਂ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ। ਕਮਜ਼ੋਰ, ਗਰੀਬ ਤਬ ਕੇ ਦੇ ਲੋਕਾਂ ਦੀ ਸੇਵਾ ਹੀ ਇਨਸਾਨੀਅਤ ਹੈ। ਇਸ. ਤਰਫ ਸਾਨੂੰ ਸਾਰਿਆਂ ਨੂੰ ਇਨਸਾਨੀਅਤ ਦੀ ਸੇਵਾ ਲਈ ਪੂਰਾ ਯੋਗਦਾਨ ਪਾਉਣਾ ਚਾਹੀਦਾ ਹੈ ਤਾਂ ਕਿ ਅਸੀਂ ਸਮਾਜ ਦੀ ਸੇਵਾ ਕਰ ਸਕੀਏ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਫਿਰ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਹ ਮਤਾ ਲਿਆਉਣ ਦਾ ਮੌਕਾ ਦਿੱਤਾ ਅਤੇ ਮੈਂ ਇਸ ਦੇ ਲਈ ਤੁਹਾਡਾ ਦਿਲੀ ਧੰਨਵਾਦੀ ਹਾਂ।

**ਸਰਦਾਰ ਗੁਰਜੰਟ ਸਿੰਘ (ਪੱਕਾ ਕਲਾਂ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਉੱਤੇ ਬੋਲਣ ਲਈ ਸਮਾਂ ਦਿੱਤਾ ਹੈ ਜਿਸ ਨੂੰ ਸਰਦਾਰ ਸਾਧੂ ਸਿੰਘ ਨੇ ਪੇਸ਼ ਕੀਤਾ ਹੈ ਅਤੇ ਜਿਨ੍ਹਾਂ ਨੇ ਕਾਫੀ ਡਿਟੇਲ ਵਿਚ ਆਪਣੀ ਗੱਲ ਕੀਤੀ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ 31.8% ਪਾਪੂਲੇਸ਼ਨ ਸ਼ਡਿਊਲਡ ਕਾਸਟ ਦੀ ਹੈ ਯਾਨੀ ਕਿ ਪੰਜਾਬ ਵਿਚ ਤਿੰਨ ਹਿੱਸਾ ਆਬਾਦੀ ਇਨ੍ਹਾਂ ਦਲਿਤ ਵਰਗ ਦੇ ਲੋਕਾਂ ਦੀ ਹੈ। ਬੜੇ ਦੁਖ ਦੀ ਗੱਲ ਹੈ ਕਿ ਇਸ ਹਾਊਸ ਵਿਚ ਜਿਸ ਵਕਤ ਇਨ੍ਹਾਂ ਲੋਕਾਂ ਦੇ ਭਲੇ ਵਾਸਤੇ ਇਹ ਮਤਾ ਲਿਆਂਦਾ ਗਿਆ ਹੋਵੇ, ਉਸ ਵਕਤ ਨਾ ਮੁੱਖ ਮੰਤਰੀ ਸਾਹਿਬ ਅਤੇ ਨਾ ਲੀਡਰ ਆਫ ਦੀ ਆਪੋਜ਼ੀਸ਼ਨ ਹਾਜ਼ਰ ਹਨ। ਇਹ ਦੋਵੇਂ ਲੀਡਰਜ਼ ਅੱਜ ਹਾਊਸ ਵਿਚ

ਹਾਜ਼ਰ ਨਹੀਂ ਹਨ ਅਤੇ ਮਤੇ ਦੇ ਸਮੇਂ ਹਾਊਸ ਤੋਂ ਬਾਹਰ ਚਲੇ ਗਏ ਹਨ। ਜਿਹੜੀਆਂ ਗੱਲਾਂ ਅੱਜ ਅਸੀਂ ਇਥੇ ਕਰ ਰਹੇ ਹਾਂ, ਉਹ ਗੱਲਾਂ ਪ੍ਰੈਸ ਵਾਲੇ ਵੀ ਸੁਣ ਰਹੇ ਹਨ ਅਤੇ ਪੰਜਾਬ ਦੇ ਲੋਕ ਵੀ ਸੁਣ ਰਹੇ ਹਨ। ਇਸ ਉਤੇ ਅਮਲ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਸਬੰਧ ਵਿਚ ਮੈਂ ਬੜੇ ਦੁੱਖ ਨਾਲ ਕੁਝ ਵਿਗਰਜ਼ ਦੇ ਰਿਹਾ ਹਾਂ। ਲਗਾਤਾਰ ਦੋ ਸਾਲ ਸਾਨੂੰ ਵਿਧਾਨ ਸਭਾ ਦੀ ਵੈਲਫੇਅਰ ਕਮੇਟੀ ਨਾਲ ਬਾਹਰ ਅੰਦਰ ਜਾਣ ਦਾ ਮੌਕਾ ਮਿਲਦਾ ਰਿਹਾ ਹੈ। ਇਸ ਕਮੇਟੀ ਵਿਚ ਅਕਾਲੀ ਦਲ ਵਾਲੇ ਵੀ, ਬੀ.ਜੇ.ਪੀ. ਵਾਲੇ ਵੀ ਅਤੇ ਕਾਂਗਰਸ ਪਾਰਟੀ ਵਾਲੇ ਵੀ ਅਸੀਂ ਸਾਰੇ ਮੈਂਬਰ ਇਕ ਵਾਰ ਆਂਧਰਾ ਪ੍ਰਦੇਸ਼ ਗਏ। ਉਥੋਂ ਦੀ ਕਮੇਟੀ ਦੀ ਚੇਅਰਪਰਸਨ ਇਕ ਲੇਡੀ ਸੀ। ਉਹ ਲੋਕ ਸਾਨੂੰ ਆਪਣੇ ਮੁੱਖ ਮੰਤਰੀ ਕੋਲ ਲੈ ਕੇ ਗਏ। ਉਨ੍ਹਾਂ ਨੇ ਸਾਨੂੰ ਪਹਿਲਾਂ ਸਵਾਲ ਇਹੀ ਕੀਤਾ ਕਿ ਪੰਜਾਬ ਵਿਚ ਤੁਹਾਡੀ ਪਿਛੜੇ ਵਰਗਾਂ ਦੀ ਕਿੰਨੀ ਆਬਾਦੀ ਹੈ ਅਤੇ ਕੀ ਉਸ ਆਬਾਦੀ ਦੇ ਅਨੁਪਾਤ ਮੁਤਾਬਿਕ ਪੰਜਾਬ ਨੇ ਬਜਟ ਰੱਖਿਆ ਹੈ? ਇਹ ਸਵਾਲ ਸੁਣ ਕੇ ਪੰਜਾਬ ਦੇ ਸਾਰੇ ਹੀ ਨੁਮਾਇੰਦਿਆਂ ਨੂੰ ਸਿਰ ਨੀਂਵਾਂ ਕਰਨਾ ਪੈ ਗਿਆ ਕਿਉਂਕਿ ਅੱਜ ਤੱਕ ਕਦੇ ਵੀ ਸ਼ਡਿਊਲਡ ਕਾਸਟ ਦੀ ਆਬਾਦੀ ਦੇ ਮੁਤਾਬਿਕ ਪੰਜਾਬ ਵਿਚ ਬਜਟ ਨਹੀਂ ਰੱਖਿਆ ਗਿਆ।

**ਇਕ ਆਵਾਜ਼ :** ਉਹ ਵੀ ਤੁਸੀਂ ਹਰਾ ਦਿੱਤਾ।

**ਸਰਦਾਰ ਗੁਰਜੰਟ ਸਿੰਘ :** ਚਲੋ, ਹਰਾਉਣਾ ਜਾਂ ਜਿਤਾਉਣਾ ਤਾਂ ਲੋਕਾਂ ਦਾ ਕੰਮ ਹੈ। ਇਸ ਵੇਲੇ ਤਾਂ ਅਸੀਂ ਪੰਜਾਬ ਨਾਲ ਸਬੰਧਿਤ ਗੱਲਾਂ ਕਰ ਰਹੇ ਹਾਂ। ਦੂਸਰੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਸ਼ਡਿਊਲਡ ਕਾਸਟ ਬੱਚਿਆਂ ਨੂੰ ਜਿਹੜੇ ਵਜ਼ੀਫੇ ਦਿੰਦੇ ਹਾਂ ਜਾਂ ਕਿਤਾਬਾਂ ਕਾਪੀਆਂ ਦਿੰਦੇ ਹਾਂ, ਉਹ ਸਾਲ ਦੇ ਅਖੀਰ ਵਿਚ ਦਿੰਦੇ ਹਾਂ ਜਦੋਂ 31 ਮਾਰਚ ਲੰਘ ਰਹੀ ਹੁੰਦੀ ਹੈ। ਇਨ੍ਹਾਂ ਬੱਚਿਆਂ ਨੂੰ ਕਿਤਾਬਾਂ ਕਾਪੀਆਂ ਪੈਨਸਿਲਾਂ ਦੀ ਲੋੜ ਹੈ। ਉਨਾਂ ਨੂੰ ਇਹ ਚੀਜ਼ਾਂ ਮਹੀਨੇਵਾਰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਕਈ ਵਾਰ ਇਹ ਹੁੰਦਾ ਹੈ ਕਿ 2-2 ਸਾਲ ਤੱਕ ਫੰਡ ਉਪਲਬਧ ਨਹੀਂ ਹੁੰਦੇ ਜਿਸ ਕਰਕੇ ਬੱਚੇ ਘਰਾਂ ਵਿਚ ਬੈਠਣ ਲਈ ਮਜ਼ਬੂਰ ਹੁੰਦੇ ਹਨ। ਅੱਜ ਲੋੜ ਇਸ ਗੱਲ ਦੀ ਹੈ ਕਿ ਜੇਕਰ ਗਰੀਬਾਂ ਦੇ ਬੱਚਿਆਂ ਨੂੰ ਸਹੀ ਅਰਥਾਂ ਵਿਚ ਅੱਗੇ ਲੈ ਕੇ ਜਾਣਾ ਹੈ ਤਾਂ ਉਨ੍ਹਾਂ ਨੂੰ ਇਨ੍ਹਾਂ ਚੀਜ਼ਾਂ ਵਾਸਤੇ ਫੰਡ ਹਰ ਮਹੀਨੇ ਉਪਲਬਧ ਕਰਵਾਏ ਜਾਣ। ਵਜ਼ੀਫੇ ਅਤੇ ਕਿਤਾਬਾਂ ਕਾਪੀਆਂ ਉਨ੍ਹਾਂ ਨੂੰ ਹਰ ਮਹੀਨੇ ਅਤੇ ਮੌਕੇ ਸਿਰ ਦਿੱਤੀਆਂ ਜਾਣ। ਇਕ ਗੱਲ ਮੈਨੂੰ ਬੜੇ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਸਰਕਾਰ ਗਰੀਬਾਂ ਵਾਸਤੇ ਬਜਟ ਵਿਚ ਕੁਝ ਪੈਸਾ ਤਾਂ ਰੱਖ ਦਿੰਦੀ ਹੈ ਪ੍ਰੰਤੂ ਜਦੋਂ 31 ਮਾਰਚ ਆਉਂਦੀ ਹੈ ਤਾਂ ਜ਼ਬਾਨੀ ਹੁਕਮ ਚੜ੍ਹਾ ਦਿੱਤੇ ਜਾਂਦੇ ਹਨ ਕਿ ਕੋਈ ਬਿਲ ਪਾਸ ਨਹੀਂ ਕਰਨਾ ਜਿਸ ਕਰਕੇ ਬਿਲ ਵਾਪਸ ਆ ਜਾਂਦੇ ਹਨ ਅਤੇ ਸਾਡਾ ਫੰਡਾਂ ਦਾ ਕੋਟਾ ਲੈਪਸ ਹੋ ਜਾਂਦਾ ਹੈ। ਇਹ ਗਰੀਬ ਆਦਮੀਆਂ ਨਾਲ ਸਰਾਸਰ ਧੱਕਾ ਹੈ। ਇਸ ਤੋਂ ਇਲਾਵਾ ਕਈ ਵਾਰ ਫੰਡਾਂ ਨੂੰ ਤਬਦੀਲ ਵੀ ਕਰ ਦਿੱਤਾ ਜਾਂਦਾ ਹੈ, ਯਾਨੀ ਗਰੀਬਾਂ ਦਾ ਪੈਸਾ ਕਿਸੇ ਹੋਰ ਸਕੀਮ ਵਿਚ ਦਿੱਤਾ ਜਾਂਦਾ ਹੈ। ਪਿਛਲੇ 5 ਸਾਲਾਂ ਦਾ ਰਿਕਾਰਡ ਕਢਵਾ ਕੇ ਵੇਖ ਲਵੋ, ਤੁਹਾਨੂੰ ਆਪੇ ਪਤਾ ਲੱਗ ਜਾਵੇਗਾ। ਪਿਛਲੇ 5 ਸਾਲਾਂ ਵਿਚ ਅਕਾਲੀਆਂ ਦੀ ਸਰਕਾਰ ਸੀ। ਭਾਵੇਂ ਉਸ ਵਿਚ ਸਾਡੇ ਸ਼ਡਿਊਲਡ ਕਾਸਟ ਭਰਾ ਵੀ ਸਨ, ਫਿਰ ਵੀ ਸਾਡਾ ਕੋਟਾ ਤਬਦੀਲ ਹੋਇਆ ਹੈ। ਜਦੋਂ ਫੰਡ ਤਬਦੀਲ ਕਰਨੇ ਹੁੰਦੇ ਹਨ ਤਾਂ ਜ਼ਿਆਦਾਤਰ ਸ਼ਡਿਊਲਡ ਕਾਸਟਾਂ ਦੇ ਫੰਡ ਹੀ ਤਬਦੀਲ ਹੁੰਦੇ ਹਨ। ਇਹ ਰਿਕਾਰਡ ਦੀ ਗੱਲ ਹੈ।

[ਸਰਦਾਰ ਗੁਰਜੰਟ ਸਿੰਘ]

ਇਸ ਤੋਂ ਅਗਲੀ ਗੱਲ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਗਰੀਬਾਂ ਵਾਸਤੇ ਜਿਹੜੀਆ ਵੀ ਸਕੀਮਾਂ ਹਨ, ਇਹ ਬੜੀਆਂ ਪੁਰਾਣੀਆਂ ਬਣੀਆਂ ਹੋਈਆਂ ਹਨ। ਅੱਜ ਬਦਲੇ ਹੋਏ ਸਮੇਂ ਦੇ ਮੁਤਾਬਿਕ ਨਵੀਆਂ ਸਕੀਮਾਂ ਬਣਾਉਣ ਦੀ ਲੋੜ ਹੈ ਤਾਂ ਕਿ ਜਿਹੜੇ ਗਰੀਬ ਲੋਕ ਹਨ, ਉਨ੍ਹਾਂ ਦੀਆਂ ਜ਼ਰੂਰਤਾਂ ਪੂਰੀਆਂ ਹੋ ਸਕਣ। ਸੰਵਿਧਾਨ ਦੇ ਮੁਤਾਬਿਕ ਭਾਵੇਂ ਸ਼ਡਿਊਲਡ ਕਾਸਟਾਂ ਲਈ 25% ਕੋਟਾ ਰਾਖਵਾਂ ਰੱਖਿਆ ਹੋਇਆ ਹੈ ਪਰ ਉਨ੍ਹਾਂ ਦਾ ਇਹ ਬਣਦਾ ਕੋਟਾ ਉਨ੍ਹਾਂ ਨੂੰ ਦਿੱਤਾ ਨਹੀਂ ਜਾ ਰਿਹਾ ਹੈ। ਤੁਸੀਂ ਕਿਸੇ ਵੀ ਯੂਨੀਵਰਸਿਟੀ ਵਿਚ ਚਲੇ ਜਾਓ ਅਤੇ ਉਥੋਂ ਦਾ ਰਿਕਾਰਡ ਕਢਵਾ ਕੇ ਵੇਖ ਲਓ, ਤੁਹਾਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਲੱਗ ਜਾਵੇਗਾ। ਉਹ ਕਹਿੰਦੇ ਹਨ ਕਿ ਅਸੀਂ ਇਸ ਗੱਲ ਦੇ ਪਾਬੰਦ ਨਹੀਂ ਹਾਂ ਕਿ ਰਿਜ਼ਰਵੇਸ਼ਨ ਦਾ ਕੋਟਾ ਪੂਰਾ ਦਿੱਤਾ ਜਾਵੇ। ਇਸ ਕੋਟੇ ਨੂੰ ਯਕੀਨੀ ਬਣਾਉਣ ਲਈ ਸਾਰੇ ਅਰਧ-ਸਰਕਾਰੀ ਅਦਾਰਿਆਂ ਨੂੰ ਸਖਤ ਹਦਾਇਤਾਂ ਜਾਰੀ ਕਰਨ ਦੀ ਲੋੜ ਹੈ। ਸਭ ਤੋਂ ਵੱਡੀ ਦੁੱਖ ਵਾਲੀ ਗੱਲ ਇਹ ਹੈ ਕਿ ਜਿਹੜੇ ਮਹਿਕਮੇ ਨੇ ਇਹ ਸਕੀਮਾਂ ਲਾਗੂ ਕਰਨੀਆਂ ਹਨ, ਉਸ ਦੇ ਕੋਲ ਨਾ ਸਟਾਫ ਹੈ ਅਤੇ ਨਾ ਪੂਰੀਆਂ ਸਹੂਲਤਾਂ। ਅੱਜ ਹਰ ਜ਼ਿਲ੍ਹੇ ਵਿਚ ਤਕਰੀਬਨ 500 ਪੁਲਿਸ ਵਾਲੇ ਹੋਣਗੇ ਲੇਕਿਨ ਭਲਾਈ ਵਿਭਾਗ ਵਾਸਤੇ ਸਿਰਫ ਇਕ ਜ਼ਿਲ੍ਹਾ ਭਲਾਈ ਅਫ਼ਸਰ ਹੁੰਦਾ ਹੈ ਅਤੇ ਇਕ ਚਪੜਾਸੀ। ਭਲਾਈ ਅਫ਼ਸਰ ਹਫਤੇ ਵਿਚ ਸਿਰਫ 3 ਦਿਨ ਦਫਤਰ ਆਉਂਦਾ ਹੈ, ਬਾਕੀ ਦਿਨਾਂ ਦੀ ਛੁੱਟੀ। ਉਹ ਲੋਕਾਂ ਨਾਲ ਕਿਸ ਤਰ੍ਹਾਂ ਤਾਲਮੇਲ ਰੱਖ ਸਕਣਗੇ। ਉਨ੍ਹਾਂ ਕੋਲ ਕੋਈ ਕੰਪਿਊਟਰ ਨਹੀਂ, ਕੋਈ ਸਟੈਨੋ ਨਹੀਂ ਅਤੇ ਕੋਈ ਟੈਲੀਫੋਨ ਨਹੀਂ। ਹਫਤੇ ਵਿਚ 3 ਦਿਨ ਹਾਜ਼ਰੀ ਲਗਾ ਕੇ ਉਹ ਮੁੜ ਜਾਂਦੇ ਹਨ। ਮੋਗਾ, ਮੁਕਤਸਰ, ਫਰੀਦਕੋਟ, ਮਾਨਸਾ ਅਤੇ ਫਤਿਹਗੜ੍ਹ ਸਾਹਿਬ ਕੁਝ ਇਹੋ ਜਿਹੇ ਜ਼ਿਲ੍ਹੇ ਹਨ ਜਿਥੇ ਕੋਈ ਸਟਾਫ ਹੀ ਨਹੀਂ ਹੈ। ਮੈਂ ਅਗਲੀ ਬੇਨਤੀ ਇਹ ਕਰਨੀ ਹੈ ਕਿ ਪੰਜਾਬ ਵਿੱਚ ਬਹੁਤ ਜਗ੍ਹਾ ਤੇ ਤਹਿਸੀਲ ਭਲਾਈ ਅਫ਼ਸਰ ਹੀ ਹੈ ਨਹੀਂ। ਜੇਕਰ ਤਹਿਸੀਲ ਭਲਾਈ ਅਫ਼ਸਰ ਹੀ ਨਹੀਂ ਹਨ ਤਾਂ ਫਿਰ ਉਨ੍ਹਾ ਦੇ ਦਫ਼ਤਰਾਂ ਦਾ ਕੰਮ ਕਾਰ ਕਿਵੇਂ ਚਲੇਗਾ। ਭਾਵੇਂ ਸੀਨੀਅਰ ਬੰਦਿਆਂ ਨੂੰ ਪਰਮੋਟ ਕਰੋ ਜਾਂ ਨਵੀਂ ਭਰਤੀ ਕਰੋ ਲੇਕਿਨ ਤਹਿਸੀਲ ਭਲਾਈ ਅਫ਼ਸਰਾਂ ਦਾ ਹੋਣਾ ਬਹੁਤ ਜ਼ਰੂਰੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਅਗਲੀ ਗੱਲ ਮੈਂ ਕਰ ਰਿਹਾ ਸੀ ਕਿ ਛੂਤ ਛਾਤ ਐਕਟ, ਭਾਵੇਂ ਇਹ ਸਾਡੇ ਸੰਵਿਧਾਨ ਵਿੱਚ ਤਾਂ ਲਾਗੂ ਹੈ ਪਰ ਉਹ ਪੁਲਿਸ ਦੇ ਰਹਿਮੋ-ਕਰਮ ਤੇ ਹੈ। ਕਈ ਵਾਰ ਅਜਿਹਾ ਹੋਇਆ ਹੈ, ਕਈ ਅਜਿਹੀਆਂ ਘਟਨਾਵਾਂ ਵਾਪਰੀਆਂ ਹਨ ਕਿ ਪੁਲਿਸ ਵਾਲਿਆਂ ਤੇ ਦਬਾਅ ਪਾ ਕੇ ਕਿਹਾ ਗਿਆ ਕਿ ਕੇਸ ਰਜਿਸਟਰ ਨਾ ਕਰੋ ਔਰ ਕਈ ਕੇਸ ਗਲਤ ਵੀ ਰਜਿਸਟਰ ਹੁੰਦੇ ਹਨ। ਇਸ ਲਈ ਮੈਂ ਕਹਿਣਾ ਚਾਹਾਂਗਾ ਕਿ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਜਾਂ ਮੈਜਿਸਟਰੇਟ ਦੀ ਡਿਊਟੀ ਹੋਵੇ ਜਿਹੜਾ ਇਸ ਗੱਲ ਨੂੰ ਯਕੀਨੀ ਬਣਾਏ ਕਿ ਜੇਕਰ ਕੇਸ ਠੀਕ ਹੈ ਤਾਂ ਉਹ ਕੇਸ ਰਜਿਸਟਰ ਹੋਵੇ ਔਰ ਜੇਕਰ ਗਲਤ ਹੈ ਤਾਂ ਉਸ ਨੂੰ ਕੈਂਸਲ ਕੀਤਾ ਜਾਵੇ। ਪੁਲਿਸ ਦੇ ਰੋਲ ਤੇ ਇਹ ਨਿਰਭਰ ਨਾ ਹੋਵੇ। ਇਹ ਵੀ ਲੋਕਾਂ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਅਗਲੀ ਬੇਨਤੀ ਕਰਨੀ ਹੈ ਕਿ ਕਈ ਅਦਾਰੇ ਇਹੋ ਜਿਹੇ ਹਨ ਜਿਸ ਵਿੱਚ ਸਾਡਾ ਬਣਦਾ ਹਿੱਸਾ ਨਹੀਂ ਪਾਇਆ ਜਾਂਦਾ। ਮੈਨੂੰ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਦਾ ਚੇਅਰਮੈਨ ਬਣੇ ਨੂੰ ਲਗਭਗ ਇਕ ਸਾਲ ਤੋਂ ਉਪਰ ਦਾ ਸਮਾਂ ਹੋ ਗਿਆ ਹੈ ਅਤੇ ਉਸ ਕਾਰਪੋਰੇਸ਼ਨ ਦਾ ਸਾਰਾ ਰਿਕਾਰਡ ਮੈਂ ਦੇਖਿਆ ਹੈ। ਚਾਰ ਸਾਲ ਬਾਦਲ ਸਰਕਾਰ ਰਹੀ ਹੈ, ਉਨ੍ਹਾਂ ਨੇ ਇਕ ਪੈਸਾ ਵੀ ਪੰਜਾਬ ਸਟੇਟ ਵਿੱਚੋਂ ਨਹੀਂ ਦਿੱਤਾ ਔਰ ਨਾ ਸੈਂਟਰ ਤੋਂ ਆਇਆ ਹੈ। ਦੋ ਸਾਲ ਤੋਂ ਉਪਰ ਕਾਂਗਰਸ ਪਾਰਟੀ ਦੀ ਸਰਕਾਰ ਨੂੰ ਹੋ ਗਏ ਹਨ। ਗਰੀਬ ਲੋਕ ਇਕੱਠੇ ਹੋ ਕੇ ਆਸ ਕਰਦੇ ਹਨ ਕਿ ਜਿਹੜੇ ਅਦਾਰੇ ਸਾਨੂੰ ਪੈਸੇ ਦਿੰਦੇ ਹਨ, ਜਿਸ ਦੇ

ਸਹਾਰੇ ਉਹ ਰੋਜ਼ੀ ਰੋਟੀ ਕਮਾਉਂਦੇ ਹਨ, ਆਪਣੇ ਬੱਚੇ ਪਾਲਦੇ ਹਨ, ਉਹ ਸਾਨੂੰ ਪੈਸੇ ਦੇਣ ਪਰ ਉਨ੍ਹਾਂ ਨੂੰ ਪੈਸੇ ਨਹੀਂ ਦਿੱਤੇ ਜਾ ਰਹੇ ਔਰ 6 ਸਾਲਾਂ ਤੋਂ ਡਿਪਾਰਟਮੈਂਟ ਤੇ ਕੱਟ ਲਗਾ ਦਿਓ ਤਾਂ ਲੋਕਾਂ ਨਾਲ ਇਹ ਇਨਸਾਫ ਨਹੀਂ ਹੈ।

ਇਸ ਤੋਂ ਅੱਗੇ ਮੈਂ ਇਕ ਹੋਰ ਬੇਨਤੀ ਕਰਨੀ ਹੈ ਕਿ ਜਿਹੜੀ ਗਰੀਬ ਲੋਕਾਂ ਦੇ ਲਈ ਨਲਕੇ ਅਤੇ ਧਰਮਸ਼ਲਾਵਾਂ ਦੀ ਸਕੀਮ ਸੀ, ਉਹ ਦੋਨੋਂ ਹੀ ਸਕੀਮਾਂ ਬੰਦ ਕਰ ਦਿੱਤੀਆਂ ਗਈਆਂ ਹਨ। ਬਜਟ ਵਿੱਚ ਇਨ੍ਹਾਂ ਸਕੀਮਾਂ ਵਾਸਤੇ ਕੋਈ ਪ੍ਰੋਵੀਜ਼ਨ ਨਹੀਂ ਹੈ ਜਦੋਂ ਕਿ ਪੀਣ ਵਾਲੇ ਪਾਣੀ ਦੀ ਮੁੱਢਲੀ ਸਹੂਲਤ ਆਪਾਂ ਉਨ੍ਹਾਂ ਨੂੰ ਨਹੀਂ ਦੇ ਸਕਦੇ ਤਾਂ ਆਪਾਂ ਉਨ੍ਹਾ ਦਾ ਮਿਆਰ ਉੱਚਾ ਚੁੱਕਣ ਲਈ ਕੀ ਸੋਚ ਸਕਦੇ ਹਾਂ। ਇਹ ਅੱਜ ਬਹੁਤ ਜ਼ਰੂਰੀ ਲੋੜ ਹੈ। ਅੰਤ ਵਿੱਚ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜ਼ਰੂਰੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਬੱਚਿਆਂ ਨੂੰ, ਪੜ੍ਹ ਰਹੇ ਬੱਚਿਆਂ ਨੂੰ, ਅਸੀਂ ਵਜ਼ੀਫੇ ਜਾਂ ਕਿਤਾਬਾਂ ਦਿੰਦੇ ਹਾਂ, ਉਸ ਦਾ ਜੋ ਰੇਟ ਰੱਖਿਆ ਸੀ, ਉਹ ਹੁਣ ਬਹੁਤ ਪੁਰਾਣਾ ਹੋ ਗਿਆ ਹੈ। ਅੱਜ ਮਹਿੰਗਾਈ ਪਹਿਲਾਂ ਨਾਲੋਂ ਕਿਤੇ ਜ਼ਿਆਦਾ ਹੋ ਗਈ ਹੈ। ਇਨ੍ਹਾ ਰੇਟਾਂ ਨੂੰ ਵੀ ਦੁਬਾਰਾ ਰੀਵਿਊ ਕਰਨ ਦੀ ਅੱਜ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਸੰਖੇਪ ਵਿੱਚ ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਪਾਰਲੀਮੈਂਟ ਨੇ 85ਵੀਂ ਸੰਵਿਧਾਨਿਕ ਸੋਧ ਪਾਸ ਕਰ ਦਿੱਤੀ ਹੈ। ਬਾਕੀ ਸੂਬਿਆਂ ਨੇ ਇਹ ਲਾਗੂ ਕਰ ਦਿੱਤੀ ਹੈ ਪਰ ਪੰਜਾਬ ਵਿੱਚ ਇਹ ਅਜੇ ਤੱਕ ਲਾਗੂ ਨਹੀਂ ਹੋਈ। ਜਿਹੜੇ ਸ਼ਡਿਊਲਡ ਕਾਸਟ ਅਫ਼ਸਰ ਹਨ ਇਹ ਸੋਚ ਰਹੇ ਹਨ ਕਿ ਇਕੱਲੇ ਪੰਜਾਬ ਵਿਚ ਹੀ ਸਾਡੇ ਨਾਲ ਇਹ ਧੱਕਾ ਕਿਉਂ ਹੋ ਰਿਹਾ ਹੈ ? ਇਸ ਨੂੰ ਵੀ ਲਾਗੂ ਕਰਨ ਦੀ ਲੋੜ ਹੈ। ਅੰਤ ਵਿੱਚ, ਮੈਂ ਸਾਰੇ ਹੀ ਮੈਂਬਰ ਸਾਹਿਬਾਨ ਦਾ ਅਤੇ ਡਿਪਟੀ ਸਪੀਕਰ ਸਾਹਿਬ ਦਾ ਬਹੁਤ-ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਬੜੇ ਧਿਆਨ ਨਾਲ ਇਸ ਮਤੇ ਨੂੰ ਸੁਣਿਆ ਔਰ ਮੈਨੂੰ ਇਹ ਪੂਰਾ ਯਕੀਨ ਹੈ ਕਿ ਇਹ ਸਾਡੇ ਗਰੀਬ ਲੋਕ ਜਿਹੜੇ ਕਿ ਪੰਜਾਬ ਦੀ ਆਬਾਦੀ ਦਾ ਤੀਜਾ ਹਿੱਸਾ ਹਨ, ਉਨ੍ਹਾਂ ਦੇ ਜੀਵਨ ਦੇ ਮਿਆਰ ਨੂੰ ਉਚਾ ਚੁੱਕਣ ਲਈ ਭਲਾਈ ਸਕੀਮਾਂ ਤੇ ਜ਼ਰੂਰ ਅਮਲ ਹੋਵੇਗਾ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਰਦਾਰ ਗੁਰਦੇਵ ਸਿੰਘ ਬਾਦਲ** (ਪੰਜ ਗਰਾਈਂ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਨੂੰ ਆਪਣੇ ਬੋਲਣ ਨਾਲੋਂ ਤੁਹਾਡੇ ਇਥੇ ਕੁਰਸੀ ਤੇ ਬੈਠਣ ਦੀ ਵੱਧ ਖੁਸ਼ੀ ਹੋਈ ਹੈ ਕਿਉਂਕਿ ਤੁਸੀਂ ਸਾਡੀਆਂ ਗੱਲਾਂ ਖੁਦ ਵੀ ਰਹੇ ਹੋ ਅਤੇ ਸਾਨੂੰ ਆਸ ਵੀ ਹੈ ਕਿ ਤੁਸੀਂ ਆਪ ਉਸ ਧਾਰਨਾ ਦੇ ਆਸ਼ਕ ਹੋ ਜਿਹੜੀ ਗੁਰੂ ਨਾਨਕ ਸਾਹਿਬ ਨੇ ਕਹੀ ਸੀ।

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆਂ ਸਿਉ ਕਿਆ ਰੀਸ ॥

ਡਿਪਟੀ ਸਪੀਕਰ ਸਾਹਿਬ, ਤੁਹਾਡੀ ਜਿਹੜੀ ਸੋਚ ਹੈ, ਉਹ ਅਸੀਂ ਵੀ ਹਮੇਸ਼ਾ ਸੁਣਦੇ ਰਹੇ ਹਾਂ।

**ਮਾਨਯੋਗ ਡਿਪਟੀ ਸਪੀਕਰ** : ਇਸ ਤੁਕ ਤੋਂ ਅਗਲੀ ਤੁਕ ਇਹ ਹੈ, ਉਹ ਵੀ ਸੁਣ ਲਓ, ਉਹ ਹੋਰ ਵੀ ਵਧੇਰੇ ਢੁਕਦੀ ਹੈ।

ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥

**ਸਰਦਾਰ ਗੁਰਦੇਵ ਸਿੰਘ ਬਾਦਲ** : ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ :

ਇਨ ਗਰੀਬ ਸਿੱਖਨ ਕੋ ਦੂੰ ਪਾਤਸ਼ਾਹੀ।
ਯਹ ਯਾਦ ਕਰੈਂ ਹਮਰੀ ਗੁਰਿਆਈ॥

ਡਿਪਟੀ ਸਪੀਕਰ ਸਾਹਿਬ, ਤੁਸੀਂ ਸਟੇਜਾਂ ਉਤੇ ਸਪੀਚ ਦਿੰਦੇ ਹੁੰਦੇ ਹੋ ਤੇ ਹੁਣ ਤੁਸੀਂ ਸਰਦਾਰ ਟੋਹੜਾ ਜੀ ਦੇ ਭੋਗ ਤੇ ਸਪੀਚ ਦੇ ਕੇ ਆਏ ਹੋ। ਉਸ ਸਪੀਚ ਨੂੰ ਸਾਰਿਆਂ ਨੇ ਹੀ ਬਹੁਤ ਸਲਾਹਿਆ ਹੈ। ਤੁਸੀਂ ਬੜੇ ਉਚੇ ਖਿਆਲਾਂ ਨਾਲ ਉਸ ਸਪੀਚ ਨੂੰ ਆਪਣੇ ਤਨੋ-ਮਨੋ ਬੋਲਿਆ ਸੀ ਅਤੇ ਅਸੀਂ ਤੁਹਾਡੀ ਗੱਲ ਕਰ ਰਹੇ ਹਾਂ। ਤੁਸੀਂ ਇਸ ਸੀਟ ਤੇ ਬੈਠੇ ਹੋ ਅਤੇ ਤੁਸੀਂ ਜ਼ਰੂਰ ਸਾਡੀ ਗੱਲ ਨੂੰ ਕਿਸੇ ਬੰਨੇ ਲਾਓਗੇ, ਤੁਸੀਂ ਸਾਡੀ ਸਪੋਰਟ ਕਰੋਗੇ। ਮੇਰੇ ਤੋਂ ਪਹਿਲਾਂ ਬੋਲਣ ਵਾਲੇ ਵੀਰਾਂ ਨੇ ਜਿਨ੍ਹਾ ਨੇ ਮਤਾ ਲਿਆਂਦਾ ਹੈ, ਮੈਂ ਉਨ੍ਹਾ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਅਜਿਹਾ ਮਤਾ ਲਿਆਂਦਾ ਹੈ ਜਿਸ ਨਾਲ ਗਰੀਬ ਲੋਕਾਂ ਦੀ ਹਮਦਰਦੀ ਨਾਲ ਆਪਣੇ ਆਪ ਨਾਲ ਜੋੜਿਆ ਜਾ ਸਕੇ। ਮੈਂ ਉਨ੍ਹਾ ਵੀਰਾਂ ਨੂੰ ਇਕ ਬੇਨਤੀ ਜ਼ਰੂਰ ਕਰਨੀ ਚਾਹਾਂਗਾ ਕਿ ਉਹ ਆਪਣੀਆਂ ਸਪੀਚਾਂ ਵਿਚ ਸਚਾਈ ਤੋਂ ਥੋੜ੍ਹਾ ਜਿਹਾ ਪਰ੍ਹਾਂ ਚਲੇ ਗਏ ਹਨ। ਜੇ ਆਪਾਂ ਇਹ ਕਹੀਏ ਕਿ ਕਿਸੇ ਨੇ ਕੋਈ ਕੰਮ ਨਹੀਂ ਕੀਤਾ, ਉਸ ਨੇ ਵੀ ਨਹੀਂ ਕੀਤਾ ਅਤੇ ਇਸ ਨੇ ਵੀ ਨਹੀਂ ਕੀਤਾ ਤਾਂ ਇਹ ਗੱਲ ਠੀਕ ਨਹੀਂ। ਸਚਾਈ ਤਾਂ ਸਾਰਿਆਂ ਦੇ ਸਾਹਮਣੇ ਆ ਜਾਂਦੀ ਹੈ। ਲੋਕਾਂ ਦੀ ਸੰਗਤ ਵਿਚ ਆ ਜਾਂਦੀ ਹੈ। ਅੱਜ ਦੀ ਸਰਕਾਰ ਨੇ ਸਿਵਾਏ ਲਾਰਿਆਂ ਤੋਂ, ਸਿਵਾਏ ਝੂਠ ਬੋਲਣ ਤੋਂ, ਸਿਵਾਏ ਲੋਕਾਂ ਨੂੰ ਗੁੰਮਰਾਹ ਕਰਨ ਤੋਂ ਅਤੇ ਸਿਵਾਏ ਠੱਗੀ-ਠੋਰੀ ਕਰਨ ਤੋਂ ਹੋਰ ਕੁਝ ਵੀ ਨਹੀਂ ਕੀਤਾ ਅਤੇ ਲੋਕਾਂ ਨੂੰ ਕੇਵਲ ਲਾਰੇ ਹੀ ਲਗਾਏ ਹਨ। ਸਾਡੀ ਸਰਕਾਰ ਵੇਲੇ ਜਿਹੜੀਆਂ ਪੈਨਸ਼ਨਾਂ ਲਗਾਈਆਂ ਸਨ, ਲੋਕਾਂ ਨੂੰ ਕਿਹਾ ਗਿਆ, ਗਰੀਬਾਂ ਦੇ ਵਿਹੜਿਆਂ ਵਿਚ ਜਾ ਕੇ, ਮੁਹੱਲਿਆਂ ਵਿਚ ਜਾ ਕੇ ਕਿਹਾ ਗਿਆ, ਗੁੰਮਰਾਹ ਕੀਤਾ ਗਿਆ ਕਿ ਵੀਰੋ ਜਿਹੜੀ 5,100 ਰੁਪਏ ਦੀ ਸ਼ਗਨ ਸਕੀਮ ਹੈ, ਇਸ 5,100 ਰੁਪਏ ਨਾਲ ਤੁਹਾਡਾ ਕੀ ਬਣਨਾ ਹੈ, ਅਸੀਂ ਤੁਹਾਨੂੰ 11,000 ਰੁਪਏ ਦੇਵਾਂਗੇ, ਤੁਸੀਂ ਸਾਨੂੰ ਵੋਟਾਂ ਪਾਓ। ਅਜਿਹਾ ਹੀ ਲਾਰਾ ਪੈਨਸ਼ਨਾਂ ਵਾਲਿਆਂ ਨੂੰ ਵੀ ਲਗਾਇਆ ਗਿਆ ਕਿ ਤੁਹਾਨੂੰ ਪੈਨਸ਼ਨ ਦੁੱਗਣੀ ਲਾ ਕੇ ਦਿਆਂਗੇ। ਇਥੇ ਹੀ ਬੱਸ ਨਹੀਂ, ਕਿਸਾਨਾਂ ਨੂੰ ਵੀ ਲਾਰੇ ਲਾਏ ਕਿ ਜਿਹੜੇ ਤੁਹਾਡੇ ਬਿਜਲੀ ਦੇ ਬਿੱਲ ਹਨ, ਉਹ ਉਸੇ ਤਰ੍ਹਾਂ ਹੀ ਚਾਲੂ ਰੱਖੇ ਜਾਣਗੇ ਜਿਵੇਂ ਕਿ ਪਿਛਲੀ ਸਰਕਾਰ ਵੇਲੇ ਚਲਦੇ ਸੀ। ਹੋਰ ਵੀ ਲੋਕਾਂ ਨੂੰ ਬੜੇ ਵਧਾ-ਚੜ੍ਹਾ ਕੇ ਹਿਸਾਬ ਕਿਤਾਬ ਬਣਾ ਕੇ ਦੱਸੇ। ਇਹ ਸਾਰਾ ਕੁਝ, ਸਿਵਾਏ ਫਰਾਡ ਦੇ, ਸਿਵਾਏ ਗੁੰਮਰਾਹ ਕਰਨ ਤੋਂ ਹੋਰ ਕੁਝ ਗੱਲ ਵੀ ਨਹੀਂ ਸੀ। ਹਾਂ, ਇਕ ਗੱਲ ਜ਼ਰੂਰ ਹੈ ਕਿ ਜਿਹੜੇ ਭਲੇਮਾਣਸ ਸਨ ਜਿਹੜੇ ਕਿ ਪਿਛਲੇ 40-45 ਸਾਲਾਂ ਤੋਂ ਸ਼ੀਸ਼ੇ ਵਾਂਗ ਸਾਫ ਸਨ, ਉਨ੍ਹਾ ਨੂੰ ਦਾਗੀ ਕਰਨ ਤੇ ਹੀ ਸਾਰਾ ਜ਼ੋਰ ਲਗਾ ਦਿੱਤਾ। ਉਨ੍ਹਾਂ ਲੋਕਾਂ ਨੂੰ ਨੀਵਾਂ ਦਿਖਾਉਣ ਲਈ ਸਾਰੇ ਯਤਨ ਕੀਤੇ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਨੂੰ ਜਿਨ੍ਹਾਂ ਰਾਹੀਂ ਉਨ੍ਹਾਂ ਨੇ ਸਾਰੇ ਸੰਸਾਰ ਨੂੰ ਨਿੰਦਿਆ ਸੀ, ਉਸ ਨੂੰ ਇਸ ਸਰਕਾਰ ਨੇ ਭੁਲਾ ਦਿੱਤਾ। ਉਨ੍ਹਾਂ ਨੇ ਐਮਨਾਬਾਦ ਵਿਚ ਕਿਹਾ ਸੀ :

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ।
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ।
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ।

ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਕਿ ਤੂੰ ਕਾਹਦਾ ਰੱਬ ਹੈਂ, ਤੂੰ ਕਾਹਦਾ ਖ਼ੁਦਾ ਹੈਂ, ਤੂੰ ਕਾਹਦਾ ਅੱਲਾ ਹੈਂ ਜਦੋਂ ਕਿ ਮਾਸੂਮ ਬੱਚਿਆਂ ਉੱਤੇ ਜ਼ੁਲਮ ਹੋ ਰਹੇ ਹਨ ਤੇ ਤੂੰ ਸਭ ਕੁਝ ਅੱਖੀਂ ਵੇਖ ਰਿਹਾ ਹੈ। ਇਹ ਸਰਕਾਰ ਤਾਂ ਮੀਰ ਮੰਨੂੰ ਨੂੰ ਵੀ ਭੁੱਲ ਗਈ, ਹੋਰ ਖੱਬੀਖਾਨਾਂ ਨੂੰ ਵੀ ਭੁੱਲ ਗਈ ਅਤੇ ਇਸ ਨੇ 5-5 ਸਾਲਾਂ ਦੇ ਬੱਚਿਆਂ ਉਤੇ, 10-10 ਸਾਲਾਂ ਦੇ ਬੱਚਿਆਂ ਉਤੇ ਕੇਸ ਰਜਿਸਟਰਡ ਕੀਤੇ। ਬੱਚੀਆਂ ਉਤੇ ਕੇਸ ਰਜਿਸਟਰਡ ਕੀਤੇ, ਕਿਸੇ ਦੀਆਂ ਧੀਆਂ ਉਤੇ ਅਤੇ ਕਿਸੇ ਦੀਆਂ ਨੂੰਹਾਂ ਉਤੇ ਕੇਸ ਰਜਿਸਟਰਡ ਕੀਤੇ। ਇਸ ਤੋਂ ਸਾਫ ਜ਼ਾਹਿਰ ਹੈ ਕਿ ਇਸ ਸਰਕਾਰ ਨੇ ਹੋਰ ਲੋਕਾਂ ਨੂੰ ਕੁਝ ਵੀ ਨਹੀਂ ਦਿੱਤਾ, ਕੇਵਲ ਵੋਟਾਂ ਹੀ ਮੰਗੀਆਂ ਹਨ ਕਿ ਅਸੀਂ ਕੁਰਪਸ਼ਨ ਨੂੰ ਖਤਮ ਕਰਨਾ ਹੈ। ਇਸ ਦੇ ਉਤੇ ਸਾਰਾ ਜ਼ੋਰ ਲਗਾ ਦਿਤਾ ਕਿ ਅਸੀਂ ਕੁਰਪਸ਼ਨ ਖਤਮ ਕਰਾਂਗੇ ਪਰ ਹੋਇਆ ਕੀ ਡਿਪਟੀ ਸਪੀਕਰ ਸਾਹਿਬ ਤੁਹਾਡੇ ਸਾਹਮਣੇ ਹੈ ਕਿ ਲੋਕਾਂ ਨੇ ਝੂਠੇ ਲਾਰਿਆਂ ਵਾਲਿਆਂ ਨੂੰ ਸਜ਼ਾ ਦਿਤੀ ਅਤੇ ਸਜ਼ਾ ਵੀ ਐਸੀ ਦਿੱਤੀ ਕਿ 13 ਸੀਟਾਂ ਵਿੱਚੋਂ 11 ਸੀਟਾਂ ਤੇ ਲਾਰੇ ਲਾਉਣ ਵਾਲਿਆਂ ਨੂੰ ਨੱਕ ਵਿੱਚ ਦਮ ਕਰਕੇ ਹਰਾਇਆ ਅਤੇ ਸਾਨੂੰ ਜਿਤਾਇਆ। ਇਕ ਪਤਾ ਨਹੀਂ ਤੁਹਾਡੇ ਵਾਲੀ ਸੀਟ ਨਜ਼ਰ ਲਗਣ ਤੋਂ ਕਿਵੇਂ ਬਚ ਗਈ। ਉਸ ਦੀ ਵੀ ਲੋਕਾਂ ਵਿੱਚ ਬਹੁਤ ਚਰਚਾ ਹੈ ਕਿ ਇਸ ਸੀਟ ਤੇ ਵੀ ਇਕ ਲੱਖ ਵੋਟਾਂ ਤੋਂ ਅਸੀਂ ਜਿੱਤ ਰਹੇ ਸੀ, ਅਕਾਲੀ ਦਲ ਜਿੱਤ ਰਿਹਾ ਸੀ ਪਰ ਉਹ ਤੁਹਾਨੂੰ ਵੀ ਪਤਾ ਹੈ, ਸਾਨੂੰ ਵੀ ਪਤਾ ਹੈ। ਹੁਣ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਰੀਆ ਸਰਕਾਰਾਂ ਇਕੋ ਜਿਹੀਆਂ ਨਹੀਂ ਹੁੰਦੀਆਂ। ਜਿਹੜੀ ਚੰਗੇ ਕੰਮ ਕਰਦੀ ਹੈ, ਉਸ ਨੂੰ ਚੰਗਾ ਕਹਿਣਾ ਕੋਈ ਮਾੜੀ ਗੱਲ ਨਹੀਂ ਹੈ। ਗਰੀਬ ਭਰਾਵਾਂ ਵਾਸਤੇ ਬਾਦਲ ਸਰਕਾਰ ਨੇ 5,100 ਰੁਪਏ ਦੀ ਸ਼ਗਨ ਸਕੀਮ ਸ਼ੁਰੂ ਕੀਤੀ ਸੀ ਕਿ ਗਰੀਬ ਬੰਦਾ ਜਿਹੜਾ ਹੈ, ਬੇਟੀ ਜਦੋਂ ਨੌਜਵਾਨ ਹੋ ਜਾਂਦੀ ਹੈ, ਬੱਚੀ ਜਿਹੜੀ ਹੈ, ਉਹ ਵਰ ਦੇ ਯੋਗ ਹੋ ਜਾਂਦੀ ਹੈ ਪਰ ਗਰੀਬੀ ਇਕ ਲਾਹਨਤ ਹੈ ਔਰ ਉਸ ਦੇ ਕਾਰਨ ਉਹ ਆਪਣੀ ਬੱਚੀ ਨੂੰ ਬੂਹੇ ਨਹੀਂ ਉਠਾ ਸਕਦਾ। ਉਹ ਗਰੀਬੀ ਦੇ ਕਾਰਨ ਆਪਣੀ ਬੱਚੀ ਨੂੰ ਘਰੋਂ ਨਹੀਂ ਤੋਰ ਸਕਦਾ ਤਾਂ ਇਹ ਬਾਦਲ ਸਰਕਾਰ ਨੇ ਸਕੀਮ ਸ਼ੁਰੂ ਕੀਤੀ ਕਿ 5,100 ਰੁਪਏ ਦੀ ਸ਼ਗਨ ਸਕੀਮ ਦੇ ਨਾਲ ਹਰ ਗਰੀਬ ਆਪਣੀ ਬੱਚੀ ਦਾ ਵਿਆਹ ਕਰ ਦੇਵੇ ਅਤੇ ਇਸ ਪੈਸੇ ਨੂੰ ਖਿਆਲ ਵਿੱਚ ਰੱਖਦੇ ਹੋਏ ਉਹ ਤੁਹਾਡੇ ਵਰਗੇ ਕਿਸੇ ਦੋਸਤ ਨੂੰ ਵੀ ਕਹਿ ਲੈਂਦਾ ਸੀ ਕਿ ਮੇਰੀ ਬੱਚੀ ਦੇ 5,100 ਰੁਪਏ ਮਿਲਣੇ ਹਨ, ਤੁਸੀਂ ਮੈਨੂੰ ਫਲਾਣਾ-ਫਲਾਣਾ ਸਮਾਨ ਦੇ ਦਿਓ ਅਤੇ ਜਦੋਂ ਪੈਸੇ ਸਰਕਾਰ ਵਲੋਂ ਮੈਨੂੰ ਮਿਲੇ ਤਾਂ ਮੈਂ ਵਾਪਸ ਕਰ ਦੇਵਾਂਗਾ। ਇਸ ਦੇ ਕਾਰਨ ਉਸ ਨੂੰ ਵਿਆਹ ਲਈ ਸੀਧਾ ਵੀ ਹੋਰ ਕੱਪੜਾ-ਲੀੜਾ ਵੀ ਮਿਲ ਜਾਂਦਾ ਸੀ ਅਤੇ ਇਸ ਦੇ ਬਹਾਨੇ ਉਸ ਦੀ ਬੱਚੀ ਦਾ ਵਿਆਹ ਹੋ ਜਾਂਦਾ ਸੀ। 5,100 ਰੁਪਏ ਦੀ ਸ਼ਗਨ ਸਕੀਮ ਨਾਲ ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਖੁਸ਼ੀ ਹੋਵੇਗੀ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਪੰਜ ਸਾਲ ਰਹੀ। ਇਨ੍ਹਾਂ ਪੰਜ ਸਾਲਾਂ ਵਿੱਚ ਉਨ੍ਹਾਂ ਗਰੀਬ ਦਲਿਤਾਂ ਅਤੇ ਮਜ਼ਦੂਰੀ ਕਰਨ ਵਾਲਿਆਂ ਗਰੀਬਾਂ ਦੀ ਬੱਚੀਆਂ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ 84 ਕਰੋੜ ਰੁਪਏ ਵੰਡਿਆ। ਗਰੀਬ ਦਲਿਤ ਭਰਾਵਾਂ ਦੀਆਂ ਬੱਚੀਆਂ ਨੂੰ ਵੰਡਿਆ ਗਿਆ। ਇਸੇ ਤਰ੍ਹਾਂ ਜਿਹੜੇ ਗਰੀਬ ਝੁੱਗੀਆਂ ਵਿੱਚ ਰਹਿੰਦੇ ਸਨ ਅਤੇ ਜਿਹੜੇ ਆਪਣਾ ਘਰ ਨਹੀਂ ਖਰੀਦ ਸਕਦੇ ਸਨ, ਉਨ੍ਹਾਂ ਨੂੰ ਬਾਦਲ ਸਰਕਾਰ ਨੇ, ਬੇ-ਘਰੇ ਦੱਲਿਤ ਭਰਾਵਾਂ ਨੂੰ ਪੰਜ-ਪੰਜ ਮਰਲੇ ਦੇ ਪਲਾਟ ਮੁਫਤ ਦਿੱਤੇ ਜਿਸ ਦਾ ਫਾਇਦਾ 18,000 ਗਰੀਬਾਂ ਨੂੰ ਹੋਇਆ। 18,000 ਗਰੀਬਾਂ ਨੂੰ ਇਹ ਪਲਾਟ ਕੱਟ ਕੇ ਦਿਤੇ ਗਏ ਜਿੱਥੇ ਉਨ੍ਹਾਂ ਨੇ ਮਕਾਨ ਬਣਾਏ। ਇਸੇ ਤਰ੍ਹਾਂ ਜਿਹੜੇ ਦਲਿਤ ਭਰਾ ਮਕਾਨ ਨਹੀਂ ਬਣਾ ਸਕਦੇ ਸਨ, ਉਨ੍ਹਾਂ ਨੂੰ ਬਾਦਲ ਸਰਕਾਰ ਨੇ 25-25 ਹਜ਼ਾਰ ਰੁਪਏ ਮਕਾਨ

[ਸਰਦਾਰ ਗੁਰਦੇਵ ਸਿੰਘ ਬਾਦਲ]

ਬਣਾਉਣ ਲਈ ਦਿੱਤਾ ਅਤੇ ਉਸ ਦਾ ਲਾਭ ਪੰਜਾਬ ਦੇ 24,199 ਬਦਿਆਂ ਨੂੰ ਹੋਇਆ ਅਤੇ ਉਨ੍ਹਾਂ ਨੂੰ 25-25 ਹਜ਼ਾਰ ਰੁਪਏ ਮਕਾਨ ਬਣਾਉਣ ਵਾਸਤੇ ਸਰਕਾਰ ਵੱਲੋਂ ਦਿੱਤੇ ਗਏ। ਇਸ ਤਰ੍ਹਾਂ ਬਾਦਲ ਸਾਹਿਬ ਦੀ ਸਰਕਾਰ ਨੇ ਗਰੀਬਾਂ ਨਾਲ ਹਮਦਰਦੀ ਰੱਖਦਿਆਂ ਹੋਇਆਂ ਉਨ੍ਹਾਂ ਨੂੰ 25 ਹਜ਼ਾਰ ਰੁਪਏ ਦਿੱਤੇ ਜਿਸ ਨਾਲ ਉਹ ਦੋ ਕਮਰੇ ਖੜ੍ਹੇ ਕਰ ਲੈਂਦੇ ਹਨ। ਉਹ ਗਰੀਬ ਮਿਹਨਤ, ਮਜ਼ਦੂਰੀ ਤਾਂ ਆਪ ਕਰ ਲੈਂਦੇ ਹਨ ਅਤੇ 25,000 ਰੁਪਏ ਨਾਲ ਦੋ ਕਮਰੇ ਉਨ੍ਹਾਂ ਦੇ ਬੈਠਣ ਲਈ ਬਣ ਜਾਂਦੇ ਹਨ। ਇਸੇ ਤਰ੍ਹਾਂ ਹਰ ਇਕ ਦਲਿਤ ਪ੍ਰਵਾਰ ਨੂੰ ਘਰੇਲੂ ਖਪਤ ਲਈ 100 ਯੂਨਿਟ ਬਿਜਲੀ ਮੁਫਤ ਦਿੱਤੀ ਜਾਂਦੀ ਸੀ ਅਤੇ ਕਾਂਗਰਸੀ ਭਰਾਵਾਂ ਨੇ ਕਿਹਾ ਸੀ ਕਿ ਅਸੀਂ ਇਸ ਨੂੰ ਦੁੱਗਣੀ ਕਰਕੇ 200 ਯੂਨਿਟ ਕਰ ਦੇਵਾਂਗੇ ਅਤੇ ਅਸੀਂ ਤੁਹਾਨੂੰ 200 ਯੂਨਿਟ ਬਿਜਲੀ ਫਰੀ ਦੇਵਾਂਗੇ ਪਰ ਇਸ ਸਰਕਾਰ ਨੇ ਉਹ 100 ਯੂਨਿਟ ਦੀ ਰਿਆਇਤ ਵੀ ਕੱਟ ਦਿੱਤੀ। ਜਿਹੜੀ ਗਰੀਬਾਂ ਦੀਆਂ ਬੱਚੀਆਂ ਨੂੰ 5,100 ਰੁਪਏ ਸ਼ਗਨ ਦੇਣ ਦੀ ਸਕੀਮ ਸੀ, ਇਸ ਸਰਕਾਰ ਨੇ ਉਹ ਵੀ ਖਤਮ ਕਰ ਦਿੱਤੀ। ਜਿਹੜੇ 5-5 ਮਰਲੇ ਦੇ ਪਲਾਟ ਦੇਣ ਦੀ ਸਕੀਮ ਸੀ, ਉਹ ਵੀ ਖਤਮ ਕਰ ਦਿਤੀ ਅਤੇ ਜਿਹੜੀ 25-25 ਹਜ਼ਾਰ ਰੁਪਏ ਮਕਾਨ ਬਣਾਉਣ ਲਈ ਦਿੱਤੇ ਜਾਂਦੇ ਸਨ, ਉਹ ਵੀ ਸਕੀਮ ਖਤਮ ਕਰ ਦਿੱਤੀ। ਸਾਰੀਆਂ ਸਕੀਮਾਂ ਤੇ ਹੀ, ਡਿਪਟੀ ਸਪੀਕਰ, ਸੁਹਾਗਾ ਫੇਰ ਦਿਤਾ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੇਲੇ ਪੰਜ ਸਾਲਾਂ ਵਿੱਚ 225 ਨਵੀਆਂ ਧਰਮਸ਼ਾਲਾਵਾਂ ਗਰੀਬਾਂ ਲਈ ਬਣਾਈਆਂ ਗਈਆਂ। ਹਰ ਨਵੀਂ ਧਰਮਸ਼ਾਲਾ ਬਣਾਉਣ ਲਈ ਸਾਡੀ ਸਰਕਾਰ ਵੱਲੋਂ ਪੰਜਾਹ ਹਜ਼ਾਰ ਰੁਪਏ ਦਿੱਤੇ ਗਏ। ਇਸੇ ਤਰ੍ਹਾਂ 1,247 ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਕੀਤੀ ਗਈ। ਦਲਿਤ ਵਿਦਿਆਰਥੀਆਂ ਨੂੰ 65 ਕਰੋੜ ਰੁਪਏ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਨੇ ਵਜ਼ੀਫੇ ਦੇ ਰੂਪ ਵਿੱਚ ਦਿੱਤੇ। ਦਲਿਤ ਪਰਵਾਰਾਂ ਦੇ ਬੱਚਿਆਂ ਨੂੰ ਗੁਰੂ ਨੇ ਅਕਲ ਬਹੁਤ ਦਿੱਤੀ ਹੈ, ਉਨ੍ਹਾਂ ਨੂੰ ਪੜ੍ਹਨ ਦਾ ਸ਼ੌਕ ਵੀ ਹੈ ਪਰ ਗਰੀਬੀ ਕਾਰਨ ਉਹ ਪੜ੍ਹ ਨਹੀਂ ਸਕਦੇ। ਗਰੀਬੀ ਲਾਹਨਤ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਤਾਂ ਆਪ ਇਨ੍ਹਾਂ ਗਰੀਬਾਂ ਨਾਲ ਮੋਹ ਕਰਦੇ ਹੋ ਅਤੇ ਇਨ੍ਹਾਂ ਵਿਚ ਵਿਚਰਦੇ ਰਹੇ ਹੋ। ਇਸ ਲਈ ਗਰੀਬੀ ਬੜੀ ਵੱਡੀ ਲਾਹਨਤ ਹੈ। ਇਸ ਲਾਹਨਤ ਦਾ ਗਰੀਬ ਸ਼ਿਕਾਰ ਹੋ ਰਹੇ ਹਨ। ਉਨ੍ਹਾਂ ਦੇ ਬੱਚਿਆਂ ਨੂੰ ਬਾਦਲ ਸਾਹਿਬ ਨੇ 65 ਕਰੋੜ ਰੁਪਏ ਵਜ਼ੀਫੇ ਵਜੋਂ ਦਿੱਤੇ ਤਾਂ ਕਿ ਉਹ ਪੜ੍ਹ-ਲਿਖ ਸਕਣ ਅਤੇ ਉਨ੍ਹਾਂ ਦੀ ਹੌਸਲਾ ਅਫਜ਼ਾਈ ਹੋ ਸਕੇ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਨਵੀਂ ਜੰਮੀ ਬੱਚੀ ਵਾਸਤੇ ਵੀ ਸਾਡੀ ਸਰਕਾਰ ਨੇ ਸਕੀਮ ਸ਼ੁਰੂ ਕੀਤੀ ਸੀ। ਡਿਪਟੀ ਸਪੀਕਰ ਸਾਹਿਬ, ਜਦੋਂ ਬੱਚੀ ਜੰਮਦੀ ਹੈ ਤਾਂ ਹਰ ਕਿਸੇ ਨੂੰ ਸਿਰ ਪਾਣੀ ਦੀ ਪੈ ਜਾਂਦੀ ਹੈ ਕਿ ਮੇਰੇ ਘਰ ਤਾਂ ਬੱਚੀ ਜੰਮੀ ਹੈ, ਮੇਰੇ ਘਰ ਤਾਂ ਕੁੜੀ ਜੰਮੀ ਹੈ ਅਤੇ ਜਿਸ ਦੇ ਪੇਟੋਂ ਬੱਚੀ ਜੰਮ ਦੀ ਹੈ, ਉਹ ਕਹਿੰਦੀ ਹੈ ਕਿ ਇਸ ਨੇ ਕਿਸੇ ਦੀ ਨੂੰਹ ਬਣ ਕੇ ਸਹੁਰੇ ਘਰ ਜਾਣਾ ਹੈ। ਗੁਰੂ ਨਾਨਕ ਸਾਹਿਬ ਨੇ ਕਿੰਨੀ ਵੱਡੀ ਗੱਲ ਕਹੀ ਸੀ :

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ ॥

ਇੰਨੀ ਵੱਡੀ ਵਡਿਆਈ ਗੁਰੂ ਨਾਨਕ ਸਾਹਿਬ ਨੇ ਔਰਤ ਨੂੰ ਦਿੱਤੀ ਪਰ ਅਫਸੋਸ ਦੀ ਗੱਲ ਹੈ ਕਿ ਅੱਜ ਸਮਾਜ ਵਿੱਚ, ਅੱਜ ਦੁਨੀਆਂ ਵਿੱਚ ਜੇ ਸਭ ਤੋਂ ਵੱਧ ਨਫਰਤ ਨਾਲ ਜੋ ਕਿਸੇ ਨੂੰ ਦੇਖਿਆ ਜਾਂਦਾ ਹੈ ਤਾਂ ਉਹ ਬੇਟੀ ਹੈ। ਇਸ ਲਈ ਸਾਡੀ ਸਰਕਾਰ ਵੱਲੋਂ ਯਤਨ ਕੀਤਾ ਗਿਆ ਕਿ ਜਦੋਂ ਬੱਚੀ ਪੈਦਾ ਹੋਵੇ ਤੇ ਉਸ ਦੀ ਮਦਦ ਕੀਤੀ ਜਾਵੇ। ਇਸ ਲਈ 5,000 ਰੁ: ਨਵੀਂ ਜੰਮੀ ਬੱਚੀ ਦੇ ਪਰਵਾਰ ਨੂੰ ਦਿੱਤਾ ਗਿਆ। 500 ਰੁ: ਮਾਂ ਨੂੰ ਦਿੱਤਾ ਗਿਆ, ਉਸ ਦੀ ਖੁਰਾਕ ਵਾਸਤੇ ਜਿਸ ਦੇ ਪੇਟੋਂ ਬੱਚੀ ਜੰਮੀ ਹੈ ਤੇ 4,500 ਰੁ: ਸਰਕਾਰ ਵੱਲੋਂ

ਉਸ ਨਵੀਂ ਜੰਮੀ ਬੱਚੀ ਦੇ ਨਾਂ ਤੇ ਲਗਾਇਆ ਗਿਆ। ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਤੇ ਇਸ ਸਰਕਾਰ ਵਿੱਚ ਜ਼ਮੀਨ ਅਸਮਾਨ ਦਾ ਫਰਕ ਹੈ। ਆਪਣੇ ਭਾਈਚਾਰੇ ਦੇ ਵੀਰਾਂ ਨੂੰ ਮੈਂ ਕਹਾਂਗਾ ਕਿ ਜਿੱਥੇ ਵਧੀਆ ਸਕੀਮਾਂ ਲਿਆਉਣ ਦੀ ਗੱਲ ਕਰੋ ਉਥੇ ਬੰਦ ਕੀਤੀਆਂ ਸਕੀਮਾਂ ਨੂੰ ਮਾੜਾ ਵੀ ਕਹੋ। ਇਹ ਸਕੀਮਾਂ ਚੱਲਣੀਆਂ ਚਾਹੀਦੀਆਂ ਹਨ। (ਥੰਪਿੰਗ) ਜੇ ਕਿਤੇ ਮੇਰੇ ਵੀਰ ਇਹ ਗੱਲ ਕਹਿੰਦੇ ਤਾਂ ਇਨ੍ਹਾਂ ਦੇ ਹੱਥ ਹੋਰ ਮਜ਼ਬੂਤ ਹੁੰਦੇ। ਡਿਪਟੀ ਸਪੀਕਰ ਸਾਹਿਬ, ਇਸ ਸਮੇਂ ਨਾ ਤਾਂ ਚੀਫ ਮਨਿਸਟਰ ਸਾਹਿਬ ਬੈਠੇ ਹਨ ਤੇ ਨਾ ਹੋਰ ਕੋਈ ਸਾਹਮਣੇ ਬੈਠੇ ਬੈਂਚਾਂ ਵਿਚੋਂ ਸੁਣਨ ਨੂੰ ਤਿਆਰ ਹੈ। ਮੇਰੇ ਭਾਈਚਾਰੇ ਵਾਲੇ ਹੀ ਇਕੱਲੇ ਬੈਠੇ ਹਨ। ਇਹ ਸੁਣੀ ਜਾਂਦੇ ਹਨ ਤੇ ਇਨ੍ਹਾਂ ਦੀ ਅਗਾਂਹ ਕਿਸੇ ਨੇ ਨਹੀਂ ਸੁਣਨੀ। ਸੁਣਾਇਆ, ਨਾ ਸੁਣਾਇਆ ਇੱਕ ਬਰਾਬਰ ਹੈ। ਅਸੀਂ ਤਾ ਆਪਣਾ ਟਾਈਮ ਲਗਾ ਦਿੱਤਾ ਹੈ। ਸੁਣਨ ਤੋਂ ਤਾਂ ਇਸ ਤਰ੍ਹਾਂ ਭੱਜ ਗਏ ਹਨ ਜਿਵੇਂ ਗਾਈਆਂ ਵਗ ਵਿਚੋਂ ਭੱਜਦੀਆਂ ਹਨ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ।

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੈਂ ਮੁਕਾਉਣ ਵਾਲਾ ਹਾਂ। ਸਾਡੇ ਸਮੇਂ ਜੋ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਬਣੀ ਤਾਂ ਅਸੀਂ 2,24,990 ਪੈਨਸ਼ਨਾਂ ਲਗਾਈਆਂ। ਇਸੇ ਤਰ੍ਹਾਂ ਅਸੀਂ ਬੁਢਾਪਾ ਪੈਨਸ਼ਨਾਂ ਲਗਾਈਆਂ। ਜੇਕਰ ਬਜ਼ੁਰਗ ਬਿਮਾਰ-ਸ਼ਿਮਾਰ ਹੋ ਜਾਵੇ ਤਾ ਉਸ ਨੂੰ ਆਪਣੇ ਬੱਚਿਆਂ ਤੋਂ ਪੈਸਾ ਨਹੀਂ ਮੰਗਣਾ ਪੈਂਦਾ ਸੀ ਕਿਉਂਕਿ ਗਰੀਬੀ ਵਿਚ ਬੱਚੇ ਵੀ ਦਿਹਾੜੀ, ਮਜ਼ਦੂਰੀ ਵਿਚੋਂ ਕੁਝ ਦੇ ਨਹੀਂ ਸਕਦੇ ਸੀ। ਉਹ ਅਸੀਂ ਵਧਾਇਆ ਸੀ ......

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ, ਤੁਹਾਡਾ ਵਕਤ ਹੋ ਗਿਆ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਉਹ ਵਧਾ ਕੇ 8,52,000 ਰੁਪਏ ਪੈਨਸ਼ਨ ਦੇ ਹੋਏ ਪਰ ਅਫ਼ਸੋਸ ਹੈ ਕਿ 6 ਲੱਖ ਰੁਪਏ ਦੀ ਪੈਨਸ਼ਨ ਇਨ੍ਹਾਂ ਨੇ ਆਉਂਦਿਆਂ ਸਾਰ ਹੀ ਕੱਟ ਦਿੱਤੀ। ਡਿਪਟੀ ਸਪੀਕਰ ਸਾਹਿਬ, ਇੰਨੇ ਸਮੇਂ ਵਿਚ ਜੋ ਕੁਝ ਹੋਇਆ ਹੈ, ਉਹ ਤੁਹਾਡੇ ਸਾਹਮਣੇ ਹੈ। ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਹੁਣ ਹਲਚਲ ਮੱਚੀ ਹੋਈ ਹੈ, ਤੁਸੀਂ ਆਪਣਾ ਦਾਅ ਲਗਾ ਲਓ। ਤੁਸੀਂ ਵੀ ਵੇਖੋ ਹਿਲਾ ਕੇ ਥੋੜ੍ਹਾ ਜਿਹਾ। ਇਸ ਹਲਚਲ ਵਿਚੋਂ ਹੀ ਕੰਮ ਚਲਦੇ ਹਨ। ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹੈ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਧੰਨਵਾਦ, ਮਿਹਰਬਾਨੀ।

**ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ)** : ਧੰਨਵਾਦ, ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਬਹੁਤ ਹੀ ਮਹੱਤਵਪੂਰਣ ਮੁੱਦੇ ਤੇ ਬੋਲਣ ਲਈ ਸਮਾਂ ਦਿੱਤਾ ਹੈ। ਇਹ ਜਿਹੜਾ ਗੈਰ-ਸਰਕਰੀ ਰੈਜ਼ੋਲਿਊਸ਼ਨ ਆਇਆ ਹੈ, ਇਹ ਰੂਲਿੰਗ ਪਾਰਟੀ ਦੇ ਚਾਰ ਮੈਂਬਰਾਂ ਵੱਲੋਂ ਆਇਆ ਹੈ ਅਤੇ ਆਪਾਂ ਸਮਝ ਸਕਦੇ ਹਾਂ ਕਿ ਇਨ੍ਹਾ ਦੀ ਪੀੜਾ ਕੀ ਹੈ, ਇਨ੍ਹਾਂ ਦੀ ਵੇਦਨਾ ਕੀ ਹੈ। ਕਿਉਂਕਿ ਜਦੋਂ 2002 ਵਿੱਚ ਵਿਧਾਨ ਸਭਾ ਦੀਆਂ ਚੋਣਾਂ ਆਈਆਂ ਤਾਂ ਗਲੀ-ਗਲੀ ਅਤੇ ਮੁਹੱਲੇ-ਮੁਹੱਲੇ ਵਿੱਚ ਜਾ ਕੇ ਕਾਂਗਰਸ ਪਾਰਟੀ ਨੇ ਕਿਹਾ ਸੀ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦਲਿਤਾਂ ਦੀ ਵਿਰੋਧੀ ਰਹੀ ਹੈ। ਇਨ੍ਹਾਂ ਨੇ ਦਲਿਤਾਂ ਲਈ ਕੁਝ

[ ਸ਼੍ਰੀ ਤਿਕਸ਼ਨ ਸੂਦ ]

ਨਹੀਂ ਕੀਤਾ, ਅਸੀਂ ਇਨ੍ਹਾਂ ਤੋਂ ਵੱਧ ਕਰਾਂਗੇ। ਅੱਜ, ਡਿਪਟੀ ਸਪੀਕਰ ਸਾਹਿਬ, ਦੋ ਸਾਲ ਹੋ ਗਏ ਹਨ ਅਤੇ ਲੋਕ ਸਭਾ ਦੀਆਂ ਚੋਣਾਂ ਦਾ ਟੈਸਟ ਵੀ ਲੱਗ ਗਿਆ ਹੈ। ਉਸ ਲੋਕ ਸਭਾ ਦੀਆਂ ਚੋਣਾਂ ਦੇ ਟੈਸਟ ਨੇ ਜੋ ਨਤੀਜੇ ਦਿਖਾਏ ਹਨ, ਉਸ ਤੋਂ ਹੌਂਸਲਾ ਕਰਨ ਲਈ ਇਸ ਸਰਕਾਰ ਨੂੰ ਮੈਂ ਸਮਝਦਾ ਹਾਂ ਕਿ ਇਹ ਮਤਾ ਸਾਡੇ ਮਾਨਯੋਗ ਮੈਂਬਰਾਂ ਨੇ ਲਿਆਂਦਾ ਹੈ, ਜਿਵੇਂ ਬਾਦਲ ਸਾਹਿਬ ਨੇ ਕਿਹਾ ਹੈ ਕਿ ਜਿਨ੍ਹਾਂ ਨੇ ਵਾਅਦਾ ਕੀਤਾ ਹੈ, ਉਨ੍ਹਾ ਦੀ ਗੱਲ ਵੀ ਹੋਣੀ ਚਾਹੀਦੀ ਹੈ। ਆਪਾਂ ਕਹਿ ਰਹੇ ਹਾਂ ਕਿ ਸਾਰੀਆਂ ਸਰਕਾਰਾਂ ਨੇ ਕੁਝ ਨਹੀਂ ਕੀਤਾ, ਅਸੀਂ ਨਹੀਂ ਇਹ ਕਹਿੰਦੇ। ਇਹ ਗੈਰ-ਸਰਕਾਰੀ ਮਤਾ, ਡਿਪਟੀ ਸਪੀਕਰ ਸਾਹਿਬ, ਸਾਰੇ ਸਦਨ ਨੂੰ ਪਤਾ ਹੈ, ਤੁਹਾਨੂੰ ਵੀ ਪਤਾ ਹੈ ਕਿ ਟਾਕ-ਆਊਟ ਹੋ ਜਾਣਾ ਹੈ। ਇਸ ਸਰਕਾਰ ਨੇ ਧਿਆਨ ਨਹੀਂ ਦੇਣਾ। ਮੈਂ ਸਮਝਦਾ ਹਾਂ ਕਿ ਇਹ ਇੰਪਾਰਟੈਂਟ ਮਸਲਾ ਟਾਕ-ਆਊਟ ਨਹੀਂ ਹੋਣਾ ਚਾਹੀਦਾ। ਸਰਕਾਰ ਨੂੰ ਜ਼ਰੂਰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਸਬੰਧਿਤ ਮੰਤਰੀ ਸਾਹਿਬ ਬੈਠੇ ਹਨ, ਉਹ ਵੀ ਜ਼ਰੂਰ ਧਿਆਨ ਦੇਣ। ਉਹ ਜ਼ਰੂਰ ਪਾਜ਼ੇਟਿਵ ਗੱਲ ਕਰਨ। ਜਿਹੜੇ ਮੁੱਖ ਮੰਤਰੀ ਜਾਂ ਮੰਤਰੀ ਸਾਹਿਬ ਹਾਜ਼ਰ ਨਹੀਂ, ਉਹ ਵੀ ਆ ਕੇ ਜ਼ਰੂਰ ਪਾਜ਼ੇਟਿਵ ਗੱਲ ਕਰਨ ਕਿ ਸਰਕਾਰ ਕੀ ਕਦਮ ਚੁੱਕੇਗੀ। ਪਹਿਲਾਂ ਸੰਵਿਧਾਨ ਵਿੱਚ, ਡਿਪਟੀ ਸਪੀਕਰ ਸਾਹਿਬ, ਇਹ ਯਕੀਨ ਦਿਵਾਇਆ ਗਿਆ ਸੀ ਕਿ ਆਪਾਂ ਸਾਰੇ ਜੋ ਹਿੰਦੁਸਤਾਨ ਦੇ ਨਾਗਰਿਕ ਹਾਂ, ਆਰਟੀਕਲ 14 ਵਿੱਚ ਕਿਹਾ ਹੈ ਕਿ ਬਰਾਬਰ ਹੋਵਾਂਗੇ ਪਰ ਜਿਹੜਾ ਵੀਕਰ ਸੈਕਸ਼ਨ ਹੈ, ਜਿਵੇਂ ਐਸ.ਸੀ., ਪਛੜੇ ਹੋਏ ਜਾਂ ਇਕਨੌਮੀਕਲੀ ਵੀਕ ਹਨ, ਮਹਿਲਾਵਾਂ ਹਨ, ਉਨ੍ਹਾਂ ਲਈ ਸਰਕਾਰ ਕੁਝ ਨਾ ਕੁਝ ਵੱਖਰੀਆਂ ਰਿਆਇਤਾਂ ਦੇ ਸਕਦੀ ਹੈ। ਉਸ ਆਰਟੀਕਲ ਤਹਿਤ ਅੱਜ ਤੱਕ ਉਹ ਰਿਆਇਤਾਂ ਦਿੱਤੀਆਂ ਨਹੀਂ ਗਈਆਂ। ਅਸਲ ਵਿੱਚ ਬੜੀਆਂ-ਬੜੀਆਂ ਸਕੀਮਾਂ ਬਣਾਈਆਂ ਗਈਆਂ, ਬੜੇ-ਬੜੇ ਐਕਟ ਆਏ ਔਰ ਪਿਛਲੀ ਵਿਧਾਨ ਸਭਾ ਦੀ ਬੈਠਕ ਵਿੱਚ ਸ਼ਡਿਊਲਡ ਕਾਸਟਾਂ ਦੇ ਬੈਨੀਫਿਟ ਲਈ ਕਮਿਸ਼ਨ ਬਣਾ ਦਿੱਤਾ ਗਿਆ ਪਰ ਉਹ ਚੀਜ਼ਾਂ ਮਿਲੀਆਂ ਨਹੀਂ ਹਨ। ਗਰੀਬ, ਗਰੀਬ ਹੀ ਰਿਹਾ। ਇਸ ਕਲਾਸ ਵਿੱਚ ਐਸੇ ਲੋਕ ਸਨ, ਐਸੇ ਵਰਗ ਸਨ ਜਿਹੜੇ ਰਿਆਇਤਾਂ ਲਈ ਜਾਂਦੇ ਹਨ ਔਰ ਇੱਕ ਐਸਾ ਵਰਗ ਹੈ, ਜਿਸ ਦੀ ਰਿਆਇਤਾਂ ਤੱਕ ਪਹੁੰਚ ਨਹੀਂ ਪੈਂਦੀ। ਇਸ ਕਰਕੇ ਇਹ ਜੋ ਮਤਾ ਪੇਸ਼ ਕੀਤਾ ਹੈ,ਇਸ ਵਿੱਚ ਉਸ ਬਾਰੇ ਜ਼ਿਕਰ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਅਕਾਲੀ-ਭਾਜਪਾ ਸਰਕਾਰ ਦੇ ਸਮੇਂ ਸ਼ਗਨ ਸਕੀਮ ਦੇ ਤਹਿਤ 5,100 ਰੁਪਏ ਮਿਲਦੇ ਸਨ ਔਰ ਤੁਹਾਨੂੰ ਵੀ ਪਤਾ ਹੈ, ਮੈਂ ਸਦਨ ਨੂੰ ਦੱਸਣਾ ਚਾਹਾਂਗਾ ਕਿ ਉਸ ਵਿੱਚ ਇੱਕ ਟਾਈਮ ਲਿਮਟ ਸੀ ਕਿ ਵਿਆਹ ਤੋਂ ਇੰਨਾਂ ਸਮਾਂ ਪਹਿਲਾਂ ਤੱਕ ਅਰਜ਼ੀ ਦੇ ਸਕਦੇ ਹੋ, ਜਿਸ ਕਾਰਨ ਬੜੇ ਘਰ ਰਹਿ ਗਏ ਸਨ। ਆਖਰੀ ਸਾਲ ਇਹ ਖੋਲ੍ਹ ਦਿੱਤਾ ਗਿਆ ਕਿ ਜਿਸ ਦਲਿਤ ਦੀ ਲੜਕੀ ਦੀ ਪੰਜ ਸਾਲ ਦੇ ਅਰਸੇ ਦੌਰਾਨ ਸ਼ਾਦੀ ਹੋਈ ਸੀ, ਉਨ੍ਹਾਂ ਨੂੰ ਖੁੱਲ੍ਹ ਦਿੱਤੀ ਗਈ ਤਾਂ ਕਿ ਕੋਈ ਦਲਿਤ ਮਹਿਸੂਸ ਨਾ ਕਰੇ ਕਿ ਕੁਝ ਟੈਕਨੀਕੈਲਟੀਜ਼ ਕਰਕੇ ਉਹ ਇਸ ਤੋਂ ਵਾਂਝਾ ਰਹਿ ਗਿਆ ਹੈ। ਇੱਕ-ਇੱਕ ਦਲਿਤ ਦੀ ਬੱਚੀ, ਜਿਸ ਦੀ ਸ਼ਾਦੀ ਉਸ ਸਰਕਾਰ ਦੇ ਸਮੇਂ ਦੌਰਾਨ ਹੋਈ ਸੀ, ਉਸ ਨੂੰ ਉਹ ਬੈਨੀਫਿਟ ਦਿੱਤਾ ਸੀ। ਇੱਥੇ 11,000 ਰੁ: ਦੀ ਗੱਲ ਹੋਈ ਸੀ। 11,000 ਰੁ: ਦੀ ਗੱਲ ਇਹ ਦੋ ਸਾਲ ਗੱਲ ਹੀ ਕਰਦੇ ਰਹੇ ਆਸ਼ੀਰਵਾਦ ਸਕੀਮ ਵਿੱਚ 11,000 ਰੁ: ਦੀ ਜਗ੍ਹਾ 6,100 ਰੁਪਿਆ ਅੱਜ ਵੀ ਨਹੀਂ ਦਿੱਤਾ ਗਿਆ। ਹੁਣ ਆਪਾਂ ਦੇਖੀਏ ਕਿ ਆਪਾਂ ਗੰਭੀਰ ਕਿੰਨ੍ਹੇ ਕੁ ਹਾਂ। ਗੱਲਾਂ ਤਾਂ ਆਪਾਂ ਬਹੁਤ ਕਰਦੇ ਹਾਂ ਕਿ 11,000 ਰੁਪਏ ਦਿਆਂਗੇ, 6,100 ਰੁਪਏ ਦਿਆਂਗੇ ਲੇਕਿਨ ਕਿੰਨੀਆਂ ਹੀ ਅਰਜ਼ੀਆਂ ਇਸ ਤਰ੍ਹਾਂ ਦੀਆਂ ਪੈਂਡਿੰਗ ਪਈਆਂ ਹਨ ਔਰ ਇਸ ਦਾ ਕਿੰਨਾ ਹੀ ਏਰੀਅਰ ਪੈਂਡਿੰਗ ਪਿਆ ਹੈ। ਮੈਂ ਇਸ ਬਾਰੇ ਅੱਜ ਵੀ ਸਵਾਲ ਚੁੱਕਿਆ ਸੀ ਔਰ ਹੁਣ ਫਿਰ ਦੁਬਾਰਾ ਕਹਿਣਾ ਚਾਹੁੰਦਾ ਹਾਂ ਕਿ ਕਿਹੜੀ ਉਹ ਗੁਪਤ ਵਿੰਡੋ ਹੈ

ਜਿਥੇ ਐਪਲੀਕੇਸ਼ਨਾਂ ਜਾਂਦੀਆਂ ਹਨ। ਮੇਰੇ ਇਲਾਕੇ ਦੇ ਲੋਕ ਆਏ ਔਰ ਉਹ ਦਰਖਾਸਤਾਂ ਲੈ ਕੇ ਆਏ ਪਰ ਉਨ੍ਹਾਂ ਨੂੰ ਅੱਗੋਂ ਕਿਹਾ ਗਿਆ ਕਿ ਇਸ ਤਰ੍ਹਾਂ ਦੀ ਕੋਈ ਸਕੀਮ ਹੀ ਨਹੀਂ ਹੈ। ਇਹ ਸਰਕਾਰ ਇਸ ਦੇ ਬਾਰੇ ਵੀ ਧਿਆਨ ਨਹੀਂ ਦੇ ਰਹੀ ਹੈ, ਕੋਈ ਪੁੱਛਗਿੱਛ ਨਹੀਂ ਹੈ, ਕੋਈ ਇਨਕੁਆਰੀ ਨਹੀਂ ਹੈ, ਇੰਨੀਆਂ ਦਰਖਾਸਤਾਂ ਪੈਂਡਿੰਗ ਕਿਉਂ ਪਈਆਂ ਹਨ ? ਉਹ ਦਰਖਾਸਤਾਂ ਕਿਉਂ ਨਹੀਂ ਲਈਆਂ ਜਾਂਦੀਆਂ ? ਉਸ ਦੇ ਲਈ ਕਿਹੜੇ ਅਫਸਰ ਦੋਸ਼ੀ ਹੈ ? ਕਿਥੇ ਗੜਬੜੀ ਹੋਈ ਹੈ ? ਇਸ ਲਈ ਵੀ ਸਰਕਾਰ ਨੇ ਹਾਲੇ ਤੱਕ ਕੋਈ ਸਟੈਪ ਨਹੀਂ ਚੁੱਕਿਆ ਉਲਟਾ ਜਵਾਬ ਵੀ ਪ੍ਰਾਪਰ ਨਹੀਂ ਦਿੱਤਾ ਗਿਆ। ਬਾਕੀ ਡਿਪਟੀ ਸਪੀਕਰ ਸਾਹਿਬ, ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਬਣੀ ਸੀ ਤਾਂ ਉਦੋਂ ਸ਼ਗਨ ਸਕੀਮ ਦੀ ਅਨਾਊਂਸਮੈਂਟ ਕੀਤੀ ਗਈ ਸੀ ਜਿਹੜੀ ਕਿ ਪਹਿਲੀ ਹੀ ਕੈਬਨਿਟ ਦੀ ਮੀਟਿੰਗ ਵਿੱਚ ਅਨਾਊਂਸ ਕਰ ਦਿੱਤੀ ਗਈ ਸੀ। ਹੁਣ ਤਾਂ ਇਹ ਸਾਰਾ ਕੁਝ ਰੌਲੇ ਰੱਪੇ ਵਿੱਚ ਨਿਕਲੀ ਜਾ ਰਿਹਾ ਹੈ। ਇਸ ਤੋਂ ਬਾਅਦ ਇੱਕ-ਇੱਕ ਵਿਧਾਨ ਸਭਾ ਦੇ ਹਲਕੇ ਦੇ ਵਿੱਚ 100-100 ਮਕਾਨ ਬਣਾ ਕੇ ਦਿੱਤੇ ਗਏ ਸਨ, ਵਧੀਆ ਮਕਾਨ ਬਣਾਏ ਗਏ ਸਨ ਔਰ ਉਹ ਗਰੀਬ ਲੋਕ ਉਨ੍ਹਾ ਮਕਾਨਾਂ ਵਿੱਚ ਰਹਿ ਰਹੇ ਹਨ। ਇਸ ਤੋਂ ਇਲਾਵਾ ਸਰਕਾਰ ਨੇ ਪੰਜ-ਪੰਜ ਮਰਲੇ ਦੇ ਪਲਾਟ ਇਨ੍ਹਾਂ ਗਰੀਬ ਲੋਕਾਂ ਨੂੰ ਦੇਣ ਦਾ ਫੈਸਲਾ ਕੀਤਾ ਸੀ ਤੇ ਉਸ ਦੇ ਲਈ ਪਿੰਡਾਂ ਦੀਆਂ ਪੰਚਾਇਤਾਂ ਤੋਂ ਜ਼ਮੀਨ ਦੀ ਮੰਗ ਕੀਤੀ ਗਈ ਸੀ, ਇਸ ਸਬੰਧੀ ਸਾਰਾ ਮਾਮਲਾ ਤਿਆਰ ਹੋ ਗਿਆ ਸੀ ਪਰ ਫਿਰ ਸਰਕਾਰ ਬਦਲ ਗਈ ਤਾਂ ਪਤਾ ਨਹੀਂ ਹੁਣ ਉਹ ਸਕੀਮ ਕਿਥੇ ਚਲੀ ਗਈ ਹੈ। ਹੁਣ ਉਹ ਲੋਕੀਂ ਤਰਸਦੇ ਹਨ ਕਿ ਜੇਕਰ ਸਾਡੀ ਸਰਕਾਰ ਰਹਿ ਜਾਂਦੀ ਤਾਂ ਸਾਨੂੰ ਪਲਾਟ ਮਿਲ ਜਾਣੇ ਸਨ ਪਰ ਹੁਣ ਨਵੀਂ ਸਰਕਾਰ ਨੇ ਇਸ ਬਾਰੇ ਕੋਈ ਪੁੱਛਗਿੱਛ ਨਹੀਂ ਕੀਤੀ। ਡਿਪਟੀ ਸਪੀਕਰ ਸਾਹਿਬ, ਸ਼ਹਿਰੀ ਅਤੇ ਪੇਂਡੂ ਬਸਤੀਆਂ ਦੇ ਲੋਕਾਂ ਨਾਲ ਵੀ ਵਿਤਕਰਾ ਕੀਤਾ ਜਾ ਰਿਹਾ ਹੈ। ਬਹੁਤ ਸਾਰੀਆਂ ਸ਼ਹਿਰੀ ਸਕੀਮਾਂ ਅਜਿਹੀਆਂ ਹਨ ਜਿਹੜੀਆਂ ਸ਼ਹਿਰੀ ਐਸ. ਸੀਜ਼ ਦੇ ਲੋਕਾਂ ਨੂੰ ਨਹੀਂ ਮਿਲਦੀਆਂ। ਮਿਉਂਸਿਪੈਲਟੀਜ਼ ਵਿੱਚ ਹਜ਼ਾਰਾਂ ਹੀ ਸਵੀਪਰਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ ਔਰ ਠੇਕੇ ਉਤੇ ਕੰਮ ਕਰਵਾਇਆ ਜਾ ਰਿਹਾ ਹੈ। ਸ਼ਹਿਰਾਂ ਵਿੱਚ ਗੰਦਗੀ ਫੈਲੀ ਹੋਈ ਹੈ। ਇਸ ਲਈ ਇਸ ਸਰਕਾਰ ਨੇ ਇਹ ਪੋਸਟਾਂ ਭਰਨ ਲਈ ਕੋਈ ਉਪਰਾਲੇ ਨਹੀਂ ਕੀਤੇ। ਜਿਹੜੀ ਅਨਇੰਪਲਾਇਮੈਂਟ ਹੈ, ਅੱਜ ਸਾਡੇ ਸਮਾਜ ਦੇ ਐਸ.ਸੀਜ਼ ਲੋਕਾਂ ਵਿੱਚ ਔਰ ਬਾਲਮੀਕ ਸਮਾਜ ਵਿੱਚ ਹੈ। ਬੇਰੁਜ਼ਗਾਰੀ ਨਾਲ ਬੱਚੇ ਵਿਗੜ ਰਹੇ ਹਨ, ਕੋਈ ਜੂਏ ਖੇਲ ਰਿਹਾ ਹੈ, ਕੋਈ ਨਸ਼ਿਆਂ ਵਿੱਚ ਲੱਗਿਆ ਹੋਇਆ ਹੈ ਤੇ ਕੋਈ ਐਂਟੀ-ਸੋਸ਼ਲ ਐਕਟੀਵਿਟੀਜ਼ ਵਿੱਚ ਲੱਗਿਆ ਹੋਇਆ ਹੈ। ਸੋ, ਇਸ ਬਾਰੇ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਡਿਪਟੀ ਸਪੀਕਰ ਸਾਹਿਬ, ਅੱਜ ਨਵਾਂ ਦੌਰ ਸ਼ੁਰੂ ਹੋ ਚੁੱਕਾ ਹੈ। ਜਿਹੜੇ ਇਕਨਾਮੀਕਲੀ ਬੈਕਵਰਡ ਲੋਕ ਹਨ, ਉਨ੍ਹਾਂ ਦੇ ਬਾਰੇ ਤੁਸੀਂ ਵੀ ਜਾਣਦੇ ਹੋ ਕਿ ਇਹ ਵਿਸ਼ਾ ਸਾਰੇ ਹਿੰਦੁਸਤਾਨ ਦਾ ਮੁੱਦਾ ਬਣ ਚੁੱਕਿਆ ਹੈ। ਉਨ੍ਹਾਂ ਬਾਰੇ ਵੀ ਵਿਚਾਰ ਜ਼ਰੂਰ ਕਰਨੀ ਚਾਹੀਦੀ ਹੈ। ਕੇਂਦਰ ਸਰਕਾਰ ਨੇ ਵੀ ਔਰ ਰਾਜਸਥਾਨ ਸਰਕਾਰ ਨੇ ਵੀ ਸਾਰੀਆਂ ਪਾਰਟੀਆਂ ਨੇ ਕਿਸੇ ਨਾ ਕਿਸੇ ਢੰਗ ਨਾਲ ਜ਼ਰੂਰ ਇਸ ਮੁੱਦੇ ਨੂੰ ਬਹਿਸ ਦਾ ਵਿਸ਼ਾ ਬਣਾਇਆ ਪਰ ਪੰਜਾਬ ਵਿੱਚ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੋਈ ਮੈਂ ਕਹਿਣਾ ਚਾਹਾਂਗਾ ਕਿ ਜਿਥੇ ਇਹ ਰੈਜ਼ੋਲਿਊਸ਼ਨ ਪਛੜੇ ਵਰਗਾਂ ਨਾਲ ਸਬੰਧਿਤ ਹੈ ਉਥੇ ਇਹ ਰੈਜ਼ੋਲਿਊਸ਼ਨ ਉਹ ਗਰੀਬ, ਉਹ ਸਮਾਜ ਦਾ ਪਛੜਾ ਵਰਗ ਜਿਹੜਾ ਜ਼ਾਤ ਦੇ ਤੌਰ ਤੇ ਤਾਂ ਭਾਵੇਂ ਸ਼ਡਿਊਲਡ ਕਾਸਟ ਨਹੀਂ ਹੈ ਪਰ ਉਸ ਦਾ ਜੀਵਨ ਜਿਹੜਾ ਹੈ ਉਹ ਬਹੁਤ ਮਾੜੀ ਹਾਲਤ ਵਿਚੋਂ ਨਿਕਲ ਰਿਹਾ ਹੈ, ਉਸ ਨਾਲ ਵੀ

[ ਸ਼੍ਰੀ ਤਿਕਸ਼ਨ ਸੂਦ ]

ਸਬੰਧਿਤ ਹੋਣਾ ਚਾਹੀਦਾ ਹੈ ਅਤੇ ਉਸ ਉਤੇ ਵੀ ਜ਼ਰੂਰ ਵਿਚਾਰ ਕਰਨੀ ਚਾਹੀਦੀ ਹੈ, ਉਨਾਂ ਨੂੰ ਰਿਆਇਤਾਂ ਦੇਣ ਲਈ ਰੈਜ਼ੋਲਿਊਸ਼ਨ ਵਿੱਚ ਜ਼ਰੂਰ ਕੁਝ ਨਾ ਕੁਝ ਪਾਉਣਾ ਚਾਹੀਦਾ ਹੈ। ਜਿਸ ਤਰ੍ਹਾਂ ਬਾਦਲ ਸਾਹਿਬ ਨੇ ਵੀ ਕਿਹਾ ਹੈ ਕਿ ਅੱਜ ਪੈਨਸ਼ਨਾਂ ਨਾ ਹੋਣ ਕਰਕੇ ਲੋਕ ਆਪਣੇ ਛੋਟੇ-ਛੋਟੇ ਕੰਮਾਂ ਤੇ ਨਹੀਂ ਜਾ ਸਕਦੇ। ਪਿਛਲੀ ਸਰਕਾਰ ਵੇਲੇ ਗਰੀਬ ਔਰਤਾਂ ਲਈ ਫਰੀ ਟਰੈਵਲਿੰਗ ਕੀਤੀ ਸੀ, ਉਹ ਵੀ ਬੰਦ ਹੋ ਗਈ ਹੈ। ਸੋ, ਇਹ ਜਿਹੜੀਆਂ ਛੋਟੀਆਂ-ਛੋਟੀਆਂ ਗੱਲਾਂ ਹਨ, ਇਹ ਸਾਡੇ ਸਮਾਜ ਨੂੰ ਪਰਿਕ ਕਰਦੀਆਂ ਹਨ ਔਰ ਇਨ੍ਹਾਂ ਦੀ ਸਾਡੇ ਸਮਾਜ ਵਿੱਚ ਇੰਪਾਰਟੈਂਸ ਹੈ। ਸੋ, ਇਸ ਕਰਕੇ ਇਹ ਜਿਹੜਾ ਮਤਾ ਲਿਆਂਦਾ ਗਿਆ ਹੈ, ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਜ਼ਰੂਰ ਕਦਮ ਚੁੱਕਣੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਇੱਕ ਹੋਰ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪ੍ਰਸ਼ਾਸਨ ਹੈ ਉਹ ਅਮੀਰਾਂ ਲਈ, ਧੱਕੜ ਲੋਕਾਂ ਔਰ ਸੱਤਾ ਪਾਰਟੀ ਦੇ ਜ਼ੋਰ ਤੇ ਹੀ ਚਲਦਾ ਹੈ ਔਰ ਉਨ੍ਹਾਂ ਮੁਤਾਬਿਕ ਹੀ ਲਾਅ ਐਂਡ ਆਰਡਰ ਚਲਦਾ ਹੈ ਪ੍ਰੰਤੂ ਗਰੀਬ ਲੋਕਾਂ ਨੂੰ ਕੋਈ ਨਹੀਂ ਪੁੱਛਦਾ। ਜਿੰਨੀਆਂ ਵੀ ਕਸਟੱਡੀ ਵਿਚ ਮੌਤਾਂ ਹੋ ਰਹੀਆਂ ਹਨ ਉਹ ਜ਼ਿਆਦਾ ਗਰੀਬ ਲੋਕਾਂ ਦੀਆਂ ਹੀ ਹੋ ਰਹੀਆਂ ਹਨ। ਬਲਾਚੌਰ ਵਿਖੇ ਪਿੱਛੇ ਜਿਹੇ ਇੱਕ ਕਾਂਡ ਹੋਇਆ ਔਰ ਪੁਲਿਸ ਕਸਟਡੀ ਵਿੱਚ ਇਕ ਦਲਿਤ ਮਾਰਿਆ ਗਿਆ। ਇਸ ਤੋਂ ਬਾਅਦ ਲੋਕ, ਇਲਾਕੇ ਵਾਲੇ ਉਥੇ ਇਕੱਠੇ ਹੋ ਗਏ ਤਾਂ ਫਿਰ ਗੋਲੀ ਚਲੀ ਜਿਸ ਨਾਲ ਫਿਰ ਇੱਕ ਦਲਿਤ ਮਾਰਿਆ ਗਿਆ। ਉਨਾਂ ਲੋਕਾਂ ਨੂੰ ਇਸ ਸਰਕਾਰ ਕੋਲੋਂ ਕੋਈ ਉਮੀਦ ਨਹੀਂ ਹੈ। ਇਸ ਕਰਕੇ ਇਹ ਜੋ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਸ਼ਾਇਦ ਇਸ ਨਾਲ ਹੀ ਸਰਕਾਰ ਦੇ ਕੰਨ ਖੁਲ੍ਹ ਜਾਣ। ਅਸੀਂ ਇਸ ਦੀ ਸਪੋਰਟ ਕਰਦੇ ਹਾਂ ਕਿ ਜਿਹੜਾ ਸਮਾਜ ਦਾ ਪਛੜਾ ਵਰਗ ਹੈ, ਜਿਹੜਾ ਦਲਿਤ ਵਰਗ ਹੈ, ਜਿਹੜਾ ਇਕਨਾਮੀਕਲੀ ਕਮਜ਼ੋਰ ਵਰਗ ਹੈ, ਬੈਕਵਰਡ ਵਰਗ ਹੈ, ਉਸ ਦੇ ਲਈ ਸਰਕਾਰ ਜ਼ਰੂਰ ਕੋਈ ਕਦਮ ਚੁੱਕੇ ਨਹੀਂ ਤਾਂ ਆਉਣ ਵਾਲੇ ਸਮੇਂ ਵਿੱਚ ਤੁਹਾਨੂੰ ਪਤਾ ਹੈ ਕਿ ਕੀ ਹੋ ਸਕਦਾ ਹੈ। ਦੋ-ਢਾਈ ਸਾਲ ਵਿਚ ਕੁਝ ਨਹੀਂ ਕਰ ਸਕੇ। ਮੰਤਰੀ ਸਾਹਿਬ ਬੈਠੇ ਹਨ। ਤੁਸੀਂ ਤਾਂ ਗਰੀਬਾਂ ਦੇ, ਦਲਿਤਾਂ ਦੇ ਹਮਦਰਦ ਹੋ, ਸ਼ਡਿਊਲਡ ਕਾਸਟਾਂ ਦੇ ਹਮਦਰਦ ਹੋ, ਤੁਸੀਂ ਜਵਾਬ ਦੇਣ ਵੇਲੇ ਸਰਕਾਰ ਦੀ ਬੋਲੀ ਨਾ ਬੋਲਿਆ ਕਰੋ। ਆਪਣੀ ਮਨਿਸਟਰੀ ਨੂੰ ਆਪਣੇ ਲੈਵਲ ਤੇ ਜਾ ਕੇ ਗਰੀਬਾਂ ਵਾਸਤੇ ਐਸ਼ਿਓਰੈਂਸ ਦਿਆ ਕਰੋ। ਗੋਲ ਗੱਲਾਂ ਕਰਕੇ ਕੰਮ ਨਹੀਂ ਚੱਲਦਾ। ਇੰਨਾਂ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਰਾਣਾ ਕੰਵਰਪਾਲ ਸਿੰਘ (ਨੰਗਲ)** : ਧੰਨਵਾਦ, ਡਿਪਟੀ ਸਪੀਕਰ ਸਾਹਿਬ। ਤੁਸੀਂ ਮੈਨੂੰ ਬਹੁਤ ਹੀ ਮਹੱਤਵਪੂਰਨ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਰਦਾਰ ਸਾਧੂ ਸਿੰਘ ਵਲੋਂ ਲਿਆਂਦੇ ਇਸ ਮਤੇ ਦੀ ਪ੍ਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ ਤੇ ਕਈ ਹੋਰ ਚੀਜ਼ਾਂ ਵੀ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਕਿਸੇ ਦੀ ਨੁਕਤਾਚੀਨੀ ਲਈ ਨਹੀਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਠੀਕ ਹੈ ਕਿ ਸੰਵਿਧਾਨ ਵਿਚ ਵੀ ਪ੍ਰਬੰਧ ਕੀਤਾ ਗਿਆ ਹੈ ਔਰ ਧਾਰਮਿਕ ਗ੍ਰੰਥਾਂ ਨੂੰ ਵੀ ਅਕਸਰ ਕੋਟ ਕੀਤਾ ਜਾਂਦਾ ਹੈ। ਮੈਂ ਇਹ ਕਹਿੰਦਾ ਹਾਂ ਕਿ ਦੱਬੇ ਕੁਚਲੇ ਲੋਕਾਂ ਦਾ ਭਲਾ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਸਮਾਜ ਵਿਚ ਬਰਾਬਰੀ ਦਾ ਅਹਿਸਾਸ ਹੋਣਾ ਚਾਹੀਦਾ ਹੈ ਅਤੇ ਜਿਹੜੀਆਂ ਕਮੀਆਂ ਪਿਛਲੇ ਸਮਿਆਂ ਵਿਚ ਰਹੀਆਂ ਹਨ, ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ। ਇਹ ਕਿਸੇ ਇੱਕ ਸਰਕਾਰ ਦੀ ਗੱਲ ਨਹੀਂ ਹੈ ਜਾਂ ਕਿਸੇ ਇੱਕ ਪੁਲੀਟੀਕਲ ਪਾਰਟੀ ਦੀ ਗੱਲ ਨਹੀਂ। ਪਿਛਲੇ ਲੰਮੇ ਸਮੇਂ ਤੋਂ ਇਹ ਗੱਲ ਵੀ ਮੰਨਣੀ ਪਵੇਗੀ ਕਿ ਕਾਨੂੰਨ ਵੀ ਬੜੇ ਬਣੇ ਪਰ ਫੇਰ ਵੀ ਸਾਰਾ ਕੁਝ ਠੀਕ ਕਿਉਂ ਨਹੀਂ ਹੋ ਸਕਿਆ ? ਇਸ ਗੱਲ ਦੀ ਗਹਿਰਾਈ ਨਾਲ ਪੜਚੋਲ ਨਹੀਂ

ਕੀਤੀ ਗਈ, ਸਮੀਖਿਆ ਨਹੀਂ ਕੀਤੀ ਗਈ। ਸਾਧੂ ਸਿੰਘ ਹੋਰਾਂ ਨੇ ਇਹ ਮਤਾ ਲਿਆਂਦਾ ਕਿਉਂਕਿ ਕਿਤੇ ਕਮੀ ਰਹੀ ਹੈ। ਇਸ ਮੈਕਾਨਿਜ਼ਮ ਵਿਚ ਕਿਹੜੀ ਚੀਜ਼ ਠੀਕ ਕਰਨ ਦੀ ਲੋੜ ਹੈ। ਉਸ ਚੀਜ਼ ਨੂੰ ਦਰੁਸਤ ਕੀਤਾ ਜਾਏ ਵੱਖ-ਵੱਖ ਮੈਂਬਰ ਸਾਹਿਬਾਨ ਨੇ ਆਪਣੇ ਵਿਚਾਰ ਰੱਖੇ। ਕੁਝ ਮੈਂਬਰ ਸਾਹਿਬਾਨ ਨੇ ਆਪਣੀਆਂ ਸਰਕਾਰਾਂ ਦੀ ਗੱਲ ਕੀਤੀ ਕਿ ਅਸੀਂ ਇਹ ਕੁਝ ਕੀਤਾ ਹੈ। ਇਹ ਠੀਕ ਹੈ ਕਿ ਕੀਤਾ ਹੈ ਪਰ ਫੇਰ ਵੀ ਕੁਝ ਕਮੀ ਰਹੀ ਹੈ ਤੇ ਇਹ ਸਾਰਾ ਕੁਝ ਠੀਕ ਨਹੀਂ ਹੋ ਸਕਿਆ। ਅੱਜ ਜ਼ਰੂਰਤ ਹੈ ਕਿ ਇਕੱਠੇ ਹੋ ਕੇ ਉਸ ਗੱਲ ਤੇ ਵਿਚਾਰ ਕਰੀਏ। ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਸਮੇਂ-ਸਮੇਂ ਸਿਰ ਸਰਕਾਰਾਂ ਨੇ ਪ੍ਰਬੰਧ ਕੀਤਾ ਹੈ ਕਿ ਪਿੰਡਾਂ ਵਿਚ ਰਹਿਣ ਲਈ 5-5 ਮਰਲੇ ਰਿਹਾਇਸ਼ੀ ਪਲਾਟ ਦੇ ਤੌਰ ਤੇ ਪੱਛੜੀਆਂ ਸ਼੍ਰੇਣੀਆਂ ਨੂੰ ਦਿਤੇ ਜਾਣੇ ਹਨ ਪਰ ਮੈਂ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਘੱਟੋ-ਘੱਟ ਆਪਣੇ ਰੋਪੜ ਜ਼ਿਲ੍ਹੇ ਦਾ ਮੈਨੂੰ ਪਤਾ ਹੈ ਕਿ ਅਫ਼ਸਰ ਸਾਹਿਬਾਨ ਨੇ ਜਦੋਂ ਜ਼ਮੀਨਾਂ ਖਰੀਦਣੀਆਂ ਹੁੰਦੀਆਂ ਹਨ ਤਾਂ ਪਿੰਡ ਵਿਚ ਬਾਹਰ ਜਾ ਕੇ ਪਹਾੜੀ ਇਲਾਕੇ ਵਿਚ ਜਾ ਕੇ ਸਭ ਤੋਂ ਸਸਤੀ ਜ਼ਮੀਨ ਖਰੀਦ ਕੇ ਕਹਿੰਦੇ ਹਨ ਕਿ ਇੱਥੇ ਘਰ ਬਣਾ ਲਓ। ਘਰ ਬਣਾਉਣ ਲਈ ਸੈਂਟਰਲ ਗੌਰਮਿੰਟ ਗਰਾਂਟ ਦਿੰਦੀ ਹੈ। ਪਰ ਇਸ ਹਕੀਕਤ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਜਿਨ੍ਹਾਂ ਗਰੀਬਾਂ ਨੂੰ ਘਰ ਬਣਾਉਣ ਲਈ 20,000 ਰੁਪਿਆ ਦਿੱਤਾ ਗਿਆ, ਉਸ ਵਿਚੋਂ 5,000 ਰੁਪਿਆ ਸਰਕਾਰੀ ਅਫ਼ਸਰ ਤੇ ਲੋਕ ਮਿਲ ਕੇ ਖਾਂਦੇ ਰਹੇ। ਉਨ੍ਹਾਂ ਗਰੀਬਾਂ ਪੱਲੇ ਕੁਝ ਵੀ ਨਹੀਂ ਪੈਂਦਾ ਰਿਹਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਹਕੀਕਤ ਹੈ ਕਿ ਪੰਜਾਬ ਦੇ ਅੰਦਰ ਦੋ ਦਰਿਆ ਵਗਦੇ ਹਨ। ਐਜੂਕੇਸ਼ਨ ਸਿਸਟਮ ਇਕ ਅਮੀਰਾਂ ਲਈ ਤੇ ਇਕ ਗਰੀਬਾਂ ਲਈ ਹੈ। ਅਮੀਰਾਂ ਦੇ ਬੱਚੇ ਪਬਲਿਕ ਸਕੂਲਾਂ ਵਿਚ 10,000 ਰੁਪਏ 5,000 ਰੁਪਏ ਮਹੀਨਾ ਦੇ ਸਕਦੇ ਹਨ। ਉਹ ਅੰਗਰੇਜ਼ੀ ਸਕੂਲਾਂ ਵਿਚ ਪੜ੍ਹਦੇ ਹਨ। ਸਵੇਰੇ ਚੰਗੀਆਂ ਮੋਟਰ ਗੱਡੀਆਂ ਵਿਚ ਜਾਂਦੇ ਹਨ। ਪਰ ਗਰੀਬਾਂ ਦੇ ਬੱਚੇ ਜਿਹੜੇ ਕਿ ਅਸਲ ਪੰਜਾਬ ਦੇ ਹਨ ਜਿਨ੍ਹਾਂ ਦੀ ਗੱਲ ਵਿਧਾਨ ਸਭਾ ਵਿਚ ਕੀਤੀ ਜਾਂਦੀ ਹੈ, ਉਨ੍ਹਾਂ ਵਾਸਤੇ ਰਾਜਸੀ ਪਾਰਟੀਆਂ ਵੀ ਗੱਲ ਕਰਦੀਆਂ ਹਨ ਪਰ ਅੱਜ ਤੱਕ ਸਹੀ ਮਾਅਨਿਆਂ ਵਿਚ ਉਨਾਂ ਵਾਸਤੇ ਕੋਈ ਠੋਸ ਕਦਮ ਨਹੀਂ ਉਠਾਇਆ ਗਿਆ। ਉਨ੍ਹਾਂ ਲਈ ਕੁਝ ਕੀਤਾ ਜਾਵੇ ਤਾਂ ਉਨ੍ਹਾਂ ਨੂੰ ਇਹ ਅਹਿਸਾਸ ਨਹੀਂ ਹੋਵੇਗਾ ਕਿ ਸਮਾਜ ਵਿਚ ਅਸੀਂ ਪਛੜੇ ਲੋਕ ਹਾਂ। ਗਰੀਬੀ ਦੇ ਅਹਿਸਾਸ ਦੀ ਉਨ੍ਹਾਂ ਦੇ ਮੱਥੇ ਤੋਂ ਝਲਕ ਨਹੀਂ ਮਿਲੇਗੀ। ਉਹ ਕਿਵੇਂ ਬਰਾਬਰੀ ਕਰਨਗੇ ਉਨ੍ਹਾਂ ਲੋਕਾਂ ਦੀ ਜਿਹੜੇ ਵਧੀਆ ਸਕੂਲਾਂ ਵਿਚ ਪੜ੍ਹਦੇ ਹਨ। ਇਕ ਪਾਸੇ ਉਹ ਬੱਚੇ ਹਨ ਜਿਨ੍ਹਾਂ ਨੂੰ ਸਕੂਲ ਵਿਚ ਪੜ੍ਹਾਉਣ ਲਈ ਟੀਚਰ ਨਹੀਂ। ਉਹ ਅੱਜ ਦੇ ਜ਼ਮਾਨੇ ਵਿਚ 5-7 ਕਿਲੋਮੀਟਰ ਚੱਲ ਕੇ ਸਕੂਲਾਂ ਵਿਚ ਜਾਂਦੇ ਹਨ ਅਤੇ ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਅੱਗੇ ਸਕੂਲ ਵਿਚ ਟੀਚਰ ਸਾਹਿਬਾਨ ਹੋਣੇ ਹਨ ਜਾਂ ਨਹੀਂ। ਉਹ ਬੱਚੇ ਕਿਵੇਂ ਦੂਜੇ ਬੱਚਿਆਂ ਦਾ ਮੁਕਾਬਲਾ ਕਰਨਗੇ ? ਅੱਜ ਪੰਜਾਬ ਦੋ ਧਾਰਾਵਾਂ ਵਿਚ ਵੰਡਿਆ ਗਿਆ ਹੈ। ਇੱਕ ਉਹ ਲੋਕ ਹਨ ਜੋ ਕਿ ਗਰੀਬ ਲੋਕ ਹਨ ਅਤੇ ਦੂਜੇ ਉਹ ਲੋਕ ਹਨ ਜਿਹੜੇ ਕਿ ਅਮੀਰ ਲੋਕ ਹਨ। ਮੇਰੀ ਤੁਹਾਨੂੰ ਬੇਨਤੀ ਹੈ ਕਿ ਨੀਤੀ ਵਿਚ ਕੋਈ ਕਮੀ ਨਹੀਂ ਹੈ। ਇਸ ਦੇ ਬਾਰੇ ਸੰਵਿਧਾਨ ਬਣਿਆ ਹੈ। ਸੰਵਿਧਾਨ ਵਿਚ ਸਾਰੇ ਪ੍ਰਬੰਧ ਹਨ। ਪਤਾ ਨਹੀਂ ਕਿੰਨਾ ਲੈਜਿਸਲੇਸ਼ਨ ਗੌਰਮਿੰਟ ਆਫ ਇੰਡੀਆ ਜਾਂ ਵਿਧਾਨ ਸਭਾ ਨੇ ਬਣਾਇਆ। ਮੈਂ ਨੀਤੀ ਅਤੇ ਨੀਅਤ ਵਿਚ ਵੀ ਕਮੀ ਨਹੀਂ ਕਹਿੰਦਾ ਕਿਉਂਕਿ ਸਾਰੇ ਲੋਕ ਚਾਹੁੰਦੇ ਹਨ ਕਿ ਦੱਬੇ ਕੁਚਲੇ ਲੋਕਾਂ ਦਾ ਭਲਾ ਹੋਵੇ। ਕਮੀ ਨੀਤੀ ਅਤੇ ਨੀਅਤ ਦੀ ਨਹੀਂ ਪਰ ਨਿਸ਼ਠੇ ਦੀ ਕਮੀ ਰਹੀ ਹੈ ਰੂਲਿੰਗ ਕਲਾਸਿਜ਼, ਬਿਓਰੋਕਰੇਟਸ ਅਤੇ

[ਰਾਣਾ ਕੰਵਰਪਾਲ ਸਿੰਘ]

ਸਿਆਸੀ ਲੋਕਾਂ ਨੇ ਉਸ ਕੁਮਿਟਮੈਂਟ ਦੇ ਨਾਲ ਕੰਮ ਨਹੀਂ ਕੀਤਾ ਜਿਸ ਤਰ੍ਹਾਂ ਦੀ ਕੁਮਿਟਮੈਂਟ ਦੀ ਅੱਜ ਲੋੜ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣ ਅਜਿਹਾ ਪ੍ਰਬੰਧ ਕੀਤਾ ਹੈ ਔਰ ਫੰਡਜ਼ ਵੀ ਦਿੱਤੇ ਹਨ। ਜਦੋਂ ਇੱਥੇ ਭਾਰਤੀ ਜਨਤਾ ਪਾਰਟੀ (ਬੀ.ਜੇ.ਪੀ.) ਦੀ ਸਰਕਾਰ ਸੀ ਉਦੋਂ ਵੀ ਫੰਡਜ਼ ਦੀ ਕਮੀ ਰਹੀ ਹੈ। ਅੱਜ ਵੀ ਫੰਡਜ਼ ਦੀ ਕਮੀ ਹੈ। ਭਾਵੇਂ ਅੱਜ ਇੱਥੇ ਬੈਠਕੇ ਜੋ ਮਰਜ਼ੀ ਗੱਲਾਂ ਕਰੀਏ। ਸਾਡੇ ਕੋਲ ਫੰਡਜ਼ ਦੀ ਕਮੀ ਹੈ। ਗੱਲਾਂ ਜਿੰਨੀਆਂ ਮਰਜ਼ੀ ਘੁਮਾ ਫਿਰਾ ਕੇ ਕਰੀ ਜਾਈਏ। ਇਹ ਤਾਂ ਫਾਈਨਾਂਸ਼ੀਅਲ ਮਾਮਲਾ ਹੈ ਜਿਹੜਾ ਕਿ ਵਕਤ ਨਾਲ ਠੀਕ ਹੋ ਜਾਵੇਗਾ ਪਰ ਸਵਾਲ ਇਸ ਗੱਲ ਦਾ ਹੈ ਕਿ ਜਿਹੜਾ ਪੈਸਾ ਮਿਲਦਾ ਵੀ ਹੈ, ਉਹ ਸਹੀ ਮਾਅਨਿਆਂ ਵਿਚ ਲੋਕਾਂ ਤੱਕ ਪਹੁੰਚਦਾ ਨਹੀਂ। ਇਸ ਗੱਲ ਨੂੰ ਯਕੀਨੀ ਬਣਾਉਣ ਲਈ ਗੌਰਮਿੰਟ ਇਸ ਮਾਮਲੇ ਬਾਰੇ ਇਸ ਕਿਸਮ ਦਾ ਕੋਈ ਪੱਕਾ ਪ੍ਰਬੰਧ ਕਰੇ ਕਿ ਜਿਹੜੀਆਂ ਸਕੀਮਾਂ ਉਨ੍ਹਾਂ ਲੋਕਾਂ ਲਈ ਬਣਦੀਆਂ ਹਨ, ਉਹ ਅੱਖਰ-ਅੱਖਰ ਇੰਪਲੀਮੈਂਟ ਹੋਣ। ਜਦੋਂ ਤੱਕ ਉਨ੍ਹਾਂ ਦੀ ਪੂਰੀ ਇੰਪਲੀਮੈਂਟੇਸ਼ਨ ਨਹੀਂ ਹੁੰਦੀ ਉਦੋਂ ਤੱਕ ਉਹ ਸਾਰੀਆਂ ਸਕੀਮਾਂ ਬੇ-ਮਾਅਨਾ ਹਨ। ਮੇਰੀ ਬੇਨਤੀ ਹੈ ਕਿ ਸ਼ਗਨ ਸਕੀਮ ਦੀ ਵਾਰ-ਵਾਰ ਗੱਲ ਕੀਤੀ ਜਾਂਦੀ ਹੈ ਕਿ ਲੋਕਾਂ ਨੂੰ ਪੈਸੇ ਮਿਲਣੇ ਚਾਹੀਦੇ ਹਨ ਪਰ ਸ਼ਗਨ ਸਕੀਮ ਕੋਈ ਐਸਾ ਜਾਦੂ ਤਾਂ ਨਹੀਂ ਹੈ ਜਿਹੜਾ ਦੱਬੇ ਕੁਚਲੇ ਲੋਕਾਂ ਦੀ ਤਕਦੀਰ ਨੂੰ ਬਦਲ ਦੇਵੇ। ਜਦੋਂ ਤੱਕ ਉਨ੍ਹਾਂ ਲੋਕਾਂ ਦੇ ਆਰਥਿਕ ਪੱਧਰ ਨੂੰ ਉੱਚਾ ਚੁੱਕਣ ਲਈ ਸਰਕਾਰ ਪ੍ਰਬੰਧ ਨਹੀਂ ਕਰਦੀ ਤੇ ਉਨ੍ਹਾਂ ਲੋਕਾਂ ਨੂੰ ਚੰਗੀ ਵਿਦਿਆ ਦੇਣ ਲਈ ਸਰਕਾਰ ਪ੍ਰਬੰਧ ਨਹੀਂ ਕਰਦੀ, ਉਨ੍ਹਾਂ ਲੋਕਾਂ ਦਾ ਬਣਦਾ ਹਿੱਸਾ ਸਰਕਾਰੀ ਨੌਕਰੀਆਂ ਵਿਚ ਦੇਣ ਲਈ ਸਰਕਾਰ ਪ੍ਰਬੰਧ ਨਹੀਂ ਕਰਦੀ, ਉਦੋਂ ਤੱਕ ਉਨ੍ਹਾਂ ਲੋਕਾਂ ਦੀ ਤਕਦੀਰ ਨਹੀਂ ਬਦਲ ਸਕਦੀ। ਉਦੋਂ ਤੱਕ ਬਰਾਬਰੀ ਦਾ ਅਹਿਸਾਸ ਉਨ੍ਹਾਂ ਵਿਚ ਨਹੀਂ ਆ ਸਕਦਾ। ਜਦੋਂ ਤੱਕ ਉਨ੍ਹਾਂ ਵਿਚ ਬਰਾਬਰੀ ਦਾ ਅਹਿਸਾਸ ਨਹੀਂ ਆਉਂਦਾ, ਉਹ ਸਮਾਜ ਦੇ, ਸੂਬੇ ਦੇ ਚੰਗੇ ਨਰੋਏ ਅੰਗ ਨਹੀਂ ਬਣ ਸਕਦੇ। ਮੈਂ ਬੇਨਤੀ ਕਰਦਾ ਹਾਂ ਕਿ ਪਹਿਲਾਂ ਵੀ ਸਰਕਾਰ ਨੇ ਵੀ ਔਰ ਡਿਪਾਰਟਮੈਂਟ ਨੇ ਵੀ ਕੁਝ ਐਸੇ ਪ੍ਰਬੰਧ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਹਨ ਪਰ ਉਹ ਪ੍ਰਬੰਧ ਪੂਰੇ ਨਹੀਂ ਚੜ੍ਹੇ। ਇੱਥੇ ਇੱਕ ਇਹੋ ਜਿਹਾ ਮੈਕੇਨਿਜ਼ਮ ਬਣਾਇਆ ਜਾਵੇ ਕਿ ਇਹ ਸਕੀਮਾਂ ਜਿਨ੍ਹਾਂ ਲੋਕਾਂ ਲਈ ਬਣੀਆਂ ਹਨ, ਉਨ੍ਹਾਂ ਤੱਕ ਪਹੁੰਚਣ। ਜੇ ਉਨ੍ਹਾਂ ਲੋਕਾਂ ਨੂੰ ਪੂਰਾ ਲਾਭ ਨਹੀਂ ਮਿਲਦਾ ਔਰ ਉਨ੍ਹਾਂ ਨੂੰ ਪੂਰੇ ਲਾਭ ਪਹੁੰਚਾਉਣ ਵਿਚ ਜਿਹੜੇ ਲੋਕ ਰੁਕਾਵਟਾਂ ਪੈਦਾ ਕਰਦੇ ਹਨ ਤਾਂ ਉਨ੍ਹਾਂ ਲੋਕਾਂ ਲਈ ਸਰਕਾਰ ਕੋਈ ਸਖਤ ਕਦਮ ਚੁੱਕੇ। ਜਦੋਂ ਤੱਕ ਰੁਕਾਵਟਾਂ ਪੈਦਾ ਕਰਨ ਵਾਲਿਆਂ ਲਈ ਸਖਤ ਕਾਨੂੰਨ ਨਹੀਂ ਬਣਦਾ ਜਾਂ ਕੋਈ ਹੱਲ ਨਹੀਂ ਹੁੰਦਾ ਉਦੋਂ ਤੱਕ ਕੋਈ ਮਸਲਾ ਹੱਲ ਹੋਣ ਦੀ ਸੰਭਾਵਨਾ ਨਹੀਂ ਹੈ। ਇਹ ਇੱਕ ਅਜਿਹਾ ਮਸਲਾ ਹੈ ਜਿਸ ਉਤੇ ਸਾਰਿਆਂ ਨੂੰ ਆਪਸੀ ਮੱਤਭੇਦ ਭੁਲਾ ਕੇ ਇੱਕਠੇ ਹੋ ਕੇ ਸਰਕਾਰ ਨੂੰ ਸੁਝਾਓ ਦੇਣੇ ਚਾਹੀਦੇ ਹਨ ਕਿ ਜਿਹੜੀਆਂ ਕਮੀਆਂ ਪਹਿਲਾਂ ਰਹਿ ਗਈਆਂ ਹਨ, ਉਨ੍ਹਾਂ ਕਮੀਆਂ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਸਰਕਾਰ ਨੂੰ ਇਸ ਗੱਲ ਤੇ ਜ਼ਰੂਰ ਗੌਰ ਕਰਨੀ ਚਾਹੀਦੀ ਹੈ। ਮੈਨੂੰ ਉਮੀਦ ਹੈ ਕਿ ਸਰਕਾਰ ਜ਼ਰੂਰ ਇਨ੍ਹਾਂ ਗੱਲਾਂ ਤੇ ਗੌਰ ਕਰੇਗੀ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**ਸਰਦਾਰ ਗੋਬਿੰਦ ਸਿੰਘ ਕਾਂਝਲਾ (ਸ਼ੇਰਪੁਰ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਮਾਣ ਦਿੱਤਾ ਹੈ। ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ। ਦਲਿਤਾਂ ਤੇ ਪਛੜੇ ਵਰਗ ਦੇ ਮਸਲਿਆਂ ਸਬੰਧੀ ਸਾਡੇ ਮੈਂਬਰ ਸਰਦਾਰ ਸਾਧੂ ਸਿੰਘ, ਐਮ.ਐਲ.ਏ. ਵਲੋਂ ਅਤੇ

ਸਰਦਾਰ ਗੁਰਜੰਟ ਸਿੰਘ, ਐਮ.ਐਲ.ਏ. ਵਲੋਂ ਜੋ ਮਤਾ ਲਿਆਂਦਾ ਗਿਆ ਹੈ, ਮੈਂ ਇਸ ਤੇ ਧੰਨਵਾਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਦਲਿਤਾਂ ਦੀਆਂ ਸਮੱਸਿਆਵਾਂ ਸਬੰਧੀ ਸਰਕਾਰ ਨੇ ਜਿਹੜਾ ਰੁੱਖ ਅਖਤਿਆਰ ਕੀਤਾ ਹੈ, ਉਹ ਦਲਿਤਾਂ ਨੂੰ ਮਾਰਨ ਵਾਲਾ ਹੀ ਕੀਤਾ ਹੈ। ਇਸ ਸਮੇਂ ਮੇਰੀ ਦਲੀਲ ਇਹ ਹੈ ਕਿ ਪਹਿਲਾਂ ਤਾਂ ਰਿਜ਼ਰਵੇਸ਼ਨ ਸਬੰਧੀ ਗੱਲ ਕਰ ਲਵਾਂ। ਮਾਨਯੋਗ ਸਾਬਕਾ ਪ੍ਰਧਾਨ ਮੰਤਰੀ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਤੇ ਦੇਸ਼ ਦੇ ਵੱਖ-ਵੱਖ ਹਿੱਸਿਆਂ ਦੇ ਵੱਖ-ਵੱਖ ਪਾਰਟੀਆਂ ਦੇ ਆਗੂਆਂ ਨੇ ਜ਼ੋਰ ਪਾ ਕੇ 85ਵੀਂ ਸੋਧ ਪਾਸ ਕਰਵਾਈ ਸੀ। ਕੇਂਦਰ ਦੀ ਸਰਕਾਰ ਨੇ ਸਾਰੇ ਸੂਬਿਆਂ ਨੂੰ ਹਦਾਇਤਾਂ ਜਾਰੀ ਕੀਤੀਆਂ ਸਨ ਕਿ ਸਰਕਾਰੀ ਤੇ ਅਰਧ-ਸਰਕਾਰੀ ਅਦਾਰਿਆਂ ਵਿਚ ਬਣਦੇ ਕਾਨੂੰਨ ਅਨੁਸਾਰ ਰਿਜ਼ਰਵੇਸ਼ਨ ਦਿੱਤੀ ਜਾਵੇ। ਉਸ ਸਮੇਂ ਪਿਛਲੇ ਸੈਸ਼ਨ ਦੌਰਾਨ ਮਾਨਯੋਗ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੇ ਦੱਸਿਆ ਸੀ ਕਿ ਕੁਝ ਤਕਨੀਕੀ ਕਾਰਨਾਂ ਕਰਕੇ ਇਸ ਨੂੰ ਲਾਗੂ ਕਰਨ ਵਿਚ ਸਾਨੂੰ ਦਿੱਕਤਾਂ ਪੇਸ਼ ਆ ਰਹੀਆਂ ਹਨ। ਇਸ ਗੱਲ ਨੂੰ 6 ਮਹੀਨੇ ਹੋ ਗਏ ਹਨ। ਜਿਹੜੀ ਸਰਕਾਰ ਨੇ ਦਿੱਕਤ ਹਾਊਸ ਵਿਚ ਦੱਸੀ ਸੀ। ਸਰਕਾਰ ਦੱਸੇ ਕਿ ਕੀ ਹੁਣ ਉਹ ਦਿਕਤ ਦੂਰ ਹੋ ਗਈ ਹੈ ਜਾਂ ਨਹੀਂ। ਇਥੇ ਨਾ ਚੀਫ ਮਨਿਸਟਰ ਸਾਹਿਬ ਅਤੇ ਨਾ ਫਾਇਨਾਂਸ ਮਨਿਸਟਰ ਸਾਹਿਬ ਹਾਊਸ ਵਿਚ ਹਾਜ਼ਰ ਹਨ ਤਾਂ ਕਿ ਸਰਕਾਰ ਨੂੰ ਕੋਈ ਦਲਿਤਾਂ ਲਈ ਦੁਆਨੀ-ਚੁਆਨੀ ਦੇਣੀ ਨਾ ਪੈ ਜਾਵੇ। ਬਾਕੀ ਐਜੂਕੇਸ਼ਨ ਮੰਤਰੀ ਸਾਹਿਬ ਸੁਣਨ ਵਾਸਤੇ ਬੈਠੇ ਹਨ, ਜਿਸ ਤਰ੍ਹਾਂ ਸਰਦਾਰ ਗੁਰਜੰਟ ਸਿੰਘ ਨੇ ਹਾਊਸ ਵਿਚ ਦੱਸਿਆ ਹੈ ਕਿ ਦਲਿਤਾਂ ਦੀ ਆਬਾਦੀ 31% ਪੰਜਾਬ ਵਿਚ ਹੈ। ਇਹ ਤੁਹਾਨੂੰ ਤਾਕਤ ਦੇ ਵੀ ਸਕਦੀ ਹੈ ਅਤੇ ਤਾਕਤ ਤੋਂ ਉਤਾਰ ਵੀ ਸਕਦੀ ਹੈ ਪਰ ਬਦਕਿਸਮਤੀ ਇਹ ਹੈ ਕਿ ਇਹ ਇਕ ਜੁੱਟ ਨਹੀਂ ਹਨ ਜਿਸ ਕਰਕੇ ਤੁਸੀਂ ਇਨ੍ਹਾਂ ਦਲਿਤਾਂ ਨੂੰ ਦਬਾਈ ਜਾ ਰਹੇ ਹੋ। ਜਿਹੜੀ ਭਲਾਈ ਦੀਆਂ ਸਕੀਮਾਂ, ਇਨ੍ਹਾਂ ਦੀਲਤਾਂ ਦੇ ਕਲਿਆਣ ਲਈ ਬਾਦਲ ਸਾਹਿਬ ਦੀ ਸਰਕਾਰ ਨੇ ਲਾਗੂ ਕੀਤੀਆਂ ਸਨ, ਉਨ੍ਹਾਂ ਨੂੰ ਤੁਹਾਡੀ ਕਾਂਗਰਸ ਸਰਕਾਰ ਨੇ ਆ ਕੇ ਬੰਦ ਹੀ ਕਰ ਦਿੱਤਾ ਹੈ। ਜਿਨ੍ਹਾਂ ਬਜ਼ੁਰਗਾਂ ਨੂੰ ਅਸੀਂ ਪੈਨਸ਼ਨਾਂ ਦੇ ਕੇ ਗਏ ਸੀ, ਉਨ੍ਹਾਂ ਦੀਆਂ ਤੁਸੀਂ ਪੈਨਸ਼ਨਾਂ ਬੰਦ ਕਰ ਦਿੱਤੀਆਂ ਹਨ। 10 ਲੱਖ ਪੈਨਸ਼ਨਾਂ ਵਿਚੋਂ 8 ਲੱਖ ਪੈਨਸ਼ਨਾਂ ਤੁਸੀਂ ਆ ਕੇ ਬੰਦ ਕਰ ਦਿੱਤੀਆਂ ਜਿਸ ਦਾ ਜਵਾਬ ਇਨ੍ਹਾਂ ਦੱਬੇ ਕੁਚਲੇ ਹੋਏ ਬੁਜ਼ਰਗਾਂ ਨੇ ਲੋਕ ਸਭਾ ਦੀਆਂ ਇਲੈਕਸ਼ਨਾਂ ਵਿਚ ਤੁਹਾਨੂੰ ਸੰਕੇਤ ਦੇ ਕੇ ਹਰਾ ਦਿੱਤਾ ਹੈ। ਉਨ੍ਹਾਂ ਨੇ ਵੀ ਤੁਹਾਡੇ ਗਲੇ ਵਿਚ ਫਾਹਾ ਪਾ ਦਿੱਤਾ ਹੈ ਅਤੇ ਆਉਣ ਵਾਲੀਆਂ ਵਿਧਾਨ ਸਭਾ ਇਲੈਕਸ਼ਨਾਂ ਵਿਚ ਜਿੰਨੇ ਹੁਣ ਇਥੇ ਤੁਹਾਡੇ ਕਾਂਗਰਸ ਦੇ 5—7 ਮੈਂਬਰ ਬੈਠੇ ਹਨ, ਇਤਨੇ ਹੀ ਅਗਲੀ ਵਾਰ ਆਉਣਗੇ, ਉਹ ਲੋਕ ਤੁਹਾਨੂੰ ਜਵਾਬ ਦੇਣ ਲਈ ਤਿਆਰ ਬੈਠੇ ਹਨ। ਤੁਸੀਂ ਉਨ੍ਹਾਂ ਦੀਆਂ ਪੈਨਸ਼ਨਾਂ ਦਾ ਭੋਗ ਪਾਇਆ ਹੈ। ਉਨ੍ਹਾਂ ਨੇ ਤੁਹਾਡਾ ਲੋਕ ਸਭਾ ਦੀਆਂ ਇਲੈਕਸ਼ਨਾਂ ਵਿਚ ਭੋਗ ਪਾ ਦਿੱਤਾ ਹੈ। ਤੁਹਾਡੇ ਇਨ੍ਹਾਂ ਅਫਸਰਾਂ ਨੇ ** ਸਤਿਆਨਾਸ ਕੀਤਾ ਹੈ। ਹੁਣ ਇਹ ਮਹਿਕਮੇ ਦਾ ਕੰਮ ਪੰਚਾਇਤਾਂ ਨੂੰ ਦੇ ਦਿੱਤਾ ਹੈ ਅਤੇ ਇਸ ਮਹਿਕਮੇ ਦਾ ਕੰਮ ਹੀ ਖਤਮ ਕਰ ਦਿੱਤਾ ਹੈ।

ਮਾਨਯੋਗ ਡਿਪਟੀ ਸਪੀਕਰ : ਜਿਨ੍ਹਾਂ ਅਫਸਰਾਂ ਦਾ ਇਥੇ ਨਾਂ ਲਿਆ ਗਿਆ ਹੈ, ਉਹ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦੇ, ਇਸ ਕਰਕੇ ਇਨ੍ਹਾਂ ਅਫਸਰਾਂ ਦੇ ਨਾਂ ਕੱਟ ਦਿੱਤੇ ਜਾਣ।

---

**Expunged as ordered by the Chair.

**ਸਰਦਾਰ ਗੋਬਿੰਦ ਸਿੰਘ ਕਾਂਝਲਾ** : ਸਰ, ਠੀਕ ਹੈ ਜੀ ਨਾਂ ਕਟਵਾ ਦਿਓ ਪਰ ਇਨ੍ਹਾਂ ਬਾਰੇ ਸਾਰਿਆਂ ਨੂੰ ਪਤਾ ਹੈ। ਜੋਗਿੰਦਰ ਸਿੰਘ ਮਾਨ ਦਾ ਨਾਂ ਲੈ ਸਕਦੇ ਹਾਂ ਜੋ ਹਾਊਸ ਵਿਚ ਹਾਜ਼ਰ ਹੈ। ਤੁਸੀਂ 10 ਲੱਖ ਪੈਨਸ਼ਨਾਂ ਵਿਚੋਂ 8 ਲੱਖ ਪੈਨਸ਼ਨਾਂ ਕੱਟ ਦਿੱਤੀਆਂ ਜਿਸ ਕਰਕੇ ਲੋਕਾਂ ਵਿਚ ਗੁੱਸਾ ਹੈ। ਹੁਸੈਨਪੁਰ ਦੀ ਪੰਚਾਇਤ ਨੂੰ ਤੁਸੀਂ ਅਧਿਕਾਰ ਦਿੱਤੇ ਪਰ ਹੁਸੈਨਪੁਰ ਦੇ ਇਲਾਕੇ ਦੀਆਂ ਵਿਧਵਾਵਾਂ ਨੂੰ ਕੋਈ ਦੁਆਨੀ ਨਹੀਂ ਮਿਲੀ। ਉਨ੍ਹਾਂ ਨੂੰ ਰੋਜ਼ੀ ਰੋਟੀ ਲਈ ਜਿਹੜਾ ਖਰਚਾ ਸਰਕਾਰ ਵਲੋਂ ਮਿਲਦਾ ਸੀ, ਉਹ ਵੀ ਤੁਸੀਂ ਬੰਦ ਕਰ ਦਿੱਤਾ ਅਤੇ ਬਜ਼ੁਰਗਾਂ ਨੂੰ, ਵਿਧਵਾਵਾਂ ਨੂੰ ਕੋਈ ਪੈਨਸ਼ਨਾਂ ਨਹੀਂ ਮਿਲੀਆਂ ਹਨ ਜਿਸ ਕਰਕੇ ਲੋਕਾਂ ਵਿਚ ਰੋਸ ਹੈ। ਇਨ੍ਹਾਂ ਗਲਤ ਨੀਤੀਆਂ ਕਰਕੇ ਤੁਹਾਡਾ ਸਤਿਆਨਾਸ ਹੋ ਗਿਆ ਹੈ। ਦਲਿਤਾਂ ਵਾਸਤੇ ਜਿਹੜੀ ਰਿਜ਼ਰਵੇਸ਼ਨ ਪਾਲਿਸੀ ਸੀ, ਉਸ ਨੂੰ ਤੁਸੀਂ ਲਾਗੂ ਨਹੀਂ ਕੀਤਾ ਅਤੇ ਦਲਿਤਾਂ ਦੇ ਪਿੰਡਾਂ ਵਿਚ ਕੋਈ ਟੀਚਰਜ਼ ਤੱਕ ਨਹੀਂ ਹੈ। ਜਿਹੜੇ ਟੀਚਰਜ਼ ਹਨ, ਉਹ ਸ਼ਹਿਰਾਂ ਵਿਚ ਆਪਣੀ ਬਦਲੀਆਂ ਕਰਵਾ ਕੇ ਚਲੇ ਜਾਂਦੇ ਹਨ। ਪਿੰਡਾਂ ਦੇ ਸਕੂਲਾਂ ਵਿਚ ਟੀਚਰਜ਼ ਅਵੇਲੇਬਲ ਨਹੀਂ ਹੁੰਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਟੀਚਰਜ਼ ਨੂੰ ਐਨਕਰੇਜ ਕਰਕੇ ਪਿੰਡਾਂ ਦੇ ਸਕੂਲਾਂ ਵਿਚ ਭੇਜਣ ਤਾਂ ਕਿ ਪਿੰਡਾਂ ਦੇ ਲੋਕਾਂ ਦਾ ਅਤੇ ਬੱਚਿਆਂ ਦਾ ਭਲਾ ਹੋ ਸਕੇ ਅਤੇ ਵਿਦਿਆ ਦਾ ਮਿਆਰ ਪਿੰਡਾਂ ਵਿਚ ਉੱਚਾ ਹੋ ਸਕੇ ਪਰ ਤੁਸੀਂ ਤਾਂ ਪਿੰਡਾਂ ਦੇ ਟੀਚਰਜ਼ ਨੂੰ ਸ਼ਹਿਰਾਂ ਦੇ ਸਕੂਲਾਂ ਵਿੱਚ ਟਰਾਂਸਫਰ ਕਰ ਦਿੰਦੇ ਹੋ ਜਿਸ ਕਰਕੇ ਪਿੰਡਾਂ ਦੇ ਸਕੂਲਾਂ ਵਿਚ ਬੱਚੇ ਟੀਚਰਜ਼ ਤੋਂ ਵਾਂਝੇ ਰਹਿ ਜਾਂਦੇ ਹਨ ਅਤੇ ਉਨ੍ਹਾਂ ਦੀ ਪੜ੍ਹਾਈ ਖਰਾਬ ਹੋ ਰਹੀ ਹੈ। ਤੁਸੀਂ ਤਾਂ 8—10 ਸ਼ਹਿਰਾਂ ਦੇ ਸਕੂਲਾਂ ਵਿਚ ਚੱਕਰ ਲਗਾ ਲੈਂਦੇ ਹੋ ਅਤੇ ਸ਼ਹਿਰਾਂ ਵਿਚ ਮਾਡਲ ਸਕੂਲਜ਼ ਖੋਲ੍ਹਣ ਦੀ ਗੱਲ ਕਰਦੇ ਹੋ। ਮੰਤਰੀ ਸਾਹਿਬ ਨੂੰ ਤਾਂ ਚੰਡੀਗੜ੍ਹ ਤੋਂ ਬਾਹਰ ਜਾਣ ਦਾ ਮੌਕਾ ਹੀ ਨਹੀਂ ਮਿਲਦਾ ਅਤੇ ਇਨ੍ਹਾਂ ਦੀ ਉਮਰ ਵੱਡੀ ਹੋਣ ਕਰਕੇ ਸੁਣਦੇ ਵੀ ਘੱਟ ਹਨ। ਇਥੇ ਹੀ ਬੈਠੇ ਟਰਾਂਸਫਰਜ਼ ਕਰ ਦਿੰਦੇ ਹਨ। ਤੁਸੀਂ ਦਲਿਤਾਂ ਦੇ ਪਿੰਡਾਂ ਵਿਚ ਜਾ ਕੇ ਸਕੂਲਜ਼ ਦੇਖੋ, ਉਥੇ ਟੀਚਰਜ਼ ਤੱਕ ਨਹੀਂ ਹਨ, ਪੜ੍ਹਾਈ ਤਾਂ ਕੀ ਹੋਣੀ ਹੈ। ਸਰਦਾਰ ਗੁਰਜੰਟ ਸਿੰਘ ਨੇ ਦੱਸਿਆ ਸੀ ਕਿ ਜਿਸ ਕਾਰਪੋਰੇਸ਼ਨ ਦੇ ਉਹ ਚੇਅਰਮੈਨ ਹਨ, ਉਹ ਪਹਿਲੇ ਦਲਿਤ ਭਰਾਵਾਂ ਨੂੰ ਟਰੱਕ, ਬੱਸ ਅਤੇ ਹੋਰ ਕੰਮ-ਕਾਰ ਵਾਸਤੇ ਲੋਨਜ਼ ਦਿੰਦੀ ਸੀ ਤਾਂ ਕਿ ਉਹ ਦਲਿਤ ਪਰਿਵਾਰ ਕੰਮ-ਕਾਰ ਕਰ ਸਕਣ ਅਤੇ ਇਸ ਲਈ ਕੇਂਦਰ ਸਰਕਾਰ ਤੋਂ ਵੀ ਗ੍ਰਾਂਟ ਆਉਂਦੀ ਸੀ ਪਰ ਉਹ ਵੀ ਬੰਦ ਹੋ ਗਈ ਹੈ। ਪਹਿਲੇ ਸਰਕਾਰ ਇਨ੍ਹਾਂ ਪਰਿਵਾਰਾਂ ਨੂੰ ਉਪਰ ਚੁੱਕਣ ਲਈ 2-2 ਏਕੜ ਜ਼ਮੀਨ ਅਲਾਟ ਕਰਦੀ ਸੀ ਪਰ ਉਹ ਵੀ ਸਕੀਮ ਬੰਦ ਹੋ ਗਈ ਹੈ। ਕਹਿਣ ਦਾ ਭਾਵ ਇਹ ਹੈ ਕਿ ਜਿਹੜੀ ਮਰਜ਼ੀ ਸਕੀਮ ਦੀ ਗੱਲ ਲੈ ਲਵੋ, ਸਾਰੀਆਂ ਦਾ ਬੁਰਾ ਹਾਲ ਹੈ। ਧਰਮਸ਼ਾਲਾਵਾਂ ਦੀ ਗੱਲ ਹੈ। ਸਭ ਤੋਂ ਪਹਿਲਾਂ ਜਦੋਂ ਬਾਦਲ ਸਾਹਿਬ ਮੁੱਖ ਮੰਤਰੀ ਬਣੇ ਸਨ ਤਾਂ ਉਨ੍ਹਾਂ ਨੇ ਇਹ ਸਕੀਮ ਲਾਗੂ ਕੀਤੀ ਸੀ। ਦਲਿਤ ਲੋਕਾਂ ਵਿਚ ਮਰਗ ਹੋਵੇ ਜਾਂ ਖੁਸ਼ੀ ਹੋਵੇ, ਇਸ ਮੌਕੇ ਵਾਸਤੇ ਕਾਂਗਰਸ ਸਰਕਾਰ ਨੇ ਕੋਈ ਧਰਮਸ਼ਾਲਾ ਨਹੀਂ ਦਿੱਤੀ। ਸਭ ਤੋਂ ਪਹਿਲਾਂ ਬਾਦਲ ਸਾਹਿਬ ਦੀ ਸਰਕਾਰ ਨੇ ਦਲਿਤ ਲੋਕਾਂ ਨੂੰ ਧਰਮਸ਼ਾਲਾ ਦੇਣ ਦੀ ਗੱਲ ਕੀਤੀ ਸੀ ਅਤੇ ਧਰਮਸ਼ਾਲਾ ਦੀ ਰਾਸ਼ੀ ਵੀ 30 ਹਜ਼ਾਰ ਰੁਪਏ ਤੋਂ ਵਧਾ ਕੇ ਇਕ ਲੱਖ ਰੁਪਏ ਕੀਤੀ। ਹਰ ਪਿੰਡ ਵਾਸਤੇ ਇਕ ਲੱਖ ਰੁਪਿਆ ਖਰਚ ਕੇ ਧਰਮਸ਼ਾਲਾ ਬਣਾ ਕੇ ਦਿੱਤੀ।

**ਸਰਦਾਰ ਸਾਧੂ ਸਿੰਘ ਧਰਮਸੋਤ** : ਡਿਪਟੀ ਸਪੀਕਰ ਸਾਹਿਬ .........

**ਸਰਦਾਰ ਗੋਬਿੰਦ ਸਿੰਘ ਕਾਂਝਲਾ** : ਹੁਣ ਮੇਰੀ ਗੱਲ ਸੁਣ ਲਓ। ਬੈਠ ਜਾਓ, ** ਬੈਠ ਜਾਓ। ਤੁਸੀਂ ਆਪਣੀ ਗੱਲ ਸੁਣ ਲਈ ਹੈ, ਹੁਣ ਮੈਨੂੰ ਆਪਣੀ ਗੱਲ ਕਹਿ ਲੈਣ ਦਿਓ।

**Mr. Deputy Speaker :** Please address the Chair. Do not pass any derogatory remarks. ** ਵਾਲਾ ਲਫਜ਼ ਕੱਟ ਦਿਓ। This is not fair.

**ਸਰਦਾਰ ਗੋਬਿੰਦ ਸਿੰਘ ਕਾਂਝਲਾ :** ਠੀਕ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਹੀ ਸੰਬੋਧਨ ਕਰਦਾ ਹਾਂ। ਇਹ ਮੇਰੇ ਮਿੱਤਰ ਹਨ, ਇਸ ਕਰਕੇ ਮੈਂ ਇਨ੍ਹਾਂ ਨੂੰ ਕਹਿ ਰਿਹਾ ਸੀ।

ਸ਼ਡਿਊਲਡ ਕਾਸਟ ਕਾਰਪੋਰੇਸ਼ਨ ਅਤੇ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਵਿਚ ਵੀ ਸੂਬਾ ਸਰਕਾਰ ਦਾ ਕੋਈ ਹਿੱਸਾ ਨਹੀਂ, ਨਾ ਹੀ ਕੇਂਦਰ ਸਰਕਾਰ ਨੇ ਕਦੀ ਕੋਈ ਦੁਆਨੀ ਦਿੱਤੀ ਹੈ, ਧਰਮਸ਼ਾਲਾਵਾਂ ਲਈ ਅਤੇ ਨਾ ਹੀ ਉਨ੍ਹਾਂ ਦੀ ਮੁਰੰਮਤ ਵਾਸਤੇ ਕੋਈ ਪੈਸਾ ਕਦੀ ਦਿੱਤਾ ਹੈ।

ਅੱਜ ਦਲਿਤ ਨੌਜਵਾਨਾਂ ਨੂੰ ਕੋਹ-ਕੋਹ ਕੇ ਮਾਰਿਆ ਜਾ ਰਿਹਾ ਹੈ। ਦਲਿਤਾਂ ਦਾ ਬਾਈਕਾਟ ਕੀਤਾ ਜਾਂਦਾ ਹੈ। ਸ਼ੇਰਪੁਰ ਹਲਕੇ ਵਿਚ ਇਕ ਝਨੇਰ ਪਿੰਡ ਹੈ। ਉਸ ਦਾ ਥਾਣਾ ਅਹਿਮਦਗੜ੍ਹ ਹੈ। ਉਸ ਪਿੰਡ ਦੇ ਇਕ ਸੁਖਜੀਵਨ ਸਿੰਘ ਪੁੱਤਰ ਗੁਰਮੇਲ ਸਿੰਘ ਨੂੰ ਅਜੀਤਵਾਲ ਕਲਾਂ ਦੇ ਰੇਲਵੇ ਫਾਟਕ ਤੇ 9 ਮਈ ਨੂੰ ਰਾਤ ਗੋਲੀਆਂ ਨਾਲ ਉੜਾ ਦਿੱਤਾ ਔਰ ਉਸ ਦੇ ਸਾਥੀ ਹਰਵਿੰਦਰ ਸਿੰਘ ਜਿਸ ਦਾ ਪੈਟ੍ਰੋਲ ਪੰਪ ਸੀ, ਨੂੰ ਫੱਟੜ ਕਰ ਦਿੱਤਾ। ਉਸ ਤੋਂ ਸਾਢੇ ਚਾਰ ਲੱਖ ਰੁਪਏ ਖੋਹ ਕੇ ਲੈ ਗਏ। ਦਿੜ੍ਹਬੇ ਵਿਚ ਵੀ ਇਸੇ ਤਰ੍ਹਾਂ ਹੋਇਆ। ਹਸਨਪੁਰ ਵਿਚ ਦਲਿਤਾਂ ਦੀ ਬਹੁਤ ਸਮੱਸਿਆ ਹੈ ਲੇਕਿਨ ਸਰਕਾਰ ਦੇ ਕੰਨਾਂ ਤੇ ਜੂੰ ਨਹੀਂ ਸਰਕਦੀ। ਦਲਿਤਾਂ ਦੀਆਂ ਬਹੁਤ ਸਾਰੀਆਂ ਸਮੱਸਿਆਵਾਂ ਅੱਜ ਮੂੰਹ ਅੱਡੀ ਖੜ੍ਹੀਆਂ ਹਨ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਦਲਿਤਾਂ ਦੀ ਜੋ ਪਖਾਨੇ ਦੀ ਸਮੱਸਿਆ ਹੈ, ਪੀਣ ਵਾਲੇ ਪਾਣੀ ਦੀ ਸਮੱਸਿਆ ਹੈ, ਉਸ ਨੂੰ ਦੂਰ ਕੀਤਾ ਜਾਵੇ ਅਤੇ ਜਿਨ੍ਹਾਂ ਦੇ ਘਰ ਘਾਟ ਢਹਿ ਗਏ ਹਨ, ਉਨ੍ਹਾਂ ਦੇ ਘਰ ਮੁਫਤ ਬਣਾ ਕੇ ਦਿੱਤੇ ਜਾਣ। ਹੁਣ ਪੰਚਾਇਤਾਂ ਨੂੰ ਬਹੁਤ ਸਾਰੇ ਅਧਿਕਾਰ ਦੇ ਦਿੱਤੇ ਹਨ। ਇਸ ਨਾਲ ਸਰਕਾਰ ਨੇ ਸਾਰੀਆਂ ਸਕੀਮਾਂ ਦਾ ਗਲਾ ਘੋਟ ਦਿੱਤਾ ਹੈ। ਮੈਂ ਸਰਕਾਰ ਨੂੰ ਮੁੱਖ ਮੰਤਰੀ ਜੀ ਨੂੰ ਅਤੇ ਮੰਤਰੀ ਇਨਚਾਰਜ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਭਲਾਈ ਅਤੇ ਸਮਾਜਿਕ ਸੁਰੱਖਿਆ ਮਹਿਕਮੇ ਦੀ ਲੋੜ ਸਮਝਦੇ ਹੋ ਤਾਂ ਇਸ ਦੀ ਸਰਦਾਰੀ ਮਹਿਕਮੇ ਵਿਚ ਹੀ ਰਹਿਣੀ ਚਾਹੀਦੀ ਹੈ। ਜੇ ਇਹ ਕੰਮ ਪੰਚਾਇਤਾਂ ਨੂੰ ਬੀ.ਡੀ.ਓਜ਼. ਨੂੰ ਦੇ ਦਿੱਤਾ ਗਿਆ ਤਾਂ ਇਨ੍ਹਾਂ ਸਾਰੀਆਂ ਸਕੀਮਾਂ ਦਾ ਭੋਗ ਪੈ ਜਾਵੇਗਾ। ਅੱਜ ਜਿਹੜਾ ਜ਼ਿਲ੍ਹਾ ਭਲਾਈ ਅਫਸਰ ਹੈ, ਉਸ ਕੋਲ ਕੋਈ ਅਧਿਕਾਰ ਨਹੀਂ ਹੈ। ਜੇ ਉਨ੍ਹਾਂ ਦਾ ਕੰਮ ਪੰਚਾਇਤਾਂ ਨੇ ਕਰਾਉਣਾ ਹੈ ਜਾਂ ਪੰਚਾਇਤ ਸੰਮਤੀਆਂ ਨੇ ਕਰਾਉਣਾ ਹੈ ਤਾਂ ਇਹ ਸਕੀਮਾਂ ਲਾਗੂ ਨਹੀਂ ਹੋਣਗੀਆਂ। ਸੋਸ਼ਲ ਸਿਕਿਓਰਿਟੀ ਅਤੇ ਵੈਲਫੇਅਰ ਡਿਪਾਰਟਮੈਂਟ ਨੂੰ ਵਧੇਰੇ ਸਾਧਨ ਦੇਣੇ ਚਾਹੀਦੇ ਹਨ। ਵਧੀਆ ਅਫਸਰ ਜਿਹੜੇ ਇਨ੍ਹਾਂ ਸਕੀਮਾਂ ਪ੍ਰਤੀ ਸਮਰਪਿਤ ਹੋਣ, ਤਾਇਨਾਤ ਕਰਨੇ ਚਾਹੀਦੇ ਹਨ। ਸੋ, ਇਸ ਮਤੇ ਨੂੰ ਪਾਸ ਕਰਨਾ ਚਾਹੀਦਾ ਹੈ। ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਵੇਲੇ ਜਿਹੜੀਆਂ ਸਕੀਮਾਂ ਠੱਪ ਕਰ ਦਿੱਤੀਆਂ ਗਈਆਂ ਹਨ, ਉਨ੍ਹਾਂ ਨੂੰ ਮੁੜ ਸੁਰਜੀਤ ਕਰਨਾ ਚਾਹੀਦਾ ਹੈ। ਬਹੁਤ-ਬਹੁਤ ਧੰਨਵਾਦ।

**ਸ਼੍ਰੀ ਦੇਸ ਰਾਜ ਧੁੱਗਾ (ਗੜ੍ਹਦੀਵਾਲਾ, ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਹੁਤ ਅਹਿਮ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ ਜਿਹੜਾ ਮੇਰੇ ਸਾਥੀ ਸਰਦਾਰ ਸਾਧੂ ਸਿੰਘ ਅਤੇ ਗੁਰਜੰਟ ਸਿੰਘ ਨੇ ਇਸ ਹਾਊਸ ਵਿਚ ਪੇਸ਼

---

**Expunged as ordered by the Chair.

[ਸ੍ਰੀ ਦੇਸ ਰਾਜ ਧੁੱਗਾ]

ਕੀਤਾ ਹੈ।ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਅਜ਼ਾਦੀ ਦੇ 57 ਸਾਲਾਂ ਬਾਅਦ ਜਿਸ ਸੰਵਿਧਾਨ ਨੂੰ ਬਾਬਾ ਸਾਹਿਬ ਅੰਬੇਦਕਰ ਨੇ ਲਿਖਿਆ ਸੀ ਅਤੇ ਦੇਸ਼ ਨੂੰ ਦਿੱਤਾ ਸੀ, ਉਸ ਵਿਚ ਦੇਸ਼ ਦੇ ਸਾਰੇ ਲੋਕਾਂ ਨੂੰ ਬਰਾਬਰੀ ਦਾ ਦਰਜਾ ਦੇਣ ਦੀ ਗੱਲ ਕੀਤੀ ਸੀ। ਆਪਾਂ ਜੇ ਮੁੱਢਲੀ ਗੱਲ ਨੂੰ ਝਾਤ ਮਾਰੀਏ ਅਸੀਂ ਦਲਿਤਾਂ ਨੂੰ ਜਿਊਂਦੇ ਤਾਂ ਕੀ ਬਰਾਬਰ ਰੱਖਣਾ, ਜਿਹੜੇ ਸ਼ਡਿਉਲਡ ਕਾਸਟ ਲੋਕ ਹਨ, ਨੀਵੀਂ ਜਾਤ ਦੇ ਲੋਕ ਹਨ, ਉਨ੍ਹਾਂ ਦਾ ਪਿੰਡ ਦੇ ਸ਼ਮਸ਼ਾਨ ਘਾਟ ਵਿੱਚ ਲਹਿੰਦੇ ਪਾਸੇ ਸੰਸਕਾਰ ਕੀਤਾ ਜਾਂਦਾ ਹੈ ਔਰ ਜਿਹੜੇ ਉਚੀ ਜਾਤੀ ਦੇ ਲੋਕ ਹਨ ਉਨ੍ਹਾਂ ਦਾ ਚੜ੍ਹਦੇ ਵਾਲੇ ਪਾਸੇ ਸੰਸਕਾਰ ਕੀਤਾ ਜਾਂਦਾ ਹੈ। ਕਿਸੇ ਦੇਸ਼ ਦਾ ਸੰਵਿਧਾਨ ਕਿੰਨਾ ਵੀ ਵਧੀਆ ਹੋਵੇ, ਜੇ ਉਸ ਨੂੰ ਲਾਗੂ ਕਰਨ ਵਾਲੇ ਲੋਕਾਂ ਦੇ ਦਿਲ ਵਿੱਚ ਮੈਲ ਹੋਵੇ, ਨੀਅਤ ਸਾਫ਼ ਨਾ ਹੋਵੇ ਤਾਂ ਉਹ ਸੰਵਿਧਾਨ ਵਧੀਆ ਨਹੀਂ ਬਣ ਸਕਦਾ। ਕਿਸੇ ਦੇਸ਼ ਦਾ ਸੰਵਿਧਾਨ ਕਿੰਨਾ ਵੀ ਮਾੜਾ ਹੋਵੇ, ਡਿਪਟੀ ਸਪੀਕਰ ਸਾਹਿਬ, ਜੇ ਉਸ ਨੂੰ ਲਾਗੂ ਕਰਨ ਵਾਲੇ ਲੋਕਾਂ ਦੀ ਨੀਅਤ ਸਾਫ ਹੋਵੇ ਤਾਂ ਉਹ ਸੰਵਿਧਾਨ ਵਧੀਆ ਹੋ ਸਕਦਾ ਹੈ। ਅੱਜ ਮੇਰੇ ਤੋਂ ਪਹਿਲਾਂ ਇਸ ਬਹਿਸ ਵਿੱਚ ਬਹੁਤ ਹੀ ਸਤਿਕਾਰ ਯੋਗ ਮੈਂਬਰਾਂ ਨੇ ਹਿੱਸਾ ਲਿਆ ਹੈ ਪਰ ਮੈਂ ਕਹਾਂਗਾ ਕਿ ਜਦੋਂ ਤੋਂ ਪੰਜਾਬ ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ ਹੈ, ਜੇ ਸਭ ਤੋਂ ਵੱਡਾ ਕੁਹਾੜਾ ਚਲਿਆ ਹੈ ਤਾਂ ਉਹ ਪੰਜਾਬ ਦੇ ਦਲਿਤਾਂ ਤੇ ਚਲਿਆ ਹੈ। ਬਾਦਲ ਸਾਹਿਬ ਦੀ ਸਰਕਾਰ ਵੱਲੋਂ ਦਲਿਤਾਂ ਲਈ 100 ਯੂਨਿਟ ਬਿਜਲੀ ਮੁਆਫ ਕੀਤੀ ਗਈ ਸੀ ਔਰ ਉਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਲਿਖਿਆ ਸੀ ਕਿ ਅਸੀਂ 200 ਯੂਨਿਟ ਦਲਿਤਾਂ ਦੇ ਘਰ ਦੀ ਬਿਜਲੀ ਦੇ ਮੁਆਫ ਕਰਾਂਗੇ, ਪਰ ਉਹ 100 ਵੀ ਛੱਡੇ ਤੇ 50 ਵੀ ਛੱਡੇ। ਇੱਕ ਗੱਲ ਖਾਸ ਕਰਕੇ ਜ਼ਿਮੀਦਾਰ ਭਾਈਚਾਰੇ ਵਿੱਚ ਜਾਂ ਲੋਕਾਂ ਵਿੱਚ ਪਰਚਾਰੀ ਜਾਂਦੀ ਸੀ ਕਿ ਅਕਾਲੀ ਬੀ.ਜੇ.ਪੀ. ਦੀ ਸਰਕਾਰ ਨੇ ਜ਼ਿਮੀਂਦਾਰਾਂ ਦੇ ਬਿਲ ਮੁਆਫ ਕਰ ਦਿੱਤੇ ਸਨ ਔਰ ਦਲਿਤਾਂ ਦੇ ਘਰਾਂ ਦੇ ਬਿਲ ਵੱਧਾ ਦਿੱਤੇ ਹਨ ਔਰ ਇਸ ਬਹਿਕਾਵੇ ਵਿੱਚ ਆ ਕੇ, ਡਿਪਟੀ ਸਪੀਕਰ ਸਾਹਿਬ, ਦਲਿਤ ਭਾਈਚਾਰੇ ਨੇ ਅਕਾਲੀ ਦਲ ਅਤੇ ਬੀ.ਜੇ.ਪੀ. ਨੂੰ ਛੱਡ ਕੇ ਇਨ੍ਹਾਂ ਦੀ ਝੋਲੀ ਵਿੱਚ ਵੋਟਾਂ ਪਾਈਆਂ ਔਰ ਅੱਜ ਹੋ ਕੀ ਰਿਹਾ ਹੈ ਕਿ ਉਹ ਜਿਹੜੇ ਬਿਲ ਹਨ, ਉਹ ਖੇਤੀਬਾੜੀ ਦੀਆਂ ਮੋਟਰਾਂ ਤੇ ਵੀ ਲੱਗ ਗਏ ਹਨ ਔਰ ਡਿਪਟੀ ਸਪੀਕਰ ਸਾਹਿਬ ਜਿਹੜੇ ਦਲਿਤਾਂ ਦੇ ਘਰਾਂ ਦੇ ਬਿਲ ਹਨ, ਉਹ ਅੱਜ ਦੁਗਣੇ ਨਹੀਂ, ਚੌਗੁਣੇ ਹੋ ਗਏ ਹਨ ਔਰ ਚੌਗੁਣੇ ਤੋਂ ਵੀ ਜ਼ਿਆਦਾ ਬਿਲ ਆ ਰਹੇ ਹਨ। ਅੱਜ ਸਾਡੇ ਦਲਿਤ ਸਮਾਜ ਦੇ ਘਰਾਂ ਦੀ ਹਾਲਤ ਕੀ ਹੈ ਕਿ ਘਰ ਵਿੱਚ ਔਰਤ ਆਪਣੇ ਬੱਚੇ ਨੂੰ ਇਹ ਕਹਿੰਦੀ ਹੈ ਕਿ ਲਾਡੀ ਬਿਜਲੀ ਘੱਟ ਬਾਲੀ ਨਹੀਂ ਤਾਂ ਇਨ੍ਹਾਂ ਰੁੜ ਜਾਣਿਆਂ ਨੇ ਹੋਰ ਬਿਜਲੀ ਦਾ ਬਿਲ ਭੇਜ ਦੇਣਾ ਹੈ ਜਦੋਂ ਕਿ ਬਿਜਲੀ ਬੰਦ ਕੀਤਿਆਂ ਹੀ ਬਹੁਤ ਬਿਜਲੀ ਦਾ ਬਿਲ ਆ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਜੇ ਸਭ ਤੋਂ ਵੱਧ ਕਿਸੇ ਨੂੰ ਅਹਿਮੀਅਤ ਦਿੱਤੀ ਜਾਂਦੀ ਹੈ ਤਾਂ ਉਹ ਡੀ.ਸੀ. ਜਾਂ ਐਸ.ਐਸ.ਪੀ. ਸਾਹਿਬ ਹੁੰਦੇ ਹਨ। ਜ਼ਿਲ੍ਹੇ ਵਿੱਚ ਵੱਡੇ ਅਫ਼ਸਰ ਇਹੀ ਹੁੰਦੇ ਹਨ। ਸਾਡੇ ਜ਼ਿਲ੍ਹੇ ਵਿੱਚ ਕਿੰਨੇ ਡੀ.ਸੀ. ਜਾਂ ਐਸ.ਐਸ.ਪੀ. ਬਦਲੇ ਹਨ। ਇਥੇ ਹੀ ਬੱਸ ਨਹੀਂ ਅੱਜ ਹੀ ਕੁਐਸਚਨ ਆਵਰ ਵਿੱਚ ਸਾਡੇ ਜ਼ਿਲ੍ਹੇ ਹੁਸ਼ਿਆਰਪੁਰ ਵਿੱਚ ਖਾਸ ਕਰਕੇ ਗੜ੍ਹਦੀਵਾਲਾ ਹਲਕੇ ਵਿੱਚ ਬਾਰੀ ਖੱਡ ਵਿੱਚ ਇਕ ਦਲਿਤ ਆਬਾਦੀ ਹੈ ਜਿੱਥੇ ਆਜ਼ਾਦੀ ਤੋਂ 57 ਸਾਲਾਂ ਬਾਅਦ ਵੀ ਨਾ ਪਿੰਡ ਵਿੱਚ ਪਾਣੀ ਹੈ ਔਰ ਨਾ ਹੀ ਬਿਜਲੀ ਹੈ। ਡਿਪਟੀ ਸਪੀਕਰ ਸਾਹਿਬ, ਕੀ ਪੰਜਾਬ ਦੇ

ਜਿਹੜੇ ਦਲਿਤ ਲੋਕ ਹਨ, ਉਹ ਮੌਜੂਦਾ ਸਰਕਾਰ ਤੋਂ ਕੋਈ ਆਸ ਰੱਖ ਸਕਦੇ ਹਨ। ਇਥੇ ਹੀ ਬੱਸ ਨਹੀਂ, ਡਿਪਟੀ ਸਪੀਕਰ ਸਾਹਿਬ, ਅੱਜ ਸਾਡੇ ਵਿੱਚ ਸਰਦਾਰ ਗੁਰਜੰਟ ਸਿੰਘ ਜੀ ਬੈਠੇ ਹਨ। ਇਹ ਚੇਅਰਮੈਨ ਹਨ, ਜਿਹੜੀ ਸ਼ਡਿਊਲਡ ਕਾਸਟਸ ਭਲਾਈ ਕਾਰਪੋਰੇਸ਼ਨ ਹੈ ਅਤੇ ਇਹ 1972 ਵਿੱਚ ਅਨੁਸੂਚਿਤ ਜਾਤੀਆਂ ਅਤੇ ਭੌਂ ਵਿਕਾਸ ਕਾਰਪੋਰੇਸ਼ਨ ਦੇ ਨਾਂ ਤੇ ਪੰਜਾਬ ਵਿੱਚ ਹੋਂਦ ਵਿੱਚ ਆਈ ਸੀ ਉਸਦਾ ਇਕੋ ਮਕਸਦ ਸੀ ਕਿ ਗਰੀਬ ਲੋਕਾਂ ਨੂੰ ਕਿਵੇਂ ਰਾਹਤ ਦੇਣੀ ਹੈ ਪਰ ਅੱਜ ਤੱਕ ਉਸ ਦੇ ਇਹੋ ਜਿਹੇ ਕੰਮ ਰਹੇ ਹਨ ਕਿ ਜਿਹੜਾ ਸਾਡਾ ਦਲਿਤ ਭਾਈਚਾਰਾ ਹੈ, ਦਲਿਤ ਸਮਾਜ ਦੇ ਲੋਕ ਹਨ ਉਨ੍ਹਾਂ ਦਾ ਜੀਵਨ ਪੱਧਰ ਉਚਾ ਚੁੱਕਣ ਦੀ ਬਜਾਏ ਉਨ੍ਹਾਂ ਦਾ ਜੀਵਨ ਪੱਧਰ ਦੁਰਬਲ ਹੁੰਦਾ ਜਾ ਰਿਹਾ ਹੈ। ਉਸ ਵਿੱਚ ਸਭ ਤੋਂ ਵੱਡੀ ਜਿਹੜੀ ਕਮੀ ਹੈ, ਉਹ ਇਹ ਹੈ ਕਿ ਜਿਹੜੇ ਕਾਰਪੋਰੇਸ਼ਨ ਦੇ ਦਫ਼ਤਰ ਹਨ, ਉਨ੍ਹਾਂ ਦਾ ਜਿਹੜਾ ਰਿਕਾਰਡ ਹੈ, ਉਹ ਡਿਸਟ੍ਰਿਕਟ ਲੈਵਲ ਤੇ ਹੈ, ਤਹਿਸੀਲ ਲੇਵਲ ਤੇ ਹੈ ਪਰ ਜਦੋਂ ਉਹ ਕਾਰਪੋਰੇਸ਼ਨ ਤੋਂ ਸਾਡੇ ਨੌਜਵਾਨ ਵੀਰ ਕਰਜ਼ਾ ਲੈਂਦੇ ਹਨ ਤਾਂ ਉਨ੍ਹਾਂ ਨੂੰ ਬਹੁਤ ਚੱਕਰ ਚੰਡੀਗੜ੍ਹ ਦੇ ਮਾਰਨੇ ਪੈਂਦੇ ਹਨ। ਇਥੇ ਹੀ ਬੱਸ ਨਹੀਂ, ਜਦੋਂ ਉਸ ਦਾ ਕਰਜ਼ਾ ਪਾਸ ਹੋਣਾ ਹੁੰਦਾ ਹੈ, ਜੇਕਰ ਉਸ ਨੇ 10,000 ਰੁਪਿਆ ਕਰਜ਼ਾ ਲੈਣਾ ਹੁੰਦਾ ਹੈ ਤਾਂ ਉਸ ਦਾ ਰਿਕਾਰਡ ਨਾ ਤਹਿਸੀਲ ਪੱਧਰ ਤੇ ਹੁੰਦਾ ਹੈ, ਨਾ ਜ਼ਿਲ੍ਹਾ ਪੱਧਰ ਤੇ ਹੁੰਦਾ ਹੈ। ਉਥੇ ਨਾ ਕੋਈ ਲੈਜ਼ਰ ਵਗੈਰਾ ਹੁੰਦਾ ਹੈ। ਉਸ ਨੂੰ ਇਹ ਪਤਾ ਨਹੀਂ ਲਗਦਾ ਕਿ ਉਸਨੇ ਕਿੰਨੀਆਂ ਕਿਸ਼ਤਾਂ ਮੋੜ ਦਿੱਤੀਆਂ ਹਨ ਅਤੇ ਕਿੰਨਾ ਕਰਜ਼ਾ ਬਕਾਇਆ ਰਹਿੰਦਾ ਹੈ। ਇਹ ਸਾਰੇ ਦਾ ਸਾਰਾ ਰਿਕਾਰਡ ਚੰਡੀਗੜ੍ਹ ਵਿਚ ਹੁੰਦਾ ਹੈ। ਜੇਕਰ ਉਸ ਨੇ ਕਿਸ਼ਤ ਜਮਾਂ ਕਰਾਉਣੀ ਹੁੰਦੀ ਹੈ ਤਾਂ ਵੀ ਉਸ ਨੂੰ ਚੰਡੀਗੜ੍ਹ ਆਉਣਾ ਪੈਂਦਾ ਹੈ। ਉਹ ਕਰਜ਼ਾ, ਤਾਂ 10,000 ਰੁਪਿਆ ਲੈਂਦਾ ਹੈ ਪ੍ਰੰਤੂ ਉਸ ਨੂੰ ਤੀਹ-ਚਾਲੀ ਹਜ਼ਾਰ ਰੁਪਏ ਤੱਕ ਤਾਰਨਾ ਪੈਂਦਾ ਹੈ। ਜਿਹੜਾ ਉਸ ਨੂੰ ਨੋ ਆਬਜੈਕਸ਼ਨ ਸਰਟੀਫਿਕੇਟ ਲੈਣਾ ਪੈਂਦਾ ਹੈ, ਉਹ ਵੀ ਚੰਡੀਗੜ੍ਹ ਆ ਕੇ ਲੈਣਾ ਪੈਂਦਾ ਹੈ। ਉਹ ਗੇੜੇ ਤੇ ਗੇੜੇ ਮਾਰਦਾ ਹੈ, ਪ੍ਰੰਤੂ ਫਿਰ ਵੀ ਨਹੀਂ ਮਿਲਦਾ। ਇਥੇ ਹੀ ਬੱਸ ਨਹੀਂ, ਜਿਥੇ ਉਸ ਨੂੰ ਸਧਾਰਨ ਵਿਆਜ ਲੱਗਣਾ ਹੁੰਦਾ ਹੈ, ਉਥੇ ਉਸ ਨੂੰ ਦੰਡਤ ਵਿਆਜ ਲਗਦਾ ਹੈ। ਜਦੋਂ ਲੋਨ ਦੀ ਰਿਕਵਰੀ ਵਾਸਤੇ ਐਸ.ਡੀ.ਐਮ. ਵੱਲੋਂ ਉਸ ਦੇ ਵਾਰੰਟ ਕੱਢੇ ਜਾਂਦੇ ਹਨ ਤਾਂ ਉਸ ਨੂੰ ਇਸ ਗੱਲ ਲਈ ਨਹੀਂ ਕਿਹਾ ਜਾਂਦਾ ਕਿ ਤੂੰ ਕੁਝ ਪੈਸੇ ਭਰ ਦੇ, ਬਾਕੀ ਦੇ ਫਿਰ ਦੇ ਦੇਵੀਂ ਬਲਕਿ ਉਸ ਨੂੰ ਕਿਹਾ ਜਾਂਦਾ ਹੈ ਕਿ ਜੇਲ੍ਹ ਦਾ ਦਰਵਾਜ਼ਾ ਤੇਰੇ ਵਾਸਤੇ ਤਾਂ ਖੁੱਲੇਗਾ ਜੇਕਰ ਪੂਰੇ ਪੈਸੇ ਭਰੇਂਗਾ। ਕੈਪਟਨ ਅਮਰਿੰਦਰ ਸਿੰਘ ਜੀ ਦੀ ਜਦੋਂ ਦੀ ਸਰਕਾਰ ਬਣੀ ਹੈ, ਇਸ ਦਾ ਹਾਲ ਉਹ ਹੈ ਕਿ ਇਕ ਲੜਕੀ ਵਾਲੇ ਰਿਸ਼ਤਾ ਕਰਨ ਗਏ। ਉਹ ਲੜਕੇ ਵਾਲਿਆਂ ਨੂੰ ਪੁੱਛਣ ਲੱਗੇ ਕਿ ਲੜਕਾ ਲਿਖਣਾ-ਪੜ੍ਹਨਾ ਜਾਣਦਾ ਹੈ ਤਾਂ ਲੜਕੇ ਵਾਲਿਆਂ ਨੇ ਉੱਤਰ ਦਿੱਤਾ ਕਿ 'ਲਿਖਣ ਦਾ ਤਾਂ ਸਾਨੂੰ ਪਤਾ ਨਹੀਂ ਪਰ ਇਹ ਪੂੰਝਣਾ ਜ਼ਰੂਰੀ ਜਾਣਦਾ ਹੈ।' ਜਦੋਂ ਦੀ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਬਣੀ ਹੈ, ਇਸ ਨੇ ਦਲਿਤਾਂ ਨੂੰ ਆਪਣੀ ਕਲਮ ਨਾਲ ਲਿਖ ਕੇ ਕੁਝ ਵੀ ਨਹੀਂ ਦਿੱਤਾ ਬਲਕਿ ਜਿਹੜਾ ਕੁਝ ਪਹਿਲਾਂ ਮਿਲਦਾ ਸੀ, ਉਸ ਦਾ ਵੀ ਸਫਾਇਆ ਕਰ ਦਿੱਤਾ ਹੈ। ਪੰਜਾਬ ਸਰਕਾਰ ਦਲਿਤਾਂ ਬਾਰੇ ਕੀ ਕੁਝ ਕਰ ਰਹੀ ਹੈ। ਇਸ ਦਾ ਪਤਾ ਇਸ ਲੋਕ ਬੋਲੀ ਤੋਂ ਹੀ ਲੱਗ ਜਾਂਦਾ ਹੈ :

ਖੱਟਣ ਗਿਆ ਸੀ, ਖੱਟਣ ਗਿਆ ਸੀ, ਖਟ ਕੇ ਕੀ ਲਿਆਂਦਾ,
ਉਹ ਮੁੜ ਕੇ ਆਇਆ ਹੀ ਨਹੀਂ, ਉਥੇ ਹੀ ਕੋਠੀ ਪਾ ਕੇ ਬਹਿ ਗਿਆ।

[ਸ਼੍ਰੀ ਦੇਸ ਰਾਜ ਧੁੱਗਾ]

ਡਿਪਟੀ ਸਪੀਕਰ ਸਾਹਿਬ, ਐਸੀ ਸਰਕਾਰ ਤੋਂ ਭਲਾ ਕੀ ਆਸ ਰਖ ਸਕਦੇ ਹਾਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਦਲਿਤ ਭਾਈਚਾਰੇ ਦੀ ਬਹੁਤ ਵੱਡੀ ਤਾਦਾਦ ਹੈ। ਵਿਧਾਨ ਸਭਾ ਵਿਚ ਰਿਜ਼ਰਵ ਹਲਕੇ ਦੇ ਕੁੱਲ 29 ਐਮ.ਐਲ.ਏ. ਹਨ। ਕੀ ਇਹ ਕਦੀ 29 ਦੇ 29 ਐਮ.ਐਲ.ਏ. ਆਪਸ ਵਿਚ ਇਕੱਠੇ ਹੋ ਕੇ ਬੈਠੇ ਹਨ? ਇਥੇ ਮੰਤਰੀ ਵੀ ਦੋ ਕਿਸਮ ਦੇ ਹਨ; ਇਕ ਸੁਪਰ ਮੰਤਰੀ ਹਨ ਅਤੇ ਦੂਸਰੇ ਥੱਲੇ ਦੇ ਮੰਤਰੀ ਹਨ। ਇਕ ਤਾਂ ਮੁੱਖ ਮੰਤਰੀ ਦੀ ਚਾਪਲੂਸੀ ਕਰਕੇ ਆਪਣੇ ਡਿਪਾਰਟਮੈਂਟ ਚਲਾਈ ਜਾਂਦੇ ਹਨ। ਦੂਸਰੇ ਜਿਹੜੇ ਦਲਿਤ ਮੰਤਰੀ ਹਨ, ਉਹ ਸੋਚਦੇ ਹਨ ਕਿ ਕਿਸੇ ਨਾ ਕਿਸੇ ਤਰ੍ਹਾਂ ਆਪਣੀ ਗੱਡੀ ਚਲਦੀ ਰਹੇ। ਸਾਡੇ ਦਲਿਤ ਭਰਾ ਇਹੋ ਜਿਹੀ ਸਰਕਾਰ ਤੋਂ ਭਲਾ ਕੀ ਤਵੱਕੋਂ ਰੱਖ ਸਕਦੇ ਹਨ। ਇਕ ਆਦਮੀ ਮਰ ਗਿਆ ਤੇ ਫਿਰ ਦੋ ਮਿੰਟ ਬਾਅਦ ਜਿਊਂਦਾ ਹੋ ਗਿਆ, ਇਹ ਤਾਂ ਸੁਣਿਆ ਹੈ ਪਰ ਪੰਜਾਬ ਸਰਕਾਰ ਪੂਰੇ 45 ਦਿਨ ਡੈਡ ਰਹੀ, ਮਰੀ ਰਹੀ ਤੇ ਫਿਰ ਜਿਊਂਦੀ ਹੋ ਗਈ, ਕੋਈ ਕੰਮ ਨਹੀਂ ਹੋਇਆ। ਅਜਿਹੇ ਸਿਸਟਮ ਤੋਂ ਭਲਾ ਕੀ ਆਸ ਰੱਖੀ ਜਾ ਸਕਦੀ ਹੈ, ਡਿਪਟੀ ਸਪੀਕਰ ਸਾਹਿਬ, ਵਿਦਿਆ ਮਨੁੱਖ ਦਾ ਤੀਸਰਾ ਨੇਤਰ ਹੁੰਦੀ ਹੈ। ਜਿਨ੍ਹਾਂ ਲੋਕਾਂ ਕੋਲ ਵਿਦਿਆ ਦਾ ਹਥਿਆਰ ਹੈ, ਉਹ ਸੰਸਾਰ ਵਿਚ ਵੱਡੀਆਂ ਤੋਂ ਵੱਡੀਆਂ ਮੰਜ਼ਲਾਂ ਨੂੰ ਤਹਿ ਕਰ ਜਾਂਦੇ ਹਨ, ਪਰ ਬੜੇ ਦੁੱਖ ਦੀ ਗੱਲ ਹੈ ਕਿ ਸਾਡੇ ਦਲਿਤ ਭਾਈਚਾਰੇ ਲਈ ਸਿੱਖਿਆ ਦਾ ਮਿਆਰ ਗਿਰ ਰਿਹਾ ਹੈ ਅਤੇ ਸਿੱਖਿਆ ਦੇ ਦਰਵਾਜ਼ੇ ਦਲਿਤਾਂ ਬਾਰੇ ਬੰਦ ਹੁੰਦੇ ਜਾ ਰਹੇ ਹਨ। ਪਿਛਲੀ ਸਰਕਾਰ ਨੇ ਬਹੁਤ ਸਾਰੀਆਂ ਨੌਕਰੀਆਂ ਦਿੱਤੀਆਂ ਹਨ ਪਰ ਮੈਂ ਕਹਿਣਾ ਚਾਹਾਂਗਾ ਕਿ ਮੌਜੂਦਾ ਸਰਕਾਰ ਨੇ ਜੇਕਰ ਭਰਤੀ ਉਤੇ ਬੈਨ ਲਗਾਇਆ ਹੋਇਆ ਹੈ। ਇਹ ਬੈਨ ਇਸ ਕਰਕੇ ਤਾਂ ਨਹੀਂ ਹੈ ਕਿ ਅਸੀਂ ਆਪਣੇ ਬੈਕ-ਲਾਗ ਨੂੰ ਪੂਰਾ ਨਾ ਕਰੀਏ, ਰਿਜ਼ਰਵ ਸੀਟਾਂ ਨੂੰ ਪੂਰਾ ਨਾ ਕਰੀਏ। 85ਵੀਂ ਸੋਧ ਜਿਸ ਨਾਲ ਇੰਨਾਂ ਵੱਡਾ ਟੈਕਨੀਕਲ ਫਾਲਟ ਦੂਰ ਹੁੰਦਾ ਹੋਵੇ, ਉਸ ਨੂੰ ਅਸੀਂ ਲਾਗੂ ਨਾ ਕਰੀਏ, ਜਦੋਂ ਕਿ ਇਹ ਸੋਧ ਦੇਸ਼ ਦੇ 14 ਸੂਬਿਆਂ ਵਿਚ ਲਾਗੂ ਕੀਤੀ ਜਾ ਚੁੱਕੀ ਹੈ। ਅੱਜ ਮੌਜੂਦਾ ਸਰਕਾਰ ਕੋਲੋਂ ਪੰਜਾਬ ਦੀ ਜਨਤਾ ਕੀ ਤਵੱਕੋ ਰੱਖ ਸਕਦੀ ਹੈ..... ਜਿੱਥੇ ਤਲਹਨ ਵਰਗੇ ਕਾਂਡ ਹੋ ਰਹੇ ਹਨ ਅਤੇ ਬੰਗਾ ਵਿਖੇ 57 ਸਾਲ ਆਜ਼ਾਦੀ ਦੇ ਬੀਤ ਜਾਣ ਉਪਰੰਤ ਵੀ ਇਕ ਦਲਿਤ ਨੌਜਵਾਨ ਬੱਚੇ ਨੂੰ ਥਾਣੇ ਵਿੱਚ ਕੁੱਟ-ਕੁੱਟ ਕੇ ਮਾਰ ਦਿੱਤਾ ਗਿਆ ਹੋਵੇ। ਉਥੇ ਇਨਸਾਫ ਦੀ ਕੀ ਤਵੱਕੋ ਰੱਖੀ ਜਾ ਸਕਦੀ ਹੈ। ਇਸ ਲਈ ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਅਤੇ ਪੂਰੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਇਨਸਾਨ ਨਿਮਾਣਿਆਂ ਦੇ ਭਲੇ ਦੀ ਗੱਲ ਕਰਦਾ ਹੈ, ਪਰਮਾਤਮਾ ਉਸ ਨੂੰ ਮਾਣ-ਸਨਮਾਨ ਬਖਸ਼ਦਾ ਹੈ, ਦਿੰਦਾ ਹੈ ਅਤੇ ਜੋ ਗਰੀਬਾਂ ਦੇ ਭਲੇ ਦੀ ਗੱਲ ਨਹੀਂ ਕਰਦਾ, ਉਨ੍ਹਾਂ ਨੂੰ ਮਾਣ-ਸਨਮਾਨ ਕਦੇ ਨਹੀਂ ਮਿਲ ਸਕਦਾ। ਅੱਜ ਡਿਪਟੀ ਸਪੀਕਰ ਸਾਹਿਬ, ਮੈਂ ਵਿਦਿਅਕ ਅਦਾਰਿਆਂ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਸਕੂਲ ਹਨ ਜਿਨ੍ਹਾਂ ਨੂੰ ਸਰਕਾਰ ਵਲੋਂ ਮਾਨਤਾ ਪ੍ਰਾਪਤ ਹੈ ਅਤੇ ਸਰਕਾਰ ਵਲੋਂ ਏਡ ਵੀ ਦਿੱਤੀ ਜਾਂਦੀ ਹੈ, ਉਹ ਸਕੂਲ ਸਰਕਾਰ ਦੀ ਏਡ ਨਾਲ ਚਲਦੇ ਹਨ ਪਰ ਕੀ ਉਨ੍ਹਾਂ ਅਦਾਰਿਆਂ ਵਿੱਚ ਰਿਜ਼ਰਵੇਸ਼ਨ ਪੂਰੀ ਹੈ। ਅਸਲੀਅਤ ਤਾਂ ਇਹ ਹੈ ਕਿ ਉਨ੍ਹਾਂ ਵਿੱਚ ਇਕ ਵੀ ਅਨੁਸੂਚਿਤ ਜਾਤੀ ਦਾ ਬੰਦਾ ਭਰਤੀ ਨਹੀਂ ਕੀਤਾ ਜਾਂਦਾ। ਇਸ ਲਈ ਮੈਨੂੰ ਪੂਰਨ ਆਸ ਹੈ ਕਿ ਤੁਸੀਂ ਬੜੇ ਲਾਇਕ

ਇਨਸਾਨ ਹੋ, ਗਰੀਬਾਂ ਵਿੱਚ ਆਮ ਵਿਚਰਦੇ ਹੋ ਅਤੇ ਉਨ੍ਹਾਂ ਦੇ ਹਮਦਰਦ ਹੋ, ਪਰ ਡਿਪਟੀ ਸਪੀਕਰ ਸਾਹਿਬ ਇਸ ਤੋਂ ਵੱਡੀ ਗੱਲ ਅੱਜ ਕੀ ਹੋ ਸਕਦੀ ਹੈ ਕਿ ਜਦ ਇੱਥੇ ਦਲਿਤਾਂ ਦੀ ਗੱਲ ਹੋ ਰਹੀ ਹੈ, ਤਾਂ ** ** ਮੁੱਖ ਮੰਤਰੀ ਸਾਹਿਬ ਵੀ ਗਾਇਬ....

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ** ਬਾਰੇ ਇਸ ਤਰ੍ਹਾਂ ਨਹੀਂ ਕਹਿ ਸਕਦੇ ਇਸ ਲਈ ਇਸ ਨੂੰ ਸਦਨ ਦੀ ਕਾਰਵਾਈ ਵਿਚੋਂ ਕੱਢ ਦਿੱਤਾ ਜਾਵੇ।

**ਸ਼੍ਰੀ ਦੇਸ ਰਾਜ ਧੁੱਗਾ** : ਸੋਰੀ, ਮੈਂ ਗਲਤੀ ਨਾਲ ਕਹਿ ਦਿੱਤਾ ਹੈ। ਮੁੱਖ ਮੰਤਰੀ ਸਾਹਿਬ ਵੀ ਗਾਇਬ, ਉਪ-ਮੰਤਰੀ ਸਾਹਿਬਾ ਵੀ ਗਾਇਬ, ਵਿੱਤ ਮੰਤਰੀ ਜੀ ਵੀ ਗਾਇਬ। ਇਸ ਲਈ ਜਦ ਜੋਗਿੰਦਰ ਸਿੰਘ ਮਾਨ ਜੀ ਨਾਲ ਕੋਈ ਗੱਲ ਚਲਦੀ ਹੈ, ਅਸੀਂ ਕੋਈ ਸਪਲੀਮੈਂਟਰੀ ਕਰਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਮੁੱਖ ਮੰਤਰੀ ਜੀ ਬੜੇ ਚਿੰਤਤ ਹਨ ਪਰ ਮੈਨੂੰ ਇਕ ਗੱਲ ਸਮਝ ਨਹੀਂ ਕਿ ਢਾਈ ਸਾਲ ਤੋਂ ਉਨ੍ਹਾਂ ਦੀ ਚਿੰਤਾ ਵੱਧਦੀ ਜਾ ਰਹੀ ਹੈ ਪਰ ਕੰਮ ਤੇ ਕੋਈ ਹੋ ਨਹੀਂ ਰਿਹਾ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਵਿਸ਼ੇ ਤੇ ਅਹਿਮ ਮਤੇ ਤੇ ਟਾਈਮ ਦਿੱਤਾ ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਅਮਲੀ ਰੂਪ ਵਿੱਚ ਲਿਆਂਦਾ ਜਾਵੇ, ਬਹੁਤ-ਬਹੁਤ ਧੰਨਵਾਦ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਅਟਾਰੀ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਸਾਡੇ ਮੈਂਬਰ ਸਾਹਿਬਾਨ ਸਰਦਾਰ ਸਾਧੂ ਸਿੰਘ ਅਤੇ ਗੁਰਜੰਟ ਸਿੰਘ ਜੀ ਨੇ ਜੋ ਮਤਾ ਰੱਖਿਆ ਹੈ ਉਸ ਤੇ ਬੋਲਣ ਲਈ ਸਮਾਂ ਦਿੱਤਾ ਹੈ। ਅੱਜ ਦਲਿਤ ਵਰਗ ਦੀਆਂ ਜੋ ਭਾਵਨਾਵਾਂ ਹਨ, ਉਨ੍ਹਾਂ ਦੀਆਂ ਲੋੜਾਂ ਹਨ, ਉਨ੍ਹਾਂ ਨੂੰ ਮਤੇ ਦੇ ਰੂਪ ਵਿੱਚ ਇਸ ਹਾਊਸ ਵਿੱਚ ਰੱਖਿਆ ਗਿਆ ਹੈ ਔਰ ਜਿਹੜੀਆਂ ਉਨ੍ਹਾਂ ਦੀਆਂ ਲੋੜਾਂ ਹਨ, ਜਿਹੜੀਆਂ ਉਨ੍ਹਾਂ ਬਾਰੇ ਸਕੀਮਾਂ ਬਣਾਈਆਂ ਗਈਆਂ ਹਨ, ਉਹ ਕਿਵੇਂ ਦੀਆਂ ਬਣਾਈਆਂ ਹਨ, ਉਨ੍ਹਾਂ ਵਿੱਚ ਕਿਹੜੀਆਂ-ਕਿਹੜੀਆਂ ਕਮੀਆਂ ਹਨ, ਇਨ੍ਹਾਂ ਸਾਰੀਆਂ ਚੀਜ਼ਾਂ ਬਾਰੇ ਸਾਰੇ ਮੈਂਬਰ ਸਾਹਿਬਾਨ ਨੇ ਆਪਣੇ-ਆਪਣੇ ਵਿਚਾਰ ਇਥੇ ਰੱਖੇ ਹਨ। ਮੈਂ ਵੀ ਇਸ ਮਤੇ ਤੇ ਸਹਿਮਤੀ ਵੱਜੋਂ ਕੁਝ ਕਹਿਣਾ ਚਾਹੁੰਦਾ ਹਾਂ। ਇਥੇ ਬੜੀਆਂ ਲੰਮੀਆਂ-ਲੰਮੀਆਂ ਗੱਲਾਂ ਹੋਈਆਂ ਹਨ, ਮੈਂਬਰ ਸਾਹਿਬਾਨ ਨੇ ਬੜਾ ਕੁਝ ਕਿਹਾ ਹੈ। ਮੈਂ ਤਾਂ ਕਹਿਣਾ ਚਾਹਾਂਗਾ ਕਿ ਜੇ ਸਰਕਾਰ ਦਲਿਤ ਵਰਗ ਦੇ ਬੱਚਿਆਂ ਨੂੰ, ਗਰੀਬਾਂ ਦੇ ਬੱਚਿਆਂ ਨੂੰ ਚੰਗੀ ਐਜੂਕੇਸ਼ਨ ਹੀ ਦੇ ਦੇਵੇ ਅਤੇ ਐਜੂਕੇਸ਼ਨ ਦੇ ਪ੍ਰਬੰਧ ਵਿੱਚ ਚੰਗਾ ਸੁਧਾਰ ਕਰ ਦੇਵੇ ਤਾਂ ਇਸ ਦੇ ਨਾਲ ਹੀ ਕਾਫੀ ਫਾਇਦਾ ਹੋ ਸਕਦਾ ਹੈ। ਪ੍ਰਾਇਮਰੀ ਸਕੂਲ ਕਿਹੋ ਜਿਹੇ ਹਨ, ਤੁਸੀਂ ਕਿੱਥੇ ਵੀ ਚਲੇ ਜਾਓ, ਤੁਸੀਂ ਵੀ ਆਪਣੇ ਇਲਾਕੇ ਵਿੱਚ ਵਿਚਰਦੇ ਹੋ, ਜਿੱਥੇ ਗਰੀਬ ਬੱਚੇ ਪੜ੍ਹਦੇ ਹਨ, ਬਾਰਡਰ ਦੇ ਏਰੀਏ ਵਿੱਚ ਤੁਸੀਂ ਦੇਖ ਲਓ ਕਿਤੇ ਇਕ ਟੀਚਰ ਮਿਲੇਗਾ ਅਤੇ ਕਿਤੇ ਕੋਈ ਇਕ ਵੀ ਨਹੀਂ ਅਤੇ ਸਕੂਲ ਬੰਦ ਪਏ ਹਨ। ਇਸ ਲਈ ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਪਹਿਲੀ ਗੱਲ ਜਿੱਥੋਂ ਸ਼ੁਰੂਆਤ ਹੁੰਦੀ ਹੈ, ਉਹ ਹੈ ਕਿ ਅਸੀਂ ਬੱਚਿਆਂ ਨੂੰ ਚੰਗੀ ਵਿਦਿਆ ਦੇਈਏ ਅਤੇ ਇਸ ਦੇ ਨਾਲ ਜਿਹੜੀਆਂ ਸਮੱਸਿਆਵਾਂ ਹਨ, ਉਹ ਕਾਫੀ ਹੱਦ ਤੱਕ ਦੂਰ ਹੋ ਜਾਣਗੀਆਂ। ਵੈਸੇ ਤਾਂ ਡਿਪਟੀ ਸਪੀਕਰ ਸਾਹਿਬ, ਜਦੋਂ ਦੀ ਇਹ ਦੁਨੀਆਂ ਬਣੀ ਹੈ ਉਦੋਂ ਤੋਂ ਦਲਿਤਾਂ ਨਾਲ ਵਿਤਕਰਾ ਹੁੰਦਾ ਆਇਆ ਹੈ। ਭਗਵਾਨ ਬਾਲਮੀਕ ਜੀ ਦਾ ਦੇਖ ਲਓ। ਇਸੇ ਤਰ੍ਹਾਂ ਸਾਰੇ ਗੁਰੂ ਸਾਹਿਬਾਨ ਨੂੰ ਵੀ ਲੜਾਈਆਂ ਲੜਨੀਆਂ ਪਈਆਂ। ਇਸ ਲਈ ਮੈਂ ਤਾਂ ਇਹ ਕਹਾਂਗਾ

---

**Expunged as ordered by the Chair.

[ਸਰਦਾਰ ਗੁਲਜ਼ਾਰ ਸਿੰਘ ਰਣੀਕੇ ]

ਕਿ ਜਿਹੜੀਆਂ ਭਲਾਈ ਦੀਆਂ ਸਕੀਮਾਂ ਹਨ, ਇਨ੍ਹਾਂ ਨੂੰ ਸਭ ਤੋਂ ਪਹਿਲਾਂ ਅਮਲੀ ਰੂਪ ਵਿੱਚ ਲਿਆਂਦਾ ਜਾਵੇ। ਪ੍ਰਾਇਮਰੀ ਸਕੂਲ ਸਿੱਖਿਆ ਤੋਂ ਲੈ ਕੇ ਵਧੀਆ ਐਜੂਕੇਸ਼ਨ ਬੱਚਿਆਂ ਨੂੰ ਦਿੱਤੀ ਜਾਵੇ। ਇਸ ਦੇ ਨਾਲ ਹੀ ਉਨ੍ਹਾਂ ਦੀਆਂ ਕਾਫ਼ੀ ਸਮੱਸਿਆਵਾਂ ਹੱਲ ਹੋ ਜਾਣਗੀਆਂ। ਇਸ ਤੋਂ ਅੱਗੇ ਸਿਹਤ ਦੀ ਗੱਲ ਆਉਂਦੀ ਹੈ। ਜਦੋਂ ਹਸਪਤਾਲ ਬਣਾਏ ਜਾਂਦੇ ਹਨ ਤਾਂ ਸਰਕਾਰ ਦੇ ਅਰਬਾਂ ਰੁਪਏ ਖਰਚ ਹੁੰਦੇ ਹਨ। ਅਮੀਰ ਲੋਕ ਤਾਂ ਚੰਗੇ ਪ੍ਰਾਈਵੇਟ ਹਸਪਤਾਲਾਂ ਤੋਂ ਆਪਣਾ ਇਲਾਜ ਕਰਵਾ ਲੈਂਦੇ ਹਨ, ਚੰਗੇ-ਚੰਗੇ ਹਸਪਤਾਲਾਂ ਵਿੱਚ ਇਲਾਜ ਕਰਵਾ ਲੈਂਦੇ ਹਨ ਔਰ ਗਰੀਬ ਲੋਕ ਇਲਾਜ ਨਹੀਂ ਕਰਵਾ ਸਕਦੇ, ਲੱਖਾਂ ਰੁਪਿਆ ਗਰੀਬ ਇਲਾਜ ਤੇ ਨਹੀਂ ਖਰਚ ਸਕਦੇ ਔਰ ਇਸ ਕਰਕੇ ਉਨ੍ਹਾਂ ਦੀ ਮੌਤ ਹੋ ਜਾਂਦੀ ਹੈ। ਹਸਪਤਾਲਾਂ ਵਿੱਚ ਨਾ ਡਾਕਟਰ ਹਨ ਅਤੇ ਨਾ ਹੀ ਲੋੜੀਂਦੀਆਂ ਦਵਾਈਆਂ ਹਨ ਜਿਹੜੀਆਂ ਮਰੀਜ਼ ਨੂੰ ਮੁਹੱਈਆ ਕਰਵਾਈਆਂ ਜਾ ਸਕਣ। ਇਸ ਕਰਕੇ ਇਨ੍ਹਾਂ ਦੋਹਾਂ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਗਰੀਬ ਦੀ ਖੁਸ਼ਹਾਲੀ ਵਾਪਸ ਆ ਸਕੇ। ਡਿਪਟੀ ਸਪੀਕਰ ਸਾਹਿਬ, ਦਲਿਤ ਵਰਗਾਂ ਦੀ ਪੰਜਾਬ ਵਿੱਚ 31% ਆਬਾਦੀ ਹੈ ਪਰੰਤੂ ਅਫ਼ਸੋਸ ਹੈ ਕਿ ਸਾਰੇ ਪੰਜਾਬ ਦਾ 25% ਬਜਟ ਵੀ ਇਨ੍ਹਾਂ ਨੂੰ ਨਹੀਂ ਮਿਲਦਾ। ਸਿਰਫ 4-5% ਬਜਟ ਹੀ ਰੱਖਿਆ ਜਾਂਦਾ ਹੈ ਤੇ ਉਸ ਵਿੱਚੋਂ ਵੀ ਕੱਟ ਲਗਾ ਦਿੱਤੀ ਜਾਂਦੀ ਹੈ। ਸਭ ਤੋਂ ਵੱਧ ਕੱਟ ਇਨ੍ਹਾਂ ਗਰੀਬ ਲੋਕਾਂ ਦੇ ਬਜਟ ਵਿੱਚ ਹੀ ਲਗਦਾ ਹੈ ਔਰ ਬਾਕੀ ਜਿੰਨੇ ਵੀ ਮਹਿਕਮਿਆਂ ਨੂੰ ਪੈਸੇ ਜਾਂਦੇ ਹਨ, ਉਨ੍ਹਾਂ ਦੇ ਹੈਡ ਵਿੱਚ ਬਜਟ ਜਾਂਦਾ ਹੈ, ਉਸ ਨੂੰ ਕੱਟ ਨਹੀਂ ਲਗਦਾ। ਸਿਰਫ ਚਾਰ-ਪੰਜ ਪਰਸੈਂਟ ਜੋ ਦਲਿਤ ਵਰਗਾਂ ਦੇ ਹੈਡ ਵਿੱਚ ਜਾਂਦਾ ਹੈ, ਉਸ ਨੂੰ ਕੱਟ ਲਗਦਾ ਹੈ। ਹੋਣਾ ਤਾਂ ਬਜਟ 25% ਚਾਹੀਦਾ ਸੀ ਪਰ ਜਿਹੜਾ ਬਜਟ ਮਿਲਦਾ ਹੈ, ਉਸ ਵਿਚ ਕੱਟ ਲੱਗ ਰਿਹਾ ਹੈ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਅੱਜ ਜਿਹੜੇ ਆਈ.ਏ.ਐਸ. ਜਾਂ ਪੀ.ਸੀ.ਐਸ. ਟ੍ਰੇਨਿੰਗ ਅਦਾਰੇ ਹਨ ਉਥੇ ਵੀ ਸਹੂਲਤਾਂ ਦੀ ਬਹੁਤ ਘਾਟ ਹੈ। ਜੇ ਸਰਕਾਰ ਧਿਆਨ ਦੇਵੇ ਤਾਂ ਇਹ ਨੌਬਤ ਨਹੀਂ ਸੀ ਆਉਣੀ। ਸਰਕਾਰ ਅੱਜ ਹੀ ਹਾਊਸ ਵਿੱਚ ਪ੍ਰਣ ਕਰੇ ਕਿ 25% ਦਲਿਤ ਵਰਗ ਦਾ ਬਜਟ ਉਨ੍ਹਾਂ ਲਈ ਜ਼ਰੂਰ ਰੱਖਿਆ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਜੇ ਅਜਿਹਾ ਨਾ ਹੋਇਆ ਤਾਂ ਵੈਲਫੇਅਰ ਮਹਿਕਮਾ ਖ਼ਤਮ ਹੋ ਜਾਵੇਗਾ। ਵੈਲਫੇਅਰ ਮਹਿਕਮਾ ਅੱਜ ਵੀ ਖਤਮ ਹੋ ਰਿਹਾ ਹੈ। ਵੈਲਫੇਅਰ ਅਫ਼ਸਰ ਨਾਲ ਜੇ ਗੱਲ ਕਰਦੇ ਹਾਂ ਤਾਂ ਉਹ ਕਹਿੰਦਾ ਹੈ ਕਿ ਬਜਟ ਨਹੀਂ ਹੈ। ਉਸ ਨੇ ਕੀ ਵੈਲਫੇਅਰ ਕਰਨੀ ਹੈ ਜਿਸ ਕੋਲ ਆਪ ਕੁਝ ਨਹੀਂ। ਉਹ ਆਪ ਸਕੂਟਰ ਜਾਂ ਸਾਈਕਲ ਤੇ ਜ਼ਿਲ੍ਹੇ ਵਿੱਚ ਘੁੰਮਦਾ ਫਿਰਦਾ ਹੈ। ਦੂਜਿਆਂ ਮਹਿਕਮਿਆਂ ਵਿੱਚ ਗੱਡੀਆਂ ਹਨ ਪਰ ਇਸ ਮਹਿਕਮੇ ਵਿੱਚ ਗੱਡੀਆਂ ਨਹੀਂ। ਇਹ ਤਾਂ ਵਿਚਾਰੇ ਪਹਿਲਾਂ ਹੀ ਰੱਬ ਦੇ ਮਾਰੇ ਹੋਏ ਹਨ ਅਤੇ ਰਹਿੰਦ ਖੂੰਹਦ ਇਸ ਤਰ੍ਹਾਂ ਪੂਰੀ ਹੋ ਜਾਂਦੀ ਹੈ। ਮੈਂ ਬੇਨਤੀ ਕਰਾਂਗਾ ਕਿ ਬਜਟ ਵਿੱਚ ਇਸ ਮਹਿਕਮੇ ਦਾ ਖਾਸ ਖਿਆਲ ਰੱਖਿਆ ਜਾਵੇ। ਇਸ ਮਹਿਕਮੇ ਵਿੱਚ ਮੁਲਾਜ਼ਮਾਂ ਦੀ ਵੀ ਬਹੁਤ ਘਾਟ ਹੈ। ਜਦੋਂ ਮਹਿਕਮੇ ਨੂੰ ਕੋਈ ਕੰਮ ਵਾਸਤੇ ਕਹਿੰਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਾਡੇ ਕੋਲ ਮੁਲਾਜ਼ਮ ਨਹੀਂ। ਜਦੋਂ ਬਜਟ ਵਿੱਚ ਪ੍ਰੋਵੀਜ਼ਨ ਹੋ ਜਾਵੇਗੀ ਤਾਂ ਸਾਰੀਆਂ ਗੱਲਾਂ ਪੂਰੀਆਂ ਹੋ ਜਾਣਗੀਆਂ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਨਵਾਂ ਬਜਟ 21 ਤਾਰੀਖ ਨੂੰ ਲਿਆਂਦਾ ਜਾ ਰਿਹਾ ਹੈ, ਉਸ ਵਿੱਚ ਇਹ ਦਲਿਤ ਵਰਗ ਵਾਸਤੇ ਬਜਟ ਰੱਖਣ। ਅਗਰ ਇਹ ਅਜਿਹਾ ਕਰਨ ਤਾਂ ਇਹ ਬਹੁਤ ਵੱਡੀ ਗੱਲ ਹੋਵੇਗੀ ਤੇ ਇਸ ਨਾਲ ਕਈ ਮਸਲੇ ਹੱਲ ਹੋ ਜਾਣਗੇ। ਸਾਡੇ ਸਾਥੀ ਸਰਦਾਰ ਗੁਰਜੰਟ ਸਿੰਘ ਜੀ ਨੂੰ ਅਨੁਸੂਚਿਤ ਜਾਤੀ ਕਾਰਪੋਰੇਸ਼ਨ ਦਾ ਚੇਅਰਮੈਨ ਲਗਾਇਆ ਗਿਆ ਹੈ। ਜਦੋਂ ਇਨ੍ਹਾਂ ਨਾਲ ਗੱਲ ਕਰਦੇ ਹਾਂ ਕਿ ਨੌਜਵਾਨਾਂ ਨੂੰ ਸਰਕਾਰ ਰੁਜ਼ਗਾਰ ਨਹੀਂ ਦੇ ਰਹੀ ਤੇ ਤੁਸੀਂ ਕਰਜ਼ਾ ਦਿਓ ਤਾਂ ਕਿ ਇਹ ਕੰਮ ਸ਼ੁਰੂ ਕਰ ਲੈਣ ਤਾਂ ਇਹ ਵੀ ਆਪਣੀਆਂ ਬਾਹਵਾਂ ਖੜ੍ਹੀਆਂ ਕਰ ਦਿੰਦੇ ਹਨ। ਜਦੋਂ ਇਹ ਕਾਰਪੋਰੇਸ਼ਨ ਬਣੀ ਸੀ ਤਾਂ ਬਾਦਲ ਸਾਹਿਬ ਨੇ 5 ਕਰੋੜ ਰੁਪਿਆ ਰੱਖਿਆ ਸੀ ਔਰ ਇਹ ਬਜਟ ਅੱਜ ਵੱਧ ਕੇ 65 ਕਰੋੜ ਰੁਪਿਆ ਹੋ ਗਿਆ

ਹੈ ਪਰ ਇਹ ਪੈਸਾ ਰਿਲੀਜ਼ ਨਹੀਂ ਹੋਇਆ। ਪੈਸਾ ਨਾ ਰਿਲੀਜ਼ ਹੋਣ ਕਾਰਨ ਕਈ ਸਕੀਮਾਂ ਰਹਿ ਗਈਆਂ ਹਨ। ਸਰਕਾਰ ਬਣਨ ਤੋਂ ਪਹਿਲਾਂ ਇਨ੍ਹਾਂ ਨੇ ਵਾਇਦੇ ਕੀਤੇ ਸਨ ਕਿ ਅਸੀਂ ਪੈਨਸ਼ਨ 200 ਰੁ: ਤੋਂ ਵਧਾ ਕੇ 600 ਰੁ: ਕਰ ਦਿਆਂਗੇ। ਲੋਕ ਖੁਸ਼ ਹੋਏ। ਇਹ ਦੂਸਰਾ ਸਾਲ ਕਹਿੰਦੇ ਹਨ ਪਰ ਮੈਂ ਕਹਿੰਦਾ ਹਾਂ ਕਿ ਤੀਸਰਾ ਸਾਲ ਖ਼ਤਮ ਹੋ ਰਿਹਾ ਹੈ ਪਰ ਇਨ੍ਹਾਂ ਨੇ ਪੈਨਸ਼ਨਾਂ ਨਹੀਂ ਦਿੱਤੀਆਂ। ਬਜ਼ੁਰਗ ਵਿਚਾਰੇ ਮੰਜੇ ਤੇ ਪਏ ਹਨ ਤੇ ਕਹਿੰਦੇ ਹਨ ਕਿ ਤੁਹਾਨੂੰ ਅਸੀਂ ਐਮ.ਐਲ.ਏ. ਬਣਾ ਦਿੱਤਾ ਹੈ ਪਰ ਸਾਨੂੰ ਪੈਨਸ਼ਨ ਨਹੀਂ ਮਿਲ ਰਹੀ। ਤੁਸੀਂ ਅਸੈਂਬਲੀ ਵਿਚ ਸਾਡੀ ਗੱਲ ਕਰੋ। ਸਾਡਾ ਕੀ ਕਸੂਰ ਹੈ ? ਸਾਡੀ ਉਮਰ ਵੀ ਪੂਰੀ ਹੋਣ ਤੇ ਹੈ। ਰੁਜ਼ਗਾਰ ਸਾਡੇ ਕੋਲ ਹੈ ਨਹੀਂ ਤੇ ਸਾਨੂੰ ਕਿਉਂ ਨਹੀਂ ਪੈਨਸ਼ਨ ਮਿਲ ਰਹੀ। ਡਿਪਟੀ ਸਪੀਕਰ ਸਾਹਿਬ, ਉਹ ਆਪਣੇ 200 ਰੁ: ਉਡੀਕ ਰਹੇ ਹਨ। ਅੱਜ ਤਿੰਨ ਸਾਲ ਹੋ ਗਏ ਹਨ। ਤੀਸਰਾ ਸਾਲ ਚੱਲ ਰਿਹਾ ਹੈ ਔਰ ਤੀਸਰੇ ਸਾਲ ਤੱਕ ਇਨਕੁਆਇਰੀਆਂ ਹੀ ਹੋ ਰਹੀਆਂ ਹਨ। ਕਦੇ ਬੀ.ਡੀ.ਓ. ਜਾਂਦਾ ਹੈ, ਕਦੇ ਕੋਈ ਅਫ਼ਸਰ ਜਾਂਦਾ ਹੈ। ਕਦੇ ਸੀ.ਡੀ.ਪੀ.ਓ. ਜਾਂਦਾ ਹੈ, ਕਦੇ ਐਸ.ਡੀ.ਐਮ. ਦੀ ਇਨਕੁਆਇਰੀ ਚੱਲ ਰਹੀ ਹੁੰਦੀ ਹੈ। ਤੀਸਰਾ ਸਾਲ ਇਨਕੁਆਇਰੀਆਂ ਵਿੱਚ ਲੰਘ ਗਿਆ। ਉਸ ਵਿੱਚ ਲੱਖਾਂ ਦੇ ਹਿਸਾਬ ਨਾਲ ਕੱਟ ਜ਼ਰੂਰ ਦਿੱਤਾ ਹੈ। ਪੰਜਾਬ ਵਿੱਚ ਮੈਂ ਨਹੀਂ ਕਹਿ ਸਕਦਾ ਕਿ ਕਿਸੇ ਨੂੰ ਨਵੀਂ ਪੈਨਸ਼ਨ ਲੱਗੀ ਹੋਵੇਗੀ। ਸਾਰੀਆਂ ਕੱਟੀਆਂ ਹਨ। ਇਸੇ ਤਰ੍ਹਾਂ ਸ਼ਗਨ ਸਕੀਮ ਬਾਰੇ ਕਿਹਾ ਗਿਆ ਕਿ ਤੁਹਾਨੂੰ ਪੰਜ ਹਜ਼ਾਰ ਦੀ ਜਗ੍ਹਾ ਗਿਆਰਾਂ ਹਜ਼ਾਰ ਰੁਪਿਆ ਦੇਵਾਂਗੇ। ਉਹ ਗਿਆਰਾਂ ਹਜ਼ਾਰ ਰੁਪਏ ਉਡੀਕਦੇ ਉਡੀਕਦੇ ਪੰਜ ਹਜ਼ਾਰ ਰੁਪਏ ਵੀ ਗੰਵਾ ਗਏ। ਕੱਲ੍ਹ ਮੰਤਰੀ ਸਾਹਿਬ ਸ਼ਗਨ ਸਕੀਮ ਬਾਰੇ ਕਹਿ ਰਹੇ ਸੀ ਔਰ ਮੈਂ ਪੁੱਛਣ ਲੱਗਿਆ ਸੀ ਕਿ ਸ਼ਗਨ ਸਕੀਮ ਸ਼ੁਰੂ ਕਦੋਂ ਕੀਤੀ ਹੈ, ਉਹ ਗੱਲ ਵਿੱਚ ਹੀ ਰਹਿ ਗਈ ਸੀ। ਇਸ ਕਰਕੇ ਉਹ ਨਵੀਂ ਸਕੀਮ ਦੀ ਵੀ ਉਡੀਕ ਕਰਦੇ ਰਹੇ ਅਤੇ ਸ਼ਗਨ ਸਕੀਮ ਵੀ ਜਾਂਦੀ ਰਹੀ। ਸਰਦਾਰ ਸਾਧੂ ਸਿੰਘ ਨੇ ਕਿਹਾ ਸੀ ਕਿ ਸਾਡੀਆਂ ਲੋੜਾਂ ਬਦਲੀਆਂ ਹਨ, ਸਾਡਾ ਰਹਿਣ-ਸਹਿਣ ਬਦਲਿਆ ਹੈ, ਸਾਡੀ ਸੋਚ ਵੀ ਬਦਲੀ ਹੈ ਔਰ ਉਸ ਹਿਸਾਬ ਨਾਲ ਕੰਮ-ਕਾਰ ਲਈ ਮਸ਼ੀਨਰੀ ਆ ਗਈ ਹੈ ਅਤੇ ਖੇਤ ਮਜ਼ਦੂਰ ਵਿਹਲੇ ਹੋ ਗਏ ਹਨ। ਉਨ੍ਹਾਂ ਮਜ਼ਦੂਰਾਂ ਲਈ ਚੰਗੇ ਢੰਗ ਤਰੀਕੇ ਲੱਭ ਕੇ ਸਰਕਾਰ ਨੇ ਰੁਜ਼ਗਾਰ ਮੁਹੱਈਆ ਕਰਵਾਉਣਾ ਹੁੰਦਾ ਹੈ। ਇਸ ਕਰਕੇ ਸਰਕਾਰ ਨੂੰ ਚਾਹੀਦਾ ਹੈ ਕਿ ਜਿਥੇ ਮਸ਼ੀਨਰੀ ਦਾ ਯੁੱਗ ਆ ਰਿਹਾ ਹੈ, ਜਿਥੇ ਐਡਵਾਂਸ ਸੋਚ ਆ ਗਈ ਹੈ, ਸਾਡਾ ਰਹਿਣ-ਸਹਿਣ ਬਦਲਿਆ ਹੈ, ਇਸੇ ਤਰ੍ਹਾਂ ਅੱਜ ਗਰੀਬ ਵਰਗ ਲਈ ਵੀ ਸਰਕਾਰ ਉਸੇ ਢੰਗ-ਤਰੀਕੇ ਨਾਲ ਮਦਦ ਮੁਹੱਈਆ ਕਰੇ। ਅੱਜ 21ਵੀਂ ਸਦੀ ਵਿੱਚ ਉਸੇ ਤਰ੍ਹਾਂ ਕੱਚੇ ਮਕਾਨ ਹਨ, ਉਸੇ ਤਰ੍ਹਾਂ ਨਾਲੀਆਂ ਹਨ। ਗਰੀਬਾਂ ਦਾ ਰਹਿਣ ਸਹਿਣ ਅੱਜ ਵੀ ਹਜ਼ਾਰਾਂ ਸਾਲ ਪਹਿਲਾਂ ਵਰਗਾ ਹੈ। ਹਜ਼ਾਰਾਂ ਸਾਲ ਪਹਿਲਾਂ ਭਗਵਾਨ ਬਾਲਮੀਕ ਜੀ ਨੇ ਇਹ ਗੱਲਾਂ ਕਹੀਆਂ ਸਨ। ਉਸ ਤੋਂ ਬਾਅਦ ਕਿੰਨਾ ਬਦਲਾਅ ਆਇਆ ਹੈ। ਕਿੰਨੇ ਲੋਕਾਂ ਨੇ ਪੰਜਾਬ ਵਿੱਚ, ਦੇਸ਼ ਵਿੱਚ ਰਾਜ ਕੀਤਾ ਹੈ ਪਰ ਹਾਲਤ ਉਥੇ ਦੀ ਉਥੇ ਖੜ੍ਹੀ ਹੈ। ਉਨ੍ਹਾਂ ਦਾ ਰਹਿਣ ਸਹਿਣ ਉਹੀ ਹੈ। ਕਈ ਵਾਰ ਮਨ ਦੁਖੀ ਵੀ ਹੁੰਦਾ ਹੈ ਕਿ ਜਿਹੜੀ ਕੌਮ ਦਾ ਜਿਹੜਾ ਬਾਬਾ ਦਸ ਹਜ਼ਾਰ ਸਾਲ ਐਡਵਾਂਸ ਲਿਖ ਗਿਆ ਰਮਾਇਣ ਵਿੱਚ ਕਿ ਦਸ ਹਜ਼ਾਰ ਸਾਲਾਂ ਵਿੱਚ ਆਹ ਗੱਲਾਂ ਹੋਣਗੀਆਂ। ਰਾਮ ਜੀ ਆਉਣਗੇ, ਰਾਮ ਜੀ ਆਹ ਗੱਲਾਂ ਕਰਨਗੇ। ਕ੍ਰਿਸ਼ਨ ਜੀ ਆਹ ਗੱਲਾਂ ਕਰਨਗੇ। ਲਛਮਣ ਜੀ ਨਾਲ ਇਸ ਤਰ੍ਹਾਂ ਹੋਏਗਾ। ਉਹ ਗੱਲਾਂ ਲਿਖਤੀ ਰੂਪ ਵਿੱਚ ਰਮਾਇਣ ਵਿੱਚ ਹਨ ਅਤੇ ਉਹ ਪੂਰੀਆਂ ਹੋਈਆਂ। ਇਹ ਦਸ ਹਜ਼ਾਰ ਸਾਲ ਪਹਿਲਾਂ ਦੀਆਂ ਗੱਲਾਂ ਕਰ ਰਹੇ ਹਨ। ਅੱਜ ਉਸ ਕੌਮ ਦੀ ਸੋਚ ਦਸ ਹਜ਼ਾਰ ਸਾਲ ਪਿਛੇ ਕਿਉਂ ਚਲੀ ਗਈ ਹੈ। ਇਸ ਲਈ ਸਾਜ਼ਿਸ਼ਾਂ ਰਚੀਆਂ ਗਈਆਂ। ਇੰਨੀਆਂ ਐਡਵਾਂਸ ਗੱਲਾਂ ਦੁਨੀਆਂ ਦੇ ਕਿਸੇ ਹੋਰ ਗਰੰਥ ਵਿੱਚ ਨਹੀਂ ਲਿਖੀਆਂ ਔਰ ਰਮਾਇਣ ਵਿੱਚ ਦਸ ਹਜ਼ਾਰ ਸਾਲ ਪਹਿਲਾਂ ਹੀ ਲਿਖ ਦਿੱਤੀਆਂ। ਉਹ ਗੱਲਾਂ ਪੂਰੀਆਂ ਵੀ ਹੋਈਆਂ ਸਨ। ਅੱਜ ਉਸ ਵਰਗ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਨਾਲ ਧੱਕਾ ਅਤੇ ਵਧੀਕੀਆਂ ਹੋ ਰਹੀਆਂ ਹਨ। ਇਸ ਕਰਕੇ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਆਪਾਂ ਦੂਰ ਕੀ ਜਾਣਾ ਹੈ, ਰੋਜ਼ ਅਖ਼ਬਾਰਾਂ ਵਿੱਚ ਪੜ੍ਹਦੇ ਹਾਂ ਕਿ ਗਰੀਬ ਵਰਗ ਵਿੱਚ ਅੰਤੜੀਆ ਦਾ ਰੋਗ ਫੈਲਿਆ ਹੈ। ਸਰਕਾਰ ਥਾਂ-ਥਾਂ ਤੇ ਪੀਣ ਵਾਲਾ ਪਾਣੀ ਮੁਹੱਈਆ ਨਹੀਂ ਕਰਵਾ ਸਕੀ। ਜੋ ਪਾਣੀ ਵਾਲਾ ਨਲਕਾ ਹੈ, ਲੋਕ ਉਥੋਂ ਹੀ ਪਾਣੀ ਪੀ ਰਹੇ ਹਨ ਔਰ ਇਸ ਤਰ੍ਹਾਂ ਮੌਤਾਂ ਹੋ ਰਹੀਆਂ ਹਨ, ਇਹ ਬਿਮਾਰੀ ਹੋ ਰਹੀ ਹੈ। ਸਰਕਾਰ ਪਾਣੀ ਦੀ ਟੂਟੀ ਨਹੀਂ ਲਗਾ ਰਹੀ। ਪਹਿਲਾਂ ਜਦੋਂ ਸਰਦਾਰ ਬਾਦਲ ਦੀ ਸਰਕਾਰ ਸੀ ਤਾਂ ਉਦੋਂ ਜਿਥੇ ਚੌਰਾਹਾ ਸੀ, ਉਥੇ ਪਾਣੀ ਮੁਹੱਈਆ ਕਰਵਾਇਆ ਗਿਆ ਸੀ। ਜਿਥੇ ਸਕੂਲ ਸੀ, ਉਥੇ ਟੂਟੀ ਲਗਾਈ ਗਈ ਸੀ। ਹੁਣ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਉਥੇ ਵੀ ਬਿੱਲ ਲਗਾ ਦਿੱਤੇ ਹਨ। ਬਿਲ ਦਿੱਤੇ ਨਹੀਂ ਗਏ ਅਤੇ ਪਾਣੀ ਅਤੇ ਸੀਵਰੇਜ਼ ਵਿਭਾਗ ਨੇ ਉਹ ਸਾਰੀਆਂ ਟੂਟੀਆਂ ਕੱਟ ਦਿੱਤੀਆਂ ਹਨ ਅਤੇ ਉਨ੍ਹਾਂ ਲੋਕਾਂ ਕੋਲ ਪੀਣ ਵਾਲਾ ਪਾਣੀ ਨਹੀਂ ਹੈ। ਸਰਕਾਰ ਵਧੀਆ ਪਾਣੀ ਵੀ ਮੁਹੱਈਆ ਨਹੀਂ ਕਰਵਾ ਸਕੀ, ਬਾਕੀ ਤਾਂ ਦੂਰ ਦੀਆਂ ਗੱਲਾਂ ਹਨ। 85ਵੀਂ ਸੋਧ ਦੀ ਗੱਲ ਤਾਂ ਇੱਕ ਪਾਸੇ ਰਹਿ ਜਾਂਦੀ ਹੈ। ਜਿਹੜਾ ਪਾਣੀ ਹੈ, ਉਹ ਵੀ ਆਪਾਂ ਪੂਰਾ ਨਹੀਂ ਕਰਵਾ ਸਕੇ। ਇਸ ਕਰਕੇ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਪੜ੍ਹੇ ਲਿਖੇ ਲੋਕ ਤਾਂ ਪਾਣੀ ਉਬਾਲ ਲੈਂਦੇ ਹਨ, ਕੋਈ ਦੂਸਰਾ ਪਾਣੀ ਲੈ ਕੇ ਪੀ ਲੈਂਦੇ ਹਨ ਪਰ ਇਨ੍ਹਾਂ ਲੋਕਾਂ ਵਾਸਤੇ ਮੁਹੱਲਿਆਂ ਵਿੱਚ ਪੀਣ ਵਾਲੇ ਪਾਣੀ ਦੀ ਟੂਟੀ ਜੇਕਰ ਘਰ-ਘਰ ਨਹੀਂ ਪਹੁੰਚਾ ਸਕਦੇ ਤਾਂ ਜਿਹੜੇ ਚੌਕ ਹਨ ਉਨ੍ਹਾਂ ਵਿੱਚ ਦੋ-ਦੋ ਟੂਟੀਆਂ ਲੱਗ ਜਾਣ ਤਾਂ ਕਿ ਉਹ ਸਾਫ਼ ਪਾਣੀ ਪੀ ਸਕਣ, ਬਿਮਾਰੀਆਂ ਤੋਂ ਬਚ ਸਕਣ। ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਇਹ ਬੜੀ ਵੱਡੀ ਸਾਜਿਸ਼ ਹੈ, ਜਿਹੜਾ ਠੇਕੇਦਾਰੀ ਸਿਸਟਮ ਸ਼ੁਰੂ ਕਰ ਦਿੱਤਾ ਹੈ। ਜਿਹੜਾ ਮਜ਼ਦੂਰ ਹੈ, ਉਹ ਠੇਕੇ ਤੇ ਲਗਾ ਲਿਆ, ਕਾਰਪੋਰੇਸ਼ਨ ਵਿੱਚ ਲਗਾ ਲਿਆ, ਸਰਕਾਰੀ ਮਹਿਕਮਿਆਂ ਵਿੱਚ ਠੇਕੇ ਤੇ ਲਗਾ ਲਿਆ ਤਾਂ ਫਿਰ ਠੇਕੇ ਉਤੇ ਤਾਂ ਆਪਾਂ ਵੀ.ਸੀ. ਨੂੰ ਵੀ ਰੱਖ ਕੇ ਚਲਾ ਸਕਦੇ ਹਾਂ। ਉਥੇ ਕਿਸੇ ਪੜ੍ਹੇ ਲਿਖੇ ਐਮ.ਏ. ਵਾਲੇ ਨੂੰ ਲਗਾ ਦਿਓ ਤਾਂ ਉਥੇ ਵੀ.ਸੀ. ਦੇ ਤੌਰ ਤੇ ਵੀ ਸਾਨੂੰ ਉਹ ਕੰਮ ਦੇ ਦੇਵੇਗਾ। ਮੈਂ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਉਨ੍ਹਾਂ ਗਰੀਬਾਂ ਨੂੰ ਜਿਹੜੇ 4-5 ਹਜ਼ਾਰ ਰੁਪਏ ਦੇ ਨਾਲ ਬੱਚੇ ਪਾਲਦੇ ਹਨ ਤੇ ਉਨ੍ਹਾਂ ਨੂੰ ਠੇਕੇ ਤੇ ਰੱਖਿਆ ਜਾਂਦਾ ਹੈ ਤਾਂ ਫਿਰ ਜਿਹੜੇ ਸਾਡੇ ਅਫਸਰ ਹਨ ਉਨ੍ਹਾਂ ਨੂੰ ਵੀ ਠੇਕੇ ਤੇ ਰੱਖਿਆ ਜਾ ਸਕਦਾ ਹੈ। ਉਹ ਵੀ ਠੇਕੇ ਉਤੇ ਮਿਲ ਸਕਦੇ ਹਨ। ਫਿਰ ਸਾਰੀਆਂ ਗੱਲਾਂ ਹੋ ਸਕਦੀਆਂ ਹਨ। ਇੱਕ ਗੱਲ ਇਹ ਕਿ ਸਿਰਫ ਮਜ਼ਦੂਰਾਂ ਨਾਲ ਹੀ ਬੇਇਨਸਾਫ਼ੀ ਕਿਉਂ ਹੋ ਰਹੀ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਗਰੀਬ ਮਜ਼ਦੂਰ ਠੇਕੇ ਉਤੇ ਕੰਮ ਕਰਦੇ ਹਨ, ਉਹ ਪੰਜ-ਛੇ ਹਜ਼ਾਰ ਰੁਪਏ ਨਾਲ ਆਪਣੇ ਬੱਚੇ ਪਾਲ ਰਹੇ ਹਨ ਅਤੇ ਉਨ੍ਹਾਂ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਜਿਹੜਾ ਠੇਕੇਦਾਰੀ ਸਿਸਟਮ ਹੈ, ਇਹ ਸ਼ੁਰੂ ਥੱਲੇ ਤੋਂ ਹੋਇਆ ਹੈ ਜਦ ਕਿ ਇਹ ਉਪਰੋਂ ਸ਼ੁਰੂ ਹੋਣਾ ਚਾਹੀਦਾ ਹੈ। ਜਿਹੜੇ 10-10, 20-20 ਹਜ਼ਾਰ ਰੁਪਏ ਤਨਖ਼ਾਹ ਲੈ ਰਹੇ ਹਨ, ਗੱਡੀਆਂ ਵੀ ਲੈ ਰਹੇ ਹਨ, ਹੋਰ ਸਾਧਨ ਵੀ ਲੈ ਰਹੇ ਹਨ, ਉਨ੍ਹਾਂ ਦਾ ਕੰਮ ਵੀ ਠੇਕੇ ਉਤੇ ਕਰਵਾਇਆ ਜਾ ਸਕਦਾ ਹੈ। ਇਸ ਤੋਂ ਇਲਾਵਾ ਇੱਕ ਅਫ਼ਸਰ ਦੀ ਗੱਡੀ ਦੀ ਲਿਮਟ ਮਿਥ ਦਿੱਤੀ ਜਾਵੇ ਕਿ ਤੇਰਾ ਇਹ ਇੱਕ ਸਾਲ ਦਾ ਟੀਚਾ ਹੈ ਤੇ ਤੂੰ ਇਸ ਵਿੱਚ ਹੀ ਆਪਣਾ ਕੰਮ ਕਰਨਾ ਹੈ। ਅਜਿਹਾ ਕਰਨ ਨਾਲ ਵੀ ਕਾਫੀ ਫਾਇਦਾ ਹੋ ਸਕਦਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਜੋ ਠੇਕੇਦਾਰੀ ਦਾ ਸਿਸਟਮ ਹੈ, ਇਸ ਨੂੰ ਵਾਪਸ ਲਵੋ। ਯੂਨੀਵਰਸਿਟੀਆਂ ਦੀ ਗੱਲ ਚੱਲੀ ਹੈ, ਉਨ੍ਹਾਂ ਨੂੰ ਵੀ ਗਰਾਂਟ ਸਰਕਾਰ ਵਲੋਂ ਦਿੱਤੀ ਜਾਂਦੀ ਹੈ...

ਮਾਨਯੋਗ ਡਿਪਟੀ ਸਪੀਕਰ : ਵਾਈਂਡ ਅੱਪ ਕਰੋ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਉਨ੍ਹਾਂ ਵਿੱਚ ਜਿਹੜੇ ਦਲਿਤ ਵਰਗ ਦੇ ਬੱਚੇ ਪੜ੍ਹੇ ਲਿਖੇ ਹੁੰਦੇ ਹਨ, ਪਹਿਲਾਂ ਤਾਂ ਉਹ ਗਰੀਬ ਬੱਚੇ ਬੜੇ ਔਖੇ ਤਰੀਕੇ ਨਾਲ ਪੜ੍ਹਦੇ ਹਨ, ਕੋਈ ਕਰਜ਼ਾ ਲੈ ਕੇ ਪੜ੍ਹਦਾ ਹੈ ਤੇ ਜਿਹੜੀ ਉਨ੍ਹਾਂ ਦੀ ਰਿਜ਼ਰਵੇਸ਼ਨ ਹੁੰਦੀ ਹੈ, ਉਹ ਉਨ੍ਹਾਂ ਨੂੰ ਨਹੀਂ ਮਿਲਦੀ। ਮੈਂ, ਇਸ ਬਾਰੇ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦਾ ਬਣਦਾ ਹੱਕ ਜੋ ਹੈ, ਉਹ ਉਨ੍ਹਾਂ ਨੂੰ ਦਿੱਤਾ ਜਾਣਾ ਚਾਹੀਦਾ ਹੈ। ਅਸੀਂ ਕਿਸੇ ਹੋਰ ਦਾ ਕੋਈ ਹੱਕ ਨਹੀਂ ਖੋਹਣਾ ਚਾਹੁੰਦੇ ਪਰ ਜੋ ਸਾਡੇ ਹੱਕ ਹਨ, ਉਹ ਸਾਨੂੰ ਮਿਲਣੇ ਚਾਹੀਦੇ ਹਨ। ਜਦੋਂ ਵੀ ਹੱਕਾਂ ਦੀ ਗੱਲ ਆਉਂਦੀ ਹੈ ਜਾਂ ਜਦੋਂ ਵੀ ਕੋਈ ਜ਼ੁਲਮ ਜਾਂ ਅੱਤਿਆਚਾਰ ਹੋਇਆ ਹੈ, ਉਹ ਹਮੇਸ਼ਾਂ ਗਰੀਬਾਂ ਉਤੇ ਹੀ ਹੋਇਆ ਹੈ। ਤੁਸੀਂ ਵੀ, ਡਿਪਟੀ ਸਪੀਕਰ ਸਾਹਿਬ, ਸਿਆਣੇ ਹੋ। ਦਸਵੇਂ ਪਾਤਸ਼ਾਹ ਨੇ ਵੀ ਇਨ੍ਹਾਂ ਦੇ ਨਾਲ ਹੀ ਯਾਰੀ ਪਾਈ ਸੀ ਜਦੋਂ ਮੁਗਲਾਂ ਦੀ ਜੜ੍ਹਾਂ ਪੁੱਟੀਆਂ ਸਨ ਅਤੇ ਫਿਰ ਅੰਮ੍ਰਿਤ ਛਕਾ ਕੇ ਇਨ੍ਹਾਂ ਦੀ ਜਿੱਥੇ ਕਿਤੇ ਡਿਊਟੀ ਲਗਾਈ ਹੈ, ਜਿੱਥੇ ਕਿਤੇ ਲੜਾਈ ਲੜੀ, ਜਿਥੇ ਕਿਤੇ ਜੰਗ ਦੇ ਯੁੱਧ ਵਿੱਚ ਡਿਊਟੀ ਲਗਾਈ ਹੈ, ਉਥੋਂ ਇਹ ਕਦੇ ਭੱਜੇ ਨਹੀਂ ਸਨ ਅਤੇ ਜੰਗ ਵਿਚ ਫਤਹਿ ਹਾਸਲ ਕੀਤੀ। ਇਸ ਕਰਕੇ ਗੁਰੂ ਸਾਹਿਬ ਨੇ ਇਨ੍ਹਾਂ ਨੂੰ "ਰੰਘਰੇਟੇ ਗੁਰੂ ਕੇ ਬੇਟੇ" ਕਿਹਾ ਸੀ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਆਪਣਾ ਆਸਣ ਗ੍ਰਹਿਣ ਕਰੋ, ਤੁਹਾਡਾ ਸਮਾਂ ਪੂਰਾ ਹੋ ਗਿਆ ਹੈ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਜੋ ਮਤਾ ਲਿਆਂਦਾ ਗਿਆ ਹੈ ਔਰ ਇਸ ਵਿੱਚ ਜਿਹੜੀਆਂ ਗਰੀਬ ਲੋਕਾਂ ਨਾਲ ਸਬੰਧਿਤ ਸਕੀਮਾਂ ਜਾਂ ਲੋੜਾਂ ਹਨ, ਉਨ੍ਹਾਂ ਲਈ ਬਜਟ ਵਿੱਚ ਵੀ ਪ੍ਰੋਵੀਜ਼ਨ ਕਰਕੇ, ਇਹ ਸਕੀਮਾਂ ਪੂਰੀਆਂ ਕੀਤੀਆਂ ਜਾਣ। ਮੈਂ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

**ਮਾਨਯੋਗ ਡਿਪਟੀ ਸਪੀਕਰ :** ਸਰਦਾਰ ਮਲਕੀਅਤ ਸਿੰਘ ਦਾਖਾ। ਦਾਖਾ ਜੀ, ਤੁਸੀਂ ਬਰੀਫ਼ ਰਹਿਣਾ ਕਿਉਂਕਿ ਸਾਡੇ ਕੋਲ ਇੱਕ ਹੋਰ ਰੈਜ਼ੋਲਿਊਸ਼ਨ ਡਿਸਕਸ਼ਨ ਵਾਸਤੇ ਹੈ।

**ਸਰਦਾਰ ਮਲਕੀਅਤ ਸਿੰਘ ਦਾਖਾ (ਦਾਖਾ, ਐਸ.ਸੀ.) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿੱਚ ਉਸ ਮਤੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ ਜਿਹੜਾ ਮੇਰੇ ਪਰਮ ਮਿੱਤਰ ਸਰਦਾਰ ਸਾਧੂ ਸਿੰਘ, ਐਮ.ਐਲ.ਏ. ਸਾਹਿਬ ਨੇ ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ ਤੇ ਗਰੀਬ ਲੋਕਾਂ ਦੀ ਭਲਾਈ ਵਾਸਤੇ ਇਸ ਸਦਨ ਵਿੱਚ ਰੱਖਿਆ ਹੈ। ਮੈਂ ਇਸ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਮੈਂ ਤੁਹਾਡੇ ਰਾਹੀਂ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਦਾ ਵੀ ਕੋਟਾਨ ਕੋਟ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਆਪਣੇ-ਆਪਣੇ ਢੰਗ ਤਰੀਕਿਆਂ ਨਾਲ ਇਸ ਮਤੇ ਦੀ ਪ੍ਰੋੜ੍ਹਤਾ ਕੀਤੀ ਹੈ। ਸਰਦਾਰ ਸਾਧੂ ਸਿੰਘ ਜੀ ਨੇ ਆਪਣੀਆਂ ਦਿਲ ਦੀਆਂ ਗਹਿਰਾਈਆਂ ਵਿੱਚੋਂ ਨਿਮਾਣੇ ਤੇ ਨਿਤਾਣੇ ਲੋਕਾਂ ਵਾਸਤੇ, ਨਿਆਸਰੇ ਤੇ ਬੇਆਸਰੇ ਲੋਕਾਂ ਵਾਸਤੇ ਇਹ ਮਤਾ ਰੱਖਿਆ ਹੈ ਅਤੇ ਉਨ੍ਹਾਂ ਦੇ ਹੱਕਾਂ ਦੀ ਤਰਜਮਾਨੀ ਕਰਕੇ ਇਸ ਮਤੇ ਰਾਹੀਂ ਗਰੀਬ ਲੋਕਾਂ ਦੇ ਜੋ ਦੁੱਖ ਹਨ ਉਨ੍ਹਾਂ ਨੂੰ ਦੂਰ ਕਰਨ ਲਈ ਇਸ ਮਤੇ ਨੂੰ ਅਮਲੀ ਜਾਮਾ ਪਹਿਨਾਉਣ ਦਾ ਯਤਨ ਵੀ ਕੀਤਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਸੰਨ 1947

[ਸਰਦਾਰ ਮਲਕੀਅਤ ਸਿੰਘ ਦਾਖਾ]

ਤੋਂ ਬਾਅਦ ਸਾਡੇ ਦੇਸ਼ ਅੰਦਰ ਜਿਹੜੇ ਸਾਡੇ ਗਰੀਬ ਪਰਿਵਾਰਾਂ ਦੇ ਉਹ ਮੈਂਬਰ ਜਿਨ੍ਹਾਂ ਨੇ ਬਹੁਤ ਹੀ ਕਠਿਨਾਈਆਂ ਨਾਲ ਪੜ੍ਹਾਈ ਲਿਖਾਈ ਕੀਤੀ, ਉਹ ਅੱਜ ਭਾਵੇਂ ਦੇਸ਼ ਅੰਦਰ ਬਹੁਤ ਉਚ ਅਹੁਦਿਆਂ ਤੇ ਕੰਮ ਕਰ ਰਹੇ ਹਨ ਲੇਕਿਨ ਫਿਰ ਵੀ ਬੜੇ ਦੁਖ ਅਤੇ ਅਫ਼ਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ... ਦਲਿਤ ਵਰਗਾਂ ਨੂੰ ਇਨਸਾਫ਼ ਲੈਣ ਵਾਸਤੇ, ਪ੍ਰਮੋਸ਼ਨਾਂ ਲੈਣ ਵਾਸਤੇ ਜਾਂ ਫੰਡਾਮੈਂਟਲ ਰਾਈਟਸ ਲੈਣ ਵਾਸਤੇ ਜਾਂ ਆਪਣੇ ਹੱਕ ਹਕੂਕ ਲੈਣ ਵਾਸਤੇ ਅੱਜ ਅਦਾਲਤਾਂ ਦੇ ਦਰਵਾਜ਼ੇ ਖੜਕਾਉਂਣੇ ਪੈਂਦੇ ਹਨ। ਇਹ ਬਹੁਤ ਹੀ ਦੁਖਦਾਈ ਗੱਲ ਹੈ। ਅੱਜ ਜਿਨ੍ਹਾਂ ਸਕੂਲਾਂ ਵਿਚ ਗਰੀਬਾਂ ਦੇ ਬੱਚੇ ਪੜ੍ਹਦੇ ਹਨ। ਉਥੇ ਮਾਸਟਰ ਨਹੀਂ ਹਨ। ਜਿਹੜੇ ਹਸਪਤਾਲਾਂ ਵਿਚ ਗਰੀਬ ਲੋਕ ਇਲਾਜ ਵਾਸਤੇ ਜਾਂਦੇ ਹਨ। ਉਥੇ ਡਾਕਟਰ ਨਹੀਂ ਹਨ ਔਰ ਦਵਾਈਆਂ ਵਾਸਤੇ ਪੈਸਾ ਨਹੀਂ ਹੈ। ਇਹ ਸਾਡੇ ਲਈ ਬਹੁਤ ਹੀ ਦੁਖਦਾਈ ਗੱਲ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਬੜੇ ਹੀ ਅਦਬ ਤੇ ਸਤਿਕਾਰ ਨਾਲ ਨਿਮਰਤਾ ਸਹਿਤ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਮਸਲੇ ਤੇ ਬੜੀ ਭਖਵੀਂ ਬਹਿਸ ਹੋ ਰਹੀ ਹੈ ਇਸ ਲਈ ਜੇ ਮੁੱਖ ਮੰਤਰੀ ਸਾਹਿਬ, ਡਿਪਟੀ ਮੁੱਖ ਮੰਤਰੀ ਸਾਹਿਬਾ ਤੇ ਸਤਿਕਾਰਯੋਗ ਆਪੋਜ਼ੀਸ਼ਨ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਗਰ ਇਥੇ ਬੈਠੇ ਹੁੰਦੇ ਤਾਂ ਹੋਰ ਵੀ ਚੰਗਾ ਹੁੰਦਾ ਉਨ੍ਹਾਂ ਦਾ ਸਾਡੇ ਉਤੇ ਅਹਿਸਾਨ ਹੁੰਦਾ। ਸਾਡੀਆਂ ਜੋ ਗਰੀਬ ਲੋਕਾਂ ਦੀਆਂ, ਦਲਿਤਾਂ ਦੀਆਂ ਗੱਲਾਂ ਹਨ, ਉਸ ਨੂੰ ਸੁਣ ਕੇ ਉਨ੍ਹਾਂ ਨੂੰ ਪਤਾ ਲੱਗਦਾ ਕਿ ਜਦੋਂ ਉਨ੍ਹਾਂ ਦੀਆਂ ਸਮੇਂ-ਸਮੇਂ ਸਿਰ ਸਰਕਾਰਾਂ ਇਥੇ ਰਹੀਆਂ ਹਨ, ਜਦੋਂ ਉਨ੍ਹਾਂ ਨੂੰ ਕੰਮ ਕਰਨ ਦਾ ਮੌਕਾ ਲੱਗਿਆ ਹੈ ਤਾਂ ਉਨ੍ਹਾਂ ਨੇ ਕੀ ਕੀਤਾ ਹੈ ? ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਸੀ ਅਤੇ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ ? ਇਸ ਤੇ ਵਿਚਾਰ ਕੀਤੀ ਜਾ ਸਕਦੀ ਸੀ ਪਰ ਫੇਰ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਦੀ ਮੌਜੂਦਾ ਸਰਕਾਰ ਨੇ, ਸਰਦਾਰ ਅਮਰਿੰਦਰ ਸਿੰਘ ਦੀ ਸਰਕਾਰ ਨੇ ਪਿਛਲੇ ਦੋ-ਢਾਈ ਸਾਲਾਂ ਵਿੱਚ ਗਰੀਬ ਲੋਕਾਂ ਦੇ ਜੀਵਨ ਪੱਧਰ ਨੂੰ ਉਚਾ ਚੁੱਕਣ ਵਾਸਤੇ ਕਈ ਸਕੀਮਾਂ ਬਣਾਈਆਂ ਤੇ ਉਨ੍ਹਾਂ ਸਕੀਮਾਂ ਨੂੰ ਅਮਲੀ ਜਾਮਾ ਪਹਿਨਾਇਆ ਪਰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਵੀ ਬਜਟ ਸੈਸ਼ਨ ਚੱਲ ਰਿਹਾ ਹੈ ਤੇ ਸਾਰੀਆਂ ਸਕੀਮਾਂ ਐਸੀਆਂ ਹਨ ਕਿ ਬਜਟ ਵਿਚ ਪੈਸਾ ਤਾਂ ਐਲੋਕੇਟ ਕੀਤਾ ਜਾਂਦਾ ਹੈ ਪਰ ਇਹ ਗੱਲਾਂ ਕਾਗਜ਼ਾਂ ਵਿੱਚ ਹੀ ਰਹਿ ਜਾਂਦੀਆਂ ਹਨ। ਇਥੇ ਕਹਿੰਦੇ ਹਨ ਕਿ ਇਕ ਕਰੋੜ ਰੁਪਿਆ ਰਿਲੀਜ਼ ਹੋ ਚੁੱਕਾ ਹੈ ਲੇਕਿਨ ਰਿਲੀਜ਼ ਹੋਇਆ ਰੁਪਿਆ ਪੰਜਾਬ ਸਰਕਾਰ ਦੇ ਖ਼ਜ਼ਾਨੇ ਵਿਚੋਂ ਜਿੰਨੀ ਦੇਰ ਤੱਕ ਡਰਾਅ ਨਹੀਂ ਹੁੰਦਾ ਉਨ੍ਹੀ ਦੇਰ ਤੱਕ ਕਿਸੇ ਸਕੀਮ ਨੂੰ ਅਮਲੀ ਜਾਮਾ ਨਹੀਂ ਪਹਿਨਾਇਆ ਜਾਂਦਾ। ਇਥੇ ਮੇਰੇ ਵੀਰਾਂ ਨੇ ਗੱਲਾਂ ਕੀਤੀਆਂ ਕਿ ਸ਼ਗਨ ਸਕੀਮ ਅਕਾਲੀ-ਬੀ.ਜੇ.ਪੀ. ਸਰਕਾਰ ਦੇ ਸਮੇਂ ਲਾਗੂ ਹੋਈ। 5100 ਰੁਪਏ ਕਿਸੇ ਗਰੀਬ ਦੀ ਧੀ ਦੇ ਵਿਆਹ ਵਾਸਤੇ ਸ਼ਗਨ ਦੇ ਤੌਰ ਤੇ ਉਸ ਨੂੰ ਦੇਣੇ ਸ਼ੁਰੂ ਕੀਤੇ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ, ਸਾਰੇ ਹੀ ਸਤਿਕਾਰਯੋਗ ਮੈਂਬਰ ਸਾਹਿਬਾਨ ਜਾਣਦੇ ਹਨ ਇਸੇ ਪੰਜਾਬ ਅੰਦਰ ਬਹੁਤ ਵੱਡੇ-ਵੱਡੇ ਇੰਡਸਟਰੀਲਿਸਟਾਂ ਨੂੰ, ਹੋਰ ਵੱਡੇ-ਵੱਡੇ ਲੋਕਾਂ ਨੂੰ ਇਨ੍ਹਾਂ ਨੇ ਰਿਆਇਤਾਂ ਦਿੱਤੀਆਂ ਪਰ ਉਨ੍ਹਾਂ ਤੇ ਕੋਈ ਸ਼ਰਤ ਨਹੀਂ ਲਾਈ ਗਈ। ਇਹ 5100 ਰੁਪਏ ਦੀ ਸਕੀਮ ਅਕਾਲੀ-ਬੀ.ਜੇ.ਪੀ. ਦੀ ਸਰਕਾਰ ਸਮੇਂ ਸ਼ੁਰੂ ਹੋਈ। ਸਤਿਕਾਰਯੋਗ ਗੋਬਿੰਦ ਸਿੰਘ ਕਾਂਝਲਾ ਇਥੇ ਬੈਠੇ ਹਨ। ਮੈਂ ਐਪਰੀਸ਼ੀਏਟ ਕਰਦਾ ਹਾਂ ਕਿ ਇਨ੍ਹਾਂ ਨੇ ਆਪਣਾ ਮਹਿਕਮਾ ਵਧੀਆ ਢੰਗ ਨਾਲ ਚਲਾਇਆ। ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਹੋ ਜਿਹੇ ਮੰਤਰੀ ਨੂੰ ਜਿਥੇ ਇਨਾਮ ਦੇਣਾ ਚਾਹੀਦਾ ਸੀ ਪਰ ਬਾਦਲ ਸਾਹਿਬ ਨੇ ਇਨ੍ਹਾਂ ਨੂੰ ਟਿਕਟ ਨਹੀਂ ਦਿੱਤੀ। ਆਪਣੇ ਕੰਮ ਦੇ ਸਦਕਾ ਇਹ ਅਜ਼ਾਦ ਜਿੱਤ ਕੇ ਆਏ ਹਨ। ਮੈਂ ਆਪ ਰਾਹੀਂ

ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਕੋਈ ਵੀ ਹੋਵੇ ਜਿਹੜਾ ਗਰੀਬ ਲੋਕਾਂ ਦੀ ਤਰੱਕੀ ਲਈ ਲੜ ਰਿਹਾ ਹੈ, ਲੋਕਾਂ ਦੀ ਤਰੱਕੀ ਦੀ ਤਰਜ਼ਮਾਨੀ ਕਰਦਾ ਹੈ, ਉਨ੍ਹਾਂ ਪਾਰਟੀਆਂ ਦੇ ਅੰਦਰ, ਉਨ੍ਹਾਂ ਸਰਕਾਰਾਂ ਦੇ ਅੰਦਰ ਇਨ੍ਹਾਂ ਲੀਡਰਾਂ ਨੂੰ ਜ਼ਰੂਰ ਸਤਿਕਾਰ ਦੇਣਾ ਚਾਹੀਦਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਅਸੀਂ ਇਨ੍ਹਾਂ ਸਕੀਮਾਂ ਦੀ ਗੱਲ ਕਰਦੇ ਹਾਂ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਸਰਦਾਰ ਬੇਅੰਤ ਸਿੰਘ ਜੀ ਮਰਹੂਮ ਮੁੱਖ ਮੰਤਰੀ ਮੇਰੇ ਆਪਣੇ ਪਿੰਡ ਬਿਲਾਸਪੁਰ ਦੇ ਸਰਪੰਚ ਹੁੰਦੇ ਸੀ। ਮੈਨੂੰ ਉਨ੍ਹਾਂ ਦੀ ਸਾਈਕਲ ਤੇ ਬੈਠਣ ਦਾ ਮੌਕਾ ਲੱਗਿਆ। 1992 ਵਿਚ ਉਨ੍ਹਾਂ ਨੇ ਸਰਕਾਰ ਸੰਭਾਲੀ। ਉਸ ਵੇਲੇ ਹਾਲਾਤ ਬਹੁਤ ਨਾਜ਼ੁਕ ਸਨ ਪਰ ਫੇਰ ਵੀ ਉਨ੍ਹਾਂ ਹਾਲਾਤਾਂ ਅੰਦਰ ਉਨ੍ਹਾਂ ਨੇ ਸਰਕਾਰ ਚਲਾਈ ਤੇ ਖਾਸ ਤੌਰ ਤੇ ਗਰੀਬ ਲੋਕਾਂ ਦੇ ਭਲੇ ਵਾਸਤੇ ਬਹੁਤ ਸਾਰੀਆਂ ਸਕੀਮਾਂ ਨੂੰ ਉਨ੍ਹਾਂ ਨੇ ਅਮਲੀ ਜਾਮਾ ਪਹਿਨਾਇਆ। ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਡਿਪਟੀ ਸਪੀਕਰ ਸਾਹਿਬ, ਜਦੋਂ ਕੋਈ ਵੀ ਮੁੱਖ ਮੰਤਰੀ ਸੋਸ਼ਲ ਵੈਲਫੇਅਰ ਦਾ ਸੈਕਟਰੀ ਲਾਉਂਦਾ ਹੈ ਤਾਂ ਜਿਹੜਾ ਉਥੇ ਸੈਕਟਰੀ ਲੱਗ ਜਾਂਦਾ ਹੈ, ਉਹ ਬਜਾਏ ਕੰਮ ਕਰਨ ਦੇ, ਆਪਣੀ ਪੋਸਟਿੰਗ ਹੋਰ ਜਗ੍ਹਾ ਤੇ ਕਰਾਉਣ ਵਾਸਤੇ ਕਾਫ਼ੀ ਸਮਾਂ ਲਗਾ ਦਿੰਦਾ ਹੈ ਔਰ ਇਸੇ ਤਰ੍ਹਾਂ ਜੇ ਡਾਇਰੈਕਟਰ, ਸੋਸ਼ਲ ਵੈਲਫੇਅਰ ਕਿਸੇ ਇਨਸਾਨ ਨੂੰ ਲਗਾਇਆ ਜਾਂਦਾ ਹੈ ਤਾਂ ਉਹ ਬਜਾਏ ਕਿ ਇਮਾਨਦਾਰੀ ਨਾਲ, ਦਿਆਨਤਦਾਰੀ ਨਾਲ ਅਤੇ ਤਨਦੇਹੀ ਨਾਲ ਉਨ੍ਹਾਂ ਗਰੀਬ ਲੋਕਾਂ ਦੇ ਭਲੇ ਲਈ ਕੰਮ ਕਰੇ, ਉਹ ਇਹ ਸੋਚਣ ਲੱਗ ਜਾਂਦਾ ਹੈ ਕਿ ਮੇਰੀ ਪੋਸਟਿੰਗ ਮਾੜੀ ਜਗ੍ਹਾ ਤੇ ਹੋਈ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜੀਆਂ ਸਾਰੀਆਂ ਸਕੀਮਾਂ ਹਨ, ਇਨ੍ਹਾਂ ਵਿਚ ਬਹੁਤ ਭਾਰੀ ਤਬਦੀਲੀਆਂ ਕਰਨ ਦੀ ਲੋੜ ਹੈ। ਇਥੇ ਮੰਤਰੀ ਸਾਹਿਬ ਬੈਠੇ ਹਨ। ਮਾਨ ਸਾਹਿਬ ਇਸ ਮਹਿਕਮੇ ਨੂੰ ਚਲਾ ਰਹੇ ਹਨ ਔਰ ਇਸ ਮਹਿਕਮੇ ਅੰਦਰ ਸੰਨ 1947 ਤੋਂ ਪਹਿਲਾਂ ਦੀਆਂ ਸਕੀਮਾਂ ਚੱਲ ਰਹੀਆਂ ਹਨ। ਇਨ੍ਹਾਂ ਸਕੀਮਾਂ ਦੇ ਅੰਦਰ ਜਿਥੇ ਗਰੀਬ ਲੋਕਾਂ ਨੂੰ ਪਲਾਟ ਦੇਣ ਦੀ ਗੱਲ ਹੈ, ਸਾਹਮਣੇ ਬੈਠੇ ਭਰਾਵਾਂ ਦੇ ਸਮੇਂ ਵਿਚ ਵੀ ਇਨ੍ਹਾਂ ਲੋਕਾਂ ਲਈ ਜ਼ਮੀਨ ਲਈ ਸਰਕਾਰ ਵੱਲੋਂ 6000 ਰੁਪਿਆ ਪ੍ਰਤੀ ਕਿੱਲਾ ਗਰਾਂਟ ਵਜੋਂ ਇਨ੍ਹਾਂ ਸਕੀਮਾਂ ਅੰਦਰ ਦਿੱਤਾ ਜਾਂਦਾ ਸੀ। ਮਾਨਯੋਗ ਡਿਪਟੀ ਸਪੀਕਰ ਸਾਹਿਬ, 6000 ਰੁਪਏ ਨਾਲ ਅੱਜ ਕੱਲ੍ਹ ਦੇ ਯੁਗ ਵਿਚ ਇੱਕ ਮਰਲਾ ਜ਼ਮੀਨ ਵੀ ਅਸੀਂ ਖਰੀਦ ਨਹੀਂ ਸਕਦੇ। ਇਥੇ ਬਹੁਤ ਸਾਰੀਆਂ ਗੱਲਾਂ ਦਾ ਜ਼ਿਕਰ ਆਇਆ ਹੈ। ਸਭ ਤੋਂ ਵੱਡਾ ਪਾੜਾ ਸਾਡਾ ਅਮੀਰੀ ਅਤੇ ਗਰੀਬੀ ਦਾ ਹੈ ਜਿਹੜਾ ਕਿ ਸਾਡੇ ਲਈ ਬਹੁਤ ਹੀ ਹਾਨੀਕਾਰਕ ਹੈ। ਅੱਜ ਇਸ ਪਵਿੱਤਰ ਸਦਨ ਵਿਚ ਜਿੰਨੇ ਵੀ ਮੈਂਬਰ ਸਾਹਿਬਾਨ ਜਾਂ ਮੰਤਰੀ ਸਾਹਿਬਾਨ ਬੈਠੇ ਹਨ, ਇਨ੍ਹਾਂ ਵਿਚੋਂ ਬਹੁਤ ਗਿਣਤੀ ਉਨ੍ਹਾਂ ਦੀ ਹੈ ਜੋ ਕਿ ਪ੍ਰਾਇਮਰੀ ਸਕੂਲਾਂ ਵਿਚੋਂ ਪੜ੍ਹੇ ਹੋਏ ਹਨ। ਉਨ੍ਹਾਂ ਸਕੂਲਾਂ ਵਿਚ ਇਹ ਤੱਪੜਾਂ ਤੇ ਬੈਠ ਕੇ ਪੜ੍ਹੇ ਹਨ। ਬਹੁਤ ਘੱਟ ਲੋਕ ਹਨ ਜਿਹੜੇ ਕਾਨਵੈਂਟ ਸਕੂਲਾਂ ਵਿਚ, ਅਮਰੀਕਾ ਜਾਂ ਕੈਨੇਡਾ ਦੇ ਸਕੂਲਾਂ ਵਿਚੋਂ ਪੜ੍ਹ ਕੇ ਆਏ ਹਨ ਪਰ ਉਨ੍ਹਾਂ ਲੋਕਾਂ ਨੂੰ ਇੰਨਾ ਨਹੀਂ ਪਤਾ ਜਿੰਨਾ ਕਿ ਇਨ੍ਹਾਂ ਲੋਕਾਂ ਨੂੰ ਪਤਾ ਹੈ। ਉਨ੍ਹਾਂ ਸਕੂਲਾਂ ਵਿਚ ਪੜ੍ਹਨ ਵਾਲੇ ਲੋਕਾਂ ਨੇ ਕੱਚੀਆਂ ਰਾਹਾਂ ਧੂੜ ਭਰੀਆਂ ਵੇਖੀਆਂ ਹੋਈਆਂ ਹਨ, ਤੇ ਕੱਚੀਆਂ ਕੰਧਾਂ ਵੀ ਵੇਖੀਆਂ ਹੋਈਆਂ ਹਨ। ਅੱਜ ਜੇ ਸਰਕਾਰ ਵੱਲੋਂ ਕਿਸੇ ਗਰੀਬ ਬੰਦੇ ਨੂੰ 25,000/- ਰੁਪਿਆ ਮਕਾਨ ਵਾਸਤੇ ਦਿੱਤਾ ਜਾਂਦਾ ਹੈ ਤਾਂ ਬੀ.ਡੀ.ਓ., ਪੰਚਾਇਤ ਅਫਸਰ ਤੇ ਪੰਚਾਇਤ ਸੈਕਟਰੀ ਵੈਰੀਫਿਕੇਸ਼ਨ ਕਰਨ ਵਾਸਤੇ ਜਾਂਦੇ ਹਨ। ਜਦੋਂ ਉਹ ਵੇਖਦੇ ਹਨ ਕਿ ਇਸ ਦੀ ਇੱਕ ਕੰਧ ਪੱਕੀ ਹੈ, ਇਸ ਤੇ ਇਸ ਨੇ ਗਾਡਰ ਅਤੇ ਬਾਲੇ ਪਾਏ ਹੋਏ ਹਨ ਭਾਵੇਂ ਕਿ ਇੱਟਾਂ ਨਹੀਂ ਪਾਈਆਂ, ਸਰਕੜਾ ਹੀ ਪਾਇਆ ਹੋਇਆ ਹੈ ਤਾਂ ਵੀ ਉਹ ਕੇਸ ਰਿਜੈਕਟ ਕਰਕੇ ਆ ਜਾਂਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸ਼ਗਨ ਸਕੀਮ ਅਕਾਲੀ-ਭਾਜਪਾ ਰਾਜ ਵੇਲੇ ਸ਼ੁਰੂ ਹੋਈ ਹੈ, ਉਸ ਵਿੱਚ ਇਸ ਸਬੰਧੀ ਚਾਰ ਸ਼ਰਤਾਂ ਲਗਾਈਆਂ ਗਈਆਂ ਸੀ ਜਿਹੜੀਆਂ

[ਸਰਦਾਰ ਮਲਕੀਅਤ ਸਿੰਘ ਦਾਖਾ]

ਕਿ ਗਰੀਬ ਲੋਕਾਂ ਨੂੰ ਉਸ ਸ਼ਗਨ ਸਕੀਮ ਦਾ ਪੈਸਾ ਦੇਣ ਤੋਂ ਵਾਂਝਾ ਰੱਖਦੀਆਂ ਹਨ। ਚਾਰ ਸ਼ਰਤਾਂ ਵਿਚੋਂ ਇੱਕ ਸ਼ਰਤ ਹੈ ਕਿ ਸ਼ਗਨ ਸਕੀਮ ਦਾ ਲਾਭ ਲੈਣ ਵਾਲੇ ਬੰਦੇ ਨੂੰ ਇੱਕ ਮਹੀਨਾ ਪਹਿਲਾਂ ਆਪਣੀ ਦਰਖਾਸਤ ਦੇਣੀ ਪਵੇਗੀ ਔਰ ਬੱਚੇ ਦੀ ਉਮਰ ਦਾ ਸਰਟੀਫਿਕੇਟ ਦੇਣਾ ਪਵੇਗਾ, ਸ਼ਡਿਊਲਡ ਕਾਸਟ ਹੋਣ ਦਾ ਸਰਟੀਫਿਕੇਟ ਦੇਣਾ ਪਵੇਗਾ ਅਤੇ ਕਾਰਡ ਵੀ ਪਹਿਲਾਂ ਹੀ ਦੇਣਾ ਪੈਂਦਾ ਹੈ। ਫਿਰ ਕਿਤੇ ਜਾ ਕੇ ਉਸ ਗਰੀਬ ਬੰਦੇ ਨੂੰ 5100 ਰੁਪਿਆ ਸ਼ਗਨ ਸਕੀਮ ਦਿੱਤਾ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਜਿਹੜਾ ਗਰੀਬ ਬੰਦਾ ਆਪਣੇ ਬੱਚੇ ਦਾ ਵਿਆਹ ਕਰਦਾ ਹੈ, ਉਸ ਗਰੀਬ ਬੰਦੇ ਨੂੰ ਨਾ ਕਾਰਡ ਛਪਵਾਉਣ ਦਾ ਪਤਾ ਹੈ, ਨਾ ਉਸ ਨੂੰ ਐਸ.ਡੀ.ਐਮ. ਦੇ ਦਫ਼ਤਰ ਦਾ ਪਤਾ ਹੁੰਦਾ ਹੈ, ਨਾ ਉਸ ਦੇ ਬੱਚੇ ਸਕੂਲ ਵਿਚ ਪੜ੍ਹਦੇ ਹਨ ਅਤੇ ਨਾ ਹੀ ਉਸ ਨੂੰ ਆਪਣੇ ਬੱਚਿਆਂ ਦੀਆਂ ਜਨਮ ਦੀਆਂ ਤਰੀਕਾਂ ਦਾ ਪਤਾ ਹੁੰਦਾ ਹੈ ਕਿਉਂਕਿ ਬੱਚੇ ਦੇ ਜਨਮ ਹੋਏ ਨੂੰ ਕਾਫੀ ਸਮਾਂ ਗੁਜ਼ਰ ਜਾਂਦਾ ਹੈ। ਇਸ ਤਰ੍ਹਾਂ ਉਹ ਗਰੀਬ ਬੰਦਾ ਸ਼ਗਨ ਸਕੀਮ ਦਾ ਲਾਭ ਲੈਣ ਤੋਂ ਵਾਂਝਾ ਰਹਿ ਜਾਂਦਾ ਹੈ।

**ਸਰਦਾਰ ਤੋਤਾ ਸਿੰਘ** : ਪੁਆਇੰਟ ਆਫ਼ ਆਰਡਰ ਸਰ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸ਼ਰਤਾਂ ਲਗਾਈਆਂ ਗਈਆਂ ਸਨ, ਇਨ੍ਹਾਂ ਸਬੰਧੀ ਇੱਕ ਚਿੱਠੀ ਪੰਜਾਬ ਸਰਕਾਰ ਵੱਲੋਂ ਜਾਰੀ ਕਰਵਾਈ ਗਈ ਸੀ ਕਿ ਜੇ ਕਿਸੇ ਨੇ ਪਹਿਲਾਂ ਐਪਲੀਕੇਸ਼ਨ ਨਹੀਂ ਦਿੱਤੀ ਤਾਂ ਉਹ ਸਾਲ ਜਾਂ ਦੋ ਸਾਲ ਬਾਅਦ ਦੁਬਾਰਾ ਪੈਸੇ ਲੈ ਸਕਦਾ ਹੈ।

**ਸਰਦਾਰ ਮਲਕੀਅਤ ਸਿੰਘ ਦਾਖਾ** : ਭਾਵੇਂ ਤੁਹਾਡੀ ਲੱਖ ਚਿੱਠੀ ਚਲੀ ਗਈ ਹੋਵੇ ਪਰ ਤੁਹਾਡੀ ਚਿੱਠੀ ਨੂੰ ਕੋਈ ਨਹੀਂ ਪੁੱਛਦਾ। ਮੈਂ ਤੱਥਾਂ ਦੇ ਆਧਾਰ ਤੇ ਗੱਲਾਂ ਕਰਦਾ ਹਾਂ। ਮੈਂ ਜੇ ਕੋਈ ਵੀ ਗੱਲ ਗਲਤ ਕੀਤੀ ਹੋਵੇ, ਤੱਥਾਂ ਤੇ ਆਧਾਰਿਤ ਨਾ ਕੀਤੀ ਹੋਵੇ ਤਾਂ ਮੈਂ ਤੁਹਾਡਾ ਦੇਣਦਾਰ ਹੋਵਾਂਗਾ। ਇਹ ਸਾਰੀਆਂ ਗੱਲਾਂ ਸੱਚੀਆਂ ਹਨ। ਜੇ ਇੱਕ ਵੀ ਗੱਲ ਜੋ ਮੈਂ ਬਿਆਨ ਕਰ ਰਿਹਾ ਹਾਂ, ਝੂਠੀ ਹੋਵੇ ਤਾਂ ਮੈਂ ਦੇਣਦਾਰ ਹੋਵਾਂਗਾ। ਉਸ ਵੇਲੇ ਇੱਕ ਗੱਲ ਬੜੀ ਮਸ਼ਹੂਰ ਹੋ ਗਈ ਸੀ ਕਿ ਇਹ ਜੋ ਸਰਕਾਰ ਹੈ, ਇਹ ਨਾਨਕਿਆਂ ਦੀ ਸਰਕਾਰ ਹੈ। ਉਨ੍ਹਾਂ ਗਰੀਬ ਲੋਕਾਂ ਨੂੰ ਉਮੀਦ ਹੁੰਦੀ ਸੀ ਕਿ 5100 ਰੁਪਏ ਸਰਕਾਰ ਦੇਵੇਗੀ। ਇਹ ਨਾਨਕਸ਼ੱਕ ਲੈ ਕੇ ਆਉਣਗੇ ਪਰ ਉਨ੍ਹਾਂ ਗਰੀਬ ਲੋਕਾਂ ਨੂੰ 5100 ਰੁਪਿਆ ਨਹੀਂ ਮਿਲਿਆ। ਮੈਂ ਕਹਿੰਦਾ ਹਾਂ ਕਿ ਭਾਵੇਂ ਸਰਪੰਚ ਅਕਾਲੀ ਹੋਵੇ ਜਾਂ ਕਾਂਗਰਸੀ ਹੋਵੇ ਪਰ ਪਿੰਡਾਂ ਵਿਚ ਸਰਪੰਚ ਕਿਸੇ ਪਾਰਟੀ ਨਾਲ ਸਬੰਧਿਤ ਨਹੀਂ ਹੁੰਦੇ ਅਤੇ ਨਾ ਹੀ ਕਿਸੇ ਪਾਰਟੀ ਦੇ ਚੋਣ ਨਿਸ਼ਾਨ ਤੇ ਇਲੈਕਸ਼ਨ ਲੜਦੇ ਹਨ ਪਰ ਜਦੋਂ ਕਿਸੇ ਸਰਪੰਚ ਤੋਂ ਸਟੈਂਪ ਲਗਵਾਉਣ ਲਈ ਕੋਈ ਦਲਿਤ ਵੀਰ ਜਾਂਦਾ ਹੈ ਤਾਂ ਉਸ ਨੂੰ ਟਾਲਮਟੋਲ ਕੀਤਾ ਜਾਂਦਾ ਹੈ। ਜਿਸ ਨਾਲ ਉਹ ਦਲਿਤ ਵੀਰ ਜ਼ਲੀਲ ਹੋ ਕੇ ਘਰ ਬੈਠ ਜਾਂਦਾ ਹੈ।

**ਮਾਨਯੋਗ ਡਿਪਟੀ ਸਪੀਕਰ** : ਦਾਖਾ ਸਾਹਿਬ, ਵਾਈਂਡ ਅੱਪ ਕਰੋ। ਕਾਫੀ ਸਮਾਂ ਹੋ ਗਿਆ ਹੈ।

**ਸਰਦਾਰ ਮਲਕੀਅਤ ਸਿੰਘ ਦਾਖਾ** : ਡਿਪਟੀ ਸਪੀਕਰ ਸਾਹਿਬ, ਮੈਂ ਵਾਈਂਡ ਅੱਪ ਹੀ ਕਰ ਰਿਹਾ ਹਾਂ। ਇਥੇ ਮੇਰੇ ਸਾਥੀਆਂ ਨੇ 85ਵੀਂ ਸੋਧ ਦੀ ਇੰਪਲੀਮੈਂਟੇਸ਼ਨ ਬਾਰੇ ਜ਼ਿਕਰ ਕੀਤਾ ਹੈ। ਮੈਂ ਉਨ੍ਹਾਂ ਦਾ ਵੀ ਧੰਨਵਾਦੀ ਹਾਂ। ਮੈਂ ਇਥੇ ਬੜੇ ਅਦਬ ਅਤੇ ਸਤਿਕਾਰ ਨਾਲ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ। ਕਿ ਇਸ 85ਵੀਂ ਸੋਧ ਨੂੰ ਜਿਸ ਨੂੰ ਪਾਰਲੀਮੈਂਟ ਨੇ ਪਾਸ ਕਰ ਦਿੱਤਾ ਹੈ, ਉਸ ਨੂੰ ਲਾਗੂ ਕਰਵਾਇਆ ਜਾਵੇ ਅਤੇ ਜਿਹੜੀ 73ਵੀਂ ਅਤੇ 74ਵੀਂ

ਸੋਧ ਪਾਰਲੀਮੈਂਟ ਨੇ ਕੀਤੀ ਹੋਈ ਹੈ, ਇਸ ਨੂੰ ਅੱਖਰ-ਅੱਖਰ ਲਾਗੂ ਕੀਤਾ ਜਾਵੇ। 85ਵੀਂ ਅਮੈਂਡਮੈਂਟ ਜਿਹੜੀ ਰਿਜ਼ਰਵੇਸ਼ਨ ਲਾਗੂ ਕਰਨ ਬਾਰੇ ਹੈ, ਨੂੰ ਜਲਦੀ ਤੋਂ ਜਲਦੀ ਲਾਗੂ ਕਰਵਾਇਆ ਜਾਵੇ ਤਾਂ ਕਿ ਗਰੀਬ ਵਰਗ ਦੇ ਲੋਕਾਂ ਨੂੰ ਕਲਾਸ 3 ਅਤੇ 4 ਮੁਲਾਜ਼ਮ ਜੋ ਹਨ, ਉਨ੍ਹਾਂ ਨੂੰ ਆਪਣੇ ਹੱਕਾਂ ਲਈ ਕੋਰਟ ਦੇ ਦਰਵਾਜ਼ੇ ਨਾ ਖੜਕਾਉਣੇ ਪੈਣ। ਇਸ ਲਈ ਉਨ੍ਹਾਂ ਨੂੰ ਹੱਕ ਦੇਣ ਲਈ ਇਸ ਨੂੰ ਲਾਗੂ ਕੀਤਾ ਜਾਵੇ ਅਤੇ ਹੋਰ ਵੀ ਸਕੀਮਾਂ ਜਿਹੜੀਆਂ ਇਨ੍ਹਾ ਲੋਕਾਂ ਦੇ ਭਲਾਈ ਲਈ ਹਨ, ਨੂੰ ਵੀ ਲਾਗੂ ਕੀਤਾ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਨਯੋਗ ਡਿਪਟੀ ਸਪੀਕਰ** : ਮਨਿਸਟਰ ਸਾਹਿਬ, ਕੀ ਤੁਸੀਂ ਇਸ ਮਤੇ ਤੇ ਜਵਾਬ ਦੇਣਾ ਚਾਹੋਗੇ ? ਨਹੀਂ ਤਾਂ ਬਗੈਰ ਜਵਾਬ ਦਿੱਤੇ ਵੀ ਪਾਸ ਕੀਤਾ ਜਾ ਸਕਦਾ ਹੈ। ਇਹ ਤੁਹਾਡੇ ਉਤੇ ਡਿਪੈਂਡ ਕਰਦਾ ਹੈ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ (ਸਰਦਾਰ ਜੋਗਿੰਦਰ ਸਿੰਘ ਮਾਨ)** : ਡਿਪਟੀ ਸਪੀਕਰ ਸਾਹਿਬ, ਅੱਜ ਬੜੇ ਖਾਸ ਮੁੱਦੇ ਉਤੇ ਬਹਿਸ ਹੋ ਰਹੀ ਹੈ ਅਤੇ ਮੈਂ ਸਮਝਦਾ ਹਾਂ ਕਿ ਸਰਦਾਰ ਸਾਧੂ ਸਿੰਘ ਅਤੇ ਸਰਦਾਰ ਗੁਰਜੰਟ ਸਿੰਘ ਨੇ ਇਹ ਮਤਾ ਲਿਆ ਕੇ ਦਲਿਤ ਵਰਗ ਨੂੰ ਟੱਚ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਨੇ ਇਨ੍ਹਾਂ ਸਬੰਧੀ ਆਪਣੇ ਵਿਚਾਰ ਵੀ ਰੱਖੇ ਹਨ। ਇਨ੍ਹਾਂ ਦਲਿਤ ਵਰਗਾਂ ਪ੍ਰਤੀ ਹਰ ਧਰਮ ਵਿਚ ਕਿਹਾ ਗਿਆ ਹੈ। ਕੁੱਝ ਸੱਜਣਾਂ ਨੇ ਕੋਟੇਸ਼ਨਾਂ ਵੀ ਦਿੱਤੀਆਂ ਹਨ ਅਤੇ ਸਾਡੇ ਗੁਰੂ ਸਾਹਿਬਾਨ ਨੇ ਗੁਰੂ ਗਰੰਥ ਸਾਹਿਬ ਜੀ ਵਿਚ ਵੀ ਜ਼ਿਕਰ ਕੀਤਾ ਹੈ। ਕੁਝ ਲੋਕਾਂ ਨੇ ਵਿਰੋਧ ਵੀ ਆਪਣੇ ਢੰਗ ਨਾਲ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਸਿੱਖ ਹੋ ਅਤੇ ਸਾਹਮਣੇ ਬੈਠੇ ਭਰਾ ਵੀ ਸਿੱਖ ਹਨ। ਮੈਂ ਤਾਂ ਗੁਰੂ ਘਰ ਦਾ ਝਾੜੂ ਮਾਰਨ ਵਾਲਾ ਸਿੱਖ ਹਾਂ।

ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ।

ਇਹ ਇਕ ਯੂਨੀਵਰਸਲ ਟਰੁੱਥ ਹੈ। ਮਨੁੱਖ ਦੀ ਜਾਤ ਇੱਕ ਹੈ। ਇਕੋ ਚੀਜ਼ ਹੈ, ਚਾਹੇ ਉਹ ਬੁੱਧ ਧਰਮ ਦਾ ਹੈ, ਜੈਨ ਧਰਮ ਦਾ ਹੈ ਜਾਂ ਗੁਰੂ ਸਾਹਿਬਾਨ ਦੇ ਸਿੱਖ ਹਨ। ਸਾਡੇ ਸੰਤ ਸਮਾਜ ਨੇ ਇਨਸਾਨ ਦੀ ਇਕੋ ਜਾਤ ਦੱਸੀ ਹੈ, ਉਹ ਹੈ ਇਨਸਾਨੀਅਤ। ਸਾਡੇ ਗੁਰੂ ਸਾਹਿਬਾਨ ਨੇ ਗੁਰੂ ਗਰੰਥ ਸਾਹਿਬ ਜੀ ਵਿਚ ਵੀ ਦਰਜ ਕੀਤਾ ਹੈ ਕਿ ਮਨੁੱਖ ਦੀ ਜਾਤ ਇਕ ਹੈ। ਕੱਲ੍ਹ ਹੀ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਸ਼ਹੀਦੀ ਦਿਵਸ ਸੀ। ਉਨ੍ਹਾਂ ਨੇ ਵੀ ਦਲਿਤ ਪਰਿਵਾਰਾਂ ਨੂੰ ਆਦਰ ਸਤਿਕਾਰ ਦਿੱਤਾ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਫੌਜ ਬਣਾਈ ਤੇ ਉਨ੍ਹਾਂ ਨੂੰ ਸਤਿਕਾਰ ਦਿੱਤਾ। ਇਸ ਤਰ੍ਹਾਂ ਇਸ ਵਿਚ ਇਨਸਾਨੀਅਤ ਪੈਦਾ ਕੀਤੀ। ਇਸੇ ਤਰ੍ਹਾਂ ਗੁਰੂ ਰਵਿਦਾਸ ਜੀ ਨੇ ਇਸ ਜਾਤ-ਪਾਤ ਤੋਂ ਉਪਰ ਹੋ ਕੇ ਨਾ-ਬਰਾਬਰੀ ਖਤਮ ਕਰਨ ਲਈ ਕਿਹਾ ਅਤੇ ਇਸ ਵਾਸਤੇ ਕਾਫੀ ਸੰਘਰਸ਼ ਸਮਾਜ ਵਿਚ ਕੀਤਾ। ਇਸੇ ਤਰ੍ਹਾਂ ਬਾਬਾ ਸਾਹਿਬ ਅੰਬੇਦਕਰ ਸਾਹਿਬ ਨੇ ਕਾਫੀ ਸੰਘਰਸ਼ ਕੀਤਾ ਤਾਂ ਕਿ ਇਨ੍ਹਾਂ ਨੀਵੀਂ ਜਾਤ ਦੇ ਲੋਕਾਂ ਨੂੰ ਉਪਰ ਚੁੱਕਿਆ ਜਾ ਸਕੇ। ਗੁਰੂ ਰਵਿਦਾਸ ਜੀ ਨੇ ਆਪਣੇ ਆਪ ਨੂੰ ਚਮਾਰ ਕਿਹਾ ਅਤੇ

[ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ]

ਆਪਣੀ ਬਾਣੀ ਵਿਚ ਵਿਆਖਿਆ ਵੀ ਕੀਤੀ। ਸਾਡੇ ਸੰਤ ਸਮਾਜ ਨੇ ਦਲਿਤ ਜਾਤ ਨੂੰ ਉਪਰ ਚੁੱਕਣ ਲਈ ਕਾਫੀ ਯੋਗਦਾਨ ਪਾਇਆ। ਪਰ ਫਿਰ ਵੀ ਸਮਾਂ ਲੰਘਦਾ ਗਿਆ ਪਰ ਫਰਕ ਹਾਲੇ ਵੀ ਖਤਮ ਨਹੀਂ ਹੋਇਆ। ਅੱਜ ਅਸੀਂ ਖਾਸ ਵਿਸ਼ੇ ਤੇ ਡਿਸਕਸ਼ਨ ਕਰ ਰਹੇ ਹਾਂ। ਗਾਂਧੀ ਜੀ ਬਾਰੇ ਮੈਂ ਦੋ ਸ਼ਬਦ ਕਹਿਣੇ ਚਾਹੁੰਦਾ ਹਾਂ। ਠੀਕ ਹੈ ਉਨ੍ਹਾਂ ਨੇ ਬਹੁਤ ਕੰਮ ਕੀਤਾ ਹੈ। ਉਹ ਚਾਹੁੰਦੇ ਸਨ ਕਿ ਜਾਤਾਂ ਦੇ ਬੰਧਨ ਖਤਮ ਹੋ ਜਾਣ। ਸਾਡੇ ਗੁਰੂ ਅਤੇ ਭਗਤ ਵੀ ਤਾਂ ਇਹੋ ਚਾਹੁੰਦੇ ਸਨ। ਵਿਸ਼ਾ ਬੜਾ ਲੰਮਾ ਹੈ, ਕੋਸ਼ਿਸ਼ ਕਰਾਂਗਾ ਕਿ ਕੁਝ ਸ਼ਬਦਾਂ ਵਿਚ ਹੀ ਇਸ ਨੂੰ ਕਲੋਜ਼ ਕਰ ਦਿਆਂ। ਅਸੀਂ ਸਾਰੇ ਕਹਿੰਦੇ ਹਾਂ ਕਿ ਆਰਥਿਕ ਤੌਰ ਤੇ ਸਾਰੇ ਬਰਾਬਰ ਹੋਣ, ਜਾਤ-ਪਾਤ ਦਾ ਵਿਤਕਰਾ ਕਿਸੇ ਨਾਲ ਨਾ ਹੋਵੇ ਅਤੇ ਸੋਸ਼ਲ ਸਟਰੱਕਚਰ ਸਾਰਿਆਂ ਦਾ ਇਕ ਹੋਵੇ। ਅਸੀਂ ਸਿੱਖ ਧਰਮ ਦੇ ਧਾਰਨੀ ਹਾਂ। ਸੋਚਣ ਵਾਲੀ ਗੱਲ ਹੈ ਕਿ ਕੀ ਅੱਜ ਸਾਡੇ ਸਮਾਜ ਵਿਚ ਬਰਾਬਰਤਾ ਹੈ? ਮੈਂ ਇਹ ਸਵਾਲ ਤੁਹਾਨੂੰ ਸਾਰਿਆਂ ਨੂੰ ਪੁੱਛਦਾ ਹਾਂ। ਤੁਸੀਂ ਪੰਜ ਪਿਆਰਿਆਂ ਦੀ ਸਾਜਣਾ ਕਰ ਲਈ। ਕੀ ਫਿਰ ਬਰਾਬਰਤਾ ਹੋ ਗਈ? ਕੀ ਕਦੀ ਕੋਈ ਸਿੱਖ ਖੁਸ਼ੀ ਨਾਲ ਕਿਸੇ ਦਲਿਤ ਨਾਲ ਸ਼ਾਦੀ ਕਰਵਾ ਸਕਦਾ ਹੈ? ਕਹਿਣ ਨੂੰ ਤਾਂ ਅਸੀਂ ਜਾਤ-ਪਾਤ ਦਾ ਖਾਤਮਾ ਕਰ ਦਿੱਤਾ ਪਰ ਹਕੀਕਤ ਵਿਚ ਇਹ ਹੋਇਆ ਅਜੇ ਵੀ ਨਹੀਂ। ਵਖਰੇਵਾਂ ਅੱਜ ਵੀ ਬਹੁਤ ਹੈ। ਬਰਾਬਰੀ ਨੂੰ ਮੰਨਿਆਂ ਕਿਸੇ ਨੇ ਵੀ ਨਹੀਂ ਅਤੇ ਨਾ ਇਸ ਨੂੰ ਅੱਜ ਕਿਸੇ ਨੇ ਮੰਨਿਆਂ ਹੈ ਅਤੇ ਨਾ ਕੱਲ੍ਹ ਨੂੰ ਕਿਸੇ ਨੇ ਮੰਨਣਾ ਹੈ। ਗਾਂਧੀ ਜੀ ਨੇ ਕਿਹਾ ਸੀ ਕਿ ਜੇ ਮੇਰਾ ਅਗਲਾ ਜਨਮ ਮਨੁੱਖ ਜਾਤ ਵਿਚ ਹੋਵੇ ਤਾਂ ਦਲਿਤ ਘਰ ਵਿਚ ਹੋਵੇ ਅਤੇ ਦਲਿਤਾਂ ਵਿਚੋਂ ਵੀ ਬਾਲਮੀਕ ਘਰ ਵਿਚ ਹੋਵੇ ਤਾਂ ਕਿ ਮੈਨੂੰ ਪਤਾ ਲੱਗ ਸਕੇ ਕਿ ਜਾਤ-ਪਾਤ ਦਾ ਦਰਦ ਕੀ ਹੈ ਅਤੇ ਮੇਰੀ ਆਤਮਾ ਵੀ ਸ਼ੁਧ ਹੋ ਸਕੇ। ਸਮਾਜ ਵਿਚ ਅੱਜ ਵੀ ਬੜਾ ਵਖਰੇਵਾਂ ਹੈ। ਇਥੇ ਬੜੀਆਂ ਗੱਲਾਂ ਹੋਈਆਂ ਹਨ। ਦਲਿਤਾਂ/ਸ਼ਡਿਊਲਡ ਕਾਸਟਾਂ ਅਤੇ ਬਾਕੀਆਂ ਵਿਚ ਬਰਾਬਰਤਾ ਕਿਸ ਤਰ੍ਹਾਂ ਆ ਜਾਵੇਗੀ। ਦਲਿਤਾਂ ਨੂੰ ਬਾਥ ਰੂਮ ਲਈ ਵੀ ਖੇਤਾਂ ਵਿਚ ਜਾਣਾ ਪੈਂਦਾ ਹੈ। ਪੱਠੇ ਲੈਣ ਲਈ ਵੀ ਖੇਤਾਂ ਵਿਚ ਜਾਣਾ ਹੈ ਅਤੇ ਸਾਗ ਵਾਸਤੇ ਵੀ ਖੇਤਾਂ ਵਿਚ ਜਾਣਾ ਹੈ। ਪੱਠੇ ਲੈਣ ਵਾਸਤੇ ਉਸ ਨੇ ਦਾਤੀ ਤੇ ਚਾਦਰ ਲੈ ਕੇ ਖੇਤਾਂ ਵਿਚ ਜਾਣਾ ਹੈ। ਇਨ੍ਹਾਂ ਸਾਰੇ ਕੰਮਾਂ ਲਈ ਦਲਿਤ ਕਿਸ ਤੇ ਡਿਪੈਂਡ ਕਰਦਾ ਹੈ-ਲੈਂਡ ਲਾਰਡ ਤੇ। ਇਕ ਸ਼ਬਦ ਹੈ "ਸੀਰੀ"। ਇਸ ਦੀ ਅਸਲ ਪ੍ਰੀਭਾਸ਼ਾ ਦਾ ਤਾਂ ਮੈਨੂੰ ਪਤਾ ਨਹੀਂ ਲੇਕਿਨ ਜਿੰਨਾ ਕੁ ਮੈਨੂੰ ਪਤਾ ਹੈ, ਇਸ ਸ਼ਬਦ ਦਾ ਮਤਲਬ ਹੈ—ਸਾਰਾ ਟੱਬਰ ਹੀ ਮੁਲਾਜ਼ਮ। ਜਦੋਂ ਅਸੀਂ ਇਸ ਤਰ੍ਹਾਂ ਦੀਆਂ ਮਜਬੂਰੀਆਂ ਵਿਚ ਰਹਾਂਗੇ ਤਾਂ ਸਮਾਜ ਵਿਚ ਬਰਾਬਰਤਾ ਕਿਸ ਤਰ੍ਹਾਂ ਆ ਜਾਵੇਗੀ। ਗੁਰੂ ਤਾਂ ਇਹ ਕੰਮ ਕਰ ਨਹੀਂ ਸਕੇ, ਪੀਰ ਫਕੀਰ ਤੇ ਔਲੀਆ ਤਾਂ ਇਹ ਕੰਮ ਕਰ ਨਹੀਂ ਸਕੇ। ਇਕ ਛੋਟੀ ਜਿਹੀ ਗੱਲ ਕਰਾਂਗਾ। ਪੰਜ ਸਾਲ ਸਾਡੇ ਸਾਹਮਣੇ ਬੈਠੇ ਵੀਰਾਂ ਦਾ ਰਾਜ ਰਿਹਾ। ਬਾਦਲ ਸਾਹਿਬ ਦੀ ਸਰਕਾਰ ਕਾਫੀ ਚਿਰ ਰਹੀ ਹੈ। ਇਹ ਉਹ ਸਰਕਾਰ ਹੈ ਜਿਹੜੀ ਧਰਮ ਦੇ ਨਾਂ ਤੇ ਚੱਲਦੀ ਹੈ ਲੇਕਿਨ ਇਨ੍ਹਾਂ ਦੇ ਰਾਜ ਵਿਚ ਵੀ ਬਰਾਬਰਤਾ ਨਹੀਂ ਹੋ ਸਕੀ। ਕੀ ਅੱਜ ਬਰਾਬਰਤਾ ਹੈ? ਕੀ ਕਿਸੇ ਗੁਰਦੁਆਰੇ ਜਾਂ ਹੋਰ ਕਿਸੇ ਧਾਰਮਿਕ ਸਥਾਨ ਵਿਚ ਬਰਾਬਰਤਾ ਹੈ? ਨਹੀਂ। ਇਸ ਕਰਕੇ ਨਹੀਂ ਕਿਉਂਕਿ ਅਸੀਂ ਗੁਰੂ ਆਸ਼ੇ ਤੇ ਨਹੀਂ ਚੱਲੇ। ਅਸੀਂ ਇਨਸਾਨੀਅਤ ਦੀ ਗੱਲ ਕਰਦੇ ਹਾਂ। ਸਾਡੇ ਗੁਰੂ ਵੀ ਇਹੀ ਗੱਲਾਂ ਕਰਦੇ ਸਨ। ਉਹ ਇਨਸਾਨਾਂ ਨੂੰ ਆਪਸ ਵਿਚ ਜੋੜਦੇ ਸਨ। ਇਥੇ ਤਲੁਹਣ ਦੀ ਗੱਲ ਕੀਤੀ ਗਈ। ਜੋ ਗੁਰਦੁਆਰਿਆਂ ਵਿਚ ਇਸ

ਤਰ੍ਹਾਂ ਦੀਆਂ ਆਵਾਜ਼ਾਂ ਆਉਣਗੀਆ ਤਾਂ ਕੀ ਸਮਾਜ ਜੁੜ ਜਾਵੇਗਾ? ਜਿਹੜੇ ਲੋਕ ਦੂਸਰਿਆਂ ਤੇ ਡਿਪੈਂਡ ਕਰਦੇ ਹਨ, ਉਹ ਸਮਾਜ ਵਿਚ ਸਿਰ ਉਚਾ ਚੁੱਕ ਕੇ ਕਿਸ ਤਰ੍ਹਾਂ ਚੱਲ ਸਕਦੇ ਹਨ। ਸਮਾਜ ਵਿਚ ਬਰਾਬਰਤਾ ਤਾਂ ਹੀ ਆ ਸਕਦੀ ਹੈ ਜੇਕਰ ਅਸੀਂ ਸਾਰੇ ਆਪਣੇ ਮਨੋਂ ਸਾਫ ਹੋਈਏ। ਕਹਿਣ ਨੂੰ ਅਸੀਂ ਸਾਰੇ ਗੁਰੂਆਂ ਨੂੰ ਮੰਨਦੇ ਹਾਂ। ਇਹ ਪੀਰਾਂ ਫਕੀਰਾਂ ਦੀ ਧਰਤੀ ਹੈ। ਇਥੇ ਇਨਸਾਨੀਅਤ ਦਾ ਜਨਮ ਹੋਇਆ ਹੈ। ਇਸ ਧਰਤੀ ਤੇ ਗੁਰੂਆਂ ਨੇ ਆਪਣੇ ਜਿਸਮ ਤੇ ਜ਼ੁਲਮ ਸਹੇ ਹਨ ਅਤੇ ਇਨਸਾਨੀਅਤ ਦੀ ਗੱਲ ਕੀਤੀ ਹੈ। ਗੁਰੂਆਂ ਨੇ ਜ਼ੁਲਮ ਨੂੰ ਆਪਣੇ ਜਿਸਮ ਤੇ ਹੰਢਾਇਆ ਹੈ। ਗੁਰੂ ਰਵਿਦਾਸ ਜੀ ਨੇ ਬਹੁਤ ਤਸੀਹੇ ਝੱਲੇ ਹਨ ਲੇਕਿਨ ਆਖਰ ਸੱਚ ਦੀ ਜਿੱਤ ਹੋਈ ਹੈ। ਉਨ੍ਹਾਂ ਨੇ ਵੰਡੇ ਹੋਏ ਸਮਾਜ ਨੂੰ ਜੋੜਨ ਦੀ ਗੱਲ ਕੀਤੀ ਹੈ :

ਐਸਾ ਚਾਹੂੰ ਰਾਜ ਮੈਂ ਜਹਾਂ ਮਿਲੈ ਸਭਨ ਕੋ ਅੰਨ॥

ਬਹੁਤ ਕੁਝ ਕਿਹਾ ਹੈ, ਬਹੁਤ ਕੁਝ ਕਿਹਾ ਜਾ ਸਕਦਾ ਹੈ। ਗੁਰੂ ਨਾਨਕ ਸਾਹਿਬ ਨੇ ਵੀ ਕਿਹਾ ਹੈ ਕਿ

ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ॥
ਨਾਨਕ ਤਿਨ ਕੈ ਸੰਗਿ ਸਾਥ ਵਡਿਆ ਸਿਉਂ ਕਿਆ ਰੀਸ॥
ਜਿਥੇ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥

ਗੁਰੂ ਨਾਨਕ ਨੀਚਾਂ ਨਾਲ ਖੜ੍ਹਾ ਹੈ, ਨਿਮਾਣਿਆਂ ਨਾਲ ਖੜ੍ਹਾ ਹੈ। ਨਿਆਸਰਿਆਂ ਨਾਲ ਖੜ੍ਹਾ ਹੈ। ਨਿਗਤਿਆਂ ਦੀ ਗਤ, ਗੁਰੂ ਅਮਰ ਦਾਸ, ਨਿਆਸਰਿਆਂ ਦੇ ਆਸਰੇ—ਗੁਰੂ ਅਮਰ ਦਾਸ। ਜਿਸ ਗੁਰੂ ਦੀ ਬਾਣੀ ਨੂੰ ਲੈ ਕੇ ਅਸੀਂ ਚਲਦੇ ਹਾਂ, ਅਸੀਂ ਉਸ ਤੇ ਖੜ੍ਹੇ ਹਾਂ। ਅਸੀਂ ਉਸਨੂੰ ਮੰਨਿਆ ਹੈ। ਅਸੀਂ ਉਸ ਗੁਰੂ ਦੇ ਸਿੱਖ ਹਾਂ। ਜੇਕਰ ਗੁਰੂ ਦੀ ਫਿਲਾਸਫੀ ਨੂੰ ਮੰਨਦੇ ਹਾਂ, ਗੁਰੂ ਦੀ ਵਿਚਾਰਧਾਰਾ ਨੂੰ ਮੰਨਦੇ ਹਾਂ। ਸਰਦਾਰ ਸਾਹਿਬ, ਸਰਦਾਰ ਤੋਤਾ ਸਿੰਘ ਜੀ ਜੇ ਫਿਰ ਅਸੀਂ ਉਸ ਨਿਗਾਹ ਨਾਲ ਦੇਖੀਏ ਫਿਰ ਤਾਂ ਕੋਈ ਦੂਸਰਾ ਲੱਗਦਾ ਹੀ ਨਹੀਂ। ਫਿਰ ਕੋਈ ਅਤਿਆਚਾਰ ਨਹੀਂ ਹੁੰਦਾ ਪਰ ਸਮੇਂ ਵਿੱਚ ਪਰਿਵਰਤਨ ਨਹੀਂ ਆਇਆ, ਨਾ ਆਏਗਾ। ਧਾਰਮਿਕ ਨੇਤਾ ਆਉਣਗੇ, ਸੰਤ ਆਉਣਗੇ, ਪੀਰ ਆਉਣਗੇ ਲੇਕਿਨ ਸਮਾਂ ਇਸੇ ਤਰ੍ਹਾਂ ਹੀ ਚਲੇਗਾ। ਚੰਗਿਆਈ ਤੇ ਅੱਛਾਈ ਦੀ ਹਮੇਸ਼ਾ ਲੜਾਈ ਇਸੇ ਤਰ੍ਹਾਂ ਹੀ ਹੁੰਦੀ ਰਹੇਗੀ। ਗੱਲਾਂ ਬਹੁਤ ਹੋਈਆਂ ਹਨ। ਅਸ਼ੀਰਵਾਦ ਸਕੀਮ ਦੀ ਗੱਲ ਹੋਈ, ਸ਼ਗਨ ਸਕੀਮ ਦੀ ਗੱਲ ਹੋਈ। ਪਹਿਲਾਂ ਤਾਂ ਮੈਂ ਕੋਸ਼ਿਸ਼ ਕਰਦਾ ਸੀ ਕਿ ਗੱਲ ਕਰਾਂ ਕਿ ਕੀ ਰਿਸ਼ਤਾ ਹੈ ਇਨਸਾਨੀਅਤ ਦਾ ਇਨਸਾਨੀਅਤ ਦੇ ਨਾਲ। ਡਿਪਟੀ ਸਪੀਕਰ ਸਾਹਿਬ, ਮੈਂ ਅੱਜ ਹਾਊਸ ਵਿੱਚ ਬੋਲਣ ਦੀ ਕੋਸ਼ਿਸ਼ ਕੀਤੀ ਹੈ। ਚਾਹੁੰਦਾ ਸੀ ਕਿ ਨਾ ਬੋਲਾਂ, ਜੇ ਬੋਲਾਂ ਤਾਂ ਸੱਚ ਬੋਲਾਂ ਤੇ ਮੈਂ ਕਹਿ ਰਿਹਾ ਸੀ ਆਪਣੇ ਸਾਥੀਆਂ ਨੂੰ ਕਿ ਮੈਂ ਬੋਲਣਾ ਚਾਹੁੰਦਾ ਸੀ। ਮੇਰਾ ਮਨ ਕਰਦਾ ਹੈ ਬੋਲਣ ਵਾਸਤੇ ਕਿਉਂਕਿ ਮੈਂ ਵੀ ਇਨਸਾਨ ਹਾਂ। ਕੀ ਮੈਂ ਆਪਣੇ ਪਰਿਵਾਰ ਦਾ ਇਤਿਹਾਸ ਦੱਸਾਂ। ਹਰ ਇਕ ਆਦਮੀ ਨੂੰ ਆਪਣੇ ਪਰਿਵਾਰ ਦੇ ਇਤਿਹਾਸ ਦਾ ਪਤਾ ਹੈ ਕਿ ਕੋਈ ਕਿੱਥੋਂ

[ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ]

ਆਇਆ । ਸਾਰੇ ਅਮੀਰ ਨਹੀਂ ਸੀ। ਨਾ ਸੱਜੇ ਬੈਠੇ ਅਤੇ ਨਾ ਖੱਬੇ ਪਾਸੇ ਬੈਠੇ ਅਮੀਰ ਸਨ। ਇਕ ਨਿਸ਼ਾਨਾ ਸੀ। ਇਕ ਬਖਸ਼ਸ਼ ਹੋਈ ਉਸ ਅਕਾਲ ਪੁਰਖ ਦੀ। ਜਿਸਨੇ ਨੇਕ ਨੀਅਤ ਨਾਲ ਕੰਮ ਕੀਤਾ, ਕੀ ਉਸਨੂੰ ਕੋਈ ਰੋਕ ਸਕਿਆ ਹੈ ? ਕੀ ਬਾਬਾ ਅੰਬੇਦਕਰ ਨੂੰ ਕਿਸੇ ਨੇ ਰੋਕਿਆ ? ਮਹਾਂਰਿਸ਼ੀ ਬਾਲਮੀਕੀ ਨੂੰ ਕਿਸ ਨੇ ਰੋਕਿਆ ? ਆਹ, ਹੁਣ ਗੱਲ ਹੋਈ ਸੀ 'ਰੰਗਰੇਟੇ ਗੁਰੂ ਕੇ ਬੇਟੇ, ਰਹੂੰ ਪੰਥ ਕੇ ਸੰਗ ਸਮੇਟੇ'। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਕ ਵਸੀਅਤ ਲਿਖ ਕੇ ਦਿੱਤੀ ਸੀ। ਪੰਥ ਕਿੰਨ੍ਹਾ ਕੁ ਸਮੇਟਿਆ। ਅੱਜ ਸਮਾਜ ਬਹੁਤ ਵੰਡਿਆ ਹੋਇਆ ਹੈ। ਅੱਜ ਰਾਜ ਸਾਡੇ ਕੋਲ ਹੈ। ਅਸੀਂ ਰਾਜ ਕਰਦੇ ਹਾਂ। ਤੁਸੀਂ ਵੀ ਰਾਜ ਕਰਦੇ ਸੀ। ਗੁਰੂ ਨੂੰ ਮੰਨਣ ਵਾਲੇ ਆਹ ਕਰਦੇ ਹਨ ਜੋ ਤੁਸੀਂ ਕਰਕੇ ਗਏ ਹੋ। ਤੁਸੀਂ ਮੁੱਖ ਮੰਤਰੀ ਤੇ ਜ਼ਿੰਮੇਵਾਰੀ ਸੁੱਟਦੇ ਹੋ। ਕਦੇ ਜ਼ਿੰਮੇਵਾਰੀ ਮੇਰੇ ਤੇ ਸੁੱਟਦੇ ਹੋ। ਕਦੇ ਇਹ ਜ਼ਿੰਮੇਵਾਰੀ ਆਪਣੇ ਤੇ ਵੀ ਲਈ ਹੈ ? ਸ਼ੇਅਰ ਕਰੋ। ਗੁਰੂ ਰਵਿਦਾਸ ਜੀ ਦੀ ਜ਼ਬਾਨ ਬੰਦ ਕਰਨ ਦੀ ਕੋਸ਼ਿਸ਼ ਕੀਤੀ। ਕੀ ਕਰ ਸਕੇ। ਚਾਰੇ ਵਰਨਾਂ ਦੇ ਲੋਕ ਉਨ੍ਹਾਂ ਦੇ ਪੈਰੀ ਪੈ ਗਏ ਸਨ। ਗੁਰੂ ਰਾਮ ਦਾਸ ਜੀ ਨੇ ਲਿਖਿਆ—

ਰਵੀਦਾਸ ਚਮਾਰ ਉਸਤਤ ਕਰੇ ਹਰਕੀਰਤ ਨਿਮਖ ਇੱਕ ਗਾਏ ॥
ਪਵਿਤ ਜਾਤ ਉਤਮ ਭਏ, ਚਾਰ ਵਰਨ ਪਏ ਪਗ ਆਏ ॥

ਗੁਰੂ ਰਾਮ ਦਾਸ ਜੀ ਨੇ ਕਿਹਾ ਕਿਸੇ ਦੀ ਆਵਾਜ਼ ਨੂੰ ਬੰਦ ਨਹੀਂ ਕੀਤਾ ਜਾ ਸਕਦਾ। ਮੈਂ ਗੱਲ ਕਰ ਰਿਹਾ ਸੀ ਕਿ ਸਰਕਾਰ ਨੇ ਬਹੁਤ ਸਾਰੀਆਂ ਸਕੀਮਾਂ ਬਣਾਈਆਂ ਹਨ। ਡਿਪਟੀ ਸਪੀਕਰ ਸਾਹਿਬ, 37 ਸਕੀਮਾਂ ਇਨ੍ਹਾਂ ਸਬੰਧੀ ਹਨ। ਇਸੇ ਤਰ੍ਹਾਂ ਦੋ ਕਾਰਪੋਰੇਸ਼ਨਾਂ ਹਨ। ਇਕ ਬੈਂਕਫਿਨਕੋ ਅਤੇ ਦੂਸਰੀ ਸ਼ਡਿਊਲਡ ਕਾਸਟਸ ਵੈਲਫੇਅਰ ਕਾਰਪੋਰੇਸ਼ਨ ਹੈ। ਜਿਸ ਦਾ ਹੁਣੇ ਜ਼ਿਕਰ ਵੀ ਕੀਤਾ ਗਿਆ ਹੈ। ਠੀਕ ਹੈ, ਮਜ਼ਬੂਰੀਆਂ ਹਨ। ਹਰ ਆਦਮੀ ਆਪਣੀ-ਆਪਣੀ ਜ਼ਿੰਮੇਵਾਰੀ ਤੇ ਆਉਂਦਿਆਂ ਆਪਣੀ ਜ਼ਿੰਮੇਵਾਰੀ ਨੂੰ ਨਹੀਂ ਨਿਭਾਉਂਦਾ । ਕਿਸੇ ਨੇ ਨਿਭਾਈ ? ਸਰਦਾਰ ਜੀ (ਜਥੇਦਾਰ ਤੋਤਾ ਸਿੰਘ ਜੀ ਵੱਲ ਇਸ਼ਾਰਾ) ਤੁਹਾਨੂੰ ਜ਼ਿਆਦਾ ਨਿਭਾਉਣੀ ਚਾਹੀਦੀ ਸੀ। ਤੁਸੀਂ ਮਿਸਾਲ ਪੈਦਾ ਕਰਦੇ। ਇਹੀ ਮਿਸਾਲ ਪੈਦਾ ਹੋਈ ਕਿ ਚੋਣਾਂ ਆਈਆਂ ਔਰ ਤੁਸੀਂ ਹਾਰ ਗਏ, ਅਸੀਂ ਜਿੱਤ ਗਏ ? ਤੁਸੀਂ ਕਿਉਂ ਹਾਰ ਗਏ, ਅਸੀਂ ਕਿਉਂ ਜਿੱਤ ਗਏ ? ਮੈਂ ਇਨ੍ਹਾਂ ਗੱਲਾਂ ਤੇ ਕਿੰਤੂ ਪਰੰਤੂ ਨਹੀਂ ਕਰਨਾ। ਜੋ ਹੁਕਮਨਾਮਾ ਹਰ ਰੋਜ਼ ਸਵੇਰੇ ਸ਼੍ਰੀ ਹਰਿਮੰਦਰ ਸਾਹਿਬ, ਦਰਬਾਰ ਸਾਹਿਬ, ਅੰਮ੍ਰਿਤਸਰ ਤੋਂ ਆਉਂਦਾ ਹੈ, ਅਸੀਂ ਉਸ ਦੀ ਕਿੰਨ੍ਹੀ ਕੁ ਪਾਲਣਾ ਕਰਦੇ ਹਾਂ। ਉਹ ਸਾਡੀ ਸਾਰੇ ਦਿਨ ਦੀ ਕਾਰਗੁਜ਼ਾਰੀ ਹੋਣੀ ਚਾਹੀਦੀ ਹੈ। ਸ਼ਾਇਦ ਸਾਨੂੰ ਸਾਰਿਆਂ ਨੂੰ ਉਹ ਯਾਦ ਵੀ ਨਹੀਂ ਰਹਿੰਦਾ ਕਿ ਅੱਜ ਦਾ ਹੁਕਮਨਾਮਾ ਕੀ ਆਇਆ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਸਿੱਖ ਹੋ। ਹੁਕਮਨਾਮਾ ਸਿੱਖਾਂ ਲਈ ਗੁਰੂ ਦਾ ਇਕ ਤਰ੍ਹਾਂ ਨਾਲ ਆਦੇਸ਼ ਹੈ। ਬਹੁਤ ਗੱਲਾਂ ਤੇ ਵਿਚਾਰ ਹੋ ਸਕਦੀ ਹੈ, ਬਹੁਤ ਗੱਲਾਂ ਹਨ। ਮੈਂ ਕਿਹਾ ਸੀ ਕਿ ਜਿੰਨ੍ਹੀ ਦੇਰ ਤੱਕ ਅਸੀਂ ਗੁਰਬਾਣੀ ਤੇ ਅਮਲ ਨਹੀਂ ਕਰਦੇ ਤਦ ਤੱਕ ਕੋਈ ਫਾਇਦਾ ਨਹੀਂ। ਗੁਰਬਾਣੀ ਵਿਚ ਹੋਰ ਲਿਖਿਆ ਹੈ :

ਜਿਨ ਮਨ ਹੋਰ ਮੁਖਿ ਹੋਰ ਸੇ ਕਾਂਢੇ ਕਚੀਆ
ਅਤੇ
ਰਤੇ ਇਸ਼ਕ ਖੁਦਾਇ ਰੰਗ ਦੀਦਾਰ ਕੇ।

ਅਸੀਂ ਪਾਠ ਸਾਰੇ ਕਰਦੇ ਹਾਂ, ਨਿਤਨੇਮ ਕਰਦੇ ਹਾਂ। ਕੀ ਕਦੀ ਅਸੀਂ ਸੋਚਿਆ ਹੈ ਅਸੀਂ ਉਸ ਤੇ ਕਿੰਨ੍ਹਾ ਕੁ ਅਮਲ ਕਰਦੇ ਹਾਂ ? ਮੇਰਾ ਬਾਹਰ ਵੀ ਇੰਪਰੈਸ਼ਨ ਇਹੋ ਹੈ ਕਿ ਮੈਂ ਜੋ ਕਹਿੰਦਾ ਹਾਂ, ਉਹੀ ਕਰਦਾ ਹਾਂ। ਜਿਹੜਾ ਕੋਈ ਗਰੀਬ ਮੇਰੇ ਕੋਲ ਆਉਂਦਾ ਹੈ, ਉਸ ਦੀ ਮਦਦ ਕਰਨੀ ਹੈ। ਜਿਹੜਾ ਕੋਈ ਨਿਆਸਰਾ ਹੈ ਉਸ ਨੂੰ ਆਸਰਾ ਦੇਣ ਦੀ ਕੋਸ਼ਿਸ਼ ਕਰਨੀ ਹੈ। ਬਜ਼ੁਰਗ ਅਵਸਥਾ ਵਿੱਚ ਗੁਰੂ ਅਮਰ ਦਾਸ ਜੀ ਨੇ ਗੁਰੂ ਘਰ ਦੀ ਸੇਵਾ ਕੀਤੀ ਸੀ .......।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਜਵਾਬ ਉਨ੍ਹਾਂ ਕੁਝ ਪੁਆਇੰਟਾਂ ਦਾ ਦੇਣਾ ਸੀ ਜਿਹੜੇ ਤੁਹਾਡੇ ਡਿਪਾਰਟਮੈਂਟ ਨਾਲ ਸਬੰਧ ਰੱਖਦੇ ਹਨ।

**ਸਰਦਾਰ ਗੁਲਜਾਰ ਸਿੰਘ ਰਣੀਕੇ** (ਬੈਠੇ-ਬੈਠੇ) : ਤੁਸੀਂ ਗਰੀਬ ਦਲਿਤਾਂ ਦੀ ਗੱਲ ਕਰੋ। ਤੁਸੀਂ ਤਾਂ ਕਥਾ ਕਰਨ ਲੱਗ ਪਏ ਹੋ।

**ਮਾਨਯੋਗ ਡਿਪਟੀ ਸਪੀਕਰ** : ਰਣੀਕੇ ਸਾਹਿਬ, ਤੁਸੀਂ ਚੇਅਰ ਨੂੰ ਐਡਰੈਸ ਕਰੋ। ਇੰਟਰੱਪਟ ਨਾ ਕਰੋ। ਹਾਂ ਜੀ ਮਾਨ ਸਾਹਿਬ, ਤੁਸੀਂ ਕੰਟੀਨਿਊ ਰੱਖੋ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਸਿੱਖ ਨੂੰ ਇਸ ਤਰ੍ਹਾਂ ਕਹਿਣਾ ਸ਼ੋਭਦਾ ਨਹੀਂ। ਮੈਨੂੰ ਪਿੰਚ ਹੁੰਦਾ ਹੈ (ਇੰਟਰੱਪਸ਼ਨ........)

**Mr. Deputy Speaker** : No interruption please.

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਅਸ਼ੀਰਵਾਦ ਸਕੀਮ ਤਹਿਤ ਸਾਲ 2003-04 ਵਿਚ 103 ਕਰੋੜ ਰੁਪਏ ਰੱਖੇ ਹਨ ਅਤੇ ਅਸੀਂ ਇਸ ਦਾ ਸਕੋਪ ਬਹੁਤ ਵੱਡਾ ਕੀਤਾ ਹੈ। ਇਸ ਨੂੰ ਕੈਬਨਿਟ ਕਮੇਟੀ ਦੀ ਪ੍ਰਵਾਨਗੀ ਮਿਲ ਗਈ ਹੈ। ਇਸ ਵਿਚ ਕਲਾਸ-ਵੰਨ, ਟੂ, ਥਰੀ ਤੇ ਫੋਰ ਵਿਚੋਂ ਕੇਵਲ ਕਲਾਸ ਫੋਰ ਨੂੰ ਇਲੀਜੀਬਲ ਰੱਖਿਆ ਜਾਵੇਗਾ। ਇਸ ਵਿਚ ਅਸੀਂ ਬੀ.ਪੀ.ਐਲ. ਸ਼ਬਦ ਉਡਾ ਰਹੇ ਹਾਂ। ਇਸ ਨਾਲ 80,000 ਬੈਨੀਫਿਸ਼ਰੀ ਹੋਣਗੇ। ਇਸ ਵਿਚ ਅਸੀਂ 48 ਕਰੋੜ ਰੁਪਏ ਦੀ ਪ੍ਰੋਵੀਜ਼ਨ ਰੱਖੀ ਹੈ। ਇਹ ਕਹਿੰਦੇ ਹਨ ਕਿ ਕਥਾ ਕਰਨ ਲੱਗ ਪਿਆ ਹੈ। ਇਹ ਮੇਰਾ ਨਿੱਜੀ ਜੀਵਨ ਹੈ, ਤੁਹਾਡਾ ਆਪਣਾ ਨਿੱਜੀ ਜੀਵਨ ਹੈ। ਮੈਂ ਪਹਿਲਾਂ ਵੀ ਕਿਹਾ ਸੀ ਕਿ ਜਦੋਂ ਮੈਂ ਗੱਲ ਕਰਦਾ ਹਾਂ ਤਾਂ ਆਪਣੇ ਮਨ ਵਿਚੋਂ ਗੱਲ ਕਰਦਾ ਹਾਂ। ਜਿੰਨ੍ਹੀ ਦੇਰ ਤੱਕ ਮੇਰੇ ਕੋਲ ਇਹ ਸੀਟ ਹੈ, ਉਤਨੀ ਦੇਰ ਹੀ ਮੈਂ ਆਪਣੀ ਡਿਊਟੀ ਕਰਦਾ ਰਹਾਂਗਾ। ਮਕਾਨਾਂ ਦੀ ਗੱਲ ਕੀਤੀ ਗਈ। ਮੇਰੀ ਆਪਣੀ ਕੰਸਟੀਚਿਊਐਂਸੀ ਵਿਚ ਇਸ ਗੱਲ ਤੇ ਬਹੁਤ ਝਗੜਾ ਹੋਇਆ। ਇਸ ਲਈ ਵੀ ਅਸੀਂ ਬਜਟ ਵਿਚ ਪ੍ਰੋਵੀਜ਼ਨ ਕੀਤੀ ਹੈ। ਪਹਿਲੀ ਤੋਂ ਲੈ ਕੇ ਦਸਵੀਂ ਜਮਾਤ ਤੱਕ ਅਸੀਂ ਪੁਸਤਕਾਂ ਪਹਿਲਾਂ ਪੰਜਾਬ ਸਕੂਲ ਸਿੱਖਿਆ ਬੋਰਡ ਤੋਂ ਲੈ ਕੇ ਦਿੰਦੇ ਸਾਂ। ਉਸ ਵਿਚ ਦੇਰੀ ਹੋ ਜਾਂਦੀ ਸੀ। ਹੁਣ

[ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ]

ਅਸੀਂ ਇਹ ਆਪਣੇ ਵਿਭਾਗ ਰਾਹੀਂ ਛਪਵਾਵਾਂਗੇ ਅਤੇ ਸਿੱਖਿਆ ਬੋਰਡ ਨੂੰ ਰਾਇਲਟੀ ਦਿਆਂਗੇ। ਇਸ ਸਕੀਮ ਵਿਚ 14 ਲੱਖ ਵਿਦਿਆਰਥੀ ਬੈਨੀਫਿਟ ਲੈ ਰਹੇ ਹਨ ਜਿਸ ਵਾਸਤੇ ਅਸੀਂ 120 ਲੱਖ ਰੁਪਏ ਦੀ ਪ੍ਰੋਵੀਜ਼ਨ ਰੱਖੀ । ਇਸ ਤੋਂ ਇਲਾਵਾ ਐਸ.ਸੀ., ਬੀ.ਸੀ. ਦੇ ਵਿਦਿਆਰਥੀਆਂ ਨੂੰ ਵਜੀਫੇ ਦੀ ਸਕੀਮ ਵਿਚ 22.97 ਲੱਖ ਰੁਪਏ ਦੀ ਵਿਵਸਥਾ ਕੀਤੀ ਹੈ। ਮੈਡੀਕਲ ਇੰਜੀਨੀਅਰਿੰਗ ਕਾਲਜਾਂ ਵਿਚ ਐਸ.ਸੀ. ਵਿਦਿਆਰਥੀਆਂ ਨੂੰ ਕਿਤਾਬਾਂ 50 : 50 ਦੀ ਰੇਸ਼ੋ ਨਾਲ ਸੈਂਟਰ ਤੇ ਪੰਜਾਬ ਸਰਕਾਰ ਦੀ ਸਕੀਮ ਤਹਿਤ 30 ਲੱਖ ਰੁਪਏ ਰੱਖੇ ਹਨ। ਐਸ.ਸੀ., ਬੀ.ਸੀ., ਕਾਲਜਾਂ ਵਿਚ ਲੜਕੀਆਂ ਦੇ ਹੋਸਟਲਾਂ ਦੀ ਉਸਾਰੀ ਲਈ 50 : 50 ਦੀ ਰੇਸ਼ੋ ਨਾਲ ਸੈਂਟਰ ਤੇ ਪੰਜਾਬ ਸਰਕਾਰ ਵੱਲੋਂ ਪੈਸੇ ਦਿੱਤੇ ਜਾਣਗੇ। ਇਸ ਵਾਸਤੇ ਅਸੀਂ 50 ਲੱਖ ਰੁਪਏ ਦੀ ਪ੍ਰੋਵੀਜ਼ਨ ਰੱਖੀ ਹੈ। ਪੋਸਟ-ਮੈਟ੍ਰਿਕ ਗ੍ਰਾਂਟ ਸਕੀਮ ਅਧੀਨ ਜਿਨ੍ਹਾਂ ਮਾਪਿਆਂ ਦੀ ਸਲਾਨਾ ਆਮਦਨ 60965 ਤੋਂ ਘੱਟ ਹੈ, ਉਨ੍ਹਾਂ ਵਾਸਤੇ 50 ਲੱਖ ਰੁਪਏ ਵਿਚੋਂ 25 ਲੱਖ ਰੁਪਿਆ ਖਰਚ ਕੇ 3788 ਵਿਦਿਆਰਥੀਆਂ ਨੂੰ ਲਾਭ ਪਹੁੰਚਾਇਆ ਹੈ। ਇਸ ਸਾਲ ਇਸ ਵਾਸਤੇ 50 ਲੱਖ ਰੁਪਏ ਦੀ ਪ੍ਰੋਵੀਜ਼ਨ ਰੱਖੀ ਹੈ। ਜਿਹੜੇ ਸਿਰਾਂ ਤੇ ਗੰਦਗੀ ਢੋਂਦੇ ਹਨ ਉਨ੍ਹਾਂ ਦੇ ਬੱਚਿਆਂ ਦੀ ਹਿਫਾਜ਼ਤ ਵਾਸਤੇ, ਪੜ੍ਹਾਈ ਵਿਚ ਇਨੀਸ਼ੀਏਟ ਕਰਨ ਵਾਸਤੇ ਪ੍ਰਾਇਮਰੀ ਲਈ 25/- ਰੁਪਏ, ਮਿਡਲ ਲਈ 40/- ਰੁਪਏ ਅਤੇ ਹਾਈ ਲਈ 50 ਰੁਪਏ ਪ੍ਰਤੀ ਮਹੀਨਾ ਵਜ਼ੀਫਾ ਦੇਣ ਦੀ ਪ੍ਰੋਵੀਜ਼ਨ ਕੀਤੀ ਹੈ। ਇੰਜੀਨੀਅਰਿੰਗ ਕਾਲਜਾਂ ਦੇ ਜਿਹੜੇ ਵਿਦਿਆਰਥੀ ਹਨ, ਉਨ੍ਹਾਂ ਨੂੰ ਗਰਾਂਟ, ਜੋ ਡੇਅ (Day) ਸਕਾਲਰ ਹਨ 175/- ਰੁਪਏ ਅਤੇ ਜੋ ਹੋਸਟਲਰ ਹਨ, ਉਨ੍ਹਾਂ ਨੂੰ 250/- ਰੁਪਏ ਦੇਣ ਦੀ ਪ੍ਰੋਵੀਜ਼ਨ ਕੀਤੀ ਹੈ। ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਸਕੀਮਾਂ ਹਨ ਜਿਨ੍ਹਾਂ ਨੂੰ ਭਲਾਈ ਮਹਿਕਮਾ ਵਾਰ-ਵਾਰ ਦੁਹਰਾਉਂਦਾ ਰਿਹਾ ਹੈ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ ਪੈਨਸ਼ਨ ਸਕੀਮਾਂ ਹਨ। ਇਨ੍ਹਾਂ ਵਿੱਚ ਬੁਢਾਪਾ ਪੈਨਸ਼ਨ ਅਧੀਨ 7,60,217 ਲਾਭਪਾਤਰੀ, ਵਿਧਵਾ ਪੈਨਸ਼ਨ ਦੇ 1,20,774 ਡਿਪੈਂਡੈਂਟ ਬੱਚਿਆਂ ਦੇ 38,368 ਅਪੰਗ ਬੱਚਿਆਂ ਦੇ 45071 ਭਾਵ ਸਾਡੇ ਕੋਲ ਕੁੱਲ 9,64,330 ਪੈਨਸ਼ਨਾਂ ਦੇ ਬੈਨੀਫਿਸ਼ਰੀਜ਼ ਹਨ। ਇਸ ਤੋਂ ਇਲਾਵਾ ਬਹੁਤ ਸਾਰੀਆਂ ਸਕੀਮਾਂ ਚਾਲੂ ਕੀਤੀਆਂ ਜਾ ਰਹੀਆਂ ਹਨ ਜਿਨ੍ਹਾਂ ਵਿੱਚ ਇਕ ਜਨ ਸ਼੍ਰੀ ਬੀਮਾ ਸਕੀਮ ਹੈ ਜਿਸ ਥੱਲੇ ਅਸੀਂ ਬੀ.ਪੀ.ਐਲ. ਫੈਮਿਲੀਜ਼ ਦਾ ਫਰੀ ਬੀਮਾ ਕਰਦੇ ਹਾਂ ਅਤੇ ਉਨ੍ਹਾਂ ਤੋਂ ਕੋਈ ਵੀ ਪੈਸਾ ਨਹੀਂ ਲਿਆ ਜਾਂਦਾ। ਇਸ ਦੇ ਤਹਿਤ ਅਗਰ ਕਿਸੇ ਦਾ ਐਕਸੀਡੈਂਟ ਹੋ ਜਾਂਦਾ ਹੈ ਤਾਂ 20,000 ਰੁਪਏ ਅਤੇ ਪੂਰਾ ਨਕਾਰਾ ਹੋਣ ਦੀ ਸੂਰਤ ਵਿੱਚ 50,000 ਰੁਪਏ ਦਿੰਦੇ ਹਾਂ। ਡਿਪਟੀ ਸਪੀਕਰ ਸਾਹਿਬ, ਦਲਿਤ ਵਰਗ ਨੂੰ ਉਚਾ ਚੁੱਕਣ ਲਈ ਅਤੇ ਅਕਾਮੋਡੇਟ ਕਰਨ ਲਈ ਸਰਕਾਰ ਹਮੇਸ਼ਾ ਸਟੈਪ ਚੁੱਕਦੀ ਰਹਿੰਦੀ ਹੈ। ਇਸ ਤੋਂ ਇਲਾਵਾ ਕੁਝ ਹੋਰ ਵੀ ਪ੍ਰਪੋਜ਼ਲਜ਼ ਹਨ, ਜਿਨ੍ਹਾਂ ਦੀ ਅਸੀਂ ਸਿਫਾਰਸ਼ ਕਰਦੇ ਹਾਂ। ਦਲਿਤ ਵਰਗ ਨੂੰ ਰਿਲੀਫ ਦੇਣ ਲਈ ਮੇਰੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ ਗਈ ਹੈ। ਜਿਸ ਵਿੱਚ ਵਿੱਤ ਸਕੱਤਰ, ਪਲਾਨਿੰਗ ਦਾ ਇਕ ਮੈਂਬਰ, ਡਾਇਰੈਕਟਰ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ ਇਨ੍ਹਾਂ ਨੂੰ ਮੈਂਬਰ ਬਣਾਇਆ ਗਿਆ ਹੈ। ਇਸ ਨਾਲ ਭਲਾਈ ਵਿਭਾਗ ਦੀਆ ਸਕੀਮਾਂ ਐਕਸਪੈਂਡ ਹੋਣਗੀਆਂ ਅਤੇ ਇਨ੍ਹਾਂ ਅਧੀਨ ਤਕਰੀਬਨ 80,000 ਲਾਭਪਾਤਰੀ ਕਵਰ ਹੋਣਗੇ। ਭਲਾਈ ਸਕੀਮਾਂ ਲਈ ਇਕ ਵਿਧਾਨ ਸਭਾ ਦੀ ਵੀ ਕਮੇਟੀ ਬਣੀ ਹੋਈ ਹੈ। ਮੈਂ ਸਰਕਾਰ ਦਾ ਧੰਨਵਾਦੀ ਹਾਂ ਕਿ ਸਰਕਾਰ ਨੇ ਇਕ ਐਸ.ਸੀ. ਕਮਿਸ਼ਨ ਦੀ ਸਥਾਪਨਾ

ਕੀਤੀ ਹੈ ਜਿਸ ਵਿੱਚ ਬਤੌਰ ਮਨਿਸਟਰ ਐਜ਼ ਮੈਂਬਰ ਰੱਖਿਆ ਗਿਆ ਹੈ ਅਤੇ ਇਹ ਕਮਿਸ਼ਨ ਭਲਾਈ ਸਕੀਮਾਂ ਮੋਨੀਟਰਿੰਗ ਕਰੇਗਾ। ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ ਐਕਟ 1955 ਜਿਹੜਾ ਹੈ, ਉਸ ਨੂੰ ਇਫੈਕਟਿਵ ਬਣਾਉਣ ਲਈ ਇਕ ਕਮਿਸ਼ਨ ਬਣਾਇਆ ਗਿਆ ਹੈ ਜਿਸ ਦੇ ਤਿੰਨ ਮੈਂਬਰ ਹੋਣਗੇ ਅਤੇ ਇਸ ਵਿੱਚ ਇਕ ਲੇਡੀ ਅਨੁਸੂਚਿਤ ਜਾਤੀ ਨਾਲ ਸਬੰਧਿਤ ਮੈਂਬਰ ਹੋਵੇਗੀ। ਇਸ ਤੋਂ ਇਲਾਵਾ ਜੋ ਪਛੜੀਆਂ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਹੈ, ਉਸ ਸਬੰਧੀ ਵੀ ਸਰਕਾਰ ਵਲੋਂ ਗਰੰਟੀ ਦੇ ਦਿੱਤੀ ਗਈ ਹੈ। ਇਸ ਤੋਂ ਇਲਾਵਾ ਜਿਹੜੀ ਹੈਂਡੀਕੈਂਪਡ ਕਾਰਪੋਰੇਸ਼ਨ ਬਣੀ ਸੀ, ਉਸ ਨੂੰ ਵੀ ਇਸ ਵਿੱਚ ਮਰਜ਼ ਕਰ ਦਿੱਤਾ ਗਿਆ ਹੈ ਅਤੇ ਉਸ ਦਾ ਪੈਸਾ ਵੀ ਐਸ.ਸੀ. ਕਾਰਪੋਰੇਸ਼ਨ ਕੋਲ ਆ ਜਾਵੇਗਾ। ਮੇਰੀ ਬੇਨਤੀ ਹੈ ਕਿ ਜੇ ਕੋਈ ਵਿਧਾਇਕ ਸਕੀਮਾਂ ਪ੍ਰਤੀ ਸੁਝਾਅ ਦੇਣਾ ਚਾਹੁੰਦਾ ਹੈ ਤਾਂ ਮੈਂ ਧੰਨਵਾਦੀ ਹੋਵਾਂਗਾ। ਇਸ ਤੋਂ ਇਲਾਵਾ ਇਕ ਜਿਹੜੀ ਨਵੀਂ ਅਮੈਂਡਮੈਂਟ ਹੋਈ ਹੈ, ਜਿਹੜੀ 72, 73 ਅਤੇ 74 ਧਾਰਾਵਾਂ ਵਿੱਚ ਅਮੈਂਡਮੈਂਟ ਨਾਲ ਸਬੰਧਿਤ ਹੈ ਤੇ ਜਿਹੜੀ ਅਕਾਲੀ ਸਰਕਾਰ ਵੇਲੇ ਲਾਗੂ ਨਹੀਂ ਹੋ ਸਕੀ, ਉਹ ਪੰਚਾਇਤਾਂ ਨੂੰ ਵਾਧੂ ਅਧਿਕਾਰ ਦੇਣ ਬਾਰੇ ਹੈ, ਉਸ ਨੂੰ ਕਾਂਗਰਸ ਸਰਕਾਰ ਨੇ ਲਾਗੂ ਕੀਤੀ ਹੈ। ਕਾਂਗਰਸ ਸਰਕਾਰ ਨੇ ਛੇ ਮਹਿਕਮਿਆਂ ਦਾ ਕੰਮ-ਕਾਰ ਪੰਚਾਇਤਾਂ ਅਧੀਨ ਲਿਆਂਦਾ ਹੈ। ਪਿੰਡਾਂ ਦੇ ਸਰਪੰਚਾਂ ਅਤੇ ਪੰਚਾਂ ਨੂੰ ਵਾਧੂ ਅਧਿਕਾਰ ਦਿੱਤੇ ਗਏ ਹਨ ਤਾਂ ਕਿ ਉਹ ਇਫੈਕਟਿਵ ਰੋਲ ਅਦਾ ਕਰ ਸਕਣ। ਛੇ ਮਹਿਕਮੇ ਉਨ੍ਹਾਂ ਨੂੰ ਟਰਾਂਸਫਰ ਕੀਤੇ ਗਏ ਹਨ ਅਤੇ ਇਸ ਨਾਲ ਸਾਡਾ ਜੋ ਪੰਚਾਇਤੀ ਰਾਜ ਸਿਸਟਮ ਹੈ, ਉਹ ਬਹੁਤ ਮਜ਼ਬੂਤ ਹੋਵੇਗਾ ਅਤੇ ਅਸੀਂ ਕੋਸ਼ਿਸ਼ ਕੀਤੀ ਹੈ ਕਿ ਜਿਹੜੇ ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਸਰਪੰਚ ਹਨ, ਪੰਚ ਹਨ, ਮੈਂਬਰ ਪੰਚਾਇਤ ਸੰਮਤੀ ਹਨ, ਉਹ ਐਕਟਿਵ ਰੋਲ ਅਦਾ ਕਰ ਸਕਣ। ਜਿਹੜਾ ਉਨ੍ਹਾਂ ਤੇ ਪਰਦਾ ਪਿਆ ਹੋਇਆ ਹੈ ਅਤੇ ਉਹ ਇਹ ਮਹਿਸੂਸ ਕਰਦੇ ਹਨ ਕਿ ਉਹ ਇਨਫੀਰੀਅਰ ਹਨ, ਮੈਂ ਮਹਿਸੂਸ ਕਰਦਾ ਹਾਂ ਕਿ ਹੁਣ ਕਾਂਗਰਸ ਸਰਕਾਰ ਨੇ ਉਨ੍ਹਾਂ ਦਾ ਮੋਰਲ ਉੱਚਾ ਚੁੱਕਣ ਦਾ ਉਪਰਾਲਾ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਲੋਕ ਬਰਾਬਰ ਹਨ। ਸੋ ਕੈਪਟਨ ਸਾਹਿਬ ਦੀ ਸਰਕਾਰ, ਇਹ ਕਾਂਗਰਸ ਸਰਕਾਰ ਇਸ ਆਸ਼ੇ ਨੂੰ ਲੈ ਕੇ ਚੱਲੀ ਹੈ ਜਿਸ ਨੂੰ ਲੈ ਕੇ ਇੱਕ ਇਨਸਾਨ ਨੂੰ ਚੱਲਣਾ ਚਾਹੀਦਾ ਹੈ ਤਾਂ ਕਿ ਅਸੀਂ ਮਨੁੱਖਤਾ ਦੀ ਸੇਵਾ ਕਰ ਸਕੀਏ। ਮੈਂ ਅੱਜ ਇਸ ਰੈਜ਼ੋਲਿਊਸ਼ਨ ਤੇ ਬੋਲਦਿਆਂ ਹੋਇਆਂ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿੰਨਾਂ ਚਿਰ, ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਡਿਊਟੀ ਤੇ ਰਹਾਂਗਾ, ਮਨ, ਤਨ ਤੇ ਇਮਾਨਦਾਰੀ ਨਾਲ ਕੰਮ ਕਰਾਂਗਾ ਅਤੇ ਇਸ ਦਾ ਮੈਂ ਸਰਕਾਰ ਵੱਲੋਂ ਵੀ ਵਿਸ਼ਵਾਸ ਦਿਵਾਉਂਦਾ ਹਾਂ। ਬਹੁਤ ਬਹੁਤ ਧੰਨਵਾਦ।

**Mr. Deputy Speaker** : Question is—

"This House recommends to the State Government to review its existing policies for the Welfare of Scheduled Castes/Backward Classes and Economically Weaker Sections of the society in the State and take further effective steps for their proper implementation to achieve the targeted results."

*The motion was carried unanimously.*

## RESOLUTION REG. RECOMMENDATION TO THE STATE GOVERNMENT TO TAKE EFFECTIVE STEPS TO RAISE THE STANDARD OF ELEMENTARY EDUCATION IN THE SCHOOLS

**ਸ਼੍ਰੀ ਨੱਥੂ ਰਾਮ (ਮਲੋਟ ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ :

"ਇਹ ਸਦਨ ਰਾਜ ਵਿੱਚ ਆਮ ਲੋਕਾਂ ਦੇ ਬੱਚਿਆਂ ਵਿਸ਼ੇਸ਼ ਕਰਕੇ ਸਮਾਜ ਦੇ ਕਮਜ਼ੋਰ ਵਰਗਾਂ ਦੇ ਬੱਚਿਆਂ ਨੂੰ ਉਚੇ ਮਿਆਰ ਦੀ ਸਿੱਖਿਆ ਮੁਹੱਈਆ ਕਰਨ ਦੇ ਮੱਦੇਨਜ਼ਰ ਸਕੂਲਾਂ ਵਿੱਚ ਐਲੀਮੈਂਟਰੀ ਸਿੱਖਿਆ ਦੇ ਮਿਆਰ ਨੂੰ ਉਚਾ ਚੁੱਕਣ ਲਈ ਰਾਜ ਸਰਕਾਰ ਨੂੰ ਪ੍ਰਭਾਵਸ਼ਾਲੀ ਕਦਮ ਚੁੱਕਣ ਦੀ ਸਿਫਾਰਸ਼ ਕਰਦਾ ਹੈ।"

**Mr. Deputy Speaker** : Motion Moved—

> "This House recommends to the State Government to take effective steps to raise the standard of elementary Education in the Schools with a view to provide standardized education to the children of common people particularly to the weaker sections of the society in the State."

**ਸ਼੍ਰੀ ਨੱਥੂ ਰਾਮ** : ਡਿਪਟੀ ਸਪੀਕਰ ਸਾਹਿਬ, ਅੱਜ ਇਸ ਹਾਊਸ ਵਿੱਚ ਦੂਸਰਾ ਅਹਿਮ ਮੁੱਦਾ ਜੋ ਵਿਦਿਆ ਨਾਲ ਸਬੰਧਿਤ ਹੈ ਤੇ ਨਾਲ ਹੀ ਗਰੀਬ ਵਰਗ ਨਾਲ ਵੀ ਸਬੰਧਿਤ ਹੈ, ਪੇਸ਼ ਕਰਨ ਦਾ ਮੌਕਾ ਮਿਲਿਆ ਹੈ। ਜਿਹੜੀ ਵਿਦਿਆ ਹੈ, ਐਜੂਕੇਸ਼ਨ ਹੈ, ਇਹ ਮਨੁੱਖ ਦਾ ਤੀਸਰਾ ਨੇਤਰ ਹੈ ਪਰੰਤੂ ਅੱਜ ਗਰੀਬ ਵਰਗ ਵਿੱਚ ਐਜੂਕੇਸ਼ਨ ਪੱਖੋਂ ਬਹੁਤ ਨਿਘਾਰ ਆਇਆ ਹੈ ਅਤੇ ਇਸ ਵਰਗ ਵਿੱਚੋਂ ਐਜੂਕੇਸ਼ਨ ਨੂੰ ਬਾਹਰ ਕੱਢਣ ਲਈ ਪਿਛਲੇ ਸਮੇਂ ਤੋਂ ਲਗਾਤਾਰ ਕੋਸ਼ਿਸ਼ਾਂ ਹੋ ਰਹੀਆਂ ਹਨ। ਇਸ ਦਾ ਨਤੀਜਾ ਇਹ ਹੈ ਕਿ ਸਕੂਲਾਂ ਦੇ ਸਕੂਲ ਟੀਚਰਾਂ ਵਜੋਂ ਖਾਲੀ ਹਨ ਅਤੇ ਬੱਚੇ ਇੱਕਲੇ ਸਕੂਲ ਵਿੱਚ ਜਾ ਕੇ ਵਾਪਸ ਆ ਜਾਂਦੇ ਹਨ। ਹਰ ਮਾਂ ਬਾਪ ਦੀ ਇੱਛਾ ਹੁੰਦੀ ਹੈ ਕਿ ਉਸ ਦਾ ਬੱਚਾ ਪੜ੍ਹ ਲਿਖ ਕੇ ਦੇਸ਼ ਦੀ ਸੇਵਾ ਕਰੇ, ਸਰਪੰਚ ਬਣੇ, ਪੰਚ ਬਣੇ, ਐਮ.ਐਲ.ਏ. ਬਣੇ, ਐਮ.ਪੀ. ਬਣੇ, ਸੁਰੱਖਿਆ ਫੋਰਸਾਂ ਵਿੱਚ ਜਾਏ ਜਾਂ ਹੋਰ ਸਰਕਾਰੀ ਨੌਕਰੀ ਪ੍ਰਾਪਤ ਕਰਨ ਲਈ ਉਪਰਾਲੇ ਕਰੇ ਪਰੰਤੂ ਅੱਜ ਹਾਲਤ ਇੰਨੀ ਮਾੜੀ ਹੈ ਕਿ ਨਾ ਤਾਂ ਸਕੂਲਾਂ ਵਿੱਚ ਟੀਚਰ ਹਨ ਤੇ ਨਾ ਹੀ ਬੱਚਿਆਂ ਦੇ ਬੈਠਣ ਲਈ ਯੋਗ ਪ੍ਰਬੰਧ ਹਨ। ਉਨ੍ਹਾਂ ਨੂੰ ਠੀਕ ਗਾਈਡ ਕਰਨ ਲਈ ਵੀ ਕੋਈ ਪ੍ਰੋਗਰਾਮ ਨਹੀਂ ਜਿਸ ਨਾਲ ਉਹ ਸਮਾਜ ਵਿੱਚ ਠੀਕ ਢੰਗ ਨਾਲ ਜਿਉ ਸਕਣ ਅਤੇ ਸਮਾਜ ਵਿੱਚ ਸਿਰ ਉੱਚਾ ਕਰਕੇ ਵਿਚਰ ਸਕਣ। ਡਿਪਟੀ ਸਪੀਕਰ ਸਾਹਿਬ, ਸਾਡੇ ਸਮਾਜ ਵਿੱਚ ਵਰਗ ਵੰਡ ਵੱਧ ਗਈ ਹੈ, ਗਰੀਬ ਅਮੀਰ ਦੀ ਵੰਡ ਵੱਧ ਚੁੱਕੀ ਹੈ ਅਤੇ ਇਹੋ ਜਿਹਾ ਪਾੜਾ ਬਣ ਗਿਆ ਹੈ ਕਿ ਗਰੀਬਾਂ ਦੇ ਬੱਚੇ

ਸਰਕਾਰੀ ਸਕੂਲਾਂ ਵਿੱਚ ਜਾਂਦੇ ਹਨ। ਜਿਹੜਾ ਦੂਸਰਾ ਵਰਗ ਹੈ, ਉਹ ਪ੍ਰਾਈਵੇਟ ਸਕੂਲਾਂ ਜਾਂ ਕਾਨਵੈਂਟ ਸਕੂਲਾਂ ਵਿੱਚ ਜਾ ਕੇ ਉਪਰਲੇ ਅਹੁਦਿਆਂ ਤੇ ਪਹੁੰਚਦਾ ਹੈ। ਇੱਥੋਂ ਪਤਾ ਲਗਦਾ ਹੈ, ਅੰਦਾਜ਼ਾ ਲੱਗ ਸਕਦਾ ਹੈ ਕਿ ਜਿਹੜਾ ਗਰੀਬ ਵਰਗ ਹੈ, ਉਸ ਦੇ ਬੱਚੇ ਸਮਾਜ ਦੇ ਅਮੀਰ ਤਬਕੇ ਨਾਲੋਂ ਪਛੜ ਜਾਂਦੇ ਹਨ। ਕਿਉਂਕਿ ਮੇਰਾ ਸਬੰਧ ਉਸ ਇਲਾਕੇ ਨਾਲ ਹੈ, ਜਿੱਥੇ ਜਾਗੀਰਦਾਰੀ ਦਾ ਕਾਫੀ ਪ੍ਰਭਾਵ ਹੈ, ਉਹ ਸਮਝਦਾ ਹੈ ਕਿ ਜੇ ਗਰੀਬ ਦੇ ਬੱਚੇ ਸਕੂਲਾਂ ਵਿੱਚ ਜਾ ਕੇ ਪੜ੍ਹ ਗਏ ਤਾਂ ਕੱਲ੍ਹ ਨੂੰ ਸਾਡਾ ਹਾਲੀ, ਪਾਲੀ ਜਾਂ ਸੀਰੀ ਕਿਸ ਨੇ ਲੱਗਣਾ ਹੈ। ਪਿਛਲੇ ਸਮੇਂ ਵਿੱਚ 70ਵੇਂ ਦਹਾਕੇ ਤੋਂ ਇਹ ਕੰਮ ਸ਼ੁਰੂ ਹੋਇਆ ਹੈ। ਇਹੀ ਕਾਰਨ ਹੈ ਕਿ ਜਿਹੜਾ ਸਰਕਾਰੀ ਸਕੂਲਾਂ ਦਾ ਮਿਆਰ ਹੈ, ਉਹ ਕਾਫੀ ਡਿੱਗ ਚੁੱਕਿਆ ਹੈ। ਮੈਂ ਕਹਿੰਦਾ ਹਾਂ ਕਿ ਹਰ ਬੰਦਾ ਸਰਕਾਰੀ ਸਕੂਲਾਂ ਵਿੱਚ ਆਪਣੇ ਬੱਚੇ ਭੇਜਣ ਤੋਂ ਗੁਰੇਜ਼ ਕਰਦਾ ਹੈ। ਇਸ ਸਮੇਂ ਜਿਹੜਾ ਸਿੱਖਿਆ ਵਿਭਾਗ ਹੈ, ਇਸ ਵਿੱਚ ਦੋ ਡਾਇਰੈਕਟੋਰੇਟ ਹਨ, 13,000 ਪ੍ਰਾਇਮਰੀ ਅਤੇ 2,500 ਦੇ ਲਗਭਗ ਮਿਡਲ ਅਤੇ ਹਾਇਰ ਸੈਕੰਡਰੀ ਸਕੂਲ ਹਨ ਜਿਨ੍ਹਾਂ ਵਿਚ ਕਾਫੀ ਅਧਿਆਪਕਾਂ ਦੀਆਂ ਅਸਾਮੀਆਂ ਹਨ। ਹਰ ਜਿਲ੍ਹੇ ਵਿੱਚ 2-2 ਡੀ.ਈ.ਓ. ਲੱਗੇ ਹਨ, (ਪ੍ਰਾਇਮਰੀ ਅਤੇ ਸੈਕੰਡਰੀ ਦੇ) ਪਰ ਐਜੂਕੇਸ਼ਨ ਦਾ ਮਿਆਰ ਫਿਰ ਵੀ ਉਤੇ ਨਹੀਂ ਚੁੱਕਿਆ ਜਾ ਸਕਿਆ। ਪੰਜਵੀਂ ਅਤੇ ਅੱਠਵੀਂ ਦੇ ਨਤੀਜੇ ਬਹੁਤ ਨਿਰਾਸ਼ਾਜਨਕ ਹਨ। ਮੈਂ ਆਪਣੇ ਹਲਕੇ ਦੀ ਮਿਸਾਲ ਦੇਣੀ ਚਾਹੁੰਦਾ ਹਾਂ। ਨਾਮ ਤਾਂ ਮੈਂ ਕੋਟ ਨਹੀਂ ਕਰਾਗਾਂ ਉਸ ਸਕੂਲ ਵਿੱਚ ਤਿੰਨ ਟੀਚਰ ਹਨ ਜਿਹੜੇ ਲਗਭਗ ਮਹੀਨੇ ਦੀ 50,000 ਰੁਪਏ ਦੇ ਕਰੀਬ ਸੈਲਰੀ ਲੈਂਦੇ ਹਨ। ਅੱਠਵੀਂ ਕਲਾਸ ਦੇ ਉਸ ਸਕੂਲ ਵਿੱਚ ਨੌਂ ਬੱਚੇ ਸਨ ਅਤੇ ਨੌਂ ਦੇ ਨੌਂ ਫੇਲ ਹੋ ਗਏ ਹਨ। ਇਸ ਤਰ੍ਹਾਂ ਦੇ ਸ਼ਰਮਨਾਕ ਨਤੀਜੇ ਆਏ ਕਿ ਮੇਰੀ ਸਮਝ ਵਿੱਚ ਕੁਝ ਨਹੀਂ ਪੈਂਦਾ। ਪੰਜਾਬ ਵਿੱਚ ਇਸ ਤਰ੍ਹਾਂ ਦੇ ਅਨੇਕਾਂ ਸਕੂਲ ਹਨ। ਅਧਿਆਪਕਾਂ ਨੂੰ ਬੱਚਿਆਂ ਦੇ ਨਤੀਜਿਆਂ ਪ੍ਰਤੀ ਅਕਾਊਂਟੇਬਲ ਉਤੱਰਦਾਈ ਬਣਾਉਣਾ ਚਾਹੀਦਾ ਹੈ। ਸਿੱਖਿਆ ਵਿਭਾਗ ਵਿੱਚ ਅਨੇਕਾਂ ਕਮਿਸ਼ਨ ਬਣੇ ਹਨ, ਅਜ਼ਾਦੀ ਦੇ 57 ਸਾਲਾਂ ਵਿੱਚ ਮੁਦਾਲੀਅਰ ਕਮਿਸ਼ਨ 1952-53 ਵਿੱਚ ਬਣਿਆ, ਕੋਠਾਰੀ ਕਮਿਸ਼ਨ 1966 ਵਿੱਚ ਬਣਿਆ, ਕੌਮੀ ਸਿੱਖਿਆ ਨੀਤੀ 1986 ਵਿੱਚ ਬਣੀ, ਅਚਾਰੀਆ ਰਾਮ ਮੂਰਤੀ ਕਮੇਟੀ 1990 ਵਿੱਚ ਬਣੀ ਅਤੇ ਹੋਰ ਸਰਵਪੱਖੀ ਵਿਕਾਸ ਲਈ ਲਗਾਤਾਰ ਕਮੇਟੀਆਂ ਬਣਦੀਆਂ ਰਹੀਆਂ। ਸਾਡੇ ਮਾਣਯੋਗ ਸਿੱਖਿਆ ਮੰਤਰੀ ਸਾਹਿਬ ਬੈਠੇ ਹਨ। ਉਨ੍ਹਾਂ ਦੀ ਰਹਿਨੁਮਾਈ ਵਿੱਚ ਪੰਜਾਬ ਸਿੱਖਿਆ ਨੀਤੀ 2002 ਲਾਗੂ ਕੀਤੀ ਹੈ। ਮੈਂ ਉਮੀਦ ਕਰ ਸਕਦਾ ਹਾਂ ਕਿ ਲਾਜ਼ਮੀ ਸਿੱਖਿਆ ਦੇ ਡਿੱਗ ਚੁੱਕੇ ਮਿਆਰ ਨੂੰ ਉੱਚਾ ਚੁੱਕਣ ਵਿੱਚ ਸਾਰੇ ਆਪਣਾ ਭਰਪੂਰ ਯੋਗਦਾਨ ਪਾਉਣਗੇ ਅਤੇ ਸਰਕਾਰ ਆਰਥਿਕ ਤੌਰ ਤੇ ਸਿੱਖਿਆ ਨੂੰ ਉੱਪਰ ਲਿਆਉਣ ਲਈ ਵੱਧ ਤੋਂ ਵੱਧ ਉਪਰਾਲੇ ਕਰੇਗੀ। ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ........................

**ਮਾਨਯੋਗ ਡਿਪਟੀ ਸਪੀਕਰ :** ਰਾਜ ਕੁਮਾਰ ਗੁਪਤਾ ਜੀ, ਤੁਸੀਂ ਆਪਣੀ ਸੀਟ ਤੇ ਚਲੋ। ਰਾਜ ਕੁਮਾਰ ਗੁਪਤਾ ਜੀ, ਤੁਸੀਂ ਆਪਣੀ ਸੀਟ ਤੇ ਚਲੋ ਜ਼ਰਾ। ਸ਼੍ਰੀ ਨੱਥੂ ਰਾਮ ਜੀ।

**ਸ਼੍ਰੀ ਨੱਥੂ ਰਾਮ :** ਪਿੰਡਾਂ ਵਿੱਚ 13,000 ਸਕੂਲ ਹਨ, ਟੀਚਰਾਂ ਦੀਆਂ ਖਾਲੀ ਅਸਾਮੀਆਂ ਭਰਨ ਲਈ ਭਾਵੇਂ ਇਨ੍ਹਾਂ ਨੇ 2,010 ਅਧਿਆਪਕ ਨਿਯੁਕਤ ਕੀਤੇ ਹਨ ਪਰ

[ਸ਼੍ਰੀ ਨੱਥੂ ਰਾਮ]

ਹਾਲੇ ਤੱਕ ਹਜ਼ਾਰਾਂ ਪੋਸਟਾਂ ਖਾਲੀ ਪਈਆਂ ਹਨ। ਕਦੇ ਤਾਂ ਅਸੀਂ ਟਾਹਰਾਂ ਮਾਰਦੇ ਸੀ ਕਿ ਪਹਿਲੀ ਤੋਂ ਅੰਗਰੇਜ਼ੀ ਸ਼ੁਰੂ ਕਰ ਲਈ ਹੈ ਪਰ ਸਾਡੀ ਬੜੀ ਭਾਰੀ ਬਦਕਿਸਮਤੀ ਹੈ ਕਿ ਸਕੂਲ ਐਸੇ ਹਨ, ਜਿੱਥੇ ਪੰਜਾਬੀ ਅਧਿਆਪਕ ਵੀ ਨਹੀਂ ਹਨ। ਪੰਜਾਬੀ ਸਾਡੀ ਮਾਤ ਭਾਸ਼ਾ ਹੈ ਜਦ ਕਿ ਸਾਡੇ ਸਕੂਲਾਂ ਵਿੱਚ ਪੰਜਾਬੀ ਦੀਆਂ ਪੋਸਟਾਂ ਵੀ ਨਹੀਂ ਹਨ। ਹਿੰਦੀ ਸਾਡੀ ਨੈਸ਼ਨਲ ਭਾਸ਼ਾ ਹੈ ਅਤੇ ਸਾਰੇ ਸਕੂਲਾਂ ਵਿੱਚ ਹਿੰਦੀ ਦੇ ਟੀਚਰਾਂ ਦੀਆਂ ਪੋਸਟਾਂ ਅਵੇਲੇਬਲ ਨਹੀਂ ਹਨ। ਜਦੋਂ ਪੋਸਟਾਂ ਹੀ ਨਹੀਂ ਹਨ ਤਾਂ ਟੀਚਰ ਆਉਣੇ ਕਿੱਥੇ ਹਨ। ਇਹ ਸਾਡੀ ਸਿੱਖਿਆ ਨੀਤੀ ਦਾ ਹਾਲ ਹੈ। ਜਿੱਥੋਂ ਤੱਕ ਗਰੀਬ ਬੱਚਿਆਂ ਨੂੰ ਕਿਤਾਬਾਂ ਅਤੇ ਵਜ਼ੀਫੇ ਦੇਣ ਦਾ ਸਬੰਧ ਹੈ, ਜੇ ਇਨ੍ਹਾਂ ਦੀ ਸੋਚ ਸਾਰਥਕ ਹੈ ਤਾਂ ਉਨ੍ਹਾਂ ਬੱਚਿਆਂ ਨੂੰ ਕਿਤਾਬਾਂ ਤੇ ਕਾਪੀਆਂ ਸਮੇਂ ਸਿਰ ਦੇਣ ਤਾਂ ਕਿ ਜਦੋਂ ਸੈਸ਼ਨ ਸ਼ੁਰੂ ਹੋਵੇ ਤਾਂ ਉਹ ਬੱਚੇ ਆਪਣੇ ਮਾਂ-ਬਾਪ ਦੀ ਗਰੀਬੀ ਦਾ ਸ਼ਿਕਾਰ ਨਾ ਹੋਣ। ਇਹ ਨਾ ਹੋਵੇ ਕਿ ਉਹ ਮਹਿਗਾਈ ਕਾਰਨ ਦੁਕਾਨਾਂ ਤੋਂ ਕਿਤਾਬਾਂ ਅਤੇ ਕਾਪੀਆਂ ਨਾ ਖਰੀਦ ਸਕਣ। ਜਿੱਥੋਂ ਤੱਕ ਸਕੂਲਾਂ ਦੇ ਵਜ਼ੀਫਿਆਂ ਦਾ ਸਵਾਲ ਹੈ, ਉਸ ਬਾਰੇ ਇਸ ਤੋਂ ਪਹਿਲਾਂ ਜੋ ਮਤਾ ਸੀ, ਉਸ ਵਿੱਚ ਕਾਫੀ ਵਿਸਥਾਰ ਨਾਲ ਇਹ ਗੱਲ ਆਈ ਹੈ। ਪਿਛਲੇ 2-2 ਸਾਲਾਂ ਤੋਂ ਬੱਚਿਆਂ ਨੂੰ ਵਜ਼ੀਫਾ ਨਹੀਂ ਮਿਲਿਆ। ਜੇਕਰ ਬੱਚਿਆਂ ਨੂੰ ਵਜ਼ੀਫੇ 2-2 ਸਾਲ ਮਗਰੋਂ ਮਿਲਣ ਤਾਂ ਉਸ ਦੀ ਕੀ ਤੁਕ ਰਹਿ ਜਾਂਦੀ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਬੱਚਿਆਂ ਦਾ ਸੈਸ਼ਨ ਸ਼ੁਰੂ ਹੋਣ ਤੇ ਹੀ ਜਾਂ ਜਦੋਂ ਬੱਚੇ ਕਲਾਸਾਂ ਜੁਆਇਨ ਕਰਦੇ ਹਨ ਤਾਂ ਉਨ੍ਹਾਂ ਨੂੰ ਉਸੇ ਵੇਲੇ ਕਿਤਾਬਾਂ ਤੇ ਵਜ਼ੀਫੇ ਦੇਣ ਦੇ ਉਪਰਾਲੇ ਕਰਨੇ ਚਾਹੀਦੇ ਹਨ। ਜਿਹੜਾ ਹੁਣ ਬਜਟ ਆਉਣ ਜਾ ਰਿਹਾ ਹੈ, ਉਸ ਵਿੱਚ ਐਜੂਕੇਸ਼ਨ ਲਈ ਰਾਖਵਾਂ ਬਜਟ ਰੱਖਣਾ ਚਾਹੀਦਾ ਹੈ। ਇਸ ਤੋਂ ਬਦਕਿਸਮਤੀ ਹੋਰ ਕੀ ਹੋ ਸਕਦੀ ਹੈ ਕਿ ਤਕਰੀਬਨ 31% ਪਾਪੂਲੇਸ਼ਨ ਦੇ ਲੋਕਾਂ ਲਈ ਐਜੂਕੇਸ਼ਨ ਉਤੇ ਜੋ ਪੈਸਾ ਖਰਚ ਕੀਤਾ ਜਾ ਰਿਹਾ ਹੈ, ਉਹ ਸਾਡੀ ਆਮਦਨ ਦਾ ਲਗਭਗ 3% ਹੀ ਖਰਚ ਕੀਤਾ ਜਾ ਰਿਹਾ ਹੈ ਜਦ ਕਿ ਇਹ ਘਰੇਲੂ ਆਮਦਨ ਦਾ 7% ਖਰਚ ਕੀਤਾ ਜਾਣਾ ਚਾਹੀਦਾ ਹੈ। ਸਮੁੱਚੇ ਸਿੱਖਿਆ ਬਜਟ ਦਾ 70% ਐਲੀਮੈਂਟਰੀ ਟੀਚਿੰਗ ਤੇ ਲਗਾਉਣਾ ਚਾਹੀਦਾ ਹੈ। ਐਲੀਮੈਂਟਰੀ ਸਿੱਖਿਆ ਮੁੱਢ ਹੈ। ਜੇਕਰ ਸਾਡਾ ਮੁੱਢ ਠੀਕ ਹੋਵੇਗਾ ਤਾਂ ਹੀ ਜਿਹੜੇ ਸਾਡੇ ਬੱਚੇ ਹਨ, ਉਹ ਅੱਠਵੀਂ, ਦਸਵੀਂ ਜਾਂ ਬਾਰਵੀਂ ਤੱਕ ਜਾਂ ਇਸ ਤੋਂ ਅੱਗੇ ਕਾਲਜਾਂ ਵਿੱਚ ਜਾ ਕੇ ਆਪਣਾ ਯੋਗਦਾਨ ਪਾ ਸਕਣਗੇ। ਜੇਕਰ ਸਾਡੇ ਘਰ ਦਾ ਮੁੱਢ ਠੀਕ ਨਹੀਂ ਹੈ ਤਾਂ ਸਾਡਾ ਘਰ ਬਹੁਤੀ ਦੇਰ ਟਿਕ ਨਹੀਂ ਸਕੇਗਾ। ਮੈਂ, ਇਕ ਹੋਰ ਸੁਝਾਅ ਦੇ ਕੇ ਆਪਣੀ ਗੱਲ ਖਤਮ ਕਰਾਂਗਾ । ਜਿਵੇਂ ਸਕੂਲਾਂ ਵਿੱਚ ਅਮਲਗਾਮੇਟਿਡ ਫੰਡ ਜਿਹੜਾ ਪੌਣੇ ਤਿੰਨ ਰੁਪਏ ਲੈਂਦੇ ਹਨ ਅਤੇ 25 ਪੈਸੇ ਪ੍ਰਤੀ ਬੱਚਾ ਰੈਡ ਕਰਾਸ ਫੰਡ ਹੈ, ਉਹ ਪ੍ਰਤੀ ਮਹੀਨਾ ਹੈ ਅਤੇ ਆਡਿਟੇਬਲ ਹੈ। ਸਕੂਲਾਂ ਵਿੱਚ ਜਿਹੜਾ ਪੀ.ਟੀ.ਏ. ਫੰਡ ਲਿਆ ਜਾਂਦਾ ਹੈ, ਉਹ 100/-ਰੁਪਏ ਤੋਂ ਲੈ ਕੇ 400/-ਰੁਪਏ ਤੱਕ ਲੈਂਦੇ ਹਨ। ਪੀ.ਟੀ.ਏ. ਫੰਡ ਕੁਲੈਕਟ ਹੁੰਦਾ ਹੈ। ਉਸ ਲਈ ਪੀ.ਟੀ.ਏ. ਕਮੇਟੀਆਂ ਬਣੀਆਂ ਹਨ ਜਾਂ ਜਿਹੜਾ ਸਕੂਲ ਦਾ ਹੈਡਮਾਸਟਰ ਹੁੰਦਾ ਹੈ, ਉਹ ਆਪਣੀ ਮਰਜ਼ੀ ਨਾਲ ਉਹ ਪੈਸਾ ਖ਼ਰਚ ਕਰ ਸਕਦਾ ਹੈ। ਉਸ ਦਾ ਕੋਈ ਹਿਸਾਬ ਕਿਤਾਬ ਨਹੀਂ। ਕੋਈ ਆਡਿਟ ਨਹੀਂ ਹੁੰਦਾ। ਮੈਂ, ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜਿੰਨਾਂ ਵੀ ਪੀ.ਟੀ.ਏ. ਫੰਡ ਹੋਵੇ, ਉਸ ਦਾ ਆਡਿਟ ਹੋਣਾ ਚਾਹੀਦਾ ਹੈ। ਇਸ ਫੰਡ ਵਿੱਚ ਬੜੇ ਘਪਲੇ ਹੁੰਦੇ ਹਨ ਜਿਹੜੇ ਕਿ ਰੋਜ਼ ਅਖਬਾਰਾਂ ਦੀਆਂ ਸੁਰਖੀਆਂ ਵਿੱਚ ਆਉਂਦੇ ਹਨ। ਇਸ ਨੂੰ ਆਡਿਟੇਬਲ ਬਣਾ ਕੇ ਉਨ੍ਹਾਂ ਟੀਚਰਾਂ ਨੂੰ ਇਸ ਫੰਡ ਦੇ ਪੈਸੇ ਖਾਣ ਵਾਲੇ ਪਾਸੇ ਰੋਕਣ ਦੀ ਬਜਾਏ ਜਿਹੜਾ ਗਰੀਬ ਵਰਗ ਹੈ ਬੱਚਿਆਂ ਦਾ ਪੀ.ਟੀ.ਏ. ਹੈ, ਉਹ ਸਿਰਫ ਗਰੀਬ ਬੱਚਿਆਂ ਤੇ ਹੀ ਖਰਚ ਕੀਤਾ ਜਾਵੇ। ਜਿੱਥੋਂ ਤੱਕ

ਵਿੱਦਿਆ ਦਾ ਸਬੰਧ ਹੈ ਜਿਹੜਾ ਗਰੀਬ ਵਰਗ ਦਾ ਬੱਚਾ ਹੈ, ਜਿਸ ਦੇ ਮਾਂ ਬਾਪ ਆਪਣੀ ਰੋਜ਼ੀ ਰੋਟੀ ਕਮਾਉਣ ਲਈ ਕਿਸੇ ਜ਼ਿਮੀਦਾਰ ਕੋਲ ਜਾਂ ਰਿਕਸ਼ਾ ਚਲਾ ਕੇ ਜਾਂ ਕੋਈ ਹੋਰ ਕੰਮ ਕਰ ਕੇ ਦਿਹਾੜੀ 50, 60 ਜਾਂ 70 ਰੁਪਏ ਜਾਂ 100 ਰੁਪਏ ਕਮਾਉਂਦੇ ਹਨ, ਵੈਸੇ ਤਾਂ ਉਨ੍ਹਾਂ ਨੂੰ 100 ਰੁਪਏ ਦਿਹਾੜੀ ਵੀ ਨਸੀਬ ਨਹੀਂ ਹੁੰਦੀ ਹੈ, ਉਹ ਆਪਣੇ ਬੱਚੇ ਨੂੰ ਬੜੀ ਮੁਸ਼ਕਲ ਨਾਲ ਪਿਆਰ ਨਾਲ ਪਾਲ-ਪਲੋਸ ਕੇ ਕਿਸੇ ਤਰੀਕੇ ਨਾਲ ਬਾਰਵੀਂ ਕਰਵਾ ਦਿੰਦਾ ਹੈ ਤੇ ਉਹ ਬੀ.ਏ. ਤੱਕ ਜਾਣ ਲਈ ਆਰਥਿਕ ਪੱਖੋਂ ਅਸਮਰੱਥ ਹੁੰਦਾ ਹੈ, ਉਸ ਕੋਲ ਕੋਈ ਸਾਧਨ ਨਹੀਂ ਹੁੰਦਾ। ਹੁਣ ਸਰਕਾਰ ਨੇ ਈ.ਟੀ.ਟੀ. ਟੈਸਟ ਵਿਚ ਟਰੇਨਿੰਗ ਕਰਨ ਲਈ ਕੁਆਲੀਫਿਕੇਸ਼ਨ ਬੀ.ਏ. ਜ਼ਰੂਰੀ ਕੀਤੀ ਹੈ, ਉਹ +2 ਹੀ ਰਹਿਣੀ ਚਾਹੀਦੀ ਹੈ। ਇਸ ਲਈ ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਗਰੀਬ ਪਰਿਵਾਰਾਂ ਵੱਲ ਧਿਆਨ ਦੇ ਕੇ ਈ.ਟੀ.ਟੀ. ਦੀ ਬੀ.ਏ. ਕੀਤੀ ਗਈ ਕੁਆਲੀਫਿਕੇਸ਼ਨ ਵਾਪਸ ਲੈਣੀ ਚਾਹੀਦੀ ਹੈ ਅਤੇ ਜਿਹੜੀਆਂ ਨਿਯੁਕਤੀਆਂ ਹਨ, ਉਨ੍ਹਾਂ ਨੂੰ ਪਾਰਦਰਸ਼ੀ ਬਣਾਇਆ ਜਾਵੇ। ਵਿਦਿਅਕ ਖੋਜ ਲਈ ਐਲੀਮੈਂਟਰੀ ਟੀਚਿੰਗ ਲਈ ਇਕ ਖਾਸ ਕਿਸਮ ਦੀ ਕਮੇਟੀ ਬਣਾਈ ਜਾਵੇ, ਚਾਹੇ ਇਸ ਲਈ ਵਿਧਾਨ ਸਭਾ ਦੀ ਕਮੇਟੀ ਬਣਾ ਦਿੱਤੀ ਜਾਵੇ। ਮਹਿਕਮੇ ਦੀ ਬਣਾ ਦਿੱਤੀ ਜਾਵੇ ਜਾਂ ਜਿਹੜਾ ਬੁੱਧੀਜੀਵੀ ਵਰਗ ਹੈ, ਉਨ੍ਹਾਂ ਦੀ ਬਣਾ ਦਿੱਤੀ ਜਾਵੇ ਸਿਲੇਬਸ, ਕਲਾਸਰੂਮ ਟੀਚਿੰਗ, ਇਨਸਰਵਿਸ ਟਰੇਨਿੰਗ ਪੜ੍ਹਾਉਣ ਦੀਆਂ ਵਿਧੀਆਂ ਆਦਿ ਖੋਜ ਕਾਰਜਾਂ ਨੂੰ ਪ੍ਰਫੁਲਿਤ ਕਰਨਾ ਚਾਹੀਦਾ ਹੈ ਤਾਂ ਕਿ ਪੜ੍ਹਾਈ ਨੂੰ ਰੋਚਕ ਬਣਾਇਆ ਜਾ ਸਕੇ, ਤਾਂ ਜੋ ਸਿੱਖਿਆ ਵਿੱਚ ਜੋ ਨਿਘਾਰ ਆਇਆ ਹੈ, ਉਸ ਨੂੰ ਦੂਰ ਕੀਤਾ ਜਾ ਸਕੇ। ਮਾਨਯੋਗ ਡਿਪਟੀ ਸਪੀਕਰ, ਅੱਜ-ਕੱਲ੍ਹ ਬੱਚਿਆਂ ਦਾ ਰੁਝਾਨ ਸਕੂਲਾਂ ਵਿੱਚ ਜਾਣ ਵੱਲ ਨਹੀਂ ਹੈ। ਸਗੋਂ ਨਸ਼ਿਆਂ ਵੱਲ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਸ਼ਾਇਦ ਮਲੋਟ ਦੇ ਬਾਈ-ਇਲੈਕਸ਼ਨ ਵਿੱਚ ਗਏ ਹੋਵੋਗੇ। ਉਸ ਏਰੀਏ ਵਿੱਚ ਤੁਸੀਂ ਜਾ ਕੇ ਵੇਖ ਸਕਦੇ ਹੋ ਕਿ ਸਾਡੇ ਗਰੀਬ ਵਰਗ ਦੇ ਲੋਕਾਂ ਦੇ ਬੱਚੇ ਜਿਹੜੇ 10-10 ਸਾਲ ਦੀ ਉਮਰ ਦੇ ਹਨ, ਉਹ ਪੋਸਤ ਦੀਆਂ 50-50, 60-60 ਜਾਂ 100-100 ਗ੍ਰਾਮ ਦੀਆਂ ਪੁੜੀਆਂ ਜੇਬਾਂ ਵਿੱਚ ਪਾ ਕੇ ਆਪਣੇ ਮਾਂ-ਬਾਪ ਦੀ ਰੋਜ਼ੀ-ਰੋਟੀ ਦਾ ਸਹਾਰਾ ਬਣਨ ਲਈ ਇਹ ਕੰਮ ਕਰ ਰਹੇ ਹਨ ਅਤੇ ਲੋਕਾਂ ਨੂੰ ਵੇਚ ਰਹੇ ਹਨ। ਉਸ ਬੱਚੇ ਨੇ ਸਕੂਲ ਵਿੱਚ ਜਾ ਕੇ ਆਪਣਾ ਜੀਵਨ ਉੱਚਾ ਚੁੱਕਣਾ ਹੈ, ਆਪਣੇ ਮਾਂ-ਬਾਪ ਦਾ ਨਾਮ ਉੱਚਾ ਚੁੱਕਣਾ ਹੈ, ਆਪਣੇ ਸਮਾਜ ਦਾ ਨਾਮ ਉੱਚਾ ਚੁੱਕਣਾ ਹੈ, ਆਪਣੇ ਸੂਬੇ ਦਾ ਨਾਮ ਉੱਚਾ ਚੁੱਕਣਾ ਹੈ ਪਰ ਉਹ ਆਪਣੇ ਸਮਾਜ ਦਾ ਨਾਮ ਉੱਪਰ ਚੁੱਕਣ, ਸੂਬੇ ਦਾ ਨਾਮ ਉੱਚਾ ਚੁੱਕਣ ਦੀ ਜਗ੍ਹਾ ਨਸ਼ਿਆਂ ਵਿੱਚ ਗਲਤਾਨ ਹੋਈ ਫਿਰਦੇ ਹਨ। ਇਹ ਸਾਰਿਆਂ ਲਈ ਸੋਚਣ ਦੀ ਗੱਲ ਹੈ। ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਇਹ ਐਲੀਮੈਂਟਰੀ ਐਜੂਕੇਸ਼ਨ ਵਿਚ ਖਾਸ ਕਰਕੇ ਕਮਜ਼ੋਰ ਵਰਗ ਦੇ ਬੱਚਿਆਂ ਵਾਸਤੇ ਜ਼ਰੂਰ ਧਿਆਨ ਦੀ ਲੋੜ ਹੈ ਤਾਂ ਕਿ ਉਹ ਸਿੱਖਿਆ ਹਾਸਲ ਕਰ ਸਕਣ। ਪਿਛਲੀ ਸਰਕਾਰ ਵੇਲੇ ਸਾਖਰਤਾ ਮੁਹਿੰਮ ਚਲੀ ਸੀ ਤੇ ਹੁਣ ਸਰਵ-ਸਿੱਖਿਆ ਅਭਿਆਨ ਹੈ ਪਰ ਸਾਡੇ ਗਰੀਬ ਲੋਕਾਂ ਦੇ ਬੱਚੇ ਜੋ ਸਕੂਲਾਂ ਵਿੱਚ ਸਿੱਖਿਆ ਹਾਸਲ ਨਹੀਂ ਕਰਨਗੇ ਤਾਂ ਉਹ ਪਿੱਛੇ ਰਹਿ ਜਾਣਗੇ। ਇਹ ਪਿੰਡ ਪੱਧਰ ਤੋਂ ਮੁਹਿੰਮ ਚਾਲੂ ਕਰਵਾਈ ਜਾਵੇ। 10-12 ਸਾਲ ਦੇ ਬੱਚੇ ਨੂੰ ਸਕੂਲ ਵਿਚ ਜ਼ਰੂਰ ਪੜ੍ਹਾਉਣਾ ਹੈ। ਇਸ ਵਾਸਤੇ ਕੋਸ਼ਿਸ਼ਾਂ ਕਰੀਏ। ਸੀ.ਡੀ.ਈ.ਪੀ.ਓ. ਰਾਹੀਂ ਜਾਂ ਬਲਾਕ ਸੰਮਤੀਆਂ ਰਾਹੀਂ ਜਾਂ ਕਿਸੇ ਹੋਰ ਮਹਿਕਮਿਆਂ ਰਾਹੀਂ ਬੱਚਿਆਂ ਨੂੰ ਸਕੂਲਾਂ ਵਿੱਚ ਲਿਆਈਏ ਤਾਂ ਹੀ ਭਲਾ ਹੋ ਸਕਦਾ ਹੈ। ਸਰਵ-ਸਿੱਖਿਆ ਅਭਿਆਨ ਜਿਸ ਵਿੱਚ ਲੱਖਾਂ ਰੁਪਏ ਪਾਣੀ ਵਾਂਗ ਰੋੜ੍ਹੇ ਜਾ ਰਹੇ ਹਨ, ਇਸ

**[ਸ਼੍ਰੀ ਨੱਥੂ ਰਾਮ]**

ਦਾ ਕੋਈ ਮਤਲਬ ਨਹੀਂ ਰਹਿ ਜਾਂਦਾ ਜੇਕਰ ਗਰੀਬਾਂ ਦੇ ਬੱਚਿਆਂ ਦਾ ਵਿਦਿਅਕ ਮਿਆਰ ਉੱਚਾ ਨਹੀਂ ਚੁੱਕਿਆ ਜਾਂਦਾ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਸਮਾਜ ਵਿੱਚ ਐਜੂਕੇਸ਼ਨ ਦੇ ਮਾਮਲੇ ਵਿੱਚ ਜਿਵੇਂ ਉਹ ਲੋਕ ਬਾਹਰ ਹੋ ਗਏ ਹਨ, ਉਹ ਸ਼ਾਇਦ ਹੀ ਹੁਣ ਬਰਾਬਰ ਹੋ ਸਕਣ ਪਰ ਇਸ ਮਿਆਰ ਨੂੰ ਉੱਚਾ ਚੁੱਕਣ ਲਈ ਭਰਪੂਰ ਯੋਗਦਾਨ ਪਾਈਏ। ਇੰਨੀ ਬੇਨਤੀ ਕਰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ। ਜੈ ਹਿੰਦ।

**ਮਾਨਯੋਗ ਡਿਪਟੀ ਸਪੀਕਰ** : ਰਾਜ ਕੁਮਾਰ ਜੀ, ਤੁਸੀਂ ਆਈਡੈਂਟੀਕਲ ਰੈਜ਼ੋਲਿਊਸ਼ਨ ਦਿੱਤਾ ਹੈ, ਕੀ ਤੁਸੀਂ ਬੋਲਣਾ ਚਾਹੁੰਦੇ ਹੋ ?

**ਸ਼੍ਰੀ ਰਾਜ ਕੁਮਾਰ ਗੁਪਤਾ (ਜਲੰਧਰ ਕੇਂਦਰੀ)** : ਡਿਪਟੀ ਸਪੀਕਰ ਸਾਹਿਬ, ਆਪ ਜੀ ਨੇ ਇਸ ਪਵਿੱਤਰ ਹਾਊਸ ਵਿੱਚ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ ਇਸ ਲਈ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਮੇਰੇ ਮਿੱਤਰ ਨੱਥੂ ਰਾਮ ਜੀ ਨੇ ਜੋ ਰੈਜ਼ੋਲਿਊਸ਼ਨ ਰੱਖਿਆ ਹੈ ਇਸੇ ਤਰ੍ਹਾਂ ਦਾ ਰੈਜ਼ੋਲਿਊਸ਼ਨ ਮੇਰਾ ਵੀ ਇਸ ਹਾਊਸ ਵਿਚ ਹੈ। ਸੋ, ਮੈਂ ਐਜੂਕੇਸ਼ਨ ਦੇ ਬਾਰੇ ਵਿਚ ਗੱਲ ਕਰਨੀ ਚਾਹਾਂਗਾ। ਪ੍ਰਾਇਮਰੀ ਸਕੂਲ ਜਿਹੜੇ ਹਨ, ਪਿੰਡਾਂ ਅਤੇ ਸ਼ਹਿਰਾਂ ਦੇ ਸਕੂਲਾਂ ਵਿਚ ਬਹੁਤ ਅੰਤਰ ਹੈ। ਸ਼ਹਿਰਾਂ ਵਿਚ ਕੁਝ ਐਸੇ ਏਰੀਏ ਹਨ ਜੋ ਮਿਊਂਸਪਲ ਕਾਰਪੋਰੇਸ਼ਨ ਦੀ ਹਦੂਦ ਵਧਣ ਕਰਕੇ ਸ਼ਹਿਰਾਂ ਵਿਚ ਸ਼ਾਮਲ ਹੋ ਗਏ। ਇਹ ਜਿਹੜੇ ਇਲਾਕੇ ਹਨ, ਉਹ ਗਰੀਬੀ ਦੀ ਸਤਹ ਤੋਂ ਹੇਠਾਂ ਰਹਿਣ ਵਾਲੇ ਹਨ। ਜੋ ਸ਼ਹਿਰ ਦੇ ਅੰਦਰ ਹਨ, ਅਰਬਨ ਏਰੀਏ ਵਿਚ ਹਨ, ਉਥੋਂ ਪੁਰਾਣੇ ਸਕੂਲ ਚੱਲ ਰਹੇ ਹਨ। ਉਨ੍ਹਾਂ ਸਕੂਲਾਂ ਵਿਚ ਸਟੂਡੈਂਟਾਂ ਦੀ ਗਿਣਤੀ ਕੋਈ ਨਹੀਂ ਹੈ। ਕਾਲੋਨੀਆਂ ਦੇ ਅੰਦਰ ਜਿਹੜੇ ਗੌਰਮਿੰਟ ਦੇ ਪ੍ਰਾਇਮਰੀ ਸਕੂਲ ਹਨ ਜਿਨ੍ਹਾਂ ਵਿਚ 2-3 ਟੀਚਰ ਹੋਣਗੇ ਤੇ ਸਟੂਡੈਂਟਾਂ ਦੀ ਗਿਣਤੀ ਵੀ 3 ਹੀ ਹੈ। ਮੈਨੂੰ 3-4 ਅਜਿਹੇ ਸਕੂਲਾਂ ਵਿਚ ਜਾਣ ਦਾ ਮੌਕਾ ਮਿਲਿਆ ਹੈ। ਉਥੇ ਜਿਹੜਾ ਇੱਕ ਸਕੂਲ ਹੈ ਉਸਦੇ ਛੇ ਕਮਰੇ ਹਨ ਅਤੇ ਉਨ੍ਹਾਂ ਵਿਚੋਂ ਚਾਰ ਕਮਰਿਆਂ ਨੂੰ ਬਲਾਕ ਐਜੂਕੇਸ਼ਨ ਆਫਿਸ ਨੇ ਸੰਭਾਲਿਆ ਹੋਇਆ ਹੈ। ਬਾਕੀ ਦੋ ਕਮਰਿਆਂ ਅੰਦਰ ਪੰਜ ਕਲਾਸਾਂ ਪਹਿਲੀ ਤੋਂ ਲੈ ਕੇ ਪੰਜਵੀਂ ਤੱਕ ਚੱਲ ਰਹੀਆਂ ਹਨ, ਲੇਕਿਨ ਸਟੂਡੈਂਟ ਸਿਰਫ ਦੋ। ਇਕ ਚੌਥੀ ਕਲਾਸ ਦਾ ਤੇ ਇਕ ਪੰਜਵੀਂ ਕਲਾਸ ਦਾ ਔਰ ਉਸ ਜਗ੍ਹਾ ਤੇ ਟੀਚਰ ਵੀ ਦੋ ਸਨ। ਮੇਰਾ ਕਹਿਣ ਦਾ ਮਤਲਬ ਹੈ ਕਿ ਮੈਂ ਅਫ਼ਸਰ ਸਾਹਿਬਾਨ ਦੇ ਨੋਟਿਸ ਵਿਚ ਲਿਆਂਦਾ ਹੈ, ਮੰਤਰੀ ਸਾਹਿਬ ਦੇ ਨੋਟਿਸ ਵਿਚ ਲਿਆਂਦਾ ਹੈ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਸਟਾਫ ਭੇਜਿਆ ਤੇ ਰਿਪੋਰਟ ਕੀਤੀ ਕਿ ਵਾਕਿਆ ਹੀ ਇਹੋ ਪੁਜੀਸ਼ਨ ਹੈ। 2-3 ਸਰਕਾਰੀ ਸਕੂਲ ਅਜਿਹੇ ਹਨ ਜਿਨ੍ਹਾਂ ਦੀਆਂ ਬਿਲਡਿੰਗਾਂ ਉਤੇ ਲੋਕ ਕਬਜ਼ਾ ਕਰ ਰਹੇ ਹਨ। ਖਿੜਕੀਆਂ ਦਰਵਾਜ਼ੇ ਲਾਹ ਕੇ ਲੈ ਗਏ ਹਨ ਪਰ ਅਫ਼ਸਰ ਸਾਹਿਬਾਨ ਦੇ ਕੰਨ ਤੇ ਜੂੰ ਨਹੀਂ ਰੇਂਗੀ ਕਿ ਸਰਕਾਰੀ ਧਨ ਅਜਾਈਂ ਜਾ ਰਿਹਾ ਹੈ। ਇਕ ਰਿਪੋਰਟ ਆਈ ਡੀ.ਪੀ. ਆਈ. ਵਲੋਂ ਕਿ ਪ੍ਰਾਇਮਰੀ ਸਕੂਲ ਦੀ ਬਿਲਡਿੰਗ ਅਨਸੇਫ ਹੈ ਪਰ ਉਸ ਅਨਸੇਫ ਬਿਲਡਿੰਗ ਵਿਚ ਛੇ ਬੱਚੇ ਪੜ੍ਹਦੇ ਹਨ ਤੇ ਤਿੰਨ ਟੀਚਰ ਪੜ੍ਹਾਉਂਦੇ ਹਨ। ਮੇਰਾ ਕਹਿਣ ਦਾ ਮਤਲਬ ਹੈ ਕਿ ਗਰੀਬ ਲੋਕਾਂ ਦੇ ਬੱਚਿਆਂ ਨੇ ਕੀ ਮਹਿਸੂਸ ਕੀਤਾ ਹੋਵੇਗਾ ਕਿ ਅਸੀਂ ਇੰਨੇ ਗਰੀਬ ਹਾਂ ਕਿ ਸਾਡੇ ਵਾਸਤੇ ਕੋਈ ਅੱਛਾ ਸਕੂਲ ਨਹੀਂ ਹੈ। ਉਹ ਇਹ ਮਹਿਸੂਸ ਕਰਦੇ ਹਨ ਕਿ ਅਸੀਂ ਗਰੀਬ ਹਾਂ। ਮੇਰੀ ਰਾਏ ਹੈ ਕਿ ਇਨ੍ਹਾਂ ਸਕੂਲਾਂ ਨੂੰ ਕਲੱਬ ਕਰ ਦਿੱਤਾ ਜਾਵੇ। ਇਕ ਅੱਛੀ ਬਿਲਡਿੰਗ ਬਣਾਕੇ ਉਨ੍ਹਾਂ ਸਕੂਲਾਂ ਨੂੰ ਇਕ ਥਾਂ ਕਰ ਦਿੱਤਾ ਜਾਵੇ ਜਿਨ੍ਹਾਂ ਵਿਚ ਸਟੂਡੈਂਟ ਨਹੀਂ ਹਨ ਤਾਂ ਕਿ ਉਨ੍ਹਾਂ ਬੱਚਿਆਂ ਨੂੰ ਅੱਛੇ ਸਕੂਲ ਮੁਹੱਈਆ ਹੋ ਸਕਣ। ਬਹੁਤ ਸਾਰੇ ਸਕੂਲ ਐਸੇ ਹਨ ਜਿੱਥੇ

ਕਿ ਸਟਾਫ ਨਹੀਂ ਹੈ ਪਰ ਸਟੂਡੈਂਟ ਹਨ। ਬਹੁਤ ਸਾਰੇ ਸਕੂਲ ਐਸੇ ਹਨ ਜਿਥੇ ਸਟਾਫ ਘੱਟ ਹੈ। ਸੋ, ਐਸੇ ਟੀਚਰ ਜਿਹੜੇ ਸਿਰਫ ਸ਼ਹਿਰਾਂ ਵਿੱਚ ਹੀ ਰਹਿਣਾ ਚਾਹੁੰਦੇ ਹਨ ਅਤੇ ਸਿਰਫ ਤਨਖਾਹਾਂ ਹੀ ਲੈਣੀਆਂ ਚਾਹੁੰਦੇ ਹਨ, ਉਨ੍ਹਾਂ ਨੂੰ ਐਸੀ ਜਗ੍ਹਾ ਤੇ ਭੇਜਿਆ ਜਾਣਾ ਚਾਹੀਦਾ ਹੈ ਜਿੱਥੇ ਕਿ ਸਟਾਫ ਦੀ ਜ਼ਰੂਰਤ ਹੈ ਔਰ ਜਿੱਥੇ ਸਟੂਡੈਂਟ ਹਨ। ਐਸੇ ਸਕੂਲ ਵੀ ਹਨ ਜਿੱਥੇ ਸਟੂਡੈਂਟ ਬਹੁਤ ਘੱਟ ਹਨ। ਟੀਚਰ ਜ਼ਿਆਦਾ ਹਨ। ਇੱਕ-ਇੱਕ ਟੀਚਰ ਦੀ ਤਨਖਾਹ ਅੱਜ ਕੱਲ੍ਹ 10-12 ਹਜ਼ਾਰ ਰੁਪਏ ਮਹੀਨਾ ਘੱਟੋ-ਘੱਟ ਹੈ। ਇਸ ਤਰ੍ਹਾਂ ਦੋ ਟੀਚਰਜ਼ ਤੇ 24-25 ਹਜ਼ਾਰ ਰੁਪਿਆ ਤਨਖਾਹ ਲੱਗ ਜਾਂਦੀ ਹੈ ਪਰ ਉਥੇ ਸਕੂਲ ਵਿੱਚ ਸਿਰਫ ਦੋ ਜਾਂ ਤਿੰਨ ਸਟੂਡੈਂਟ ਹੀ ਹੁੰਦੇ ਹਨ। ਮੇਰੀ ਰਾਇ ਹੈ ਕਿ ਸਰਕਾਰ 95% ਪੈਸਾ ਏਡਿਡ ਸਕੂਲਾਂ ਨੂੰ ਤਨਖਾਹਾਂ ਦਿੰਦੀ ਹੈ, ਇਸ ਲਈ ਇਹੋ ਜਿਹੇ ਬੱਚੇ ਏਡਿਡ ਸਕੂਲਾਂ ਵਿੱਚ ਦਾਖਲ ਕਰਵਾ ਦਿੱਤੇ ਜਾਣ ਤੇ ਉਨ੍ਹਾਂ ਬੱਚਿਆਂ ਦਾ ਬਣਦਾ ਵਜ਼ੀਫਾ ਵੀ ਸਰਕਾਰ ਉਥੇ ਮੁਕੱਰਰ ਕਰਵਾ ਦੇਵੇ ਬਜਾਏ ਇਸ ਦੇ ਕਿ ਟੀਚਰਜ਼ ਦੀ ਤਨਖਾਹ ਤੇ ਖਰਚਾ ਜ਼ਿਆਦਾ ਕੀਤਾ ਜਾਵੇ। ਜਿਹੜੇ ਸਕੂਲਾਂ ਵਿੱਚ ਬੱਚੇ ਹਨ ਤੇ ਟੀਚਰਜ਼ ਨਹੀਂ ਹਨ, ਉਥੇ ਟੀਚਰਜ਼ ਭੇਜੇ ਜਾਣ। ਬੇਸ਼ੱਕ ਮੰਤਰੀ ਜੀ ਨੇ ਇਹੋ ਜਿਹੇ ਸਕੂਲਾਂ ਲਈ ਨੋਟੀਫਿਕੇਸ਼ਨ ਕੀਤੀ ਹੈ। ਜਿੱਥੇ ਸਟੂਡੈਂਟ ਹਨ, ਉਨ੍ਹਾਂ ਸਕੂਲਾਂ ਵਿੱਚ ਸੁਧਾਰ ਹੋਣਾ ਚਾਹੀਦਾ ਹੈ ਤਾਂ ਕਿ ਉਥੇ ਅੱਛੀ ਤਾਲੀਮ ਦਿੱਤੀ ਜਾ ਸਕੇ। ਅੱਜ ਕੱਲ੍ਹ ਪਬਲਿਕ ਸਕੂਲਾਂ ਦਾ ਰਿਵਾਜ ਪੈ ਗਿਆ ਹੈ। ਜਦੋਂ ਉਨ੍ਹਾਂ ਸਕੂਲਾਂ ਦੀ ਗੱਡੀ ਜਾਂ ਬੱਘੀ ਬੱਚਿਆਂ ਨੂੰ ਲੈਣ ਆਉਂਦੀ ਹੈ ਤਾਂ ਦੂਜੇ ਬੱਚੇ ਵੇਖਦੇ ਹਨ। ਸਾਨੂੰ ਚਾਹੀਦਾ ਹੈ ਕਿ ਜਿੰਨੇ ਵੀ ਮਾਡਲ ਜਾਂ ਪਬਲਿਕ ਸਕੂਲ ਖੁੱਲ੍ਹ ਰਹੇ ਹਨ, ਉਹ ਬੇਸ਼ੱਕ ਖੁੱਲ੍ਹ ਜਾਣ, ਸਾਨੂੰ ਇਨ੍ਹਾਂ ਬਾਰੇ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ, ਉਨ੍ਹਾਂ ਸਕੂਲਾਂ ਵਿੱਚ ਉਹੀ ਆਦਮੀ ਆਪਣੇ ਬੱਚੇ ਪੜ੍ਹਾਉਂਦਾ ਹੈ ਜਿਹੜਾ ਕਿ ਖਰਚਾ ਅਫੋਰਡ ਕਰ ਸਕਦਾ ਹੈ ਪਰ ਜਿਹੜੇ ਬੱਚੇ ਗੌਰਮਿੰਟ ਸਕੂਲਾਂ ਵਿੱਚ ਪੜ੍ਹਦੇ ਹਨ, ਇਨ੍ਹਾਂ ਸਕੂਲਾਂ ਵਿੱਚ ਪੜ੍ਹਨ ਵਾਲਿਆਂ ਵਾਸਤੇ ਵੀ ਅੱਛੀ ਪੜ੍ਹਾਈ, ਅੱਛੀ ਬਿਲਡਿੰਗ ਤੇ ਪੂਰੇ ਸਟਾਫ ਦਾ ਬੰਦੋਬਸਤ ਕਰਨਾ ਚਾਹੀਦਾ ਹੈ। ਪੂਰੇ ਪ੍ਰਬੰਧ ਕਰਨੇ ਚਾਹੀਦੇ ਹਨ। ਇੱਕ ਮੈਂ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਰ ਸਾਲ ਟਰਾਂਸਫਰ ਹੋਣ ਦਾ ਬੜਾ ਹੀ ਅਜੀਬ ਸਿਸਟਮ ਹੈ। ਹਰ ਸਾਲ ਟਰਾਂਸਫਰਾਂ ਦਾ ਬੜਾ ਚੱਕਰ ਚਲਦਾ ਰਹਿੰਦਾ ਹੈ ਔਰ ਬਹੁਤ ਸਾਰੇ ਐਸੇ ਟੀਚਰ ਹਨ ਜਿਹੜੇ ਕਿ ਸ਼ਹਿਰਾਂ ਤੋਂ ਪਿੰਡ ਵਿੱਚ ਜਾਂਦੇ ਹਨ ਅਤੇ ਪਿੰਡਾਂ ਤੋਂ ਸ਼ਹਿਰ ਵੱਲ ਆਉਂਦੇ ਹਨ। ਕਿਸੇ ਪਿੰਡ ਦਾ ਟੀਚਰ ਕਿਸੇ ਹੋਰ ਪਿੰਡ ਵਿੱਚ ਜਾਂਦਾ ਹੈ ਅਤੇ ਉਸ ਪਿੰਡ ਦਾ ਟੀਚਰ ਹੋਰ ਕਿਸੇ ਪਿੰਡ ਵਿੱਚ ਜਾਂਦਾ ਹੈ। ਇਸ ਸਿਸਟਮ ਵਿੱਚ ਸੁਧਾਰ ਲਿਆਉਣਾ ਚਾਹੀਦਾ ਹੈ। ਪੁਰਾਣੇ ਜ਼ਮਾਨੇ ਵਿੱਚ ਟੀਚਰ ਬਦਲੇ ਨਹੀਂ ਜਾਂਦੇ ਸਨ। ਉਹ ਟੀਚਰ ਮਾਂ-ਬਾਪ ਨੂੰ ਵੀ ਜਾਣਦੇ ਸਨ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਵੀ ਜਾਣਦੇ ਸਨ। ਹਰ ਸਾਲ ਬਦਲੀਆਂ ਕਰਨ ਵਾਲੀ ਨੀਤੀ ਵਿੱਚ ਸੁਧਾਰ ਲਿਆਉਣਾ ਚਾਹੀਦਾ ਹੈ। ਇਸ ਨਾਲ ਕੁਰੱਪਸ਼ਨ ਵੀ ਹਰ ਸਾਲ ਹੁੰਦੀ ਹੈ। ਕੁਰੱਪਸ਼ਨ ਦਾ ਬੜਾ ਬੋਲਬਾਲਾ ਹੁੰਦਾ ਹੈ। ਇਸ ਲਈ ਸਿਸਟਮ ਵਿੱਚ ਕੋਈ ਇਹੋ ਜਿਹੀ ਤਜਵੀਜ਼ ਜਾਂ ਸੁਧਾਰ ਕਰੀਏ ਤਾਂ ਕਿ ਬਦਲੀਆਂ ਨਾ ਕਰਨੀਆਂ ਪੈਣ ਔਰ ਕਮ ਸੇ ਕਮ ਪੰਜ ਸਾਲ ਤਾਂ ਟੀਚਰ ਇੱਕ ਜਗ੍ਹਾ ਤੇ ਰਹਿਣ। ਸਬੰਧਤ ਬਲਾਕ ਵਿੱਚ ਰਹਿਣ ਵਾਲੇ ਟੀਚਰ ਨੂੰ ਉਸੇ ਬਲਾਕ ਵਿੱਚ ਹੀ ਲਗਾਇਆ ਜਾਵੇ। ਇਹ ਨਾ ਹੋਵੇ ਕਿ ਫਿਰੋਜ਼ਪੁਰ ਵਾਲਾ ਟੀਚਰ ਪਟਿਆਲੇ ਜਾਂਦਾ ਹੈ ਅਤੇ ਪਟਿਆਲੇ ਵਾਲਾ ਫਿਰੋਜ਼ਪੁਰ ਜਾਂਦਾ ਹੈ। ਟੀਚਰਜ਼ ਦੇ

[ਸ਼੍ਰੀ ਰਾਜ ਕੁਮਾਰ ਗੁਪਤਾ]

ਸਬੰਧ ਵਿੱਚ ਇੱਥੇ ਬਹੁਤ ਸਾਰੀਆਂ ਚੀਜ਼ਾਂ ਵੇਖਣ ਵਿੱਚ ਆਈਆਂ ਹਨ। ਮੈਂ ਦੋ ਰਾਵਾਂ/ਸੁਝਾਓ ਸਰਕਾਰ ਸਾਹਮਣੇ ਰੱਖੇ ਹਨ। ਇਸ ਨਾਲ ਹੀ ਆਪ ਜੀ ਦਾ ਬਹੁਤ-ਬਹੁਤ ਧੰਨਵਾਦ। ਬਹੁਤ-ਬਹੁਤ ਮਿਹਰਬਾਨੀ।

ਮਾਨਯੋਗ ਡਿਪਟੀ ਸਪੀਕਰ : ਜਿਸ ਮਨਿਸਟਰ ਦੇ ਮਹਿਕਮੇ ਬਾਰੇ ਗੱਲ ਹੋ ਰਹੀ ਹੋਵੇ, ਉਸ ਮਨਿਸਟਰ ਨੂੰ ਇੱਥੇ ਹਾਜ਼ਰ ਹੋਣਾ ਚਾਹੀਦਾ ਹੈ। Minister of State should also be present here. ਮੈਂ ਕਹਿੰਦਾ ਹਾਂ ਕਿ ਸ਼੍ਰੀ ਦਰਬਾਰੀ ਲਾਲ ਹੋਰਾਂ ਨੂੰ ਇੱਥੇ ਬੁਲਾ ਲਿਆਓ। ਕਮ-ਅਜ਼-ਕਮ ਜਿਸ ਮਹਿਕਮੇ ਦਾ ਰੈਜ਼ੋਲਿਊਸ਼ਨ ਹੋਵੇ, ਉਸ ਮਹਿਕਮੇ ਦਾ ਮਨਿਸਟਰ ਤਾਂ ਹਾਜ਼ਰ ਹੋਣਾ ਚਾਹੀਦਾ ਹੈ। I would appreciate if you sent for the Minister of State for Education.

ਸਰਦਾਰ ਤੋਤਾ ਸਿੰਘ (ਮੋਗਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਚੰਗੇ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਤਿਕਾਰਯੋਗ ਨੱਥੂ ਰਾਮ ਜੀ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬੜਾ ਚੰਗਾ ਮਤਾ ਦਿੱਤਾ ਹੈ ਜਿਸ ਦੀ ਸਮਾਜ ਨੂੰ ਬਹੁਤ ਲੋੜ ਹੈ। ਆਜ਼ਾਦੀ ਤੋਂ ਬਾਅਦ ਤਕਰੀਬਨ 57 ਸਾਲਾਂ ਦਾ ਸਮਾਂ ਲੰਘ ਗਿਆ ਹੈ, ਪਰ ਇਹ ਦੁੱਖ ਦੀ ਗੱਲ ਹੈ ਕਿ ਵਿਦਿਆ ਦੇ ਖੇਤਰ ਵਿੱਚ ਕੋਈ ਬਹੁਤਾ ਸੁਧਾਰ ਨਹੀਂ ਹੋਇਆ। ਸਾਡਾ ਸਮਾਜ ਦੋ ਹਿੱਸਿਆਂ ਦੇ ਵਿੱਚ ਵੰਡਿਆ ਹੋਇਆ ਹੈ ਪਰ ਵੋਟਾਂ ਦੀ ਖਾਤਰ ਸਮਾਜ ਤਿੰਨ ਹਿੱਸਿਆਂ ਵਿੱਚ ਵੰਡਿਆ ਹੋਇਆ ਹੈ। ਇੱਕ ਉੱਚੀ ਜਾਤੀ ਦੇ ਲੋਕ ਹਨ, ਇੱਕ ਬੈਕਵਰਡ ਕਲਾਸਿਜ਼ ਦੇ ਲੋਕ ਹਨ ਅਤੇ ਇੱਕ ਦਲਿਤ ਲੋਕ ਹਨ। ਅਸਲ ਵਿੱਚ ਆਰਥਿਕ ਤੌਰ ਤੇ ਤਕੜੇ ਔਰ ਆਰਥਿਕ ਤੌਰ ਤੇ ਗਰੀਬ ਦੋ ਤਰ੍ਹਾਂ ਦੇ ਲੋਕਾਂ ਵਿੱਚ ਹੀ ਸਮਾਜ ਵੰਡਿਆ ਹੋਇਆ ਹੈ। ਇਸ ਤਰ੍ਹਾਂ ਵੀ ਹੈ ਕਿ ਉੱਚੀ ਜਾਤੀ ਵਿੱਚ ਤਕੜੇ ਲੋਕ ਵੀ ਹਨ ਅਤੇ ਗਰੀਬ ਲੋਕ ਵੀ ਹਨ। ਇਸੇ ਤਰ੍ਹਾਂ ਬੈਕਵਰਡ ਕਲਾਸਿਜ਼ ਅਤੇ ਦਲਿਤ ਸ਼੍ਰੇਣੀ ਵਿੱਚ ਵੀ ਕੁਝ ਲੋਕ ਤਕੜੇ ਹਨ ਅਤੇ ਕੁਝ ਲੋਕ ਗਰੀਬ ਹਨ। ਬਹੁ ਗਿਣਤੀ ਦੇ ਆਦਮੀ ਦਲਿਤ ਸ਼੍ਰੇਣੀ ਵਿੱਚ ਉਹ ਹਨ ਜਿਹੜੇ ਕਿ ਘਾਹ ਖੋਤਣ ਵਾਲੇ ਹਨ ਅਤੇ ਉਨ੍ਹਾਂ ਨੂੰ ਕੋਈ ਰੁਜ਼ਗਾਰ ਨਹੀਂ ਮਿਲ ਰਿਹਾ। ਇਸ ਤਰ੍ਹਾਂ ਹਰ ਕੈਟਾਗਰੀ ਵਿੱਚ ਹਰ ਤਰ੍ਹਾਂ ਦੇ ਲੋਕ ਮੌਜੂਦ ਹਨ। ਇਸੇ ਤਰ੍ਹਾਂ ਐਜੂਕੇਸ਼ਨ ਵੀ ਦੋ ਹਿੱਸਿਆਂ ਵਿੱਚ ਵੰਡੀ ਗਈ ਹੈ। ਇੱਕ ਆਰਥਿਕ ਤੌਰ ਤੇ ਤਕੜੇ ਲੋਕਾਂ ਲਈ ਹੈ ਅਤੇ ਇੱਕ ਆਰਥਿਕ ਤੌਰ ਤੇ ਗਰੀਬ ਲੋਕਾਂ ਲਈ ਹੈ। ਤਕਰੀਬਨ 40 ਲੱਖ ਬੱਚੇ ਪਹਿਲੀ ਤੋਂ ਲੈ ਕੇ +2 ਤੱਕ ਸਰਕਾਰੀ ਸਕੂਲਾਂ ਵਿੱਚ ਪੜ੍ਹਦੇ ਹਨ। ਉਹ ਚਾਹੇ ਉੱਚੀ ਜਾਤੀ ਵਾਲੇ ਹਨ, ਬੈਕਵਰਡ ਕਲਾਸਿਜ਼ ਨਾਲ ਸਬੰਧ ਰੱਖਦੇ ਹਨ ਅਤੇ ਚਾਹੇ ਦਲਿਤ ਵਰਗ ਨਾਲ ਸਬੰਧ ਰੱਖਦੇ ਹਨ। ਤਕਰੀਬਨ ਅੱਠ ਲੱਖ ਬੱਚੇ ਪਬਲਿਕ ਸਕੂਲਾਂ ਵਿੱਚ ਪੜ੍ਹਦੇ ਹਨ। ਇਨ੍ਹਾਂ ਸਕੂਲਾਂ ਵਿੱਚ ਵੀ ਸਾਰੀਆਂ ਬਰਾਦਰੀਆਂ ਦੇ ਬੱਚੇ ਪੜ੍ਹਦੇ ਹਨ। ਚਾਹੇ ਉਹ ਬੱਚੇ ਉੱਚੀ ਜਾਤੀ ਦੇ ਹਨ, ਚਾਹੇ ਬੈਕਵਰਡ ਕਲਾਸ ਦੇ ਹਨ ਅਤੇ ਚਾਹੇ ਦਲਿਤ ਵਰਗ ਦੇ ਬੱਚੇ ਹਨ। ਇਸ ਤਰ੍ਹਾਂ ਦੇ ਹਾਲਾਤ ਸਾਡੇ ਸਮਾਜ ਵਿੱਚ ਬਣੇ ਹਨ। ਸਰਕਾਰੀ ਸਕੂਲਾਂ ਦੇ ਵਿੱਚ 40 ਲੱਖ ਬੱਚੇ ਪੜ੍ਹ ਰਹੇ ਹਨ ਪਰ ਰਾਜ ਦੀ ਹਾਲਤ ਆਰਥਿਕ ਤੌਰ ਤੇ ਕਮਜ਼ੋਰ ਹੋਣ ਕਾਰਨ ਸਕੂਲਾਂ ਵਿੱਚ ਪੂਰੀਆਂ ਸਹੂਲਤਾਂ ਨਹੀਂ ਦਿੱਤੀਆਂ ਜਾਂਦੀਆਂ ਜਦ ਕਿ ਬਾਹਰਲੇ ਮੁਲਕਾਂ ਵਿੱਚ ਇਕ

ਬੱਚੇ ਦੀ ਪੜ੍ਹਾਈ ਉਤੇ ਸਰਕਾਰ ਵਲੋਂ 6-6 ਹਜ਼ਾਰ ਡਾਲਰ ਖਰਚ ਕੀਤੇ ਜਾਂਦੇ ਹਨ। ਦੂਜੇ ਪਾਸੇ ਸਾਡੀ ਸਰਕਾਰ ਇੱਕ ਬੱਚੇ ਉਤੇ 5,100 ਰੁਪਿਆ ਖਰਚ ਕਰ ਰਹੀ ਹੈ। ਘੱਟ ਸਾਧਨ ਹੋਣ ਕਰਕੇ ਅਤੇ ਆਰਥਿਕਤਾ ਦੀ ਹਾਲਤ ਰਾਜਾਂ ਦੀ ਚੰਗੀ ਨਾ ਹੋਣ ਕਰਕੇ ਅਸੀਂ ਸਰਕਾਰੀ ਸਕੂਲਾਂ ਦੇ ਬੱਚਿਆਂ ਉੱਤੇ 5,100 ਰੁਪਏ ਪ੍ਰਤੀ ਬੱਚਾ ਖਰਚ ਕਰ ਰਹੇ ਹਾਂ। ਇਹੀ ਕਾਰਨ ਹੈ ਕਿ ਅਸੀਂ ਐਲੀਮੈਂਟਰੀ ਐਜੂਕੇਸ਼ਨ ਦੀ ਸਕੀਮ ਬਣਾ ਕੇ ਕੇਂਦਰ ਸਰਕਾਰ ਪਾਸ ਲੈ ਕੇ ਗਏ ਸੀ ਅਤੇ ਇਸ ਕੰਮ ਲਈ ਅਸੀਂ ਬਾਦਲ ਸਾਹਿਬ ਨੂੰ ਨਾਲ ਲੈ ਕੇ ਗਏ ਸੀ। ਪਹਿਲੇ ਕੇਂਦਰ ਦੀ ਸਰਕਾਰ ਪੰਜਾਬ ਵਿੱਚ ਕੇਵਲ ਪੰਜ ਜ਼ਿਲ੍ਹਿਆਂ ਲਈ ਐਲੀਮੈਂਟਰੀ ਐਜੂਕੇਸ਼ਨ ਸਕੀਮ ਨੂੰ ਲਾਗੂ ਕਰ ਰਹੀ ਸੀ ਪਰ ਫਿਰ ਬਾਦਲ ਸਾਹਿਬ ਦੇ ਦਬਾਅ ਪਾਉਣ ਤੇ ਇਸ ਸਕੀਮ ਨੂੰ ਰਾਜ ਦੇ 17 ਜ਼ਿਲ੍ਹਿਆਂ ਵਿੱਚ ਲਾਗੂ ਕਰਵਾ ਦਿੱਤਾ ਗਿਆ ਜਿਸ ਨਾਲ ਕੇਂਦਰ ਸਰਕਾਰ ਨੇ ਇਸ ਸਕੀਮ ਰਾਹੀਂ 75% ਗ੍ਰਾਂਟ ਦੇਣੀ ਹੁੰਦੀ ਹੈ ਅਤੇ 25% ਗ੍ਰਾਂਟ ਪੰਜਾਬ ਸਰਕਾਰ ਨੇ ਦੇਣੀ ਹੁੰਦੀ ਹੈ। ਇਸ ਸਕੀਮ ਵਿੱਚ ਟੀਚਰਜ਼ ਰੱਖੇ ਜਾਣਗੇ, ਸਕੂਲ ਦੀ ਬਾਊਂਡਰੀਵਾਲ, ਟਾਇਲਟ, ਪੀਣ ਦੇ ਪਾਣੀ ਦਾ ਪ੍ਰਬੰਧ ਅਤੇ ਹੋਰ ਇਨਫਰਾਸਟ੍ਰਕਚਰਜ਼ ਦਾ ਇੰਤਜ਼ਾਮ ਕੀਤਾ ਜਾ ਸਕਦਾ ਹੈ। ਇਸ ਸਕੀਮ ਦੇ ਅਡਾਪਟ ਹੋ ਜਾਣ ਨਾਲ ਪੰਜਾਬ ਵਿੱਚ ਜਿਥੇ ਸਕੂਲਾਂ ਵਿੱਚ ਟੀਚਰਜ਼ ਦੀਆਂ ਪੋਸਟਾਂ ਖਾਲੀ ਪਈਆਂ ਸਨ, ਉਨ੍ਹਾਂ ਨੂੰ ਈ.ਟੀ.ਟੀ. ਦੇ ਰਾਹੀਂ ਭਰਤੀ ਕਰਕੇ ਲਾਗੂ ਕਰ ਦਿੱਤਾ ਗਿਆ। ਟੀਚਰਜ਼ ਦੀ ਸੈਲਰੀ ਵਿੱਚ 75% ਕੇਂਦਰ ਸਰਕਾਰ ਦਾ ਹਿੱਸਾ ਹੁੰਦਾ ਹੈ ਅਤੇ 25% ਪੰਜਾਬ ਸਰਕਾਰ ਦਿੰਦੀ ਹੈ। ਇਸ ਤਰੀਕੇ ਨਾਲ ਬਹੁਤ ਸਾਰੇ ਫੰਡਜ਼ ਇਸ ਰਾਹੀਂ ਖਰਚ ਕੀਤੇ ਜਾਂਦੇ ਹਨ। ਨਵੀਆਂ ਨਿਯੁਕਤੀਆਂ ਵਿੱਚ ਐਲੀਮੈਂਟਰੀ ਟੀਚਰਜ਼ ਦੀ ਭਰਤੀ ਕੀਤੀ ਗਈ ਅਤੇ ਪੂਰੀ ਕੋਸ਼ਿਸ ਕੀਤੀ ਗਈ ਸੀ ਕਿ ਟੀਚਰਜ਼ ਦੀ ਘਾਟ ਨੂੰ ਪੂਰਾ ਕਰ ਲਿਆ ਜਾਵੇ। ਮੇਰੀ ਸਰਕਾਰ ਦੇ ਵਕਤ ਸਾਡਾ ਡੇਢ ਸਾਲ ਕੋਰਟ ਵਿੱਚ ਗੁਜ਼ਰ ਗਿਆ। ਕੋਰਟ ਨੇ ਫੈਸਲਾ ਕੀਤਾ ਕਿ ਪਹਿਲਾਂ ਈ.ਟੀ.ਟੀ. ਦੇ ਟੀਚਰਾਂ ਦੀ ਭਰਤੀ ਕੀਤੀ ਜਾਵੇ ਅਤੇ ਬਾਕੀ ਰਹਿੰਦੀਆਂ ਖਾਲੀ ਪੋਸਟਾਂ ਤੇ ਬੀ. ਐਡ. ਟੀਚਰਜ਼ ਨੂੰ ਲਗਾਇਆ ਜਾਵੇ। ਇਸ ਤਰੀਕੇ ਨਾਲ ਈ.ਟੀ.ਟੀ. ਦੇ ਸਾਰੇ ਟੀਚਰਜ਼ ਦੀਆਂ ਪੋਸਟਾਂ ਨੂੰ ਫਿੱਲ ਕਰ ਦਿੱਤਾ ਗਿਆ ਸੀ। ਇਹ ਤੁਸੀਂ ਰਿਕਾਰਡ ਕਢਵਾ ਕੇ ਵੇਖ ਸਕਦੇ ਹੋ। ਜਦੋਂ ਬੱਚਾ ਈ.ਟੀ.ਟੀ. ਦਾ ਕੋਰਸ ਕਰਕੇ ਬਾਹਰ ਨਿਕਲਦਾ ਸੀ, ਉਸ ਨੂੰ ਐਪੁਆਇੰਟਮੈਂਟ ਸਾਡੇ ਟਾਈਮ ਵਿੱਚ ਮਿਲ ਜਾਂਦੀ ਸੀ। ਕੋਰਟ ਵਿੱਚ ਕੇਸ ਹੋਣ ਕਰਕੇ ਕੁਝ ਸਮਾਂ ਸਾਡਾ ਬਰਬਾਦ ਹੋਇਆ ਸੀ ਪਰ ਹੁਣ ਫਿਰ ਤੁਹਾਡੇ ਟਾਈਮ ਵਿੱਚ ਟੀਚਰਜ਼ ਦੀਆਂ 8,000 ਪੋਸਟਾਂ ਖਾਲੀ ਪਈਆਂ ਹਨ। ਤੁਸੀਂ ਆਪਣੇ ਨਵੇਂ ਆਰਡਰ ਕਰ ਦਿੱਤੇ ਹਨ ਕਿ ਇਹ ਪੋਸਟਾਂ ਸਰਪੰਚ ਭਰਨਗੇ। ਸਰਪੰਚ ਬਹੁਤੇ ਅੰਗੂਠਾ ਛਾਪ ਹਨ, ਉਨ੍ਹਾਂ ਦੀ ਕਾਰਗੁਜ਼ਾਰੀ ਕੀ ਰਹੇਗੀ। ਇਸ ਵਿੱਚ ਕੇਂਦਰ ਸਰਕਾਰ ਨੇ 75% ਗ੍ਰਾਂਟ ਦੇਣੀ ਹੈ ਅਤੇ ਪੰਜਾਬ ਸਰਕਾਰ ਨੇ 25% ਗ੍ਰਾਂਟ ਦੇਣੀ ਹੈ। ਜਿਹੜੇ ਤਕਰੀਬਨ 2,000 ਬੱਚਿਆਂ ਨੇ ਈ.ਟੀ.ਟੀ. ਦਾ ਕੋਰਸ ਕਰ ਲਿਆ ਹੈ ਉਨ੍ਹਾਂ ਨੂੰ ਤੁਸੀਂ ਸਿੱਧੇ ਤੌਰ ਤੇ ਨੌਕਰੀਆਂ ਤੇ ਲਗਾ ਸਕਦੇ ਹੋ ਪਰ ਤੁਸੀਂ ਉਨ੍ਹਾਂ ਨੂੰ ਚਾਰ ਸੈਕਟਰਾਂ ਵਿੱਚ ਵੰਡ ਦਿੱਤਾ ਹੈ ਏ. ਬੀ. ਸੀ. ਡੀ. । ਇਨ੍ਹਾਂ ਏ.ਬੀ. ਕੈਟੇਗਰੀਜ਼ ਵਿੱਚ 70-75% ਟੀਚਰਜ਼ ਸ਼ਹਿਰਾਂ ਵਿੱਚ ਰਹਿ ਜਾਂਦੇ ਹਨ ਅਤੇ ਸੀ. ਐਂਡ. ਡੀ. ਕੈਟੇਗਰੀਜ਼ ਵਿੱਚ 50% ਪਿੰਡਾਂ ਵਿੱਚ ਟੀਚਰਜ਼ ਜਾਂਦੇ ਹਨ। ਇਸ ਤਰੀਕੇ ਨਾਲ ਜਿਹੜੀਆਂ ਤੁਹਾਡੇ ਕੋਲ 6,000 ਟੀਚਰਜ਼ ਦੀਆਂ ਪੋਸਟਾਂ ਖਾਲੀ ਪਈਆਂ ਹਨ, ਇਨ੍ਹਾਂ ਵਿੱਚ ਦੋ ਢਾਈ ਹਜ਼ਾਰ

[ਸਰਦਾਰ ਤੋਤਾ ਸਿੰਘ]

ਟੀਚਰਜ਼ ਹੀ ਐਡਜਸਟ ਹੋ ਸਕਦੇ ਹਨ। ਅਸੀਂ ਆਪਣੇ ਟਾਈਮ ਵਿੱਚ 5,200 ਟੀਚਰਜ਼ ਨੂੰ ਐਡਜਸਟ ਕੀਤਾ ਸੀ ਤਾਂ ਕਿ ਸਕੂਲਾਂ ਵਿੱਚ ਬੱਚਿਆਂ ਦੀ ਪੜ੍ਹਾਈ ਹੋ ਸਕੇ। ਇਨ੍ਹਾਂ ਦੀ ਐਡਜਸਟਮੈਂਟ ਲਈ ਸਾਨੂੰ ਐਕਟ ਬਣਾ ਕੇ ਵਿਧਾਨ ਸਭਾ ਤੋਂ ਪਾਸ ਕਰਵਾਉਣਾ ਪਿਆ। ਕੋਰਟ ਨੇ ਆਰਡਰ ਕੀਤੇ ਸਨ ਕਿ ਪਹਿਲ ਦੇ ਆਧਾਰ ਤੇ ਪਹਿਲੇ ਈ.ਟੀ.ਟੀ. ਦੇ ਟੀਚਰਜ਼ ਭਰਤੀ ਕੀਤੇ ਜਾਣ ਅਤੇ ਬਾਅਦ ਵਿੱਚ ਖਾਲੀ ਪਈਆਂ ਪੋਸਟਾਂ ਤੇ ਬੀ.ਐਡ. ਦੇ ਟੀਚਰਜ਼ ਐਡਜਸਟ ਕੀਤੇ ਜਾਣ। ਅਸੀਂ ਸਕੂਲਾਂ ਵਿੱਚ ਪਹਿਲੀ ਜਮਾਤ ਤੋਂ ਇੰਗਲਿਸ਼ ਨੂੰ ਲਾਗੂ ਕੀਤਾ ਸੀ। ਪੰਜਾਬੀ ਸਾਡੀ ਮਾਂ ਬੋਲੀ ਹੈ, ਉਸ ਨੂੰ ਨਾਲ ਲਾਗੂ ਕੀਤਾ ਸੀ ਅਤੇ ਇੰਗਲਿਸ਼ ਨੂੰ ਐਕਸਟਰਾ ਸਬਜੈਕਟ ਦੇ ਤੌਰ ਤੇ ਪਹਿਲੀ ਜਮਾਤ ਤੋਂ ਲੈ ਕੇ 12ਵੀਂ ਕਲਾਸ ਤੱਕ ਲਾਗੂ ਕਰਵਾਇਆ ਸੀ। ਤੁਹਾਡੀ ਸਰਕਾਰ ਨੇ ਆ ਕੇ ਫਿਰ ਇਹ ਤੀਸਰੀ ਕਲਾਸ ਤੋਂ ਇੰਗਲਿਸ਼ ਲਾਗੂ ਕਰਵਾ ਦਿੱਤੀ ਅਤੇ ਕਿਹਾ ਗਿਆ ਕਿ ਬੱਚਿਆਂ ਉਤੇ ਵਾਧੂ ਬੋਝ ਪਾਇਆ ਗਿਆ ਸੀ। ਜਦ ਤੱਕ ਅਸੀਂ ਇੰਗਲਿਸ਼ ਨੂੰ ਪਹਿਲੀ ਜਮਾਤ ਤੋਂ ਲਾਗੂ ਨਹੀਂ ਕਰਾਂਗੇ, ਉਤਨੀ ਦੇਰ ਤੱਕ ਅਸੀਂ ਤਰੱਕੀ ਨਹੀਂ ਕਰ ਸਕਦੇ। ਸਾਇੰਸ ਦਾ ਯੁੱਗ ਹੈ। ਅਸੀਂ ਇੰਗਲਿਸ਼ ਨਾਲ ਹੀ ਹੋਰ ਤਰੱਕੀ ਕਰ ਸਕਦੇ ਹਾਂ ਅਤੇ ਦੂਜੇ ਰਾਜਾਂ ਦੇ ਬੱਚਿਆਂ ਦੇ ਬਰਾਬਰ ਕੰਪੀਟੀਸ਼ਨਾਂ ਵਿੱਚ ਆ ਸਕਦੇ ਹਾਂ। ਜਦ ਪ੍ਰਾਈਵੇਟ ਸਕੂਲਾਂ ਵਾਲੇ 3-3 ਸਾਲ ਦੇ ਬੱਚਿਆਂ ਨੂੰ ਇੰਗਲਿਸ਼ ਦਾ ਸਬਜੈਕਟ ਲਗਾ ਸਕਦੇ ਹਨ, ਫਿਰ ਅਸੀਂ ਆਪਣੇ ਸਕੂਲਾਂ ਵਿੱਚ 5-5 ਸਾਲ ਦੇ ਬੱਚੇ ਨੂੰ ਇੰਗਲਿਸ਼ ਕਿਉਂ ਨਹੀਂ ਲਗਾ ਸਕਦੇ ਇਸ ਉਤੇ ਦੁਬਾਰਾ ਵਿਚਾਰ ਕਰਕੇ ਪਹਿਲੀ ਜਮਾਤ ਤੋਂ ਇੰਗਲਿਸ਼ ਨੂੰ ਲਾਗੂ ਕਰਵਾਇਆ ਜਾਵੇ ਔਰ ਇਸ ਨੂੰ ਪਹਿਲੀ ਤੋਂ 10ਵੀਂ ਤੱਕ ਲਾਜ਼ਮੀ ਇੰਗਲਿਸ਼ ਅਤੇ ਪੰਜਾਬੀ ਨੂੰ ਲਾਗੂ ਕਰਵਾਇਆ ਜਾਵੇ ਤਦ ਹੀ ਸਾਇੰਸ ਵਿੱਚ ਬੱਚੇ ਅੱਗੇ ਨਿਕਲ ਸਕਦੇ ਹਨ। ਇਸ ਉਤੇ ਦੁਬਾਰਾ ਵਿਚਾਰ ਕਰਨ ਦੀ ਲੋੜ ਹੈ। ਪੰਜਾਬ ਦੇ ਪਬਲਿਕ ਸਕੂਲਾਂ ਵਿੱਚ ਪਹਿਲੇ ਹੀ ਤਿੰਨ ਸਾਲ ਦੇ ਬੱਚੇ ਨੂੰ ਇੰਗਲਿਸ਼ ਪੜ੍ਹਾਈ ਜਾਂਦੀ ਹੈ ਅਤੇ ਪੰਜਾਬੀ ਨੂੰ ਮਾਂ ਬੋਲੀ ਦੇ ਤੌਰ ਤੇ ਪੜ੍ਹਾਇਆ ਜਾਂਦਾ ਹੈ। ਅਸੀਂ ਆਰਡਰ ਕੀਤੇ ਸਨ ਕਿ ਪਬਲਿਕ ਸਕੂਲਾਂ ਵਿੱਚ 10ਵੀਂ ਤੱਕ ਪੰਜਾਬੀ ਲਾਜ਼ਮੀ ਤੌਰ ਤੇ ਪੜ੍ਹਾਈ ਜਾਵੇਗੀ। ਸੀ.ਬੀ.ਐਸ.ਈ. ਵਾਲੇ ਮੰਨ ਵੀ ਗਏ ਸੀ। ਇਹ ਕੰਮ ਤਕੜੇ ਹੋ ਕੇ ਕਰਵਾਉਣਾ ਚਾਹੀਦਾ ਹੈ। ਹੁਣ ਫਿਰ ਪਬਲਿਕ ਸਕੂਲਾਂ ਵਿੱਚ ਪੰਜਾਬੀ ਨਹੀਂ ਪੜ੍ਹਾਈ ਜਾਂਦੀ ਹੈ। ਇਹ ਸਕੂਲ ਪੰਜਾਬੀ ਪੜ੍ਹਾਉਣੋਂ ਹਟ ਗਏ ਹਨ। ਉਨ੍ਹਾਂ ਦੇ ਸਕੂਲਾਂ ਵਿੱਚ ਪੰਜਾਬੀ ਪੜ੍ਹਾਈ ਜਾਣੀ ਬਹੁਤ ਲਾਜ਼ਮੀ ਹੈ। ਉਹ ਸਕੂਲ ਸਾਡੇ ਹੁਕਮ ਨਾਲ ਚੱਲਦੇ ਹਨ। ਇਸ ਵਿਸ਼ੇ ਤੇ ਖਾਸ ਗੌਰ ਕਰਨ ਦੀ ਲੋੜ ਹੈ ਤਾਂ ਕਿ ਪੰਜਾਬੀ ਭਾਸ਼ਾ ਕਿਸੇ ਨਾਲੋਂ ਪਿੱਛੇ ਨਾ ਰਹਿ ਜਾਵੇ। ਐਲੀਮੈਂਟਰੀ ਐਜੂਕੇਸ਼ਨ ਵਿੱਚ ਜਿਹੜੀਆਂ ਆਸਾਮੀਆਂ ਖਾਲੀ ਪਈਆਂ ਹਨ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਭਰਿਆ ਜਾਵੇ। 6,000 ਬੱਚਾ ਐਲੀਮੈਂਟਰੀ ਐਜੂਕੇਸ਼ਨ ਦੀ ਟ੍ਰੇਨਿੰਗ ਲੈ ਚੁੱਕਾ ਹੈ। ਉਨ੍ਹਾਂ ਨੂੰ ਭਰਤੀ ਕਰਨ ਵਿੱਚ ਕੀ ਅੜਿੱਕਾ ਹੈ। ਉਨ੍ਹਾਂ ਦੀ ਕੋਈ ਇੰਟਰਵਿਊ ਲੈਣ ਦੀ ਲੋੜ ਨਹੀਂ। ਉਹ ਸਾਰੇ ਦੇ ਸਾਰੇ ਭਰਤੀ ਕੀਤੇ ਜਾ ਸਕਦੇ ਹਨ। ਜਦ ਤੱਕ ਅਸੀਂ ਇਨ੍ਹਾਂ ਗੱਲਾਂ ਵੱਲ ਧਿਆਨ ਨਹੀਂ ਦਿਆਂਗੇ, ਸਾਡੀ ਸਿੱਖਿਆ ਦਾ ਸੁਧਾਰ ਨਹੀਂ ਹੋ ਸਕਦਾ। ਇਸੇ ਕਰਕੇ ਅਸੀਂ ਪਹਿਲੀ ਜਮਾਤ ਤੋਂ 8ਵੀਂ ਜਮਾਤ ਤੱਕ ਸਕੂਲ ਇਕੱਠੇ ਕੀਤੇ ਸਨ। 2,500 ਮਿਡਲ ਸਕੂਲਾਂ ਵਿਚੋਂ ਕਈ ਸਕੂਲ ਐਸੇ ਸਨ ਜਿਥੇ

ਬੱਚੇ 50 ਤੋਂ ਵੀ ਘੱਟ ਸਨ। ਮਿਡਲ ਸਕੂਲ ਦੇ ਨਾਰਮਜ਼ ਦੇ ਮੁਤਾਬਿਕ ਸਾਨੂੰ ਉਥੇ ਘੱਟੋ-ਘੱਟ ਛੇ ਟੀਚਰ ਦੇਣੇ ਪੈਂਦੇ ਸਨ ਪਰ ਕਈ ਸਕੂਲਾਂ ਵਿੱਚ ਬੱਚਿਆਂ ਦੀ ਗਿਣਤੀ 50 ਤੋਂ ਘੱਟ ਸੀ। ਇਸੇ ਕਰਕੇ ਅਸੀਂ ਪਹਿਲੀ ਕਲਾਸ ਤੋਂ 8ਵੀਂ ਕਲਾਸ ਤੱਕ ਦੀ ਪੜ੍ਹਾਈ ਇਕੱਠੀ ਕੀਤੀ ਸੀ। ਜਿਹੜੇ ਮਾਸਟਰ ਕੇਡਰ ਦੇ ਟੀਚਰ ਸਨ, ਉਹ ਪਹਿਲਾਂ 8ਵੀਂ ਕਲਾਸ ਤੱਕ ਪੜ੍ਹਾਉਂਦੇ ਸਨ। ਸਾਡੇ ਇਸ ਫੈਸਲੇ ਨਾਲ ਸਕੂਲਾਂ ਵਿੱਚ ਬੱਚਿਆਂ ਦੀ ਗਿਣਤੀ ਵਧ ਗਈ ਅਤੇ ਸਿੱਖਿਆ ਦੇ ਖੇਤਰ ਵਿੱਚ ਸੁਧਾਰ ਆ ਗਿਆ। ਇੱਥੇ ਮੰਤਰੀ ਜੀ ਬੈਠੇ ਹਨ ਜਿਹੜੇ ਸਿੱਖਿਆ ਮਹਿਕਮੇ ਦੇ ਇਨਚਾਰਜ਼ ਹਨ। ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਜਿਹੜੀਆਂ ਸਾਰੀਆਂ ਤਰੁੱਟੀਆਂ ਹਨ, ਇਨ੍ਹਾਂ ਨੂੰ ਦੂਰ ਕੀਤਾ ਜਾਵੇ। ਮੈਂ ਗੁਪਤਾ ਜੀ ਨਾਲ ਸਹਿਮਤ ਹਾਂ ਕਿ ਬਦਲੀਆਂ ਪੰਜ ਸਾਲ ਤੋਂ ਪਹਿਲਾਂ ਨਾ ਕਰੋ। ਪੰਜ ਸਾਲ ਤੋਂ ਪਹਿਲਾਂ ਕਿਸੇ ਦੀ ਬਦਲੀ ਨਹੀਂ ਹੋਣੀ ਚਾਹੀਦੀ। ਇਸ ਦੇ ਵਾਸਤੇ ਕੋਈ ਨਿਯਮ ਬਣਾ ਦਿਓ। ਅਸੀਂ ਆਪਣੇ ਵੇਲੇ ਬਹੁਤ ਸਾਰੇ ਟੀਚਰ ਸ਼ਹਿਰਾਂ ਵਿਚੋਂ ਕੱਢ ਕੇ ਪਿੰਡਾਂ ਵਿੱਚ ਭੇਜੇ ਸਨ। ਇਹ ਠੀਕ ਹੈ ਕਿ ਪੁਲੀਟੀਕਲ ਹਾਲਾਤ ਬਣ ਜਾਂਦੇ ਹਨ ਅਤੇ ਕਈ ਮਜ਼ਬੂਰੀਆਂ ਆ ਜਾਂਦੀਆਂ ਹਨ। ਸ਼ਹਿਰਾਂ ਵਿੱਚ ਵੀ ਅਸੀਂ ਵੇਖਿਆ ਹੈ ਕਿ ਬਾਹਰਲੀਆਂ ਬਸਤੀਆਂ ਦੇ ਸਰਕਾਰੀ ਸਕੂਲਾਂ ਦੀ ਬੜੀ ਮਾੜੀ ਹਾਲਤ ਹੈ ਜਦ ਕਿ ਅੰਦਰਲੇ ਸਕੂਲ ਬੜੇ ਵਧੀਆ ਚੱਲ ਰਹੇ ਹਨ। ਇਸ ਕਰਕੇ ਸਕੂਲਾਂ ਦੀਆਂ ਏ, ਬੀ, ਸੀ ਅਤੇ ਡੀ ਕੈਟਾਗਰੀਆਂ ਬਣਾ ਦੇਣੀਆਂ ਚਾਹੀਦੀਆਂ ਹਨ। ਸਿੱਖਿਆ ਦੇ ਸੁਧਾਰ ਵਾਸਤੇ ਐਨ.ਆਰ.ਆਈਜ਼. ਦਾ ਵੀ ਕਾਫੀ ਸਹਿਯੋਗ ਲਿਆ ਜਾ ਸਕਦਾ ਹੈ। ਉਹ ਲੋਕ ਕੇਵਲ ਮਾਣ ਤਾਣ ਹੀ ਭਾਲਦੇ ਹਨ। ਮੇਰੇ ਵੇਲੇ ਇਹ ਫੈਸਲਾ ਕੀਤਾ ਗਿਆ ਸੀ ਕਿ ਜਿਹੜਾ ਐਨ.ਆਰ.ਆਈ. ਜਮ੍ਹਾਂ ਦੋ ਦੇ ਸਕੂਲ ਤੇ 18 ਲੱਖ ਰੁਪਿਆ ਲਾਵੇਗਾ, ਹਾਈ ਸਕੂਲ ਤੇ 12 ਲੱਖ ਰੁਪਿਆ ਲਾਵੇਗਾ ਅਤੇ ਮਿਡਲ ਸਕੂਲ ਤੇ 10 ਲੱਖ ਰੁਪਿਆ ਲਾਵੇਗਾ, ਉਸ ਸਕੂਲ ਦੀ ਬਿਲਡਿੰਗ ਦਾ ਨਾਂ ਨੋਟੀਫਿਕੇਸ਼ਨ ਕਰਕੇ ਉਸ ਦੇ ਮਾਂ-ਬਾਪ ਦੇ ਨਾਂ ਤੇ ਰੱਖ ਦਿੱਤਾ ਜਾਵੇਗਾ। ਬੱਚਿਆਂ ਦੇ ਸਰਟੀਫਿਕੇਟਾਂ ਤੇ ਉਨ੍ਹਾਂ ਐਨ.ਆਰ.ਆਈਜ਼ ਦੇ ਮਾਂ-ਬਾਪ ਦਾ ਨਾਂ ਆ ਜਾਵੇਗਾ। ਇਸ ਤਰ੍ਹਾਂ ਨਾਲ ਰੀਸੋ-ਰੀਸੀ ਉਹ ਲੋਕ ਹੋਰ ਪੈਸੇ ਲਾਉਣਗੇ। ਇਸ ਤਰ੍ਹਾਂ ਨਾਲ ਬਹੁਤ ਸਾਰੇ ਸਕੂਲ ਐਨ.ਆਰ.ਆਈਜ਼ ਨੇ ਅਡਾਪਟ ਕਰ ਲਏ ਹੋਏ ਹਨ। ਰਾਜ ਸਰਕਾਰ ਦੀ ਮਾਲੀ ਹਾਲਤ ਚੰਗੀ ਨਹੀਂ ਹੈ। ਇਸ ਕਰਕੇ ਮੇਰੀ ਸਲਾਹ ਹੈ ਕਿ ਐਨ.ਆਰ.ਆਈਜ਼ ਦਾ ਵੱਧ ਤੋਂ ਵੱਧ ਸਹਿਯੋਗ ਲਿਆ ਜਾਵੇ। ਸ਼ਹਿਰਾਂ ਵਿੱਚ ਵੀ ਅਤੇ ਪਿੰਡਾਂ ਵਿੱਚ ਵੀ ਬਹੁਤ ਸਾਰੇ ਸਥਾਨਕ ਲੋਕ ਵੀ ਇਹ ਕੰਮ ਕਰਨ ਨੂੰ ਤਿਆਰ ਹਨ। ਉਨ੍ਹਾਂ ਨੂੰ ਕਿਹਾ ਜਾ ਸਕਦਾ ਹੈ ਕਿ ਸਕੂਲ ਦਾ ਨਾਂ ਤੁਹਾਡੇ ਮਾਂ-ਬਾਪ ਦੇ ਨਾਂ ਤੇ ਨੋਟੀਫਾਈ ਕਰ ਦਿਆਂਗੇ, ਤੁਸੀਂ ਸਕੂਲ ਦੀ ਬਿਲਡਿੰਗ ਅਤੇ ਇਸ ਦੇ ਫਰਨੀਚਰ ਦੀ ਸਾਂਭ-ਸੰਭਾਲ ਦਾ ਜ਼ਿੰਮਾ ਚੁੱਕ ਲਓ। ਉਹ ਇਹ ਕੰਮ ਕਰਨ ਨੂੰ ਤਿਆਰ ਹਨ। ਉਨ੍ਹਾਂ ਨੂੰ ਪ੍ਰੇਰਨਾ ਦੇਣ ਦੀ ਲੋੜ ਹੈ। ਇਸ ਵੇਲੇ ਮੇਰੀ ਨਿਗਾਹ ਵਿੱਚ ਪ੍ਰਿੰਸੀਪਲਾਂ ਦੀ ਨਿਯੁਕਤੀ ਵਿੱਚ ਤਾਂ ਮਜ਼ਬੂਰੀ ਹੈ ਕਿਉਂਕਿ ਹਾਈ ਕੋਰਟ ਵਿੱਚ ਕੇਸ ਚੱਲ ਰਿਹਾ ਹੈ ਲੇਕਿਨ ਲੈਕਚਰਾਰਾਂ ਦੀ ਅਤੇ ਮਾਸਟਰਾਂ ਦੀ ਤਾਂ ਕੀਤੀ ਜਾ ਸਕਦੀ ਹੈ। ਐਲੀਮੈਂਟਰੀ ਟੀਚਰਜ਼ ਭਰਤੀ ਕਰਨ ਦੀ ਤਾਂ ਕੋਈ ਔਖ ਹੀ ਨਹੀਂ। 6,000 ਟੀਚਰ ਵਿਹਲੇ ਫਿਰ ਰਹੇ ਹਨ। ਇਸ ਕਰਕੇ ਟੀਚਰਜ਼ ਦੀ ਘਾਟ ਨੂੰ ਪਹਿਲ ਦੇ ਆਧਾਰ ਤੇ ਦੂਰ ਕਰਨਾ ਚਾਹੀਦਾ ਹੈ।

[ਸਰਦਾਰ ਤੋਤਾ ਸਿੰਘ]

ਫਰਨੀਚਰ ਅਤੇ ਹੋਰ ਸਾਧਨਾਂ ਦੀ ਘਾਟ ਨੂੰ ਵੀ ਦੂਰ ਕਰਨਾ ਚਾਹਦਾ ਹੈ। ਜਿਥੋਂ ਤੱਕ ਬਦਲੀਆਂ ਦਾ ਸਬੰਧ ਹੈ, ਬਾਦਲ ਸਾਹਿਬ ਦੀ ਸਰਕਾਰ ਵੇਲੇ ਬਦਲੀਆਂ ਤੇ ਪੰਜ ਸਾਲ ਦੀ ਬੈਨ ਲੱਗਾ ਦਿੱਤੀ ਗਈ ਸੀ ਕਿ ਨਵੀਂ ਨਿਯੁਕਤੀ ਤੇ ਭਰਤੀ ਹੋਣ ਵਾਲੇ ਟੀਚਰ ਦੀ ਪੰਜ ਸਾਲ ਤੱਕ ਬਦਲੀ ਨਹੀਂ ਕੀਤੀ ਜਾ ਸਕਦੀ। ਇਹ ਬਹੁਤ ਵਧੀਆ ਤਰੀਕਾ ਸੀ ਅਤੇ ਇਸ ਨਾਲ ਸਾਨੂੰ ਰਿਲੀਫ ਮਿਲ ਸਕਦਾ ਹੈ। ਪਿੰਡਾਂ ਦੇ ਟੀਚਰਾਂ ਨੂੰ ਪੇਂਡੂ ਭੱਤਾ ਦੇਣਾ ਸ਼ੁਰੂ ਕਰ ਦਿੱਤਾ ਸੀ। ਇਸ ਨਾਲ ਟੀਚਰ ਪਿੰਡਾਂ ਵਿੱਚ ਆ ਜਾਂਦੇ ਸਨ ਪਰ 30—40 ਕਿਲੋਮੀਟਰ ਦੂਰ ਉਹ ਫਿਰ ਵੀ ਨਹੀਂ ਜਾਂਦੇ ਸਨ। ਇਸ ਕਰਕੇ ਜਿਹੜੀਆਂ ਕਮੀਆਂ ਰਹਿ ਗਈਆਂ ਹਨ, ਉਹ ਲੋਕਾਂ ਦਾ ਸਹਿਯੋਗ ਲੈ ਕੇ ਅਸੀਂ ਦੂਰ ਕਰ ਸਕਦੇ ਹਾਂ। ਸਮਾਜ ਅੱਜ ਪ੍ਰੈਕਟੀਕਲੀ ਦੋ ਹਿੱਸਿਆਂ ਵਿੱਚ ਵੰਡਿਆ ਗਿਆ ਹੈ। ਉਚੀਆਂ ਸ਼੍ਰੇਣੀਆਂ ਵਿੱਚ ਵੀ ਇਹੋ ਜਿਹੇ ਲੋਕ ਹਨ ਜਿਨ੍ਹਾਂ ਨੂੰ ਲੋਕ ਦਿਹਾੜੀ ਤੇ ਲਿਜਾਣ ਨੂੰ ਤਿਆਰ ਨਹੀਂ ਹਨ। ਅੱਜ ਜੇ ਅਸੀਂ ਇਹ ਗੱਲ ਕਰ ਲਈਏ ਕਿ ਆਰਥਿਕ ਆਧਾਰ ਤੇ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ ਤਾਂ ਮੇਰੇ ਕੁਝ ਵੀਰ ਨਰਾਜ਼ ਹੋ ਜਾਣਗੇ। ਅੱਜ ਬੈਕਵਰਡ ਕਲਾਸਜ਼ ਅਤੇ ਉਚੀਆਂ ਜਾਤੀਆਂ ਦੇ ਲੋਕਾਂ ਦੀ ਵੀ ਆਰਥਿਕ ਹਾਲਤ ਬਹੁਤ ਨਿੱਘਰ ਚੁੱਕੀ ਹੈ। ਡਿਪਟੀ ਸਪੀਕਰ ਸਾਹਿਬ, ਬੜੀ ਲੋੜ ਹੈ ਕਿਉਂਕਿ ਸਾਡਾ ਸਮਾਜ ਆਰਥਿਕ ਤੌਰ ਤੇ ਦੋ ਹਿੱਸਿਆਂ ਵਿੱਚ ਵੰਡਿਆ ਗਿਆ ਹੈ। ਗੱਲਾਂ ਇੱਥੇ ਬਹੁਤ ਹਨ, ਕਹਿਣ ਨੂੰ। ਇਸ ਤੋਂ ਪਹਿਲਾਂ ਜਿਹੜਾ ਮਤਾ ਏਥੇ ਡਿਸਕਸ ਹੋ ਰਿਹਾ ਸੀ ਉਸ ਬਾਰੇ ਵੀ ਮੈਂ ਬੋਲਣਾ ਚਾਹੁੰਦਾ ਸੀ ਲੇਕਿਨ ਮੈਂ ਬੋਲਿਆ ਨਹੀਂ। ਅੱਜ ਉਚ ਸ਼੍ਰੇਣੀ ਦੇ ਲੋਕ ਵੀ ਪਛੜੀਆਂ ਸ਼੍ਰੇਣੀਆਂ ਵਾਲਿਆਂ ਨੂੰ ਦਿਹਾੜੀਦਾਰ ਵਜੋਂ ਲਿਜਾਣ ਲਈ ਤਿਆਰ ਨਹੀਂ ਹਨ। ਮੈਂ ਚਾਹੁੰਦਾ ਹਾਂ ਕਿ ਸਾਡੀ ਜਿਹੜੀ ਰਿਜ਼ਰਵੇਸ਼ਨ ਹੈ, ਉਹ ਆਰਥਿਕ ਆਧਾਰ ਤੇ ਹੋਣੀ ਚਾਹੀਦੀ ਹੈ। ਭਾਵੇਂ ਮੇਰੇ ਕੋਲ ਇਥੇ ਬੈਠੇ ਮੇਰੇ ਸਾਥੀ ਨਰਾਜ਼ ਹੋ ਜਾਣਗੇ ਲੇਕਿਨ ਇਹ ਆਰਥਿਕ ਆਧਾਰ ਤੇ ਹੀ ਹੋਣੀ ਚਾਹੀਦੀ ਹੈ। ਇਹ ਇਸ ਕਰਕੇ ਜ਼ਰੂਰੀ ਹੋ ਗਿਆ ਹੈ ਕਿਉਂਕਿ ਲੋਕਾਂ ਦੀ ਆਰਥਿਕ ਹਾਲਤ ਬਹੁਤ ਮਾੜੀ ਹੋ ਗਈ ਹੈ। ਪਬਲਿਕ ਸਕੂਲਾਂ ਵਿੱਚ ਇਕ ਖਾਸ ਬਰਾਦਰੀ ਦੇ ਲੋਕਾਂ ਦੇ ਬੱਚੇ ਹੀ ਪੜ੍ਹਦੇ ਹਨ ਕਿਉਂਕਿ ਜਿਸ ਦੀ ਮਾਲੀ ਹਾਲਤ ਖਰਾਬ ਹੈ ਉਹ ਉਥੇ ਆਪਣੇ ਬੱਚੇ ਪੜ੍ਹਾ ਨਹੀਂ ਸਕਦਾ। ਜਿਹੜੇ ਪੜ੍ਹੇ-ਲਿਖੇ ਅਮੀਰ ਲੋਕ ਹਨ, ਉਨ੍ਹਾਂ ਦੇ ਬੱਚੇ ਹੀ ਪੜ੍ਹਦੇ ਹਨ ਅਤੇ ਉਹੀ ਨੌਕਰੀਆਂ ਲੈ ਜਾਂਦੇ ਹਨ।

ਮਾਨਯੋਗ ਡਿਪਟੀ ਸਪੀਕਰ : ਤੁਸੀਂ ਹੁਣ ਵਾਈਂਡ-ਅੱਪ ਕਰੋ।

ਸਰਦਾਰ ਤੋਤਾ ਸਿੰਘ : ਬੱਸ ਜੀ, ਅੰਤ ਵਿੱਚ ਮੈਂ ਤੁਹਾਡਾ ਧੰਨਵਾਦੀ ਹਾਂ।

ਸਕੂਲ ਸਿੱਖਿਆ ਮੰਤਰੀ (ਸ਼੍ਰੀ ਖੁਸ਼ਹਾਲ ਬਹਿਲ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਖਾਸ ਕਰਕੇ ਬਹੁਤ ਧੰਨਵਾਦੀ ਹਾਂ ਆਪਣੇ ਸ਼੍ਰੀ ਨੱਥੂ ਰਾਮ ਜੀ ਦਾ, ਗੁਪਤਾ ਜੀ ਦਾ ਅਤੇ ਸਰਦਾਰ ਤੋਤਾ ਸਿੰਘ ਜੀ ਦਾ ਜਿਨ੍ਹਾਂ ਨੇ ਅੱਜ ਇੱਥੇ ਬੜੇ ਅੱਛੇ ਸੁਜੈਸ਼ਨਜ਼ ਦਿੱਤੇ ਹਨ ਔਰ ਅਸੀਂ ਇਨ੍ਹਾਂ ਨੂੰ ਬਕਾਇਦਾ ਐਗਜ਼ਾਮਿਨ ਕਰਾਂਗੇ ਔਰ ਜਿਹੜੀ ਚੀਜ਼ ਇੰਪਲੀਮੈਂਟ ਕਰਨ ਯੋਗ ਹੈ, ਉਸ ਨੂੰ ਅਵੱਸ਼ ਕਰਾਂਗੇ। ਅਸਲ ਵਿੱਚ, ਇਹ ਠੀਕ ਗੱਲ ਹੈ ਕਿ ਐਜੂਕੇਸ਼ਨ ਕੋਰ ਸੈਕਟਰ ਹੈ। ਕਈ ਵਾਰ ਮੈਂ ਕਿਹਾ ਵੀ ਹੈ ਕਿ ਕਿਸੇ ਵੇਲੇ ਜੇਕਰ ਮਕਾਨ ਬਣਾਉਣਾ ਹੋਵੇ,

ਜੇਕਰ ਉਹ ਕਿਸੇ ਕਾਰਨ ਗਲਤ ਬਣ ਵੀ ਜਾਵੇ ਤਾਂ ਉਸ ਨੂੰ ਢਾਹ ਕੇ ਬਣਾਇਆ ਜਾ ਸਕਦਾ ਹੈ, ਲੇਕਿਨ ਇਸ ਦੇ ਉਲਟ ਜਿਸ ਬੱਚੇ ਨੂੰ ਪੜ੍ਹਾਉਣਾ ਹੋਵੇ, ਚੰਗਾ ਸਿਟੀਜ਼ਨ ਬਣਾਉਣਾ ਹੋਵੇ, ਜੇਕਰ ਉਹ ਨਾ ਬਣ ਸਕੇ ਤਾਂ ਫਿਰ ਕੀ ਕਰੇਗਾ ? ਜਿਹੜੀ ਗੱਲ ਇਨ੍ਹਾਂ ਨੇ ਪੁਆਇੰਟ ਆਊਟ ਕੀਤੀ ਹੈ ਕਿ ਜਿਸ ਢੰਗ ਨਾਲ ਅੱਜ ਸਾਡੀ ਸੁਸਾਇਟੀ ਡਿਵਾਈਡ ਹੋ ਰਹੀ ਹੈ, ਇਹ ਖਤਰਨਾਕ ਹੈ। ਇਨ੍ਹਾਂ ਨੇ ਬਹੁਤ ਸ਼ਾਨਦਾਰ ਸੁਜ਼ੈਸ਼ਨ/ਸੁਝਾਅ ਦਿੱਤੇ ਹਨ। ਖਿਆਲ ਇਹ ਹੈ ਕਿ ਜਿਹੜੇ ਇਸ ਵੇਲੇ ਈ.ਟੀ.ਟੀ. ਬੱਚੇ ਹਨ 2,000 ਦੇ ਕਰੀਬ ਉਨ੍ਹਾਂ ਨੇ ਸਵੈ-ਸਿੱਖਿਆ ਅਭਿਆਨ ਦੇ ਥੱਲੇ ਅਪਲਾਈ ਕੀਤਾ ਹੈ। ਕੋਈ ਇੰਟਰਵਿਊ ਨਹੀਂ ਹੋਈ। ਉਸੇ ਤਰ੍ਹਾਂ ਹੀ ਉਨ੍ਹਾਂ ਨੂੰ ਰੱਖ ਲਿਆ। ਉਹ ਸਾਰੇ 1,914 ਸਨ ਔਰ ਜਿਹੜੇ ਦੂਸਰੇ ਬੱਚੇ ਹਨ, ਡੇਢ ਮਹੀਨਾ ਹੋਇਆ, ਉਨ੍ਹਾਂ ਦੇ ਨਤੀਜੇ ਨਿਕਲਿਆ ਨੂੰ ਅਤੇ ਉਨ੍ਹਾਂ ਨੂੰ ਵੀ ਉਸੇ ਤਰ੍ਹਾਂ ਹੀ ਰੱਖ ਲਵਾਂਗੇ। ਕੋਈ ਇਹੋ ਜਿਹੀ ਗੱਲ ਨਹੀਂ। 6,000 ਵਾਲੀ ਕੋਈ ਗੱਲ ਨਹੀਂ ਸੀ। ਸਾਰੇ ਪੰਜਾਬ ਵਿੱਚ ਜਿੰਨੇ ਸਟੂਡੈਂਟ ਸਨ, ਉਨ੍ਹਾਂ ਨੂੰ ਅਸੀਂ ਰੱਖ ਲਿਆ ਹੈ। ਸਵਾਲ ਇਹ ਹੈ ਕਿ ਜਿਹੜਾ ਪ੍ਰਾਇਮਰੀ ਸੈਕਸ਼ਨ ਸੀ, ਉਹ ਕੁਲੈਪਸ ਕਰ ਗਿਆ ਸੀ, ਇਸ ਦੀ ਸੁਪਰਵੀਜ਼ਨ ਨਹੀਂ ਸੀ ਔਰ ਨਤੀਜੇ ਦੇ ਤੌਰ ਤੇ ਜਿਹੜਾ ਡਰਾਪ ਆਊਟ ਰੇਟ ਸੀ ਉਹ ਬਹੁਤ ਜ਼ਿਆਦਾ ਹੋ ਗਿਆ ਸੀ। ਤਕਰੀਬਨ 32% ਬੱਚੇ ਸਨ ਜਿਹੜੇ ਚੌਥੀ ਤੱਕ ਜਾਂਦੇ ਸੀ ਔਰ ਨਤੀਜੇ ਦੇ ਤੌਰ ਤੇ ਅਨਪੜ੍ਹਤਾ ਵਧ ਗਈ। ਕੁਝ ਐਸੇ ਵੀ ਅੰਕੜੇ ਦੇਖੇ ਹਨ ਜਿਵੇਂ ਸਾਡਾ ਜਿਹੜਾ ਲਿਟਰੇਸੀ ਰੇਟ ਸੀ, ਉਹ 62% ਸੀ ਲੇਕਿਨ ਪਿਛਲੇ ਸਾਲ ਵਿੱਚ ਕੁਝ ਅਸਰ ਅਜਿਹਾ ਹੋਇਆ ਉਸ ਦਾ ਕਾਰਨ ਆਤੰਕਵਾਦ ਵੀ ਸੀ, ਬਾਅਦ ਵਿੱਚ ਬਾਦਲ ਸਰਕਾਰ ਆਈ ਔਰ ਉਹ ਲਿਟਰੇਸੀ 52% ਤੇ ਰਹਿ ਗਈ। ਜਦੋਂ ਅਸੀਂ ਕੇਰਲ ਬਾਰੇ ਸੋਚਦੇ ਹਾਂ ਤਾਂ ਮਨ ਵਿੱਚ ਇਕ ਬੜੀ ਡਿਪਰੈਸਿੰਗ ਤਸਵੀਰ ਆ ਜਾਂਦੀ ਹੈ, ਪੰਜਾਬ ਬਾਰੇ। ਫਿਰ ਸੋਚਣ ਲਈ ਮਜਬੂਰ ਹੋ ਜਾਂਦੇ ਹਾਂ ਕਿ ਇਸ ਨੂੰ ਕਿਵੇਂ ਉਪਰ ਕਰਨਾ ਹੈ। ਜਿੰਨੀ ਦੇਰ ਪ੍ਰਾਇਮਰੀ ਸੈਕਸ਼ਨ ਨੂੰ ਟੋਨ-ਅੱਪ ਨਹੀਂ ਕੀਤਾ ਜਾਂਦਾ ਉਨੀ ਦੇਰ ਅਸੀਂ ਮਿਡਲ ਐਜੂਕੇਸ਼ਨ ਨਹੀਂ ਦੇ ਸਕਦੇ। ਅਸਲ ਵਿੱਚ ਗੱਲ ਇਹ ਸੀ ਕਿ ਸਾਡਾ ਇੱਕ ਪ੍ਰਾਇਮਰੀ ਡਾਇਰੈਕਟੋਰੇਟ ਸੀ ਔਰ ਇਕ ਜਿਸ ਤਰ੍ਹਾਂ ਅਪਰ ਪ੍ਰਾਇਮਰੀ, ਹਾਈ ਅਤੇ ਫਿਰ ਅੱਗੇ। ਅਸੀਂ ਜਿਹੜਾ ਪਹਿਲਾ ਕਦਮ ਚੁੱਕਿਆ ਉਹ ਇਹ ਸੀ ਕਿ 6 ਸਾਲ ਤੋਂ 14 ਸਾਲ ਦੇ ਬੱਚਿਆਂ ਲਈ ਐਲੀਮੈਂਟਰੀ ਐਜੂਕੇਸ਼ਨ ਨੂੰ ਐਸਟੈਬਲਿਸ਼ ਕੀਤਾ, ਉਸ ਨੂੰ ਐਸਟੈਬਲਿਸ਼ ਕਰਨ ਨਾਲ ਜਿਹੜੇ ਦੋ-ਤਿੰਨ ਕਦਮ ਚੁੱਕੇ ਹਨ, ਉਸ ਨਾਲ ਕਾਫੀ ਫਰਕ ਪਿਆ। ਇਹ ਜ਼ਰੂਰ ਹੈ ਕਿ ਟੀਚਰਜ਼ ਐਬਸੈਂਟ ਸਨ। ਉਨ੍ਹਾਂ ਦੀ ਗਿਣਤੀ ਕਿੰਨੀ ਸੀ, ਉਹ ਮੈਂ ਦੱਸਦਾ ਹਾਂ ਕਿ 100 ਵਿੱਚੋਂ 38 ਟੀਚਰਜ਼ ਸਕੂਲਾਂ ਵਿੱਚ ਨਹੀਂ ਆਉਂਦੇ ਸਨ। ਕੁਝ ਕਦਮ ਸਾਨੂੰ ਲੈਣੇ ਪਏ ਜਿਹੜੇ ਅਸੀਂ ਮਹਿਸੂਸ ਕਰਦੇ ਸਾਂ ਕਿ ਨਾ ਲਏ ਜਾਣ। ਵਿਜੀਲੈਂਸ ਵਗੈਰਾ ਜਾਂ ਕੁਝ ਹੋਰ ਤਾਂ ਕਿ ਇਸ ਸਿਸਟਮ ਨੂੰ ਠੀਕ ਢੰਗ ਨਾਲ ਚਲਾਇਆ ਜਾ ਸਕੇ। ਅੱਜ 100 ਵਿਚੋਂ 95 ਟੀਚਰ ਸਕੂਲਾਂ ਵਿੱਚ ਆ ਰਹੇ ਹਨ ਕਿਉਂਕਿ ਉਨ੍ਹਾਂ ਦੇ ਬਰਖਿਲਾਫ ਨਾ ਚਾਹੁੰਦਿਆਂ ਹੋਇਆਂ ਵੀ ਸਾਨੂੰ ਕੁਝ ਸਟੈਪ ਉਠਾਉਣੇ ਪਏ ਹਨ। ਇਕ ਗੱਲ ਅਸੀਂ ਜ਼ਰੂਰ ਕੀਤੀ ਹੈ ਕਿ ਇਸ ਨੂੰ ਪੁਲੀਟੀਕਲੀ ਨਹੀਂ ਲੈਣਾ ਚਾਹੀਦਾ ਜਾਂ ਕਿਸੇ ਦੂਸਰੇ ਤਰੀਕੇ ਨਾਲ ਨਾ ਲਿਆ ਜਾਵੇ। ਉਹ ਇਹ ਹੈ ਕਿ ਸਰਵ ਸਿੱਖਿਆ ਅਭਿਆਨ ਵਿੱਚ ਪਹਿਲੇ ਸਾਲ 85:15 ਦੀ ਰੇਸ਼ੋ

[ਸਕੂਲ ਸਿੱਖਿਆ ਮੰਤਰੀ]

ਨਾਲ ਅਸੀਂ ਜਿਹੜਾ ਆਪਣਾ 15% ਦਾ ਹਿੱਸਾ ਦੇਣਾ ਸੀ ਤੇ 85% ਕੇਂਦਰ ਸਰਕਾਰ ਨੇ ਦੇਣਾ ਸੀ, ਪਰ ਬਦਕਿਸਮਤੀ ਨਾਲ ਬਾਦਲ ਸਾਹਿਬ ਦੀ ਸਰਕਾਰ ਵੇਲੇ ਉਹ ਅਸੀਂ ਆਪਣਾ 15% ਹਿੱਸਾ ਦੇ ਨਹੀਂ ਸਕੇ ਜਿਸ ਦੇ ਨਤੀਜੇ ਵਜੋਂ ਅਸੀਂ ਉਸ 85% ਦੀ ਗ੍ਰਾਂਟ ਨੂੰ ਅਵੇਲ ਹੀ ਨਹੀਂ ਕਰ ਸਕੇ। ਇਸ ਨੂੰ ਅਸੀਂ ਇਸਤੇਮਾਲ ਹੀ ਨਹੀਂ ਕਰ ਸਕੇ। ਪ੍ਰਾਇਮਰੀ ਸੈਕਸ਼ਨ ਜਿਹੜਾ ਬਣਾਇਆ ਹੈ, ਉਸ ਡਾਇਰੈਕਟੋਰੇਟ ਨੂੰ ਬਨਾਉਣ ਲਈ ਅਸੀਂ ਦੋ ਕਦਮ ਚੁੱਕੇ ਹਨ। ਪਹਿਲਾਂ ਤਾਂ ਇਹ ਹੈ ਕਿ ਛੇਵੀਂ-ਸਤਵੀਂ-ਅੱਠਵੀਂ ਜਿਸ ਨੂੰ ਅਪਰ-ਪ੍ਰਾਇਮਰੀ ਕਹਿੰਦੇ ਹਾਂ, ਇਸ ਵਿੱਚ ਬੱਚਿਆਂ ਨੂੰ ਪੜ੍ਹਾਉਣ ਵਾਸਤੇ ਟੀਚਰਾਂ ਦੀ ਇੰਪਰੂਵਡ ਐਜੂਕੇਸ਼ਨ ਨਹੀਂ ਸੀ। ਉਨ੍ਹਾਂ ਨੂੰ ਪਹਿਲੀ ਤੋਂ ਲੈ ਕੇ ਅੱਠਵੀਂ ਤੱਕ ਇਕ ਕਰਨ ਲਈ ਅਸੀਂ ਉਨ੍ਹਾਂ ਦੀ ਕਲੱਬਿੰਗ ਕੀਤੀ ਹੈ। ਨਤੀਜੇ ਦੇ ਤੌਰ ਤੇ ਸਿੰਗਲ ਬਿਲਡਿੰਗ ਵਿੱਚ ਅੱਠਵੀਂ ਤੱਕ ਸੀਨੀਅਰ ਟੀਚਰ ਦੇ ਅੰਡਰ ਉਸ ਨੂੰ ਕਰ ਦਿੱਤਾ। ਦੂਸਰਾ ਕਦਮ ਇਹ ਚੁੱਕਿਆ ਹੈ ਕਿ ਕਲੱਸਟਰ ਸਿਸਟਮ ਸ਼ੁਰੂ ਕੀਤਾ। 5-6 ਕਿਲੋਮੀਟਰ ਦੇ ਏਰੀਏ ਵਿੱਚ ਜਿਹੜਾ ਸਾਡੇ ਕੋਲ ਹਾਈ ਜਾਂ 10+2 ਦਾ ਸਕੂਲ ਸੀ, ਉਸ ਦੇ ਪ੍ਰਿੰਸੀਪਲ ਨੂੰ ਕਿਹਾ ਕਿ ਤੁਸੀਂ ਇਸ 5-6 ਕਿਲੋਮੀਟਰ ਦੇ ਏਰੀਏ ਦੇ ਸਕੂਲਾਂ ਦਾ ਐਡਮਨਿਸਟਰੇਟਿਵ ਕੰਟਰੋਲ ਕਰੋਗੇ। ਉਹ ਬਕਾਇਦਾ ਇੰਸਪੈਕਸ਼ਨ ਕਰੇਗਾ ਕਿ ਟੀਚਰ ਸਕੂਲਾਂ ਵਿੱਚ ਆਉਂਦੇ ਹਨ ਜਾਂ ਨਹੀਂ ਤਾਂ ਕਿ ਸਿਲਸਿਲਾ ਠੀਕ ਢੰਗ ਨਾਲ ਤੁਰੇ, ਇਸ ਸਾਰੇ ਸਿਲਸਿਲੇ ਨੂੰ ਡਿਬੇਟ ਕਰਕੇ ਅੱਛੇ ਤਰੀਕੇ ਨਾਲ ਚਲਾਇਆ ਜਾ ਸਕੇ, ਅਜੇ ਵੀ ਕਈ ਜਗ੍ਹਾ ਤੇ ਕਲੱਬਿੰਗ ਵਿੱਚ ਥੋੜ੍ਹਾ-ਬਹੁਤਾ ਡਿਫੈਕਟ ਹੈ। We have tried to improve the standard of education. ਅਨਫਾਰਚੂਨੇਟਲੀ ਇਕ ਗੱਲ ਸਾਡੇ ਸਾਹਮਣੇ ਆਈ ਹੈ ਕਿ ਜਿਹੜਾ ਸਾਡਾ ਪ੍ਰਾਇਮਰੀ ਡਾਇਰੈਕਟੋਰੇਟ ਹੈ, ਉਸ ਡਾਇਰੈਕਟੋਰੇਟ ਵਿੱਚ ਓਵਰ-ਆਲ ਬੀ.ਈ.ਓ. ਜਾਂ ਦੂਸਰੇ ਟੀਚਰ ਜਿਹੜੇ ਸਨ, ਉਨ੍ਹਾਂ ਦਾ ਟੀਚਿੰਗ ਸਟੈਂਡਰਡ ਨਹੀਂ ਸੀ। ਅੱਜ ਐਜੂਕੇਸ਼ਨ ਬਦਲ ਗਈ ਹੈ। ਅਸੀਂ ਦੇਖਦੇ ਹਾਂ ਕਿ ਸੰਸਾਰ ਦਾ ਵਾਤਾਵਰਨ ਕਿਥੇ ਜਾ ਰਿਹਾ ਹੈ। ਨਤੀਜੇ ਦੇ ਤੌਰ ਤੇ ਅੱਜ ਇੰਗਲਿਸ਼ ਬਕਾਇਦਾ ਇੰਟਰੋਡਿਊਸ ਕੀਤੀ ਹੈ। ਅਸੀਂ ਇਹ ਨਹੀਂ ਕਹਿੰਦੇ ਕਿ ਨਹੀਂ ਕੀਤੀ। ਪਰ ਅਸੀਂ ਸਕੂਲਾਂ ਵਿੱਚ ਇੰਗਲਿਸ਼ ਨੂੰ ਪਹਿਲੇ ਸਾਲ ਵਿੱਚ ਓਰਲ-ਟਾਈਪ ਸ਼ੁਰੂ ਕੀਤਾ ਹੈ। ਫਾਰਮਲ ਗਰਾਮਰ ਪੜ੍ਹਾਉਣ ਲਈ ਨਹੀਂ ਕਿਹਾ। ਪਹਿਲੇ ਤੇ. ਦੂਸਰੇ ਵਿੱਚ ਜਿਵੇਂ ਕਾਉ (ਗਾਂ), ਸਕਾਈ (ਅਸਮਾਨ) ਜਾਂ ਕਲਰਾਂ ਦੀ ਪਛਾਣ ਵਗੈਰਾ, ਇਸ ਤਰ੍ਹਾਂ ਦੀ ਇੰਗਲਿਸ਼ ਸ਼ੁਰੂ ਕੀਤੀ ਹੈ ਤਾਂ ਕਿ ਉਹ ਇਸ ਨੂੰ ਅਸਾਨੀ ਨਾਲ ਗ੍ਰਹਿਣ ਕਰ ਸਕਣ। ਉਹ ਬੜੇ ਪਿਛੜੇ ਹੋਏ ਹਨ। ਇਹੋ ਜਿਹਾ ਸਿਸਟਮ ਮੈਂ ਉਥੇ ਤੋਰਿਆ ਹੈ। ਬਦਕਿਸਮਤੀ ਨਾਲ It was not a very happy standard. ਅਸੀਂ ਪ੍ਰਾਇਮਰੀ ਸੈਕਸ਼ਨ ਨੂੰ ਇੰਪਰੂਵ ਕਰਨ ਲਈ ਕਈ ਸਟੈਪਸ ਚੁੱਕੇ ਹਨ। ਸਰਵ ਸਿੱਖਿਆ ਅਭਿਆਨ ਦਾ ਸਾਰਾ ਰੁਪਿਆ ਅਸੀਂ ਇਸਤੇਮਾਲ ਕੀਤਾ ਹੈ। ਬਿਲਡਿੰਗਾਂ ਲਈ 3-3 ਲੱਖ ਰੁਪਿਆ ਦਿੱਤਾ ਹੈ। ਫਲੱਸ਼ ਟਾਇਲਟ ਸਿਸਟਮ ਮੁਹੱਈਆ ਕਰਵਾਇਆ ਹੈ। ਅੱਛਾ ਪਾਣੀ ਬੱਚਿਆਂ ਨੂੰ ਕਿਸ ਤਰ੍ਹਾਂ ਪਿਆਇਆ ਜਾ ਸਕਦਾ ਹੈ। ਕਲੀ ਵਗੈਰਾ ਕਰਨ ਲਈ, ਇਹ ਸਾਰਾ ਸਿਲਸਿਲਾ ਅਸੀਂ ਤੋਰਿਆ ਹੈ ਤਾਂ ਜੋ ਅਸੀਂ ਬੱਚਿਆਂ ਨੂੰ 6 ਸਾਲ ਤੋਂ ਲੈ ਕੇ 14 ਸਾਲ ਤੱਕ ਪੂਰੇ ਸੁਚੱਜੇ ਢੰਗ ਨਾਲ ਸਟੱਡੀ ਕਰਵਾ ਸਕੀਏ। ਅਸੀਂ ਬਕਾਇਦਾ ਫੇਜ਼ਡ ਮੈਨਰ ਸਾਰਾ ਸਿਸਟਮ ਕੰਪਲੀਟ ਕਰ ਲਿਆ ਹੈ। ਬਾਦਲ ਸਾਹਿਬ ਨੇ ਵੀ ਇਕ ਸਕੀਮ ਸ਼ੁਰੂ ਕੀਤੀ ਸੀ ਲੇਕਿਨ ਉਹ ਕਲੈਸ਼ ਕਰ ਗਈ ਅਤੇ

ਫਿਰ ਅਸੀਂ ਵਿਦ-ਡਰਾਅ ਕਰ ਲਈ। ਜਿਹੜੇ ਪਬਲਿਕ ਸਕੂਲ ਹਨ, ਉਨ੍ਹਾਂ ਵਿੱਚ ਬੱਚਿਆਂ ਨੂੰ ਲੈਂਦੇ ਹਾਂ, ਮਾਪਿਆਂ ਨੂੰ ਨਾਲ ਲੈਂਦੇ ਹਾਂ। ਅਸੀਂ ਬੱਚਿਆਂ ਦੇ ਬਾਕਾਇਦਾ ਐਗਜ਼ਾਮ ਸ਼ੁਰੂ ਕੀਤੇ ਹਨ ਅਤੇ ਪ੍ਰੋਗਰੈਸ ਰਿਪੋਰਟਸ ਤਿਆਰ ਕਰਨੀਆਂ ਸ਼ੁਰੂ ਕੀਤੀਆਂ ਹਨ ਅਤੇ ਹੈਡਜ਼ ਨੂੰ ਵੀ ਕਿਹਾ ਗਿਆ ਹੈ ਕਿ ਮਾਪਿਆਂ ਨੂੰ ਬੱਚਿਆਂ ਦੀ ਪ੍ਰੋਗਰੈਸ ਰਿਪੋਰਟ ਭੇਜੀ ਜਾਵੇ ਤਾਂ ਕਿ ਉਨ੍ਹਾਂ ਨੂੰ ਪਤਾ ਲੱਗ ਸਕੇ। ਇਸ ਤਰ੍ਹਾਂ ਦੇ ਅਸੀਂ ਕਈ ਸਟੈਪ ਉਠਾਏ ਹਨ ਜਿਸ ਨਾਲ ਕੁਝ ਫਰਕ ਪਿਆ ਹੈ ਅਤੇ ਮੈਂ ਸਮਝਦਾ ਹਾਂ ਕਿ ਜ਼ਿਆਦਾ ਫਰਕ ਪਵੇਗਾ। ਅਸੀਂ ਕੋਸ਼ਿਸ਼ ਕਰਕੇ ਐਡਮਨਿਸਟਰੇਟਿਵ ਕੰਟਰੋਲ ਪ੍ਰਿੰਸੀਪਲਜ਼ ਨੂੰ ਦਿੱਤਾ ਹੈ ਅਤੇ ਇਨਟੈਨਸਿਵ ਇੰਸਪੈਕਸ਼ਨ ਨਾਲ ਵੀ ਫਰਕ ਪਿਆ ਹੈ। ਇਕ ਗੱਲ ਮੈਂ ਜ਼ਰੂਰ ਕਹਿਣੀ ਚਾਹਾਂਗਾ, ਉਹ ਇਹ ਹੈ ਕਿ 5,000 ਟੀਚਰ ਅਜਿਹੇ ਸਕੂਲਾਂ ਵਿੱਚ ਸਨ ਜਿੱਥੇ ਬੱਚੇ ਕੋਈ ਨਹੀਂ ਸਨ ਅਤੇ ਇਹ ਕਿਊਮੀਲੇਟ ਹੋਏ ਸਨ। ਉਹ ਸਾਰੇ ਟਰਾਂਸਫਰ ਵਿੱਚ ਹੋਏ ਸਨ। 5,000 ਟੀਚਰਾਂ ਦੀ 12,000 ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ ਜੇ ਅਸੀਂ ਤਨਖਾਹ ਲਗਾਈਏ ਤਾਂ 72 ਕਰੋੜ ਰੁਪਏ ਬਣਦੀ ਹੈ। ਡਿਪਟੀ ਸਪੀਕਰ ਸਾਹਿਬ, ਰੋਪੜ ਵਿੱਚ ਇਕ ਐਸਾ ਸਕੂਲ ਸੀ ਜਿਸ ਦੇ ਵਿੱਚ 9 ਬੱਚੇ ਅਤੇ 10 ਟੀਚਰ ਸਨ ਅਤੇ 10 ਟੀਚਰਾਂ ਵਿਚੋਂ 14,000 ਰੁਪਏ ਮਹੀਨਾ ਤਨਖਾਹ ਲੈਣ ਵਾਲੇ ਵੀ ਸਨ। ਇਹ ਸਾਰੇ ਕਿਊਮੀਲੇਟ ਹੋਏ ਸਨ। ਸਰਦਾਰ ਤੋਤਾ ਸਿੰਘ ਜੀ ਵੇਲੇ, ਉਸ ਵੇਲੇ ਬਾਦਲ ਸਾਹਿਬ ਨੇ ਕੋਸ਼ਿਸ਼ ਕੀਤੀ ਸੀ ਅਤੇ ਮੇਰੀ ਇਨਫਰਮੇਸ਼ਨ ਹੈ ਕਿ ਇੰਨਾ ਪੁਲੀਟੀਕਲ ਪ੍ਰੈਸ਼ਰ ਪਿਆ ਕਿ ਸਾਰਾ ਕੁਝ 15 ਦਿਨਾਂ ਬਾਅਦ ਹੀ ਉਨ੍ਹਾਂ ਨੇ ਬੰਦ ਕਰ ਦਿੱਤਾ। ਮੈਨੂੰ ਪਿਛਲੇ ਸਾਲ ਇਹ ਕਰਨਾ ਪਿਆ ਅਤੇ ਮੈਨੂੰ ਸੀ.ਐਮ. ਸਾਹਿਬ ਨੇ ਕਿਹਾ ਕਿ ਇਹ ਸਟੈਪ ਜ਼ਰੂਰ ਲੈਣਾ ਹੈ। ਨਤੀਜੇ ਦੇ ਤੌਰ ਤੇ ਅਸੀਂ ਨਾਰਮਲ ਟਰਾਂਸਫਰਜ਼ ਵੀ ਨਹੀਂ ਕਰ ਸਕੇ ਲੇਕਿਨ 5,000 ਟੀਚਰਜ਼ ਨੂੰ ਲਗਾਉਣ ਲਈ ਸਾਨੂੰ ਪੂਰੀ ਮਿਹਨਤ ਕਰਨੀ ਪਈ ਅਤੇ ਤਕਰੀਬਨ ਤਿੰਨ ਮਹੀਨੇ ਲੱਗ ਗਏ ਅਤੇ ਨਤੀਜਾ ਇਹ ਹੋਇਆ ਕਿ ਜਿਥੇ ਸਕੂਲ ਬੰਦ ਪਏ ਸਨ ਜਾਂ ਖਾਲੀ ਸਨ, ਉਨ੍ਹਾਂ ਨੂੰ ਉਥੇ ਭੇਜਿਆ ਗਿਆ। ਸਾਡੇ ਤੇ ਅਜੇ ਵੀ ਬਹੁਤ ਪ੍ਰੈਸ਼ਰ ਹੈ, ਫਲਾਣੇ ਨੂੰ ਲੈ ਆਓ, ਫਲਾਣੇ ਨੂੰ ਲੈ ਆਓ, ਡਿਪਟੀ ਸਪੀਕਰ ਸਾਹਿਬ, ਇਹ ਬੜੀ ਵੱਡੀ ਪ੍ਰਾਬਲਮ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ 5,000 ਟੀਚਰਜ਼ ਲਗਾਉਣ ਦੇ ਨਾਲ ਬਹੁਤ ਸਾਰੇ ਸਕੂਲਾਂ ਵਿੱਚ ਕੰਮ ਚੱਲ ਪਿਆ ਹੈ। 5,000 ਟੀਚਰਜ਼ ਦੀਆਂ ਲਿਸਟਾਂ ਲਈਆਂ ਸਨ ਕਿ ਕਿੰਨੇ-ਕਿੰਨੇ ਬੱਚੇ ਕਿਸ-ਕਿਸ ਕੋਲ ਹਨ। ਕਿਸੇ ਕੋਲ ਦੋ ਬੱਚੇ ਸਨ ਕਿਸੇ ਕੋਲ ਤਿੰਨ। ਲੁਧਿਆਣਾ ਵਿੱਚ ਇਕ ਟੀਚਰ ਕੋਲ ਕੇਵਲ 8 ਬੱਚੇ ਸਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇਨਫਲੇਟਿਡ ਹਾਜ਼ਰੀ ਵੀ ਲਗਦੀ ਰਹੀ ਹੈ। ਅਸੀਂ 1:40 ਦੀ ਰੈਸ਼ੋ ਨੂੰ ਠੀਕ ਮੰਨਦੇ ਹਾਂ ਪਰ ਚਲੋ 1:20 ਨੂੰ ਵੀ ਠੀਕ ਮੰਨ ਲੈਂਦੇ That is a problem which we face and this is a problem which is continuing also and we are trying to control it. ਬਾਕੀ ਜਿਸ ਤਰ੍ਹਾਂ ਮੈਂ ਦੱਸਿਆ ਹੈ ਕਿ ਮਾਪੇ ਵੀ ਐਜੂਕੇਸ਼ਨ ਸਿਸਟਮ ਵਿੱਚ ਅਸੀਂ ਸ਼ਾਮਿਲ ਕੀਤੇ ਹਨ ਅਤੇ ਮੈਨੂੰ ਖੁਸ਼ੀ ਹੈ ਕਿ ਸਾਡੇ ਕੋਲ 3 ਲੱਖ ਬੱਚੇ ਐਸੇ ਸਨ ਜਿਹੜੇ ਪੰਜਾਬ ਵਿੱਚ ਨਹੀਂ ਪੜ੍ਹਦੇ ਸਨ ਅਤੇ ਉਨ੍ਹਾਂ ਵਿਚੋਂ ਢਾਈ ਲੱਖ ਬੱਚੇ ਪੜ੍ਹਨ ਲੱਗ ਪਏ ਹਨ। ਸਾਡੇ ਕੋਲ ਇਕ ਗਰੰਟੀ ਸਕੀਮ ਹੈ, ਅਸੀਂ ਉਸ ਨੂੰ ਲਾਗੂ ਕਰਾਂਗੇ ਅਤੇ ਉਸ ਨੂੰ ਅਜਿਹੇ ਪਿੰਡਾਂ ਵਿੱਚ ਲਾਗੂ ਕੀਤਾ ਜਾਵੇਗਾ ਜਿੱਥੇ ਸਕੂਲ ਨਹੀਂ। ਅਸੀਂ ਕਮਿਊਨਟੀ ਨੂੰ ਕਿਹਾ ਹੈ ਕਿ ਤੁਸੀਂ ਸਾਨੂੰ ਦੋ ਕਮਰੇ ਦੇ ਦਿਓ ਅਤੇ ਤੁਸੀਂ ਆਪਣਾ ਬੰਦਾ ਵੀ ਰੱਖ ਲਓ ਭਾਵੇਂ 10+2 ਪੜ੍ਹਿਆ ਹੋਇਆ ਹੀ ਰੱਖ ਲਓ। ਇਹ ਐਜੂਕੇਸ਼ਨ ਗਰੰਟੀ ਸਕੀਮ ਲਾਗੂ ਕਰਨ ਵਿੱਚ ਕਾਫੀ ਮਿਹਨਤ ਕਰਨੀ ਪਵੇਗੀ ਅਤੇ ਇਸ

[ਸਕੂਲ ਸਿੱਖਿਆ ਮੰਤਰੀ]

ਦੇ ਵਿੱਚ ਪ੍ਰੋਗਰੈਸ ਮਿਲੇਗੀ। ਬਾਕੀ ਪੰਚਾਇਤੀ ਰਾਜ ਸਿਸਟਮ ਲਾਗੂ ਕਰਨ ਲਈ ਉਸ ਵਿੱਚ ਡੈਵੋਲਿਊਸ਼ਨ ਆਫ ਪਾਵਰਜ਼ ਲਈ ਅਸੀਂ ਦੋ ਕੰਮ ਕੀਤੇ ਹਨ। ਇਕ ਤਾਂ ਅਸੀਂ ਕਮੇਟੀਆਂ ਬਣਾਈਆਂ ਹਨ ਉਸ ਨੂੰ ਅਸੀਂ ਐਜੂਕੇਸ਼ਨ ਕਮੇਟੀ ਕਹਿੰਦੇ ਹਾਂ ਅਤੇ ਉਸ ਦੇ ਵਿੱਚ ਬਾਕਾਇਦਾ ਹਰ ਵਰਗ ਦੇ ਰਿਪਰੈਜ਼ੇਂਟੇਟਿਵ ਲਏ ਜਾਣਗੇ। ਜਿਹੜੇ ਪੈਸੇ ਸਰਬ-ਸਿਖਿਆ ਅਭਿਆਨ ਦੇ ਆਉਂਦੇ ਹਨ, ਅਸੀਂ ਉਹ ਉਸ ਕਮੇਟੀ ਨੂੰ ਦਿੰਦੇ ਹਾਂ ਅਤੇ ਉਸ ਦੇ ਹੈਡ ਨੂੰ ਨਹੀਂ ਦਿੰਦੇ। ਸੈਕਟਰੀ ਐਜੂਕੇਸ਼ਨ ਜਿਹੜਾ ਹੈ, ਲੇਕਿਨ ਅਗਰ ਕੋਈ ਵੋਟ ਕਰਨ ਦੀ ਆਵਸ਼ਕਤਾ ਹੋਵੇ, ਉਸਦੀ ਕੋਈ ਵੋਟ ਨਹੀਂ ਅਤੇ ਉਨ੍ਹਾਂ ਨੂੰ ਕਿਹਾ ਹੈ ਕਿ ਲੋਕਲ ਮੈਟੀਰੀਅਲ ਦੇ ਨਾਲ ਵੀ ਤੁਸੀਂ ਜਿੱਥੇ ਬਿਲਡਿੰਗ ਖਰਾਬ ਹੈ, ਉਸਨੂੰ ਠੀਕ ਕਰੋ। ਹੁਣ ਰੁਪਿਆ ਲੱਗਦਾ ਹੈ ਅਤੇ ਲੋਕਾਂ ਦੇ ਸਾਹਮਣੇ ਲੱਗਦਾ ਹੈ। ਉਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਅਗਰ ਬਿਲਡਿੰਗ ਖਰਾਬ ਹੈ ਤਾਂ ਉਸ ਨੂੰ ਠੀਕ ਕਰੋ। ਅਸੀਂ ਰੁਪਿਆ ਦਿੱਤਾ ਹੈ ਅਤੇ ਰੁਪਿਆ ਲੱਗ ਰਿਹਾ ਹੈ। ਨਤੀਜੇ ਤੌਰ ਤੇ ਅਸੀਂ ਚਾਹੁੰਦੇ ਸੀ ਕਿ ਕਮਿਊਨਿਟੀ ਪਾਰਟੀਸੀਪੇਸ਼ਨ ਬਹੁਤ ਜ਼ਰੂਰੀ ਹੈ। ਇਹ ਅਵੇਅਰਨੈਸ ਬਹੁਤ ਜ਼ਰੂਰੀ ਸੀ ਕਿ ਬੱਚਿਆਂ ਨੂੰ ਪੜ੍ਹਾਉਣਾ ਹੈ। ਇਹ ਬੜਾ ਵੱਡਾ ਸਟੈਪ ਸੀ ਜੋ ਅਸੀਂ ਲਿਆ ਹੈ। ਇੱਕ ਹੋਰ ਸਟੈਪ ਹੈ। ਸਾਡੇ ਬਲਾਕ ਰਿਸੋਰਸਿਜ਼ ਸੈਂਟਰ ਹਨ। ਸਾਡੇ ਕੋਲ ਇਸ ਵੇਲੇ 217 ਦੇ ਕਰੀਬ ਸੈਂਟਰ ਹਨ। ਇਨ੍ਹਾਂ ਨੂੰ ਵੀ ਅਸੀਂ ਰਕਮ ਦਿੱਤੀ ਹੈ ਔਰ ਅਸੀਂ ਅੱਠ ਕਰੋੜ ਚਾਲੀ ਲੱਖ ਦੇ ਕਰੀਬ ਇਸ ਨੂੰ ਰਕਮ ਦਿੱਤੀ ਹੈ ਔਰ ਇਸ ਨਾਲ ਅਸੀਂ ਹੋਰ ਬਲਾਕ ਰਿਸੋਰਸਿਜ਼ ਸੈਂਟਰ ਬਣਾ ਰਹੇ ਹਾਂ। ਅਸੀਂ ਕੁਝ ਸਟਾਫ ਦੇਣਾ ਚਾਹੁੰਦੇ ਹਾਂ, ਕੁਝ ਦਿੱਤਾ ਵੀ ਹੈ ਤਾਂ ਕਿ ਬਲਾਕ ਲੈਵਲ ਤੇ ਵੀ ਐਜੂਕੇਸ਼ਨ ਸਿਸਟਮ ਨੂੰ ਅੱਗੇ ਲਿਜਾਇਆ ਜਾ ਸਕੇ।

**ਮਾਨਯੋਗ ਡਿਪਟੀ ਸਪੀਕਰ** : ਮੰਤਰੀ ਜੀ, ਕਿੰਨਾ ਟਾਈਮ ਲਓਗੇ ?

**ਸਕੂਲ ਸਿੱਖਿਆ ਮੰਤਰੀ** : ਦੋ-ਚਾਰ ਮਿੰਟ ਹੀ ਲਵਾਂਗਾ। ਸ਼ਡਿਊਲਡ ਕਾਸਟ ਬੱਚਿਆਂ ਨੂੰ ਅਸੀਂ ਫਰੀ ਬੁੱਕਸ ਦਿੰਦੇ ਹਾਂ ਔਰ ਟੀਚਰਾਂ ਨੂੰ ਅਸੀਂ ਸ਼ਾਰਟ ਟਰਮ ਤੇ ਲਾਂਗ ਟਰਮ ਟ੍ਰੇਨਿੰਗ ਵੀ ਦਿੰਦੇ ਹਾਂ। 20 ਦਿਨਾਂ ਦੀ ਆਮ ਤੌਰ ਤੇ ਟ੍ਰੇਨਿੰਗ ਹੁੰਦੀ ਹੈ ਤਾਂ ਕਿ ਸਾਰਾ ਸਿਲਸਿਲਾ ਚੱਲ ਸਕੇ। ਖਾਸ ਕਰਕੇ ਇੱਥੇ ਟਰਾਂਸਫਰਜ਼ ਦੀ ਗੱਲ ਆਈ। ਅਸੀਂ ਚਾਹੁੰਦੇ ਹਾਂ ਕਿ ਟੀਚਰਜ਼ ਨੂੰ ਉਨ੍ਹਾਂ ਦੇ ਆਪਣੇ ਡਿਸਟ੍ਰਿਕਟਾਂ ਵਿੱਚ ਭੇਜ ਦੇਈਏ ਤੇ ਇਸ ਵਾਸਤੇ ਅਸੀਂ ਉਨ੍ਹਾਂ ਨੂੰ ਐਪੁਆਇੰਟਮੈਂਟਾਂ ਵੀ ਦਿੱਤੀਆਂ ਹਨ ਤਾਂ ਕਿ ਤੁਸੀਂ ਉਥੇ ਖਾਲੀ ਸਕੂਲਾਂ ਵਿੱਚ ਪੜ੍ਹਾਓ। ਅਸੀਂ ਦੇਖਿਆ ਹੈ ਕਿ ਜੇ ਕੋਈ ਟੀਚਰ ਕਿਤੇ ਜਾਂਦਾ ਹੈ ਤਾਂ ਉਸ ਦੀ ਪਹਿਲੀ ਕੋਸ਼ਿਸ਼ ਹੁੰਦੀ ਹੈ ਕਿ ਮੈਂ ਸ਼ਹਿਰ ਆਵਾਂ, ਪਿੰਡ ਨਾ ਜਾਵਾਂ। ਨਤੀਜੇ ਵਜੋਂ ਦੂਰ ਦੁਰਾਡੇ ਪਿੰਡ ਖਾਲੀ ਰਹਿ ਜਾਂਦੇ ਹਨ। ਅਸੀਂ ਕੋਸ਼ਿਸ਼ ਕੀਤੀ ਹੈ ਪਰ ਅਜੇ ਵੀ ਮਿਸਾਲਾਂ ਹਨ ਕਿ ਸਟੂਡੈਂਟਸ ਹਨ ਪਰ ਟੀਚਰਜ਼ ਨਹੀਂ ਹਨ। ਸਵਾਲ ਇਹ ਹੈ ਕਿ ਸਾਨੂੰ ਬੈਠ ਕੇ ਸੋਚਣਾ ਪਵੇਗਾ ਕਿ ਇਸ ਦਾ ਹੱਲ ਕੀ ਹੈ ? ਅਸੀਂ ਟੀਚਰਾਂ ਤੇ ਐਕਸਪੈਰੀਮੈਂਟ ਕੀਤਾ ਹੈ। ਅਸੀਂ ਉਨ੍ਹਾਂ ਨੂੰ ਕਿਹਾ ਕਿ ਜਿਸ ਏਰੀਏ ਵਿੱਚ ਤੁਸੀਂ ਪੜ੍ਹਾਉਣਾ ਚਾਹੁੰਦੇ ਹੋ, ਉਥੇ ਸਕੂਲ ਵਿੱਚ ਜਾਓ। ਭਾਵੇਂ ਇਸ ਨੂੰ ਕਈਆਂ ਨੇ ਕ੍ਰਿਟੀਸਾਈਜ਼ ਵੀ ਕੀਤਾ ਹੈ। ਮੈਂ ਗੱਲ ਕਰਦਾ ਹਾਂ ਕਿ ਜਿਨ੍ਹਾਂ ਮੁਲਕਾਂ ਨੇ ਤਰੱਕੀ ਕੀਤੀ ਹੈ, ਉਨ੍ਹਾਂ ਨੂੰ ਵਾਚ ਕਰੋ। ਉਨ੍ਹਾਂ ਨੇ ਕੰਮ ਕਰਨ ਦੀ ਕਪੈਸਿਟੀ ਅਤੇ ਕੰਪੀਟੈਂਸੀ ਨੂੰ ਲਿੰਕ ਕੀਤਾ ਹੈ। ਮੈਂ ਕਈ ਵਾਰ ਬੈਠ ਕੇ ਸੋਚਦਾ ਹਾਂ ਔਰ ਆਪਣੇ ਪੁਲੀਟੀਕਲ ਸਾਥੀਆਂ ਦੇ ਵਿਊਜ਼ ਵੀ ਵੇਖਦਾ ਹਾਂ। ਇਹ ਕਿਸੇ ਵੇਲੇ ਕਹਿੰਦੇ ਹਨ ਕਿ ਕੰਮ ਨਹੀਂ ਹੁੰਦਾ, ਇੱਥੇ ਗਲਤੀ ਹੋ ਜਾਂਦੀ ਹੈ, ਉਥੇ ਗਲਤੀ ਹੋ ਜਾਂਦੀ ਹੈ। ਜੇ ਕੰਮ ਹੋਵੇਗਾ ਤਾਂ ਹੀ ਸਿਲਸਿਲਾ ਅੱਗੇ ਚਲੇਗਾਂ। ਇਸ ਲਈ ਐਕਸਪੈਰੀਮੈਂਟ ਤੌਰ ਤੇ ਅਸੀਂ ਸ਼ੁਰੂ ਕੀਤਾ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਐਕਸਪੈਰੀਮੈਂਟ ਜ਼ਰੂਰ ਕਾਮਯਾਬ

ਹੋਵੇਗਾ। ਅਸੀਂ ਪ੍ਰਾਗ੍ਰੈਸ ਕਰਨ ਲਈ ਕਈ ਸਟੈਪ ਲਏ ਹਨ ਤੇ ਕਈ ਸਟੈਪ ਲੈ ਵੀ ਰਹੇ ਹਾਂ। ਰੈਜ਼ੋਲਿਊਸ਼ਨ ਤੇ ਤਾਂ ਵੋਟਿੰਗ ਦੀ ਜ਼ਰੂਰਤ ਹੈ, ਜੇ ਅਸੀਂ ਕੋਈ ਕੰਮ ਰਿਜ਼ਾਲਵ ਕਰਨਾ ਹੋਵੇ। ਅਸੀਂ ਤਾਂ ਪਹਿਲਾਂ ਹੀ ਸਟੈਪਸ ਚੁੱਕ ਰਹੇ ਹਾਂ। ਜੇ ਕਾਫੀ ਟਾਈਮ ਹੁੰਦਾ ਤਾਂ ਮੈਂ ਕਾਫੀ ਕੁਝ ਇਲੈਬੋਰੇਟ ਕਰ ਸਕਦਾ ਸੀ। ਐਨ.ਆਰ.ਆਈਜ਼. ਨੇ ਸਕੂਲ ਬਣਾਇਆ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਤੇ ਮੈਂ ਇਕੱਠਿਆਂ ਇਸ ਨੂੰ ਇਨਐਗੂਰੇਟ ਕੀਤਾ ਹੈ। ਬਹੁਤ ਸੁਹਣੀ ਬਿਲਡਿੰਗ ਹੈ। ਇਹੋ ਜਿਹੀ ਇਨਵੈਸਟਮੈਂਟ ਨੂੰ ਜ਼ਰੂਰ ਇਨਵਾਈਟ ਕਰਨਾ ਚਾਹੀਦਾ ਹੈ। ਮੈਂ ਇੱਕ ਟੀਮ ਚਾਈਨਾ ਭੇਜੀ ਹੈ। ਉਨ੍ਹਾਂ ਦੀਆਂ ਜਦੋਂ ਬਿਲਡਿੰਗਾਂ ਦੇਖਦੇ ਹਾਂ ਤਾਂ ਮਨ ਵਿਚ ਰਸਕ ਆਉਂਦੀ ਹੈ ਕਿ ਸਾਡੇ ਇੱਥੇ ਅਜਿਹਾ ਕਿਉਂ ਨਹੀਂ। ਮੈਂ ਕਹਾਂਗਾ ਕਿ ਐਜੂਕੇਸ਼ਨ ਕੋਰ ਸੈਕਟਰ ਹੈ ਔਰ ਸਾਰੀਆਂ ਇਨਵੈਸਟਮੈਂਟਾਂ ਇਸ ਤੇ ਹੋਣੀਆਂ ਚਾਹੀਦੀਆਂ ਹਨ। ਸੈਂਟਰ ਨੇ ਵੀ ਅਨਾਊਂਸਮੈਂਟਾਂ ਕੀਤੀਆਂ ਹਨ ਕਿ ਇਸ ਪਾਸੇ ਇਨਵੈਸਟਮੈਂਟਾਂ ਕੀਤੀਆਂ ਜਾਣ। ਮੈਂ ਇਸ ਵਿਚ ਨਹੀਂ ਜਾਂਦਾ ਕਿ ਪਿਛਲੀ ਸਰਕਾਰ ਨੇ ਕੀ ਕੀਤਾ ਤੇ ਹੁਣ ਕੀ ਕਰ ਰਹੇ ਹਾਂ। ਥੋੜ੍ਹਾ ਬਹੁਤ ਫਰਕ ਹੈ ਪਰ ਐਪਰੀਸ਼ੀਏਬਲ ਹੈ। ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਤੁਹਾਡਾ ਬਹੁਤ-ਬਹੁਤ ਸ਼ੁਕਰੀਆ ਔਰ ਮੈਂ ਰਿਕੁਐਸਟ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਮੂਵ ਨਾ ਕਰੋ। ਅਸੀਂ ਪਹਿਲਾਂ ਹੀ ਸਟੈਪਸ ਲੈ ਰਹੇ ਹਾਂ।

**Mr. Deputy Speaker :** I hope the House agrees with the proposal of the Hon'ble Education Minister. It has been discussed at length and he has given all possible assurances to implement the spirit of the Resolution.

**Mr. Deputy Speaker :** Now we take up Resolution No. 4. of Shri Tarlochan Singh, M.L.A. He is not here. Therefore, the resolution cannot be moved.

**Mr. Deputy Speaker :** Now the House stands adjourned till 10.00 A.M. on Friday, the 18th June, 2004.

*6.26 P.M. (The Sabha then* adjourned till 10.00 A.M. on Friday, the 18th June, 2004).

3254/6-8-2005-305 ਕਾਪੀਆਂ-ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

# PUNJAB VIDHAN SABHA

## DEBATES

*Friday, the 18th June, 2004*

Vol. VII - No. 4

OFFICIAL REPORT

CONTENTS



**Punjab Vidhan Sabha Secretariat, Chandigarh.**

**Price : Rs.** 159-00

# PUNJAB VIDHAN SABHA

*Friday, the 18th June, 2004*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### ਸਰਕਾਰੀ ਖੇਤਰ ਇਕਾਈਆਂ ਦਾ ਅੱਪ-ਨਿਵੇਸ਼

*834. (1) **ਸਰਦਾਰ ਮਨਪ੍ਰੀਤ ਸਿੰਘ ਬਾਦਲ**
(2) **ਸ਼੍ਰੀ ਅਸ਼ੋਕ ਕੁਮਾਰ ਸ਼ਰਮਾ** } : ਕੀ ਵਿੱਤ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਰਾਜ ਸਰਕਾਰ ਦੁਆਰਾ ਚਲਾਈਆਂ ਜਾ ਰਹੀਆਂ ਉਨ੍ਹਾਂ ਕਾਰਪੋਰੇਸ਼ਨਾਂ/ਬੋਰਡਾਂ ਦੇ ਨਾਂ ਕੀ ਹਨ, ਜਿਨ੍ਹਾਂ ਨੂੰ ਬੰਦ ਕੀਤੇ ਜਾਣ ਅਤੇ ਬਾਅਦ ਵਿਚ ਨਿਕਟ ਭਵਿੱਖ ਵਿਚ ਅੱਪ-ਨਿਵੇਸ਼ ਨੀਤੀ ਦੀ ਲਪੇਟ ਹੇਠ ਲਿਆਂਦੇ ਜਾਣ ਦੀ ਤਜਵੀਜ਼ ਹੈ ਅਤੇ ਰਾਜ ਦੀ ਅੱਪ-ਨਿਵੇਸ਼ ਨੀਤੀ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** : ਸਾਲ 2001 ਵਿੱਚ ਪੰਜਾਬ ਸਰਕਾਰ ਨੇ ਇਕ ਅੱਪ-ਨਿਵੇਸ਼ ਕਮਿਸ਼ਨ ਦਾ ਗਠਨ ਕੀਤਾ ਸੀ, ਜਿਸ ਨੇ ਆਪਣੀ ਰਿਪੋਰਟ ਅਕਤੂਬਰ, 2002 ਨੂੰ ਪੇਸ਼ ਕੀਤੀ। ਕਮਿਸ਼ਨ ਨੇ ਜਨਤਕ ਸੈਕਟਰ ਦੇ ਜਿਨ੍ਹਾਂ ਯੂਨਿਟਾਂ ਨੂੰ ਬੰਦ ਕਰਨ ਦੀ ਸਿਫਾਰਸ਼ ਕੀਤੀ, ਉਸ ਦੀ ਸੂਚੀ ਅਨੁਲੱਗ 'ੳ' ਉੱਪਰ ਹੈ। ਅੱਪ-ਨਿਵੇਸ਼ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨਾ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ। ਜਨਤਕ ਸੈਕਟਰ ਦੇ ਯੂਨਿਟਾਂ ਨੂੰ ਬੰਦ ਕਰਨ/ਅੱਪ-ਨਿਵੇਸ਼ ਕਰਨ ਬਾਰੇ ਵਰਤਮਾਨ ਸਥਿਤੀ ਅਤੇ ਪ੍ਰਕਿਰਿਆ ਅਨੁਲੱਗ 'ਅ' ਉੱਪਰ ਹੈ। ਅੱਪ-ਨਿਵੇਸ਼ ਦੀ ਕੈਬਨਿਟ ਕਮੇਟੀ ਵਲੋਂ ਪ੍ਰਵਾਨਤ ਅੱਪ-ਨਿਵੇਸ਼ ਨੀਤੀ ਦੀ ਕਾਪੀ ਅਨੁਲੱਗ 'ੲ' ਉੱਪਰ ਹੈ।

### ਅਨੁਲੱਗ 'ੳ'

### ਪੰਜਾਬ ਅੱਪ-ਨਿਵੇਸ਼ ਕਮਿਸ਼ਨ ਦੁਆਰਾ ਬੰਦ ਕਰਨ ਲਈ ਸਿਫਾਰਸ਼ ਕੀਤੇ ਜਨਤਕ ਸੈਕਟਰ ਦੇ ਅਦਾਰਿਆਂ ਦੀ ਸੂਚੀ

| ਲੜੀ ਨੰ: | ਜਨਤਕ ਸੈਕਟਰ ਦੇ ਅਦਾਰਿਆਂ ਦਾ ਨਾਮ |
|---|---|
| 1 | ਇਲੈਕਟ੍ਰਾਨਿਕਸ ਸਿਸਟਮ ਪੰਜਾਬ ਲਿਮਟਿਡ (ਈ.ਐਸ.ਪੀ.ਐਲ) |
| 2 | ਪੰਜਾਬ ਸੂਚਨਾ ਅਤੇ ਸੰਚਾਰ ਤਕਨਾਲੋਜੀ ਨਿਗਮ |
| 3 | ਪੰਜਾਬ ਸੰਚਾਰ ਲਿਮਟਿਡ (ਪਨਕੌਮ) |
| 4 | ਪੰਜਾਬ ਰਿਕਾਰਡਰਜ਼ ਲਿਮਟਿਡ |

[ਵਿੱਤ ਮੰਤਰੀ]

| ਲੜੀ ਨੰ: | ਜਨਤਕ ਸੈਕਟਰ ਦੇ ਅਦਾਰਿਆਂ ਦਾ ਨਾਮ |
|---|---|
| 5 | ਕੰਜ਼ਿਊਮਰ ਇਲੈਕਟ੍ਰਾਨਿਕਸ ਪੰਜਾਬ ਲਿਮਟਿਡ |
| 6 | ਪੰਜਾਬ ਬਾਇਓ-ਮੈਡੀਕਲ ਇਕੁਇਪਮੈਂਟ ਲਿਮਟਿਡ |
| 7 | ਪੰਜਾਬ ਇਲੈਕਟਰੋ ਆਪਟਿਕਸ ਸਿਸਟਮਜ਼ ਲਿਮਟਿਡ |
| 8 | ਪੰਜਾਬ ਡਿਜੀਟਲ ਇੰਡਸਟਰੀਅਲ ਸਿਸਟਮ ਲਿਮਟਿਡ |
| 9 | ਪੰਜਾਬ ਪਾਵਰ ਪੈਕਸ ਲਿਮਟਿਡ |
| 10 | ਇੰਟਰ-ਮੈਗਨੈਟਿਕ ਇੰਡੀਆ ਲਿਮਟਿਡ |
| 11 | ਜਿਮੈਗ ਇੰਡੀਆ ਲਿਮਟਿਡ |
| 12 | ਪੰਜਾਬ ਵਿੱਤੀ ਨਿਗਮ (ਪੀ.ਐਫ.ਸੀ.) |
| 13 | ਪੰਜਾਬ ਰਾਜ ਸਹਿਕਾਰੀ ਖੰਡ ਮਿਲਜ਼ ਫੈਡਰੇਸ਼ਨ (ਸ਼ੂਗਰਫੈੱਡ) |
| 14 | ਪੰਜਾਬ ਰਾਜ ਫੈਡਰੇਸ਼ਨ ਆਫ ਸਹਿਕਾਰੀ ਕਤਾਈ ਮਿਲਾਂ (ਸਪਿੱਨਫੈੱਡ) |
| 15 | ਪੰਜਾਬ ਰਾਜ ਹੱਥਖੱਡੀ, ਬੁਣਾਈ ਅਪੈਕਸ ਸਹਿਕਾਰੀ ਸਭਾ ਲਿਮਟਿਡ (ਵੀਵਕੋ) |
| 16 | ਪੰਜਾਬ ਰਾਜ ਕੰਟੇਨਰ ਅਤੇ ਮਾਲ ਗੋਦਾਮ ਨਿਗਮ (ਕਨਵੇਅਰ) |
| 17 | ਪੰਜਾਬ ਰਾਜ ਸਿਵਲ ਸਪਲਾਈਜ਼ ਨਿਗਮ (ਪਨਸਪ) |
| 18 | ਪੰਜਾਬ ਐਗਰੋ ਇੰਡਸਟਰੀਜ਼ ਨਿਗਮ (ਪੀ.ਏ.ਆਈ.ਸੀ.) |
| 19 | ਪੰਜਾਬ ਐਗਰੀ ਐਕਸਪੋਰਟ ਨਿਗਮ (ਪੰ.ਐਗਰੀ.ਐਕਸਪੋ.) |
| 20 | ਪੰਜਾਬ ਰਾਜ ਟਿਊਬਵੈੱਲ ਨਿਗਮ (ਪੀ.ਐਸ.ਟੀ.ਸੀ.) |
| 21 | ਪੰਜਾਬ ਭੋਂ ਵਿਕਾਸ ਅਤੇ ਕੱਲਰ ਸੁਧਾਰ ਨਿਗਮ (ਪੀ.ਐਲ.ਡੀ.ਆਰ.ਸੀ.) |
| 22 | ਪੰਜਾਬ ਰਾਜ ਵਣ ਵਿਕਾਸ ਨਿਗਮ (ਪੀ.ਐਸ.ਐਫ.ਡੀ.ਸੀ.) |
| 23 | ਪੈਪਸੂ ਰੋਡ ਟਰਾਂਸਪੋਰਟ ਨਿਗਮ (ਪੀ.ਆਰ.ਟੀ.ਸੀ.) |
| 24 | ਪੰਜਾਬ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ (ਪਨਬੱਸ) |
| 25 | ਪੰਜਾਬ ਹੈਲਥ ਸਿਸਟਮਜ਼ ਨਿਗਮ (ਪੀ.ਐਚ.ਐਸ.ਸੀ.) |
| 26 | ਪੰਜਾਬ ਸੈਰ ਸਪਾਟਾ ਵਿਕਾਸ ਨਿਗਮ (ਪੀ.ਟੀ.ਡੀ.ਸੀ.) |

## ਅਨੁਲੱਗ 'ਅ'

## ਜਨਤਕ ਸੈਕਟਰ ਦੇ ਯੂਨਿਟਾਂ ਨੂੰ ਬੰਦ ਕਰਨ/ਅੱਪ-ਨਿਵੇਸ਼ ਕਰਨ ਦੀ ਸਥਿਤੀ

ਪਹਿਲੀ ਤਰਜ਼ੀਹ ਵਜੋਂ, ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਦੇ ਪੰਜਾਬ ਅਲਕਲੀਜ਼ ਅਤੇ ਕੈਮੀਕਲਜ਼ ਲਿਮਟਿਡ (ਪੀ.ਏ. ਐਂਡ ਸੀ.ਐਲ.) ਵਿੱਚ ਸਮੁੱਚੇ 44.26% ਹਿੱਸੇ, ਪੰਜਾਬ ਸੰਚਾਰ ਲਿਮਟਿਡ (ਪਨਕੌਮ) ਵਿੱਚ ਇਨਫੋਟੈਕ ਦੇ ਸਾਰੇ 69.79% ਹਿੱਸੇ, ਪੰਜਾਬ ਟਰੈਕਟਰਜ਼ ਲਿਮਟਿਡ (ਪੀ.ਟੀ.ਐਲ.) ਵਿੱਚ ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਦੇ ਸਾਰੇ 23.49% ਹਿੱਸੇ, ਪੰਜਾਬ ਸੈਰ ਸਪਾਟਾ ਵਿਕਾਸ ਨਿਗਮ (ਪੀ.ਟੀ.ਡੀ.ਸੀ.) ਦੀ ਸਮੁੱਚੀ ਹਿੱਸਾ ਪੂੰਜੀ ਅਤੇ ਪੰਜਾਬ ਰਾਜ ਕੰਨਟੇਨਰ ਅਤੇ ਵੇਅਰ ਹਾਊਸਿੰਗ ਕਾਰਪੋਰੇਸ਼ਨ ਲਿਮਟਿਡ (ਕਨਵੇਅਰ) ਦੀ ਸਮੁੱਚੀ ਹਿੱਸਾ-ਪੂੰਜੀ ਦਾ ਤੇਜ਼ੀ ਨਾਲ ਅੱਪ-ਨਿਵੇਸ਼ ਕਰਨ ਦਾ ਕੰਮ ਹੱਥ ਵਿੱਚ ਲਿਆ ਗਿਆ ਹੈ।

**ਪੰਜਾਬ ਟਰੈਕਟਰਜ਼ ਲਿਮਟਿਡ (ਪੀ.ਟੀ.ਐਲ.)** : ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਦੇ ਪੰਜਾਬ ਟਰੈਕਟਰਜ਼ ਲਿਮਟਿਡ ਵਿੱਚ ਸਮੁੱਚੀ 23.49% ਹਿੱਸਾ-ਪੂੰਜੀ ਦਾ ਅੱਪ-ਨਿਵੇਸ਼ ਕੀਤਾ ਗਿਆ ਹੈ ਜਿਸ ਦੇ ਸਿੱਟੇ ਵਜੋਂ ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਨੂੰ 218.30 ਕਰੋੜ ਰੁਪਏ ਪ੍ਰਾਪਤ ਹੋਏ ਹਨ।

**ਪੰਜਾਬ ਸੈਰ ਸਪਾਟਾ ਵਿਕਾਸ ਨਿਗਮ (ਪੀ.ਟੀ.ਡੀ.ਸੀ.)** : ਸਮੁੱਚੀ ਹਿੱਸਾ-ਪੂੰਜੀ ਦਾ ਅੱਪ-ਨਿਵੇਸ਼ ਕੀਤਾ ਜਾ ਰਿਹਾ ਹੈ। ਪੰਜਾਬ ਸੈਰ ਸਪਾਟਾ ਵਿਕਾਸ ਨਿਗਮ ਦੀਆਂ ਜਾਇਦਾਦਾਂ ਦਾ ਅੱਪ-ਨਿਵੇਸ਼ ਯੂਨਿਟਾਂ ਦੇ ਵੱਖਰੇ ਵਜੂਦ ਬਣਾ ਕੇ ਡੀਮਰਜਰ ਕਰਕੇ ਕੀਤਾ ਜਾ ਰਿਹਾ ਹੈ। ਗੁਲਮੋਹਰ ਟੂਰਿਸਟ ਕੰਪਲੈਕਸ (ਹੋਲੀਡੇਅ ਹੋਮ ਸਕੀਮ) ਨੂੰ ਵੇਚਣ ਦੀ ਪ੍ਰਵਾਨਗੀ ਹੋ ਚੁੱਕੀ ਹੈ, ਪਰ ਸੌਦਾ ਮੁਕੰਮਲ ਨਹੀਂ ਹੋਇਆ ਕਿਉਂਕਿ ਇਸ ਦੀਆਂ ਜਾਇਦਾਦਾਂ ਦੇ ਡੀਮਰਜਰ ਦੀ ਪ੍ਰਵਾਨਗੀ ਭਾਰਤ ਸਰਕਾਰ ਦੇ ਕੰਪਨੀ ਮਾਮਲਿਆਂ ਦੇ ਵਿਭਾਗ ਕੋਲ ਲੰਬਿਤ ਹੈ। ਹੋਰ ਜਾਇਦਾਦਾਂ ਦਾ ਅੱਪ-ਨਿਵੇਸ਼ ਵੀ ਪ੍ਰਕਿਰਿਆ ਅਧੀਨ ਹੈ।

**ਪੰਜਾਬ ਅਲਕਲੀਜ ਐਂਡ ਕੈਮੀਕਲਜ਼ ਲਿਮਟਿਡ (ਪੀ.ਏ.ਸੀ.ਐਲ) ਅਤੇ ਕਨਵੇਅਰ** : ਕਿਉਂ ਜੋ ਪੰਜਾਬ ਅਲਕਲੀਜ ਐਂਡ ਕੈਮੀਕਲਜ਼ ਅਤੇ ਪੰਜਾਬ ਰਾਜ ਕਨਟੇਨਰ ਅਤੇ ਵੇਅਰ ਹਾਊਸਿੰਗ ਕਾਰਪੋਰੇਸ਼ਨ ਦੀਆਂ ਨਿਲਾਮੀ ਸਬੰਧੀ ਉਚਿਤ ਬੋਲੀਆਂ ਪ੍ਰਾਪਤ ਨਹੀਂ ਹੋਈਆਂ ਇਸ ਲਈ ਨਵੇਂ ਸਿਰਿਉਂ ਦਿਲਚਸਪੀ ਦੇ ਪ੍ਰਗਟਾਵਿਆਂ ਦੀ ਮੰਗ ਕੀਤੀ ਗਈ ਹੈ।

**ਪੰਜਾਬ ਕਮਿਊਨੀਕੇਸ਼ਨ ਲਿਮਟਿਡ (ਪਨਕੌਮ)** : ਨੀਲਾਮੀ ਦੀ ਕੇਵਲ ਇੱਕ ਬੋਲੀ ਹੀ ਪ੍ਰਾਪਤ ਹੋਈ, ਜਿਹੜੀ ਬਹੁਤ ਘੱਟ ਹੋਣ ਕਰਕੇ ਅਸਵੀਕਾਰ ਕਰ ਦਿੱਤੀ ਗਈ ਸੀ। ਇਹ ਫੈਸਲਾ ਕੀਤਾ ਗਿਆ ਸੀ ਕਿ ਕੰਪਨੀ ਪਾਸ ਕੰਪਨੀ ਦੇ ਕਾਰਜ ਚਲਾਉਣ ਲਈ ਲੋੜੀਂਦੀ ਰਕਮ ਤੋਂ ਵੱਧ ਨਕਦੀ ਦੀ ਹਿੱਸੇਦਾਰਾਂ ਪਾਸੋਂ ਹਿੱਸੇ ਵਾਪਸ ਖਰੀਦਣ (ਬਾਇ-ਬੈਕ) ਲਈ ਉਨ੍ਹਾਂ ਨੂੰ ਅਦਾਇਗੀ ਕਰ ਦਿੱਤੀ ਜਾਵੇ ਅਤੇ ਉਸ ਉਪਰੰਤ ਨਵੇਂ ਸਿਰੇ ਤੋਂ ਦਿਲਚਸਪੀ ਦੇ ਪ੍ਰਗਟਾਵੇ ਮੰਗੇ ਜਾਣ।

[ਵਿੱਤ ਮੰਤਰੀ]

**ਪੰਜਾਬ ਰਿਕਾਰਡਰਜ਼ ਲਿਮਟਿਡ** : ਇਹ ਫੈਸਲਾ ਕੀਤਾ ਗਿਆ ਹੈ ਕਿ ਇਨਫੋਟੈਕ, ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਦੇ ਸਹਿਯੋਗ ਨਾਲ ਕਾਰਜ-ਜੁਗਤ ਵਾਲੇ (ਸਟਰੇਟਜਿਕ) ਭਾਈਵਾਲ ਦੇ ਹੱਕ ਵਿੱਚ, ਪ੍ਰਬੰਧਕੀ ਕੰਟਰੋਲ ਦਿੰਦੇ ਹੋਏ ਇਕਵਿਟੀ ਦੇ 49% ਹਿੱਸੇ ਦਾ ਅੱਪ-ਨਿਵੇਸ਼ ਕਰੇਗੀ।

**ਇਲੈਕਟ੍ਰਾਨਿਕਸ ਸਿਸਟਮ ਪੰਜਾਬ ਲਿਮਟਿਡ (ਈ.ਐਸ.ਪੀ.ਐਲ.)** : ਇਹ ਫੈਸਲਾ ਕੀਤਾ ਗਿਆ ਹੈ ਕਿ ਕਰਮਚਾਰੀਆਂ ਨੂੰ ਸਵੈ-ਇੱਛਕ ਸੇਵਾ ਨਿਵਿਰਤੀ ਸਕੀਮ (ਵੀ.ਆਰ.ਐਸ.) ਅਧੀਨ ਅਦਾਇਗੀ ਕਰ ਦਿੱਤੀ ਜਾਵੇ; ਕੰਪਨੀ ਦੀਆਂ ਜਾਇਦਾਦਾਂ ਵੇਚ ਦਿੱਤੀਆਂ ਜਾਣ; ਦੇਣਦਾਰੀਆਂ, ਜਿਥੋਂ ਤੱਕ ਸੰਭਵ ਹੋਵੇ, ਦਾ ਭੁਗਤਾਨ ਮੈਰਿਟ ਦੇ ਆਧਾਰ ਤੇ ਕਰ ਦਿੱਤਾ ਜਾਵੇ ਅਤੇ ਉਸ ਉਪਰੰਤ ਇਸ ਨੂੰ ਚੁਕੌਤੀ (ਭੁਗਤਾਨ) ਲਈ ਰੱਖਿਆ ਜਾਵੇ।

**ਸਪਿੱਨਫੈੱਡ** : ਅੱਪ-ਨਿਵੇਸ਼ ਸਬੰਧੀ ਮੰਤਰੀ ਮੰਡਲ ਦੀ ਕਮੇਟੀ ਨੇ ਇਹ ਫੈਸਲਾ ਕੀਤਾ ਹੈ ਕਿ ਸਹਿਕਾਰੀ ਕਤਾਈ ਦੀਆਂ ਬੰਦ ਹੋਈਆਂ ਮਿੱਲਾਂ ਅਤੇ ਸਪਿੱਨਫੈੱਡ ਨੂੰ ਮੁੜ ਸੁਰਜੀਤ ਕਰਨਾ ਸੰਭਵ ਨਹੀਂ ਹੋਵੇਗਾ। ਇਹ ਫੈਸਲਾ ਕੀਤਾ ਗਿਆ ਸੀ ਕਿ ਸਪਿੱਨਫੈੱਡ ਨੂੰ ਚੁਕੌਤੀ ਰਾਹੀਂ ਬੰਦ ਕੀਤਾ ਜਾਵੇਗਾ। ਪ੍ਰਕਿਰਿਆ ਕਾਰਜਕ੍ਰਮ ਅਨੁਸਾਰ ਚੱਲ ਰਹੀ ਹੈ। ਬੰਦ ਸਹਿਕਾਰੀ ਕਤਾਈ ਮਿੱਲਾਂ ਨੂੰ ਵੇਚਣ ਵਾਸਤੇ ਮੈਸਰਜ਼ ਆਈ.ਐਫ.ਸੀ.ਆਈ., ਨਵੀਂ ਦਿੱਲੀ ਨੂੰ ਸਲਾਹਕਾਰਾਂ ਵਜੋਂ ਨਿਯੁਕਤ ਕੀਤਾ ਗਿਆ ਹੈ।

**ਅਨੁਲੱਗ 'ੲ'**

**ਪੰਜਾਬ ਵਿਚ ਜਨਤਕ ਖੇਤਰ ਦੇ ਸਬੰਧ ਵਿਚ ਪਾਲਿਸੀ**

ਪੰਜਾਬ ਵਿਚ ਜਨਤਕ ਖੇਤਰ ਸਬੰਧੀ ਅੱਪ-ਨਿਵੇਸ਼ ਦੀ ਕੈਬਨਿਟ ਕਮੇਟੀ ਦੀ ਪ੍ਰਵਾਨਗੀ ਦੇ ਨਾਲ ਨਿਮਨ ਲਿਖਤ ਪਾਲਿਸੀ ਅਪਣਾਈ ਗਈ ਹੈ :—

1. ਰਾਜ ਵਿਚ ਜਨਤਕ ਖੇਤਰ ਅਜਿਹੀਆਂ ਖਾਸ ਜਾਂ ਸੰਵੇਦਨਸ਼ੀਲ ਗਤੀਵਿਧੀਆਂ ਵਿਚ ਨਹੀਂ ਲੱਗਿਆ ਹੋਇਆ ਜਿਥੇ ਕਿ ਰਾਸ਼ਟਰੀ ਜਾਂ ਰਾਜ ਹਿਤ ਇਸ ਗੱਲ ਦੀ ਮੰਗ ਕਰੇ ਕਿ ਜਨਤਕ ਖੇਤਰ ਜ਼ਰੂਰੀ ਤੌਰ ਤੇ ਬਣਿਆ ਰਹੇ।

2. ਇਸੇ ਸਮੇਂ ਬਹੁਤ ਸਾਰੇ ਖੇਤਰ ਜਿਵੇਂ ਕਿ ਬਿਜਲੀ, ਆਵਾਜਾਈ, ਉਦਯੋਗਿਕ ਤਰੱਕੀ, ਅਨਾਜ ਦੀ ਖਰੀਦੋ ਫਰੋਖਤ ਅਤੇ ਪਿਛੜੇ ਖੇਤਰਾਂ ਦੀ ਭਲਾਈ ਅਜਿਹੇ ਖੇਤਰ ਹਨ ਜਿਨ੍ਹਾਂ ਵਿਚੋਂ ਪਬਲਿਕ ਸੈਕਟਰ ਅਦਾਰਿਆਂ ਨੂੰ ਤੁਰੰਤ ਹਟਾ ਲੈਣਾ ਉਚਿਤ ਨਹੀਂ ਹੋਵੇਗਾ ਬਲਕਿ ਇਨ੍ਹਾਂ ਖੇਤਰਾਂ ਵਿਚ ਵੀ ਪ੍ਰਗਤੀਸ਼ੀਲ ਗੈਰ-ਸਰਕਾਰੀਕਰਣ ਲਈ ਵਿਚਾਰ ਕੀਤਾ ਜਾਣਾ ਚਾਹੀਦਾ ਹੈ। ਜਨਤਕ ਖੇਤਰ ਦਾ ਵਿਸਥਾਰ ਨਹੀਂ ਹੋਣਾ ਚਾਹੀਦਾ ਅਤੇ ਪੁਨਰਗਠਨ ਕਰਨ/ਆਕਾਰ ਨੂੰ ਛੋਟਾ ਕਰਨ ਲਈ ਕਦਮ ਚੁੱਕੇ ਜਾਣੇ ਚਾਹੀਦੇ ਹਨ।

3. ਅਜਿਹੀਆਂ ਸਾਰੀਆਂ ਇਕਾਈਆਂ ਜੋ ਕਿ ਵਸਤੂਆਂ ਦੇ ਉਤਪਾਦਨ ਵਿਚ ਸ਼ਾਮਿਲ ਹਨ ਉਨ੍ਹਾਂ ਦਾ ਤੁਰੰਤ ਅੱਪ-ਨਿਵੇਸ਼ ਕੀਤਾ ਜਾਣਾ ਚਾਹੀਦਾ ਹੈ। ਕਿਉਂਕਿ ਇਹ ਯੂਨਿਟ ਆਮ ਤੌਰ ਤੇ ਛੋਟੇ ਹਨ ਅਤੇ ਸ਼ੇਅਰ ਸਟੋਕ ਐਕਸਚੇਂਜ ਦੀ ਸੂਚੀ ਵਿਚ ਸ਼ਾਮਿਲ ਨਹੀਂ ਹਨ, ਇਸ ਲਈ ਆਮ ਜਨਤਾ ਨੂੰ ਸ਼ੇਅਰਾਂ ਦੀ ਵਿਕਰੀ ਦੀ ਬਜਾਏ ਇਨ੍ਹਾਂ ਇਕਾਈਆਂ ਦੀ ਉਚਿਤ ਸੇਲ ਦੇ ਤਰੀਕੇ ਨੂੰ ਤਰਜੀਹ ਦਿਤੀ ਜਾਣੀ ਚਾਹੀਦੀ ਹੈ।

4. ਉਪਰੋਕਤ ਵਰਨਣ ਆਮ ਢਾਂਚੇ ਦੇ ਅਧੀਨ ਅੱਪ-ਨਿਵੇਸ਼ ਦੀ ਕੈਬਨਿਟ ਕਮੇਟੀ ਹਰ ਕੇਸ ਵਿਚ ਫੈਸਲਾ ਲਵੇਗੀ ਕਿ ਹਰੇਕ ਜਨਤਕ ਖੇਤਰ ਅਦਾਰੇ ਨੂੰ ਸਮਾਪਤ ਕੀਤਾ ਜਾਵੇ/ਪੁਨਰਗਠਨ ਕੀਤਾ ਜਾਵੇ/ਨਿੱਜੀਕਰਨ ਕੀਤਾ ਜਾਵੇ ਜਾਂ ਬਣਾਏ ਰੱਖਿਆ ਜਾਵੇ ਜੋ ਕਿ ਅੰਤਿਮ ਹੋਵੇਗਾ। ਮੁੱਖ ਸਕੱਤਰ ਦੀ ਅਗਵਾਈ ਹੇਠ ਅਪਨਿਵੇਸ਼ ਸਬੰਧੀ ਅਧਿਕਾਰੀਆਂ ਦਾ ਕੋਰ ਗਰੁੱਪ ਪ੍ਰਬੰਧਕੀ ਵਿਭਾਗ ਅਤੇ ਅੱਪ-ਨਿਵੇਸ਼ ਵਿਭਾਗ ਦੇ ਡਾਇਰੈਕਟੋਰੇਟ ਨੂੰ ਕੈਬਨਿਟ ਕਮੇਟੀ ਦੇ ਫੈਸਲੇ ਨੂੰ ਲਾਗੂ ਕਰਨ ਲਈ ਹਦਾਇਤਾਂ ਜਾਰੀ ਕਰੇਗਾ ਅਤੇ ਇਹ ਫੈਸਲਾ ਪ੍ਰਬੰਧਕੀ ਵਿਭਾਗ ਅਤੇ ਸਬੰਧਤ ਅਦਾਰਿਆਂ ਲਈ ਮੰਨਣਯੋਗ ਹੋਵੇਗਾ।

5. ਕੁਝ ਵਿਸ਼ੇਸ਼ ਜਨਤਕ ਅਦਾਰਿਆਂ ਨੂੰ ਬੰਦ ਕਰਨ ਸਬੰਧੀ ਪੰਜਾਬ ਸਰਕਾਰ ਦਾ ਫੈਸਲਾ ਜੋ ਕਿ ਪਹਿਲਾਂ ਹੀ ਲਿਆ ਜਾ ਚੁੱਕਿਆ ਹੈ ਤੁਰੰਤ ਲਾਗੂ ਕੀਤਾ ਜਾਣਾ ਚਾਹੀਦਾ ਹੈ ਤੇ ਇਸ ਮੰਤਵ ਲਈ ਗਲੋਬਲ ਸਲਾਹਕਾਰ ਅਤੇ ਹੋਰ ਸਲਾਹਕਾਰਾਂ ਨੂੰ ਜਿਵੇਂ ਵੀ ਜ਼ਰੂਰਤ ਹੋਵੇ, ਇਸ ਮੰਤਵ ਲਈ ਨਿਯੁਕਤ ਕੀਤਾ ਜਾ ਸਕਦਾ ਹੈ।

6. ਅੱਪ-ਨਿਵੇਸ਼ ਸਬੰਧੀ ਫੈਸਲਿਆਂ ਨੂੰ ਗਲੋਬਲ ਸਲਾਹਕਾਰਾਂ ਅਤੇ ਦੂਸਰੇ ਸਲਾਹਕਾਰਾਂ ਦੀ ਨਿਯੁਕਤੀ ਦੇ ਰੂਪ ਵਿਚ ਬਾਹਰੀ ਸਰੋਤਾਂ ਦੁਆਰਾ ਲਾਗੂ ਕੀਤਾ ਜਾਣਾ ਚਾਹੀਦਾ ਹੈ ਜੋ ਕਿ ਹਰੇਕ ਲੈਣ ਦੇਣ ਨੂੰ ਕੁਸ਼ਲ ਅਤੇ ਸਮਾਂਬੱਧ ਰੂਪ ਵਿਚ ਮੁਕੰਮਲ ਕਰਨ ਲਈ ਜ਼ਰੂਰੀ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਅਕਤੂਬਰ, 2002 ਦੇ ਵਿੱਚ ਪੰਜਾਬ ਡਿਸਇਨਵੈਸਟਮੈਂਟ ਕਮਿਸ਼ਨ ਦੀ ਰਿਪੋਰਟ ਤਿਆਰ ਹੋ ਗਈ ਸੀ, ਇਨ੍ਹਾਂ ਦੇ ਸਾਹਮਣੇ ਆ ਗਈ ਸੀ। ਤਕਰੀਬਨ ਪੌਣੇ ਦੋ ਸਾਲ ਉਸ ਰਿਪੋਰਟ ਨੂੰ ਪੇਸ਼ ਹੋਇਆਂ ਨੂੰ ਹੋ ਗਏ ਹਨ। ਮੈਂ, ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਜਿਹੜੀ ਰਿਪੋਰਟ ਹੈ ਇਹ ਸਰਕਾਰ ਨੇ ਮੰਨ ਲਈ ਹੈ, ਇੰਨ-ਟੋਟੋ ਮੰਨ ਲਈ ਗਈ ਹੈ ਜਾਂ ਜਿਵੇਂ ਕਿਹਾ ਗਿਆ ਹੈ ਕਿ ਅਜੇ ਵਿਚਾਰ ਅਧੀਨ ਹੈ। ਦੂਸਰਾ ਸਵਾਲ ਮੈਂ, ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਟਰੈਕਟਰਜ਼ ਲਿਮਟਿਡ ਦੀ ਤਾਂ ਇਨ੍ਹਾਂ ਨੇ ਡਿਸਇਨਵੈਸਟਮੈਂਟ ਕਰ ਹੀ ਦਿੱਤੀ ਹੈ ਫਿਰ ਜਿਵੇਂ ਇਨ੍ਹਾਂ ਨੇ ਅਨੁਲੱਗ 'ਅ' ਦੇ ਵਿੱਚ ਕਿਹਾ ਹੈ ਕਿ ਜਿਵੇਂ ਪਨਕੌਮ ਹੈ, ਪੀ.ਟੀ.ਡੀ.ਸੀ. ਆਦਿ ਕੰਪਨੀਆਂ ਹਨ, ਇਨ੍ਹਾਂ ਨੂੰ ਵੇਚਣ ਦੀ ਕੋਸ਼ਿਸ਼ ਕੀਤੀ ਗਈ ਹੈ ਪਰ ਮੁਨਾਸਿਬ ਖਰੀਦਦਾਰ ਨਹੀਂ ਆਏ। ਫਿਰ ਕੀ ਇਹ ਪਾਲਿਸੀ ਜੋ ਹੈ ਇਹ ਫੇਲਿਓਰ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਦਾ ਸਵਾਲ ਹੈ ਕਿ ਡਿਸਇਨਵੈਸਟਮੈਂਟ ਕਮਿਸ਼ਨ ਦੀਆਂ ਜਿਹੜੀਆਂ ਸਿਫਾਰਸ਼ਾਂ ਹਨ ਉਹ ਪੂਰਨ ਤੌਰ ਤੇ ਮੰਨਣਗੇ, ਇਹ ਬਿਲਕੁਲ ਗਲਤ ਸਵਾਲ ਹੈ। ਮੈਂ ਇਨ੍ਹਾਂ ਨੂੰ ਜਵਾਬ ਦਿੰਦਾ ਹਾਂ ਕਿ ਸਰਕਾਰ ਦੇ ਉਤੇ ਕੋਈ ਪਾਬੰਦੀ ਨਹੀਂ ਹੈ ਕਿ ਸਾਰੀਆਂ ਦੀਆਂ ਸਾਰੀਆਂ ਸਿਫਾਰਸ਼ਾਂ ਨੂੰ ਮੰਨਿਆ ਜਾਵੇ। ਇਕ ਕਮੇਟੀ ਬਣਾਈ ਗਈ ਹੈ, ਕੈਬਨਿਟ ਦੀ ਸਬ-ਕਮੇਟੀ ਬਣਾਈ ਗਈ ਹੈ, ਉਹ ਹੈ ਕੈਬਨਿਟ-ਸਬ-ਕਮੇਟੀ-ਆਨ ਡਿਸਇਨਵੈਸਟਮੈਂਟ। ਉਹ ਇਹ ਦੇਖੇਗੀ ਕਿ ਕਿਹੜੀਆਂ ਬੰਦ ਕਰਨੀਆਂ ਹਨ ਅਤੇ ਕਿਹੜੀਆਂ ਨਹੀਂ ਕਰਨੀਆਂ ਹਨ। ਅੰਤਿਮ ਫੈਸਲਾ ਉਸ ਕਮੇਟੀ ਉਤੇ ਹੀ ਨਿਰਭਰ ਕਰਦਾ ਹੈ। ਫਾਸਟ ਟਰੈਕ ਤੇ ਅਸੀਂ ਕੁਝ ਕੰਪਨੀਆਂ ਰੱਖੀਆਂ ਹਨ। ਜਿਹੜੀ ਪੀ.ਟੀ.ਐਲ. ਹੈ, ਉਹ ਪ੍ਰਾਈਵੇਟ ਕੰਪਨੀ ਹੈ। ਉਸ ਦੇ ਵਿੱਚ ਪੀ.ਐਸ.ਆਈ.ਡੀ.ਸੀ. ਦੇ ਤਕਰੀਬਨ 23 ਪ੍ਰਤੀਸ਼ਤ ਸ਼ੇਅਰ ਹਨ। ਉਸ ਦੀ ਡਿਸਇਨਵੈਸਟਮੈਂਟ ਨਹੀਂ ਹੋਈ, ਉਸ ਨੇ ਆਪਣੇ ਸ਼ੇਅਰ ਹੀ ਵੇਚੇ ਹਨ। ਬਾਕੀਆਂ ਬਾਰੇ ਪ੍ਰਕਿਰਿਆ ਜਾਰੀ ਹੈ। ਕਿਸੇ ਦੀਆਂ ਮੁਨਾਸਿਬ ਬਿੱਡਾਂ ਨਹੀਂ ਮਿਲੀਆਂ, ਸਾਰੀਆਂ ਦੀ ਵੱਖ-ਵੱਖ ਸਥਿਤੀ ਹੈ। ਬਾਕੀ ਹਾਲਾਤ ਦੇ ਮੁਤਾਬਿਕ ਜਿਵੇਂ ਠੀਕ ਹੋਵੇਗਾ, ਉਸ ਤਰ੍ਹਾਂ ਕੀਤਾ ਜਾਵੇਗਾ। ਇਹ ਕੋਈ ਜ਼ਰੂਰੀ ਨਹੀਂ ਕਿ ਸਾਰੀਆਂ ਨੂੰ ਡਿਸਇਨਵੈਸਟਮੈਂਟ ਕੀਤਾ ਜਾਵੇਗਾ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਜਿਹੜੀ ਹੁਣ ਕੇਂਦਰ ਦੇ ਵਿੱਚ ਨਵੀਂ ਯੂ.ਪੀ.ਏ. ਸਰਕਾਰ ਬਣੀ ਹੈ, ਉਸ ਨੇ ਜਿਹੜਾ ਪਿਛਲੀ ਸਰਕਾਰ ਵੇਲੇ, ਸ਼੍ਰੀ ਸ਼ੋਰੀ ਜੀ ਵਾਲਾ ਡਿਸਇਨਵੈਸਟਮੈਂਟ ਕਮਿਸ਼ਨ ਸੀ, ਉਸ ਨੂੰ ਡਿਸਬੈਂਡ ਕਰ ਦਿੱਤਾ ਹੈ। ਮੈਂ, ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੰਜਾਬ ਦਾ ਡਾਇਰੈਕਟੋਰੇਟ ਆਫ ਡਿਸਇਨਵੈਸਟਮੈਂਟ ਹੈ, ਕੀ ਉਹ ਚਾਲੂ ਰਹੇਗਾ ਜਾਂ ਨਹੀਂ ਰਹੇਗਾ। ਦੂਸਰਾ ਸਵਾਲ, ਕਾਂਗਰਸ ਦੀ ਪਾਲਿਸੀ ਹੈ, ਮੁਹਤਰਮਾ ਸੋਨੀਆ ਗਾਂਧੀ ਜੀ ਨੇ ਕਿਹਾ ਹੈ ਕਿ ਜਿਹੜੇ ਪੀ.ਐਸ.ਯੂਜ਼. ਕੰਸਟ੍ਰਕਟਿਵ ਪ੍ਰਾਫਿਟ ਦੇ ਰਹੇ ਹਨ, ਉਨ੍ਹਾਂ ਨੂੰ ਡਿਸਇਨਵੈਸਟਮੈਂਟ ਨਹੀਂ ਕੀਤਾ ਜਾਵੇਗਾ। ਮੰਤਰੀ ਜੀ, ਇਨ੍ਹਾਂ ਦੋਹਾਂ ਦਾ ਜਵਾਬ ਦੇ ਦੇਣ।

**ਮੰਤਰੀ** : ਬਿਲਕੁਲ ਠੀਕ ਹੈ। ਜਿਹੜਾ ਮੁਨਾਫੇ ਵਾਲਾ ਅਦਾਰਾ ਹੋਵੇਗਾ ਉਸ ਨੂੰ ਡਿਸਇਨਵੈਸਟਮੈਂਟ ਨਹੀਂ ਕਰਾਂਗੇ। ਜਿਹੜੇ ਬਿਲਕੁਲ ਘਾਟੇ ਵਿਚ ਜਾ ਰਹੇ ਹਨ ਔਰ ਚਲ ਹੀ ਨਹੀਂ ਸਕਦੇ, ਰਿਵਾਈਵ ਹੀ ਨਹੀਂ ਹੋ ਸਕਦੇ, ਉਨ੍ਹਾਂ ਤੇ ਵਿਚਾਰ ਕਰਾਂਗੇ। ਦੂਸਰਾ, ਜਿਥੋਂ ਤੱਕ ਡਿਸਇਨਵੈਸਟਮੈਂਟ ਡਾਇਰੈਕਟੋਰੇਟ ਦੇ ਬੰਦ ਕਰਨ ਦਾ ਸਵਾਲ ਹੈ, ਉਸ ਤੇ ਵੀ ਅਸੀਂ ਵਿਚਾਰ ਕਰਾਂਗੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਇਸ ਪ੍ਰਾਸੈਸ ਵਿਚ ਸਰਕਾਰ ਨੇ ਡਿਸਇਨਵੈਸਟਮੈਂਟ ਕੰਸਲਟੈਂਟਸ ਨਿਯੁਕਤ ਕੀਤੇ। ਮੈਂ, ਮਨਿਸਟਰ ਸਾਹਿਬ ਨੂੰ, ਆਪ ਦੀ ਮਾਰਫ਼ਤ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਕੀ ਹਨ। ਇਹ ਨਾ ਹੋਵੇ ਕਿ ਡਿਸਇਨਵੈਸਟਮੈਂਟ ਤੋਂ ਪੈਸਾ ਘੱਟ ਮਿਲੇ ਤੇ ਕੰਸਲਟੈਂਟਸ ਨੂੰ ਜ਼ਿਆਦਾ ਦੇ ਦਿਤਾ ਜਾਵੇ। ਇਹ ਦਸ ਸਕਦੇ ਹਨ ਕਿ ਜਿਹੜੇ ਇਹ ਗਲੋਬਲ ਕੰਸਲਟੈਂਟਸ ਹਨ, ਉਨ੍ਹਾਂ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਕੀ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਇਸ ਵਾਸਤੇ ਵੱਖਰਾ ਸਵਾਲ ਕਰ ਦੇਣ, ਜਵਾਬ ਦੇ ਦੇਵਾਂਗੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਡਿਸਇਨਵੈਸਟਮੈਂਟ ਕਮੇਟੀ ਨੇ ਫੈਸਲਾ ਕੀਤਾ ਸੀ ਕੀ ਮੁੱਖ ਮੰਤਰੀ ਜੀ ਨੇ ਉਸੇ ਦਿਨ ਹੀ ਦਿੱਲਿਓਂ ਆ ਕੇ ਉਸ ਨੂੰ ਫਾਈਨਲ ਅਪਰੂਵਲ ਦੇ ਦਿਤੀ ਜਾਂ ਕੁਝ ਦਿਨ ਬਾਅਦ ਦਿਤੀ।

**ਮੰਤਰੀ** : ਮੈਨੂੰ ਤਾਂ ਜੀ ਸਵਾਲ ਹੀ ਸਮਝ ਨਹੀਂ ਆਇਆ ਕਿ ਕੌਣ ਕਦੋਂ ਆਇਆ। ਮੇਰੇ ਕੋਲ ਸੀ.ਐਮ. ਸਾਹਿਬ ਦਾ ਪ੍ਰੋਗਰਾਮ ਨਹੀਂ ਹੈ।

**ਮਾਨਯੋਗ ਸਪੀਕਰ** : ਰਿਕਾਰਡ ਵਿਚ ਦੇਖ ਕੇ ਦੱਸ ਦਿਓ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਮੇਟੀ ਨੇ ਜਿਹੜਾ ਪੀ.ਟੀ.ਐਲ. ਦੇ ਸ਼ੇਅਰ ਵੇਚਣ ਦਾ ਫੈਸਲਾ ਕੀਤਾ ਸੀ, ਉਸ ਦੀ ਫਾਈਨਲ ਅਪਰੂਵਲ ਸੀ.ਐਮ. ਸਾਹਿਬ ਨੇ ਦੇਣੀ ਸੀ ਕੀ ਇਨਾਂ ਨੇ ਸਪੈਸ਼ਲੀ ਉਸੇ ਦਿਨ ਹੀ ਦਿੱਲੀ ਤੋਂ ਆ ਕੇ ਉਸੇ ਦਿਨ ਹੀ ਫਾਈਲ ਤੇ ਅਪਰੂਵਲ ਦੇ ਦਿੱਤੀ ਸੀ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਮੈਨੂੰ ਨਹੀਂ ਪਤਾ ਕਿ ਕਿਹੜੀ ਡੇਟ ਸੀ। I will have to find out the date ਇਨ੍ਹਾਂ ਨੂੰ ਜ਼ਿਆਦਾ ਪਤਾ ਹੋਵੇਗਾ। ਲੇਕਿਨ ਜਿਥੋਂ ਤੱਕ ਫੈਸਲਾ ਕਰਨ ਦੀ ਗੱਲ ਹੈ ਉਸ ਸਬੰਧੀ ਕੈਬਿਨਟ ਕਮੇਟੀ ਵਿਚ ਫੈਸਲਾ ਹੁੰਦਾ ਹੈ। ਇਹ ਕੋਈ ਇੰਡੀਵਿਜੂਅਲ ਫੈਸਲਾ ਨਹੀਂ ਹੁੰਦਾ। ਨਾ ਹੀ ਮੈਂ ਕਰਦਾ ਹਾਂ, ਨਾ ਫਾਇਨਾਂਸ ਮਨਿਸਟਰ ਸਾਹਿਬ ਕਰਦੇ ਹਨ। But it was decided by the Cabinet Committee on Disinvestment and I am chairing that Sub-Committee । ਉਸ ਦੀ ਜਿਹੜੀ ਡੇਟ ਹੈ, ਉਹ ਕੈਲੰਡਰ ਦੇਖ ਕੇ ਦੱਸ ਦੇਵਾਂਗੇ।

---

## 4-9-14 ਸਾਲਾ ਟਾਈਮ ਸਕੇਲ ਨੀਤੀ

*851. **ਸ੍ਰੀ ਰਾਜ ਕੁਮਾਰ ਗੁਪਤਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੁਲਾਜ਼ਮਾਂ ਲਈ 4-9-14 ਸਾਲਾ ਟਾਈਮ ਸਕੇਲ ਨੀਤੀ ਲਾਗੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕਿੰਨੇ ਸਮੇਂ ਦੇ ਅੰਦਰ-ਅੰਦਰ ਇਸ ਨੂੰ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਲਾਲ ਸਿੰਘ** : ਰਾਜ ਸਰਕਾਰ ਦੇ ਕਰਮਚਾਰੀਆਂ ਨੂੰ ਸਮਾਂ ਬੱਧ ਤਰੱਕੀ ਸਕੇਲ ਦੇਣ ਬਾਰੇ ਰਾਜ ਦੀ ਵਿੱਤੀ ਹਾਲਤ ਸੁਧਾਰਨ ਤੋਂ ਬਾਅਦ ਵਿਚਾਰ ਕੀਤਾ ਜਾਵੇਗਾ।

**ਸ੍ਰੀ ਰਾਜ ਕੁਮਾਰ ਗੁਪਤਾ** : ਮੈਂ, ਸਪੀਕਰ ਸਾਹਿਬ, ਆਪ ਦੀ ਮਾਰਫ਼ਤ ਐਫ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੀਆਂ-ਕਿਹੜੀਆਂ ਕੈਟਾਗਰੀਜ਼ ਹਨ, ਜਿਨ੍ਹਾਂ ਨੂੰ ਚੌਥੇ ਪੇਅ ਕਮਿਸ਼ਨ ਦਾ 4-9-14 ਦਾ ਪ੍ਰਮੋਸ਼ਨ ਸਕੇਲ ਮਿਲਿਆ ਹੈ। ਇਹ ਸਾਰੀਆਂ ਨੂੰ ਨਹੀਂ ਮਿਲ ਸਕਿਆ ਸੀ।

**ਮੰਤਰੀ** : ਸਪੀਕਰ ਸਾਹਿਬ, ਇਸ ਵਿਚ 10 ਮਹਿਕਮੇ ਹਨ ਜਿਨ੍ਹਾਂ ਨੂੰ 4-9-14 ਦੇ ਪ੍ਰਮੋਸ਼ਨ ਸਕੇਲ ਵਿਚ ਬੈਨੀਫਿਟ ਮਿਲ ਚੁੱਕਾ ਹੈ। ਉਹ ਹਨ—ਵੈਟਨਰੀ ਡਾਕਟਰ, ਪਸ਼ੂ ਪਾਲਣ ਵਿਭਾਗ, ਅਸਿਸਟੈਂਟ ਆਰਕੀਟੈਕਟ, ਆਰਕੀਟੈਕਚਰ ਵਿਭਾਗ, ਮੈਡੀਕਲ ਅਫ਼ਸਰ, (ਪੀ.ਸੀ.ਐਮ.ਐਸ.), ਹੈਲਥ ਐਂਡ ਫੈਮਿਲੀ ਵੈਲਫੇਅਰ ਡਿਪਾਰਟਮੈਂਟ, ਸਬ-ਡਵੀਜ਼ਨਲ ਇੰਜੀਨੀਅਰ, ਇਰੀਗੇਸ਼ਨ ਐਂਡ ਪਾਵਰ ਡਿਪਾਰਟਮੈਂਟ, ਡਿਪਟੀ ਸੁਪਰਡੈਂਟ ਆਫ਼ ਪੁਲਿਸ, ਪੁਲਿਸ ਡਿਪਾਰਟਮੈਂਟ, ਪੀ.ਸੀ.ਐਸ. (ਈ.ਵੀ.) ਜਨਰਲ ਐਡਮਿਨੀਸਟ੍ਰੇਸ਼ਨ, ਸਬ-ਡਵੀਜ਼ਨਲ ਇੰਜੀਨੀਅਰ, ਪਬਲਿਕ ਵਰਕਸ ਡਿਪਾਰਟਮੈਂਟ, (ਬੀ.ਐਂਡ ਆਰ.); ਸਬ-ਡਵੀਜ਼ਨਲ ਇੰਜੀਨੀਅਰ ਪੀ.ਡਬਲਿਊ.ਡੀ., (ਪਬਲਿਕ ਹੈਲਥ), ਅਸਿਸਟੈਂਟ ਟਾਊਨ ਐਂਡ ਕੰਟਰੀ ਪਲਾਨਰ, ਟਾਊਨ ਐਂਡ ਕੰਟਰੀ ਪਲੈਨਿੰਗ ਡਿਪਾਰਟਮੈਂਟ, ਰਿਸਰਚ ਆਫੀਸਰ, ਇਰੀਗੇਸ਼ਨ ਡਿਪਾਰਟਮੈਂਟ। ਇਹ ਦਸ ਡਿਪਾਰਟਮੈਂਟ ਹਨ, ਜਿਨ੍ਹਾਂ ਨੂੰ ਇਹ ਬੈਨੀਫਿਟ ਮਿਲ ਚੁੱਕਿਆ ਹੈ।

**ਸ਼੍ਰੀ ਰਾਜ ਕੁਮਾਰ ਗੁਪਤਾ** : ਜਿਨ੍ਹਾਂ ਕਰਮਚਾਰੀਆਂ ਨੂੰ ਇਸ ਪ੍ਰਮੋਸ਼ਨ ਸਕੇਲ ਦਾ ਲਾਭ ਨਹੀਂ ਮਿਲ ਸਕਿਆ ਉਨ੍ਹਾਂ ਕਰਮਚਾਰੀਆਂ ਵਿਚ, ਉਨ੍ਹਾਂ ਕੈਟਾਗਰੀਜ਼ ਵਿਚ ਰੋਸ ਪਾਇਆ ਜਾ ਰਿਹਾ ਹੈ। ਮੇਰੀ ਬੇਨਤੀ ਹੈ ਕਿ.......

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ, ਬੇਨਤੀ ਨਾ ਕਰੋ।

**ਸ਼੍ਰੀ ਰਾਜ ਕੁਮਾਰ ਗੁਪਤਾ** : ਮੈਂ ਸਵਾਲ ਹੀ ਕਰ ਰਿਹਾ ਹਾਂ ਕਿ ਬਾਕੀ ਰਹਿੰਦੀਆਂ ਕੈਟੇਗਰੀਜ਼ ਨੂੰ ਇਹ ਟਾਈਮ ਸਕੇਲ ਕਦੋਂ ਤੱਕ ਦੇਣਗੇ, ਇਸ ਨੂੰ ਟਾਈਮ ਬਾਊਂਡ ਕਰ ਦਿੱਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਸਰਕਾਰ ਇਸ ਤੇ ਗੰਭੀਰਤਾ ਨਾਲ ਵਿਚਾਰ ਕਰ ਰਹੀ ਹੈ। ਇਸ ਮਹੀਨੇ ਦੀ ਪਹਿਲੀ ਤਰੀਕ ਨੂੰ ਬਕਾਇਦਾ ਇਸ ਸਬੰਧੀ ਮੀਟਿੰਗ ਹੋਈ ਹੈ ਤੇ ਅਸੀਂ ਇਸ ਉਪਰ ਸੀਰੀਅਸਲੀ ਵਿਚਾਰ ਕਰ ਰਹੇ ਹਾਂ ਤਾਂ ਕਿ ਕਰਮਚਾਰੀਆਂ ਵਿਚ ਬੇਚੈਨੀ ਘੱਟ ਸਕੇ। ਇਸ ਨੂੰ ਅਸੀਂ ਟਾਈਮ ਬਾਊਂਡ ਨਹੀਂ ਕਰ ਸਕਦੇ। ਹਾਂ, ਹਾਲਤ ਸੁਧਰਨ ਤੇ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਾਨਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਚੋਣ ਮੈਨੀਫੈਸਟੋ ਵਿਚ ਇਨ੍ਹਾਂ ਨੇ ਇਹ ਵਾਅਦਾ ਕੀਤਾ ਸੀ। ਹੁਣ ਤਾਂ ਇਨ੍ਹਾਂ ਨੂੰ ਆਇਆਂ ਨੂੰ 25 ਮਹੀਨੇ ਹੋ ਗਏ ਹਨ ਤੇ ਹੁਣ ਵੀ ਇਹ ਐਸ਼ੋਰੈਂਸ ਦੇਣ ਦੀ ਬਜਾਏ ਵਿੱਤੀ ਹਾਲਾਤ ਸੁਧਰਨ ਦੀ ਗੱਲ ਕਰਦੇ ਹਨ। ਜੋ ਇਨ੍ਹਾਂ ਨੇ ਉਸ ਵੇਲੇ ਵਾਅਦੇ ਕੀਤੇ ਸਨ ਕੀ ਉਹ ਸਭ ਝੂਠ ਸਨ ? ਜੇ ਉਹ ਸੱਚ ਸਨ ਤਾਂ ਉਨ੍ਹਾਂ ਨੂੰ ਕਦੋਂ ਪੂਰੇ ਕਰਨਗੇ। ਇਹ ਇਸ ਨੂੰ ਟਾਈਮ ਬਾਊਂਡ ਕਰਨ।

**ਮੰਤਰੀ** : ਅਸੀਂ ਕੋਈ ਝੂਠਾ ਵਾਅਦਾ ਨਹੀਂ ਕੀਤਾ। ਅਸੀਂ ਵਾਅਦੇ ਤੇ ਪੱਕੇ ਹਾਂ। ਜਦੋਂ ਹਾਲਾਤ ਠੀਕ ਹੋ ਜਾਣਗੇ, ਸਮਾਂ ਆਉਣ ਤੇ ਦੇ ਦੇਵਾਂਗੇ। ਅਸੀਂ ਹਮਦਰਦੀ ਨਾਲ ਗੰਭੀਰਤਾ ਨਾਲ ਇਸ ਤੇ ਵਿਚਾਰ ਕਰ ਰਹੇ ਹਾਂ।

---

## ਪਿੰਡ ਸਿੱਧੂਵਾਲ ਨੇੜੇ ਭਾਖੜਾ ਨਹਿਰ ਤੇ ਅਸੁਰੱਖਿਅਤ ਪੁਲ

***798. ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਟਿਆਲਾ-ਭਾਦਸੋਂ ਸੜਕ ਤੇ ਪਿੰਡ ਸਿੱਧੂਵਾਲ ਦੇ ਨੇੜੇ ਭਾਖੜਾ ਨਹਿਰ ਤੇ ਪੁਲ ਨੂੰ ਅਸੁਰੱਖਿਅਤ ਕਰਾਰ ਦਿੱਤਾ ਗਿਆ ਹੈ ਅਤੇ ਆਵਾਜਾਈ ਲਈ ਬੰਦ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਆਵਾਜਾਈ ਦੇ ਯੋਗ ਬਣਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸ਼੍ਰੀਮਾਨ ਜੀ, ਇਸ ਪੁਲ ਤੇ ਹੈਵੀ ਟਰੈਫਿਕ ਦਾ ਗੁਜਰਨਾ ਮਿਤੀ 5 ਦਸੰਬਰ, 2003 ਤੋਂ ਬੰਦ ਕਰ ਦਿੱਤਾ ਗਿਆ ਸੀ। ਇਸ ਪੁਲ ਦੀ ਮੁੜ ਉਸਾਰੀ ਦੀ ਤਜਵੀਜ਼ ਦੀ ਮਨਜ਼ੂਰੀ ਨਾਬਾਰਡ-9 ਸਕੀਮ ਅਧੀਨ ਪ੍ਰਾਪਤ ਹੋ ਗਈ ਹੈ ਅਤੇ ਇਸ ਕੰਮ ਨੂੰ ਬਜਟ ਸਹਾਇਤਾ ਪ੍ਰਾਪਤ ਹੋਣ ਦੀ ਸੂਰਤ ਵਿਚ ਹੱਥ ਵਿਚ ਲੈ ਲਿਆ ਜਾਵੇਗਾ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੜਾ ਇੰਪੋਰਟੈਂਟ ਪੁਲ ਹੈ। ਤਕਰੀਬਨ ਡੇਢ ਸੌ ਪਿੰਡ ਇਸ ਤੇ ਡਿਪੈਂਡ ਕਰਦੇ ਹਨ ਅਤੇ ਅੱਧਾ ਪਟਿਆਲਾ ਸ਼ਹਿਰ ਵੀ ਇਸ ਤੇ ਡਿਪੈਂਡ ਕਰਦਾ ਹੈ। ਇਸ ਦੇ ਨੇੜਲੇ ਤਕਰੀਬਨ ਸੌ ਪਿੰਡਾਂ ਦੇ ਲੋਕਾਂ ਨੇ ਟਰੱਕਾਂ ਦੀ ਆਵਾਜਾਈ ਆਦਿ ਨਾਲ ਜੋ ਲਿੰਕ ਰੋਡਜ ਪਿੰਡਾਂ ਨੂੰ ਜਾਂਦੀਆਂ ਹਨ, ਉਹ ਤੋੜ ਦਿੱਤੀਆਂ ਹਨ ਅਤੇ ਸ਼ਹਿਰ ਦੀ ਸਾਰੀ ਟਰੈਫਿਕ ਡਿਸਟਰਬ ਹੋਈ ਪਈ ਹੈ। ਇਸ ਪੁਲ ਦੇ ਨੇੜੇ ਤੇੜੇ ਵੀ ਕੋਈ ਹੋਰ ਪੁਲ ਨਹੀਂ ਹੈ ਹੁਣ ਲੋਕਾਂ ਨੂੰ ਬੜੀ-ਬੜੀ ਦੂਰ ਤੋਂ ਲੰਘਣਾ ਪੈਂਦਾ ਹੈ। ਉਥੇ ਮੈਰਿਜ ਪੈਲੇਸ ਵੀ ਬਣੇ ਹੋਏ ਹਨ। ਜੇ ਇੰਨੇ ਜ਼ਰੂਰੀ ਪੁਲ ਤੇ ਹਾਲੇ ਤੱਕ ਕੰਮ ਨਹੀਂ ਸ਼ੁਰੂ ਕੀਤਾ ਗਿਆ ਤਾਂ ਬਾਕੀ ਕੰਮ ਕਿਵੇਂ ਪੂਰੇ ਹੁੰਦੇ ਹੋਣਗੇ।

**ਮਾਨਯੋਗ ਸਪੀਕਰ** : ਕੀ ਕੋਈ ਸਵਾਲ ਨਹੀਂ ਕਰਨਾ ?

**ਸਰਦਾਰ ਸੁਰਜੀਤ ਸਿੰਘ ਰੱਖੜਾ** : ਮੇਰਾ ਸਵਾਲ ਹੈ ਕਿ ਪੁਲ ਕਦੋਂ ਬਣ ਜਾਵੇਗਾ ਅਤੇ ਇਹ ਛੇਤੀ ਤੋਂ ਛੇਤੀ ਬਣਨਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਜੋ ਕਹਿ ਰਹੇ ਹਨ, ਠੀਕ ਗੱਲ ਕਰ ਰਹੇ ਹਨ। ਇਸ ਪੁਲ ਦੀ ਇੰਪੋਰਟੈਂਸ ਨੂੰ ਮੱਦੇ ਨਜ਼ਰ ਰੱਖਦੇ ਹੋਏ ਹੀ ਇਸ ਨੂੰ ਨਾਬਾਰਡ-9 ਸਕੀਮ ਵਿਚ ਇਨਕਲੂਡ ਕਰ ਦਿੱਤਾ ਗਿਆ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਤੋਂ ਤਿੰਨ ਦਿਨ ਬਾਅਦ ਇਸ ਦੇ ਟੈਂਡਰਜ ਵੀ ਲੱਗ ਰਹੇ ਹਨ। ਨਾਬਾਰਡ ਦਾ ਪੈਸਾ ਸਾਡੇ ਕੋਲ ਵਾਇਆ ਮਨਿਸਟਰੀ ਆਫ ਫਾਈਨਾਂਸ ਆਉਂਦਾ ਹੈ। ਨਾਬਾਰਡ ਤੋਂ ਪੈਸੇ ਪਹੁੰਚ ਚੁੱਕੇ ਹਨ ਜਦੋਂ ਉਹ ਪੈਸੇ ਸਾਡੇ ਕੋਲ ਪਹੁੰਚ ਗਏ ਤਾਂ ਇੱਕ ਸਾਲ ਦੇ ਵਿਚ-ਵਿਚ ਅਸੀਂ ਇਸ ਨੂੰ ਬਣਾ ਦੇਵਾਂਗੇ। ਤਿੰਨ ਦਿਨਾਂ ਵਿਚ ਟੈਂਡਰਜ਼ ਲੱਗ ਰਹੇ ਹਨ।

---

## ਹੁਸ਼ਿਆਰਪੁਰ ਵਿਖੇ ਮਿੰਨੀ ਸਕੱਤਰੇਤ ਦੀ ਉਸਾਰੀ

*809. **ਸ਼੍ਰੀ ਤਿਕਸ਼ਨ ਸੂਦ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹੁਸ਼ਿਆਰਪੁਰ ਵਿਖੇ ਮਿੰਨੀ ਸਕੱਤਰੇਤ ਦੀ ਉਸਾਰੀ ਕਿਸ ਮਿਤੀ ਨੂੰ ਮੁਕੰਮਲ ਕੀਤੀ ਗਈ ਸੀ ਅਤੇ ਇਸ ਤੇ ਕੁੱਲ ਕਿੰਨੀ ਲਾਗਤ ਆਈ ਅਤੇ ਇਸ ਵਿਚ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਰਘੂਨਾਥ ਸਹਾਏ ਪੁਰੀ** : ਮਿੰਨੀ ਸਕੱਤਰੇਤ ਹੁਸ਼ਿਆਰਪੁਰ ਦੀ ਉਸਾਰੀ ਦਾ ਕੰਮ ਮਿਤੀ 29 ਜਨਵਰੀ, 2004 ਨੂੰ ਮੁਕੰਮਲ ਹੋ ਚੁੱਕਾ ਹੈ ਅਤੇ ਇਸ ਦੀ ਉਸਾਰੀ ਦੀ ਲਾਗਤ 27.30 ਕਰੋੜ ਰੁਪਏ ਹੈ ਅਤੇ ਇਸ ਸਮੇਂ ਮਿੰਨੀ ਸਕੱਤਰੇਤ ਵਰਤੋਂ ਵਿੱਚ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ-ਕਿਹੜੇ ਮਹਿਕਮੇ ਕਿਸ-ਕਿਸ ਦਿਨ ਉਥੇ ਸ਼ਿਫਟ ਹੋ ਗਏ ਹਨ ਅਤੇ ਕਿੰਨੇ ਹੋਰ ਮਹਿਕਮੇ ਜਾਣ ਤੋਂ ਰਹਿੰਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਸਾਰੀ ਐਡਮਨਿਸਟਰੇਸ਼ਨ ਉਥੇ ਸ਼ਿਫਟ ਹੋ ਗਈ ਹੈ। ਜੇ ਕੋਈ ਮਹਿਕਮਾ ਸ਼ਿਫਟ ਹੋਣੋ ਰਹਿ ਗਿਆ ਹੈ ਤਾਂ ਤੁਸੀਂ ਲਿਖ ਕੇ ਦੇ ਦਿਓ ਜਾਂ ਫਿਰ ਡੀ.ਸੀ. ਤੋਂ ਪਤਾ ਕਰ ਲਓ।

**ਸ਼੍ਰੀ ਤਿਕਸ਼ਨ ਸੂਦ** : ਡੀ.ਸੀ. ਤੋਂ ਕਿਉਂ ਪਤਾ ਕਰ ਲਈਏ, ਇਸ ਦੇ ਬਾਰੇ ਤੁਸੀਂ ਦੱਸੋ।

**ਮੰਤਰੀ** : ਅਸੀਂ ਬਿਲਡਿੰਗ ਤਿਆਰ ਕਰਕੇ ਹੈਂਡ ਓਵਰ ਕਰ ਦਿੱਤੀ ਹੈ। ਉਸਾਰੀ ਦਾ ਕੰਮ ਮਿਤੀ 29 ਜਨਵਰੀ, 2004 ਨੂੰ ਕੰਪਲੀਟ ਹੋ ਚੁੱਕਿਆ ਹੈ।

**ਸ਼੍ਰੀ ਤਿਕਸ਼ਨ ਸੂਦ** : ਮੈਂ ਪੁੱਛਿਆ ਹੈ ਕਿ ਕਿਹੜੇ-ਕਿਹੜੇ ਮਹਿਕਮੇ ਉਥੇ ਸ਼ਿਫਟ ਹੋ ਗਏ ਹਨ ? ਹੋਰ ਕਿੰਨੇ ਮਹਿਕਮੇ ਉਥੇ ਜਾਣ ਤੋਂ ਰਹਿੰਦੇ ਹਨ ?

**ਮਾਨਯੋਗ ਸਪੀਕਰ** : ਇਹ ਸਵਾਲ ਕੰਸਟਰਕਸ਼ਨ ਦੇ ਨਾਲ ਸਬੰਧਤ ਹੈ। ਕੰਸਟਰਕਸ਼ਨ ਹੋ ਗਈ ਹੈ। ਮਹਿਕਮੇ ਉਥੇ ਆ ਰਹੇ ਹਨ ਅਤੇ ਬਾਕੀ ਮਹਿਕਮੇ ਵੀ ਆ ਜਾਣਗੇ। ਇਹ ਜ਼ਰੂਰੀ ਨਹੀਂ ਹੈ ਕਿ ਮਹਿਕਮੇ ਸ਼ਿਫਟ ਹੋਣ ਬਾਰੇ ਸਾਰੀ ਇਨਫਰਮੇਸ਼ਨ ਇਨ੍ਹਾਂ ਕੋਲ ਹੋਵੇ। ਉਸਾਰੀ ਸਬੰਧੀ ਇਨ੍ਹਾਂ ਨੇ ਦੱਸ ਦਿੱਤਾ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੋਰ ਰਹਿੰਦੀ ਹੈ।

**ਮਾਨਯੋਗ ਸਪੀਕਰ** : ਨਹੀਂ ਜੀ, ਇਸ ਤਰ੍ਹਾਂ ਨਹੀਂ ਕਰਨਾ। ਅਗਲਾ ਸਵਾਲ਼। I have called for the next question.

---

## ਜਗਰਾਓਂ ਵਿਖੇ ਬੱਸ ਅੱਡੇ ਦੀ ਉਸਾਰੀ

*818. **ਸਰਦਾਰ ਭਾਗ ਸਿੰਘ ਮੱਲ੍ਹਾ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਗਰਾਓਂ ਵਿਖੇ ਨਵੇਂ ਬੱਸ ਅੱਡੇ ਦੀ ਉਸਾਰੀ ਕਦੋਂ ਤੱਕ ਮੁੰਕਮਲ ਹੋਣ ਅਤੇ ਇਸ ਨੂੰ ਚਾਲੂ ਕਰਨ ਦੀ ਸੰਭਾਵਨਾ ਹੈ ?

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਬੱਸ ਸਟੈਂਡ ਜਗਰਾਓਂ ਨੂੰ ਮੁਕੰਮਲ ਕਰਨ ਲਈ ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ (ਪੀ.ਆਈ.ਡੀ.ਬੀ.) ਵਲੋਂ ਫੰਡਜ਼ ਉਪਲਬਧ ਕਰਵਾਏ ਜਾ ਰਹੇ ਹਨ। ਉਸਾਰੀ ਕਰਤਾ ਏਜੰਸੀ, ਪੁੱਡਾ ਅਨੁਸਾਰ ਫੰਡਜ਼ ਉਪਲਬਧ ਹੋਣ ਤੋਂ 6 ਮਹੀਨੇ ਵਿਚ ਉਸਾਰੀ ਮੁਕੰਮਲ ਕਰ ਦਿੱਤੀ ਜਾਵੇਗੀ। ਉਸਾਰੀ ਮੁਕੰਮਲ ਹੋਣ ਤੇ ਬੱਸ ਸਟੈਂਡ ਚਾਲੂ ਕਰ ਦਿੱਤਾ ਜਾਵੇਗਾ।

**ਸਰਦਾਰ ਭਾਗ ਸਿੰਘ ਮੱਲ੍ਹਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੜਾ ਇੰਪਾਰਟੈਂਟ ਬੱਸ ਅੱਡਾ ਹੈ। ਮੈਂ ਤਾਂ ਬਹੁਤ ਖੁਸ਼ ਹੋ ਗਿਆ ਸੀ ਕਿ ਛੇ ਮਹੀਨੇ ਦੇ ਵਿਚ ਉਸਾਰੀ ਮੁਕੰਮਲ ਕਰ ਦਿੱਤੀ ਜਾਵੇਗੀ ਪਰ ਇਸ ਦੇ ਨਾਲ ਹੀ ਜਿਹੜਾ ਇਨ੍ਹਾਂ ਨੇ ਇਹ ਲਿਖ ਦਿੱਤਾ ਹੈ that the construction of the bus stand will be completed within six months from the date of release of funds by the P.I.D.B. ਕੀ ਮੈਂ ਇਨ੍ਹਾਂ ਨੂੰ ਪੁੱਛ ਸਕਦਾ ਹਾਂ ਕਿ ਜਿਹੜੇ ਫੰਡਜ਼ ਹਨ, ਇਹ ਕਦੋਂ ਤੱਕ ਰਿਲੀਜ਼ ਹੋ ਜਾਣਗੇ ?

**Mr. Speaker :** He is asking for time bound.

**ਮੰਤਰੀ** : ਸਪੀਕਰ ਸਾਹਿਬ, ਛੇਤੀ ਤੋਂ ਛੇਤੀ ਫੰਡਜ਼ ਰਿਲੀਜ਼ ਕਰਵਾ ਕੇ ਬੱਸ ਸਟੈਂਡ ਦੀ ਉਸਾਰੀ ਕੀਤੀ ਜਾਵੇਗੀ। ਸਾਡੇ ਵਲੋਂ ਯਤਨ ਜਾਰੀ ਹਨ।

**ਸਰਦਾਰ ਭਾਗ ਸਿੰਘ ਮੱਲ੍ਹਾ** : ਸਪੀਕਰ ਸਾਹਿਬ, ਇਸ ਬੱਸ ਸਟੈਂਡ ਨੂੰ ਬਨਾਉਣ ਲਈ ਕੁੱਲ 3.41 ਕਰੋੜ ਰੁਪਏ ਦਾ ਖਰਚਾ ਆਉਣਾ ਹੈ ਅਤੇ ਇਸ ਦੇ ਵਿਚੋਂ ਸਰਕਾਰ ਨੇ 2.41 ਕਰੋੜ ਰੁਪਿਆ ਖਰਚ ਕਰ ਦਿੱਤਾ ਹੈ। ਬਾਕੀ ਸਿਰਫ 1 ਕਰੋੜ ਰੁਪਿਆ ਹੋਰ ਰੀਲੀਜ਼ ਕਰਨ ਦੀ ਲੋੜ ਹੈ ਅਤੇ ਇਹ ਬਸ ਸਟੈਂਡ ਕੰਪਲੀਟ ਹੋ ਜਾਵੇਗਾ। ਮੈਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕ ਕਰੋੜ ਰੁਪਿਆ ਹੋਰ ਰੀਲੀਜ਼ ਕਰਕੇ ਇਸ ਕੰਮ ਨੂੰ ਕਦੋਂ ਤੱਕ ਕੰਪਲੀਟ ਕਰ ਦੇਵੇਗੀ ਕਿਉਂਕਿ ਉਥੇ ਐਂਟੀ ਸ਼ੋਸ਼ਲ ਐਲੀਮੈਂਟਸ ਦਾ ਅੱਡਾ ਬਣਦਾ ਜਾ ਰਿਹਾ ਹੈ। ਕੀ ਸਰਕਾਰ ਇਸ ਕੰਮ ਨੂੰ ਟਾਈਮ ਬਾਊਂਡ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਛੇਤੀ ਤੋਂ ਛੇਤੀ ਇਸ ਨੂੰ ਬਣਾ ਦਿੱਤਾ ਜਾਵੇਗਾ।

---

### ਨਸ਼ੀਲੇ ਪਦਾਰਥਾਂ ਦੀ ਵਿਕਰੀ ਰੋਕਣ ਲਈ ਛਾਪੇ

***849. ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਭਾਗ ਦੁਆਰਾ ਰਾਜ ਵਿਚ ਨਸ਼ੀਲੇ ਪਦਾਰਥਾਂ ਦੀ ਵਿਕਰੀ ਨੂੰ ਰੋਕਣ ਲਈ ਡਾਕਟਰਾਂ/ਕੈਮਿਸਟਾਂ ਉਪਰ ਮਾਰੇ ਗਏ ਛਾਪਿਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਛਾਪਿਆਂ ਦੇ ਨਤੀਜੇ ਵਜੋਂ ਦਰਜ ਕੀਤੇ ਗਏ ਕੇਸਾਂ ਦੀ ਗਿਣਤੀ ਕਿੰਨੀ ਹੈ ?

**Shri Romesh Chander Dogra :** The requisite information is placed on the table of the House.

**[Health & Family Welfare Minister]**

**ANNEXURE 'A'**

**RAIDS TO PREVENT SALE OF INTOXICANTS**

| S. No. | Name of District | Raids conducted on Doctors/Chemists (From 01-01-2003 to 31-12-2003) | | |
|---|---|---|---|---|
| | | Unregistered medical Practitioners | Chemists | Total Raids |
| 1 | Amritsar | 2 | 17 | 19 |
| 2 | Bathinda | 2 | 06 | 08 |
| 3 | Faridkot | - | 02 | 02 |
| 4 | Fatehgarh Sahib | - | 06 | 06 |
| 5 | Ferozepur | - | 03 | 03 |
| 6 | Gurdaspur | 1 | 01 | 02 |
| 7 | Hoshiarpur | 1 | 03 | 04 |
| 8 | Jalandhar | 9 | 16 | 25 |
| 9 | Kapurthala | 3 | 06 | 09 |
| 10 | Ludhiana | 3 | 22 | 25 |
| 11 | Mansa | 1 | 03 | 04 |
| 12 | Moga | 1 | 13 | 14 |
| 13 | Mukatsar | - | 01 | 01 |
| 14 | Nawanshahar | - | 02 | 02 |
| 15 | Patiala | - | 05 | 05 |
| 16 | Ropar | 2 | 14 | 16 |
| 17 | Sangrur | 1 | 06 | 07 |
| | **Total** | **26** | **126** | **152** |

**CASE REGISTERED**

| | | |
|---|---|---|
| 1 | Against Unregistered Medical Practitioners | 6 |
| 2 | Against Chemists | 2 |
| | Total : | 8 |

## ANNEXURE 'B'

## RAIDS TO PREVENT SALE OF INTOXICANTS

| S. No. | Name of District | Raids conducted on doctors/chemists (From 01-01-2004 to 31-05-2004) | | |
|---|---|---|---|---|
| | | Unregistered Medical Practitioners | Chemists | Total Raids |
| 1 | Amritsar | - | 01 | 01 |
| 2 | Bathinda | 1 | 03 | 04 |
| 3 | Faridkot | 1 | 04 | 05 |
| 4 | Fatehgarh Sahib | - | 04 | 04 |
| 5 | Ferozepur | - | - | - |
| 6 | Gurdaspur | - | - | - |
| 7 | Hoshiarpur | - | 01 | 01 |
| 8 | Jalandhar | 1 | 01 | 02 |
| 9 | Kapurthala | 1 | 01 | 02 |
| 10 | Ludhiana | - | 03 | 03 |
| 11 | Mansa | - | - | - |
| 12 | Moga | - | 06 | 06 |
| 13 | Mukatsar | - | - | - |
| 14 | Nawanshahar | - | 03 | 03 |
| 15 | Patiala | - | - | - |
| 16 | Ropar | - | 11 | 11 |
| 17 | Sangrur | - | 10 | 10 |
| | **Total** | **4** | **48** | **52** |

**CASE REGISTERED** **NIL**

**ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਸਪੀਕਰ ਸਾਹਿਬ, ਇਸ ਸਬੰਧੀ ਕਈ ਕੇਸਿਜ਼ ਰਜਿਸਟਰਡ ਹੋਏ ਹਨ ਅਤੇ ਕੀ ਇਨ੍ਹਾਂ ਵਿਚੋਂ ਕਿਸੇ ਨੂੰ ਸਜ਼ਾਵਾਂ ਵੀ ਮਿਲੀਆਂ ਹਨ ? ਇਸ ਨੂੰ ਰੋਕਣ ਲਈ ਸਰਕਾਰ ਵਲੋਂ ਹੁਣ ਤੱਕ ਕੀ ਉਪਰਾਲੇ ਕੀਤੇ ਗਏ ਹਨ ਕਿਉਂਕਿ ਇਹ ਨਸ਼ੀਲੀਆਂ ਦਵਾਈਆਂ ਦਾ ਵਾਧਾ ਹੁਣ ਸਕੂਲਾਂ ਅਤੇ ਕਾਲਜ਼ਾਂ ਦੇ ਨੌਜਵਾਨਾਂ ਵਿਚ ਵੀ ਫੈਲ ਰਿਹਾ ਹੈ। ਕੀ ਇਸ ਸਬੰਧੀ ਸਰਕਾਰ ਕੋਈ ਇਮੀਜੇਟਲੀ ਐਕਸ਼ਨ ਲਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੇ ਕੇਸ ਰਜਿਸਟਰਡ ਹੋਏ ਹਨ, ਇਹ ਅੰਡਰ ਪ੍ਰੋਸੈਸ ਹਨ ਅਤੇ ਹਾਲੇ ਇਨ੍ਹਾਂ ਤੇ ਕੋਈ ਡਿਸੀਜ਼ਨ ਨਹੀਂ ਹੋਇਆ ਹੈ ਅਤੇ ਨਾ ਹੀ ਕੋਈ ਪਨਿਸ਼ਮੈਂਟ ਹੋਈ ਹੈ। ਜਿਹੜਾ ਇਨ੍ਹਾਂ ਨੇ ਅਗਲਾ ਕੁਐਸਚਨ ਕੀਤਾ ਹੈ ਕਿ ਇਸ ਨੂੰ ਰੋਕਣ ਲਈ ਸਰਕਾਰ ਕੀ ਸਟੈਪਸ ਲੈ ਰਹੀ ਹੈ ਇਸ ਬਾਰੇ ਮੈਂ ਡਿਟੇਲ ਵਿਚ ਦੱਸਣਾ ਚਾਹੁੰਦਾ ਹਾਂ।

Sir, there are many steps which are being taken by the Govt. to ensure that these intoxicants are not being sold in the market. For this I will speak all one by one.

1. Decoy customers are sent to purchase intoxicants (like proxyvon type capsules etc.) at chemists shops and action is taken against the defaulters who are found selling intoxicants or do not maintain the sale records/purchase records.

2. Second the chemists associations have been advised to cooperate and instruct their members to practice self-discipline by not selling intoxicant to the youth without prescription by arranging meetings in various districts. These meetings have also been addressed by DHS, Punjab, at Amritsar, Jalandhar and Mohali and by the State Drugs Controller at Pathankot, Amritsar, Jalandhar, Ludhiana and Hoshiarpur.

3. The State Drugs Advisory Committee, Punjab decided that the Pharmacy Council Punjab will sensitize public in this regard.

4. Lectures are also being arranged in schools and colleges by Doctors and NGOs to bring awareness among the Youth regarding bad effects of intoxicants on health.

5. Similarly Police department at their own level also conduct raids on unregistered practitioners and chemists to check the sale of intoxicating drugs without prescriptions. Recently a meeting was held by the Secretary Health with the officers of Health Department, Police Department, Home department

and Law Agency in which it was decided that the police may register FIR on the basis of suspected offence but should affect arrests only if the report of Chemical Examiner on scrutiny by the prosecution agency reveals that the offence is made out.

6. To curb drug abuse in Punjab, an action plan has also been prepared and forwarded to the department of Social Security and Women and Child Development, Punjab being a Nodal Agency as per the allocation of Business Rules, 1994.

7. All the Civil Surgeons and Sr. Medical rank officers have been directed to check the sale of drugs, particularly intoxicating drugs, without prescription by the chemists.

8. Following Drug De-addiction Centers are being run by the Govt., Red Cross Societies and N.G.Os in the State of Punjab.

(a) Medical College, Amritsar

(b) Mental Hospital, Amritsar

(c) Medical College, Patiala

(d) P.G.I., Chandigarh

(e) Civil Hospital, Bathinda

The De-addiction and Rehabilitation Centres run by the Red Cross Societies are at :

(a) Saket Hospital, Patiala, Gurdaspur, Amritsar, Faridkot and the De-addiction Centres run by N.G.Os are at :—

Bathinda, Mohali, Dhahan Kaleran (District Nawanshahar), Saket Hospital, Patiala, Gurdaspur, Faridkot, Amritsar and Mullanpur Dakha.

The main problem at the moment is that there is an acute shortage of Drugs Inspectors. Only 7 Drugs Inspectors are in position against the 15 sanctioned posts. Recently the Hon'ble C.M., Punjab held a meeting with the officers of the Police Department, Social Security and Women and Child Development Department and Health Department, on action plan to check drugs abuse and directed to strengthen the Drugs Control Organisation by creating posts of Drugs Inspectors at Sub-Divisional level and strengthening the existing State Drugs Testing Laboratory at Chandigarh, as well as establishing more laboratories at the Divisional level. Steps are also being taken in this regard by the department.

**ਸਰਦਾਰ ਮੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਬੜੀ ਡਿਟੇਲ ਵਿਚ ਜਵਾਬ ਦਿੱਤਾ ਹੈ ਪਰ ਮੈਂਬਰ ਸਾਹਿਬ ਵੱਲੋਂ ਜਿਹੜਾ ਸਵਾਲ ਕੀਤਾ ਗਿਆ ਸੀ, ਉਸ ਦਾ ਠੀਕ ਜਵਾਬ ਨਹੀਂ ਦਿੱਤਾ ਗਿਆ ਹੈ। ਸਵਾਲ ਇਹ ਕੀਤਾ ਗਿਆ ਸੀ ਕਿ ਵਿਭਾਗ ਵੱਲੋਂ ਨਸ਼ੀਲੀਆਂ ਦਵਾਈਆਂ ਦੀ ਵਿਕਰੀ ਰੋਕਣ ਲਈ ਰਾਜ ਵਿਚ ਡਾਕਟਰਾਂ/ਕੈਮਿਸਟਾਂ ਤੇ ਜ਼ਿਲ੍ਹੇਵਾਰ ਕਿੰਨੇ ਛਾਪੇ ਮਾਰੇ ਗਏ ਅਤੇ ਇਨ੍ਹਾਂ ਛਾਪਿਆਂ ਦੇ ਨਤੀਜੇ ਵਜੋਂ ਕਿੰਨੇ ਕੇਸ ਰਜਿਸਟਰ ਕੀਤੇ ਗਏ ? ਮੰਤਰੀ ਜੀ ਨੇ ਕਿੰਨੇ ਛਾਪੇ ਮਾਰੇ ਅਤੇ ਕਿੰਨੇ ਕੇਸ ਰਜਿਸਟਰ ਕੀਤੇ, ਇਹ ਨਹੀਂ ਦੱਸਿਆ।

**ਮੰਤਰੀ** : ਇਹ ਜਾਣਕਾਰੀ ਪਹਿਲਾਂ ਹੀ ਦਿੱਤੀ ਜਾ ਚੁੱਕੀ ਹੈ ਜੀ। ਜ਼ਿਲ੍ਹੇਵਾਰ ਡਾਟਾ ਵੀ ਸਾਡੇ ਕੋਲ ਅਵੇਲੇਬਲ ਹੈ ਅਤੇ ਇਨ੍ਹਾਂ ਨੂੰ ਦਿੱਤਾ ਜਾ ਚੁੱਕਿਆ ਹੈ।

---

## ਜਨਰਲ ਸ਼ਿਵਦੇਵ ਸਿੰਘ ਸਿਵਲ ਹਸਪਤਾਲ, ਨਾਭਾ ਵਿਖੇ ਓਪਰੇਸ਼ਨ ਲਈ ਸਹੂਲਤਾਂ ਉਪਲਬਧ ਨਾ ਹੋਣਾ

*855. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜਨਰਲ ਸ਼ਿਵਦੇਵ ਸਿੰਘ ਸਿਵਲ ਹਸਪਤਾਲ, ਨਾਭਾ ਦੇ ਐਮਰਜੈਂਸੀ ਵਾਰਡ ਵਿਚ ਓਪਰੇਸ਼ਨ ਕਰਨ ਲਈ ਸਹੂਲਤਾਂ ਉਪਲਬਧ ਨਹੀਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ਅਤੇ ਹੋਰ ਡਾਕਟਰੀ ਸਹੂਲਤਾਂ ਦਾ ਵੇਰਵਾ ਕੀ ਹੈ ਜੋ ਉਥੇ ਉਪਲਬਧ ਨਹੀਂ ਹਨ ?

**Shri Romesh Chander Dogra :** No Sir, All medical facilities are available in Emergency Ward of Civil Hospital, Nabha.

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਹਸਪਤਾਲ ਦੇ ਐਮਰਜੈਂਸੀ ਵਾਰਡ ਨੂੰ ਚਲਾਉਣ ਵਾਸਤੇ ਕਿਹੜੀਆਂ-ਕਿਹੜੀਆਂ ਸਹੂਲਤਾਂ ਚਾਹੀਦੀਆਂ ਹਨ ਅਤੇ ਕੀ ਉਹ ਸਾਰੀਆਂ ਅਵੇਲੇਬਲ ਹਨ, ਇਹ ਵੇਰਵਾ ਮੰਤਰੀ ਜੀ ਇਸ ਹਾਊਸ ਵਿਚ ਦੇਣ ਦੀ ਖੇਚਲ ਕਰਨ।

**ਮਾਨਯੋਗ ਸਪੀਕਰ** : ਉਹ ਕਹਿੰਦੇ ਹਨ ਕਿ ਕੀ ਸਾਰੀਆਂ ਸਹੂਲਤਾਂ ਅਵੇਲੇਬਲ ਹਨ ?

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਨੇ ਐਮਰਜੈਂਸੀ ਵਾਰਡ ਚਲਾਉਣ ਲਈ ਕਿਹੜੀਆਂ-ਕਿਹੜੀਆਂ ਸਹੂਲਤਾਂ ਦੇਣ ਦੀ ਵਿਵਸਥਾ ਕੀਤੀ ਹੈ ਅਤੇ ਕੀ ਉਹ ਸਾਰੀਆਂ ਸਹੂਲਤਾਂ ਇਸ ਹਸਪਤਾਲ ਵਿਚ ਅਵੇਲੇਬਲ ਹਨ ? ਮੰਤਰੀ ਜੀ ਇਹ ਵੇਰਵਾ ਦੇਣ ਦੀ ਖੇਚਲ ਕਰਨ।

**Minister :** Sir, all the facilities are available for running the emergency. One is small operation theatre that is there by the side of emergency. This is fully equipped with all requisite equipment as well as medicine.

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੰਤਰੀ ਜੀ ਬੜੇ ਤਜਰਬੇਕਾਰ ਹਨ। ਆਪਾਂ ਇਥੇ ਲੋਕਾਂ ਦੇ ਨੁਮਾਇੰਦੇ ਬਣ ਕੇ ਆਏ ਹਾਂ......

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹ ਇਨਸਾਨਾਂ ਦੀ ਜ਼ਿੰਦਗੀ ਦਾ ਸਵਾਲ ਹੈ। ਨਾਭੇ ਦੇ ਹਸਪਤਾਲ ਵਿਚ ਇਕ ਤਾਂ ਬਲੱਡ ਬੈਂਕ ਨਹੀਂ ਹੈ ਅਤੇ ਉਥੇ ਬੀ.ਟੀ.ਓ. ਨਹੀਂ ਦਿੱਤਾ ਗਿਆ ਹੈ ਜੋ ਕਿ ਐਮਰਜੈਂਸੀ ਵਾਰਡ ਦੀ ਇਕ ਸਖਤ ਲੋੜ ਹੈ। ਇਸ ਤੋਂ ਇਲਾਵਾ ਐਮਰਜੈਂਸੀ ਵਾਰਡ ਵਿਚ ਸੈਂਟਰਲ ਆਕਸੀਜਨ ਸਪਲਾਈ ਅਤੇ ਸੱਕਸ਼ਨ ਸਪਲਾਈ ਦੀ ਲੋੜ ਪੈਂਦੀ ਹੈ। ਇਹ ਹਸਪਤਾਲ 1855 ਤੋਂ ਸਾਡੇ ਬਜ਼ੁਰਗਾਂ ਦੇ ਨਾਂ ਤੇ ਚੱਲ ਰਿਹਾ ਹੈ। ਇਹ ਦੋਨੋਂ ਚੀਜ਼ਾਂ ਹਾਲੇ ਤੱਕ ਉਥੇ ਅਵੇਲੇਬਲ ਨਹੀਂ ਹਨ ਹਾਲਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਸਾਰੀਆਂ ਸਹੂਲਤਾਂ ਅਵੇਲੇਬਲ ਹਨ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਸੈਂਟਰਲ ਆਕਸੀਜਨ ਸਪਲਾਈ ਅਤੇ ਸੱਕਸ਼ਨ ਸਪਲਾਈ ਦਾ ਪ੍ਰਬੰਧ ਜਲਦੀ ਤੋਂ ਜਲਦੀ ਕੀਤਾ ਜਾਵੇਗਾ? ਦੂਜਾ, ਬੀ.ਟੀ.ਓ. ਜਲਦੀ ਤੋਂ ਜਲਦੀ ਦਿੱਤਾ ਜਾਵੇਗਾ। ਤੀਜਾ, ਹਾਲੇ ਤੱਕ ਉਥੇ ਲਗਾਤਾਰ ਪਾਵਰ ਸਪਲਾਈ ਦਾ ਇੰਤਜ਼ਾਮ ਨਹੀਂ ਹੈ ਜੋ ਕਿ ਐਮਰਜੈਂਸੀ ਵਾਰਡ ਵਾਸਤੇ ਨਿਹਾਇਤ ਜ਼ਰੂਰੀ ਹੁੰਦਾ ਹੈ। ਇਹ ਵਿਸ਼ਵਾਸ ਦਿਵਾਉਣ ਕਿ ਲਗਾਤਾਰ ਪਾਵਰ ਸਪਲਾਈ ਦਾ ਇੰਤਜ਼ਾਮ ਜਲਦੀ ਤੋਂ ਜਲਦੀ ਕੀਤਾ ਜਾਵੇਗਾ। ਚੌਥਾ, ਹਾਲੇ ਤੱਕ ਉਥੇ ਹਾਟ ਲਾਈਨ ਨਹੀਂ ਲੱਗੀ ਜਿਸ ਤੋਂ ਪਤਾ ਲੱਗੇ ਕਿ ਇਹ ਕਿੰਨ੍ਹੀਆਂ ਜਾਨਾਂ ਬਚਾ ਲੈਣਗੇ। ਇਸ ਦੇ ਬਾਰੇ ਵੀ ਮੰਤਰੀ ਜੀ ਵਿਸ਼ਵਾਸ ਦਿਵਾਉਣ ਦੀ ਖੇਚਲ ਕਰਨ।

**ਮੰਤਰੀ** : ਬੀ.ਟੀ.ਓ. ਅਸੀਂ ਇਨ੍ਹਾਂ ਨੂੰ ਜਲਦੀ ਦੇ ਦਿਆਂਗੇ। ਬਾਕੀ ਜਿਹੜੀ ਸੈਂਟਰਲ ਆਕਸੀਜਨ ਸਪਲਾਈ ਦੀ ਗੱਲ ਇਨ੍ਹਾਂ ਨੇ ਕੀਤੀ ਹੈ, ਇਹ ਸਾਡੇ ਕਿਸੇ ਵੀ ਹਸਪਤਾਲ ਵਿਚ ਨਹੀਂ ਹੈ। ਅਸੀਂ ਇਸ ਨੂੰ ਦੁਬਾਰਾ ਡਿਸਕਸ ਕਰ ਲਵਾਂਗੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਰ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਜਿੱਥੋਂ ਤੱਕ ਪਾਵਰ ਸਪਲਾਈ ਦਾ ਸਵਾਲ ਹੈ, ਇਸ ਦੀ ਹਸਪਤਾਲ ਦੇ ਵਿੱਚ ਬਹੁਤ ਲੋੜ ਹੈ। ਇਹ ਕਹਿੰਦੇ ਹਨ ਕਿ ਜਦੋਂ ਮੁੱਖ ਮੰਤਰੀ ਸਾਹਿਬ ਦੇਣਗੇ ਉਦੋਂ ਪ੍ਰਬੰਧ ਕਰ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਲੋਕਾਂ ਦੀਆਂ ਜ਼ਿੰਦਗੀਆਂ ਇੰਤਜ਼ਾਰ ਨਹੀਂ ਕਰ ਸਕਦੀਆਂ......

**ਮਾਨਯੋਗ ਸਪੀਕਰ** : ਉਥੇ ਜੈਨਰੇਟਰ ਹੈ ਕਿ ਨਹੀਂ?

**ਸਰਦਾਰ ਰਣਦੀਪ ਸਿੰਘ ਨਾਭਾ** : ਸਰ, ਜੈਨਰੇਟਰ ਹੈ ਪਰ ਉਹ ਕਦੇ ਚਲਦਾ ਹੈ, ਕਦੇ ਨਹੀਂ ਚਲਦਾ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ........

**ਮਾਨਯੋਗ ਸਪੀਕਰ** : ਤੁਸੀਂ ਬੇਨਤੀ ਨਾ ਕਰੋ, ਸਵਾਲ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਰ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਥੇ ਸਾਡੇ ਹਸਪਤਾਲ ਵਿੱਚ ਇਕੋ ਹੀ ਐਮਰਜੈਂਸੀ ਵੈਨ ਹੈ ਜਿਹੜੀ ਸਮੁੱਚੇ ਨਾਭਾ ਹਸਪਤਾਲ ਦੀ ਕਾਰਗੁਜ਼ਾਰੀ ਨੂੰ ਦੇਖਦੀ ਹੈ। ਉਸ ਵੈਨ ਦਾ ਐਕਸੀਡੈਂਟ ਹੋ ਗਿਆ ਹੈ। ਡਰਾਈਵਰ ਦਾ ਐਕਸੀਡੈਂਟ ਹੋ ਗਿਆ ਹੈ ਔਰ ਫਾਰਮਾਸਿਸਟ ਵੀ ਹੈਂਡੀਕੈਪਡ ਹੋ ਗਿਆ ਹੈ। ਐਫ.ਆਈ.ਆਰ.

[ਸਰਦਾਰ ਰਣਦੀਪ ਸਿੰਘ ਨਾਭਾ]

ਨੰ: 57, ਮਿਤੀ 13 ਅਪ੍ਰੈਲ, 2004 ਦਰਜ ਹੈ। ਇਸ ਸਬੰਧੀ ਇਸ ਤਰ੍ਹਾਂ ਸਾਡੇ ਕੋਲ ਕੋਈ ਵੈਨ ਵੀ ਨਹੀਂ ਹੈ। ਕੀ ਮੰਤਰੀ ਜੀ ਹਾਊਸ ਵਿੱਚ ਵਿਸ਼ਵਾਸ ਦਿਵਾਉਣਗੇ ਕਿ ਇਹ ਜਲਦੀ ਤੋਂ ਜਲਦੀ ਸਾਨੂੰ ਵੈਨ ਦੇਣਗੇ ?

**ਮਾਨਯੋਗ ਸਪੀਕਰ** : ਕੀ ਐਮਰਜੈਂਸੀ ਵਾਸਤੇ ਕੋਈ ਵੈਨ ਇਨ੍ਹਾਂ ਦੇ ਹਸਪਤਾਲ ਨੂੰ ਦਿਓਗੇ ?

**Minister :** Sir, this is a minor problem. We will do it.

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: *782**

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਦੇ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

**ਰਾਜ ਵਿਚ ਆਈ.ਟੀ.ਆਈਜ਼ ਦਾ ਨਿੱਜੀਕਰਣ**

*821. (1) **ਸ਼੍ਰੀ ਰਾਜ ਕੁਮਾਰ ਗੁਪਤਾ**
(2) **ਸ਼੍ਰੀ ਤਰਲੋਚਨ ਸਿੰਘ** } : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿੱਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਆਈ.ਟੀ.ਆਈਜ਼ ਦਾ ਨਿੱਜੀਕਰਣ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕੀ ਕਾਰਨ ਹਨ ?

**ਸ਼੍ਰੀ ਮਹਿੰਦਰ ਸਿੰਘ ਕੇਪੀ** : ਨਹੀਂ ਜੀ—ਇਸ ਸਮੇਂ ਰਾਜ ਵਿੱਚ ਆਈ.ਟੀ.ਆਈਜ਼ ਦਾ ਨਿਜੀਕਰਣ ਕਰਨ ਦੀ ਕੋਈ ਤਜਵੀਜ਼ ਨਹੀਂ ਹੈ। ਭਾਵੇਂ ਨੌਵੀਂ ਪੰਜ ਸਾਲਾ ਯੋਜਨਾ ਦੌਰਾਨ ਇਹ 10 ਇਮਾਰਤਾਂ ਜਿਹੜੀਆਂ ਅੰਸ਼ਕ ਰੂਪ ਵਿੱਚ ਮੁਕੰਮਲ ਹੋ ਗਈਆਂ ਸਨ, ਨੂੰ ਚਾਲੂ ਕਰਨ ਦੀ ਤਜਵੀਜ਼ ਸੀ। ਇਹਨਾਂ ਸੰਸਥਾਵਾਂ ਵਿੱਚ ਕੋਈ ਸਾਜ਼ੋ ਸਮਾਨ, ਸਟਾਫ ਅਤੇ ਸਿੱਖਿਆਰਥੀ ਨਹੀਂ ਸਨ। ਫੰਡਜ਼ ਨਾ ਮਿਲਣ ਕਾਰਨ ਸਰਕਾਰ ਦੇ ਪੱਧਰ ਤੇ ਇਹ ਫੈਸਲਾ ਲਿਆ ਗਿਆ ਕਿ ਇਹ ਸੰਸਥਾਵਾਂ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਮਾਡਲ ਰਾਹੀਂ ਚਲਾਈਆਂ ਜਾਣ।

**ਸ਼੍ਰੀ ਰਾਜ ਕੁਮਾਰ ਗੁਪਤਾ** : ਮਾਨਯੋਗ ਸਪੀਕਰ ਸਾਹਿਬ, ਜਿਹੜੀਆਂ 10 ਬਿਲਡਿੰਗਾਂ ਆਈ.ਟੀ.ਆਈਜ਼ ਖੋਲ੍ਹਣ ਵਾਸਤੇ ਪ੍ਰਾਈਵੇਟ ਪਬਲਿਕ ਪਾਰਟਨਰਸ਼ਿਪ ਵਿੱਚ ਦਿੱਤੀਆਂ ਗਈਆਂ ਹਨ ਇਸ ਤੋਂ ਬਿਨਾਂ ਹੋਰ ਅਜਿਹੀਆਂ ਕਿੰਨੀਆਂ ਬਿਲਡਿੰਗਾਂ ਵਿੱਚ ਆਈ.ਟੀ.ਆਈਜ਼ ਖੋਲ੍ਹੀਆਂ ਜਾਣਗੀਆਂ, ਜਿੱਥੇ ਫੰਡਜ਼ ਦੇ ਕਾਰਨ ਪਹਿਲਾਂ ਆਈ.ਟੀ.ਆਈਜ਼ ਨਹੀਂ ਖੋਲ੍ਹ ਸਕੇ।

**ਮੰਤਰੀ** : ਸਪੀਕਰ ਸਾਹਿਬ, ਅਗਲੀ ਪੰਜ ਸਾਲਾ ਯੋਜਨਾ ਵਿੱਚ 11 ਆਈ.ਟੀ.ਆਈਜ਼ ਬਣਾਉਣੀਆਂ ਸਨ ਲੇਕਿਨ 9ਵੀਂ ਅਤੇ 10ਵੀਂ ਯੋਜਨਾ ਵਿੱਚ ਕੋਈ ਫੰਡਜ਼ ਉਪਲਬਧ ਨਹੀਂ ਹੋ ਸਕੇ। ਸਪੀਕਰ ਸਾਹਿਬ, ਮੁਕੇਰੀਆਂ ਵਿੱਚ ਵੀ ਇਕ ਬਿਲਡਿੰਗ ਹੈ। ਹੁਣ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਸਨੂੰ ਪ੍ਰਾਈਵੇਟ ਪਬਲਿਕ ਪਾਰਟਨਰਸ਼ਿਪ ਨਾਲ ਚਲਾਉਣਾ ਹੈ ਅਤੇ 10 ਹੋਰ ਆਈ.ਟੀ.ਆਈਜ਼ ਅਸੀਂ ਪ੍ਰਾਈਵੇਟ ਪਬਲਿਕ ਪਾਰਟਨਰਸ਼ਿਪ ਅਧੀਨ ਦੇ ਰਹੇ ਹਾਂ। ਮੇਰਾ ਖਿਆਲ ਹੈ ਕਿ ਇਸ ਸਾਲ ਤੋਂ ਚਾਲੂ ਕਰ ਦਿਆਂਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 856***

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਦੇ ਦਿੱਤੀ ਹੈ ਲੇਕਿਨ ਇਸ ਸਵਾਲ ਦਾ ਜਵਾਬ ਇਸ ਬਜਟ ਸੈਸ਼ਨ ਵਿੱਚ ਆ ਜਾਣਾ ਚਾਹੀਦਾ ਹੈ।

---

**ਪੈਨਸ਼ਨਾਂ ਦੀ ਵੰਡ**

***797. (1) ਸਰਦਾਰ ਸੁਰਜੀਤ ਸਿੰਘ ਰੱਖੜਾ**
**(2) ਸ਼੍ਰੀ ਅਸ਼ੋਕ ਕੁਮਾਰ ਸ਼ਰਮਾ** } : ਕੀ ਸਮਾਜਿਕ ਸੁਰੱਖਿਆ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 2002-03, 2003-04 ਅਤੇ 2004-05 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਬੁਢਾਪਾ ਪੈਨਸ਼ਨ/ਵਿਧਵਾ ਪੈਨਸ਼ਨ ਅਤੇ ਨਿਆਸਰਿਆਂ ਨੂੰ ਪੈਨਸ਼ਨ ਵਜੋਂ ਵੰਡੀ ਗਈ ਰਕਮ ਦੇ ਸਬ-ਡਿਵੀਜ਼ਨ-ਵਾਰ ਵੇਰਵੇ ਕੀ ਹਨ ਅਤੇ ਇਨ੍ਹਾਂ ਦੀ ਐਲੋਕੇਸ਼ਨ ਅਤੇ ਵੰਡ ਦੀ ਵਿਧੀ ਕੀ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : ਸਬ-ਡਵੀਜ਼ਨ ਵਾਈਜ਼ ਸਾਲ 2002-03 ਅਤੇ 2003-04 ਦੌਰਾਨ ਬੁਢਾਪਾ ਪੈਨਸ਼ਨ/ਵਿਧਵਾ ਪੈਨਸ਼ਨ ਅਤੇ ਨਿਆਸਰਿਆਂ ਨੂੰ ਪੈਨਸ਼ਨ ਲਈ ਵੰਡੀ ਗਈ ਰਾਸ਼ੀ ਦੇ ਵੇਰਵੇ ਅਨੁਲੱਗ "ੳ" ਅਨੁਸਾਰ ਹਨ ਜੀ। ਸਾਲ 2004-05 ਲਈ ਹਾਲੇ ਕੋਈ ਰਕਮ ਨਹੀਂ ਵੰਡੀ ਗਈ। ਫੰਡਾਂ ਦੀ ਐਲੋਕੇਸ਼ਨ ਜ਼ਿਲ੍ਹਾ ਯੋਜਨਾ ਤੇ ਵਿਕਾਸ ਬੋਰਡਾਂ ਰਾਹੀਂ ਕੀਤੀ ਗਈ ਹੈ। ਪੇਂਡੂ ਇਲਾਕਿਆਂ ਵਿਚ ਪੈਨਸ਼ਨ ਪੰਚਾਇਤਾਂ ਰਾਹੀਂ ਨਕਦ ਵੰਡੀ ਗਈ ਹੈ ਅਤੇ ਸ਼ਹਿਰੀ ਇਲਾਕਿਆਂ ਵਿਚ ਵੰਡ ਬੈਕਾਂ ਰਾਹੀਂ ਕੀਤੀ ਗਈ ਹੈ।

S.Q. No. 856 fixed for 25th June, 2004 could not be taken up as the Member was not present.

[ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਤੇ ਬਾਲ ਵਿਕਾਸ ਮੰਤਰੀ]

(ਅਨੁਲੱਗ-ੳ)

ਪੈਨਸ਼ਨਾਂ ਦੀ ਵੰਡ ਦਾ ਸਬ-ਡਵੀਜ਼ਨ ਵਾਈਜ਼ ਵੇਰਵਾ

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਸਬ-ਡਵੀਜ਼ਨ ਦਾ ਨਾਂ | ਬੁਢਾਪਾ ਪੈਨਸ਼ਨ ਅਧੀਨ ਵੰਡੀ ਰਕਮ | | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵੰਡੀ ਰਕਮ | |
|---|---|---|---|---|---|
| | | ਸਾਲ 2002-03 | ਸਾਲ 2003-04 | ਸਾਲ 2002-03 | ਸਾਲ 2003-04 |
| 1. | ਅੰਮ੍ਰਿਤਸਰ : | | | | |
| 1 | ਅੰਮ੍ਰਿਤਸਰ-1 | 200.63 | 295.33 | 28.08 | 8.98 |
| 2 | ਅੰਮ੍ਰਿਤਸਰ-2 | 100.31 | 132.62 | 14.04 | 2.86 |
| 3 | ਅਜਨਾਲਾ | 170.53 | 242.85 | 23.87 | 5.63 |
| 4 | ਪੱਟੀ | 160.50 | 211.02 | 22.46 | 8.18 |
| 5 | ਤਰਨ ਤਾਰਨ | 180.57 | 234.38 | 25.27 | 5.35 |
| 6 | ਖਡੂਰ ਸਾਹਿਬ | 80.28 | 104.81 | 11.23 | 1.31 |
| 7 | ਬਾਬਾ ਬਕਾਲਾ | 110.35 | 144.82 | 15.45 | 2.88 |
| | ਕੁੱਲ ਜੋੜ | 1003.17 | 1365.83 | 140.40 | 35.19 |
| 2. | ਬਠਿੰਡਾ : | | | | |
| 1 | ਬਠਿੰਡਾ | 273.90 | 237.89 | 64.09 | 55.14 |
| 2 | ਫੂਲ | 185.81 | 161.02 | 27.80 | 24.04 |
| 3 | ਤਲਵੰਡੀ ਸਾਬੋ | 96.48 | 82.99 | 20.32 | 17.54 |
| | ਕੁੱਲ ਜੋੜ | 556.19 | 481.90 | 112.21 | 96.72 |
| 3. | ਫਰੀਦਕੋਟ : | | | | |
| 1 | ਫਰੀਦਕੋਟ | 160.46 | 157.47 | 42.08 | 29.07 |
| 2 | ਜੈਤੋ | 109.00 | 107.26 | 18.64 | 18.46 |
| | ਕੁੱਲ ਜੋੜ | 269.46 | 264.73 | 60.72 | 47.53 |

| | | | | | |
|---|---|---|---|---|---|
| 4. | **ਫਤਹਿਗੜ੍ਹ ਸਾਹਿਬ :** | | | | |
| 1 | ਫਤਹਿਗੜ੍ਹ ਸਾਹਿਬ | 69.87 | 79.88 | 12.85 | 11.42 |
| 2 | ਅਮਲੋਹ | 42.81 | 64.19 | 10.27 | 10.14 |
| 3 | ਖਮਾਣੋਂ | 48.89 | 55.08 | 7.75 | 6.93 |
| 4 | ਬੱਸੀ ਪਠਾਣਾਂ | 96.49 | 110.05 | 14.35 | 14.51 |
| | ਕੁੱਲ ਜੋੜ | 258.06 | 309.92 | 45.22 | 43.00 |
| 5. | **ਫਿਰੋਜ਼ਪੁਰ :** | | | | |
| 1 | ਫਿਰੋਜ਼ਪੁਰ | 175.88 | 249.57 | 25.47 | 57.17 |
| 2 | ਅਬੋਹਰ | 105.23 | 145.49 | 16.35 | 33.78 |
| 3 | ਫਾਜਿਲਕਾ | 83.72 | 155.89 | 12.34 | 24.74 |
| 4 | ਜਲਾਲਾਬਾਦ | 138.71 | 192.61 | 17.22 | 38.24 |
| 5 | ਜ਼ੀਰਾ | 93.62 | 106.70 | 14.64 | 19.50 |
| | ਕੁੱਲ ਜੋੜ | 597.16 | 850.26 | 86.02 | 173.43 |
| 6. | **ਗੁਰਦਾਸਪੁਰ :** | | | | |
| 1 | ਗੁਰਦਾਸਪੁਰ | 307.94 | 516.00 | 51.27 | 68.67 |
| 2 | ਧਾਰਕਲਾਂ | 24.29 | 38.89 | 4.67 | 5.07 |
| 3 | ਪਠਾਨਕੋਟ | 132.76 | 217.00 | 18.75 | 30.30 |
| 4 | ਬਟਾਲਾ | 261.85 | 429.00 | 40.04 | 55.80 |
| 5 | ਡੇਰਾ ਬਾਬਾ ਨਾਨਕ | 60.80 | 90.00 | 7.38 | 10.10 |
| | ਕੁੱਲ ਜੋੜ | 787.64 | 1290.89 | 122.11 | 169.94 |
| 7. | **ਜਲੰਧਰ :** | | | | |
| 1 | ਜਲੰਧਰ-1 | 246.21 | 238.41 | 38.02 | 30.80 |
| 2 | ਜਲੰਧਰ-2 | 226.51 | 219.34 | 34.98 | 28.33 |
| 3 | ਸ਼ਾਹਕੋਟ | 137.87 | 133.51 | 21.29 | 17.25 |
| 4 | ਨਕੋਦਰ | 177.27 | 171.66 | 27.38 | 22.18 |
| 5 | ਫਿਲੌਰ | 196.96 | 190.72 | 30.42 | 24.64 |
| | ਕੁੱਲ ਜੋੜ | 984.82 | 953.64 | 152.09 | 123.20 |

[ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਤੇ ਬਾਲ ਵਿਕਾਸ ਮੰਤਰੀ]

| | | | | | |
|---|---|---|---|---|---|
| 8. | ਹੁਸ਼ਿਆਰਪੁਰ : | | | | |
| 1 | ਹੁਸ਼ਿਆਰਪੁਰ | 147.89 | 216.49 | 37.57 | 57.97 |
| 2 | ਦਸੂਹਾ | 118.31 | 173.19 | 22.34 | 34.47 |
| 3 | ਮੁਕੇਰੀਆਂ | 93.66 | 137.11 | 18.28 | 28.20 |
| 4 | ਗੜ੍ਹਸ਼ੰਕਰ | 133.11 | 194.85 | 23.36 | 36.04 |
| | ਕੁੱਲ ਜੋੜ | 492.97 | 721.64 | 101.55 | 156.68 |
| 9. | ਕਪੂਰਥਲਾ : | | | | |
| 1 | ਕਪੂਰਥਲਾ | 227.48 | 321.37 | 28.37 | 27.91 |
| 2 | ਸੁਲਤਾਨਪੁਰ ਲੋਧੀ | 90.56 | 126.28 | 8.54 | 8.06 |
| 3 | ਫਗਵਾੜਾ | 109.34 | 154.11 | 10.00 | 12.15 |
| 4 | ਭੁਲੱਥ | 75.86 | 114.31 | 7.43 | 8.73 |
| | ਕੁੱਲ ਜੋੜ | 503.24 | 716.07 | 54.34 | 56.85 |
| 10. | ਲੁਧਿਆਣਾ : | | | | |
| 1 | ਲੁਧਿਆਣਾ-1 | 155.87 | 137.36 | 27.17 | 19.15 |
| 2 | ਲੁਧਿਆਣਾ-2 | 153.36 | 142.29 | 27.57 | 19.07 |
| 3 | ਖੰਨਾ | 97.12 | 113.02 | 24.91 | 15.22 |
| 4 | ਸਮਰਾਲਾ | 174.23 | 144.01 | 29.60 | 19.42 |
| 5 | ਜਗਰਾਉਂ | 99.48 | 153.92 | 27.85 | 19.12 |
| 6 | ਰਾਏਕੋਟ | 89.51 | 141.19 | 25.80 | 20.25 |
| 7 | ਪਾਇਲ | 79.00 | 128.34 | 19.84 | 18.56 |
| | ਕੁੱਲ ਜੋੜ | 848.57 | 960.13 | 182.74 | 130.79 |
| 11. | ਮਾਨਸਾ : | | | | |
| 1 | ਮਾਨਸਾ | 148.26 | 235.19 | 25.56 | 34.44 |
| 2 | ਸਰਦੂਲਗੜ੍ਹ | 134.08 | 208.56 | 20.92 | 26.17 |
| 3 | ਬੁਢਲਾਡਾ | 74.56 | 131.24 | 11.88 | 13.83 |
| | ਕੁੱਲ ਜੋੜ | 356.90 | 574.99 | 58.36 | 74.44 |
| 12. | ਮੋਗਾ : | | | | |
| 1 | ਮੋਗਾ | 232.14 | 385.26 | 22.09 | 63.13 |
| 2 | ਨਿਹਾਲਸਿੰਘ ਵਾਲਾ | 98.21 | 157.05 | 9.35 | 25.73 |
| 3. | ਬਾਘਾ ਪੁਰਾਣਾ | 116.07 | 184.65 | 11.04 | 30.26 |
| | ਕੁੱਲ ਜੋੜ | 446.42 | 726.96 | 42.48 | 119.12 |

| | | | | | |
|---|---|---|---|---|---|
| 13. ਮੁਕਤਸਰ : | | | | | |
| 1 | ਮੁਕਤਸਰ | 128.56 | 114.74 | 24.23 | 25.91 |
| 2 | ਮਲੋਟ | 152.65 | 142.15 | 28.77 | 25.63 |
| 3 | ਗਿੱਦੜਬਾਹਾ | 120.53 | 108.18 | 22.72 | 10.56 |
| | ਕੁੱਲ ਜੋੜ | 401.74 | 365.07 | 75.72 | 62.10 |
| 14. ਨਵਾਂਸ਼ਹਿਰ : | | | | | |
| 1 | ਨਵਾਂਸ਼ਹਿਰ | 239.56 | 224.92 | 43.81 | 32.81 |
| 2 | ਬਲਾਚੌਰ | 187.47 | 164.51 | 36.34 | 24.86 |
| | ਕੁੱਲ ਜੋੜ | 427.03 | 389.43 | 80.15 | 57.67 |
| 15. ਪਟਿਆਲਾ : | | | | | |
| 1 | ਪਟਿਆਲਾ | 158.63 | 251.89 | 37.94 | 40.56 |
| 2 | ਨਾਭਾ | 77.61 | 100.90 | 14.04 | 10.57 |
| 3 | ਸਮਾਣਾ | 127.87 | 144.38 | 27.03 | 22.60 |
| 4 | ਰਾਜਪੁਰਾ | 161.12 | 152.98 | 22.02 | 22.32 |
| 5 | ਡੇਰਾ ਬੱਸੀ | 64.38 | 95.70 | 8.76 | 8.56 |
| | ਕੁੱਲ ਜੋੜ | 589.61 | 745.85 | 109.79 | 104.61 |
| 16. ਰੋਪੜ : | | | | | |
| 1 | ਰੋਪੜ | 148.13 | 253.07 | 33.95 | 27.96 |
| 2 | ਆਨੰਦਪੁਰ ਸਾਹਿਬ | 177.76 | 303.68 | 40.73 | 33.55 |
| 3 | ਖਰੜ | 88.88 | 151.84 | 20.37 | 16.78 |
| 4 | ਮੁਹਾਲੀ | 59.25 | 101.23 | 13.58 | 11.19 |
| | ਕੁੱਲ ਜੋੜ | 474.02 | 809.82 | 108.63 | 89.48 |
| 17. ਸੰਗਰੂਰ | | | | | |
| 1 | ਸੰਗਰੂਰ | 108.88 | 124.71 | 23.51 | 28.03 |
| 2 | ਮਲੇਰਕੋਟਲਾ | 79.49 | 87.97 | 16.25 | 19.99 |
| 3 | ਬਰਨਾਲਾ | 98.90 | 125.13 | 26.29 | 31.08 |
| 4 | ਸੁਨਾਮ | 107.77 | 132.90 | 24.91 | 29.54 |
| 5 | ਧੂਰੀ | 82.08 | 84.95 | 16.64 | 20.43 |
| 6 | ਮੂਨਕ | 78.90 | 94.64 | 18.62 | 22.61 |
| | ਕੁੱਲ ਜੋੜ | 556.02 | 650.30 | 126.22 | 151.68 |

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਪੈਨਸ਼ਨ ਵੰਡੀ ਗਈ ਹੈ ਕੀ ਇਹ ਇਕ ਵਾਰ ਵੰਡੀ ਗਈ ਹੈ ਜਾਂ ਹਰ ਮਹੀਨੇ ਵੰਡੀ ਜਾਂਦੀ ਹੈ?

**ਮੰਤਰੀ** : ਸਰ, ਪੈਨਸ਼ਨ ਵੰਡਣ ਦਾ ਵੇਰਵਾ ਤਿੰਨ ਮਹੀਨੇ ਬਾਅਦ ਹੈ। ਪਹਿਲੀ ਵਾਰੀ ਜਦੋਂ ਪੈਨਸ਼ਨ ਵੰਡੀ ਗਈ ਸੀ ਉਦੋਂ ਇਲੈਕਸ਼ਨ ਕੋਡ ਆਫ ਕੰਡਕਟ ਲੱਗ ਗਿਆ। ਇਸ ਬਾਰੇ ਅਖਬਾਰਾਂ ਵਿੱਚ ਵੀ ਖਬਰਾਂ ਲੱਗ ਗਈਆਂ ਸਨ, ਜਿਸ ਕਾਰਨ ਬਾਅਦ ਵਿੱਚ ਇਹ ਪੈਨਸ਼ਨ ਬੰਦ ਕਰ ਦਿੱਤੀ ਗਈ। ਇਸ ਤਰ੍ਹਾਂ ਜਿਹੜੀ ਪੈਨਸ਼ਨ ਰਹਿ ਗਈ ਸੀ ਉਹ ਤਿੰਨ ਮਹੀਨੇ ਬਾਅਦ ਵੰਡ ਦਿੱਤੀ ਗਈ ਸੀ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਬਕਾਇਆ ਪੈਨਸ਼ਨ ਹੈ ਉਹ ਕਿੰਨੀ ਹੈ ਅਤੇ ਉਹ ਕਦੋਂ ਤੱਕ ਵੰਡ ਦਿੱਤੀ ਜਾਵੇਗੀ?

**ਮੰਤਰੀ** : ਸਰ, ਜਿਹੜੀ ਬਕਾਇਆ ਪੈਨਸ਼ਨ ਹੈ, ਉਹ ਤਿੰਨ ਮਹੀਨੇ ਦੀ ਗੌਰਮਿੰਟ ਨੇ ਸੈਂਕਸ਼ਨ ਕੀਤੀ ਸੀ ਅਤੇ ਉਹ ਵੰਡੀ ਗਈ ਹੈ। ਜਿਹੜੀ ਰਹਿ ਗਈ ਹੈ ਉਸਦਾ ਪਰਾਸੈਸ ਕੰਟੀਨਿਊ ਹੈ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ 3 ਮਹੀਨਿਆਂ ਦੀ ਪੈਨਸ਼ਨ ਵੰਡ ਦਿੱਤੀ ਹੈ। ਉਹ ਕਿਸੇ ਨੂੰ 600 ਰੁਪਏ ਦਿੱਤੀ ਹੈ, ਕਿਸੇ ਨੂੰ 800 ਰੁਪਏ ਤੇ ਕਿਸੇ ਨੂੰ 1,000 ਰੁਪਿਆ ਦਿੱਤੀ ਹੈ। ਇਸ ਤੋਂ ਪਹਿਲਾਂ ਵੀ ਡੇਢ ਸਾਲ ਦੀਆਂ ਪੈਨਸ਼ਨਾਂ ਬਕਾਇਆ ਪਈਆਂ ਹਨ, ਕੀ ਉਹ ਬਕਾਇਆ ਵੀ ਦਿੱਤਾ ਜਾਵੇਗਾ।

**ਮੰਤਰੀ** : ਜੂਨ, 2003 ਤੋਂ ਬਾਅਦ ਦਾ ਜਿਹੜਾ ਵੀ ਬਕਾਇਆ ਹੈ, ਉਸ ਪ੍ਰਤੀ ਸਰਕਾਰ ਕੁਮਿਟਡ ਹੈ। ਅਸੀਂ ਉਹ ਬਿਲਕੁਲ ਦੇਵਾਂਗੇ।

---

## ਨਬਾਰਡ ਤੋਂ ਪ੍ਰਾਪਤ ਹੋਏ ਫੰਡ

***829. (1) ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ**
**(2) ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** } : ਕੀ ਲੋਕ ਕਾਰਜ

(ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲਾਂ 2002-2003, 2003-2004, 2004-2005 ਮਿਤੀ ਅੰਤ ਤੱਕ ਦੇ ਦੌਰਾਨ ਨਬਾਰਡ ਦੁਆਰਾ ਰਾਜ ਵਿਚ ਸੜਕਾਂ ਬਣਾਉਣ ਲਈ ਮੁਹੱਈਆ ਕੀਤੇ ਗਏ ਫੰਡਾਂ ਦੇ ਸਾਲ-ਵਾਰ ਅਤੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ਅਤੇ ਇਨ੍ਹਾਂ ਫੰਡਾਂ ਵਿਚੋਂ ਕਿੰਨੀ ਰਕਮ ਖ਼ਰਚ ਕੀਤੀ ਗਈ ਅਤੇ ਨਬਾਰਡ ਦੁਆਰਾ ਮੁਹੱਈਆ ਕੀਤੇ ਜਾ ਰਹੇ ਫੰਡ ਜਿਨ੍ਹਾਂ ਸ਼ਰਤਾਂ ਤੇ ਦਿੱਤੇ ਜਾ ਰਹੇ ਹਨ, ਉਨ੍ਹਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ?

**Sardar Partap Singh Bajwa :** Year-wise and District-wise funds provided by NABARD and utilized thereof by Department alongwith a copy of the terms and conditions is placed on the table of the House please.

**YEAR-WISE AND DISTRICT-WISE DETAIL OF FUNDS PROVIDED BY NABARD AND AMOUNT UTILIZED FOR CONSTRUCTION OF ROADS 2002-03, 2003-04, 2004-05**

As on 09-06-2004
Rs. in Lacs.

| S. No. | Name of the District | Funds provided by NABARD | | | | Amount Utilized | | | |
|---|---|---|---|---|---|---|---|---|---|
| | | 2002-03 | 2003-04 | 2004-05 | Total | 2002-03 | 2003-04 | 2004-05 | Total |
| 1 | Amritsar | 358.57 | 624.49 | Nil | 983.06 | 435.55 | 389.86 | 99.50 | 924.91 |
| 2 | Bathinda | 158.58 | 118.68 | Nil | 277.26 | 152.97 | 162.68 | 43.96 | 359.61 |
| 3 | Mansa | 83.04 | 1.83 | Nil | 84.87 | 128.14 | 0.39 | Nil | 128.53 |
| 4 | Faridkot | 93.45 | 0.79 | Nil | 94.24 | 88.39 | 0.9 | Nil | 89.29 |
| 5 | Moga | 250.45 | 8.94 | Nil | 259.39 | 250.72 | 5.53 | Nil | 256.25 |
| 6 | Muktsar | 583.92 | 68.74 | Nil | 652.66 | 622.94 | 43.07 | 34.46 | 702.47 |
| 7 | Ferozepur | 228.97 | 292.11 | Nil | 521.08 | 132.79 | 122.79 | 36.20 | 291.78 |
| 8 | Gurdaspur | 765.99 | 1857.11 | Nil | 2623.1 | 485.97 | 1669.9 | 198.08 | 2353.99 |
| 9 | Hoshiarpur | 151.08 | 291.15 | Nil | 442.23 | 98.28 | 253.12 | 0.00 | 351.4 |
| 10 | Jalandhar | 292.38 | 195.87 | Nil | 488.25 | 159.73 | 237.48 | 12.70 | 409.91 |
| 11 | Kapurthala | 178.75 | 273.75 | Nil | 452.5 | 217.48 | 110.56 | Nil | 328.04 |
| 12 | Nawanshahar | 24.94 | 133.55 | Nil | 158.49 | 49.49 | 32.96 | Nil | 16.53 |
| 13 | Ludhiana | 472.14 | 639.05 | Nil | 1111.19 | 547.66 | 671.74 | -32.45 | 1251.85 |
| 14 | Patiala | 661.49 | 848.61 | Nil | 1510.1 | 484.18 | 1124.4 | 32.81 | 1641.35 |
| 15 | Fatehgarh Sahib | 211.06 | 415.98 | Nil | 627.04 | 217.26 | 470 | Nil | 687.26 |
| 16 | Ropar | 289.87 | 733.64 | Nil | 1023.51 | 349.16 | 523.66 | 97.45 | 970.27 |
| 17 | Sangrur | 271.97 | 424.07 | Nil | 696.04 | 158.43 | 533.43 | 0.00 | 691.86 |
| | **Total :** | **5076.65** | **6928.36** | **Nil** | **12005.01** | **4579.14** | **6286.6** | **589.61** | **11455.3** |

**[Public Works (B & R) Minister]**

## TERMS AND CONDITIONS FOR THE SANCTIONS RURAL INFRASTRUCTURE DEVELOPMENT FUND

## GENERAL TERMS AND CONDITIONS

### 1. NODAL DEPARTMENT

The Finance Department of the State Government shall be designated by the State Government as the nodal department and shall notify to NABARD the name, designation and specimen signature of the officer of the Finance Department, who is duly authorized by it to apply for drawal of the loan amounts and issue necessary acknowledgments for the amounts disbursed and also to receive communication, notices and other correspondence from NABARD in respect of the loans sanctioned under RIDF, for completion of formalities, drawal of loan installments and repayments thereof together with interest. The Department shall also intimate NABARD subsequent change in the designated officer, if any, and forward the particulars and specimen signature of the new incumbent.

### 2. GRANT OF LOANS

(a) Loans shall not exceed the borrowing power of the State Government under article 293(1) of the Constitution of India. The State Government shall furnish a certificate to NABARD by the first week of April in the next financial year with regard to its borrowing during the financial year as per Form-I.

(b) The State Government has obtained/will obtain the consent of Government of India under Article 293(3) of the Constitution of India for the availment of loan sanctioned from RIDF and shall produce a copy thereof to NABARD as per para 2 of Form-I by the first week of April in the next financial year.

(c) In the event of the State Government fail to comply with the requirements at (a) and (b) above, no further disbursement will be allowed during the next financial year till satisfactory compliance by the State Government.

(d) NABARD shall disburse the loan amount normally on a quarterly basis on submission of a statement of expenditure incurred by State Government in execution of the works. The loan to be so disbursed shall be restricted to the amount of the statement of expenditure.

The State Government will be required to expend the proportionate amount indicated in the schedule to sanction letter.

(e) In the sanctioned projects no part of the administrative expenditure would be included by the State Government for reimbursement from NABARD.

3. **USE OF LOAN AMOUNT**

(a) The nodal department of the State Government shall ensure that the funds drawn from NABARD are passed on immediately to the concerned authorities in-charge of execution of projects.

(b) The State Government shall utilise the loan amount solely and exclusively for the purpose for which it is sanctioned by NABARD.

4. **COMPLIANCE WITH THE SPECIAL TERMS AND CONDITIONS**

The State Government shall observe, perform and fulfill such special conditions and obligations as may be prescribed in the sanction letter issued by NABARD.

5. **EXECUTION AND COMPLETION OF THE PROJECTS**

The State Government shall execute and complete the projects for which the loans are granted within such time as stipulated in CPM/PERT/Bar Charts to be submitted to NABARD unless otherwise extended by NABARD on application made by the State Government specifying the reasons for such extension.

6. **SECURITY FOR THE LOAN**

All loans sanctioned by NABARD under RIDF would be secured by an irrevocable letter of authority addressed to the Reserve Bank of India, Chandigarh/ CAS Nagpur authorising the Reserve Bank of India to debit current account of Government of Punjab upon requisition issued by NABARD for repayment of the principal and/or payment of interest to NABARD due in respect of the loans and advances made from RIDF.

7. **RATE OF INTEREST ON OUTSTANDING LOANS**

(a) The rate of interest to be paid by the State Government on the borrowings under RIDF-IX shall be at the rate of 6.5% p.a. (Bank rate + 0.5) The interest shall be paid on quarterly rests at the end of each quarter i.e. 31 March, 30 June, 30 September and 31 December every year. The interest shall be paid by State Government on the first day of the month succeeding the quarter. Interest is payable during the grace period also.

(b) If the State Government fails to pay the interest on the due date(s), it shall be liable to pay interest on the overdue interest amount at the same rate as is applicable to the principle amount as per sub clause (a) thereof.

**[ Public Works (B & R) Minister ]**

**8. REPAYMENT OF LOANS**

(a) Each drawal of funds will be deemed as a separate loan for the purpose of repayment schedule.

(b) Loans shall be repaid by the State Government to NABARD in accordance with the repayment schedule prescribed by NABARD. It shall be repaid in equal annual instalments within seven years from the date of drawal, including a grace period of two years. No notice of demand for the purpose will be issued by NABARD.

(c) NABARD would accept advance repayment of loan or advance before due date subject to the condition that there is no default of the State Government to NABARD under any other loan and that the State Government gives three days clear notice (excluding Saturdays, Sundays and Bank Holidays) to the concerned office of NABARD for such advance payment, provided however that if the State Government fails to give aforesaid advance notice of three days, the repayment shall be deemed to have been made after three days (excluding Saturdays, Sundays and Bank Holidays) from the actual date of realisation of the cheque/draft and interest will be levied accordingly. In case of default of the State Government under any other loan or advance or interest thereon the amount tendered by way of advance repayment of loan will be first adjusted towards the loan/interest under default and only the balance, if any, after such adjustment will be credited towards advance repayment of the loan/advance in question.

**9. BUDGETARY PROVISION**

(a) The State Government shall make adequate provision in the budget as may be required for the smooth implementation of the sanctioned projects. An undertaking to this effect shall be given by the State Government to NABARD.

(b) The State Government shall make suitable budget provision for timely payment of interest and repayment of loan instalments.

(c) The State Government shall meet cost escalation, if any, out of budgetary provisions.

**10. ADMINISTRATIVE APPROVAL**

Administrative approval shall be accorded wherever required by the State Government for the revised cost in respect of the projects sanctioned so that funds can flow uninterruptedly.

## 11. INVOKING OF THE MANDATE

If any instalment of repayment of the principal or payment of interest remains unpaid on the due date, NABARD may issue notice to the State Government calling for payment of the same and if still it is not paid within the period of 15 days after receipt of such notice, NABARD shall be entitled to issue a requisition to the Reserve Bank for India for recovering the sums in default. This shall, however, be without prejudice to any other legal remedies available to NABARD. Interest at the stipulated rate is payable by the State Government, both on principal and interest overdues, till the realisation thereof by NABARD. Any decision taken by NABARD regarding the default shall be final and conclusive and shall not be called in question by the State Government.

## 12. STOPPAGE OF FURTHER DISBURSEMENTS

(a) Without prejudice to NABARD's rights and any other legal remedies as may be available to it upon breach of any or all of the terms and conditions herein contained or any or all of the special terms and conditions contained in Schedule-II, NABARD at its sole discretion shall stop further disbursement of the loans and advances to State Government either in respect of the project in which the default has occurred or all the projects sanctioned to State Government.

(b) Notwithstanding what is contained in sub-clause (a) of this clause, on the occurrence of a default in repayment of any instalment of the principal or payment of any instalment of the interest as mentioned above, or if the State Government commits default in repayment of principal or payment of interest accruing due under any other loan taken by it from NABARD or under any guarantee issued by it to NABARD, it shall be open to NABARD to stop further disbursal of loans and advances sanctioned under the above project until such amounts in default are paid in full by the State Government. In such an event, NABARD shall not be liable for any loss, damage or expenses that may be caused in the completion of the aforesaid project otherwise.

## 13. APPROPRIATION OF REPAYMENTS

All amounts paid by State Government shall be first appropriated towards interest accrued on the overdue interest/outstanding loan amount if remaining unpaid on the due dates and the balance, if any, towards principal. If the amount repaid by the State Government is in excess of the instalment of the principal/ interest such excess amount shall be appropriated towards the next instalment of the principal, either in whole or in part, as the case may be.

**[ Public Works (B & R) Minister ]**

**14. REPAYMENT IN ONE LUMP SUM**

Without prejudice to anything herein before contained in the sanction letter, NABARD shall be entitled to call upon State Government to repay the entire loan in one lump sum together with interest in case NABARD is convinced that the State Government has committed breach of any of the terms and conditions of the sanction.

**15. IMPLEMENTATION OF THE PROJECT**

The project sanctioned under RIDF should be completed early, if necessary, through redeployment of additional staff. The State Government through its implementing department will ensure that the projects are completed within the shortest possible time and in any case not later than the period stipulated in the sanction letter, if necessary, continuity of officers directly involved in implementation may be ensured.

**16. PROGRESS OF WORKS**

The State Government shall maintain such records and furnish such information to NABARD from time to time to establish to the satisfaction of NABARD that the work of the project is progressing satisfactorily and diligently so as to be completed within the time prescribed in the sanction letter.

In case, NABARD is of the view that the work is not progressing with such speed and diligence so as to be completed within the period prescribed in the sanction letter, it shall be open to NABARD to stipulate such further conditions and terms as it may deem fit for completion of the project, alternatively if NABARD finds that the project cannot be completed as envisaged in the sanction letter, to recall the entire loan disbursed under the project together with interest accrued thereon in one lump sum. NABARD's findings and decision in this regard shall be final and it shall not be questioned by the borrower.

**17. INSPECTION OF THE BOOKS OF ACCOUNTS AND INSPECTION OF WORK SITE**

NABARD shall have the power to enter upon and inspect the project site with a view to assessing the progress of the works and also verify all the relevant

records and books of accounts relating to the works and seeks such clarification or information or documents as it may deem fit and make suggestions in writing for maintenance of such further records or books as it may be considered necessary for proper monitoring of the progress of the work or utilisation of the loan amount and the State Government shall ensure compliance of such suggestions. The State Government shall extend all assistance and facilities to the officers/authorised representatives of NABARD to visit the works and review the progress from time to time for the purpose.

**18. STATE GOVERNMENT'S OBLIGATION TO ENSURE SMOOTH PROGRESS OF THE WORK**

(a) The State Government shall take all such steps as may be found necessary to remove any legal or other procedural hurdles in the smooth implementation of the projects.

(b) The State Government shall ensure completion of land acquisition process in all respects at the earliest in order to enable timely completion of the sanctioned projects.

**19. PROJECT MONITORING**

In addition to the existing monitoring system for review of implementation of projects, State Government will set up a high power committee headed by the Chief Secretary/Additional Chief Secretary and comprising representatives of the Department of Finance and other concerned departments of the State Government NABARD/HO/RO will also be represented in the committee. The committee will meet at quarterly intervals to review the progress in implementation of the projects and give suitable guidance.

**20. AUDITED STATEMENT OF ACCOUNTS**

The State Government shall furnish to NABARD an audited statement of accounts in respect of the project financed under each through R.I.D.F separately with in 12 months from the close of every financial year (April-March) or within such other period as NABARD may grant on a specific request made by the State Government.

**21. PROJECT COMPLETION REPORT**

The State Government shall submit the project completion report in respect of the sanctioned projects on completion.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਾਬਾਰਡ ਵੱਲੋਂ ਜ਼ਿਲ੍ਹਾਵਾਈਜ਼ ਫੰਡ ਦਿੱਤੇ ਜਾਂਦੇ ਹਨ ਜਾਂ ਕਿ ਪ੍ਰੋਜੈਕਟ ਵਾਈਜ਼ ਫੰਡ ਦਿੱਤੇ ਜਾਂਦੇ ਹਨ ਜਾਂ ਕੀ ਸਰਕਾਰ ਵੱਲੋਂ ਆਪਣੇ ਤੌਰ ਤੇ ਤਕਸੀਮ ਕਰਕੇ ਆਪਣੇ ਆਪ ਉਨ੍ਹਾਂ ਫੰਡਾਂ ਨੂੰ ਜ਼ਿਲ੍ਹਾ ਵਾਈਜ਼ ਵੰਡਿਆ ਜਾਂਦਾ ਹੈ। ਸਵਾਲ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਨਾਬਾਰਡ ਇਕ ਨੋਡਲ ਏਜੰਸੀ ਹੈ, ਜਿਸ ਦੀਆਂ ਟਰਮਜ਼ ਅਤੇ ਕੰਡੀਸ਼ਨਜ਼ ਮੰਤਰੀ ਜੀ ਵੱਲੋਂ ਪ੍ਰੋਵਾਈਡ ਕੀਤੀਆਂ ਗਈਆਂ ਹਨ ਜਿਨ੍ਹਾਂ ਅਨੁਸਾਰ the State Government shall utilize the loan amount solely and exclusively for the purpose for which it is sanctioned by the NABARD. ਨਾਬਾਰਡ ਦਾ ਜਿਹੜਾ ਪ੍ਰੋਜੈਕਟ ਬੇਸਡ ਪੈਸਾ ਆਇਆ ਹੈ ਅਤੇ ਜ਼ਿਲ੍ਹਾਵਾਈਜ਼ ਆਇਆ ਹੈ, ਸਰਕਾਰ ਵੱਲੋਂ ਉਸ ਨੂੰ ਆਪਣੇ ਤੌਰ ਤੇ ਕਿਉਂ ਵੰਡਿਆ ਗਿਆ ? ਜਿਸ ਅਨੁਸਾਰ ਕਿਸੇ ਜ਼ਿਲ੍ਹੇ ਨੂੰ ਤਾਂ ਬਹੁਤ ਜ਼ਿਆਦਾ ਫੰਡ ਦੇ ਦਿੱਤੇ ਗਏ ਅਤੇ ਕਈ ਜ਼ਿਲ੍ਹਿਆਂ ਨੂੰ ਬਿਲਕੁਲ ਹੀ ਥੋੜ੍ਹਾ ਪੈਸਾ ਦਿੱਤਾ ਗਿਆ ਹੈ। ਇਸ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਪ੍ਰੋਜੈਕਟ ਵਾਈਜ਼ ਹੀ ਪੈਸਾ ਲਗਦਾ ਹੈ। ਕਿਸੇ ਜ਼ਿਲ੍ਹੇ ਵਿਚ ਲੋੜ ਨੂੰ ਮੁੱਖ ਰੱਖਦਿਆਂ ਹੋਇਆਂ ਜ਼ਿਆਦਾ ਵੀ ਲਗ ਜਾਂਦਾ ਹੈ ਅਤੇ ਕਿਤੇ ਘੱਟ ਵੀ ਲਗ ਜਾਂਦਾ ਹੈ। ਜਿਥੇ ਕਿਤੇ ਖਰਚਾ ਨਜ਼ਰ-ਅੰਦਾਜ਼ ਹੋ ਜਾਂਦਾ ਹੈ, ਉਥੇ ਅਗਲੀ ਵਾਰੀ ਕਸਰ ਕੱਢ ਦਿੱਤੀ ਜਾਂਦੀ ਹੈ। ਅਸੀਂ ਹਮੇਸ਼ਾ ਹੀ ਸਾਰਿਆਂ ਜ਼ਿਲ੍ਹਿਆਂ ਨੂੰ ਇਕੋ ਨਜ਼ਰ ਨਾਲ ਵੇਖਦੇ ਹਾਂ ਅਤੇ ਬਰਾਬਰ ਫੰਡ ਦਿੰਦੇ ਹਾਂ ਇਹ ਪਹਿਲਾਂ ਤੋਂ ਹੁੰਦਾ ਆਇਆ ਹੈ ਕਿ ਕਿਸੇ ਜ਼ਿਲ੍ਹੇ ਵਿਚ ਸੜਕਾਂ ਦੀ ਲੋੜ ਮੁਤਾਬਿਕ ਉਥੇ ਵੱਧ ਪੈਸਾ ਵੀ ਲਗ ਜਾਂਦਾ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਜ਼ਿਲ੍ਹੇ ਨੂੰ ਸਾਢੇ ਤੇਈ ਕਰੋੜ ਰੁਪਏ ਦਿੱਤੇ ਗਏ ਹਨ, ਪਟਿਆਲਾ ਜ਼ਿਲ੍ਹੇ ਨੂੰ ਸਾਢੇ ਸੋਲਾਂ ਕਰੋੜ ਦਿੱਤੇ ਗਏ ਹਨ ਅਤੇ ਫਰੀਦਕੋਟ ਵਰਗੇ ਜ਼ਿਲ੍ਹੇ ਨੂੰ ਇਕ ਕਰੋੜ ਰੁਪਿਆ ਵੀ ਨਹੀਂ ਦਿੱਤਾ ਗਿਆ। ਇਸੇ ਤਰ੍ਹਾਂ ਫਿਰੋਜ਼ਪੁਰ ਜ਼ਿਲ੍ਹੇ ਨੂੰ, ਜਿਸ ਦੇ ਇਥੇ 9 ਐਮ.ਐਲ.ਏ. ਬੈਠੇ ਹਨ ਅਤੇ ਉਹ ਬਾਰਡਰ ਦਾ ਜ਼ਿਲ੍ਹਾ ਹੈ, ਉਥੇ ਕੇਵਲ ਤਿੰਨ ਕਰੋੜ ਰੁਪਏ ਹੀ ਦਿੱਤੇ ਗਏ ਹਨ। ਉਥੇ ਇਤਨੇ ਘੱਟ ਪੈਸੇ ਦੇਣ ਦਾ ਕੀ ਕਾਰਨ ਹੈ ? ਪਹਿਲਾਂ ਤਾਂ ਤੁਸੀਂ ਕਹਿੰਦੇ ਸੀ ਕਿ ਅਕਾਲੀ-ਬੀ.ਜੇ.ਪੀ. ਦੀ ਸਰਕਾਰ ਹੈ ਪਰ ਹੁਣ ਤਾਂ ਤੁਹਾਡੀ ਆਪਣੀ ਸਰਕਾਰ ਹੈ ਫਿਰ ਫਿਰੋਜ਼ਪੁਰ ਜ਼ਿਲ੍ਹੇ ਨਾਲ ਮਤਰੇਈ ਮਾਂ ਵਾਲਾ ਸਲੂਕ ਕਿਉਂ ਕੀਤਾ ਗਿਆ ਹੈ। ਕੀ ਇਸ ਨੂੰ ਆਉਣ ਵਾਲੇ ਸਮੇਂ ਵਿਚ ਦੂਰ ਕਰ ਦਿੱਤਾ ਜਾਵੇਗਾ ਜਾਂ ਨਹੀਂ ?

**ਮੰਤਰੀ** : ਮੇਰੀ ਬੇਨਤੀ ਹੈ ਕਿ ਅਸੀਂ ਕਿਸੇ ਨਾਲ ਵੀ ਮਤਰੇਈ ਮਾਂ ਵਾਲਾ ਸਲੂਕ ਨਹੀਂ ਕਰਦੇ। ਥੋੜ੍ਹਾ ਜਿਹਾ ਛੋਟੇ ਵੀਰ, ਪਿਛਲੇ ਪੰਜ ਸਾਲਾਂ ਵੱਲ ਵੀ ਧਿਆਨ ਮਾਰ ਲਵੋ। ਜੇਕਰ ਉਦੋਂ ਦੀ ਤੁਹਾਡੀ ਕਾਰਗੁਜ਼ਾਰੀ ਵੇਖੀਏ ਤਾਂ ਫਰੀਦਕੋਟ ਹਲਕੇ ਨੂੰ ਹੀ ਸਾਰਾ ਕੁਝ

ਜਾਂਦਾ ਰਿਹਾ ਹੈ। ਸਾਰਿਆਂ ਵਾਸਤੇ ਯਾਰਡ-ਸਟਿਕ ਇਕੋ ਜਿਹਾ ਹੀ ਹੋਣਾ ਚਾਹੀਦਾ ਹੈ, ਮਾਪਦੰਡ ਬਰਾਬਰ ਹੋਣਾ ਚਾਹੀਦਾ ਹੈ। ਅਸੀਂ ਸਾਰਿਆਂ ਨੂੰ ਬਰਾਬਰ ਇਕ ਨਜ਼ਰ ਨਾਲ ਹੀ ਵੇਖਦੇ ਹਾਂ। ਜਿਥੇ ਕੋਈ ਕਮੀ ਰਹਿ ਗਈ ਉਥੇ ਅਗਲੇ ਸਾਲ ਕਸਰ ਪੂਰੀ ਕਰ ਦਿਆਂਗੇ।

———

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 783**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

———

**ਜਗਰਾਉਂ ਵਿਖੇ ਪੁਲਿਸ ਥਾਣਿਆਂ ਨੂੰ ਸ਼ਹਿਰ ਤੋਂ ਬਾਹਰ ਬਦਲਣਾ**

*817. **ਸਰਦਾਰ ਭਾਗ ਸਿੰਘ ਮੱਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਗਰਾਉਂ ਵਿਖੇ ਸਦਰ ਅਤੇ ਸਿਟੀ ਪੁਲਿਸ ਥਾਣਿਆਂ ਨੂੰ ਸ਼ਹਿਰ ਦੇ ਰਿਹਾਇਸ਼ੀ ਇਲਾਕਿਆਂ ਤੋਂ ਬਾਹਰ ਬਦਲਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਕੈਪਟਨ ਅਮਰਿੰਦਰ ਸਿੰਘ** : ਨਹੀਂ ਜੀ।

**ਸਰਦਾਰ ਭਾਗ ਸਿੰਘ ਮੱਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਗਰਾਉਂ ਦਾ ਥਾਣਾ ਸਿਟੀ ਅਤੇ ਸਦਰ ਸ਼ਹਿਰ ਦੇ ਬਹੁਤ ਹੀ ਭੀੜ-ਭੜੱਕੇ ਵਾਲੀ ਥਾਂ ਤੇ ਸਥਿਤ ਹਨ। ਉਥੇ ਕੋਈ ਵੀ ਸਹੂਲਤ ਵਗੈਰਾ ਨਹੀਂ ਹੈ ਅਤੇ ਨਾ ਹੀ ਕੋਈ ਪਾਰਕ ਦੀ ਫੈਸਿਲਟੀ ਹੈ। ਕੀ ਇਸ ਨੂੰ ਮੱਦੇਨਜ਼ਰ ਰੱਖਦੇ ਹੋਏ ਮੁੱਖ ਮੰਤਰੀ ਸਾਹਿਬ ਕੋਈ ਧਿਆਨ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਗਰਾਉਂ ਵੀ ਇਕ ਪੁਲਿਸ ਡਿਸਟ੍ਰਿਕਟ ਹੈ, ਜਿਸ ਤਰ੍ਹਾਂ ਹੋਰ ਡਿਸਟ੍ਰਿਕਟ ਬਣਾਏ ਗਏ ਸੀ। ਹਾਲਾਂ ਤਾਂ ਸਰਕਾਰ ਨੂੰ ਫੈਸਲਾ ਕਰਨਾ ਪਵੇਗਾ ਕਿ ਪੁਲਿਸ ਡਿਸਟ੍ਰਿਕਟਾਂ ਨੂੰ ਰੱਖਣਾ ਵੀ ਹੈ ਜਾਂ ਨਹੀਂ। ਮੈਂ ਸਮਝਦਾ ਹਾਂ ਕਿ ਜੋ ਮੈਂਬਰ ਸਾਹਿਬ ਨੇ ਸ਼ੰਕਾ ਪ੍ਰਗਟ ਕੀਤੀ ਹੈ, ਇਹ ਜਾਇਜ਼ ਹੈ। ਲੇਕਿਨ ਪਹਿਲਾਂ ਸਾਨੂੰ ਇਹ ਸੋਚਣਾ ਪਵੇਗਾ ਕਿ ਪੁਲਿਸ ਡਿਸਟ੍ਰਿਕਟ ਨੂੰ ਰੱਖਣਾ ਵੀ ਹੈ ਜਾਂ ਨਹੀਂ।

**ਸਰਦਾਰ ਭਾਗ ਸਿੰਘ ਮੱਲ੍ਹਾ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੂੰ ਮੈ ਤੁਹਾਡੇ ਰਾਹੀਂ ਪੁੱਛਣਾ ਚਾਹਾਂਗਾ ਕਿ ਤਕਰੀਬਨ ਸਾਰੇ ਸ਼ਹਿਰਾਂ ਦੇ ਥਾਣੇ ਜੀ.ਟੀ. ਰੋਡ ਤੇ ਤਬਦੀਲ

[ਸਰਦਾਰ ਭਾਗ ਸਿੰਘ ਮੱਲ੍ਹਾ ]

ਹੋ ਗਏ ਹਨ। ਇਸ ਥਾਣੇ ਦੀ ਏਡੀ ਵੱਡੀ ਕਿਹੜੀ ਸਮੱਸਿਆ ਹੈ ਕਿ ਇਹ ਜੀ ਟੀ ਰੋਡ ਤੇ ਤਬਦੀਲ ਨਹੀਂ ਹੋ ਸਕਦਾ ਜਦ ਕਿ ਜੀ.ਟੀ. ਰੋਡ ਤੇ ਜਗ੍ਹਾ ਉਪਲਬਧ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਦੱਸ ਦਿਤਾ ਹੈ ਕਿ ਪਹਿਲਾਂ ਤਾਂ ਸਾਨੂੰ ਇਹ ਫੈਸਲਾ ਕਰਨਾ ਪਵੇਗਾ ਕਿ ਇਹ ਪੁਲਿਸ ਡਿਸਟ੍ਰਿਕਟ ਰੱਖਣੇ ਵੀ ਹਨ ਜਾਂ ਨਹੀਂ, ਜੇ ਰੱਖਣਾ ਹੋਇਆ ਤਾਂ ਫਿਰ ਤਾਂ ਸੋਚ ਸਕਦੇ ਹਾਂ ਕਿ ਇਸ ਨੂੰ ਜੀ.ਟੀ. ਰੋਡ ਤੇ ਬਣਾਉਣਾ ਹੈ ਜਾਂ ਕਿਧਰੇ ਹੋਰ ਬਣਾਉਣਾ ਹੈ ਲੇਕਿਨ ਜੇ ਅਸੀਂ ਸਾਰੇ ਪੁਲਿਸ ਡਿਸਟ੍ਰਿਕਟ ਹੀ ਬੰਦ ਕਰ ਦਿਤੇ, ਫਿਰ ਤਾਂ ਬਦਲਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

——————

## ਪੰਚਾਇਤੀ ਰਾਜ ਸੰਸਥਾਵਾਂ ਨੂੰ ਐਲੋਕੇਟ ਕੀਤੇ ਗਏ ਫੰਡ

***864. ਸ਼੍ਰੀਮਤੀ ਅਰੁਨਾ ਚੌਧਰੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 2002-2003 ਅਤੇ 2003-04 ਦੇ ਦੌਰਾਨ ਪੰਚਾਇਤੀ ਰਾਜ ਸੰਸਥਾਵਾਂ ਨੂੰ ਰਾਜ ਸਰਕਾਰ ਦੁਆਰਾ ਕੁੱਲ ਕਿੰਨੀ ਰਕਮ ਜਾਰੀ ਕੀਤੀ ਗਈ ਅਤੇ ਚਾਲੂ ਵਿੱਤੀ ਸਾਲ ਦੌਰਾਨ ਇਨ੍ਹਾਂ ਲਈ ਕਿੰਨੀ ਰਕਮ ਜਾਰੀ ਕੀਤੀ ਗਈ ;

(ਅ) ਪੰਚਾਇਤੀ ਰਾਜ ਸੰਸਥਾਵਾਂ ਨੂੰ ਫੰਡਾਂ ਦੀ ਐਲੋਕੇਸ਼ਨ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ ?

**ਸਰਦਾਰਨੀ ਰਜਿੰਦਰ ਕੌਰ ਭੱਠਲ** : (ੳ) ਸਾਲ 2002-03 ਵਿਚ 20598.25 ਲੱਖ ਰੁਪਏ, 2003-04 ਵਿਚ 5570.86 ਲੱਖ ਰੁਪਏ ਅਤੇ ਸਾਲ 2004-05 ਵਿਚ 2700.00 ਲੱਖ ਰੁਪਏ ਰਾਜ ਸਰਕਾਰ ਵਲੋਂ ਪੰਚਾਇਤੀ ਰਾਜ ਸੰਸਥਾਵਾਂ ਨੂੰ ਰਲੀਜ਼ ਕੀਤੇ ਗਏ।

(ਅ) ਪੰਚਾਇਤੀ ਰਾਜ ਸੰਸਥਾਵਾਂ ਨੂੰ ਫੰਡ ਜਾਰੀ ਕਰਨ ਲਈ ਭਿੰਨ-ਭਿੰਨ ਸਕੀਮਾਂ ਅਧੀਨ ਵੱਖਰੀ-ਵੱਖਰੀ ਕਸੌਟੀ ਅਪਣਾਈ ਜਾਂਦੀ ਹੈ ਪਰ ਆਮ ਤੌਰ ਤੇ ਅਪਣਾਈ ਜਾਂਦੀ ਕਸੌਟੀ ਰਾਜ ਦੀ ਕੁੱਲ ਪੇਂਡੂ ਜਨ-ਸੰਖਿਆ ਦੇ ਵਿਰੁੱਧ ਜ਼ਿਲ੍ਹੇ ਦੀ ਪੇਂਡੂ ਜਨ-ਸੰਖਿਆ ਦੇ ਅਨੁਪਾਤ ਨੂੰ ਆਧਾਰ ਮੰਨਿਆ ਜਾਂਦਾ ਹੈ। ਸਕੀਮ ਵਾਰ ਅਪਣਾਈ ਜਾਂਦੀ ਕਸੌਟੀ ਦਾ ਵੇਰਵਾ ਅਨੁਲੱਗ 'ਏ' ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

## ANNEXURE 'A'

**Criteria for the release of funds to Panchayati Raj Institutions under various schemes.**

**Ist State Finance Commission.**

20% share of the proceeds of five identified State taxes (Stamp duty). Motor Vehicle tax, Electricity duty, Entertainment tax and Cinematography tax are given to the Panchayati Raj Institutions in the ratio of 20: 30:50 to the Zila Prishads. Panchayat Samitis and Gram Panchayats. These funds are given to the districts on the basis of the rural population of the district as compared to the total population of the State.

**2nd State Finance Commission.**

4% of all taxes is allocated to PRIs which are distributed amongst various districts by giving the following weight-age:-

| | | |
|---|---|---|
| (i) | Rural population of the district as per 2001 census | 65% |
| (ii) | Shortfall of per capita income of Gram Panchayats in the district as compared to per capita income of all Gram Panchayats | 15% |
| (iii) | Population of Scheduled Castes in rural area of the District | 15% |
| (iv) | Rural population in sub-mountainous areas of the District | 50% |

The amount allocated to a district, thereafter, is distributed amongst the individual Gram Panchayats by giving the following weight-age :-

| | | |
|---|---|---|
| (i) | Rural population of the district as per 2001 census | 65% |
| (ii) | Shortfall of per capita income of Gram Panchayats in the District as compared to per capita own income of all Gram Panchayats | 15% |

[Deputy Chief Minister]

| | | |
|---|---|---|
| (iii) | Population of Scheduled Castes in rural areas of the District | 15% |
| (iv) | Rural population of sub-mountainous areas of the District. | 5% |

**10th Finance Commission**

10th Finance Commission funds received from Government of India are utilized as per the criteria adopted for the Ist Finance Commission.

**11th Finance Commission**

Funds under the 11th Finance Commission are utilized on the criteria as laid down in the 2nd Finance Commission and 25% contribution to be made by the PRIs.

**Liquor Tax**

Funds received under the Liquor Tax are allocated on the basis of the requirement of the Panchayat Samitis and Zila Prishads for the payment of the salaries of the staff.

**Cattle Fair Fund**

The criteria for incurring the expenditure on various items as under :-

| | | |
|---|---|---|
| (i) | For the purchase of land for cattle fair grounds and to provide better facilities | 35% |
| (ii) | Improvement of breeds/Health/Medicine etc. to animals | 20% |
| (iii) | Expenditure on salaries and other allowances of cattle fair staff (for reimbursement to Finance Department) | 15% |
| (iv) | Discretionary fund at the disposal of worthy C. M. | 10% |
| (v) | Discretionary funds at the disposal of R.D.P.M. | 15% |
| (vi) | Discretionary fund at the disposal of M.S.R.D.P. | 5% |

**Centrally Sponsored Scheme**

Government of India has fixed the following criteria :-

(i) **Sampurana Gramin Rozgar Yojana (SGRY)**

The allocation of funds will be made on the index of backwardness formulated on the basis of the proportion of rural SC's population in a district to the total SC's population in the State and inverse of per capita production of the agricultural workers in the district. Equal weight-age will be given to this criteria, while allocating funds to the district.

(ii) **Indira Awaas Yojana (IAY) and Pradhan Mantri Gramodya Yojana (GA) (PMGY)**

The proportion of Rural SC's population in a district to the total rural SC's population in the State.

**ਸ਼੍ਰੀਮਤੀ ਅਰੁਨਾ ਚੌਧਰੀ** : ਸਰ, ਤੁਹਾਡੇ ਰਾਹੀਂ ਮੈਂ ਆਪਣੇ ਉਪ ਮੁੱਖ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਉਨ੍ਹਾਂ ਨੇ ਹੁਣੇ ਆਪਣੇ ਜਵਾਬ ਵਿਚ ਦੱਸਿਆ ਹੈ "that the criteria adopted is the ratio of rural population of the district as compared to the total rural population of the State". ਲੇਕਿਨ ਇਹ ਬੜੀ ਅਨ-ਫਾਰਚੂਨੇਟ ਗੱਲ ਹੈ ਕਿ ਡਿਸਟ੍ਰਿਕਟ ਗੁਰਦਾਸਪੁਰ ਵਿੱਚ ਫੰਡਜ਼ ਇਕੂਅਲੀ ਡਿਸਟ੍ਰਿਬਿਊਟ ਨਹੀਂ ਹੋਏ। ਮੇਰੀ ਕੰਸਟੀਚੂਐਂਸੀ ਵਿੱਚ 32 ਲੱਖ ਰੁਪਏ ਬਤੌਰ ਗਰਾਂਟ ਐਲੋਕੇਟ ਹੋਏ ਸੀ ਜਿਸ ਵਿਚੋਂ 10 ਲੱਖ ਰੁਪਿਆ ਹੀ ਮਿਲਿਆ ਹੈ। ਕੀ ਇਸ ਸਬੰਧੀ ਇਹ ਸਬੰਧਤ ਅਫਸਰਾਂ ਦੀ ਕੋਈ ਇਨਕੁਆਰੀ ਵਗੈਰਾ ਕਰਾਉਣਗੇ ਅਤੇ ਇਹ ਵੀ ਭਰੋਸਾ ਦੇਣਗੇ ਕਿ ਜਿੰਨਾ ਵੀ ਪੈਸਾ ਐਲੋਕੇਟ ਹੁੰਦਾ ਹੈ, ਉਹ ਪੂਰੇ ਦਾ ਪੂਰਾ ਸਬੰਧਤ ਬਲਾਕਾਂ ਵਿੱਚ ਅਤੇ ਸਬੰਧਤ ਕੰਸਟੀਚੂਐਂਸੀ ਵਿੱਚ ਲਗਾਇਆ ਜਾਵੇਗਾ ?

ਦੂਸਰਾ ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਉੱਤਰ ਨਾਲ ਲਗਾਏ ਅਨੈਕਸਚਰ ਵਿੱਚ ਇੰਦਰਾ ਅਵਾਸ ਯੋਜਨਾ ਬਾਰੇ ਲਿਖਿਆ ਹੈ- "The proportion of rural S.C.'s population in the district to the total rural S.C.'s population in the State".

ਸਰ, ਇਸ ਬਾਰੇ ਮੈਂ ਕਹਿਣਾ ਚਾਹੁੰਦੀ ਹਾਂ ਕਿ again it is very unfortunate ਕਿ ਇਸ ਦੇ ਬਾਰੇ ਪਰਾਪਰ ਡਿਸਟ੍ਰੀਬਿਊਸ਼ਨ ਘਰਾਂ ਦੇ ਬਾਰੇ ਅਜੇ ਤੱਕ ਨਹੀਂ ਹੋਈ ਅਤੇ ਇਸਦੇ ਵਿੱਚ ਪਿੱਕ ਐਂਡ ਚੂਜ਼ ਹੁੰਦੀ ਰਹੀ ਹੈ। ਮੇਰੀ ਬੇਨਤੀ ਹੈ ਕਿ ਇਸ ਸਬੰਧੀ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਐਮ.ਐਲ.ਏ. ਨੂੰ ਵੀ ਕਾਂਫੀਡੈਂਸ ਵਿੱਚ ਲਿਆ ਜਾਣਾ ਚਾਹੀਦਾ ਹੈ। ਇਸ ਤਰ੍ਹਾਂ ਕਿਉਂ ਹੁੰਦਾ ਹੈ ? ਕੀ ਉਪ ਮੁੱਖ ਮੰਤਰੀ ਸਾਹਿਬ ਐਸ਼ੋਰੈਂਸ ਦੇਣਗੇ ਕਿ ਅੱਗੇ ਤੋਂ ਇਸ ਤਰ੍ਹਾਂ ਨਹੀਂ ਹੋਵੇਗਾ ਅਤੇ ਐਮ.ਐਲ.ਏ. ਨੂੰ ਕਾਂਫੀਡੈਂਸ ਵਿੱਚ ਲਿਆ ਜਾਇਆ ਕਰੇਗਾ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੀ ਪੈਸੇ ਦੀ ਐਲੋਕੇਸ਼ਨ ਹੁੰਦੀ ਹੈ, ਉਹ ਡਿਸਟ੍ਰਿਕਟਸ ਨੂੰ ਕਿਸ ਤਰ੍ਹਾਂ ਕੀਤੀ ਜਾਂਦੀ ਹੈ, ਉਹ ਉਤਰ ਵਿੱਚ ਦੱਸਿਆ ਗਿਆ ਹੈ। ਡਿਸਟ੍ਰਿਕਟ ਵਿੱਚ ਪਲਾਨਿੰਗ ਬੋਰਡ ਦੇ ਚੇਅਰਮੈਨ ਮੰਤਰੀ ਸਾਹਿਬਾਨ ਹੁੰਦੇ ਹਨ ਅਤੇ ਇਹ ਪੈਸਾ ਉਥੇ ਜਾਂਦਾ ਹੈ। ਉਸ ਏਰੀਏ ਦੇ ਐਮ.ਐਲ.ਏ. ਉਸ ਦੇ ਮੈਂਬਰ ਹੁੰਦੇ ਹਨ ਅਤੇ ਜੇਕਰ ਇਨ੍ਹਾਂ ਨੂੰ ਉਥੇ ਕੋਈ ਵਿਤਕਰਾ ਨਜ਼ਰ ਆਉਂਦਾ ਹੈ ਤਾਂ ਇਹ ਆਪਣਾ ਮਾਮਲਾ ਉਥੇ ਉਠਾ ਸਕਦੇ ਹਨ। ਉਸ ਬੋਰਡ ਵਿੱਚ ਨਾਨ-ਆਫੀਸ਼ੀਅਲ ਮੈਂਬਰ ਵੀ ਹੁੰਦੇ ਹਨ। ਇਸ ਲਈ ਮੈਂ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦੀ ਹਾਂ ਕਿ ਜੇ ਇਨ੍ਹਾਂ ਨੂੰ ਮਹਿਸੂਸ ਹੋਵੇ ਕਿ ਇਨ੍ਹਾਂ ਨਾਲ ਵਿਤਕਰਾ ਹੋ ਰਿਹਾ ਹੈ ਤਾਂ ਇਹ ਮਾਮਲਾ ਉਥੇ ਉਠਾ ਸਕਦੇ ਹਨ। ਦੂਸਰੀ ਗੱਲ ਜਿਹੜੀ ਇੰਦਰਾ ਅਵਾਸ ਯੋਜਨਾ ਬਾਰੇ ਕਿਹਾ ਹੈ, ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਇਸ ਬਾਰੇ ਵੱਖਰੇ ਵੱਖਰੇ ਕਰਾਈਟੇਰੀਆ ਹਨ। ਇਹ ਸੈਂਟਰਲੀ ਸਪਾਂਸਰਡ ਸਕੀਮ ਹੈ। ਇਸ ਵਿੱਚ ਖਾਸ ਤੌਰ ਤੇ ਗਰੀਬਾਂ ਵਾਸਤੇ, ਐਸ.ਸੀਜ਼ ਵਾਸਤੇ ਜ਼ਿਆਦਾ ਪ੍ਰੋਗਰਾਮ ਰੱਖੇ ਗਏ ਹਨ। ਇੱਥੇ ਦੇਖਿਆ ਜਾਂਦਾ ਹੈ ਕਿ ਕਿੱਥੇ ਜ਼ਿਆਦਾ ਸ਼ਡਿਊਲਡ ਕਾਸਟ ਲੋਕ ਹਨ, ਜਿੱਥੇ ਜ਼ਿਆਦਾ ਗਰੀਬ ਲੋਕ ਹਨ। ਇਸ ਰੇਸ਼ੋ ਬਾਰੇ ਕਰਾਈਟੇਰੀਆ ਬਣਿਆ ਹੋਇਆ ਹੈ, ਜਿਸ ਮੁਤਾਬਿਕ ਸਾਰਾ ਕੁਝ ਹੁੰਦਾ ਹੈ ਅਤੇ ਇਸ ਮੁਤਾਬਿਕ ਹੀ ਜ਼ਿਲ੍ਹਾ ਪਲਾਨਿੰਗ ਬੋਰਡ ਵਿੱਚ ਕਾਰਵਾਈ ਕੀਤੀ ਜਾਂਦੀ ਹੈ, ਭਾਵੇਂ ਇੰਦਰਾ ਅਵਾਸ ਯੋਜਨਾ ਹੋਵੇ ਜਾਂ ਕੋਈ ਹੋਰ ਹੋਵੇ।

**ਸ਼੍ਰੀਮਤੀ ਅਰੁਨਾ ਚੌਧਰੀ** : ਸਪੀਕਰ ਸਾਹਿਬ, ਅਸੀਂ ਡਿਸਟ੍ਰਿਕਟ ਪਲਾਨਿੰਗ ਬੋਰਡ ਦੀਆਂ ਮੀਟਿੰਗਾਂ ਅਟੈਂਡ ਜ਼ਰੂਰ ਕਰਦੇ ਹਾਂ ਲੇਕਿਨ ਐਲੋਕੇਸ਼ਨ ਮੁਤਾਬਿਕ ਸਾਨੂੰ ਪੂਰੇ ਪੈਸੇ ਨਹੀਂ ਦਿੱਤੇ ਜਾਂਦੇ। ਕਈ ਬਲਾਕਾਂ ਵਿੱਚ ਸੌ ਪ੍ਰਤੀਸ਼ਤ ਪੈਸੇ ਦਿੱਤੇ ਗਏ ਹਨ ਪਰ ਮੈਂ, ਡਿਪਟੀ ਮੁੱਖ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦੀ ਹਾਂ ਕਿ ਸਾਡੇ ਨਾਲ ਵਿਤਕਰਾ ਕਿਉਂ ਕੀਤਾ ਗਿਆ ਹੈ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਸਿੱਧੇ ਤੌਰ ਤੇ ਬਲਾਕਾਂ ਨੂੰ ਪੈਸੇ ਨਹੀਂ ਦਿੰਦੇ ਸਗੋਂ ਅਸੀਂ ਤਾਂ ਡਿਸਟ੍ਰਿਕਟਸ ਨੂੰ ਪੈਸੇ ਦਿੰਦੇ ਹਾਂ। ਅੱਗੋਂ ਫਿਰ ਪਲਾਨਿੰਗ ਬੋਰਡ ਵਿੱਚ ਬਲਾਕ-ਵਾਈਜ਼ ਜਾਂ ਕਾਂਸਟੀਚਿਊਐਂਸੀ-ਵਾਈਜ਼ ਪੈਸੇ ਦਿੱਤੇ ਜਾਂਦੇ ਹਨ। ਇਹ ਡਿਸਟ੍ਰਿਕਟ ਲੈਵਲ ਤੇ ਇਹ ਮਾਮਲਾ ਉਠਾਉਣ। ਫਿਰ ਵੀ ਇਨ੍ਹਾਂ ਨੂੰ ਅਗਰ ਕੋਈ ਕਮੀ-ਪੇਸ਼ੀ ਹੋਵੇਗੀ ਤਾਂ ਇਨ੍ਹਾਂ ਦੇ ਪਲਾਨਿੰਗ ਬੋਰਡ ਦੇ ਇੰਚਾਰਜ ਮੰਤਰੀ ਸਾਹਿਬ ਨੂੰ ਮੈਂ ਵੀ ਸਿਫਾਰਸ਼ ਕਰ ਦਿਆਂਗੀ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਪਲਾਨਿੰਗ ਬੋਰਡ ਦੀਆਂ ਮੀਟਿੰਗਾਂ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਪਲਾਨਿੰਗ ਬੋਰਡ ਦੀ ਮੀਟਿੰਗ ਹੋਈ ਸੀ ਔਰ ਇਸ ਸਾਲ ਸਿਰਫ ਇੱਕ ਮੀਟਿੰਗ ਹਾਲੇ ਤੱਕ ਹੋਈ ਹੈ ਔਰ ਉਸ ਮੀਟਿੰਗ ਵਿੱਚ ਵਨ ਫੋਰਥ ਹਿੱਸਾ ਹੀ ਫੰਡਜ਼ ਦਾ ਰਿਲੀਜ਼ ਕੀਤਾ ਗਿਆ ਹੈ। ਸਤਿਕਾਰਯੋਗ ਬਾਜਵਾ ਸਾਹਿਬ ਸਾਡੇ ਇੰਚਾਰਜ ਹਨ। ਇਨ੍ਹਾਂ ਨੇ ਕਮਿਟਮੈਂਟ ਕੀਤੀ ਸੀ ਕਿ ਜੋ ਲਿਸਟ ਐਮ.ਐਲ.ਏ. ਸਾਹਿਬਾਨ ਦੇਣਗੇ, ਉਸ ਮੁਤਾਬਿਕ ਫੰਡਜ਼ ਦੀ ਐਲੋਕੇਸ਼ਨ ਹੋ ਜਾਵੇਗੀ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਕ ਵੀ ਪੈਸੇ ਦੀ ਐਲੋਕੇਸ਼ਨ ਉਸ ਮੁਤਾਬਿਕ ਨਹੀਂ ਹੋਈ। ਅਸੀਂ ਤਾਂ ਚੁੱਪ ਬੈਠੇ ਸੀ ਕਿ ਆਪੋਜ਼ੀਸ਼ਨ ਨਾਲ ਹੀ ਅਜਿਹਾ ਹੁੰਦਾ ਹੈ ਲੇਕਿਨ ਅੱਜ ਰੂਲਿੰਗ ਪਾਰਟੀ ਦੇ ਮੈਂਬਰ ਵੀ ਅਜਿਹੀ ਗੱਲ ਕਹਿ

ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਕਿਸ ਦੀ ਸਿਫਾਰਸ਼ ਤੇ ਫੰਡਜ਼ ਐਲੋਕੇਟ ਕਰਦੀ ਹੈ? ਉਪ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਚੁਣੇ ਹੋਏ ਨੁਮਾਇੰਦਿਆਂ ਦੀ ਸਿਫਾਰਸ਼ ਤੇ ਫੰਡਜ਼ ਐਲੋਕੇਟ ਕਰਦੇ ਹਾਂ। ਇਸ ਲਈ ਮੈਂ ਐਸ਼ਿਓਰੈਂਸ ਲੈਣਾ ਚਾਹੁੰਦਾ ਹਾਂ ਕਿ ਕੀ ਅੱਗੇ ਤੋਂ ਚੁਣੇ ਹੋਏ ਨੁਮਾਇੰਦਿਆਂ ਦੀ ਸਿਫਾਰਸ਼ ਤੇ ਹੀ ਫੰਡਜ਼ ਐਲੋਕੇਟ ਕੀਤੇ ਜਾਇਆ ਕਰਨਗੇ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਵੈਸੇ ਹੀ ਆਪਣੀ ਆਰਥਿਕ ਦਸ਼ਾ ਸੁਧਾਰ ਕੇ ਲੋਕਾਂ ਤੱਕ ਵਿਕਾਸ ਦੇ ਕੰਮ ਪਹੁੰਚਾਉਣੇ ਚਾਹੁੰਦੇ ਹਾਂ ਪਰ ਜਿੱਥੋਂ ਤੱਕ ਵਿਤਕਰੇ ਦੀ ਗੱਲ ਹੈ, ਸਪੀਕਰ ਸਾਹਿਬ, ਮੈਂ ਤੁਹਾਨੂੰ ਯਾਦ ਕਰਵਾਉਣਾ ਚਾਹੁੰਦੀ ਹਾਂ ਕਿ ਇਹ ਤਾਂ ਆਦਤ ਸਾਨੂੰ ਇਨ੍ਹਾਂ ਤੋਂ ਪਈ ਹੈ। (ਵਿਘਨ) ਮੈਨੂੰ ਜਵਾਬ ਦੇ ਲੈਣ ਦਿਓ। ਮੈਂ ਫੈਕਟਸ ਤੇ ਸਭ ਕੁਝ ਕਹਿ ਰਹੀ ਹਾਂ। ਸਭ ਕੁਝ ਰਿਕਾਰਡਿਡ ਹੈ। ਪਿਛਲੇ ਸਮੇਂ ਵਿੱਚ ਅਸੀਂ 13 ਦਿਨ ਕਾਲੇ ਚੋਲੇ ਪਾ ਕੇ ਫਿਰਦੇ ਰਹੇ ਕਿ ਅਸੀਂ ਚੁਣੇ ਹੋਏ ਨੁਮਾਇੰਦੇ ਹਾਂ ਅਤੇ ਸਾਨੂੰ ਸਾਡਾ ਬਣਦਾ ਹੱਕ ਦਿੱਤਾ ਜਾਵੇ ਪਰ ਇਨ੍ਹਾਂ ਨੇ ਸਾਡੀ ਫਰਿਆਦ ਨਹੀਂ ਸੁਣੀ। ਇਸ ਲਈ ਜੇ ਇਨ੍ਹਾਂ ਨੂੰ ਹੁਣ ਮਾੜਾ ਮੋਟਾ ਕੰਡਾ ਚੁੱਭ ਗਿਆ ਹੈ ਤਾਂ ਇਹ ਇਨ੍ਹਾਂ ਨੂੰ ਬਰਦਾਸ਼ਤ ਕਰ ਲੈਣਾ ਚਾਹੀਦਾ ਹੈ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜਾਂ ਤਾਂ ਇਹ ਕਹਿਣ ਕਿ ਅਸੀਂ ਚੁਣੇ ਹੋਏ ਨੁਮਾਇੰਦਿਆਂ ਨੂੰ ਨਹੀਂ ਬਲਕਿ ਆਪਣੇ ਚਹੇਤਿਆਂ ਨੂੰ ਸਭ ਕੁਝ ਦੇ ਰਹੇ ਹਾਂ। ਜੇ ਇਨ੍ਹਾਂ ਨੇ ਸਾਡੇ ਤੋਂ ਕਾਲੇ ਚੋਲੇ ਪੁਆਉਣੇ ਹਨ ਤਾਂ ਅਸੀਂ ਵੀ ਪਾ ਲੈਂਦੇ ਹਾਂ। ਮੈਂ ਤਾਂ ਇਹ ਐਸ਼ਿਓਰੈਂਸ ਚਾਹੁੰਦਾ ਹਾਂ ਕਿ ਕੀ ਇਹ ਚੁਣੇ ਹੋਏ ਨੁਮਾਇੰਦਿਆਂ ਦੀ ਸਿਫਾਰਸ਼ ਤੇ ਫੰਡਜ਼ ਐਲੋਕੇਟ ਕਰਨਗੇ ਜਾਂ ਨਹੀਂ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਚੁਣੇ ਹੋਏ ਨੁਮਾਇੰਦਿਆਂ ਦੀ ਕਦਰ ਕਰਦੇ ਹਾਂ। ਇਨ੍ਹਾਂ ਨੂੰ ਗਲਤ ਫਹਿਮੀ ਹੈ। ਗੁਨਾਹ ਤਾਂ ਇਹ ਆਪ ਕਰਦੇ ਰਹੇ ਹਨ। ਇਹ ਆਪਣੇ ਗੁਨਾਹਾਂ ਨੂੰ ਹੁਣ ਵੀ ਬਖਸ਼ਾ ਲੈਣ। ਜੇ ਕੋਈ ਕਮੀ ਪੇਸ਼ੀ ਹੋਵੇਗੀ ਤਾਂ ਅਸੀਂ ਠੀਕ ਕਰ ਦੇਵਾਂਗੇ।

---

## ਹੁਸ਼ਿਆਰਪੁਰ ਵਿਖੇ ਜੁਡੀਸ਼ਲ ਕੰਪਲੈਕਸ ਦੀ ਉਸਾਰੀ

*** 810 ਸ੍ਰੀ ਤਿਕਸ਼ਨ ਸੂਦ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹੁਸ਼ਿਆਰਪੁਰ ਵਿਖੇ ਜੁਡੀਸ਼ਲ ਕੰਪਲੈਕਸ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਕਿਥੇ ਅਤੇ ਇਸ ਤੇ ਕਿੰਨਾ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ?

**Sardar Partap Singh Bajwa :** Yes Sir. 12 Acres of land for the construction of Judicial Court Complex has been earmarked in Ram Colony Camp at Hoshiarpur.

**[Public Works (B&R) Minister]**

The expenditure likely to be incurred can not be intimated at this stage as the estimate is under preparation as per drawings approved by the Building Committee of Punjab and Haryana High Court.

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੁਡੀਸ਼ੀਅਲ ਕੰਪਲੈਕਸ ਬਣਾਉਣ ਲਈ ਮਿੰਨੀ ਸੈਕ੍ਰੇਟੇਰੀਏਟ ਦੇ ਨਾਲ ਹੀ ਸਾਂਝੀ ਪਲਾਨ ਬਣਾਈ ਗਈ ਸੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਦੀ ਜ਼ਿਲ੍ਹਾ ਹੈਡਕਵਾਟਰ ਵਿੱਚ ਪਹਿਲੀ ਫੇਰੀ ਦੌਰਾਨ ਬਾਰ ਰੂਮ ਦੇ ਵਿੱਚ ਮੰਗ ਰੱਖੀ ਗਈ ਸੀ ਕਿ ਦਫ਼ਤਰ ਇਥੇ ਕਚਹਿਰੀ ਦੇ ਨਾਲ ਅਲੱਗ ਬਣਾਇਆ ਜਾਵੇ। ਪੁੱਡਾ ਨੂੰ ਇਹ ਕੇਸ ਦੇ ਦਿੱਤਾ ਸੀ . . . . .

**ਮਾਨਯੋਗ ਸਪੀਕਰ :** ਤੁਸੀਂ ਇਨਫ਼ਰਮੇਸ਼ਨ ਦੇਣ ਦੀ ਬਜਾਏ ਹਾਸਲ ਕਰੋ।

**ਸ਼੍ਰੀ ਤਿਕਸ਼ਨ ਸੂਦ :** ਹਾਸਲ ਨਹੀਂ ਕਰ ਰਿਹਾ, ਮੈਂ ਸਵਾਲ ਪੁੱਛ ਰਿਹਾ ਹਾਂ ਕਿ ਉਹ ਜਗ੍ਹਾ ਐਲੋਕੇਟ ਹੋ ਗਈ ਸੀ, ਉਸ ਦੀ ਐਕੋਜੀਸ਼ਨ ਹੋ ਗਈ ਸੀ। ਮਿੰਨੀ ਸਕੱਤਰੇਤ ਦੇ ਨਾਲ ਲਗਦੀ ਜਗ੍ਹਾ ਦੀ ਵੈਲਿਊਏਸ਼ਨ ਕਮੇਟੀ ਨੇ ਵੈਲਿਊ ਪਾ ਦਿੱਤੀ ਸੀ। ਐਕੋਜੀਸ਼ਨ ਪ੍ਰੋਸੀਡਿੰਗਜ਼ ਇੰਨੀਆਂ ਐਡਵਾਂਸ ਹੋ ਗਈਆਂ ਸਨ ਤਾਂ ਕੀ ਕਾਰਨ ਹੈ ਕਿ ਸ਼ਹਿਰ ਤੋਂ 5-6 ਕਿਲੋਮੀਟਰ ਦੂਰ, ਮਿਊਂਸਿਪਲ ਹੱਦ ਤੋਂ ਵੀ ਬਾਹਰ ਜਿਥੇ ਕੋਈ ਜਾ ਨਹੀਂ ਸਕਦਾ, ਰਾਮ ਕਲੋਨੀ ਵਿੱਚ ਜੁਡੀਸ਼ੀਅਲ ਕੰਪਲੈਕਸ ਬਣਾਉਣ ਦੀ ਤਜਵੀਜ਼ ਹੈ। ਇਸ ਦੇ ਕੀ ਕਾਰਨ ਹਨ ?

**ਮੰਤਰੀ :** ਸਰ, ਕਾਰਨ ਇਹ ਹੈ ਕਿ ਇਸ ਕੰਪਲੈਕਸ ਵਿੱਚ ਬਹੁਤ ਕੁਝ ਹੈ। ਉਥੇ ਘਰ ਬਣਾਉਣੇ ਹਨ, ਸਾਰੀਆਂ ਕੋਰਟਸ ਬਣਨੀਆਂ ਹਨ। ਜਿਹੜੀ ਬਿਲਡਿੰਗ ਕਮੇਟੀ ਹੈ, ਉਸ ਦੇ ਚੇਅਰਮੈਨ ਆਨਰੇਬਲ ਚੀਫ਼ ਜਸਟਿਸ ਹਨ। ਜਿਹੜੀ ਜਗ੍ਹਾ ਦੀ ਇਹ ਗੱਲ ਕਰ ਰਹੇ ਹਨ, ਉਹ ਤਕਰੀਬਨ ਕੋਰਟਸ ਦੇ ਨਾਲ ਤਿੰਨ ਸਾਢੇ ਤਿੰਨ ਏਕੜ ਜਗ੍ਹਾ ਹੈ, ਜਿਹੜੀ ਅਣਸਫੀਸੈਂਟ ਹੈ, ਘੱਟ ਹੈ। ਵੱਧ ਜਗ੍ਹਾ ਲੈਣ ਵਾਸਤੇ ਇਹ ਸਾਰੀ ਪ੍ਰੋਵੀਜ਼ਨ ਕੀਤੀ ਗਈ ਹੈ ਅਤੇ 12 ਏਕੜ ਜਗ੍ਹਾ ਲਈ ਹੋਈ ਹੈ ਔਰ ਇਹ ਡੇਢ-ਦੋ ਕਿਲੋਮੀਟਰ ਦੂਰ ਹੈ। ਇਹ ਇਸ ਦਾ ਕਾਰਨ ਹੈ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਆਪਾਂ ਇਹ ਜੋ ਕੁਝ ਕਰਦੇ ਹਾਂ, ਉਹ ਜਨਤਾ ਦੇ ਮੁਫ਼ਾਦ ਲਈ, ਜਨਤਾ ਦੀ ਸਹੂਲਤ ਲਈ ਕਰਦੇ ਹਾਂ . . . . .

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸ਼੍ਰੀ ਤਿਕਸ਼ਨ ਸੂਦ :** ਓਰੀਜ਼ਨੀਲ ਕੰਪਲੈਕਸ ਜਿਹੜਾ ਬਣਾਇਆ ਗਿਆ ਹੈ, ਉਥੇ ਹੀ ਕੋਰਟਸ ਬਣਾਉਣ ਲਈ ਵਕੀਲਾਂ ਨੇ ਹੜਤਾਲ ਕੀਤੀ ਸੀ ਅਤੇ ਜੱਜਿਜ਼ ਵੀ ਜਿਹੜੇ ਲੋਕਲ ਹਨ, ਉਹ ਵੀ ਉਥੇ ਹੀ ਚਾਹੁੰਦੇ ਹਨ। ਕੀ ਇਸ ਤਰ੍ਹਾਂ ਨਹੀਂ ਕਰ ਸਕਦੇ ਕਿ ਜੁਡੀਸ਼ਲ ਕੰਪਲੈਕਸ ਦਾ ਕੋਰਟਸ ਵਾਲਾ ਪੋਰਸ਼ਨ ਉਥੇ ਹੀ ਰੱਖ ਲਿਆ ਜਾਵੇ ਅਤੇ ਸਵਿਮਿੰਗ ਪੂਲ ਅਤੇ

ਜੱਜਾਂ ਦੀਆਂ ਕੋਠੀਆਂ ਵਗੈਰਾ ਬਾਹਰ ਬਣਾ ਲਈਆਂ ਜਾਣ ਤਾਂ ਕਿ ਜਨਤਾ ਨੂੰ ਮੁਸ਼ਕਲ ਨਾ ਹੋਵੇ। ਇਸ ਨੂੰ ਬਾਈਫਰਕੇਟ ਕਰਕੇ ਦੋ ਹਿੱਸਿਆਂ ਵਿੱਚ ਕਰ ਲੈਣ ਅਤੇ ਲਗਜ਼ਰੀ ਦੀਆਂ ਚੀਜ਼ਾਂ ਅਤੇ ਗਰਾਊਂਡ ਬਾਹਰ ਬਣਾ ਲੈਣ।

**ਮੰਤਰੀ :** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਗੱਲ ਕਹੀ ਹੈ, ਇਹ ਲਿਖ ਕੇ ਭੇਜ ਦੇਣ ਮੈਂ ਆਪਣੀ ਫਾਰਵਰਡਿੰਗ ਚਿੱਠੀ ਲਗਾ ਕੇ ਭੇਜ ਦੇਵਾਂਗਾ, ਇਹ ਦੇਖਣਾ ਤਾਂ ਉਨ੍ਹਾਂ ਦੀ ਕਮੇਟੀ ਨੇ ਹੈ।

---

## ਫਗਵਾੜਾ ਵਿਖੇ ਰੇਲਵੇ ਓਵਰ ਬ੍ਰਿਜ ਦੀ ਉਸਾਰੀ

*827. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਗਵਾੜਾ ਸ਼ਹਿਰ ਨੂੰ ਹਦੀਆਬਾਦ ਨਾਲ ਜੋੜਨ ਲਈ ਰੇਲਵੇ ਓਵਰ ਬ੍ਰਿਜ ਦੀ ਉਸਾਰੀ ਮੁਕੰਮਲ ਕਰਨ ਵਿਚ ਦੇਰੀ ਦੇ ਕਾਰਨ ਕੀ ਹਨ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਆਸ ਹੈ ?

**Sardar Partap Singh Bajwa :** Sir, the contracting agency M/s U.P. State Bridge Corporation Ltd. is likely to complete the construction of Railway Over Bridge to link Phagwara City with Hadiabad by June, 2005. The reasons for delay in its completion are mentioned in Annexure.

The delay in completion is on account of the following reasons :-

(i) Hindrances at site in the form of electric services and substation, telephone services, shifting of sewer lines and cutting of trees as falling in the construction of approach which now stands completely removed.

(ii) Transfer of some land from Sugar Mill.

(iii) Financial constraints with the contracting Agency from its own resources.

Scarcity of reinforcing steel from the original manufacturers of steel i.e. SAIL, TISCO and Rashtrya Ispat Nigam Ltd. As provided under the agreement.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਦੇ ਧਿਆਨ ਵਿੱਚ ਲਿਆ ਕੇ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਡਿਲੇਅ ਦੇ ਕਾਰਨ ਦੱਸੇ ਗਏ ਹਨ, ਇੱਕ ਤਾਂ ਉਨ੍ਹਾਂ ਨੇ ਮੰਨ ਲਿਆ ਹੈ ਕਿ ਮਹਿਕਮੇ ਨੇ ਜਿਹੜੇ ਡਿਲੇਅ

[ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ]

ਦੇ ਕਾਰਨ ਦੱਸੇ ਹਨ, ਉਹ ਰਿਮੂਵ ਹੋ ਗਏ ਹਨ। ਇੱਕ ਮੰਤਰੀ ਜੀ ਨੇ ਡਿਲੇਅ ਦਾ ਕਾਰਨ ਲਿਖਿਆ ਹੈ Transfer of some land from sugar mill ਜਦੋਂ ਪੁਲ ਬਣਨਾ ਸ਼ੁਰੂ ਹੋਇਆ ਤਾਂ ਉਸ ਤੋਂ ਪਹਿਲਾਂ ਸ਼ੂਗਰ ਮਿੱਲ ਦੀ ਮੈਨੇਜਮੈਂਟ ਵੱਲੋਂ ਇਹ ਲਿਖ ਕੇ ਦਿੱਤਾ ਜਾ ਚੁੱਕਿਆ ਸੀ ਅਤੇ ਸ਼ੂਗਰ ਮਿੱਲ ਦੀਆਂ ਕੰਧਾਂ ਵੀ ਰਿਮੂਵ ਕਰ ਦਿੱਤੀਆਂ ਗਈਆਂ ਸੀ ਅਤੇ ਇਸ ਤੋਂ ਇਲਾਵਾ ਉਨ੍ਹਾਂ ਨੂੰ ਇਹ ਵੀ ਲਿਖ ਕੇ ਦਿੱਤਾ ਗਿਆ ਸੀ ਕਿ ਖ਼ੁਦਾ ਨਾ ਖਾਸਤਾ ਜੇਕਰ ਹੋਰ ਜ਼ਮੀਨ ਦੀ ਲੋੜ ਪੈ ਗਈ ਤਾਂ ਇਲਾਕੇ ਵਾਲੇ ਸਾਰੇ ਦੇਣ ਨੂੰ ਤਿਆਰ ਹਨ। ਕੀ ਕਾਰਨ ਹੈ ਕਿ ਏਜੰਸੀ ਦੇਰ ਕਰੀ ਜਾ ਰਹੀ ਹੈ ? 2005 ਤੱਕ ਮੈਨੂੰ ਨਹੀਂ ਲਗਦਾ ਕਿ ਇਹ ਮੁਕੰਮਲ ਹੋਏਗਾ। ਕੀ ਮੰਤਰੀ ਜੀ ਦੱਸ ਸਕਣਗੇ ?

**ਮੰਤਰੀ** : ਸਰ, ਇਸ ਤਰ੍ਹਾਂ ਹੈ ਕਿ ਹਿੰਡਰੈਂਸ ਬਾਰੇ ਬਹੁਤ ਦਫ਼ਾ ਡਿਪਾਰਮੈਂਟ ਨੇ ਲਿਖ ਕੇ ਘੱਲਿਆ ਹੈ ਪਰ ਇਸ ਦੇ ਵਿੱਚ ਕੁਝ ਹਿੰਡਰੈਂਸ ਇਸ ਤਰ੍ਹਾਂ ਦੀਆਂ ਹਨ ਜਿਹੜੀ ਗੌਰਮਿੰਟ ਆਫ਼ ਇੰਡੀਆ ਨਾਲ ਰਿਲੇਟਿਡ ਹਨ। ਜਿਸ ਤਰ੍ਹਾਂ ਫਾਰੈਸਟ ਨਾਲ ਹੈ ਅਤੇ ਟੈਲੀਫ਼ੋਨ ਦੀ ਬੀ.ਐਸ.ਐਨ.ਐਲ. ਨਾਲ ਹੈ। ਕੁਝ ਬਿਜਲੀ ਨਾਲ ਕੁਨੈਕਟਿਡ ਹਨ। ਇਕ ਸਬ-ਸਟੇਸ਼ਨ ਰਿਮੂਵ ਹੋ ਕੇ ਦੂਸਰੀ ਜਗ੍ਹਾ ਬਣ ਗਿਆ ਹੈ। ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਜਿਹੜੀ ਸ਼ੂਗਰ ਮਿੱਲ ਹੈ, ਉਨ੍ਹਾਂ ਨੇ ਵੀ ਕੋਈ ਜਗ੍ਹਾ ਦਿੱਤੀ ਹੈ। ਇਹ ਇਕੱਲਾ ਸ਼ੂਗਰ ਮਿੱਲ ਦੀ ਜਗ੍ਹਾ ਕਾਰਨ ਡਿਲੇਅ ਨਹੀਂ ਹੋਇਆ। ਇਹ ਗੌਰਮਿੰਟ ਆਫ਼ ਇੰਡੀਆ ਕਰਕੇ ਹੋਇਆ ਹੈ ਔਰ ਫਿਰ ਸਟੀਲ ਦੀਆਂ ਕੀਮਤਾਂ ਵੀ ਵਧੀਆਂ ਹਨ। ਕੁਝ ਇਸ ਦੇ ਕਾਰਨ ਵੀ ਹੋਇਆ ਹੈ। ਇਨ੍ਹਾਂ ਨੇ ਸਟੀਲ ਲਿਆਉਣੀ ਹੁੰਦੀ ਹੈ, ਉਸ ਦੀ ਕਮੀ ਆਈ ਸੀ। ਇਹ ਸਾਰੀਆਂ ਚੀਜ਼ਾਂ ਲੇਟ ਦਾ ਕਾਰਨ ਬਣੀਆਂ। ਉਨ੍ਹਾਂ ਨੇ ਇਸ ਗੱਲ ਦਾ ਵਿਸ਼ਵਾਸ ਦਿਵਾਇਆ ਹੈ, ਉਹ ਗੌਰਮਿੰਟ ਓਨਡ ਏਜੰਸੀ ਹੈ, ਕਿ ਅਸੀਂ 2005 ਤੱਕ ਹਰ ਹਾਲਤ ਵਿੱਚ ਬਣਾਵਾਂਗੇ, 30 ਜੂਨ, 2005 ਤੱਕ ਇਹ ਮੁਕੰਮਲ ਕਰ ਦੇਵਾਂਗੇ।

---

## ਡਾਕਟਰਾਂ ਦੀਆਂ ਖਾਲੀ ਆਸਾਮੀਆਂ

* **863. ਸ਼੍ਰੀਮਤੀ ਅਰੁਨਾ ਚੌਧਰੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸਰਕਾਰੀ ਹਸਪਤਾਲਾਂ/ਡਿਸਪੈਂਸਰੀਆਂ/ ਪੀ.ਐਚ.ਸੀਜ਼ ਵਿਚ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ਅਤੇ ਇਸ ਮੰਤਵ ਲਈ ਕਿੰਨਾ ਸਮਾਂ ਲੱਗਣ ਦੀ ਸੰਭਾਵਨਾ ਹੈ ?

**Shri Romesh Chander Dogra :** Requisite information regarding district wise number of posts of doctors lying vacant in the state is placed on the Table of the House. Efforts are being made to fill up these vacant posts of doctors as per current policy as early as possible.

**Vacant posts of Doctors**

| Sr. No. | Districts | No. of vacant posts of the doctors |
|---|---|---|
| 1 | Amritsar | 46 |
| 2 | Bathinda | 87 |
| 3 | Faridkot | 43 |
| 4 | Fathegarh Sahib | 12 |
| 5 | Ferozepur | 104 |
| 6 | Gurdaspur | 106 |
| 7 | Hoshiarpur | 21 |
| 8 | Jalandhar | 10 |
| 9. | Kapurthala | 19 |
| 10 | Ludhiana | 30 |
| 11 | Mansa | 64 |
| 12 | Moga | 50 |
| 13 | Muktsar | 46 |
| 14 | Nawan Shahar | 16 |
| 15 | Patiala | 24 |
| 16 | Ropar | 14 |
| 17 | Sangrur | 128 |
| | **Total** | **820** |

**ਸ਼੍ਰੀਮਤੀ ਅਰੁਨਾ ਚੌਧਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਆਪਣੇ ਜਵਾਬ ਵਿੱਚ ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਕਿ ਇਨ੍ਹਾਂ ਪੋਸਟਾਂ ਨੂੰ ਭਰਨ ਲਈ ਕੀ ਐਫਰਟਸ ਕੀਤੇ ਜਾ ਰਹੇ ਹਨ ਤੇ ਕਰੰਟ ਪਾਲਿਸੀ ਕੀ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਇਹ ਪੋਸਟਾਂ ਕਦੋਂ ਤੱਕ ਭਰ ਲਈਆਂ ਜਾਣਗੀਆਂ। ਸੈਕੰਡਲੀ ਇਨ੍ਹਾਂ ਨੇ ਡਿਟੇਲ ਦੇ ਵਿੱਚ ਲਿਖਿਆ ਹੈ ਕਿ ਫਿਰੋਜ਼ਪੁਰ ਜ਼ਿਲ੍ਹੇ ਵਿੱਚ 104 ਔਰ ਗੁਰਦਾਸਪੁਰ ਜ਼ਿਲ੍ਹੇ ਦੇ ਵਿੱਚ 106 ਆਸਾਮੀਆਂ ਖਾਲੀ ਪਈਆਂ ਹਨ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦੀ ਹਾਂ ਕਿ ਬਾਰਡਰ ਦੇ ਏਰੀਆਜ਼ ਨੂੰ ਕਿਉਂ ਇਗਨੋਰ ਕੀਤਾ ਜਾਂਦਾ ਹੈ, ਉਥੇ ਇਹ ਪੋਸਟਾਂ ਕਿਉਂ ਨਹੀਂ ਭਰੀਆਂ ਜਾਂਦੀਆਂ ?

**ਮੰਤਰੀ** : ਸਰ, ਪੋਸਟਾਂ ਕਿੰਨੀ ਜਲਦੀ ਭਰੀਆਂ ਜਾਣਗੀਆਂ ਇਸ ਬਾਰੇ ਮੈਂ ਟਾਈਮ ਲੇ ਡਾਊਨ ਨਹੀਂ ਕਰ ਸਕਦਾ ਲੇਕਿਨ There is a proper policy which has been framed by the Government. According to that policy, we have already submitted our list of vacancies to the Committee of Secretaries and thereafter this will go to the Committee of Ministers and then to the Cabinet. So, the moment the Cabinet gives green signal, we will fill up these posts. Secondly, sir, it unfortunate and I also share her concern that most of the doctors prefer to be posted in Jalandhar, Hoshiarpur, Ludhianan, Patiala etc. ਬਾਕੀ ਜੋ ਇਨ੍ਹਾਂ ਨੇ ਕਿਹਾ ਹੈ ਕਿ ਬਾਰਡਰ ਏਰੀਆਜ਼ ਦੇ ਵਿੱਚ ਜ਼ਿਆਦਾ ਵੈਕੰਸੀਆਂ ਕਿਉਂ ਖਾਲੀ ਪਈਆਂ ਹਨ। ਇਸ ਦੇ ਵਾਸਤੇ ਮੁਸ਼ਕਲ ਇਹ ਹੈ ਕਿ ਜ਼ਿਆਦਾ ਡਾਕਟਰ ਜਲੰਧਰ, ਹੁਸ਼ਿਆਰਪੁਰ, ਲੁਧਿਆਣਾ, ਪਟਿਆਲਾ ਜਾਂ ਅੰਮ੍ਰਿਤਸਰ ਵਰਗੇ ਮੇਜਰ ਸਟੇਸ਼ਨਾਂ ਤੇ ਹੀ ਕੰਮ ਕਰਨਾ ਚਾਹੁੰਦੇ ਹਨ ਪਰ ਫਿਰ ਵੀ ਅਸੀਂ ਟਰਾਈ ਕਰਦੇ ਹਾਂ ਕਿ ਇਨ੍ਹਾਂ ਬਾਰਡਰ ਦੇ ਏਰੀਆਜ਼ ਦੇ ਵਿੱਚ ਵੀ ਡਾਕਟਰ ਭੇਜੇ ਜਾਣ। ਬਾਕੀ ਦੂਜੀ ਸਾਡੇ ਕੋਲ ਮੇਨ ਗੱਲ ਡਾਕਟਰਾਂ ਦੀ ਸ਼ਾਰਟੇਜ਼ ਹੈ। ਇਸ ਵੇਲੇ ਸਾਡੇ ਕੋਲ 820 ਡਾਕਟਰਾਂ ਦੀ ਘਾਟ ਹੈ। ਅਸੀਂ ਇਹ ਵੀ ਕਰਦੇ ਹਾਂ ਕਿ ਜਿਹੜੇ ਨੇੜੇ ਦੇ ਹਸਪਤਾਲਾਂ ਵਿੱਚ ਡਾਕਟਰ ਅਵੇਲਏਬਲ ਹੁੰਦੇ ਹਨ, ਉਨ੍ਹਾਂ ਦੀ ਦੋ ਤਿੰਨ ਦਿਨ ਦੇ ਵਾਸਤੇ ਇਨ੍ਹਾਂ ਹਸਪਤਾਲਾਂ ਵਿੱਚ ਡਿਊਟੀ ਲਗਾ ਦਿੰਦੇ ਹਾਂ ਤਾਂ ਕਿ ਉਹ ਲੋਕਾਂ ਨੂੰ ਸਰਵਿਸ ਦੇ ਸਕਣ।

**ਸ਼੍ਰੀਮਤੀ ਅਰੁਨਾ ਚੌਧਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਐਸ਼ੋਰੈਂਸ ਲੈਣੀ ਚਾਹੁੰਦੀ ਹੈ ਕਿ ਜਿਹੜੀ ਆਉਣ ਵਾਲੀ ਜਨਰਲ ਟਰਾਂਸਫਰ ਪਾਲਿਸੀ ਹੈ ਕੀ ਉਹ ਇਸ ਤਰ੍ਹਾਂ ਬਣਾਈ ਜਾਵੇਗੀ ਕਿ ਬਾਰਡਰ ਏਰੀਆਜ਼ ਦੇ ਹਸਪਤਾਲਾਂ ਲਈ ਪਹਿਲ ਦੇ ਆਧਾਰ ਤੇ ਡਾਕਟਰਾਂ ਦੀਆਂ ਪੋਸਟਾਂ ਭਰੀਆਂ ਜਾਣ ?

**ਮੰਤਰੀ** : ਸਰ, ਗੱਲ ਤਾਂ ਸਿਰਫ ਅਵੇਲੇਬਿਲਟੀ ਆਫ਼ ਡਾਕਟਰਜ਼ ਦੇ ਉਤੇ ਹੀ ਹੈ। ਬਾਕੀ ਜੋ ਮੈਂਬਰ ਸਾਹਿਬਾ ਨੇ ਕਿਹਾ ਹੈ ਉਸ ਦੇ ਲਈ ਮੈਂ ਕੋਸ਼ਿਸ਼ ਕਰਾਂਗਾ। ਮੈਂ ਪੂਰਾ ਤਾਂ ਨਹੀਂ ਕਹਿ ਸਕਦਾ ਕਿਉਂਕਿ ਡਾਕਟਰਾਂ ਦੀਆਂ ਪੋਸਟਾਂ ਦੀ ਸ਼ਾਰਟੇਜ਼ ਹੈ। ਲੇਕਿਨ ਜਦੋਂ ਵੀ ਭਰਤੀ ਪੂਰੀ ਕਰ ਲਈ ਜਾਵੇਗੀ ਤਾਂ ਉਨ੍ਹਾਂ ਦੀ ਸੈਟਿਸਫੈਕਸ਼ਨ ਦੇ ਲਈ ਪਹਿਲ ਦੇ ਆਧਾਰ ਉਤੇ, ਅਸੀਂ ਸੈਂਟ-ਪਰਸੈਂਟ ਪੋਸਟਾਂ ਇਨ੍ਹਾਂ ਨੂੰ ਦੇ ਦਿਆਂਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਔਰ ਮੈਡਮ ਸਾਹਿਬਾ ਨੇ ਵੀ ਕਿਹਾ ਹੈ। ਨਵੇਂ ਹਸਪਤਾਲ ਬੜੇ ਖੁਲ੍ਹ ਗਏ ਹਨ, ਬੜੀਆਂ ਸੋਹਣੀਆਂ ਬਿਲਡਿੰਗਾਂ ਬਣਾਈਆਂ ਗਈਆਂ ਹਨ ਲੇਕਿਨ ਉਨ੍ਹਾਂ ਦੇ ਵਿੱਚ ਸਟਾਫ ਨਹੀਂ ਹੈ ਔਰ ਸਟਾਫ ਦੀ ਭਰਤੀ ਬਾਰੇ ਕੋਈ ਚੰਗੇ ਢੰਗ ਦੇ ਨਾਲ ਮੰਤਰੀ ਜੀ ਵਲੋਂ ਆਸ਼ਵਾਸਨ ਵੀ ਨਹੀਂ ਆਇਆ। ਹੁਣ ਮੈਂ ਦਵਾਈਆਂ ਦੀ ਗੱਲ ਕਰਦਾ ਹਾਂ ਕਿ ਜਿਹੜੇ ਹਸਪਤਾਲ ਹਨ, ਜਿਨ੍ਹਾਂ ਵਿਚ ਡਾਕਟਰ ਹਨ, ਉਨ੍ਹਾਂ ਦੇ ਵਿੱਚ ਦਵਾਈਆਂ ਕਦੋਂ ਉਪਲਬਧ ਕਰਵਾ ਦਿੱਤੀਆਂ ਜਾਣਗੀਆਂ ਕਿਉਂਕਿ ਉਨ੍ਹਾਂ ਹਸਪਤਾਲਾਂ ਵਿਚ ਦਵਾਈਆਂ ਨਹੀਂ ਹਨ।

**ਮੰਤਰੀ** : ਮੈਂ ਕੱਲ੍ਹ ਵੀ ਇੱਕ ਕੁਐਸਚਨ ਦੇ ਸਬੰਧ ਵਿਚ ਕਿਹਾ ਸੀ ਕਿ 26 ਕਰੋੜ ਰੁਪਏ ਦੀਆਂ ਦਵਾਈਆਂ ਵਰਲਡ ਬੈਂਕ ਏਡਿਡ ਪ੍ਰਾਜੈਕਟ ਦੇ ਤਹਿਤ ਖਰੀਦ ਕੇ ਹਸਪਤਾਲਾਂ

ਨੂੰ ਦਿੱਤੀਆਂ ਗਈਆਂ ਹਨ। ਮੈਂ ਸਮਝਦਾ ਹਾਂ ਕਿ ਦਵਾਈਆਂ ਦੇ ਬਾਰੇ ਜਿੰਨਾ ਕਿਹਾ ਜਾ ਰਿਹਾ ਹੈ, ਉਤਨੀ ਪ੍ਰਾਬਲਮ ਨਹੀਂ ਹੈ। ਬਾਕੀ ਸਾਡੇ ਕੋਲ ਯੂਜ਼ਰ ਚਾਰਜਿਜ਼ ਵੀ ਹੁੰਦੇ ਹਨ, ਉਨ੍ਹਾਂ ਦੇ ਲਈ ਐਸ.ਐਮ.ਓ. ਨੂੰ ਅਲਾਓ ਕੀਤਾ ਹੁੰਦਾ ਹੈ ਕਿ ਜਦੋਂ ਵੀ ਉਨ੍ਹਾਂ ਨੂੰ ਦਵਾਈਆਂ ਦੀ ਲੋੜ ਹੋਵੇ ਤਾਂ ਉਹ ਖਰੀਦ ਕਰ ਸਕਦੇ ਹਨ ਤਾਂ ਕਿ ਗਰੀਬ ਲੋਕਾਂ ਨੂੰ ਦਵਾਈਆਂ ਦਿੱਤੀਆਂ ਜਾ ਸਕਣ।

---

## ਮੁੱਖ ਮੰਤਰੀ ਦੇ ਸਲਾਹਕਾਰਾਂ ਦੀ ਗਿਣਤੀ

***835. ਸਰਦਾਰ ਮਨਪ੍ਰੀਤ ਸਿੰਘ ਬਾਦਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਨ੍ਹਾਂ ਦੇ ਸਲਾਹਕਾਰਾਂ ਦੀ ਗਿਣਤੀ ਕਿੰਨੀ ਹੈ ਅਤੇ ਹਰ ਇਕ ਨੂੰ ਤਨਖਾਹ/ਭੱਤਿਆਂ ਆਦਿ ਦੀ ਕਿੰਨੀ ਰਕਮ ਅਦਾ ਕੀਤੀ ਜਾ ਰਹੀ ਹੈ ?

**Captain Amarinder Singh :** The State Government has appointed only one Adviser to the Chief Minister in the Department of Information & Public Relatioins.·He has been allowed facilities in the rank of Minister of State and is paid a lump sum salary of Rs. 35,000 per month.

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਆਪ ਦੀ ਮਾਰਫ਼ਤ ਮਾਨਯੋਗ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਨੰਬਰ ਇਕ ਕਿ ਇਹ ਜੋ ਮੁਅੱਜ਼ਜ ਹਜ਼ਰਾਤ ਐਡਵਾਈਜ਼ਰ ਅਪੁਆਇੰਟ ਹੋਏ ਹਨ ਕੀ ਇਹ ਮੀਡੀਆ ਐਡਵਾਈਜ਼ਰ ਹਨ ਜਾਂ ਸਿਰਫ਼ ਐਡਵਾਈਜ਼ਰ ਹਨ ਨੰਬਰ ਦੋ ਇਨ੍ਹਾਂ ਨੂੰ 35,000 ਰੁਪਏ ਲੰਪਸਮ ਤਨਖਾਹ ਮਿਲਦੀ ਹੈ or the salary includes perks, allowances and facilities of Minister of State?

**ਮੁੱਖ ਮੰਤਰੀ :** ਪਹਿਲੀ ਗੱਲ ਤਾਂ ਇਹ ਕਿ ਕਿੰਨਾ ਸਾਰਕੈਸਟਿਸਟਿਕ ਸਵਾਲ ਕੀਤਾ ਹੈ ਕਿ ਮੀਡੀਆ ਐਡਵਾਈਜ਼ਰ ਹਨ ਔਰ ਐਡਵਾਈਜ਼ਰ ਹਨ। ਇਹ ਮੀਡੀਆ ਐਡਵਾਈਜ਼ਰ ਹਨ Secondly, as far as perks are concerned ਜੋ ਬਾਕੀਆਂ ਨੂੰ ਮਿਲਦਾ ਹੈ ਜਿਵੇਂ ਕਾਰ, ਹਾਊਸ, ਟੈਲੀਫੋਨ ਉਹ ਇਨ੍ਹਾਂ ਨੂੰ ਵੀ ਮਿਲਦਾ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਆਪ ਦੀ ਮਾਰਫ਼ਤ ਮਾਨਯੋਗ ਮੁੱਖ ਮੰਤਰੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਹੋਰ ਕਿੰਨੇ ਪੁਲੀਟੀਕਲ ਸੈਕਟਰੀ ਤੇ ਓ.ਐਸ.ਡੀ. ਹਨ ਤੇ ਉਨ੍ਹਾਂ ਦੀ ਤਨਖਾਹ ਕਿੰਨੀ ਹੈ ?

**ਮੁੱਖ ਮੰਤਰੀ :** ਸਵਾਲ ਤਾਂ ਇਨ੍ਹਾਂ ਨੇ number of Advisers to CM ਪੁੱਛਿਆ ਸੀ Now he has broad-based his question ਹੁਣ ਇਨ੍ਹਾਂ ਨੇ ਜੋ ਸਵਾਲ ਪੁੱਛਿਆ ਹੈ ਉਸ ਬਾਰੇ ਮੈਂ ਦੱਸਦਾ ਹਾਂ ਕਿ ਚਾਰ ਓ.ਐਸ.ਡੀ. ਹਨ ਜਿਨ੍ਹਾਂ ਨੂੰ 8,000 ਰੁਪਏ ਮਿਲਦਾ ਹੈ। ਦੋ ਪੁਲੀਟੀਕਲ ਸੈਕਟਰੀ ਹਨ, One of them is non-MLA ਉਨ੍ਹਾਂ ਨੂੰ 8,000 ਰੁਪਿਆ ਮਿਲਦਾ ਹੈ ਤੇ ਜਿਹੜੇ ਐਮ.ਐਲ.ਏ. ਹਨ, ਉਨ੍ਹਾਂ ਨੂੰ ਐਮ.ਐਲ.ਏ. ਦੀਆਂ ਫੈਸਿਲਟੀਜ਼ ਮਿਲਦੀਆਂ ਹਨ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਮਿਸਟਰ ਰਾਜਨ, ਸਾਇੰਟਿਸਟ ਜੋ ਕਿ ਇਨ੍ਹਾਂ ਦੇ ਐਡਵਾਈਜ਼ਰ ਸਨ Is he still an Adviser or he is not an Adviser any more?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਕ ਇਰੀਗੇਸ਼ਨ ਦੇ ਐਡਵਾਈਜ਼ਰ ਵੀ ਸਨ। ਅਤੇ ਦੂਜਾ ਜੋ ਇਨ੍ਹਾਂ ਨੇ Doctor Y.S. Rajan ਜ਼ਿਕਰ ਕੀਤਾ ਹੈ, ਉਹ ਇਕ ਆਊਟਸਟੈਂਡਿੰਗ ਸਾਇੰਟਿਸਟ ਸਨ। ਉਨ੍ਹਾਂ ਨੂੰ ਰੱਖਿਆ ਸੀ ਪਰ ਉਹ ਜਾਣਾ ਚਾਹੁੰਦੇ ਸਨ। We had to let him go. He is a very outstanding scientist. But, he has now taken some other job. He is no longer with us.

------------

## ਚੋਰੀ/ਲੁੱਟਾਂ/ਖੋਹਾਂ ਆਦਿ ਦੇ ਕੇਸ

***848. ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 2002-03, 2003-04 ਦੇ ਦੌਰਾਨ ਰਾਜ ਵਿਚ ਪੰਜਾਬ ਪੁਲਿਸ ਪਾਸ ਚੋਰੀਆਂ, ਲੁੱਟਾਂ ਅਤੇ ਖੋਹਾਂ ਦੇ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਦਰਜ ਕਰਵਾਏ ਗਏ ਕੇਸਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਕੇਸਾਂ ਦੀ ਗਿਣਤੀ ਕਿੰਨੀ ਹੈ, ਜਿਹੜੇ ਹੁਣ ਤੱਕ ਹੱਲ ਨਹੀਂ ਕੀਤੇ ਗਏ ਹਨ ?

**Captain Amarinder Singh :** The requisite information is placed on the Table of the House.

### Annexure

**District-wise and year-wise number of cases registered with the Punjab Police for thefts, lootings and robberies in the State in the year 2002-03 and 2003-04 and the number of cases which have not been solved.**

**Year 2002-03 (1-4-02 to 31-3-2003)**

| | Cases of Theft | | Cases of Looting | | Cases of Robbery | |
|---|---|---|---|---|---|---|
| District | Registered | Unsolved | Registered | Unsolved | Registered | Unsolved |
| Amritsar | 134 | 44 | 73 | 32 | 11 | 1 |
| Majitha | 47 | 13 | 4 | 1 | 1 | – |
| Batala | 52 | 13 | – | – | 1 | – |

| District | Registered | Unsolved | Registered | Unsolved | Registered | Unsolved |
|---|---|---|---|---|---|---|
| Gurdaspur | 50 | 8 | 2 | -- | 4 | -- |
| Tarntaran | 40 | 14 | 7 | 1 | 2 | -- |
| Jalandhar | 293 | 128 | 25 | 7 | 11 | 4 |
| Kapurthala | 71 | 39 | 3 | 2 | 2 | 1 |
| Hoshiarpur | 98 | 36 | 18 | 6 | 18 | 5 |
| Nawanshehar | 73 | 21 | 1 | -- | 4 | -- |
| Patiala | 17 | 10 | 11 | 4 | 7 | 3 |
| Sangrur | 174 | 44 | 3 | -- | 8 | 1 |
| Barnala | 41 | 19 | 10 | 4 | 3 | -- |
| Fatehgarh Sahib | 51 | 16 | 5 | 2 | 1 | -- |
| Ludhiana | 757 | 261 | 9 | -- | 15 | 5 |
| Jagraon | 54 | 12 | 9 | 1 | 7 | 3 |
| Ropar | 126 | 43 | -- | -- | -- | -- |
| Khanna | 35 | 19 | 4 | -- | -- | -- |
| Ferozepur | 174 | 106 | 17 | 12 | 2 | 1 |
| Muktsar | 30 | 22 | -- | -- | 3 | 2 |
| Moga | 59 | 25 | -- | -- | 6 | 1 |
| Faridkot | 49 | 16 | 1 | 1 | 2 | -- |
| Mansa | 78 | 34 | 6 | 1 | 6 | -- |
| Bathinda | 103 | 41 | 1 | 1 | 2 | -- |
| Govt. Rly. Police | 22 | 8 | -- | -- | -- | -- |
| Total | 2628 | 992 | 209 | 75 | 116 | 27 |

**[ Chief Minister ]**

**Year 2003-04 (1-4-03 to 31-3-2004)**

| | Cases of Theft | | Cases of Looting | | Cases of Robbery | |
|---|---|---|---|---|---|---|
| District | Registered | Unsolved | Registered | Unsolved | Registered | Unsolved |
| Amritsar | 159 | 86 | 97 | 66 | 8 | 1 |
| Majitha | 60 | 19 | -- | -- | 2 | -- |
| Batala | 59 | 25 | -- | -- | -- | -- |
| Gurdaspur | 46 | 16 | -- | -- | 3 | 1 |
| Tarntaran | 40 | 15 | 5 | -- | 6 | -- |
| Jalandhar | 328 | 156 | 57 | 25 | 10 | 4 |
| Kapurthala | 81 | 34 | 4 | 4 | 4 | -- |
| Hoshiarpur | 109 | 46 | 7 | 1 | 5 | 2 |
| Nawanshehar | 88 | 36 | 2 | -- | 3 | 2 |
| Patiala | 24 | 18 | 10 | 4 | 6 | 5 |
| Sangrur | 180 | 61 | 4 | -- | 12 | 8 |
| Barnala | 51 | 20 | 7 | 3 | 5 | 2 |
| Fatehgarh Sahib | 42 | 10 | 3 | -- | 2 | 2 |
| Ludhiana | 598 | 315 | 18 | -- | 9 | 1 |
| Jagraon | 45 | 11 | 4 | 2 | 2 | 1 |
| Ropar | 130 | 32 | 2 | -- | 2 | -- |
| Khanna | 53 | 35 | 11 | 9 | 4 | 2 |
| Ferozepur | 200 | 127 | 31 | 25 | 5 | 1 |
| Muktsar | 29 | 19 | 1 | -- | 1 | 1 |
| Moga | 101 | 76 | 2 | -- | 3 | 2 |
| Faridkot | 52 | 25 | -- | -- | 2 | 1 |

| District | Registered | Unsolved | Registered | Unsolved | Registered | Unsolved |
|---|---|---|---|---|---|---|
| Mansa | 100 | 38 | 15 | 3 | 5 | -- |
| Bathinda | 142 | 61 | -- | -- | -- | -- |
| Govt. Rly. Police | 29 | 8 | -- | -- | 2 | -- |
| Total | 2746 | 1289 | 280 | 142 | 101 | 36 |

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਕੋਈ ਐਸੀ ਪਾਲਿਸੀ ਬਣਾਈ ਹੈ ਜਿਸ ਰਾਹੀਂ ਇਹ ਵਾਰਦਾਤਾਂ ਘੱਟ ਹੋ ਸਕਣ ?

**ਮੁੱਖ ਮੰਤਰੀ** : ਪਾਲਿਸੀ ਤਾਂ ਨਹੀਂ, ਇਹ ਲਾਅ ਐਂਡ ਆਰਡਰ ਤਾਂ ਨਾਰਮਲ ਪ੍ਰਾਸੈਸ ਹੈ। ਸਰਟਨਲੀ ਜਿਹੜੀਆਂ ਪੁਲਿਸ ਡਿਸਟ੍ਰਿਕਟਸ ਹਨ ਉਨ੍ਹਾਂ ਵਲੋਂ ਐਫਰਟ ਕੀਤਾ ਜਾਂਦਾ ਹੈ ਕਿ ਕੰਮਿਊਨਿਟੀ ਪੁਲਿਸ ਨੂੰ ਜੋੜ ਕੇ ਇਸ ਕੰਮ ਨੂੰ ਰੋਕਣ ਪੁਲਿਸ ਦੇ ਥਰੂ ਇਨਫਰਮੇਸ਼ਨ ਸੈਂਟਰ ਬਣਾਉਣ ਤੋਂ ਇਲਾਵਾ ਕਰਾਈਮ ਬ੍ਰਾਂਚ ਵੀ ਇਸ ਪਾਸੇ ਲੱਗੀ ਹੋਈ ਹੈ। ਸਰਕਾਰ ਦੀ ਕੋਸ਼ਿਸ਼ ਇਹੀ ਹੁੰਦੀ ਹੈ ਕਿ ਜ਼ਿਆਦਾ ਕਰਾਈਮ ਨਾ ਹੋਵੇ। ਇਸ ਨੂੰ ਪ੍ਰੈਸ਼ਰ ਪਾ ਕੇ ਰੋਕਣ ਦੀ ਕੋਸ਼ਿਸ਼ ਕਰੀਏ।

**Mr. Speaker :** Questions are over. Now we will take up the next item of the Agenda, Call Attention.

---

## MATTER RAISED DURING ZERO HOUR

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਤੁਸੀਂ ਪੜ੍ਹਿਆ ਹੀ ਹੋਣਾ ਹੈ ਕਿ ਕੱਲ੍ਹ ਜਲੰਧਰ ਜੇਲ੍ਹ ਵਿਚ ਬਹੁਤ ਵੱਡਾ ਖ਼ੂਨੀ ਸਾਕਾ ਹੋਇਆ ਹੈ। ਮੇਰਾ ਖਿਆਲ ਹੈ ਕਿ ਪੰਜਾਬ ਦੇ ਇਤਿਹਾਸ ਵਿਚ ਇੰਨੇ ਵੱਡੇ ਰਾਇਟਸ ਕਿਸੇ ਜੇਲ੍ਹ ਵਿਚ ਅੱਜ ਤੱਕ ਨਹੀਂ ਹੋਏ। ਉਸ ਵਿਚ ਬਹੁਤ ਸਾਰੇ ਕੈਦੀ ਸੀਰੀਅਸ ਹਾਲਤ ਵਿਚ ਹਨ। ਬਹੁਤ ਸਾਰੇ ਗੰਭੀਰ ਜ਼ਖ਼ਮੀ ਪਏ ਹਨ। ਲੇਕਿਨ ਇਸ ਗੱਲ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਗੱਲਾਂ ਸਾਹਮਣੇ ਆਈਆਂ ਹਨ। ਪਹਿਲੀ ਗੱਲ ਤਾਂ ਇਹ ਕਿ ਜਿੰਨੇ ਨਸ਼ੇ ਹਨ, ਸਮੈਕ, ਪੋਸਤ, ਭੰਗ ਉਹ ਉਸ ਜੇਲ੍ਹ ਵਿਚ ਖੁੱਲ੍ਹੇ ਵਿਕਦੇ ਸਨ। ਇਹ ਨਹੀਂ ਕਿ ਇਸ ਜੇਲ੍ਹ ਵਿਚ ਵਿਕਦੇ ਸਨ, ਪੰਜਾਬ ਦੀਆਂ ਸਾਰੀਆਂ ਜੇਲ੍ਹਾਂ ਵਿਚ ਇਸ ਤਰ੍ਹਾਂ ਦੀ ਹਾਲਤ ਹੈ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਤੁਹਾਡੇ ਕੋਲ ਐਂਪਲ ਟਾਈਮ ਹੈ। ਬਜਟ ਡਿਸਕਸ਼ਨ ਤੇ ਤੁਸੀਂ ਵੀ ਬੋਲਣਾ ਹੈ ਤੇ ਹੋਰਾਂ ਨੇ ਵੀ ਬੋਲਣਾ ਹੈ ਅਤੇ ਉਸ ਦਾ ਜਵਾਬ ਵੀ ਦੇਣਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੈਂ ਨੋਟ ਕਰ ਰਿਹਾ ਹਾਂ ਕਿ ਜਦੋਂ ਵੀ ਆਨਰੇਬਲ ਮੈਂਬਰ ਕੁਐਸਚਨ ਆਵਰ ਵਿਚ ਸਪਲੀਮੈਂਟਰੀ ਪੁੱਛਦੇ ਹਨ ਤਾਂ ਤੁਸੀਂ ਉਨ੍ਹਾਂ ਨੂੰ ਸਨੱਬ ਕਰਦੇ ਹੋ।

**Mr. Speaker :** I never did it.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਬਹੁਤ ਨੂੰ ਕੀਤਾ ਹੈ। ਤੁਸੀਂ ਇਸੇ ਤਰ੍ਹਾਂ ਕਰਦੇ ਹੋ।

**Mr. Speaker :** I never did it.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਸ ਤਰ੍ਹਾਂ ਦੀ ਘਟਨਾ ਸਰਕਾਰ ਦੇ ਮੱਥੇ ਤੇ ਕਲੰਕ ਹੈ। ਥੋੜ੍ਹੇ ਦਿਨ ਪਹਿਲਾਂ ਅੰਮ੍ਰਿਤਸਰ ਜੇਲ੍ਹ ਵਿਚ ਰੇਡ ਹੋਈ ਹੈ . . . . .

**ਮਾਨਯੋਗ ਸਪੀਕਰ** : ਕਾਈਂਡਲੀ ਤੁਸੀਂ ਇਹ ਗੱਲ ਬਜਟ ਡਿਸਕਸ਼ਨ ਤੇ ਬੋਲ ਲੈਣਾ, ਹੁਣ ਸਮਾਂ ਨਹੀਂ ਹੈ। ਇੰਨਾ ਲੰਬਾ ਸਮਾਂ ਨਾ ਬੋਲੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਕੀ ਤੁਸੀਂ ਇੰਨਾ ਵੀ ਨਹੀਂ ਕਰ ਸਕਦੇ ਕਿ ਤੁਸੀਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਦੋ ਮਿੰਟ ਦਾ ਸਮਾਂ ਦੇ ਦਿਓ।

**ਮਾਨਯੋਗ ਸਪੀਕਰ** : ਮੈਂ ਤੁਹਾਨੂੰ ਵਕਤ ਦੇਵਾਂਗਾ। ਪਰ ਕਾਈਂਡਲੀ ਬਜਟ ਡਿਸਕਸ਼ਨ ਤੇ ਇਹ ਗੱਲ ਕਹਿ ਲੈਣਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਕੀ ਦੋ-ਚਾਰ ਮਿੰਟ ਵੀ ਨਹੀਂ ਮਿਲਣਗੇ ?

**ਮਾਨਯੋਗ ਸਪੀਕਰ** : ਬਹਿਸ ਤਾਂ ਸ਼ੁਰੂ ਨਾ ਕਰੀਏ। ਚੱਲੋ ਦੱਸੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਲੱਗਭੱਗ ਸਾਰੀਆਂ ਹੀ ਜੇਲ੍ਹਾਂ ਦੇ ਵਿਚ ਇਹੋ ਜਿਹੇ ਹਾਲਾਤ ਹਨ। ਮੈਂ ਇਸ ਦੇ ਇਲਾਜ ਵਾਸਤੇ ਹੀ ਦੱਸਣਾ ਚਾਹੁੰਦਾ ਹਾਂ ਕਿ ਇਸ ਹਾਊਸ ਦੀ ਇੱਕ ਕਮੇਟੀ ਬਣਾਈ ਜਾਵੇ, ਜਿਹੜੀ ਸਾਰੀਆਂ ਜੇਲ੍ਹਾਂ ਦਾ ਦੌਰਾ ਕਰੇ ਅਤੇ ਜੋ ਉਨ੍ਹਾਂ ਦੇ ਹਾਲਾਤ ਹਨ, ਉਨ੍ਹਾਂ ਬਾਰੇ ਰਿਪੋਰਟ ਕਰਕੇ ਸਰਕਾਰ ਨੂੰ ਦੇਵੇ। ਫਿਰ ਸੂਟੇਬਲ ਐਕਸ਼ਨ ਲੈਣ ਲਈ ਦੱਸੇ। ਇਹ ਸਟੇਟ ਦੇ ਹਿੱਤ ਵਿਚ ਗੱਲ ਹੈ। ਸਾਰੀ ਸਟੇਟ ਦੀ ਗੱਲ ਹੈ।

**ਮਾਨਯੋਗ ਸਪੀਕਰ** : ਤੁਹਾਡੀ ਸੁਜੈਸ਼ਨ ਆ ਗਈ ਹੈ। ਹੁਣ ਤੁਸੀਂ ਬੈਠੋ। ਕਾਲ ਐਟੈਂਸ਼ਨ।

----------

## CALL ATTENTION NOTICE UNDER RULE 66

**(ਕ੍ਰਮ ਨੰ: 6)**

**ਡਾਕਟਰ ਉਪਿੰਦਰਜੀਤ ਕੌਰ** : ਮਾਨਯੋਗ ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦੀ ਹਾਂ ਅਰਥਾਤ ਜ਼ਿਲ੍ਹਾ ਕਪੂਰਥਲਾ ਵਿੱਚ ਦਰਿਆ ਬਿਆਸ ਤੋਂ ਸੁਰੱਖਿਆ ਹਿੱਤ ਬਣਾਏ ਗਏ ਸ. ਆਤਮਾ

ਸਿੰਘ ਐਡਵਾਂਸ ਧੁਸੀ ਬੰਨ੍ਹ ਨੰ: 1 ਨੂੰ ਦਰਿਆ ਬਿਆਸ ਵੱਲੋਂ ਪਾਣੀ ਦਾ ਰੁੱਖ ਬਦਲਣ ਕਾਰਣ ਬੁਰਜੀ 30 ਤੋਂ 32 ਤੱਕ, ਅਤੇ ਬੁਰਜੀ 38 ਤੋਂ 44 ਤੱਕ ਬੜੀ ਤੇਜ਼ੀ ਨਾਲ ਢਾਹ ਲਗਾਈ ਜਾ ਰਹੀ ਹੈ। ਇਸ ਕਾਰਣ ਜਿੱਥੇ ਐਡਵਾਂਸ ਧੁਸੀ ਬੰਨ੍ਹ ਨੰ. 1 ਦੀ ਸੁਰੱਖਿਆ ਨੂੰ ਖਤਰਾ ਪੈਦਾ ਹੋ ਗਿਆ ਹੈ, ਉਥੇ ਨਾਲ ਹੀ ਜਰਖੇਜ਼ ਤੇ ਉਪਜਾਊ ਜ਼ਮੀਨ ਦਰਿਆ ਦੀ ਲਪੇਟ ਵਿੱਚ ਆ ਰਹੀ ਹੈ। ਬੁਰਜੀ ਨੰ: 30 ਤੋਂ 32 ਦੇ ਨੇੜੇ, ਪਿੰਡ ਬਾਘੂਵਾਲ ਦੇ ਸਾਹਮਣੇ ਕਿਸਾਨਾਂ ਦੀ ਮਾਲਕੀ ਵਾਲੀ 350 ਤੋਂ 400 ਏਕੜ ਭੂਮੀ ਦਰਿਆ ਬੁਰਦ ਹੋ ਚੁੱਕੀ ਹੈ ਅਤੇ ਇਹ ਪ੍ਰਕ੍ਰਿਆ ਨਿਰੰਤਰ ਜਾਰੀ ਹੈ। ਇਸ ਇਲਾਕੇ ਦੇ ਮਿਹਨਤਕਸ਼ ਕਿਸਾਨਾਂ ਵਿੱਚ ਇਸ ਕਾਰਣ ਬਹੁਤ ਮਾਯੂਸੀ ਤੇ ਬੇਚੈਨੀ ਹੈ, ਪਰ ਸਰਕਾਰ ਵੱਲੋਂ ਉਨ੍ਹਾਂ ਦੀ ਸਾਰ ਨਹੀਂ ਲਈ ਗਈ। ਸਰਕਾਰ ਵੱਲੋਂ ਦਰਿਆ ਦੀ ਢਾਹ ਨੂੰ ਰੋਕਣ ਲਈ ਅਜੇ ਤੱਕ ਸਟੱਡਾਂ ਦੀ ਮੁਰੰਮਤ ਅਤੇ ਨਵੇਂ ਸਟੱਡ ਤੇ ਸਪੱਰ ਲਾਉਣ ਸਬੰਧੀ ਕੋਈ ਕਾਰਵਾਈ ਨਹੀਂ ਕੀਤੀ ਗਈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿੰਚਾਈ ਮੰਤਰੀ (ਸਰਦਾਰ ਗੁਰਚੇਤ ਸਿੰਘ ਭੁੱਲਰ)** : ਹਾਂ ਜੀ, ਸਰਦਾਰ ਆਤਮਾ ਸਿੰਘ ਐਡਵਾਂਸ ਧੁਸੀ ਬੰਨ੍ਹ ਨੰ: 1 ਦੀ ਬੁਰਜੀ 30 ਤੋਂ 32 ਤੱਕ ਅਤੇ ਬੁਰਜੀ 38 ਤੋਂ 44 ਤੱਕ ਨੂੰ ਬਿਆਸ ਦਰਿਆ ਦੇ ਪਾਣੀ ਦਾ ਰੁੱਖ ਬਦਲਣ ਕਾਰਨ ਢਾਹ ਲੱਗੀ ਹੈ। ਇਸ ਢਾਹ ਲੱਗਣ ਕਾਰਨ ਬੁਰਜੀ ਨੰ: 30 ਅਤੇ 32 ਤੱਕ ਲੱਗਭੱਗ 50 ਏਕੜ ਜ਼ਮੀਨ ਅਤੇ ਬੁਰਜੀ ਨੰ: 38 ਤੋਂ 44 ਤੱਕ ਲੱਗਭਗ 60 ਏਕੜ ਭੂਮੀ ਦਰਿਆ ਬੁਰਦ ਹੋ ਚੁੱਕੀ ਹੈ। ਬੁਰਜੀ 38 ਤੋਂ 44 ਤੱਕ ਸਾਲ 2001-2002 ਦੇ ਵਿਚ ਜੋ ਸਟੱਡ ਸਪੱਰ ਲਗਾਏ ਗਏ ਸਨ, ਉਨ੍ਹਾਂ ਨੂੰ ਢਾਹ ਲੱਗਣ ਕਾਰਨ ਕੁਝ ਨੁਕਸਾਨ ਹੋਇਆ ਹੈ। ਦਰਿਆ ਬੁਰਦ ਹੋਣ ਤੋਂ ਬਚਾਉਣ ਲਈ ਕੁਝ ਹੋਰ ਸਟੱਡ ਅਤੇ ਸਪੱਰ ਲਗਾਉਣ ਦੀ ਜ਼ਰੂਰਤ ਹੈ। ਇਨ੍ਹਾਂ ਕੰਮਾਂ ਨੂੰ ਫੰਡ ਉਪਲਬੱਧ ਹੋਣ ਤੇ ਪਹਿਲ ਦੇ ਆਧਾਰ ਤੇ ਕਰਵਾ ਦਿੱਤਾ ਜਾਵੇਗਾ।

**ਡਾਕਟਰ ਉਪਿੰਦਰਜੀਤ ਕੌਰ** : ਮਾਨਯੋਗ ਸਪੀਕਰ ਸਾਹਿਬ, ਮੈਂ ਹਾਊਸ ਦੇ ਧਿਆਨ ਵਿਚ ਮਹੱਤਵਪੂਰਨ ਮੁੱਦੇ ਨੂੰ ਲਿਆਉਣਾ ਚਾਹੁੰਦੀ ਹਾਂ ਕਿ ਦਰਿਆ ਬਿਆਸ ਦੀ ਢਾਹ ਕਾਰਨ ਧੁੱਸੀ ਬੰਨ੍ਹ ਨੂੰ ਭਾਰੀ ਖਤਰਾ ਬਣਿਆ ਹੋਇਆ ਹੈ। ਕੇਵਲ ਬੰਨ੍ਹ ਨੰ: 1 ਨੂੰ ਹੀ ਨਹੀਂ ਸਗੋਂ ਬੰਨ੍ਹ ਨੰ: 2 ਨੂੰ ਵੀ ਭਾਰੀ ਖਤਰਾ ਬਣਿਆ ਹੋਇਆ ਹੈ। ਬੁਰਜੀ ਨੰ: 7 ਤੋਂ 9 ਤੱਕ ਅਤੇ 18 ਤੋਂ 20 ਤੱਕ ਵੀ ਢਾਹ ਲੱਗੀ ਹੋਈ ਹੈ ਔਰ 250 ਏਕੜ ਜ਼ਮੀਨ ਉਥੇ ਵੀ ਦਰਿਆ ਬੁਰਦ ਹੋ ਚੁੱਕੀ ਹੈ। ਸਟੱਡ ਨੰ: 26600 ਪਾਣੀ ਦੀ ਮਾਰ ਨਾ ਝੱਲਦਾ ਹੋਇਆ ਰੁੜ੍ਹ ਗਿਆ ਹੈ। ਉਥੇ ਭਾਰੀ ਖਤਰਾ ਹੈ। ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਧੁੱਸੀ ਬੰਨ ਦੇ ਬਚਾਅ ਹਿੱਤ ਫੌਰੀ ਤੌਰ ਤੇ ਕਾਰਵਾਈ ਕੀਤੀ ਜਾਵੇ। ਜ਼ਿਲ੍ਹਾ ਪ੍ਰਸ਼ਾਸਨ ਕਾਫੀ ਲੰਬੇ ਸਮੇਂ ਤੋਂ ਲਿਖ ਰਿਹਾ ਹੈ ਕਿ ਧੁੱਸੀ ਬੰਨ੍ਹ ਦੇ ਬਚਾਅ ਲਈ ਫੰਡਜ਼ ਮੁਹੱਈਆ ਕੀਤੇ ਜਾਣ ਪਰ ਅਜੇ ਤੱਕ ਕੋਈ ਕਾਰਵਾਈ ਨਹੀਂ ਹੋਈ। ਸੋ, ਧੁੱਸੀ ਬੰਨ੍ਹ ਦੇ ਬਚਾਅ ਲਈ ਫੌਰੀ ਕਾਰਵਾਈ ਕੀਤੀ ਜਾਵੇ। ਇਹ ਮੇਰੀ ਬੇਨਤੀ ਹੈ।

**ਮੰਤਰੀ** : ਸਪੀਕਰ ਸਾਹਿਬ, ਇਸ ਬੰਨ੍ਹ ਨੂੰ ਬਣਾਉਣ ਵਾਸਤੇ 15 ਸਟੱਡ ਅਤੇ 4 ਸਪੱਰ ਲਗਣੇ ਸਨ, ਜਿਨ੍ਹਾਂ ਵਿਚੋਂ ਅਸੀਂ 6 ਸਟੱਡ ਅਤੇ 2 ਸਪੱਰ ਲਗਾ ਚੁੱਕੇ ਹਾਂ। ਜਿਸ ਕਰਕੇ ਬੰਨ੍ਹ ਕਮਜ਼ੋਰ ਰਿਹਾ ਹੈ ਔਰ ਬਾਕੀ ਦੇ ਰਹਿੰਦੇ 9 ਸਟੱਡ ਅਤੇ 2 ਸਪੱਰ ਨੂੰ ਲਗਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਫਲੱਡਜ਼ ਸਬੰਧੀ 12 ਤਾਰੀਖ ਨੂੰ ਮੀਟਿੰਗ ਰੱਖੀ ਗਈ ਹੈ, ਜਿਸ

[ ਸਿੰਚਾਈ ਮੰਤਰੀ ]

ਵਿਚ 10 ਕਰੋੜ ਰੁਪਏ ਦੀ ਮੰਗ ਕੀਤੀ ਜਾ ਰਹੀ ਹੈ। ਜਦੋਂ ਸਾਨੂੰ ਵੱਧ ਤੋਂ ਵੱਧ ਪੈਸੇ ਮਿਲਣਗੇ, ਅਸੀਂ ਖਰਚ ਕਰਕੇ ਇਹ ਕੰਮ ਕਰਵਾ ਦੇਵਾਂਗੇ। ਇਹ ਮੰਗ ਬੜੀ ਜਾਇਜ਼ ਹੈ। ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਹੜੇ ਸਟੱਡਜ਼ ਅਤੇ ਸਪੱਰਜ਼ ਰਹਿ ਗਏ ਹਨ, ਇਨ੍ਹਾਂ ਦੇ ਲਈ ਸਾਨੂੰ 1 ਕਰੋੜ 30 ਲੱਖ ਰੁਪਏ ਦੀ ਲੋੜ ਹੈ। ਪਿਛਲੀ ਵਾਰ ਸਾਨੂੰ 60 ਲੱਖ ਰੁਪਏ ਮਿਲੇ ਸਨ, ਉਸ ਮੁਤਾਬਿਕ ਕੰਮ ਕਰਵਾ ਦਿੱਤਾ ਗਿਆ ਸੀ।

----------

## DISCUSSION ON THE GOVERNOR'S ADDRESS *(RESUMPTION)*

**ਮਾਨਯੋਗ ਸਪੀਕਰ** : ਹੁਣ ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕੀਤੀ ਜਾਵੇਗੀ। ਸ਼੍ਰੀ ਸੁਨੀਲ ਕੁਮਾਰ ਜਾਖੜ ਦੁਆਰਾ 15 ਜੂਨ ਨੂੰ ਪੇਸ਼ ਕੀਤੇ ਗਏ ਅਤੇ ਸਰਦਾਰ ਰਣਦੀਪ ਸਿੰਘ ਦੁਆਰਾ ਪ੍ਰੋੜ੍ਹਤਾ ਕੀਤੇ ਗਏ ਧੰਨਵਾਦ ਦੇ ਮਤੇ ਤੇ ਹੋਰ ਅਗੇ ਵਿਚਾਰ ਕੀਤਾ ਜਾਵੇਗਾ। ਸਰਦਾਰ ਬਲਵਿੰਦਰ ਸਿੰਘ ਭੂੰਦੜ।

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪਾਰਟੀ ਵਲੋਂ ਬੋਲਣ ਵਾਸਤੇ ਮੌਕਾ ਦਿੱਤਾ ਹੈ। ਇਹ ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਹਾਊਸ ਵਿਚ ਪੜ੍ਹਿਆ ਜਾਂਦਾ ਹੈ, ਇਹ ਸਰਕਾਰ ਦੀ ਪਾਲਿਸੀ ਦਾ ਸੰਕਲਪ ਹੁੰਦਾ ਹੈ। ਅਸੀਂ, ਸਪੀਕਰ ਸਾਹਿਬ, ਤੁਹਾਡਾ ਅਤੇ ਗਵਰਨਰ ਸਾਹਿਬ ਦਾ ਬੜਾ ਸਤਿਕਾਰ ਕਰਦੇ ਹਾਂ। ਡੈਮੋਕਰੇਸੀ ਵਿਚ ਇਹ ਇਕ ਜ਼ਰੂਰੀ ਅੰਗ ਹਨ। ਇਸੇ ਤਰ੍ਹਾਂ ਪ੍ਰੈਜੀਡੈਂਟ ਆਫ ਇੰਡੀਆ ਅਤੇ ਜੁਡੀਸ਼ਰੀ ਦਾ ਵੀ ਬੜਾ ਸਤਿਕਾਰ ਕਰਦੇ ਹਾਂ ਪਰ ਗਵਰਨਰ ਸਾਹਿਬ ਦਾ ਐਡਰੈਸ ਸਰਕਾਰ ਦੀ ਪਾਲਿਸੀ ਹੁੰਦਾ ਹੈ। ਇਹ ਐਡਰੈਸ 112 ਪੇਜ਼ ਦਾ ਹੈ, ਜਿਸ ਵਿਚ ਸਰਕਾਰ ਦੀਆਂ ਪ੍ਰਾਪਤੀਆਂ ਦਾ ਕਾਫੀ ਜ਼ਿਕਰ ਕੀਤਾ ਗਿਆ ਹੈ ਅਤੇ ਸਰਕਾਰ ਵਲੋਂ ਸੰਕਲਪ ਲਿਆ ਗਿਆ ਹੈ ਕਿ ਸਰਕਾਰ ਪਿਛਲੇ 2 ਸਾਲਾਂ ਦੇ ਮਾਲੀ ਹਾਲਾਤ ਵਿਚ ਸੁਧਾਰ ਲਿਆਵੇਗੀ, ਰਾਜ ਪ੍ਰਬੰਧ ਕੁਸ਼ਲ ਬਣਾਵੇਗੀ, ਭ੍ਰਿਸ਼ਟਾਚਾਰ ਨੂੰ ਖਤਮ ਕਰੇਗੀ। ਰਾਜ ਵਿਚ ਦਲਿਤਾਂ ਲਈ ਗਰੀਬ ਲੋਕਾਂ ਲਈ ਕਿਸਾਨਾਂ ਲਈ ਅਤੇ ਮੁਲਾਜ਼ਮਾਂ ਦੇ ਲਈ ਭਲਾਈ ਦੇ ਕੰਮ ਕਰੇਗੀ। ਇਹ ਸਾਰਾ ਕੁਝ 1-112 ਪੇਜਾਂ ਵਿਚ ਲਿਖਿਆ ਹੋਇਆ ਹੈ ਪਰ ਜੇਕਰ ਇਸ ਦਾ ਨਿਚੋੜ ਕਢਿਆ ਜਾਵੇ ਤਾਂ 3-4 ਪੇਜਾਂ ਵਿਚ ਹੀ ਖਤਮ ਹੋ ਜਾਂਦਾ ਹੈ।

*11-08 ਵਜੇ ਪੂਰਵ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਅਸੀਂ ਗਵਰਨਰ ਸਾਹਿਬ ਦੇ ਭਾਸ਼ਣ ਦਾ ਸਤਿਕਾਰ ਕਰਦੇ ਹਾਂ ਪਰ ਜਿਹੜਾ ਇਥੇ ਧੰਨਵਾਦ ਦਾ ਮਤਾ ਲਿਆਂਦਾ ਗਿਆ ਹੈ, ਇਸ ਦਾ ਮੁਕੰਮਲ ਤੌਰ ਤੇ ਵਿਰੋਧ ਕਰਦੇ ਹਾਂ। ਇਸ ਦਾ ਵਿਰੋਧ ਕਰਨ ਦੇ ਕਈ ਕਾਰਨ ਹਨ। ਪਿਛਲੇ 2 ਸਾਲਾਂ ਦੇ ਵਿਚ ਇਸ ਸਰਕਾਰ ਵਲੋਂ ਕੋਈ ਵਾਅਦਾ ਪੂਰਾ ਨਹੀਂ ਕੀਤਾ ਗਿਆ। ਜੋ ਇਨ੍ਹਾਂ ਨੇ ਫਾਈਨਾਂਸ਼ੀਅਲ ਮੈਨੇਜਮੈਂਟ ਨੂੰ ਠੀਕ ਕਰਨ ਦਾ ਵਾਅਦਾ ਕੀਤਾ ਸੀ, ਉਸ ਬਾਰੇ ਆਉਣ ਵਾਲੇ ਬਜਟ ਵਿਚ ਪਤਾ ਚਲ ਜਾਵੇਗਾ। ਰਾਜ ਪ੍ਰਬੰਧ ਵਿਚ ਜਿਹੜੀ ਇਨ੍ਹਾਂ ਨੇ ਪਾਰਦਰਸ਼ਤਾ ਲਿਆਉਣੀ ਸੀ, ਉਹ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ। ਲਾਅ ਐਂਡ ਆਰਡਰ ਦੀ ਗੱਲ ਤੁਸੀਂ ਅੱਜ ਹਾਊਸ ਵਿਚ ਵੀ ਵੇਖ ਲਈ ਹੈ,

ਜਿਸ ਉਤੇ ਮੈਂਬਰ ਸਾਹਿਬਾਨ ਕਾਫੀ ਕੁਝ ਬੋਲ ਰਹੇ ਸਨ। ਲਾਅ ਐਂਡ ਆਰਡਰ ਦੀ ਹਾਲਤ ਬਹੁਤ ਖਰਾਬ ਹੈ। ਇਸ ਸਬੰਧੀ ਮੇਰੇ ਕੋਲ ਕਾਫੀ ਮੈਟੀਰੀਅਲ ਹੈ ਜੋ ਮੈਂ ਹਾਊਸ ਵਿਚ ਰੱਖਾਂਗਾ। ਸਭ ਤੋਂ ਵੱਡੀ ਗੱਲ ਇਨ੍ਹਾਂ ਵੱਲੋਂ ਕਰਾਪਸ ਦੀ ਡਾਈਵਰਸੀਫਿਕੇਸ਼ਨ ਬਾਰੇ ਕੀਤੀ ਗਈ ਸੀ। ਇਹ ਇਕ ਬੜਾ ਵੱਡਾ ਮੁੱਦਾ ਹੈ। ਇਹ ਕਿਸਾਨਾਂ ਦੇ ਨਾਲ ਸਬੰਧ ਰੱਖਦਾ ਹੈ ਅਤੇ ਐਗਰੀਕਲਚਰ ਦੇ ਵਾਸਟ ਸਬਜੈਕਟ ਨੂੰ ਟੱਚ ਕਰਦਾ ਹੈ। ਜੇਕਰ ਤੁਸੀਂ ਇਸ ਨੂੰ ਮਨ ਦੇ ਨਾਲ ਲਾਗੂ ਕਰ ਦੇਵੋ ਤਾਂ ਰਾਮ ਰਾਜ ਆ ਜਾਵੇਗਾ ਪਰ ਕਰਨ ਵਾਲੇ ਵਾਅਦੇ ਹੀ ਹਨ। ਇਸ ਕੰਮ ਨੂੰ ਕਰਨ ਵਾਲੇ ਇਰਾਦੇ ਮਜ਼ਬੂਤ ਹੋਣੇ ਚਾਹੀਦੇ ਹਨ। ਇਸ ਦੀ ਇੰਪਲੀਮੈਂਟੇਸ਼ਨ ਲਈ ਸਰਕਾਰ ਦਾ ਮਨ ਸਾਫ਼ ਹੋਣਾ ਚਾਹੀਦਾ ਹੈ। ਪਰ ਸਰਕਾਰ ਹਾਲੇ ਤੱਕ ਇਸ ਪਾਸੇ ਵੱਲ ਵੀ ਕਾਮਯਾਬ ਨਹੀਂ ਹੋਈ ਅਤੇ ਨਾ ਹੀ ਇਸ ਲਈ ਕੋਈ ਉਚੇਚੇ ਕਦਮ ਚੁਕੇ ਗਏ ਹਨ। ਜਦ ਕਿ ਇਹ ਸਰਕਾਰ ਜਾਤੀ ਝਗੜਿਆਂ ਵਿਚ, ਜਾਤੀ ਦੁਸ਼ਮਣੀਆਂ ਵਿਚ ਪੈ ਗਈ ਅਤੇ ਸਰਕਾਰ ਦਾ ਸਾਰਾ ਸਮਾਂ ਇਸ ਕੰਮ ਵਿਚ ਗੁਆ ਦਿੱਤਾ, ਸਰਕਾਰ ਦੀ ਇਨਰਜੀ ਵੇਸਟ ਕਰ ਦਿੱਤੀ, ਜਿਸ ਕਰਕੇ ਇਹ ਸਰਕਾਰ ਹਰ ਫਰੰਟ ਉਤੇ ਫੇਲ੍ਹ ਹੋਈ ਹੈ। ਚਾਹੇ ਉਹ ਫਰੰਟ ਦਲਿਤ ਵਰਗ ਦੀ ਭਲਾਈ ਦਾ ਹੋਵੇ, ਮੁਲਾਜ਼ਮਾਂ ਦੀ ਭਲਾਈ ਦਾ ਹੋਵੇ, ਕਿਸਾਨਾਂ ਦੀ ਭਲਾਈ ਦਾ ਹੋਵੇ, ਭ੍ਰਿਸ਼ਟਾਚਾਰ ਦੇ ਕੇਸਾਂ ਵਿਚ ਹੋਵੇ ਅੱਜ ਸਰਕਾਰ ਵਿਚ ਭ੍ਰਿਸ਼ਟਾਚਾਰ ਫੈਲਿਆ ਹੋਇਆ ਹੈ। ਇਹ ਸਰਕਾਰ ਹਰ ਖੇਤਰ ਵਿਚ ਫੇਲ੍ਹ ਹੋਈ ਹੈ। ਇਸ ਸਭ ਕੁਝ ਬਾਰੇ ਮੈਂ ਪੁਆਇੰਟ ਵਾਈਜ਼ ਦੱਸਾਂਗਾ। ਸਭ ਤੋਂ ਪਹਿਲਾਂ ਮੈਂ ਡਾਈਵਰਸੀਫਿਕੇਸ਼ਨ, ਜੋ ਐਗਰੀਕਲਚਰ ਸੈਕਟਰ ਵਿਚ ਮੇਜਰ ਮੁੱਦਾ ਹੈ, ਉਸ ਬਾਰੇ ਵਿਚਾਰ ਰੱਖਣਾ ਚਾਹੁੰਦਾ ਹਾਂ। ਇਸ ਦੇ ਨਾਲ ਮੈਂ, ਐਲਾਈਡ ਸਬਜੈਕਟਸ ਨੂੰ ਵੀ ਟੱਚ ਕਰਾਂਗਾ। ਇਸ ਬਾਰੇ 23-40 ਪੇਜ਼ ਵਿਚ ਜ਼ਿਕਰ ਕੀਤਾ ਗਿਆ ਹੈ, ਜਿਸ ਵਿਚ ਇੰਨ੍ਹਾਂ ਨੂੰ ਇਕ ਦੂਜੇ ਨਾਲ ਲਿੰਕ ਕੀਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਬੜੀ ਅੱਛੀ ਤਰ੍ਹਾਂ ਸਿਸਟਮ ਨੂੰ ਸਮਝ ਰਹੇ ਹੋ। ਇਥੇ ਅੰਕੜੇ ਦਿੱਤੇ ਗਏ ਹਨ ਕਿ ਐਨੇ ਟਨ ਅਨਾਜ ਪੈਦਾ ਹੋ ਗਿਆ। ਐਨੇ ਟਨ ਝੋਨਾ, ਐਨੇ ਟਨ ਕਣਕ ਅਤੇ ਐਨੇ ਲੱਖ ਗੰਢਾਂ ਕਪਾਹ ਦੀਆਂ ਪੈਦਾ ਹੋ ਗਈਆਂ। ਹੁਣ ਪ੍ਰਾਬਲਮ ਪੈਦਾਵਾਰ ਦੀ ਨਹੀਂ ਰਹੀ। ਹੁਣ ਪ੍ਰਾਬਲਮ ਇਹ ਹੈ ਕਿ ਕੀ ਪੈਦਾਵਾਰ ਕਰਨ ਵਾਲਾ ਖੁਸ਼ ਹੈ ? ਕੀ ਪੈਦਾਵਾਰ ਕਰਨ ਵਾਲੇ ਨੂੰ ਉਸ ਦਾ ਸਹੀ ਮੁੱਲ ਮਿਲ ਰਿਹਾ ਹੈ ? ਅੱਜ ਹਾਲਤ ਇਹ ਹੈ ਕਿ ਕਿਸਾਨ ਖੁਦਕਸ਼ੀਆਂ ਕਰ ਰਿਹਾ ਹੈ। ਦੇਸ਼ ਵਿਚ ਇਨ੍ਹਾਂ ਖੁਦਕਸ਼ੀਆਂ ਦੀ 12 ਹਜ਼ਾਰ ਦੀ ਫਿਗਰ ਹੈ। 2 ਹਜ਼ਾਰ ਦੇ ਕਰੀਬ ਪੰਜਾਬ ਦੀ ਵੀ ਫਿਗਰ ਹੈ। ਅੱਜ ਸਾਡੀ ਜ਼ਮੀਨ ਬੰਜਰ ਹੋਈ ਜਾ ਰਹੀ ਹੈ ਅਤੇ ਧਰਤੀ ਹੇਠੋਂ ਪਾਣੀ ਖਤਮ ਹੁੰਦਾ ਜਾ ਰਿਹਾ ਹੈ। ਸਾਡੇ ਦਰਿਆ ਜਰਵਾਣੇ ਖੋਹ ਕੇ ਲਈ ਜਾ ਰਹੇ ਹਨ। ਖੇਤੀ ਦਾ ਖਰਚਾ ਵਧਦਾ ਜਾ ਰਿਹਾ ਹੈ ਅਤੇ ਆਮਦਨ ਘਟਦੀ ਜਾ ਰਹੀ ਹੈ। ਹੁਣ ਵੇਖਣ ਵਾਲੀ ਗੱਲ ਇਹ ਹੈ ਕਿ ਇਸ ਪ੍ਰਾਬਲਮ ਦਾ ਸਲਿਊਸ਼ਨ ਕੀ ਹੈ। ਸਰਕਾਰ ਕਹਿੰਦੀ ਹੈ ਕਿ ਅਸੀਂ ਡਾਈਵਰਸੀਫਿਕੇਸ਼ਨ ਕਰਾਂਗੇ ਅਤੇ ਕਾਂਟਰੈਕਟ ਫਾਰਮਿੰਗ ਦੇ ਥਰੂ ਇਸ ਪ੍ਰਾਬਲਮ ਦਾ ਸਲਿਊਸ਼ਨ ਕਰਾਂਗੇ। ਇਹ ਵੀ ਕਿਹਾ ਗਿਆ ਹੈ ਕਿ ਅਸੀਂ ਕਿਸਾਨਾਂ ਨੂੰ ਲਾਹੇਵੰਦ ਭਾਅ ਦਿਆਂਗੇ। ਇਹ ਸਰਕਾਰ ਇਸੇ ਗੱਲ ਦੀ ਸ਼ਾਬਾਸ਼ ਲਈ ਜਾ ਰਹੀ ਹੈ ਕਿ ਅਸੀਂ 4 ਵਾਰ ਅਨਾਜ ਮੰਡੀਆਂ ਵਿਚੋਂ ਚੁਕਵਾ ਦਿੱਤਾ ਅਤੇ ਕਿਸਾਨਾਂ ਨੂੰ ਲਾਹੇਵੰਦ ਭਾਅ ਦਿੱਤੇ ਹਨ। ਇਹ 2 ਸਾਲਾਂ ਵਿਚ ਰੇਟ ਤਾਂ ਵਧਾ ਨਹੀਂ ਸਕੇ, ਲਾਹੇਵੰਦ ਭਾਅ ਕੀ ਦੇਣੇ ਹਨ। 1967 ਤੋਂ 1997 ਤੱਕ ਕਿਸਾਨਾਂ ਨੂੰ ਜਿਹੜੇ ਭਾਅ ਦਿੱਤੇ ਗਏ ਸਨ, ਉਸ ਦੇ ਬਰਾਬਰ ਪਿਛਲੇ ਸਾਲਾਂ ਵਿਚ ਇਹ ਰੇਟ ਦਿੱਤੇ ਗਏ ਸਨ। ਸਾਡੀ ਸਰਕਾਰ ਦਿੱਲੀ ਵੱਲ ਤਾਂ ਮੂੰਹ ਨਹੀਂ ਕਰਦੀ। ਇਕ ਵਾਰ ਇਹ ਪ੍ਰਧਾਨ ਮੰਤਰੀ ਨੂੰ ਮਿਲਣ ਗਏ ਸਨ। ਪ੍ਰਾਈਮ ਮਨਿਸਟਰ ਨੇ ਮਿਲਣ ਵਾਸਤੇ ਟਾਈਮ ਦਿੱਤਾ ਲੇਕਿਨ ਸਾਡੇ ਮੁੱਖ ਮੰਤਰੀ ਉਨ੍ਹਾਂ ਨੂੰ ਮਿਲਣ ਦੀ ਬਜਾਏ ਉਥੇ ਧਰਨਾ ਮਾਰ ਕੇ ਬੈਠ ਗਏ। ਸੋ, ਭਾਅ ਵਧਾਉਣ ਵਾਸਤੇ ਤਾਂ ਕੋਸ਼ਿਸ਼

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਹੀ ਨਹੀਂ ਕੀਤੀ ਗਈ। ਮੰਡੀਆਂ ਵਿਚੋਂ ਅਨਾਜ ਚੁੱਕ ਲੈਣਾ ਕੋਈ ਸ਼ਾਬਾਸ਼ੀ ਵਾਲੀ ਗੱਲ ਨਹੀਂ ਹੈ। ਇਸ ਦਾ ਅਰੇਂਜਮੈਂਟ ਸਾਡੀ ਸਰਕਾਰ ਹੀ ਕਰ ਗਈ ਸੀ। ਪਿਛਲੀ ਸਰਕਾਰ ਨੇ ਸਾਰਾ ਝੋਨਾ ਅਤੇ ਸਾਰੀ ਕਣਕ ਚੁਕਵਾਈ ਸੀ। ਇਥੋਂ ਤੱਕ ਕਿ ਗਿੱਲਾ ਝੋਨਾ ਵੀ ਚੁੱਕਵਾ ਦਿੱਤਾ ਸੀ। ਇਹ ਹਿੰਦੁਸਤਾਨ ਅਤੇ ਪੰਜਾਬ ਦੀ ਹਿਸਟਰੀ ਵਿਚ ਪਹਿਲੀ ਵਾਰ ਹੋਇਆ ਸੀ। ਇਸ ਦੇ ਵਾਸਤੇ ਕੇਂਦਰ ਸਰਕਾਰ ਤੋਂ ਪੈਸਾ ਮਨਜ਼ੂਰ ਕਰਵਾ ਕੇ 100 ਕਰੋੜ ਰੁਪਿਆ ਬਾਅਦ ਵਿਚ ਸਾਡੀ ਸਰਕਾਰ ਨੇ ਕਿਸਾਨਾਂ ਨੂੰ ਦਿੱਤਾ ਸੀ। ਇਹ ਸਰਕਾਰ ਲਾਹੇਵੰਦ ਭਾਅ ਦੇਣ ਵਾਸਤੇ ਨਹੀਂ, ਸਿਰਫ ਫਸਲ ਮੰਡੀਆਂ ਵਿਚੋਂ ਚੁੱਕਣ ਦੀ ਸ਼ਾਬਾਸ਼ੀ ਲੈਂਦੀ ਹੈ। ਇਕ ਮੇਜਰ ਪੁਆਇੰਟ ਇਹ ਕਹਿੰਦੇ ਹਨ ਕਿ ਅਸੀਂ ਪਹਿਲੀ ਵਾਰ ਭਾਰਤ ਵਿਚ ਡਾਈਵਰਸੀਫਿਕੇਸ਼ਨ ਕਰ ਦਿੱਤੀ ਹੈ। ਇਸ ਦੇ ਬਾਰੇ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਦੱਸਣ ਲੱਗਾ ਹਾਂ। ਮੈਂ ਇਸ ਦੇ ਬਾਰੇ ਆਪਣੇ ਵੱਲੋਂ ਕੁਝ ਨਹੀਂ ਕਹਾਂਗਾ। ਜੇ ਮੈਂ ਆਪਣੇ ਵੱਲੋਂ ਕੁਝ ਕਹਾਂਗਾ ਤਾਂ ਤੁਸੀਂ ਕਹੋਗੇ ਕਿ ਇਹ ਡਾਈਵਰਸੀਫਿਕੇਸ਼ਨ ਜਾਂ ਕਾਂਟਰੈਕਟ ਫਾਰਮਿੰਗ ਦੇ ਖਿਲਾਫ ਹੈ। ਡਾਈਵਰਸੀਫਿਕੇਸ਼ਨ ਦੀ ਕਾਮਯਾਬੀ ਦਾ ਇਕ ਵੱਖਰਾ ਤਰੀਕਾ ਹੈ। ਅੰਡਰ ਡਿਵੈਲਪਡ ਕੰਟਰੀਜ਼ ਵਾਸਤੇ ਡਾਈਵਰਸੀਫਿਕੇਸ਼ਨ ਨੂੰ ਕਾਮਯਾਬੀ ਨਾਲ ਲਾਗੂ ਕਰਨ ਵਿਚ ਬੜੀਆਂ ਪ੍ਰਾਬਲਮਜ਼ ਹਨ। ਅਸੀਂ ਆਪਣਾ ਸਿਸਟਮ ਫਟਾ ਫਟ ਚੇਂਜ ਨਹੀਂ ਕਰ ਸਕਦੇ। ਸਾਡਾ ਡਬਲਯੂ.ਟੀ.ਓ. ਨਾਲ ਆਉਣ ਵਾਲੇ ਸਮੇਂ ਵਿਚ ਬੜਾ ਮੁਕਾਬਲਾ ਹੋਣਾ ਹੈ। ਡਬਲਯੂ.ਟੀ.ਓ. ਦੇ ਮਸੌਦੇ ਤੇ ਵੀ ਇਨ੍ਹਾਂ ਦੇ ਪ੍ਰਧਾਨ ਮੰਤਰੀ ਸ਼੍ਰੀ ਨਰਸਿਮਹਾ ਰਾਓ ਨੇ ਹੀ ਦਸਤਖਤ ਕੀਤੇ ਸਨ। ਇਸ ਡਾਈਵਰਸੀਫਿਕੇਸ਼ਨ ਦੇ ਚੱਕਰ ਵਿਚ 8 ਕਰੋੜ ਰੁਪਿਆ ਤਾਂ ਇਨ੍ਹਾਂ ਨੇ ਟੀ.ਵੀ. ਚੈਨਲਾਂ ਤੇ ਖਰਚ ਕਰ ਦਿੱਤਾ। ਉਹ ਕਿਹੜਾ ਇਨ੍ਹਾਂ ਨੇ ਜੱਟਾਂ ਦੀ ਜੇਬ ਵਿਚ ਪਾ ਦਿੱਤਾ। 7 ਕਰੋੜ ਰੁਪਿਆ ਤਾਂ ਇਨ੍ਹਾਂ ਨੇ ਇਕੋ ਹੀ ਚੈਨਲ ਨੂੰ ਦੇ ਦਿੱਤਾ। ਇਸ ਤਰੀਕੇ ਨਾਲ ਕਰੋੜਾਂ ਰੁਪਿਆ ਤਾਂ ਇਨ੍ਹਾਂ ਨੇ ਇਸ਼ਤਿਹਾਰਾਂ ਤੇ ਖਰਚ ਕਰ ਦਿੱਤਾ। ਇਸ ਦੀ ਬਜਾਏ ਚੰਗਾ ਇਹ ਹੁੰਦਾ ਜੇਕਰ 10-12 ਕਰੋੜ ਰੁਪਿਆ ਇਹ ਕਿਸੇ ਯੂਨੀਵਰਸਿਟੀ ਨੂੰ ਰਿਸਰਚ ਕਰਨ ਵਾਸਤੇ ਦੇ ਦਿੰਦੇ। ਇਹ ਪੈਸਾ ਉਨ੍ਹਾਂ ਲੋਕਾਂ ਦੀ ਜੇਬ ਵਿਚ ਚਲਾ ਗਿਆ, ਜਿਨ੍ਹਾਂ ਨੂੰ ਇਹ ਨਹੀਂ ਪਤਾ ਕਿ ਖੇਤੀ ਹੁੰਦੀ ਕੀ ਹੈ ਅਤੇ ਉਸ ਦੇ ਵਾਸਤੇ ਪ੍ਰਚਾਰ ਕਿਵੇਂ ਕਰਨਾ ਹੈ। ਮੈਂ ਆਪਣੇ ਕੋਲੋਂ ਕੁਝ ਨਹੀਂ ਕਹਿੰਦਾ। ਜੋ ਸਰਕਾਰ ਦਾ ਮੇਨ ਐਡਵਾਈਜ਼ਰ ਹੈ, ਉਸ ਦੀ ਗੱਲ ਕਰਦਾ ਹਾਂ। ਉਹ ਆਪਣੇ ਫੀਲਡ ਵਿਚ ਐਕਸਪਰਟ ਵੀ ਹੈ, ਇਸ ਤੇ ਕੋਈ ਦੋ ਰਾਵਾਂ ਨਹੀਂ। ਅਨਾਜ ਦੇ ਮਸਲੇ ਦੇ ਸਬੰਧ ਵਿਚ ਜੌਹਲ ਸਾਹਿਬ ਇਕ ਅਥਾਰਿਟੀ ਗਿਣੇ ਗਏ ਹਨ। ਕਾਂਟਰੈਕਟ ਫਾਰਮਿੰਗ ਦੇ ਸਬੰਧ ਵਿਚ ਜੌਹਲ ਸਾਹਿਬ ਕੀ ਕਹਿੰਦੇ ਹਨ, ਇਹ ਮੈਂ ਦੱਸਣ ਲੱਗਾ ਹਾਂ। ਦੁਖ ਦੀ ਗੱਲ ਹੈ ਕਿ ਇਸ ਵੇਲੇ ਨਾ ਐਗਰੀਕਲਚਰ ਮਨਿਸਟਰ ਬੈਠੇ ਹਨ ਅਤੇ ਨਾ ਹੀ ਸੀ.ਐਮ. ਸਾਹਿਬ ਬੈਠੇ ਹਨ। ਸਰਦਾਰ ਲਾਲ ਸਿੰਘ ਜੀ, ਤੁਹਾਡੀ ਆਪਣੀ ਕਾਂਟਰੈਕਟ ਫਾਰਮਿੰਗ ਬਾਰੇ ਜੌਹਲ ਸਾਹਿਬ ਕੀ ਕਹਿੰਦੇ ਹਨ, ਉਨ੍ਹਾਂ ਦੀ ਰਿਪੋਰਟ ਪੜ੍ਹ ਲਵੋ। ਮੈਂ ਉਹ ਤੁਹਾਨੂੰ ਪੜ੍ਹ ਕੇ ਦੱਸ ਦਿੰਦਾ ਹਾਂ। ਇਹ ਕਾਫੀ ਲੰਮਾ ਚੌੜਾ ਲਿਖਿਆ ਹੋਇਆ ਹੈ। ਮੈਂ ਥੋੜ੍ਹਾ ਜਿਹਾ ਪੜ੍ਹ ਦਿੰਦਾ ਹਾਂ ਕਿਉਂਕਿ ਮੈਂ ਟਾਈਮ ਬਹੁਤ ਜ਼ਿਆਦਾ ਨਹੀਂ ਲੈਣਾ। ਤੁਹਾਡਾ ਆਪਣਾ ਐਡਵਾਈਜ਼ਰ ਜੋ ਇਸ ਤੇ ਇਕ ਤਰ੍ਹਾਂ ਨਾਲ ਅਥਾਰਿਟੀ ਹੈ, ਉਸ ਨੇ ਕਿਹਾ ਹੈ। ਹੁਣ ਤੁਸੀਂ ਆਪ ਦੇਖ ਲਓ ਕਿ ਤੁਸੀਂ ਕਿੰਨੇ ਕੁ ਸਹੀ ਹੋ। ਇਹ ਤਾਂ ਇਕ ਤਰ੍ਹਾਂ ਨਾਲ ਸਿੱਧੀ ਪੈਸੇ ਦੀ ਬਰਬਾਦੀ ਹੈ। In a letter to the Chief Minister on contract farming, Prof. Johl has highlighted the irregularities and shortcomings, in the ongoing contract farming programme of the State Government. Copies of the letter have also been forwarded to Agriculture Minister, Smt. Rajinder Kaur Bhattal and Chairman of Punjab Agro Industries Corporation. It may be remembered that the Government

has repeatedly highlighted the successful implementation of its crop diversification programme through contract farming. While Prof. Johl's unhappiness over the manner in which the Government was implementing crop diversification and contract farming is well known. It is for the first time that he has written to the Congress regime on the matter. Referring to a recent survey/study conducted by the Punjab Agricultural University in Ludhiana and Patiala district. Prof. Johl has pointed out that the actual land area used for sowing different crops under contract farming was 22.57 % less than the area for which contracts were signed. The study team has also found that in a majority of cases, farmers were not provided any extension services as a follow-up as the government claims. In Patiala 80 % of the Hyola farmers were not given any assistance by the contracting agency for sunflower, no farmer was provided extension services. ਇਹ ਕਾਫੀ ਲੰਮਾ ਚੌੜਾ ਹੈ, ਜੇਕਰ ਮੈਂ ਸਾਰਾ ਪੜ੍ਹਣ ਲੱਗ ਗਿਆ ਤਾਂ ਇਸ ਨਾਲ ਕਾਫੀ ਟਾਈਮ ਵੇਸਟ ਹੋ ਜਾਵੇਗਾ। ਜੋ ਤੁਹਾਡਾ ਆਪਣਾ ਐਡਵਾਈਜ਼ਰ ਹੈ, ਉਹ ਅਥਾਰਿਟੀ ਹੈ, ਉਹ ਕਹਿ ਰਿਹਾ ਹੈ। ਹੁਣ ਤੁਸੀਂ ਦੇਖ ਲਓ ਕਿ ਕਿੰਨਾ ਕੁ ਸਹੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਪੈਸਿਆਂ ਦੀ ਬਰਬਾਦੀ ਹੈ ਜੋ ਜੌਹਲ ਸਾਹਿਬ ਨੇ ਕਿਹਾ ਹੈ ਉਹ ਚਾਰ ਪੁਆਇੰਟਸ ਹਨ।

(a) area under contract farming much less than claimed,

(b) extension services not being provided to farmers,

(c) entire produce not being procured, prices offered are low ; and the last one is :

(d) crops chosen for farming not more viable than traditional ones.

These are the four points, he has said. ਇਕ ਸੈਕਿੰਡ, ਹੋਰ ਇਕ ਜਗ੍ਹਾ ਅਖਬਾਰ ਨੇ ਲਿਖਿਆ ਹੈ–"Contract farming : Punjab farmers trash Government claims," ਹੁਣ ਇਨ੍ਹਾਂ ਨੇ ਆਪ ਹੀ ਇਕ ਸੈਮੀਨਾਰ ਕੀਤਾ ਔਰ ਉਥੇ ਬੜੀ ਬੱਲੇ ਬੱਲੇ ਕੀਤੀ। ਇਸ ਸੈਮੀਨਾਰ ਦੇ ਬਾਰੇ ਵੀ ਹਿੰਦੁਸਤਾਨ ਟਾਈਮਜ਼ ਅਖਬਾਰ ਨੇ ਲਿਖਿਆ ਹੈ। ਇਹ ਵੀ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿਉਂਕਿ ਇਹ ਵੀ ਕਾਫੀ ਲੰਮਾ ਚੌੜਾ ਹੈ, ਮੈਂ ਸਾਰਾ ਨਹੀਂ ਪੜ੍ਹਾਂਗਾ। ਮੈਂ ਕੇਵਲ ਇਕ ਦੋ ਗੱਲਾਂ ਜ਼ਿਮੀਂਦਾਰਾਂ ਬਾਰੇ ਹੀ ਦੱਸਾਂਗਾ। Fall in basmati prices hit farmers. One reason, farmer claim, why companies refused to buy their produce at the prices agreed upon could be the sharp fall in national prices of basmati this year. From a high rate of Rs. 2000 per quintal last year, basmati was sold for between Rs. 1100—1300 per quintal this year. ਇਹ ਤਾਂ ਹਾਲ ਹੈ ਬਾਸਮਤੀ ਦਾ। ਫਿਰ ਉਥੇ ਸੈਮੀਨਾਰ ਵਿੱਚ ਇਕ ਮਹਿੰਦਰ ਸਿੰਘ ਦੋਸਾਂਝ ਜ਼ਿਮੀਂਦਾਰ ਬੋਲਿਆ। One of them Mohinder Singh Dosanjh of Jagatpur Village in Nawanshehar district told HT that the companies are taking the farmers for a ride. Once the farmers had grown basmati and maize after entering into contracts with companies like Mahindra Shubh Labh, the companies refused to buy the produce on various flimsy grounds. A lot of farmers of the State have been cheated by them in this manner. ਇਹ ਇਕ ਫਾਰਮਰ ਹੈ। ਇਸ ਤਰ੍ਹਾਂ ਹੀ 10 ਫਾਰਮਰਜ਼ ਹੋਰ ਬੋਲੇ ਹਨ। ਇਸੇ ਤਰ੍ਹਾਂ ਮੈਂ ਦੱਸਦਾ ਹਾਂ ਕਿ ਹੇਠਾਂ ਕੀ ਹੋ ਰਿਹਾ ਹੈ।

[ਸਰਦਾਰ ਬਲਵਿੰਦਰ ਸਿੰਘ ਭੂੰਦੜ]

Incidentally farmers like Madan Lal of Banga, who entered into a contract with Mahindra Shubh Labh for his 80 acres paid between Rs. 150- Rs.200 per acre to the company as input and consultancy cost. Once the company refused to buy the produce, the farmers were left with no option but to sell the produce to private rice sheller owners. ਨਾਲੇ ਤਾਂ ਇਨ੍ਹਾਂ ਨੂੰ ਬੀਜ ਦੇ ਕੇ ਲੁੱਟ ਲਿਆ, ਨਾਲੇ ਕਨਸਲਟੈਂਸੀ ਵਿੱਚ ਲੁੱਟ ਲਿਆ, ਨਾਲੇ ਕੋਈ ਖਰੀਦ ਨਹੀਂ ਕੀਤੀ ਗਈ। ਇਹ ਸੈਮੀਨਾਰ ਤੇ ਜ਼ਿਮੀਂਦਾਰ ਬੋਲ ਰਹੇ ਹਨ। ਵੱਖਰੀਆਂ ਵੱਖਰੀਆਂ ਰਾਵਾਂ ਆਈਆਂ ਹਨ। ਮੈਂ ਜੱਟ ਦਾ ਕੋਈ ਵਿਰੋਧ ਨਹੀਂ ਕਰਦਾ। Further, ਇਹ ਲਿਖਿਆ ਹੈ- the contract farming to pose new problems.' ਇਕ ਐਲਬਰਟ ਆਈਨਸਟਾਈਨ ਬੜਾ ਚੋਟੀ ਦਾ ਮਾਹਿਰ ਹੋਇਆ ਹੈ, ਉਸਦੇ ਵਿਊ-ਪੁਆਇੰਟ ਹਨ। ਇਹ ਕਾਫੀ ਲੰਮਾ ਚੌੜਾ ਹੈ, ਮੈਂ ਥੋਹੜਾ ਜਿਹਾ ਪੜ੍ਹ ਦਿੰਦਾ ਹਾਂ। Albert Einstein once remarked, though it is lengthy, his view points are,,.... though this move will gradually ease the pressure on the State by eliminating farm subsidies and the onus of minimum support prices, farmers will be at the mercy of uncertain markets driven by global corporate interests. Clearly gains in the short term will be negated by losses in the long term. Developing countries, farmers are already fighting a losing battle against the imbalance in subsidies with their counterparts in the developed countries. By losing the cushion of subsidy, farmers will find themselves under control of the corporations which will not only decide the type of crops to be grown but will also determine the procurement price. In fact the Government might be falling into a trap. A series of questions arise on this policy." I will quote the Hindustan Time's cutting dated 4/10. "Farmers won't bite diversification bait" - "Agriculture Department holds training Camp with emphasis on Rabi season". A farmer, Dhillon said that diversification was a must to maintain the ground water level, pervent excessive use of fertilizers and ensure optimum fertility. From the Johal Report, only 10 lakh hectares should be used for paddy and wheat and the rest should be brought under diversification within 5 years. I will read another lines of this cutting. 'Despite the speakers' emphasis on diversification, particularly from the wheat paddy rotation, to face international competion, no "concrete programme" or line of action was given to the farmers."

Sir, in this very newspaper, another farmer Gurmeet Singh, a farmer from Jangirana said the department had been stressing on pulses and oil seeds cultivation, but the farmers' experience with these crops had been disappointing. He said sale of cash crops was cumbersome compared to that of paddy and wheat.

Hon'ble Deputy Speaker, Sir, about Malwa, 'contract farming, Malwa farmers' taken for a ride' - 'Swear never to indulge in practice again'.

About Muktsar, Sir, there is another cutting, 'Punjab Agro Foods Corporation alongwith some private companies had promised the farmers a price of Rs. 1,350 per quintal of basmati at the time of sowing, The farmers seeing attractive price tag and last years market price fell for the offer and enthusiastically sowed basmati. It may be mentioned that last year, a few farmers had sown the crop by their own will had got a price of around Rs. 2,000 per quintal.

**ਮਾਨਯੋਗ ਡਿਪਟੀ ਸਪੀਕਰ** : ਭੂੰਦੜ ਸਾਹਿਬ, ਰੀਡਿੰਗ ਘੱਟ ਤੋਂ ਘੱਟ ਕਰੋ। ਡਿਸਕਸ਼ਨ ਜ਼ਿਆਦਾ ਕਰੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਥੋੜ੍ਹੀਆਂ ਕੁ 4-5 ਮਿਸਾਲਾਂ ਪੇਸ਼ ਕਰਨੀਆਂ ਚਾਹੁੰਦਾ ਹਾਂ। ਸਰਕਾਰ ਨੇ ਫਿਰ ਕਹਿ ਦੇਣਾ ਹੈ ਕਿ ਬਲਵਿੰਦਰ ਸਿੰਘ ਕਿਸਾਨਾਂ ਦੇ ਖਿਲਾਫ ਹੈ। ਮੈਂ ਚਾਹੁੰਦਾ ਹਾਂ ਕਿ ਜੱਟ ਦਾ ਕੋਈ ਹੱਲ ਲੱਭਿਆ ਜਾਵੇ। ਅਸੀਂ ਟਰੈਪ ਹੋ ਰਹੇ ਹਾਂ।

**ਮਾਨਯੋਗ ਡਿਪਟੀ ਸਪੀਕਰ** : ਭੂੰਦੜ ਜੀ, ਇਕ ਮਿੰਟ। ਤੁਸੀਂ ਆਪਣੀ ਸਪੀਚ ਵਿਚ ਵਾਰ ਵਾਰ ਜੱਟ ਸ਼ਬਦ ਵਰਤ ਰਹੇ ਹੋ। ਜੱਟ ਇਕ ਕਾਸਟ ਹੈ। ਤੁਸੀਂ ਜੱਟ ਦੀ ਥਾਂ ਕਿਸਾਨ ਸ਼ਬਦ ਵਰਤੋ। ਕਿਸਾਨ ਤਾਂ ਕੋਈ ਵੀ ਹੋ ਸਕਦਾ ਹੈ। ਤੁਸੀਂ ਕਿਸਾਨ ਸ਼ਬਦ ਇਸਤੇਮਾਲ ਕਰੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਠੀਕ ਹੈ ਜੀ। ਪਰ ਡਿਪਟੀ ਸਪੀਕਰ ਸਾਹਿਬ, ਜੱਟ ਤੇ ਕਿਸਾਨ ਆਪਣੇ ਆਪ ਵਿਚ ਹੀ ਮਿਲੇ ਹੋਏ ਹਨ। ਇਕ ਹੋਰ ਡਾਕਟਰ ਬਿਕਰਮ ਸਿੰਘ ਨੇ ਆਪਣੇ ਲੇਖ ਵਿਚ ਲਿਖਿਆ ਹੈ, "ਠੇਕੇ ਵਾਲੀ ਕਾਸ਼ਤ ਨਾਲ ਵੀ ਹੋ ਰਹੀ ਹੈ ਕਿਸਾਨਾਂ ਦੀ ਲੁੱਟ।" ਫੂਡ ਗਰੇਨ ਦੀਆਂ ਆਈਟਮਾਂ ਵਿਚ ਅਜਿਹੀਆਂ ਕਰਾਪਸ ਦੀ ਡਾਈਵਰਸੀਫਿਕੇਸ਼ਨ ਲਿਆਂਦੀ ਜਾਣੀ ਚਾਹੀਦੀ ਹੈ, ਜਿਸ ਨਾਲ ਆਲਟਰਨੇਟਿਵ ਵਿਚ ਬਰਾਬਰ ਦਾ ਮੁਨਾਫਾ ਮਿਲ ਸਕੇ। ਲੇਕਿਨ ਉਹ ਕਰਾਪਸ ਤਾਂ ਆ ਨਹੀਂ ਸਕੀਆਂ। ਕੰਟਰੈਕਟ ਫਾਰਮਿੰਗ ਦਾ ਵੀ ਕੋਈ ਚੰਗਾ ਨਤੀਜਾ ਨਹੀਂ ਨਿਕਲਿਆ ਸੈਕਿੰਡ ਪਾਰਟ ਵਿਚ ਜਿਹੜੀਆਂ ਫਸਲਾਂ ਜਾਂ ਖੇਤੀ ਧੰਦਿਆਂ ਨੂੰ ਲਿਆਂਦਾ ਜਾ ਸਕਦਾ ਹੈ, ਉਸ ਵਿਚ ਡੇਅਰੀ ਅਤੇ ਫਾਰੈਸਟਰੀ ਇਸ ਵਿਚ ਮਦਦ ਕਰ ਸਕਦੀਆਂ ਹਨ। ਫਾਰੈਸਟਰੀ ਵਿਚ ਪਾਪਲਰ ਦਾ ਬੁਰਾ ਹਾਲ ਹੋ ਗਿਆ ਹੈ। ਪਹਿਲਾਂ ਸਫੈਦੇ ਦਾ ਬੁਰਾ ਹਾਲ ਹੋਇਆ ਸੀ। Sir, about Poplar, newspaper says 'Poplar popular no more' - 'Prices down to Rs. 125-200 per quintal.' Mr. Anurag Sood, a Hoshiarpur based young farmer, says he was planning to plant early this year but was put off seeing the plight of other growers. Now, I would go for some other alternative like eucalyptus. He says adding that the Government should create a separate wing in the Agriculture Department to deal with problem of Poplar growers. ਇਹ ਜੋ ਪਾਪਲਰ ਦਾ ਹਾਲ ਹੋਇਆ ਹੈ, ਇਸ ਵਿਚੋਂ ਲੋਕ ਭੱਜ ਰਹੇ ਹਨ ਅਤੇ ਡੇਅਰੀ ਦਾ ਵੀ ਹਾਲ ਇਹੀ ਹੈ। ਇਹ ਤਾਂ ਬਹੁਤ ਵੱਡੀ ਪ੍ਰਾਬਲਮ ਹੈ। ਮੈਂ ਸੁਝਾਓ ਵੀ ਦੇਵਾਂਗਾ ਕਿ ਇਹ ਕੁਝ ਸਰਕਾਰ ਨੂੰ ਕਰਨਾ ਚਾਹੀਦਾ ਹੈ। ਅਸੀਂ ਨਹੀਂ ਕਹਿੰਦੇ ਡੇਅਰੀ ਵਿਚੋਂ ਵੀ ਜਿਮੀਂਦਾਰ ਭੱਜ ਰਿਹਾ ਹੈ ਅਤੇ ਆਪਣੀਆਂ ਮੱਝਾਂ ਨੂੰ ਵੇਚ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਰਿਹਾ ਹੈ, ਲੇਕਿਨ ਐਗਰੀਕਲਚਰਲ ਯੂਨੀਵਰਸਿਟੀ ਦੇ ਵਾਇਸ-ਚਾਂਸਲਰ ਸਾਹਿਬ ਜਿਹੜੇ ਹਨ ਕੇ.ਐਸ.ਔਲਖ ਉਹ ਕਹਿੰਦੇ ਹਨ. . 'During the past 4 or 5 years, profit margins of milk producers have come down drastically. While the total cost of inputs like fodder, cattle feed and vaccinations has gone up manifold marginally. Lack of quality check on cattle feed has also resulted in lower milk yield.' ਨਾ ਫਾਰੈਸਟਰੀ, ਨਾ ਡੇਅਰੀ ਅਤੇ ਨਾ ਹੀ ਖਾਦਾਂ ਦਾ ਕੋਈ ਆਲਟਰਨੇਟਿਵ ਹੈ ਫਿਰ, ਡਿਪਟੀ ਸਪੀਕਰ ਸਾਹਿਬ, ਕਿਹੜਾ ਪੁਆਇੰਟ ਹੈ, ਜਿਸ ਤੇ ਸਰਕਾਰ ਸ਼ਾਬਾਸ਼ ਲੈ ਰਹੀ ਹੈ। ਵੱਡੇ ਵੱਡੇ ਸੈਮੀਨਰ ਕਰਵਾ ਕੇ ਅਤੇ ਵੱਡੀਆਂ ਵੱਡੀਆਂ ਐਡਵਰਟਾਈਜ਼ਮੈਂਟਸ ਦੇ ਕੇ ਇਹ ਕਹਿਣਾ ਕਿ ਸਾਰਾ ਢਾਂਚਾ ਹੀ ਬਦਲ ਦਿਤਾ ਹੈ, ਠੀਕ ਨਹੀਂ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਵੀ ਡਾਈਵਰਸੀਫੀਕੇਸ਼ਨ ਦੇ ਖਿਲਾਫ ਨਹੀਂ ਲੇਕਿਨ ਇਸ ਦੇ ਜੋ ਤਰੀਕੇ ਹਨ, ਇਸਦੇ ਜੋ ਢੰਗ ਹਨ, ਉਸਦੇ ਵਿੱਚ ਕੁਝ ਕਮੀਆਂ ਹਨ। ਸੋ, ਕੋਸ਼ਿਸ਼ ਕਰਕੇ ਉਨ੍ਹਾਂ ਨੂੰ ਦੂਰ ਕੀਤਾ ਜਾਵੇ। ਮੇਰੇ ਖਿਆਲ ਦੇ ਮੁਤਾਬਿਕ ਜੋ ਡੇਅਰੀ ਤੋਂ ਅੱਗੇ ਗੰਨਾ ਸੀ, ਗੰਨਾ ਵੀ ਰੁਲੀ ਜਾਂਦਾ ਹੈ ਅਤੇ ਕਿਸਾਨ ਨੂੰ ਪਿਛਲੇ ਦੋ ਸਾਲਾਂ ਦਾ ਬਕਾਇਆ ਨਹੀਂ ਮਿਲਿਆ। ਜੋ ਉਹ ਪੈਸਾ ਮੰਗਣ ਗਏ ਤਾਂ ਸਰਕਾਰ ਕਹਿੰਦੀ ਹੈ ਕਿ ਦੇ ਦੇਵਾਂਗੇ, ਜੇ ਮਾੜਾ ਮੋਟਾ ਦੇ ਦਿਤਾ ਤਾਂ ਗੋਲੀਆਂ ਮਾਰੀਆਂ ਗਈਆਂ। ਫਿਰ ਜੋ ਕਾਟਨ ਸੀ ਉਸ ਤੇ ਪੈਸਟੀਸਾਈਡਜ਼ ਦਾ ਖਰਚਾ ਇੰਨਾਂ ਹੋ ਗਿਆ ਕਿ ਇੰਨਾ ਖਰਚਾ ਕਰਨਾ ਔਖਾ ਹੈ। ਪਹਿਲਾਂ ਜੋ 400 ਕਰੋੜ ਰੁਪਏ ਦੀ ਖਪਤ ਸੀ ਉਹ ਹੁਣ 1200 ਕਰੋੜ ਰੁਪਏ ਤੇ ਚਲੀ ਗਈ ਹੈ। ਇਕੱਲੇ ਪੰਜਾਬ ਵਿੱਚ ਹੀ 500 ਕਰੋੜ ਰੁਪਏ ਦਾ ਖਰਚਾ ਪੈਸਟੀਸਾਈਡਜ਼ ਤੇ ਆਉਂਦਾ ਹੈ ਅਤੇ ਇਸਦੇ ਵਿੱਚੋਂ 65% ਇਕੱਲਾ ਬਠਿੰਡਾ ਜ਼ਿਲ੍ਹੇ ਵਿੱਚ ਹੀ ਹੁੰਦਾ ਹੈ। ਪਿਛਲੇ ਸਾਲ ਮੌਸਮ ਨੇ ਕੁਝ ਸਾਥ ਦਿਤਾ ਤਾਂ ਕਾਟਨ ਅੱਛੀ ਹੋਈ ਹੈ ਨਹੀਂ ਤਾਂ ਪਿਛਲੇ ਦੋ ਸਾਲ ਤਾਂ ਕਾਟਨ ਦੀ ਫਸਲ ਖਰਾਬ ਹੀ ਹੁੰਦੀ ਰਹੀ ਹੈ। ਕਿਸਾਨਾਂ ਨੂੰ ਚੰਗੇ ਬੀਜ ਦੇਣ ਲਈ ਸਰਕਾਰ ਨੂੰ ਯਤਨ ਕਰਨਾ ਚਾਹੀਦਾ ਹੈ। ਯੂਨੀਵਰਸਿਟੀ ਵਾਲੇ ਤਿਆਰ ਬੈਠੇ ਹਨ ਲੇਕਿਨ ਉਨ੍ਹਾਂ ਨੂੰ ਕੋਈ ਰਾਏ ਨਹੀਂ ਦੇ ਰਿਹਾ ਕਿ ਇਹ ਕਿਵੇਂ ਰਿਲੀਜ਼ ਕੀਤਾ ਜਾਵੇ ਪਤਾ ਨਹੀ ਇਹ ਕਿਉਂ ਰਿਲੀਜ਼ ਨਹੀਂ ਕਰਵਾ ਰਹੇ। ਯੂਨੀਵਰਸਿਟੀ ਕਹਿੰਦੀ ਹੈ ਕਿ ਅਸੀਂ ਦੋ ਸਾਲ ਪਹਿਲਾਂ ਤੋਂ ਬੀਜ ਤਿਆਰ ਕਰਕੇ ਬੈਠੇ ਹਾਂ। ਪੰਜਾਬ ਦਾ ਕਿਸਾਨ ਦੱਖਣ ਵਿੱਚ ਜਾਂਦਾ ਹੈ ਅਤੇ ਗੁਜਰਾਤ ਜਾਂਦਾ ਹੈ ਅਤੇ ਉਥੋਂ ਬੀਜ ਖਰੀਦਦਾ ਹੈ ਪਰ ਉਸਦੇ ਬਾਰੇ ਕੋਈ ਗਰੰਟੀ ਨਹੀਂ ਹੁੰਦੀ ਲੇਕਿਨ ਫਿਰ ਵੀ ਉਥੋਂ ਕਰੋੜਾਂ ਰੁਪਏ ਦਾ ਬੀਜ ਲਿਆਂਦਾ ਜਾਂਦਾ ਹੈ 400 ਗਰਾਮ ਦਾ ਜਿਹੜਾ ਇਕ ਨਿੱਕਾ ਜਿਹਾ ਪੈਕਟ ਹੁੰਦਾ ਹੈ, ਜਿਸਦੀ ਕੋਈ ਗਰੰਟੀ ਨਹੀਂ ਹੁੰਦੀ। ਪੰਜਾਬ ਸਰਕਾਰ ਯੂਨੀਵਰਸਿਟੀ ਵਲੋਂ ਤਿਆਰ ਕੀਤਾ ਬੀਜ ਰਿਲੀਜ਼ ਕਰਾਉਣ ਲਈ ਕੋਈ ਕਾਰਵਾਈ ਨਹੀਂ ਕਰ ਰਹੀ। ਜੇ ਮੁੱਖ ਮੰਤਰੀ ਸਾਹਿਬ ਪਿਛਲੇ ਸਾਲ ਦਿੱਲੀ ਜਾ ਕੇ ਯਤਨ ਕਰਦੇ ਤਾਂ ਇਹ ਬੀਜ ਰਿਲੀਜ਼ ਹੋ ਸਕਦਾ ਸੀ, ਯੂਨੀਵਰਸਿਟੀ ਤਿਆਰ ਬੈਠੀ ਹੈ।

## RULING BY HON'BLE DEPUTY SPEAKER THAT THE ADVOCATE GENERAL SHOULD SIT ON HIS ALLOTED SEAT.

**Mr. Deputy Speaker** : There are certain seats in the House which are earmarked and I have observed that some time Advocate General occupies the seat reserved for the Hon'ble Chief Minister, the Leader of the House.

I think, the Advocate General is today again present. There is no free seating arrangement. You (Advocate General) have to occupy your seat. So, kindly occupy your seat, the seat behind the C.M. This is a designated seat for the Advocate General.

(At this time, the Advocate General occupied his seat)

**Mr. Deputy Speaker :** Yes, this is your seat. Because only Members can sit and interact with other Members of the House, non-Member has to sit in his own seat. In future, it should be observed and taken care of. ਹਾਊਸ ਦੀ ਜੋ ਡਿਗਨਿਟੀ ਹੈ, ਜੋ ਡੈਕਰਮ ਹੈ, ਉਸ ਦਾ ਪੂਰਾ ਪੂਰਾ ਧਿਆਨ ਰੱਖਿਆ ਜਾਵੇ।

## DISCUSSION ON THE GOVERNOR'S ADDRESS *(RESUMPTION)*

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਡਿਪਟੀ ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਾਟਨ ਸੀਡ ਦੀ। ਪਿਛਲੇ ਸਾਲ ਵਿੱਚ ਮੌਸਮ ਦੇ ਕੁਝ ਹਾਲਾਤ ਇਸੇ ਤਰ੍ਹਾਂ ਦੇ ਰਹੇ। ਜ਼ਿਮੀਂਦਾਰ ਨੇ ਫੈਸਲਾ ਕੀਤਾ ਸੀ ਕਿ ਕਾਟਨ ਇੱਕ ਪੁਰਾਣੀ ਫਸਲ ਹੈ ਔਰ ਸ਼ਾਇਦ ਪੰਜਾਬ ਵਿੱਚ ਫਿਰ ਰਿਵਾਈਵ ਹੋ ਜਾਵੇ ਔਰ ਇਸ ਵਾਸਤੇ ਲੋੜ ਸੀ ਕਿ ਸਰਕਾਰ ਉਸ ਦੀ ਮਦਦ ਤੇ ਆਉਂਦੀ। ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੇ ਡਾ. ਡੀ. ਐਸ. ਚਾਹਲ ਨੇ ਕਿਹਾ ਕਿ ਅਸੀਂ ਸਪੈਸ਼ਲ ਵਰਾਇਟੀਆਂ ਤਿਆਰ ਕਰ ਦਿੱਤੀਆਂ ਹਨ ਔਰ ਇਹ ਸਕਸੈਸਫੁੱਲ ਹੋ ਗਈਆਂ ਹਨ। ਸਰਕਾਰ ਯਤਨ ਕਰਦੀ, ਦਿੱਲੀ ਤੋਂ ਕਲੀਅਰੈਂਸ ਲੈਂਦੀ ਕਿ ਪੰਜਾਬ ਵਿੱਚ ਸਾਡੇ ਕੋਲ ਵਰਾਇਟੀਆਂ ਹਨ ਪਰ ਸਰਕਾਰ ਨੇ ਕਿਸਾਨ ਨੂੰ ਮਿਨਸਿੰਟਗੋ ਵਰਗੀਆਂ ਲੁੱਟਣ ਵਾਲੀਆਂ ਕੰਪਨੀਆਂ ਤੇ ਛੱਡ ਦਿੱਤਾ। ਪਤਾ ਨਹੀਂ ਪੈਸਟੀਸਾਈਡ ਲਾਬੀ ਦਾ ਸਰਕਾਰ ਤੇ ਕੀ ਪ੍ਰਭਾਵ ਹੈ? ਉਹ ਕਿਉਂ ਨਹੀਂ ਕਾਟਨ ਸੀਡ ਰਿਲੀਜ਼ ਕਰਵਾਉਣ ਦਿੰਦੀ। ਸੋ, ਅਜਿਹੇ ਹਲਾਤਾਂ ਵਿੱਚ, ਡਿਪਟੀ ਸਪੀਕਰ ਸਾਹਿਬ, ਮੈਂ ਇੰਨਾ ਕਹਿਣਾ ਚਾਹੁੰਦਾ ਹਾਂ ਕਿ ਕਾਂਟਰੈਕਟ ਫਾਰਮਿੰਗ ਜਾਂ ਡਾਈਵਰਸੀਫਿਕੇਸ਼ਨ ਦੀ ਗੱਲ ਕਹਿਣ ਨਾਲ ਕੁਝ ਨਹੀਂ ਬਣਨਾ। ਲੈਂਡ ਹੋਲਡਿੰਗਜ਼ ਬਹੁਤ ਛੋਟੀਆਂ ਹੋ ਰਹੀਆਂ ਹਨ ਔਰ ਪੈਸਟੀਸਾਈਡ ਵਧ ਰਹੀ ਹੈ। ਡਬਲਿਊ.ਟੀ.ਓ. ਨਾਲ ਮੁਕਾਬਲਾ ਚੱਲ ਰਿਹਾ ਹੈ। ਪ੍ਰਾਈਸ ਗਲੋਬਲ ਲੈਵਲ ਤੇ ਹੁੰਦੀਆਂ ਹਨ ਔਰ ਉਸ ਮੁਤਾਬਿਕ ਹੀ ਚੱਲਣਾ ਪੈਂਦਾ ਹੈ। ਸਾਈਨ ਤਾਂ ਅਸੀਂ ਕਰ ਬੈਠੇ ਹਾਂ। ਸਾਨੂੰ ਯਤਨ ਕਰਨਾ ਪੈਣਾ ਹੈ ਕਿ ਕਿਸ ਤਰ੍ਹਾਂ ਅਸੀਂ ਜ਼ਿਮੀਂਦਾਰ ਨੂੰ ਖੜ੍ਹਾ ਕਰ ਸਕੀਏ। ਇਸ ਵਿੱਚ ਮੇਰੀਆਂ ਕੁਝ ਰਾਵਾਂ ਹਨ। ਗੌਰਮਿੰਟ ਕੋਲ ਵੀ ਐਕਸਪਰਟਸ ਹਨ ਲੇਕਿਨ ਫਾਰਮਰ ਨੂੰ ਕੀ ਪਰਾਬਲਮ ਹੈ। ਪਰਾਬਲਮ ਇਹ ਹੈ ਕਿ ਹਿੰਦੁਸਤਾਨ ਦੀ ਬੈਸਟ ਯੂਨੀਵਰਸਿਟੀ, ਜਿਹੜੀ ਸਾਰੀ ਦੁਨੀਆਂ ਵਿੱਚ ਮਸ਼ਹੂਰ ਸੀ, ਅੱਜ ਉਸ ਕੋਲ ਇੱਕ ਧੇਲਾ ਵੀ ਨਹੀਂ ਹੈ ਕਿ ਉਹ ਰਿਸਰਚ ਕਰ ਸਕਣ। ਮਿਨਸਿੰਟਗੋ ਜਾਂ ਮਾਈਕੋ ਤੇ ਕਿਸਾਨ ਨੂੰ ਛੱਡਿਆ ਜਾ ਰਿਹਾ ਹੈ। ਕਿਸਾਨ ਨੂੰ ਇਨ੍ਹਾਂ ਮਲਟੀ ਨੈਸ਼ਨਲ ਕੰਪਨੀਆਂ ਤੇ ਨਾ ਛੱਡਿਆ ਜਾਵੇ। ਹਰੇ ਇਨਕਲਾਬ ਦੇ ਨਾਂ ਤੇ ਅਸੀਂ ਗਲਤਫਹਿਮੀ ਵਿੱਚ ਨਾ ਰਹੀਏ ਕਿ ਅਸੀਂ ਤਰੱਕੀ ਕਰ ਰਹੇ ਹਾਂ। ਜੇ ਕੋਈ ਅਫੀਮੀ ਪੰਜ-ਸੱਤ ਤੋਲੇ ਅਫੀਮ ਖਾਂਦਾ ਹੋਵੇ ਤੇ ਜੋ ਉਹ ਦੋ ਤੋਲੇ ਖਾ ਲਵੇ ਤਾਂ ਉਸ ਨੂੰ ਅਸਰ ਨਹੀਂ ਕਰਦੀ। ਹੁਣ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਹਰਾ ਇਨਕਲਾਬ ਅਸਰ ਨਹੀਂ ਕਰ ਰਿਹਾ। ਇਹ ਸਾਡੀ ਧਰਤੀ ਖਾ ਗਿਆ ਹੈ, ਪਾਣੀ ਨੂੰ ਖਾ ਗਿਆ ਹੈ, ਜੱਟ ਨੂੰ ਖਾ ਗਿਆ ਹੈ। ਅੱਜ ਕਣਕ ਦੇ ਢੇਰ ਲੱਗੇ ਹੋਏ ਹਨ। ਕੋਈ ਚੁੱਕਣ ਨੂੰ ਤਿਆਰ ਨਹੀਂ। ਡਬਲਿਊ.ਟੀ.ਓ. ਤੇ ਅਸੀਂ 1994 ਵਿੱਚ ਦਸਤਖਤ ਤਾਂ ਕਰ ਦਿੱਤੇ ਕਿਉਂਕਿ ਉਦੋਂ ਸਾਨੂੰ ਬੜੇ ਲਾਲਚ ਦਿੱਤੇ ਗਏ, ਬੜੇ ਭੁਲੇਖੇ ਪਾਏ ਗਏ। ਉਦੋਂ ਵੀ ਐਕਸਪਰਟਸ ਬੈਠੇ ਹੋਣਗੇ। ਉਦੋਂ ਕਿਹਾ ਗਿਆ ਕਿ ਦੁਨੀਆਂ ਦੀ ਮੰਡੀ ਖੁੱਲ੍ਹ ਜਾਵੇਗੀ। ਤੁਸੀਂ ਇਥੇ ਸਸਤੀ ਪੈਦਾਵਾਰ ਕਿਵੇਂ ਕਰੋਗੇ। ਬਾਹਰਲੇ ਮੁਲਕਾਂ ਵਿਚ ਤਿੰਨ ਹਜ਼ਾਰ ਡਾਲਰ ਪਰ ਹੈਕਟੇਅਰ ਸਬਸਿਡੀ ਹੈ। ਉਨ੍ਹਾਂ ਕੋਲ ਕੋਈ ਸਿਸਟਮ ਹੈ। ਅਸੀਂ ਕਿਵੇਂ ਮੁਕਾਬਲਾ ਕਰਾਂਗੇ। ਜਪਾਨ ਵਿੱਚ ਦੁੱਧ ਤੇ ਇੱਕ ਦਿਨ ਵਿੱਚ ਇੱਕ ਗਾਂ ਤੇ ਸੱਤ ਡਾਲਰ ਸਬਸਿਡੀ ਹੈ। ਗਾਂ ਨੂੰ ਸੁੱਕਾ ਚਾਰਾ ਮਿਲ ਰਿਹਾ ਹੈ ਪਰ ਇੱਥੇ, ਜੇ ਮੈਂ ਨਾਂ ਲਵਾਂ, ਜੇ ਤੁਹਾਨੂੰ ਇਤਰਾਜ਼ ਨਾ ਹੋਵੇ, ਬਿਹਾਰ ਵਿੱਚ ਤਾਂ ਪਤਾ ਨਹੀਂ ਚਾਰਾ ਵੀ ਕਿੱਧਰ ਗਿਆ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਗੱਲ੍ਹਾਂ ਵੱਲ ਧਿਆਨ ਦੇਣ ਦੀ ਲੋੜ ਹੈ। ਜਿਹੜਾ 10 ਕਰੋੜ ਰੁਪਿਆ ਐਡਵਰਟਾਈਜ਼ਮੈਂਟ ਤੇ ਲਗਾਇਆ ਹੈ, ਉਹ ਯੂਨੀਵਰਸਿਟੀ ਨੂੰ ਰਿਸਰਚ ਵਾਸਤੇ ਦਿੰਦੇ ਤਾਂ ਕਿ ਉਹ ਬੀਜ ਤਿਆਰ ਕਰ ਸਕਦੇ। ਉਨ੍ਹਾਂ ਨੂੰ ਦਸ-ਵੀਹ ਕਰੋੜ ਰੁਪਿਆ ਦਿਓ ਔਰ ਟਾਈਮ ਬਾਊਂਡ ਕਰੋ ਕਿ ਸਾਨੂੰ ਕਾਟਨ ਦਾ ਬੀਜ ਦਿਓ। ਵਧੀਆ ਪੱਲਸ ਬੀਜ ਦਿਓ, ਵਧੀਆ ਕਾਟਨ ਬੀਜ ਦਿਓ ਔਰ ਮਲਟੀਨੈਸ਼ਨਲ ਕੰਪਨੀਆਂ ਦੀ ਬਜਾਏ ਆਪਣੀਆਂ ਯੂਨੀਵਰਸਿਟੀਆਂ ਤੇ ਨਿਰਭਰ ਹੋਵੋ। ਜਿਵੇਂ ਬਲਦ ਖੁੱਸ ਗਏ, ਗੱਡਾ ਖੁੱਸ ਗਿਆ, ਤੁਸੀਂ ਦੇਖਿਓ ਇਸੇ ਤਰ੍ਹਾਂ ਟਰੈਕਟਰ ਵੀ ਖੁੱਸ ਜਾਣਗੇ। ਫਾਰਮਰ ਟਰੈਕਟਰ ਨਹੀਂ ਲੈ ਸਕੇਗਾ। ਮੈਨੂੰ ਤੁਸੀਂ ਪੜ੍ਹਨ ਤੋਂ ਹਟਾ ਦਿੱਤਾ ਮੈਂ ਇੱਕ ਐਕਸਪਰਟ ਦੀ ਹੋਰ ਰਾਏ ਦੇਣੀ ਸੀ ਕਿ ਇਸ ਨਾਲ ਪੰਜਾਬ ਦੇ ਜੱਟ ਨੇ ਮਜ਼ਦੂਰ ਬਣ ਜਾਣਾ ਹੈ। ਮਲਟੀਨੈਸ਼ਨਲ ਕੰਪਨੀਆਂ ਨੇ ਸਭ ਕੁਝ ਖੋਹ ਲੈਣਾ ਹੈ। ਬੀਜ ਵੀ ਉਸ ਦਾ ਹੋਏਗਾ, ਮਸ਼ੀਨਰੀ ਵੀ ਉਸ ਦੀ ਹੋਇਆ ਕਰੇਗੀ। ਉਹ ਮਰਜ਼ੀ ਦੀ ਫਸਲ ਬਿਜਵਾਇਆ ਕਰੇਗੀ ਅਤੇ ਮਰਜ਼ੀ ਦੇ ਰੇਟ ਤੇ ਚੁੱਕਿਆ ਕਰੇਗੀ। ਸਾਡਾ ਕਿਸਾਨ ਖੁਦਕਸ਼ੀਆਂ ਕਰਨ ਲੱਗ ਗਿਆ ਹੈ, ਇਹ ਸਭ ਡਬਲਿਯੂ.ਟੀ.ਓ. ਦੀ ਮਿਹਰਬਾਨੀ ਹੋਈ ਹੈ। ਡਬਲਿਯੂ.ਟੀ.ਓ. ਨੂੰ ਛੱਡ ਕੇ ਸਾਨੂੰ ਰਿਸਰਚ ਤੇ ਜ਼ੋਰ ਦੇਣਾ ਚਾਹੀਦਾ ਹੈ।

ਸੈਕੰਡ ਮੇਜਰ ਪੁਆਇੰਟ ਹੈ ਕਿ ਸਾਨੂੰ ਵਾਟਰ ਲੈਵਲ ਨੂੰ ਠੀਕ ਰੱਖਣ ਵਾਸਤੇ ਜ਼ੋਰ ਦੇਣਾ ਚਾਹੀਦਾ ਸੀ। ਵੱਧ ਤੋਂ ਵੱਧ ਸਬਸਿਡੀ ਸਪਰਿੰਕਲ ਸਿਸਟਮ, ਡਰਿੱਪ ਇਰੀਗੇਸ਼ਨ ਅਤੇ ਚੈੱਕ ਡੈਮਾਂ ਲਈ ਦੇਣੀ ਚਾਹੀਦੀ ਹੈ। ਇਸ ਲਈ ਇਕੱਲਾ ਜ਼ਿਮੀਂਦਾਰ ਕੁਝ ਨਹੀਂ ਕਰ ਸਕਦਾ। ਬਾਹਰਲੇ ਦੇਸ਼ਾਂ ਵਿੱਚ ਨੈਚੁਰਲ ਸੋਰਸਜ਼ ਨੂੰ ਬਚਾਉਣ ਲਈ ਵੱਡੀ ਵੱਡੀ ਸਬਸਿਡੀ ਦਿੱਤੀ ਜਾਂਦੀ ਹੈ। ਮੈਂ ਇਹ ਵੀ ਬੇਨਤੀ ਕਰਾਂਗਾ ਪੰਜਾਬ ਗੌਰਮਿੰਟ ਨੂੰ . . . .

**ਮਾਨਯੋਗ ਡਿਪਟੀ ਸਪੀਕਰ** : ਭੂੰਦੜ ਸਾਹਿਬ, ਤੁਸੀਂ ਕਿੰਨਾ ਟਾਈਮ ਹੋਰ ਲਵੋਗੇ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕਿੰਨਾ ਟਾਈਮ ਹੋ ਗਿਆ ਹੈ?

**ਮਾਨਯੋਗ ਡਿਪਟੀ ਸਪੀਕਰ** : ਤਕਰੀਬਨ 28 ਮਿੰਟ ਹੋ ਗਏ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : 28 ਮਿੰਟ ਤਾਂ ਨਹੀਂ ਹੋਏ।

**ਮਾਨਯੋਗ ਡਿਪਟੀ ਸਪੀਕਰ** : ਹੋ ਗਏ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਤਾਂ ਇੱਕ ਸਬਜੈਕਟ ਤੇ ਬੋਲਣਾ ਹੈ, ਫਿਰ ਤਾਂ ਉਹ ਰਹਿ ਜਾਣਾ ਹੈ।

**ਮਾਨਯੋਗ ਡਿਪਟੀ ਸਪੀਕਰ** : ਦੂਜਾ ਫਿਰ ਕਦੇ ਸਹੀ। ਤੁਹਾਡੇ ਹੋਰ ਸਪੀਕਰ ਨੇ ਵੀ ਬੋਲਣਾ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਅਸੀਂ ਆਪਸ ਵਿੱਚ ਐਡਜਸਟ ਕਰ ਲਵਾਂਗੇ, ਟਾਈਮ ਤਾਂ ਸਾਡਾ ਹੀ ਹੈ। ਅਗਲਾ ਪੁਆਇੰਟ ਹੈ ਕਿ ਸਾਨੂੰ ਐਗਰੋ ਇੰਡਸਟਰੀ ਤੇ ਜ਼ੋਰ ਦੇਣਾ ਚਾਹੀਦਾ ਹੈ। ਉਸ ਵਾਸਤੇ ਸਾਨੂੰ ਦਿੱਲੀ ਗੌਰਮਿੰਟ ਨੂੰ ਅਪਰੋਚ ਕਰਨਾ ਚਾਹੀਦਾ ਹੈ। ਵੱਧ ਤੋਂ ਵੱਧ ਸਬਸਿਡੀ ਆਵੇ ਤਾਂ ਕਿ ਵੈਜੀਟੇਬਲ, ਫਰੂਟਸ ਜਾਂ ਟਰਾਂਸਪੋਰਟੇਸ਼ਨ ਤੇ ਸਬਸਿਡੀਆਂ ਦੇਈਏ। ਗੌਰਮਿੰਟ ਆਪ ਸਾਰੀਆਂ ਮੰਡੀਆਂ ਨੂੰ ਦੇਖੇ ਅਤੇ ਜਿਥੇ ਜਿਥੇ ਮੰਡੀਆਂ ਵਿੱਚ ਫਰੂਟਸ ਦੀ ਡਿਮਾਂਡ ਹੈ, ਉਥੇ ਆਪਣੀ ਕੂਲਿੰਗ ਚੇਨ ਬਣਾਵੇ ਤਾਂ ਕਿ ਸਾਡਾ ਕਿਸਾਨ ਉਥੇ ਜਾ ਕੇ ਵੇਚ ਸਕੇ। ਇਸੇ ਤਰ੍ਹਾਂ ਪਲਸਜ਼, ਆਇਲ ਸੀਡਜ਼ ਦੀ ਪੈਦਾਵਾਰ ਵਿੱਚ ਵਾਧਾ ਕਰਨ ਲਈ ਦਿੱਲੀ ਗੌਰਮਿੰਟ ਕੋਲ ਯਤਨ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਤੇ ਸਬਸਿਡੀ ਦਿਓ ਨਾ ਕਿ 20-25 ਹਜ਼ਾਰ ਕਰੋੜ ਰੁਪਏ ਹਰ ਸਾਲ ਫੂਡ ਦੀ ਸੰਭਾਲ ਤੇ ਲਾਈਏ ਅਤੇ ਉਹ ਫਿਰ ਵੀ ਬਰਬਾਦ ਹੋ ਰਿਹਾ ਹੈ, ਤਬਾਹ ਹੋ ਰਿਹਾ ਹੈ। ਗਿਆਰਾਂ ਹਜ਼ਾਰ ਕਰੋੜ ਰੁਪਿਆ ਆਇਲ ਸੀਡਜ਼ ਵਾਸਤੇ ਰੱਖੀਏ ਤਾਂ ਇਸ ਨਾਲ ਇੱਕ ਤਾਂ ਇਸ ਤੋਂ ਆਮਦਨ ਹੋਵੇਗੀ ਅਤੇ ਦੂਜਾ ਸਾਂਭ ਸੰਭਾਲ ਤੋਂ ਵੀ ਬਚਾਅ ਹੋਵੇਗਾ। ਇਸ ਤੇ ਵੀ ਸਾਨੂੰ ਜ਼ੋਰ ਦੇਣਾ ਚਾਹੀਦਾ ਹੈ ਕਿ ਤਾਂਕਿ ਅਸੀਂ ਜ਼ਿਮੀਂਦਾਰ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰ ਸਕੀਏ।

ਇੱਕ ਮੇਜਰ ਪੁਆਇੰਟ ਇਹ ਸੀ ਕਿ ਪੰਜਾਬ ਜਿਹੜਾ ਹੈ, ਉਥੇ ਸਮਾਲ ਲੈਂਡ ਹੋਲਡਿੰਗਜ਼ ਹੋ ਗਈਆਂ ਹਨ ਕਿਉਂਕਿ ਆਬਾਦੀ ਵਧੀ ਜਾਂਦੀ ਹੈ, ਜ਼ਮੀਨ ਵਧ ਨਹੀਂ ਰਹੀ ਬਲਕਿ ਘਟ ਰਹੀ ਹੈ। ਆਬਾਦੀ ਦੇ ਵਧਣ ਨਾਲ ਇਹ ਚੀਜ਼ ਹੋ ਰਹੀ ਹੈ। ਇਸ ਤਰ੍ਹਾਂ ਇਕੱਲਾ ਜੱਟ ਤਾਂ ਮਸ਼ੀਨਰੀ ਲੈ ਨਹੀਂ ਸਕਦਾ। ਇਸ ਵਾਸਤੇ ਸਾਡਾ ਕੋਆਪ੍ਰੇਟਿਵ ਸਿਸਟਮ ਬਹੁਤ ਕਾਮਯਾਬ ਸੀ। ਪਰ ਮੇਰਾ ਖਿਆਲ ਨਹੀਂ ਕਿ ਇਹ ਸਿਸਟਮ ਜ਼ਿਮੀਂਦਾਰ ਦੀ ਹੈਲਪ ਕਰੇ। ਕੋਆਪ੍ਰੇਟਿਵ ਸਿਸਟਮ ਦਾ ਹਾਲ ਇਹ ਹੈ, ਮੈਂ ਇਸ ਦੀ ਇੱਕ ਮਿਸਾਲ ਦੇਣੀ ਚਾਹੁੰਦਾ ਹਾਂ। ਇਕ ਖਬਰ ਦਾ ਹੈਡਿੰਗ ਹੈ "Loan scam unearthed - 300 farmers duped by Coop. Society Secy" ਜੇ ਮੈਂ ਸਾਰਾ ਪੜ੍ਹਾਂ ਤਾਂ ਬਹੁਤ ਲੰਬਾ ਹੈ, ਇਸ ਦਾ ਜਿਸਟ ਕੀ ਹੈ? ਇਸ ਦਾ ਜਿਸਟ ਇਹ ਹੈ ਕਿ ਸੈਕ੍ਰੇਟਰੀ, ਇਨਸਪੈਕਟਰ ਨਾਲ ਏ.ਆਰ. ਵਗੈਰਾ ਮਿਲ ਜਾਂਦੇ ਹਨ ਔਰ ਕਰਦੇ ਕੀ ਹਨ? ਕਰਦੇ ਇਹ ਹਨ ਕਿ ਜ਼ਿਮੀਂਦਾਰ ਨੂੰ ਕਹਿ ਦਿੰਦੇ ਹਨ ਤੁਹਾਡਾ ਕਰਜ਼ੇ ਦਾ ਸਪੈਸ਼ਲ ਕੇਸ ਹੈ। ਇਸ ਖਬਰ ਵਿੱਚ ਹੈ ਕਿ ਨੰਗਲ ਪਿੰਡ ਵਿੱਚ ਸਵਰਨ ਸਿੰਘ ਨਾਮ ਦਾ ਬੰਦਾ ਸੀ ਔਰ ਜਿਹੜੀ ਲੇਡੀ ਹੈ, ਉਸ ਦਾ ਨਾਮ ਵੀ ਇਸ ਵਿੱਚ ਹੈ। ਉਨ੍ਹਾਂ ਨੇ ਦਸ ਹਜ਼ਾਰ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਰੁਪਏ ਦਾ ਕਰਜ਼ਾ ਲਿਆ। ਉਹ ਆਪਣੀ ਕਾਪੀ ਤੇ ਕਰਜ਼ਾ ਮੋੜਦੇ ਰਹੇ ਔਰ ਕਾਪੀ ਤੇ ਉਹ ਲਿਖਦੇ ਰਹੇ। ਲੇਕਿਨ ਦਸ ਹਜ਼ਾਰ ਜਦੋਂ ਪੂਰਾ ਹੋ ਗਿਆ ਤਾਂ ਉਸ ਤੋਂ ਬਾਅਦ ਉਨ੍ਹਾਂ ਨੇ ਇੱਕ ਦਮ ਆ ਕੇ ਕਿਹਾ ਕਿ ਤੁਹਾਡੇ ਵਰੰਟ ਹਨ, ਤੁਹਾਡੇ ਵੱਲ ਅਠਾਰਾਂ ਹਜ਼ਾਰ ਰੁਪਿਆ ਰਹਿੰਦਾ ਹੈ। ਉਹ ਸੈਕ੍ਰੇਟਰੀ ਸਾਰੇ ਪਿੰਡ ਦੇ 300 ਜ਼ਿਮੀਂਦਾਰਾਂ ਦੇ ਨਾਲ ਇਹ ਕਰਦਾ ਸੀ ਕਿ ਪੈਸੇ ਲੈ ਕੇ ਬੈਂਕ ਵਿੱਚ ਜਮ੍ਹਾਂ ਨਹੀਂ ਕਰਵਾਉਂਦਾ ਸੀ। ਕਾਪੀ ਤੇ ਲਿਖ ਕੇ ਧੋਖਾ ਕਰੀ ਜਾਂਦਾ ਸੀ। ਡਿਪਟੀ ਸਪੀਕਰ ਸਾਹਿਬ, ਬਾਕੀ ਤਾਂ ਸਰਕਾਰ ਦੇ ਨੁਮਾਇੰਦੇ ਚਲੇ ਗਏ ਹਨ। ਇੱਕ ਦੋ ਮੰਤਰੀ ਬੈਠ ਜਾਂਦੇ ਤਾਂ ਠੀਕ ਸੀ। ਦੋ ਚੀਜ਼ਾਂ ਸਾਨੂੰ ਜ਼ਰੂਰੀ ਕਰਨੀਆਂ ਪੈਂਦੀਆਂ ਹਨ ਜੇ ਦੇਸ਼ ਨੂੰ ਔਰ ਪੰਜਾਬ ਨੂੰ ਸੁਧਾਰਨਾ ਹੈ। ਇਸ ਦੇ ਬਾਰੇ ਬਰਾਬਰ ਦੀ ਜ਼ਿੰਮੇਂਵਾਰੀ ਫਿਕਸ ਕਰੋ। ਕੁਆਪਰੇਟਿਵ ਸੁਸਾਇਟੀ ਲਹਿਰ ਕਿਉਂ ਫੇਲ੍ਹ ਹੋਈ ਹੈ, ਜਿਹੜੀ ਕਿ ਪਹਿਲਾਂ ਜ਼ਿਮੀਂਦਾਰ ਦੇ ਬੜੇ ਪੱਖ ਦੇ ਵਿੱਚ ਸੀ ? ਪਹਿਲਾਂ 12-13 ਪਰਸੈਂਟ ਵਿਆਜ ਸੀ, ਹੁਣ ਇਸੇ ਨੂੰ ਘਟਾ ਕੇ 9-10 ਪਰਸੈਂਟ ਤੇ ਲੈ ਆਂਦਾ ਹੈ। ਇਸ ਨੂੰ ਹੋਰ ਘਟਾ ਕੇ ਚਾਰ-ਪੰਜ ਪਰਸੈਂਟ ਦੇ ਉਤੇ ਲਿਆਉਣਾ ਚਾਹੀਦਾ ਹੈ। ਬਾਕੀ ਕੁਰੱਪਸ਼ਨ ਰੋਕਣ ਦੀ ਲੋੜ ਹੈ। ਇਹ ਜਿਹੜੀ ਪਾਵਰ ਬਿਊਰੋਕਰੇਸੀ ਦੇ ਹੱਥਾਂ ਵਿੱਚ ਚਲੀ ਗਈ ਹੈ, ਉਹ ਆਪਣੀ ਮਰਜ਼ੀ ਮੁਤਾਬਿਕ ਜੋ ਕੁਝ ਚਾਹੁੰਦੇ ਹਨ ਕਰੀ ਜਾਂਦੇ ਹਨ। ਇਸ ਨੂੰ ਦੁਬਾਰਾ ਲੋਕਾਂ ਦੇ ਹੱਥਾਂ ਵਿੱਚ ਦਿੱਤਾ ਜਾਣਾ ਚਾਹੀਦਾ ਹੈ। ਜੇਕਰ ਇਹ ਦੋ ਪੁਆਇੰਟ ਨਹੀਂ ਹੁੰਦੇ ਤਾਂ ਤੀਜਾ ਪੁਆਇੰਟ ਕਰ ਲਵੋ। ਜੇਕਰ ਕਿਸੇ ਪਿੰਡ ਦੀ ਸੁਸਾਇਟੀ ਦੇ ਵਿੱਚ ਗਬਨ ਦਾ ਕੇਸ ਹੈ ਤਾਂ ਉਸ ਦੇ ਲਈ ਤੁਸੀਂ ਪ੍ਰਧਾਨ ਦੇ ਨਾਲ ਹੀ ਸੈਕਟਰੀ ਸੁਸਾਇਟੀ, ਇੰਸਪੈਕਟਰ ਸੁਸਾਇਟੀ ਔਰ ਏ.ਆਰ. ਨੂੰ ਫੜ ਕੇ ਉਸ ਦੇ ਖਿਲਾਫ ਕਿਉਂ ਬਰਾਬਰ ਦਾ ਕੇਸ ਨਹੀਂ ਪਾਉਂਦੇ। ਜੇਕਰ ਇਸ ਤਰ੍ਹਾਂ ਹੋਣ ਤੋਂ ਬਾਅਦ ਕਿਸੇ ਸੁਸਾਇਟੀ ਦੇ ਵਿੱਚ ਕੋਈ ਗਬਨ ਹੋ ਜਾਵੇ ਤਾਂ ਮੈਨੂੰ ਫੜ ਲਵੋ। ਲੇਕਿਨ ਅਸੀਂ ਕਿਉਂ ਡਰਨ ਲੱਗ ਪਏ ਹਾਂ। ਜਿਹੜਾ ਪ੍ਰਧਾਨ ਹੈ, ਸਰਪੰਚ ਹੈ, ਉਸ ਨੂੰ ਫੜ ਲਵੋ ਜਾਂ ਪੁਲੀਟੀਕਲੀ ਮੋਟਿਵ ਕਰਕੇ ਕਿਸੇ ਦੀ ਪੱਗ ਨੂੰ ਹੱਥ ਪਵੇਗਾ ਤਾਂ ਇਸ ਦੇ ਨਾਲ ਕੁਝ ਹੋਣ ਵਾਲਾ ਨਹੀਂ ਹੈ। ਸਾਨੂੰ ਸਾਰਿਆਂ ਦੀ ਬਰਾਬਰ ਦੀ ਜ਼ਿੰਮੇਂਵਾਰੀ ਫਿਕਸ ਕਰਨੀ ਚਾਹੀਦੀ ਹੈ। ਸਾਰਾ ਕੁਝ ਕਰਦੇ ਉਹ ਹਨ, ਰਜਿਸਟਰ ਉਨ੍ਹਾਂ ਕੋਲ ਹੈ ਲੇਕਿਨ ਫੜ ਕੇ ਪ੍ਰਧਾਨ ਨੂੰ ਅੰਦਰ ਦੇ ਦਿੰਦੇ ਹਨ। ਦੂਜੀ ਸਰਕਾਰ ਪਹਿਲੀ ਸਰਕਾਰ ਦੇ ਪ੍ਰਧਾਨ ਨੂੰ ਅੰਦਰ ਦੇ ਦਿੰਦੀ ਹੈ ਤੇ ਅਗਲੀ ਸਰਕਾਰ ਇਹ ਪਹਿਲੇ ਪ੍ਰਧਾਨ ਨੂੰ ਅੰਦਰ ਦੇ ਦਿੰਦੀ ਹੈ। ਇਸ ਲਈ ਕੁਆਪਰੇਟਿਵ ਸੁਸਾਇਟੀ ਲਹਿਰ ਨੂੰ ਤਕੜਾ ਕਰੋ ਜੇਕਰ ਕਿਸਾਨ ਨੂੰ ਬਚਾਉਣਾ ਹੈ। ਇਸ ਦੇ ਨਾਲ ਹੀ ਇੱਕ ਪੰਚਾਇਤ ਸਿਸਟਮ ਵੀ ਹੈ, ਜਿਸ ਦੇ ਬਾਰੇ ਕਿਹਾ ਗਿਆ ਹੈ ਕਿ ਬੜਾ ਜ਼ੋਰ ਦਿੱਤਾ ਜਾ ਰਿਹਾ ਹੈ। ਪੰਚਾਇਤੀ ਰਾਜ ਦੇ ਸਿਸਟਮ ਰਾਹੀਂ ਪੰਚਾਇਤਾਂ ਨੂੰ 6-7 ਮਹਿਕਮੇ ਦੇ ਦਿੱਤੇ ਹਨ। ਇੱਕ ਸਰਪੰਚ ਦੇ ਕਿਸ ਨੇ ਆਖੇ ਲੱਗਣਾ ਹੈ ? ਪਟਵਾਰੀ ਨੇ ਕੀ ਆਖੇ ਲੱਗਣਾ ਹੈ, ਭਲਾਈ ਅਫ਼ਸਰ ਨੇ ਉਸ ਦੇ ਕੀ ਆਖੇ ਲੱਗਣਾ ਹੈ ? ਪਾਣੀ ਦੀ ਟੂਟੀ ਦੀ ਗੱਲ ਹੈ ਕਿ ਜੇਕਰ ਉਸ ਦੇ ਲਈ ਕਿਹਾ ਜਾਂਦਾ ਹੈ ਕਿ ਅਸੀਂ ਬਿਲ ਲੈਣਾ ਤਾਂ ਅੱਗੋਂ ਕਿਹਾ ਜਾਂਦਾ ਹੈ ਕਿ ਤੂੰ ਲਗਾ ਲੈ ਜਿਹੜਾ ਜ਼ੋਰ ਲਗਾਉਣਾ ਹੈ, ਅਸੀਂ ਨਹੀਂ ਦੇਣਾ। ਪਿੰਡ ਦੇ ਸਰਪੰਚਾਂ ਨੂੰ ਪਾਵਰਾਂ ਦੇਣ ਦਾ ਕੀ ਫਾਇਦਾ ਹੋਵੇਗਾ ਜੇਕਰ ਕੋਈ ਉਸ ਦੀ ਮੰਨੇਗਾ ਹੀ ਨਹੀਂ। ਇਸੇ ਤਰ੍ਹਾਂ ਇੱਕ ਸੈਕਟਰੀ ਹੈ, ਉਸ ਨੂੰ ਡਿਵੈਲਪਮੈਂਟ ਦੀਆਂ ਪਾਵਰਾਂ ਦੇ ਦਿੱਤੀਆਂ ਗਈਆਂ ਹਨ। ਪੰਚਾਇਤ ਸੈਕਟਰੀ ਔਰ ਬੀ.ਡੀ.ਓ. ਕੋਲ ਰਜਿਸਟਰ ਹੈ, ਉਸ ਉਤੇ ਨਾਲ ਦਸਤਖਤ ਸਰਪੰਚ ਦੇ ਹੁੰਦੇ ਹਨ। ਪੈਸੇ ਕਢਵਾ ਕੇ ਆਪ ਖਾ ਜਾਂਦੇ ਹਨ ਤੇ ਬਾਅਦ ਵਿਚ ਸਰਪੰਚ ਦੇ ਉਤੇ ਕੇਸ ਬਣਾ ਦਿੱਤੇ ਜਾਂਦੇ

ਹਨ। ਅਸੀਂ ਆ ਕੇ ਤੁਹਾਡੇ ਵਾਲਿਆਂ ਦੇ ਉਤੇ ਕਰਾਂਗੇ, ਤੁਸੀਂ ਸਾਡਿਆਂ ਉਤੇ ਕਰੋਗੇ। ਸੋ, ਇਸ ਪੁਆਇੰਟ ਨੂੰ ਵੀ ਨੋਟ ਕਰੋ ਕਿਉਂਕਿ ਇਸ ਤਰ੍ਹਾਂ ਕਰਨ ਦੇ ਨਾਲ ਤਾਂ ਅਸੀਂ ਲੋਕਰਾਜ ਨੂੰ ਫੇਲ੍ਹ ਕਰਦੇ ਜਾ ਰਹੇ ਹਾਂ। ਇਹ ਤਾਂ ਮੁਸ਼ਰਫ ਵਰਗਾ ਟਾਈਮ ਆ ਰਿਹਾ ਹੈ। ਜੇਕਰ ਆਪਾਂ ਜ਼ਾਤੀ ਦੁਸ਼ਮਣੀ ਦੇ ਵਿੱਚ ਪੈ ਗਏ ਤਾਂ ਇਸ ਦੇ ਨਾਲ ਡੈਮੋਕਰੇਸੀ ਦਾ ਖਾਤਮਾ ਹੁੰਦਾ ਚਲਾ ਜਾਵੇਗਾ। ਲੇਕਿਨ ਅੱਜ ਹੋ ਕੀ ਰਿਹਾ ਹੈ। ਜੇਕਰ ਕੋਈ ਐਮ.ਐਲ.ਏ. ਤਹਿਸੀਲ ਦੇ ਵਿਚ ਜਾ ਕੇ ਕਹਿੰਦਾ ਹੈ ਕਿ ਤੂੰ ਇਹ ਰਜਿਸਟਰੀ ਗਲਤ ਕੀਤੀ ਹੈ, ਤੂੰ ਪੈਸੇ ਮੰਗਦਾ ਹੈਂ, ਅੱਗੋਂ ਉਹ ਅਫ਼ਸਰ ਕਹਿੰਦਾ ਹੈ ਕਿ ਤੂੰ ਮੈਨੂੰ ਥਰੈਟ ਕੀਤਾ ਹੈ ਅਤੇ ਐਮ.ਐਲ.ਏ. ਤੇ ਪਰਚਾ ਦਰਜ ਕਰ ਦਿੱਤਾ ਜਾਂਦਾ ਹੈ। ਇਸੇ ਤਰ੍ਹਾਂ ਜੇਕਰ ਥਾਣੇ ਵਿਚ ਚਲਿਆ ਜਾਵੇ ਤਾਂ ਉਥੇ ਵੀ ਇਸ ਤਰ੍ਹਾਂ ਹੀ ਹੋ ਰਿਹਾ ਹੈ। ਮੇਰਾ ਮਤਲਬ ਹੈ ਕਿ ਐਮ.ਐਲ.ਏ. ਤਾਂ ਕੋਈ ਚੀਜ਼ ਨਹੀਂ ਹੈ, ਕਿਹੜੀ ਅਦਾਲਤ ਦੇ ਵਿੱਚ ਜਾਇਆ ਕਰੇਗਾ ਐਮ.ਐਲ.ਏ.? ਇਹ ਪਾਰਦਰਸ਼ੀ ਸਰਕਾਰ ਹੈ, ਇਹ ਕੁਰੱਪਸ਼ਨ ਫਰੀ ਸਰਕਾਰ ਹੈ . . . . .

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਹੁਣ ਵਾਈਂਡ ਅੱਪ ਕਰੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮੈਂ ਵਾਈਂਡ ਅੱਪ ਕਰ ਹੀ ਰਿਹਾ ਹਾਂ ਪਰ ਸਿਰਫ ਦੋ ਤਿੰਨ ਪੁਆਇੰਟਾਂ ਦੇ ਉਤੇ ਹੀ ਕਹਿਣਾ ਹੈ। ਹੁਣ ਲਾਅ ਐਂਡ ਆਰਡਰ ਦੀ ਹਾਲਤ ਕੀ ਹੈ, ਬੜੀ ਵਧੀਆ ਕਹੀ ਜਾਂਦੀ ਹੈ। ਪਹਿਲਾਂ ਤਲਹਨ ਕਾਂਡ ਹੋਇਆ, ਉਸ ਬਾਰੇ ਮੈਂ ਬਹੁਤਾ ਕੁਝ ਨਹੀਂ ਕਹਿੰਦਾ। ਉਸ ਤੋਂ ਬਾਅਦ ਬਲਾਚੌਰ ਕਾਂਡ ਹੋ ਗਿਆ ਹੈ। ਉਸ ਦੇ ਵਿੱਚ ਇੱਕ ਗਰੀਬ ਪਰਿਵਾਰ ਦੇ ਬੰਦੇ ਨੂੰ ਪਹਿਲਾਂ ਤਾਂ ਥਾਣੇ ਦੇ ਅੰਦਰ ਬਿਜਲੀ ਦਾ ਕਰੰਟ ਲਗਾ ਕੇ ਮਾਰ ਦਿੱਤਾ ਗਿਆ। ਜਦੋਂ ਫਿਰ ਇਸ ਦੇ ਲਈ ਉਥੇ ਇਲਾਕੇ ਦੇ ਲੋਕੀਂ ਇਕਠੇ ਹੋ ਗਏ ਤਾਂ ਬਜਾਏ ਇਸ ਦੇ ਕਿ ਉਨ੍ਹਾਂ ਨਾਲ ਗੱਲਬਾਤ ਕੀਤੀ ਜਾਂਦੀ ਫਿਰ ਉਥੇ ਦੁਬਾਰਾ ਗੋਲੀ ਚਲੀ, ਜਿਸ ਦੇ ਰਾਹੀਂ ਫਿਰ ਇੱਕ ਹਰੀਜਨ ਗਰੀਬ ਪਰਿਵਾਰ ਦਾ ਬੰਦਾ ਮਾਰਿਆ ਗਿਆ। ਕੀ ਇਹ ਲਾਅ ਐਂਡ ਆਰਡਰ ਦੀ ਸਥਿਤੀ ਹੈ? ਕੀ ਇਹ ਬਿਊਰੋਕਰੇਸੀ ਦੀ ਅਪਰੋਚ ਹੈ? ਇਹ ਕਿਹੋ ਜਿਹੀ ਡੈਮੋਕਰੇਸੀ ਹੈ? ਮੈਂ ਇਸ ਨੂੰ ਕ੍ਰਿਟੀਸਾਈਜ਼ ਨਹੀਂ ਕਰ ਰਿਹਾ। ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਇਸ ਤਰ੍ਹਾਂ ਦੀਆਂ ਘਟਨਾਵਾਂ ਨੂੰ ਆਪਣੀ ਜ਼ਮੀਰ ਦੀ ਆਵਾਜ਼ ਨਾਲ ਦੇਖੋ ਕਿ ਕੀ ਇਹ ਤਰੀਕੇ ਠੀਕ ਹਨ? ਅੱਜ ਦੇ ਯੁਗ ਵਿੱਚ ਬਿਜਲੀ ਦੀਆਂ ਤਾਰਾਂ ਕਿਸੇ ਗਰੀਬ ਪਰਿਵਾਰ ਦੇ ਬੰਦੇ ਨੂੰ ਲਗਾ ਕੇ ਮਾਰਿਆ ਜਾਵੇ ਤਾਂ ਕੀ ਇਹ ਠੀਕ ਹੈ? ਕੀ ਉਸ ਨੇ ਕੋਈ ਚੋਰੀ, ਡਕੈਤੀ ਜਾਂ ਕੋਈ ਹੋਰ ਵਾਰਦਾਤ ਕੀਤੀ ਸੀ? ਸਦਾਮ ਹੁਸੈਨ ਦੇ ਮਾਮਲੇ ਉਤੇ ਤਾਂ ਅਮਰੀਕਾ ਨੂੰ ਵੀ ਪਿਛੇ ਹਟਣਾ ਪਿਆ ਹੈ। ਇਹ ਦੇਖੋ ਕਿ ਕਿੰਨੀ ਕੁ ਪਾਰਦਰਸ਼ੀ ਸਰਕਾਰ ਹੈ, ਕਿੰਨਾ ਕੁ ਲਾਅ ਐਂਡ ਆਰਡਰ ਵਧੀਆ ਹੈ। ਇਕ ਖਬਰ ਦਾ ਹੈਡਿੰਗ ਹੈ- "Living in the shadow of rape, village says no to college for girls." ਕੁੜੀਆਂ ਕਾਲਜਾਂ ਦੇ ਵਿੱਚੋਂ ਜਾਣੋਂ ਹਟ ਗਈਆਂ ਹਨ। ਉਸ ਬਾਰੇ ਮੈਨੂੰ ਬਹੁਤਾ ਕਹਿਣ ਦੀ ਲੋੜ ਨਹੀਂ ਹੈ। ਫਰੀਦਕੋਟ ਕਾਲਜ ਵਿੱਚ ਕੀ ਹੋਇਆ ਸਭ ਨੂੰ ਪਤਾ ਹੈ। ਉਸ ਤੋਂ ਬਾਅਦ ਕੀ ਹੋਇਆ, ਇਕ ਖਬਰ ਹੈ- "Cops pressurising victim to compromise with accused." ਮੈਡੀਕਲ ਦੀ ਲੜਕੀ ਦੇ ਨਾਲ ਰੇਪ ਹੋ ਗਿਆ ਫਿਰ ਪਰਚਾ ਦਰਜ ਹੋ ਗਿਆ। ਪੁਲਿਸ ਕਹਿ ਰਹੀ ਹੈ ਕਿ ਵੇਖ ਲਵੋ ਨਹੀਂ ਤਾਂ ਤੁਹਾਨੂੰ ਚੁੱਕ ਲਵਾਂਗੇ। ਇਸ ਬਾਰੇ ਸਾਰੀ ਸਟੇਟਮੈਂਟ ਉਸ ਲੜਕੀ ਦੇ ਪੇਰੈਂਟਸ ਦੀ ਹੈ। ਇੱਕ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਗੱਲ ਅੱਗੇ ਹੈ, ਹੈ ਤਾਂ ਪੰਜਾਬੀ ਦੀ ਮਿਸਾਲ, ਕਹਿਣੀ ਸੁਹਣੀ ਵੀ ਨਹੀਂ ਲੱਗਦੀ ਪਰ ਮੈਂ ਕੀ ਕਰਾਂ, ਇਹ ਅਖ਼ਬਾਰ ਵਿੱਚ ਲਿਖਿਆ ਹੋਇਆ ਹੈ। ਪੰਜਾਬੀ ਵਿਚ ਜੋ ਲੈਂਗੁਏਜ਼ ਲਿਖੀ ਗਈ ਹੈ, ਉਹ ਹੈ ਕਿ ਸਰਕਾਰ ਆਪਣੀ ਹੈ, ਜਿਹੜੀ ਮਰਜ਼ੀ ਕੁੜੀ ਚੁੱਕ ਲਓ। ਇਹ ਜੱਗ ਬਾਣੀ ਅਖ਼ਬਾਰ 10 ਜੂਨ ਦਾ ਹੈ ਤੇ ਅੱਜ 18 ਜੂਨ ਹੈ। ਇਹ ਦੇਖ ਲਓ। ਇਸ ਤਰ੍ਹਾਂ ਦੇ ਹਾਲਾਤ ਹੋਰ ਦੇਖ ਲਓ। ਇਕ ਹੋਰ ਖਬਰ ਹੈ– ਧਾਰੀਵਾਲ ਵਿਚ 'Woman molested, beaten up in public' ਠੇਕੇਦਾਰ ਨੇ ਕੀ ਕੀਤਾ। ਲਾਅ ਐਂਡ ਆਰਡਰ ਕਿਵੇਂ ਚੱਲ ਰਿਹਾ ਹੈ। ਇਕ ਤੀਵੀਂ ਠੇਕੇਦਾਰ ਕੋਲ ਹੱਥ ਬੰਨ੍ਹਣ ਗਈ ਕਿ ਉਸ ਦਾ ਘਰ ਵਾਲਾ ਸ਼ਰਾਬੀ ਹੈ, ਬੈਂਕ ਦਾ ਮੁਲਾਜ਼ਮ ਹੈ ਤੇ ਸਾਰੀ ਤਨਖਾਹ ਸ਼ਰਾਬ ਤੇ ਲਗਾ ਦਿੰਦਾ ਹੈ। ਛੋਟੇ ਬੱਚੇ ਹਨ ਤੇ ਗੁਜ਼ਾਰੇ ਦੀ ਮੁਸ਼ਕਲ ਬਣੀ ਹੋਈ ਹੈ। ਉਨ੍ਹਾਂ ਨੇ ਕੀ ਕੀਤਾ ਪਹਿਲਾਂ ਤਾਂ ਵਿਚਾਰੀ ਨੂੰ ਅੰਦਰ ਵਾੜ ਕੇ ਕੁੱਟਿਆ। ਉਸ ਦੀ ਬੇਪੱਤੀ ਕੀਤੀ। ਪਬਲਿਕ ਨੇ ਸੜਕ ਤੇ ਬੰਦ ਲਾਇਆ ਤਾਂ ਐਸ਼ੋਰੈਂਸ ਮਿਲੀ ਕਿ ਨਿਆਂ ਮਿਲੇਗਾ। ਇਹ ਜਿਹੜੀ ਪੁਲਿਸ ਹੈ ਇਹ ਲੋਕਾਂ ਨੂੰ ਕੀ ਇਨਸਾਫ ਦੇਵੇਗੀ। ਮੈਂ ਇਹ ਸਾਰੀਆਂ ਪੜ੍ਹ ਦਿੰਦਾ ਹਾਂ। 'CDs show police confessing their crimes :- 'Tehelka on men in khaki'.- 'Arrested Ludhiana cops threaten to expose seniors'. ਉਹ ਕਹਿੰਦੇ ਸਾਨੂੰ ਤਾਂ ਫਸਾ ਦਿੱਤਾ ਪੁੱਤ ਅਸੀਂ ਹੁਣ ਤੁਹਾਡੇ ਨਾਂ ਦੱਸਾਂਗੇ। ਇਹ ਲਾਅ ਐਂਡ ਆਰਡਰ ਹੈ। 'Some cops aid satta men, admits police'. - 'Criminal-police nexus exposed. Gambler provides tehelka type tapes'. ਇਹ ਸਾਰਾ ਆਇਆ ਹੈ। ਹੁਣ ਇਸ ਦੀ ਪਰੋਬ ਦੇ ਆਰਡਰ ਹੋਏ ਹਨ। 'DGP Attri to investigate tehelka on police'. ਪਤਾ ਨਹੀਂ ਅੱਗੇ ਕੀ ਹੋਇਆ। ਘਰ ਦੀ ਗੱਲ ਹੈ। ਜੇ ਕੋਈ ਦੂਜਾ ਹੋਵੇ ਤਾਂ ਫਟਾਫਟ ਹੱਥਕੜੀ ਲਾਉਣ ਚਲੇ ਜਾਂਦੇ ਹਨ। ਹੁਣ ਤਾਂ ਹੱਥਕੜੀ ਦੀ ਕੋਈ ਲੋੜ ਨਹੀਂ। ਇਹ ਕਿੰਨੀ ਕੁ ਪਾਰਦਰਸ਼ਤਾ ਹੈ। ਇਨਸਾਫ਼ ਕਿਸ ਤਰ੍ਹਾਂ ਦੇਵਾਂਗੇ। 'DIG wants to damage my career,' wrote SSP. 'SSP accuses DIG of conspiring to kill him'. ਇਹ ਤਾਂ ਐਸ.ਐਸ.ਪੀ. ਨੇ ਕਿਹਾ ਹੈ। ਅੱਗੇ ਕੀ ਹੈ 'Despite DGPs intervention' DIG and SSP spat leaves uneasy questions'. ਕੋਈ ਗੱਲ ਦਾ ਹੱਲ ਨਹੀਂ ਨਿਕਲਿਆ। ਗੱਲ ਉਥੇ ਹੀ ਹੈ। ਮੁੜ ਕੇ ਨਹੀਂ ਪਤਾ ਲੱਗਾ ਕਿ ਕੀ ਹੋਇਆ। ਹੁਣ ਇਮਾਨਦਾਰੀ ਦੀ ਗੱਲ ਲੈ ਲਓ। 'Paying price for being fearless'. 'DIG rank officer booked for ambezzlement'. 'SSP did the right thing'. ਇਹ ਡਾਂਗ ਸਾਹਿਬ ਦੀ ਸਟੇਟਮੈਂਟ ਹੈ। ਉਨ੍ਹਾਂ ਨੇ ਹੋਮ ਮਨਿਸਟਰੀ ਆਫ਼ ਇੰਡੀਆ ਨੂੰ ਲਿਖਿਆ ਹੈ। ਇਨਸਾਫ਼ ਦੇਖੋ, ਸੀ.ਐਮ. ਸਾਹਿਬ ਨੇ ਕਲੀਅਰ ਚਿੱਟ ਦੇ ਦਿੱਤੀ ਕਿ ਐਸ.ਐਸ.ਪੀ. ਗਲਤ ਹੈ। ਫੇਰ ਕਿਡਨੀ ਸਕੈਮ ਹੋਇਆ। ਉਸ ਵਿਚ ਡੀ.ਆਈ.ਜੀ., ਐਸ.ਐਸ.ਪੀ. ਤੇ ਆਈ.ਜੀ. ਤਿੰਨੋਂ ਬਦਲ ਦਿੱਤੇ ਗਏ। ਐਸ.ਐਸ.ਪੀ. ਨੂੰ ਕਿੱਥੇ ਲਾਇਆ, ਫਿਰੋਜ਼ਪੁਰ ਬਦਲ ਦਿਤਾ ਗਿਆ। ਫਿਰੋਜ਼ਪੁਰ ਕੰਮ ਸਹੀ ਕੀਤਾ ਫੇਰ ਉਥੋਂ ਬਦਲ ਕੇ ਕਿਤੇ ਹੋਰ ਲਾ ਦਿੱਤਾ ਗਿਆ।

**ਮਾਨਯੋਗ ਡਿਪਟੀ ਸਪੀਕਰ :** ਭੂੰਦੜ ਸਾਹਿਬ, ਵਾਈਂਡ ਅੱਪ ਕਰੋ। ਟਾਈਮ ਬਹੁਤ ਹੋ ਗਿਆ ਹੈ। Please resume your seat.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਰਿਪੀਟ ਕੋਈ ਨਹੀਂ ਕੀਤਾ।

**Mr. Deputy Speaker :** Please resume your seat. You have taken forty minute. 11.08 ਵਜੇ ਤੁਸੀਂ ਬੋਲਣ ਲੱਗੇ ਹੋ ਤੇ ਹੁਣ 40 ਮਿੰਟ ਹੋ ਗਏ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਡਿਪਟੀ ਸਪੀਕਰ ਸਾਹਿਬ, ਇਕ ਤਾਂ ਤੁਹਾਡੀ ਅੰਗਰੇਜ਼ੀ ਸਮਝ ਨਹੀਂ ਆਉਂਦੀ।

**ਮਾਨਯੋਗ ਡਿਪਟੀ ਸਪੀਕਰ :** ਬਰਾਏ ਮਿਹਰਬਾਨੀ ਆਸਣ ਗ੍ਰਹਿਣ ਕਰੋ। ਸਮਝ ਆ ਗਿਆ। Please resume your seat. ਆਸਣ ਗ੍ਰਹਿਣ ਕਰੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਪੁਆਇੰਟ ਆਫ਼ ਆਰਡਰ ਦੇ ਦਿਓ।

**ਮਾਨਯੋਗ ਡਿਪਟੀ ਸਪੀਕਰ :** ਪੁਆਇੰਟ ਆਫ਼ ਆਰਡਰ ਅਤੇ ਸਪੀਚ ਇਕੱਠੇ ਨਹੀਂ ਹੋ ਸਕਦੇ। ਇਕ ਵਾਰ ਬੈਠਣਾ ਪਵੇਗਾ। ਪਲੀਜ਼। ਡਿੰਪਾ ਜੀ, ਤੁਸੀਂ ਬੋਲੋ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ) (ਬਿਆਸ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਮੇਰੇ ਸਾਥੀ ਸੁਨੀਲ ਜਾਖੜ ਹੋਰਾਂ ਵੱਲੋਂ ਪੇਸ਼ ਕੀਤੇ ਗਏ ਰਾਜਪਾਲ ਦੇ ਭਾਸ਼ਣ ਦੇ ਧੰਨਵਾਦ ਦੇ ਮਤੇ ਤੇ ਬੋਲਣ ਵਾਸਤੇ ਸਮਾਂ ਦਿੱਤਾ ਹੈ। ਮੈਂ ਸਭ ਤੋਂ ਪਹਿਲਾਂ ਇਸ ਸਰਕਾਰ ਵੱਲੋਂ ਜੋ ਖੇਤੀਬਾੜੀ ਦੇ ਵਿਚ ਅਹਿਮ ਮੱਲਾਂ ਮਾਰੀਆਂ ਗਈਆਂ ਹਨ, ਉਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ। ਐਤਕੀਂ ਤਕਰੀਬਨ 8 ਸਾਲ ਬਾਅਦ ਕਿਸਾਨ ਦਾ ਝੋਨਾ ਵਿਕਿਆ ਹੈ। ਜਿਹੜਾ ਕਿਸਾਨ ਦਾ ਝੋਨਾ ਵਿਕਿਆ ਹੈ, ਉਹ ਨਿਰਧਾਰਤ ਮੁੱਲ ਤੋਂ ਵੱਧ ਵਿਕਿਆ ਹੈ। ਨਿਰਧਾਰਤ ਮੁੱਲ ਤੋਂ ਵੱਧ ਕਿਸਾਨ ਨੂੰ ਪੈਸੇ ਮਿਲੇ ਹਨ। ਇਹ ਕੈਪਟਨ ਅਮਰਿੰਦਰ ਸਿੰਘ ਹੋਰਾਂ ਦੀ ਸਰਕਾਰ ਦੀ ਇੱਕ ਬਹੁਤ ਵੱਡੀ ਕਾਮਯਾਬੀ ਹੈ। ਇਹ ਪਹਿਲੀ ਵਾਰ ਹੈ ਕਿ ਕਿਸਾਨ ਮੰਡੀਆਂ ਦੇ ਵਿਚ ਨਹੀਂ ਰੁਲਿਆ। ਪੰਜ-ਸੱਤ ਸਾਲ ਪਹਿਲਾਂ ਤਾਂ ਮੈਂ ਵੇਖਦਾ ਰਿਹਾ ਹਾਂ ਕਿ ਸ਼ਾਇਦ ਹੀ ਕੋਈ ਜ਼ਿਮੀਂਦਾਰ ਹੋਵੇਗਾ, ਜਿਸ ਨੇ ਦਿਵਾਲੀ ਆਪਣੇ ਘਰ ਮਨਾਈ ਹੋਵੇ, ਨਹੀਂ ਤਾਂ ਬਹੁਤੇ ਜ਼ਿਮੀਂਦਾਰਾਂ ਨੇ ਆਪਣੀ ਫਸਲ ਦੀ ਰਾਖੀ ਕਰਦਿਆਂ ਮੰਡੀ ਵਿਚ ਹੀ ਦਿਵਾਲੀ ਦੀ ਰਾਤ ਕੱਟੀ ਸੀ। ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਬੋਲਦਿਆਂ ਮੇਰੇ ਬਹੁਤ ਹੀ ਸਤਿਕਾਰਯੋਗ ਸਾਥੀ ਭੂੰਦੜ ਸਾਹਿਬ ਹੋਰਾਂ ਨੇ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ ਹੈ। ਇਸ ਬਾਰੇ ਜ਼ਿਆਦਾ ਨਾ ਕਹਿੰਦਾ ਹੋਇਆ ਇਹੀ ਕਹਿੰਦਾ ਹਾਂ ਕਿ ਪ੍ਰਤੱਖ ਨੂੰ ਪ੍ਰਮਾਣ ਦੀ ਕੀ ਲੋੜ ਹੈ? ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ। ਇਹ ਇੱਕ ਬੜਾ ਵੱਡਾ ਸਬੂਤ ਹੈ ਕਿ ਅੱਜ ਪੰਜਾਬ ਦੇ ਵਿਚ ਜਿਹੜੀ ਖੁੰਬਾਂ ਦੀ ਪੈਦਾਵਾਰ ਹੈ, ਉਹ ਸਾਰੇ ਹਿੰਦੁਸਤਾਨ ਦਾ 33% ਹੈ। ਇਹ ਆਪਣੇ ਆਪ ਵਿਚ ਇੱਕ ਮਿਸਾਲ ਹੈ। ਕਿਸੇ ਵੇਲੇ ਅਸੀਂ ਕਣਕ ਅਤੇ ਝੋਨੇ ਦੀ ਫਸਲ ਵਿਚ ਅੱਗੇ ਸੀ। ਅੱਜ ਖੁੰਬਾਂ ਦੇ ਵਿਚ ਅਸੀਂ ਅੱਗੇ ਹਾਂ। ਇਥੋਂ ਤੱਕ ਕਿ ਜਿਹੜਾ ਸਾਡੇ ਪੰਜਾਬ ਦਾ ਖਰਬੂਜਾ ਹੈ, ਇਹ ਜੰਮੂ-ਕਸ਼ਮੀਰ ਤੱਕ, ਹਿਮਾਚਲ ਪ੍ਰਦੇਸ਼ ਤੱਕ ਅਤੇ ਦੂਰ-ਦੂਰ ਤੱਕ ਗਿਆ ਹੈ। ਮੈਨੂੰ ਇਸ

[ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)]

ਅਜ਼ੀਮ ਸਦਨ ਦੇ ਵਿਚ ਇਹ ਦੱਸਦਿਆਂ ਮਾਣ ਮਹਿਸੂਸ ਹੁੰਦਾ ਹੈ ਕਿ ਪਹਿਲਾਂ ਜਿੱਥੇ ਸਾਊਥ ਏਸ਼ੀਆ, ਇੰਡੋਨੇਸ਼ੀਆ ਜਾਂ ਥਾਈਲੈਂਡ ਦੇ ਚਾਵਲ ਦੀ ਡਿਮਾਂਡ ਹੁੰਦੀ ਸੀ, ਉਥੇ ਅੱਜ ਇੰਡੋਨੇਸ਼ੀਆ ਤੋਂ ਪੰਜਾਬ ਦੇ ਚਾਵਲ ਦੀ ਡਿਮਾਂਡ ਆਈ ਹੈ ਜੋ ਕਿ ਐਫ.ਸੀ.ਆਈ. ਨੇ ਸਪਲਾਈ ਕੀਤਾ ਹੈ। ਕੁਝ ਸਮੇਂ ਦੇ ਵਿਚ ਹੀ ਦੁਨੀਆਂ ਦਾ ਸ਼ਾਇਦ ਹੀ ਕੋਈ ਐਸਾ ਕੋਨਾ ਹੋਵੇਗਾ ਜਿੱਥੇ ਕਿ ਪੰਜਾਬ ਦੇ ਇਸ ਚਾਵਲ ਦੀ ਮੰਗ ਨਹੀਂ ਹੋਵੇਗੀ। ਸਰਕਾਰ ਨੇ ਇੱਕ ਹੋਰ ਅਹਿਮ ਕਦਮ ਚੁੱਕਿਆ ਹੈ, ਜਿਸ ਦੇ ਵਿਚ ਇਹ ਵੀ ਵੇਖਣ ਵਿਚ ਇਹ ਆਇਆ ਹੈ ਕਿ ਇਨਵਾਇਰਨਮੈਂਟ ਦਾ ਵੀ ਇਸ ਦੇ ਨਾਲ ਬਹੁਤ ਵੱਡਾ ਤੁਅਲੱਕ ਹੈ। ਇਹ ਜਿਹੜਾ ਹਾਈ ਬਰਿਡ ਸਫੈਦਾ ਅੱਜ ਕਿਸਾਨ ਨੂੰ ਦਿੱਤਾ ਜਾ ਰਿਹਾ ਹੈ, ਇਹ ਤਕਰੀਬਨ ਪੰਜ ਸਾਲਾਂ ਦੇ ਵਿਚ ਪੂਰਾ ਦਰਖੱਤ ਬਣਦਾ ਹੈ ਔਰ ਇਸ ਦੀ ਯੋਗ ਕੀਮਤ ਹਮੇਸ਼ਾਂ ਹੀ ਕਿਸਾਨ ਨੂੰ ਮਿਲਦੀ ਰਹੀ ਹੈ। ਮੈਂ ਸਮਝਦਾ ਹਾਂ ਕਿ ਪਾਣੀ ਕਿਸਾਨ ਵਾਸਤੇ ਇੱਕ ਅੰਮ੍ਰਿਤ ਹੈ। ਇਹ ਕਿਸਾਨ ਲਈ ਲਹੂ ਤੋਂ ਵੱਧ ਮਹੱਤਤਾ ਰੱਖਦਾ ਹੈ। ਅੱਜ ਨਹਿਰਾਂ ਦੇ ਖਾਲਿਆਂ ਦੀ ਪੂਰੀ ਪੂਰੀ ਖੁਦਾਈ ਕਰਕੇ ਟੇਲਾਂ ਤੱਕ ਪਾਣੀ ਸਰਕਾਰ ਵੱਲੋਂ ਪਹੁੰਚਾਇਆ ਗਿਆ ਹੈ। ਕਈ ਸਾਲ ਪਹਿਲਾਂ ਮੇਰੇ ਸਾਹਮਣੇ ਬੈਠੇ ਵੀਰਾਂ ਦੀ ਸਰਕਾਰ ਉਪਰ (ਕੇਂਦਰ ਵਿਚ) ਸੀ, ਉਦੋਂ ਸਾਡੀ ਖੰਡ ਗੋਦਾਮਾਂ ਦੇ ਵਿਚ ਜੰਦਰਿਆਂ ਥੱਲੇ ਬੱਝੀ ਪਈ ਸੀ। ਚਾਰ-ਪੰਜ ਸਾਲਾਂ ਦੀ ਖੰਡ ਖਰਾਬ ਹੋ ਰਹੀ ਸੀ ਜਿਸ ਨੂੰ ਚੁੱਕਣ ਦੀ ਸਰਕਾਰ ਇਜ਼ਾਜ਼ਤ ਨਹੀਂ ਦੇ ਰਹੀ ਸੀ। ਅੱਜ ਤਿੰਨ ਲੱਖ ਟਨ ਹਰ ਮਹੀਨੇ ਖੰਡ ਚੁੱਕੀ ਜਾ ਰਹੀ ਹੈ। ਅਗਲੇ ਮਹੀਨੇ ਤੋਂ ਪੰਜ ਲੱਖ ਟਨ ਚੁੱਕੀ ਜਾਵੇਗੀ। ਸਾਡੇ ਮਾਨਯੋਗ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਦੀ ਇਹ ਹਿੰਮਤ ਹੈ ਜਿਹੜੀ ਕਿ ਉਨ੍ਹਾਂ ਨੇ ਖੰਡ ਚੁੱਕੀ ਹੈ। ਕਿਸਾਨ ਦੀ ਤਕਰੀਬਨ 90 ਕਰੋੜ ਰੁਪਏ ਦੀ ਬਣਦੀ ਰਾਸ਼ੀ ਕਿਸਾਨਾਂ ਨੂੰ ਮੁਹੱਈਆ ਕੀਤੀ ਜਾਵੇਗੀ। ਕਿਸਾਨਾਂ ਦੇ ਹਿੱਤ ਵਾਸਤੇ 40 ਹਜ਼ਾਰ ਨਵੇਂ ਟਿਊਬਵੈਲ ਕੁਨੈਕਸ਼ਨ ਦਿੱਤੇ ਜਾ ਰਹੇ ਹਨ। ਟੈਂਪਰੇਰੀ ਕੁਨੈਕਸ਼ਨ ਵੀ ਧੜਾ-ਧੜ ਦਿੱਤੇ ਜਾ ਰਹੇ ਹਨ ਜਿਸ ਦੇ ਨਾਲ ਝੋਨੇ ਦੀ ਬਿਜਾਈ ਵਿਚ ਕਿਸਾਨ ਨੂੰ ਬਹੁਤ ਭਾਰੀ ਰਾਹਤ ਮਿਲੀ ਹੈ। ਕਿਸਾਨ ਨੂੰ 8 ਘੰਟੇ ਲਗਾਤਾਰ ਨਿਰਵਿਘਨ ਬਿਜਲੀ ਸਪਲਾਈ ਦਿੱਤੀ ਜਾ ਰਹੀ ਹੈ। ਇਹ ਆਪਣੇ ਆਪ ਵਿਚ ਇੱਕ ਸ਼ਲਾਘਾਯੋਗ ਕਦਮ ਹੈ। ਅੱਜ 12528 ਪਿੰਡਾਂ ਨੂੰ ਜਿਹੜੀ ਬਿਜਲੀ ਦੀ 24 ਘੰਟੇ ਸਪਲਾਈ ਦੇਣੀ ਹੈ, ਉਹ 30 ਜੂਨ ਤੱਕ ਪੂਰੀ ਕਰਨ ਜਾ ਰਹੇ ਹਾਂ। ਇਹ ਵੀ ਆਪਣੇ ਆਪ ਵਿਚ ਇੱਕ ਬਹੁਤ ਵੱਡਾ ਇਤਿਹਾਸਕ ਕਦਮ ਹੋਵੇਗਾ। ਮੈਂ ਇਥੇ ਇਹ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਪਹਿਲਾਂ ਇੱਕ ਤਾਰ ਦੇ ਨਾਲ, ਜਿਸ ਨੂੰ ਕਿ ਸਿੰਗਲ ਫੇਸ ਕਹਿੰਦੇ ਹਨ, ਪਹਿਲਾਂ ਕਿਸਾਨ ਨੂੰ ਸਿੰਗਲ ਫੇਸ ਦੇ ਨਾਲ 24 ਘੰਟੇ ਤਿੰਨ ਫੇਸ ਦੀ ਪੂਰੀ ਬਿਜਲੀ ਦਿੱਤੇ ਜਾਣ ਦਾ, 24 ਘੰਟੇ ਤਿੰਨ ਫੇਸ ਦੀ ਬੱਤੀ ਦੇਣ ਦਾ ਬਿਜਲੀ ਬੋਰਡ ਨੂੰ ਨਿਰਦੇਸ਼ ਦਿੱਤਾ ਹੈ। ਇਸ ਦੇ ਵਾਸਤੇ ਸਰਕਾਰ ਵਧਾਈ ਦੀ ਪਾਤਰ ਹੈ। ਮੈਂ ਇਸ ਸਰਕਾਰ ਵੱਲੋਂ ਜੋ ਸਾਡੇ ਦਲਿਤ ਵਰਗ ਲਈ ਫੈਸਲੇ ਲਏ ਗਏ ਹਨ ਔਰ ਉਨ੍ਹਾਂ ਦੀ ਸਰਕਾਰ ਵੱਲੋਂ ਹਮਦਰਦੀ ਅਤੇ ਮਦਦ ਕੀਤੀ ਗਈ ਹੈ, ਉਸ ਲਈ ਧੰਨਵਾਦੀ ਹਾਂ। ਚਾਹੇ ਕੋਈ ਕਿਸਾਨ ਹੋਵੇ, ਚਾਹੇ ਕੋਈ ਇੰਡਸਟਰੀਲਿਸਟ ਹੋਵੇ, ਉਸ ਦੇ ਵਿਕਾਸ ਲਈ ਇਸ ਜਾਤੀ ਦੇ ਲੋਕਾਂ ਨੇ ਬੜਾ ਕੰਮ ਕੀਤਾ ਹੈ ਅਤੇ ਇਹ ਸਮਾਜ ਦੀ ਰੀੜ੍ਹ ਦੀ ਹੱਡੀ ਹਨ। ਇਨ੍ਹਾਂ ਦੀ ਭਲਾਈ ਤੋਂ ਬਿਨਾਂ ਨਾ ਕੋਈ ਸਰਕਾਰ ਵਿਕਾਸ ਕਰ ਸਕਦੀ ਹੈ, ਨਾ ਕੋਈ ਦੇਸ਼ ਤਰੱਕੀ ਕਰ ਸਕਦਾ ਹੈ ਅਤੇ ਨਾ ਹੀ ਕੋਈ ਕੌਮ ਤਰੱਕੀ ਕਰ ਸਕਦੀ ਹੈ। ਇਨ੍ਹਾਂ ਸ਼ੈਡਿਊਲਡ ਕਾਸਟ ਭਰਾਵਾਂ ਦੀ ਪੰਜਾਬ ਵਿਚ ਆਬਾਦੀ 31% ਹੈ। ਇਨ੍ਹਾਂ ਦੀ

ਭਲਾਈ ਲਈ ਸਰਕਾਰ ਨੇ ਬੜੇ ਵਧੀਆ ਫੈਸਲੇ ਕੀਤੇ ਹਨ। ਇਨ੍ਹਾਂ ਦੇ ਘਰ ਘਰ ਵਿਚ ਰੂਰਲ ਸੈਨੀਟੇਸ਼ਨ ਸਕੀਮ ਰਾਹੀਂ ਲੈਟਰੀਨ ਦਾ ਪ੍ਰਬੰਧ ਕੀਤਾ ਗਿਆ ਹੈ ਅਤੇ ਇਸ ਦੇ ਲਈ ਸਰਕਾਰ ਨੇ 500 ਕਰੋੜ ਰੁਪਏ ਦੀ ਸਕੀਮ ਬਣਾਈ ਹੈ। ਮੇਰੇ ਇਲਾਕੇ ਵਿਚ 27 ਪਿੰਡਾਂ ਵਿਚ ਕੰਮ ਚੱਲ ਰਿਹਾ ਹੈ। ਇਹ ਇਕ ਬੜੀ ਵਧੀਆ ਸਕੀਮ ਹੈ। ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਵਾਰ ਬਜਟ ਦੇ ਵਿਚ ਇਸ ਸਕੀਮ ਲਈ ਵੱਧ ਤੋਂ ਵੱਧ ਬਜਟ ਦੀ ਪ੍ਰੋਵੀਜ਼ਨ ਕੀਤੀ ਜਾਵੇ ਤਾਂਕਿ ਇਨ੍ਹਾਂ ਦੇ ਹਰ ਘਰ ਵਿਚ ਇਕ ਲੈਟਰੀਨ ਬਣਾਈ ਜਾ ਸਕੇ ਅਤੇ ਉਨ੍ਹਾਂ ਨੂੰ ਟਾਇਲੈਟ ਵਾਸਤੇ ਬਾਹਰ ਨਾ ਜਾਣਾ ਪਵੇ। ਇਸੇ ਤਰ੍ਹਾਂ ਜਿਹੜੀ ਅਸ਼ੀਰਵਾਦ ਸਕੀਮ ਲਾਗੂ ਕੀਤੀ ਗਈ ਹੈ, ਇਸ ਦੇ ਵਿਚ ਪਹਿਲੇ ਇਕ ਲੜਕੀ ਦੀ ਸ਼ਾਦੀ ਲਈ ਪੈਸੇ ਮਿਲਦੇ ਸਨ ਪਰ ਹੁਣ ਉਸ ਦੀ ਦੂਜੀ ਲੜਕੀ ਦੀ ਸ਼ਾਦੀ ਵਾਸਤੇ ਵੀ ਇਸ ਸਕੀਮ ਰਾਹੀਂ ਪੈਸੇ ਮਿਲ ਸਕਣਗੇ। 6100 ਰੁਪਿਆ ਇਸ ਸਕੀਮ ਰਾਹੀਂ ਦਿੱਤਾ ਜਾਵੇਗਾ ਤਾਂਕਿ ਦਲਿਤ ਪਰਿਵਾਰਾਂ ਦੇ ਲੋਕਾਂ ਨੂੰ ਇਸ ਦਾ ਫਾਇਦਾ ਹੋ ਸਕੇ। ਇਸ ਦੇ ਨਾਲ ਸਰਕਾਰ ਨੇ ਜਨਸੇਵਾ ਹਾਊਸਿੰਗ ਸਕੀਮ ਲਾਗੂ ਕੀਤੀ ਹੈ। ਇਹ ਇਕ ਕਰਾਂਤੀਕਾਰੀ ਸਕੀਮ ਹੈ। ਜਦੋਂ ਇਸ ਸਕੀਮ ਨੂੰ ਲਾਗੂ ਕਰਨ ਵਾਸਤੇ ਅੰਮ੍ਰਿਤਸਰ ਦੇ ਨਾਰੰਗਪੁਰਾ ਪਿੰਡ ਵਿਚ 52 ਘਰਾਂ ਨੂੰ ਇਹ ਰਾਸ਼ੀ ਵੰਡੀ ਗਈ ਸੀ ਤਾਂ ਉਸ ਵਕਤ ਇਨ੍ਹਾਂ ਗਰੀਬ ਦਲਿਤ ਪਰਿਵਾਰਾਂ ਦੇ ਚੇਹਰੇ ਦੀ ਅਤੇ ਅੱਖਾਂ ਦੀ ਰੌਣਕ ਵੇਖਣ ਵਾਲੀ ਸੀ ਕਿਉਂਕਿ ਇਸ ਸਕੀਮ ਰਾਹੀਂ ਉਨ੍ਹਾਂ ਦੇ ਕੱਚੇ ਮਕਾਨ ਪੱਕੇ ਬਣਾਏ ਜਾਣਗੇ। ਇਸ ਦੇ ਨਾਲ ਉਨ੍ਹਾਂ ਦਾ ਰਹਿਣ ਦਾ ਮਿਆਰ ਉੱਚਾ ਹੋਵੇਗਾ ਅਤੇ ਉਨ੍ਹਾਂ ਨੂੰ ਫਾਇਦਾ ਹੋਵੇਗਾ। ਇਸੇ ਤਰ੍ਹਾਂ ਸਰਕਾਰ ਨੇ 1998 ਤੱਕ 17235 ਕਿਲੋਮੀਟਰ ਲਿੰਕ ਸੜਕਾਂ ਬਣਾਈਆਂ ਸਨ ਅਤੇ ਸੜਕਾਂ ਦੀ ਰਿਪੇਅਰ ਲਈ 678 ਕਰੋੜ ਰੁਪਿਆ ਖਰਚ ਕੀਤਾ ਗਿਆ ਸੀ। ਇਸ ਤੋਂ ਇਲਾਵਾ, 132 ਕਰੋੜ ਰੁਪਏ ਸੜਕਾਂ ਅਤੇ ਪੁਲਾਂ ਦੀ ਉਸਾਰੀ ਵਾਸਤੇ ਖਰਚ ਕੀਤੇ ਗਏ ਸਨ ਅਤੇ ਇਨ੍ਹਾਂ ਦੀ ਮਜ਼ਬੂਤੀ ਲਈ ਨਾਬਾਰਡ ਵੱਲੋਂ ਵੀ ਕੰਮ ਕਰਵਾਇਆ ਗਿਆ ਸੀ। 170 ਕਿਲੋਮੀਟਰ ਸੜਕਾਂ ਦੀ ਉਸਾਰੀ ਨਵੀਆਂ ਲਿੰਕ ਰੋਡਜ਼ ਬਣਾ ਕੇ ਕੀਤੀ ਗਈ ਸੀ। ਮੈਂ ਇਥੇ ਇਕ ਹੋਰ ਇੰਪਾਰਟੈਂਟ ਗੱਲ ਕਰਨੀ ਚਾਹੁੰਦਾ ਹਾਂ ਕਿ ਅੱਜ ਕੱਲ੍ਹ ਇਨਫਰਮੇਸ਼ਨ ਟੈਕਨੌਲੋਜੀ ਦਾ ਯੁੱਗ ਹੈ। ਐਜੂਕੇਸ਼ਨ ਡਿਪਾਰਟਮੈਂਟ ਵੱਲੋਂ ਰਾਜ ਦੇ ਹਰ ਬਲਾਕ ਵਿਚ ਇਨਫਰਮੇਸ਼ਨ ਟੈਕਨੌਲੋਜੀ ਦਾ ਸੈਂਟਰ ਖੋਲ੍ਹਿਆ ਜਾ ਰਿਹਾ ਹੈ ਅਤੇ ਸਰਕਾਰੀ ਸਕੂਲਾਂ ਦੇ ਵਿਚ ਇਹ ਸੈਂਟਰ ਖੁਲ੍ਹਣਗੇ। ਇਹ ਸਰਕਾਰ ਦਾ ਕਦਮ ਬੜਾ ਸ਼ਲਾਘਾਯੋਗ ਹੈ। ਸਰਕਾਰ ਵੱਲੋਂ ਦੋ ਨਵੇਂ ਆਈ.ਟੀ.ਆਈ. ਦੀਆਂ ਬਿਲਡਿੰਗਜ਼ ਬਣਾਈਆਂ ਜਾ ਰਹੀਆਂ ਹਨ। ਇਨ੍ਹਾਂ ਵਿਚੋਂ ਇਕ ਬਾਬਾ ਬਕਾਲੇ ਵਿਚ ਹੈ। ਸਰਕਾਰ ਵੱਲੋਂ ਇਸ ਵੱਲ ਹੋਰ ਧਿਆਨ ਦੇ ਕੇ ਇਨਫਰਮੇਸ਼ਨ ਟੈਕਨੌਲੋਜੀ ਦਾ ਪ੍ਰਸਾਰ ਕਰਨਾ ਚਾਹੀਦਾ ਹੈ ਜੋ ਇਸ ਯੁੱਗ ਦੀ ਲੋੜ ਹੈ। ਸਰਬ ਸਿਖਿਆ ਸਿਸਟਮ ਰਾਹੀਂ ਰਾਜ ਦੇ ਪ੍ਰਾਇਮਰੀ ਸਕੂਲਾਂ ਦੇ ਵਿਚ ਸੁਧਾਰ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਪਹਿਲਾਂ ਇਸ ਦੇ ਵਿਚ ਬੜਾ ਮਾੜਾ ਹਾਲ ਸੀ। ਇਸ ਦੇ ਰਾਹੀਂ ਹਰ ਬਲਾਕ ਵਿਚ 3-3 ਮਾਡਲ ਸਕੂਲ ਤਿਆਰ ਕੀਤੇ ਜਾ ਰਹੇ ਹਨ ਜੋ ਆਪਣੇ ਆਪ ਵਿਚ ਇਕ ਮਿਸਾਲ ਹੋਣਗੇ। ਇਸ ਦੇ ਨਾਲ ਹੀ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਬਜਟ ਦੇ ਵਿਚ ਸਕੂਲਾਂ ਦੀ ਰੀਪੇਅਰ ਵਾਸਤੇ ਅਤੇ ਫਰਨੀਚਰ ਦੇ ਵਾਸਤੇ ਪੈਸੇ ਦੀ ਪ੍ਰੋਵੀਜ਼ਨ ਕੀਤੀ ਜਾਵੇ ਤਾਂਕਿ ਇਸ ਦੇ ਵਿਚ ਵੀ ਸੁਧਾਰ ਹੋ ਸਕੇ। ਕਾਫੀ ਦੇਰ ਤੋਂ ਪੰਜਾਬ ਵਿੱਚ ਕੋਈ ਭਰਤੀ ਨਹੀਂ ਹੋਈ ਸੀ ਕਿਉਂਕਿ ਸਰਕਾਰ ਵਲੋਂ ਰੋਕ ਲੱਗੀ ਹੋਈ ਸੀ। ਹੁਣ ਇਸ

[ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)]

ਰੋਕ ਨੂੰ ਖਤਮ ਕੀਤਾ ਗਿਆ ਹੈ ਅਤੇ ਢਾਈ ਹਜ਼ਾਰ ਜੇ.ਬੀ.ਟੀ. ਟੀਚਰਜ਼ ਨੂੰ ਕੰਟਰੈਕਟ ਤੇ ਰੱਖਿਆ ਗਿਆ ਹੈ ਔਰ ਉਨ੍ਹਾਂ ਨੂੰ ਰੁਜ਼ਗਾਰ ਦਿੱਤਾ ਗਿਆ ਹੈ। ਇਸ ਦੇ ਨਾਲ ਜਿਹੜੀ ਸਕੂਲਾਂ ਵਿਚ ਟੀਚਰਜ਼ ਦੀ ਘਾਟ ਸੀ, ਸਰਕਾਰ ਵੱਲੋਂ ਉਸ ਨੂੰ ਦੂਰ ਕਰਨ ਦੀ ਕੋਸ਼ਿਸ ਕੀਤੀ ਗਈ ਹੈ। ਭੂੰਦੜ ਸਾਹਿਬ ਨੇ ਬਿਲਕੁਲ ਠੀਕ ਗੱਲ ਕੀਤੀ ਸੀ ਕਿ ਜੇ ਕੋਆਪ੍ਰੇਟਿਵ ਸੋਸਾਇਟੀਜ਼ ਅਤੇ ਪੰਚਾਇਤਾਂ ਵਿਚੋਂ ਕੁਰੱਪਸ਼ਨ ਦੂਰ ਕਰਨੀ ਹੈ ਤਾਂ ਇਕੱਲੇ ਪ੍ਰਧਾਨ ਜਾਂ ਸਰਪੰਚ ਨੂੰ ਹੀ ਇਸ ਦੇ ਲਈ ਜ਼ਿਮੇਂਵਾਰ ਨਾ ਬਣਾਇਆ ਜਾਵੇ। ਜਿਹੜੇ ਸਰਕਾਰੀ ਅਫ਼ਸਰ ਜਾਂ ਕਰਮਚਾਰੀ ਹਨ ਸੋਸਾਇਟੀ ਦਾ ਮੈਨੇਜਰ ਹੈ, ਸੈਕਟਰੀ ਹੈ ਜਾਂ ਏ.ਆਰ. ਹੈ, ਉਨ੍ਹਾਂ ਨੂੰ ਵੀ ਬਰਾਬਰ ਦਾ ਜ਼ਿੰਮੇਦਾਰ ਬਣਾਇਆ ਜਾਵੇ। ਭੂੰਦੜ ਸਾਹਿਬ ਦੀ ਇਸ ਗੱਲ ਦੀ ਮੈਂ ਪ੍ਰੋੜ੍ਹਤਾ ਕਰਦਾ ਹਾਂ। ਸਰਪੰਚ ਜਾਂ ਪ੍ਰਧਾਨ ਦਾ ਐਨਾ ਕਸੂਰ ਨਹੀਂ ਹੁੰਦਾ ਜਿੰਨਾ ਸਰਕਾਰੀ ਕਰਮਚਾਰੀਆਂ ਦਾ ਹੁੰਦਾ ਹੈ ਕਿਉਂਕਿ ਉਨ੍ਹਾਂ ਕੋਲੋਂ ਤਾਂ ਸਿਰਫ ਦਸਤਖਤ ਹੀ ਕਰਵਾਏ ਜਾਂਦੇ ਹਨ। ਜ਼ਿਆਦਾਤਰ ਮੁਲਾਜ਼ਮ ਹੀ ਇਹ ਹੇਰਾਫੇਰੀ ਕਰਦੇ ਹਨ। ਸਰਪੰਚ ਦੇ ਨਾਲ ਜਾਂ ਪ੍ਰਧਾਨ ਦੇ ਨਾਲ ਉਸ ਸੋਸਾਇਟੀ ਜਾਂ ਪੰਚਾਇਤ ਦਾ ਜੋ ਸੈਕਟਰੀ ਹੈ, ਉਸ ਨੂੰ ਵੀ ਉਨਾ ਹੀ ਜ਼ਿਮੇਵਾਰ ਬਣਾਇਆ ਜਾਵੇ। ਇਨ੍ਹਾਂ ਸ਼ਬਦਾਂ ਦੇ ਨਾਲ ਹੀ ਮੈਂ ਉਸ ਪ੍ਰਸਤਾਵ ਦੀ ਪ੍ਰੋੜਤਾ ਕਰਦਾ ਹਾਂ ਜੋ ਪੰਜਾਬ ਦੇ ਰਾਜਪਾਲ ਸ਼੍ਰੀ ਓ.ਪੀ. ਵਰਮਾ ਵੱਲੋਂ ਮਿਤੀ 15 ਮਾਰਚ, 2004 ਨੂੰ ਵਿਧਾਨ ਸਭਾ ਵਿਚ ਦਿੱਤੇ ਗਏ ਭਾਸ਼ਣ ਪ੍ਰਤੀ ਧੰਨਵਾਦ ਕਰਨ ਲਈ ਇਸ ਸਦਨ ਵਿਚ ਰੱਖਿਆ ਗਿਆ ਹੈ। ਬਹੁਤ ਬਹੁਤ ਧੰਨਵਾਦ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਿਗੋਬਿੰਦਪੁਰ)** : ਡਿਪਟੀ ਸਪੀਕਰ ਸਾਹਿਬ, ਸਮਾਂ ਦੇਣ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ। ਗਵਰਨਰ ਸਾਹਿਬ ਦੇ ਭਾਸ਼ਣ ਲਈ ਧੰਨਵਾਦ ਕਰਨ ਵਾਸਤੇ ਜਿਹੜਾ ਮਤਾ ਮੇਰੇ ਛੋਟੇ ਵੀਰ ਜਾਖੜ ਸਾਹਿਬ ਨੇ ਇਸ ਹਾਊਸ ਵਿਚ ਲਿਆਂਦਾ ਹੈ, ਮੈਂ ਉਸ ਦੇ ਵਿਰੋਧ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ। ਸਹੀ ਮਾਅਨਿਆਂ ਵਿਚ, ਡਿਪਟੀ ਸਪੀਕਰ ਸਾਹਿਬ, ਜੋ ਭਾਸ਼ਣ ਜਾਂ ਜੋ ਤਕਰੀਰ ਗਵਰਨਰ ਸਾਹਿਬ ਨੇ ਇਸ ਹਾਊਸ ਵਿਚ ਕੀਤੀ ਹੈ ਅਤੇ ਜੋ ਸ਼ਬਦ ਉਨ੍ਹਾਂ ਨੇ ਕਹੇ ਹਨ, ਸੱਚ ਜਾਣਿਓ, ਪਿਛਲੇ ਢਾਈ ਸਾਲਾਂ ਵਿਚ ਜਿੰਨੇ ਸੈਸ਼ਨ ਹੋਏ ਹਨ, ਉਨ੍ਹਾਂ ਸਾਰਿਆਂ ਵਿਚ ਇਹੀ ਸ਼ਬਦ ਕਹੇ ਗਏ ਹਨ। ਬੇਸ਼ੱਕ ਪਿਛਲੇ ਭਾਸ਼ਣਾਂ ਦੇ ਵਰਕੇ ਫਰੋਲ ਲਓ। ਮੌਜੂਦਾ ਸਰਕਾਰ ਦੇ ਪਹਿਲੇ ਸਾਲ ਦੇ ਭਾਸ਼ਣ ਵਿਚ ਵੀ ਉਹੀ ਸ਼ਬਦ ਸਨ, ਪਿਛਲੇ ਸਾਲ ਵੀ ਉਹੀ ਸਨ ਅਤੇ ਹੁਣ ਵੀ ਉਹੀ ਹਨ। ਹਰ ਵਾਰ ਇਹੀ ਗੱਲ ਕਹੀ ਜਾਂਦੀ ਹੈ - ਖਜ਼ਾਨਾ ਖਾਲੀ ਹੈ, ਕੁਰੱਪਸ਼ਨ ਬਹੁਤ ਹੈ ਅਤੇ ਰਾਜ ਪ੍ਰਬੰਧ ਢਿੱਲਾ ਹੈ। ਇਹੀ ਸ਼ਬਦ ਬਾਰ ਬਾਰ ਕਹੇ ਜਾਂਦੇ ਹਨ। ਢਾਈ ਸਾਲਾਂ ਦਾ ਸਮਾਂ ਬੀਤ ਗਿਆ ਹੈ, ਖ਼ਜ਼ਾਨਾ ਅਜੇ ਵੀ ਪੂਰਾ ਨਹੀਂ ਹੋਇਆ। ਹੁਣ ਇਹ ਖਜ਼ਾਨਾ ਕਦੋਂ ਪੂਰਾ ਹੋਣਾ ਹੈ, ਇਹ ਸਰਕਾਰ ਹੀ ਦੱਸ ਸਕਦੀ ਹੈ। ਕੁਰੱਪਸ਼ਨ ਦੀ ਗੱਲ ਹੈ। ਕੁਰੱਪਸ਼ਨ ਢਾਈ ਸਾਲ ਪਹਿਲਾਂ ਵੀ ਸੀ ਅਤੇ ਅੱਜ ਵੀ ਹੈ। ਅੱਜ ਦੇ ਅਖਬਾਰ ਪੜ੍ਹ ਲਓ। ਇਹ ਸਰਕਾਰ ਮੇਰਾ ਖਿਆਲ ਹੈ ਕਿ ਅਖਬਾਰਾਂ ਤਾਂ ਸ਼ਾਇਦ ਪੜ੍ਹਦੀ ਹੀ ਨਹੀਂ। ਅੱਜ ਕੁਰੱਪਸ਼ਨ ਹਜ਼ਾਰ ਗੁਣਾ ਵਧ ਗਈ ਹੈ। ਸਰਕਾਰ ਦੀ ਕੀ ਕਾਰਗੁਜ਼ਾਰੀ ਰਹਿ ਗਈ ਹੈ। ਕਿਹਾ ਗਿਆ ਹੈ ਕਿ ਰਾਜ ਪ੍ਰਬੰਧ ਢਿੱਲਾ ਹੈ। ਪਿਛਲੇ ਸਾਲ ਦਾ ਭਾਸ਼ਣ ਪੜ੍ਹ ਲਓ, ਉਸ ਵਿਚ ਵੀ ਇਹੀ ਕਿਹਾ ਗਿਆ ਸੀ। ਮੈਂ ਜਦੋਂ ਸਾਹਮਣੇ ਵਾਲੀ ਗੈਲਰੀ ਵੇਖਦਾ ਹਾਂ ਤਾਂ ਉਥੇ ਬਹੁਤ ਹੀ ਸਤਿਕਾਰਯੋਗ

ਅਫ਼ਸਰ ਸਾਹਿਬਾਨ ਬੈਠੇ ਵਿਖਾਈ ਦਿੰਦੇ ਹਨ। ਢਾਈ ਸਾਲ ਪਹਿਲਾਂ ਵੀ ਉਹੀ ਅਫ਼ਸਰ ਸਨ ਅਤੇ ਅੱਜ ਵੀ ਉਹੀ ਹਨ। ਕਈਆਂ ਦੇ ਰੁਤਬੇ ਬੁਲੰਦ ਹੋ ਗਏ ਹੋਣਗੇ ਅਤੇ ਕਈਆਂ ਦੇ ਦਫ਼ਤਰ ਬਦਲ ਗਏ ਹੋਣਗੇ ਲੇਕਿਨ ਅਫ਼ਸਰ ਉਹੀ ਹਨ। ਅੱਜ ਵੀ ਰਾਜ ਪ੍ਰਬੰਧ ਢਿੱਲਾ ਹੈ, ਇਸ ਦੀ ਮੈਨੂੰ ਸਮਝ ਨਹੀਂ ਆਈ। ਕਿਸ ਨੇ ਇਹ ਕੰਟਰੋਲ ਕਰਨਾ ਹੈ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿਉਂਕਿ ਤੁਸੀਂ ਆਪ ਸਿਆਣੇ ਹੋ ਅਤੇ ਮੇਰੇ ਤੋਂ ਵੱਧ ਜਾਣਦੇ ਹੋ।

ਗਵਰਨਰ ਸਾਹਿਬ ਦੇ ਭਾਸ਼ਣ ਦੇ ਪਹਿਲੇ ਵਰਕੇ ਤੇ ਜੋ ਲਿਖਿਆ ਹੈ, ਉਸ ਤੋਂ ਮੈਨੂੰ ਇੰਜ ਜਾਪਦਾ ਹੈ ਕਿ ਸਰਕਾਰ ਦੀ ਸੋਚ ਅਤੇ ਉਸ ਦੇ ਕੰਮ ਕਰਨ ਦੇ ਢੰਗ ਵਿਚ ਖੜ੍ਹੋਤ ਆ ਗਈ ਹੈ। ਪਾਣੀ ਜਦੋਂ ਵਗਣੋਂ ਰੁਕ ਜਾਵੇ ਤਾਂ ਉਸ ਵਿਚ ਸਟੈਗਨੇਸ਼ਨ ਆ ਜਾਂਦੀ ਹੈ, ਬਦਬੂ ਪੈਦਾ ਹੋ ਜਾਂਦੀ ਹੈ। ਗਵਰਨਰ ਸਾਹਿਬ ਦੇ ਭਾਸ਼ਣ ਤੋਂ ਮੈਨੂੰ ਇਹੀ ਲੱਗਦਾ ਹੈ। ਮੇਰੇ ਭਰਾ ਕਿਤੇ ਦਿਲ ਹੀ ਨਾ ਛੱਡ ਜਾਣ, ਇਸ ਕਰਕੇ ਮੈਂ ਕਹਿੰਦਾ ਹਾਂ ਕਿ ਕੁਝ ਪ੍ਰਾਪਤੀਆਂ ਵੀ ਹੋਈਆਂ ਹਨ। ਉਸ ਦੇ ਵਾਸਤੇ ਮੈਂ ਸਰਕਾਰ ਨੂੰ ਵਧਾਈ ਵੀ ਦੇਣੀ ਚਾਹੁੰਦਾ ਹਾਂ। ਕਿਸਾਨਾਂ ਦੀਆਂ ਜਿਣਸਾਂ ਦੇ ਭਾਅ ਸਮੇਂ ਸਿਰ ਮਿਲੇ ਹਨ। ਸਟੇਟ ਹਾਈਵੇਜ਼ ਜੋ ਬਾਦਲ ਸਾਹਿਬ ਦੀ ਸਰਕਾਰ ਨੇ ਸ਼ੁਰੂ ਕੀਤੀਆਂ ਸਨ, ਉਨ੍ਹਾਂ ਦਾ ਕੰਮ ਨਿਰੰਤਰ ਜਾਰੀ ਹੈ। ਇਸ ਦੇ ਲਈ ਮੈਂ ਸਰਕਾਰ ਦੀ ਪ੍ਰਸ਼ੰਸਾ ਕਰਦਾ ਹਾਂ। ਪਿੰਡਾਂ ਦੀਆਂ ਜੋ ਲਿੰਕ ਰੋਡਜ਼ ਹਨ, ਉਨ੍ਹਾਂ ਦੀ ਰਿਪੇਅਰ ਦਾ ਕੰਮ ਜਾਰੀ ਹੈ। ਸੜਕਾਂ ਚੌੜੀਆਂ ਹੋ ਰਹੀਆਂ ਹਨ ਪਰ ਮੈਨੂੰ ਹੈਰਾਨੀ ਵੀ ਹੁੰਦੀ ਹੈ ਜਦੋਂ ਮੈਂ ਆਪਣੇ ਹਲਕੇ ਵਿਚ ਵੇਖਦਾ ਹਾਂ ਕਿ 30 ਸਾਲ ਪਹਿਲਾਂ ਜਿਹੜੀਆਂ ਸੜਕਾਂ ਬਣੀਆਂ ਸਨ, ਉਨ੍ਹਾਂ ਦੀ ਰਿਪੇਅਰ ਤਾਂ ਹੋ ਰਹੀ ਹੈ ਪਰ ਨਾਲ ਹੀ ਨੀਂਹ-ਪੱਥਰ ਵੀ ਨਵੇਂ ਰੱਖੇ ਜਾ ਰਹੇ ਹਨ। ਹੁਣ ਦਾ ਮੰਤਰੀ ਜਾਂ ਉਸਦੇ ਭਰਾ ਦੇ ਨਾਂ ਦਾ ਨੀਂਹ-ਪੱਥਰ ਰੱਖਿਆ ਜਾਂਦਾ ਹੈ। ਇਸ ਗੱਲ ਦਾ ਸੜਕ ਦੀ ਰਿਪੇਅਰ ਦੇ ਨਾਲ ਕੀ ਸਬੰਧ ਹੈ ? ਕੋਈ ਨਵੀਂ ਸੜਕ ਹੋਵੇ ਤਾਂ ਨੀਂਹ-ਪੱਥਰ ਰੱਖਣ ਦਾ ਹੱਕ ਬਣਦਾ ਹੈ, ਕਿਸੇ ਹੱਦ ਤੱਕ ਜਾਇਜ਼ ਹੈ। ਇਹ ਨੀਂਹ ਪੱਥਰ ਲਗਾਉਣੇ ਕਿਸੇ ਵੀ ਤਰ੍ਹਾਂ ਉਚਿਤ ਨਹੀਂ ਹਨ। ਇਹ ਲੋਕਾਂ ਦੇ ਪੈਸੇ ਹਨ, ਤੁਹਾਡੇ ਪੈਸੇ ਹਨ ਜੋ ਵੇਸਟ ਜਾ ਰਹੇ ਹਨ। ਇਸ ਗੱਲ ਦਾ ਮੈਨੂੰ ਖੇਦ ਹੈ। ਬਾਕੀ ਸਭ ਕੁਝ ਵੀ ਤੁਹਾਡੇ ਸਾਹਮਣੇ ਹੈ। ਮੈਂ ਸਮਝਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਝੁੱਗਾ ਹੀ ਚੌੜ ਹੈ। ਮਿਸਾਲ ਦੇ ਤੌਰ ਤੇ ਗੰਨਾ ਅਤੇ ਝੋਨੇ ਦੇ ਭਾਅ ਦੀ ਗੱਲ ਲੈ ਲਓ। ਅੱਜ ਵੀ ਬਾਹਰ ਮੁਜ਼ਾਹਰੇ ਹੋ ਰਹੇ ਹਨ। ਕਿਸਾਨਾਂ ਦਾ ਕਤਲ ਹੋ ਰਿਹਾ ਹੈ, ਤੁਹਾਡੇ ਸਾਹਮਣੇ ਹੈ। ਕਿਸਾਨੀ ਦੀ ਲੁੱਟ ਖਸੁੱਟ ਜਾਰੀ ਹੈ। ਜੋ ਪ੍ਰਾਈਵੇਟ ਮਿੱਲਾਂ ਹਨ, ਉਨ੍ਹਾਂ ਵਿੱਚ ਏਨੀ ਲੁੱਟ ਖਸੁੱਟ ਹੈ ਕਿ ਉਹ ਬਰਦਾਸ਼ਤ ਤੋਂ ਬਾਹਰ ਹੈ। ਕਈ ਵਾਰ ਉਹ ਫੜ੍ਹੇ ਵੀ ਗਏ ਹਨ। ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ। 100 ਕੁਇੰਟਲ ਦੇ ਪਿੱਛੇ 10 ਕੁਇੰਟਲ ਗੰਨਾਂ ਵੱਧ ਤੋਲਿਆ ਜਾ ਰਿਹਾ ਹੈ। ਕੀ ਸਰਕਾਰ ਸੁੱਤੀ ਹੋਈ ਹੈ। ਕਈ ਅਜਿਹੀਆਂ ਮਿੱਲਾਂ ਹਨ, ਜਿਨ੍ਹਾਂ ਦੀ ਪੀੜ੍ਹਨ ਦੀ ਸਮਰਥਾ 45 ਹਜ਼ਾਰ ਕੁਇੰਟਲ ਹੈ ਔਰ ਉਹ ਪੀੜ੍ਹ ਰਹੀਆਂ ਹਨ 60 ਹਜ਼ਾਰ ਕੁਇੰਟਲ। ਜਦੋਂ ਕਿ ਸ਼ੋਅ ਕਰਦੇ ਹਨ 28 ਹਜ਼ਾਰ ਤੋਂ 30 ਹਜ਼ਾਰ ਕੁਇੰਟਲ। ਬਾਕੀ ਦਾ ਗੰਨਾ ਔਰ ਖੰਡ ਕਿੱਥੇ ਜਾਂਦੀ ਹੈ। ਇਹ ਬਹੁਤ ਵੱਡੀ ਚਿੰਤਾ ਦਾ ਵਿਸ਼ਾ ਹੈ।

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਜੋ ਬਾਹਰ ਵਾਪਰ ਰਿਹਾ ਹੈ, ਉਸ ਦੇ ਬਾਰੇ ਮੈਂ ਕੁਝ ਗੱਲਾਂ ਹਾਊਸ ਨਾਲ ਸ਼ੇਅਰ ਕਰਨੀਆਂ ਚਾਹੁੰਦਾ ਹਾਂ। ਲਾਅ ਐਂਡ ਆਰਡਰ ਦੀ

[ਕੈਪਟਨ ਬਲਬੀਰ ਸਿੰਘ ਬਾਠ]

ਗੱਲ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ, ਭੂੰਦੜ ਸਾਹਿਬ ਨੇ ਵੀ ਕਿਹਾ ਹੈ ਔਰ ਅਖਬਾਰਾਂ ਦੇ ਵਿੱਚ ਵੀ ਆਉਂਦਾ ਹੈ। ਪਰਸੋਂ ਦਾ ਅਖਬਾਰ ਪੜ੍ਹ ਲਓ, ਕਲ੍ਹ ਦਾ ਪੜ੍ਹ ਲਓ, ਅਜੀਤ ਅਖਬਾਰ ਦੇ ਪੰਨਾ ਨੰ: 5 ਤੇ ਸਾਰੇ ਦਾ ਸਾਰਾ ਪੇਜ ਹੀ ਬਟਾਲੇ ਦੀਆਂ ਖਬਰਾਂ ਨਾਲ ਭਰਿਆ ਪਿਆ ਹੈ। ਲਾਅ ਐਂਡ ਆਰਡਰ ਤੇ ਕਤਲੋ ਗਾਰਤ, ਬੈਂਕ ਦੀਆਂ ਲੁੱਟਾਂ ਖੋਹਾਂ, ਸਾਰਾ ਪੇਜ ਹੀ ਭਰਿਆ ਪਿਆ ਹੈ ਪਰ ਮੈਂ ਹੈਰਾਨ ਹੁੰਦਾ ਹਾਂ ਕਿ ਕੀ ਸਰਕਾਰ ਇਹ ਖਬਰਾਂ ਨਹੀਂ ਪੜ੍ਹਦੀ। ਕੁਝ ਦਿਨ ਪਹਿਲਾਂ ਜ਼ਿਲ੍ਹਾ ਗੁਰਦਾਸਪੁਰ ਦੇ ਇਕ ਬਹੁਤ ਵੱਡੇ ਪਿੰਡ ਕਥਲੋਰ ਵਿੱਚ ਇਕ ਦਲਿਤ ਲੜਕੀ ਚੁੱਕੀ ਗਈ, ਜਿਸੇ ਬਾਰੇ ਅਖਬਾਰ ਦੇ ਵਿੱਚ ਵੀ ਆਇਆ ਲੇਕਿਨ ਕੋਈ ਐਕਸ਼ਨ ਨਹੀਂ ਹੋਇਆ। ਜੇ ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ ਧਿਆਨ ਮਾਰਦਾ ਹਾਂ ਤਾਂ ਜਿੰਨੇ ਵੀ ਅਕਾਲੀ ਹਨ, ਉਨ੍ਹਾਂ ਸਾਰਿਆਂ ਤੇ ਹੀ ਪਰਚੇ ਹੋਏ ਹੋਏ ਹਨ। ਜਿਸ ਨੂੰ ਕੁੱਟ ਪੈਂਦੀ ਹੈ, ਉਸ ਤੇ ਹੀ ਪਰਚਾ ਦਰਜ ਹੁੰਦਾ ਹੈ, ਕਿੰਨੇ ਅਫਸੋਸ ਵਾਲੀ ਗੱਲ ਹੈ। ਮੇਰੇ ਹਲਕੇ ਦਾ ਇਕ ਇਤਿਹਾਸਕ ਪਿੰਡ ਧਾਰੀਵਾਲ ਸੋਹੀਆਂ ਹੈ, ਕੁੱਝ ਦਿਨ ਪਹਿਲਾਂ ਉਥੇ ਦੋ ਨਿਹੰਗ ਸਿੰਘਾਂ ਦਾ ਕਤਲ ਹੋਇਆ। ਜੋ ਮੁੱਢਲੇ ਤੌਰ ਤੇ ਸਰਕਾਰ ਦੀ ਸਪੋਰਟ ਕਰਦੇ ਰਹੇ ਹਨ। ਕਾਤਲ ਨਾਮਜ਼ਦ ਹੋਏ, ਲੇਕਿਨ ਕੋਈ ਐਕਸ਼ਨ ਨਹੀਂ ਹੋਇਆ। ਕੋਈ ਪਰਚਾ ਨਹੀਂ ਹੋਇਆ। ਇਹ ਪਰਚਾ ਕਦੋਂ ਦਰਜ ਹੋਣਾ ਹੈ। ਇਹ ਤੁਹਾਨੂੰ ਪਤਾ ਹੋਏਗਾ ਜਾਂ ਸਰਕਾਰ ਨੂੰ ਪਤਾ ਹੋਏਗਾ। ਪਰ ਮੈਂ ਜੋ ਗੱਲ ਕਹਿਣੀ ਚਾਹੁੰਦਾ ਹਾਂ, ਉਹ ਇਹ ਹੈ ਕਿ ਕਤਲ ਭਾਵੇਂ ਕਾਂਗਰਸੀ ਦਾ ਹੋਵੇ ਜਾਂ ਅਕਾਲੀ ਦਾ ਹੋਵੇ ਸ਼ੱਕ ਦੀ ਉਂਗਲ ਹਮੇਸ਼ਾ ਹੀ ਸਰਕਾਰ ਵੱਲ ਉਠਦੀ ਹੈ। ਉਸ ਦੀ ਕਾਰਗੁਜ਼ਾਰੀ ਵੱਲ ਉਠਦੀ ਹੈ ਅਤੇ ਜਦੋਂ ਲੜਕੀ ਦਾ ਸ਼ੋਸ਼ਨ ਹੁੰਦਾ ਹੈ, ਉਦੋਂ ਇਨਸਾਨੀਅਤ ਮਰਦੀ ਹੈ, ਇਨਸਾਨੀਅਤ ਦਾ ਕਤਲ ਹੁੰਦਾ ਹੈ, ਜਿਸਦੀ ਸਾਨੂੰ ਅੱਜ ਬਹੁਤ ਵੱਡੀ ਚਿੰਤਾ ਹੈ, ਜਿਸ ਦਾ ਸਾਨੂੰ ਬਹੁਤ ਅਫ਼ਸੋਸ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਸਿਹਤ ਮਹਿਕਮੇ ਦੀ ਗੱਲ ਆਉਂਦੀ ਹੈ ਤਾਂ ਬੜਾ ਅਫ਼ਸੋਸ ਹੁੰਦਾ ਹੈ। ਨਾ ਤਾਂ ਹਸਪਤਾਲਾਂ ਦੇ ਵਿੱਚ ਡਾਕਟਰ ਹਨ ਔਰ ਨਾ ਹੀ ਦਵਾਈਆਂ ਹਨ। ਜਿੰਨੇ ਵੀ ਮੈਡੀਕਲ ਸਟੋਰ ਹਨ, ਉਨ੍ਹਾਂ ਵਿੱਚ ਨਸ਼ਿਆਂ ਦੇ ਕੈਪਸੂਲ ਤੇ ਦਵਾਈਆਂ ਵਿਕਦੀਆਂ ਹਨ। ਪਰਚੂਨ ਦੀਆਂ ਦੁਕਾਨਾਂ ਤੇ ਕੈਪਸੂਲ ਤੇ ਨਸ਼ਿਆਂ ਵਾਲੀਆਂ ਦਵਾਈਆਂ ਦੀ ਏਨੀ ਭਰਮਾਰ ਹੈ ਕਿ ਜਿੰਨੀ ਮਰਜ਼ੀ ਲੈ ਲਓ। ਮੈਂ ਸਮਝਦਾ ਹਾਂ ਕਿ ਇਹ ਸਾਹਮਣੇ ਬੈਠੇ ਟਰੇਜ਼ਰੀ ਬੈਂਚਾਂ ਵਾਲਿਆਂ ਦੀ ਇਕੱਲਿਆਂ ਦੀ ਪਰਾਬਲੱਮ ਨਹੀਂ ਹੈ। ਇਹ ਤਾਂ ਸਗੋਂ ਸਮੁੱਚੇ ਹਾਊਸ ਦੀ ਪਰਾਬਲੱਮ ਹੈ। ਸਾਨੂੰ ਸਾਰਿਆਂ ਨੂੰ ਇਸ ਬਾਰੇ ਕੁਝ ਨਾ ਕੁਝ ਸੋਚਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਪਿੰਡਾਂ ਵਿੱਚ, ਸ਼ਹਿਰਾਂ ਵਿੱਚ ਜਾਂਦੇ ਹਾਂ ਤਾਂ ਦੇਖਦੇ ਹਾਂ ਕਿ ਭਾਵੇਂ ਪਿੰਡਾਂ ਵਿੱਚ ਹਾਲੇ ਏਨਾ ਪੋਲਿਊਸ਼ਨ ਨਹੀਂ ਹੈ ਲੇਕਿਨ ਸ਼ਹਿਰਾਂ ਦੇ ਵਿੱਚ ਬਹੁਤ ਜ਼ਿਆਦਾ ਪੋਲਿਊਸ਼ਨ ਹੋ ਰਿਹਾ ਹੈ। ਪੋਲਿਊਸ਼ਨ ਦੀ ਹਾਲਤ ਏਨੀ ਵਿਗੜ ਗਈ ਹੈ ਕਿ ਆਮ ਪਬਲਿਕ ਦਾ ਜੀਣਾ ਦੁੱਭਰ ਹੋਇਆ ਪਿਆ ਹੈ ਅਤੇ ਲੋਕਾਂ ਦੀ ਸਿਹਤ ਲਈ ਇਹ ਬਹੁਤ ਨੁਕਸਾਨ ਇਕ ਸਟੇਜ ਤੇ ਪਹੁੰਚ ਚੁੱਕਾ ਹੈ। ਸਾਡੇ ਲਈ ਅੱਜ ਇਹ ਵੀ ਚਿੰਤਾ ਦਾ ਵਿਸ਼ਾ ਹੈ। ਪੁੱਡਾ ਦੇ ਮੰਤਰੀ ਸਾਹਿਬ ਸਾਹਮਣੇ ਬੈਠੇ ਹਨ। ਅੱਜ ਅਣਅਧਿਕਾਰਤ ਕਲੋਨੀਆਂ ਦੀ ਭਰਮਾਰ ਹੋ ਰਹੀ ਹੈ ਅਤੇ ਜਿਹੜੀ ਵਾਹੀਯੋਗ ਜ਼ਮੀਨ ਹੈ, ਉਹ ਖਤਮ ਹੁੰਦੀ ਜਾ ਰਹੀ ਹੈ।

ਅਸੀਂ ਖੇਤੀ ਕਿਥੇ ਕਰਨੀ ਹੈ ? ਇਹ ਇਕ ਚਿੰਤਾ ਦਾ ਵਿਸ਼ਾ ਹੈ। ਇਸ ਵੱਲ ਸੁਧਾਰ ਕਰਨ ਦੀ ਲੋੜ ਹੈ ਭਾਵੇਂ ਸਰਕਾਰ ਸਾਡੀ ਹੋਵੇ ਜਾਂ ਤੁਹਾਡੀ। ਪੰਜਾਬ ਵਿਚ ਕਲੋਨੀਆਂ ਬਣਾਉਣ ਤੇ ਫੁੱਲ-ਸਟਾਫ ਲਗਾਉਣਾ ਚਾਹੀਦਾ ਹੈ ਅਤੇ ਜਿਹੜੀਆਂ ਪਹਿਲਾਂ ਬਣ ਚੁੱਕੀਆਂ ਹਨ, ਉਨ੍ਹਾਂ ਵਿਚ ਸਿਵਲ-ਅਮੈਨੀਟੀਜ਼ ਪੂਰੀਆਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਜਿਹੜੀ ਅੱਗੇ ਨੂੰ ਡਿਵੈਲਪਮੈਂਟ ਕਰਨੀ ਹੈ, ਉਸ ਨੂੰ ਧਰਤੀ ਤੇ ਨਾ ਵਧਾਓ ਬਲਕਿ ਉਸ ਨੂੰ ਅਕਾਸ਼ ਵੱਲ ਵਧਾਇਆ ਜਾਵੇ। ਮੈਂ ਆਪਣੇ ਆਪ ਵਿਚ ਘਾਟ ਮਹਿਸੂਸ ਕਰਦਾ ਹਾਂ ਕਿ ਮੈਂ ਸਾਰੀਆਂ ਮੱਦਾਂ ਉਤੇ ਨਹੀਂ ਬੋਲ ਸਕਦਾ ਪਰ ਮੈਂ ਜੰਗਲਾਤ ਦੇ ਬਾਰੇ ਜ਼ਰੂਰ ਗੱਲ ਕਰਨੀ ਚਾਹੁੰਦਾ ਹਾਂ ਕਿ ਟੋਟਲ ਰਕਬੇ ਦਾ 33% ਜੰਗਲਾਤ ਹੋਣਾ ਚਾਹੀਦਾ ਹੈ ਪ੍ਰੰਤੂ ਸਾਡੇ ਕੋਲ ਜਿਹੜਾ ਏਰੀਆ ਜੰਗਲਾਤ ਥੱਲੇ ਹੈ, ਉਹ ਸਿਰਫ 6% ਜਾਂ ਕੁਝ ਵੱਧ ਹੈ। ਇਸ ਤੋਂ ਪਤਾ ਲਗਦਾ ਹੈ ਕਿ ਜੰਗਲਾਤ ਮਹਿਕਮਾ ਕੀ ਕਰ ਰਿਹਾ ਹੈ। ਜਿਥੇ ਜੰਗਲਾਤ ਤਾਂ ਹੈ ਪਰ ਉਹ ਕੰਢੀ ਦੇ ਏਰੀਏ ਵਿਚ ਹੀ ਹੈ ਜਾਂ ਫਿਰ ਨਹਿਰਾਂ ਦੇ ਦੁਆਲੇ ਅਤੇ ਸੜਕਾਂ ਦੁਆਲੇ ਹੀ ਦਰਖਤ ਨਜ਼ਰ ਆਉਂਦੇ ਹਨ। ਸੱਚ ਜਾਣਿਓ, ਅੱਜ ਡਰੇਨਾਂ ਅਤੇ ਨਹਿਰਾਂ ਦੇ ਕਿਨਾਰਿਆਂ ਤੋਂ ਵੀ ਦਰਖਤ ਅਲੋਪ ਹੁੰਦੇ ਜਾ ਰਹੇ ਹਨ। ਜੇਕਰ ਥੋੜ੍ਹੇ ਬਹੁਤ ਦਿਸਦੇ ਹਨ ਤਾਂ ਉਥੇ ਜਿਥੇ ਕਿ ਨਹਿਰਾਂ ਪੱਕੀਆਂ ਹਨ ਜਾਂ ਫਿਰ ਜਿਥੋਂ ਅਫ਼ਸਰ ਸਾਹਿਬਾਨ ਤੇ ਵੀ.ਆਈ.ਪੀ. ਵਗੈਰਾ ਲੰਘਦੇ ਹਨ। ਬਾਕੀ ਥਾਵਾਂ ਅਤੇ ਸੜਕਾਂ ਤੇ ਟਾਂਵੇ-ਟਾਂਵੇ ਹੀ ਦਰਖਤ ਨਜ਼ਰ ਆਉਂਦੇ ਹਨ। ਮਹਿਕਮੇ ਵਾਲੇ ਕਹਿੰਦੇ ਹਨ ਕਿ ਰਕਬਾ ਘੱਟ ਹੈ। ਡਰੇਨਾਂ ਸਾਰੀਆਂ ਖਾਲੀ ਪਈਆਂ ਹਨ, ਪ੍ਰੰਤੂ ਉਨ੍ਹਾਂ ਦੁਆਲੇ ਕੋਈ ਦਰਖਤ ਨਹੀਂ ਲਗ ਰਹੇ। ਹਾਂ, ਸੜਕਾਂ ਉਤੇ ਜ਼ਰੂਰ ਦਰਖਤ ਹਨ ਪਰ ਉਹ ਸੜਕਾਂ ਵੀ ਫੋਰ-ਲੇਨਿੰਗ ਬਣ ਰਹੀਆਂ ਹਨ ਅਤੇ ਸਟੇਟ ਹਾਈਵੇਜ਼ ਚੌੜੀਆਂ ਹੋ ਰਹੀਆਂ ਹਨ। ਜੇਕਰ ਜੰਗਲਾਤ ਵਾਲੇ ਦਰਖਤ ਸੜਕਾਂ ਦੁਆਲੇ ਲਾਉਂਦੇ ਹਨ ਤਾਂ ਮਗਰੇ ਮਗਰ ਹੀ ਪੀ.ਡਬਲਯੂ.ਡੀ. ਵਾਲੇ ਦਰਖਤ ਪੁੱਟਣ ਆ ਜਾਂਦੇ ਹਨ। ਕੀ ਇਹ ਇਕ ਗੰਭੀਰ ਮਸਲਾ ਨਹੀਂ ਹੈ ? ਮੈਂ ਸਮਝਦਾ ਹਾਂ ਅਤੇ ਇਹ ਮੇਰੀ ਜਾਤੀ ਰਾਏ ਹੈ ਕਿ ਜਿਹੜੇ ਦਰਖਤ ਹਨ, ਉਹ ਸੜਕਾਂ ਦੇ ਕਿਨਾਰਿਆਂ ਤੇ ਨਹੀਂ ਹੋਣੇ ਚਾਹੀਦੇ ਬਲਕਿ ਹਟਵੇਂ ਹੋਣੇ ਚਾਹੀਦੇ ਹਨ। ਸਰਕਾਰ ਜਿਸ ਤਰ੍ਹਾਂ ਕਲੋਨੀਆਂ ਵਾਸਤੇ ਜ਼ਮੀਨ ਐਕਵਾਇਰ ਕਰਦੀ ਹੈ, ਉਸੇ ਤਰ੍ਹਾਂ ਸੜਕਾਂ ਦੁਆਲੇ ਵੀ ਕਾਫੀ ਜਗ੍ਹਾ ਐਕਵਾਇਰ ਕਰ ਲੈਣੀ ਚਾਹੀਦੀ ਹੈ ਅਤੇ ਫਿਰ ਉਥੇ ਦਰਖਤ ਲਗਾਏ ਜਾਣੇ ਚਾਹੀਦੇ ਹਨ, ਜਿਹੜੇ ਕਿ ਸੜਕਾਂ ਤੋਂ ਕੁਝ ਹਟਵੇਂ ਹੋਣੇ ਚਾਹੀਦੇ ਹਨ। ਸੜਕਾਂ ਚੌੜੀਆਂ ਹੁੰਦੀਆਂ ਜਾ ਰਹੀਆਂ ਹਨ, ਦਰਖਤ ਪੁੱਟੇ ਜਾ ਰਹੇ ਹਨ। ਜੰਗਲਾਤ ਦੇ ਮੰਤਰੀ ਜਿਹੜੇ ਕਿ ਕਾਦੀਆਂ ਦੇ ਹਨ ਅਤੇ ਪੀ.ਡਬਲਯੂ.ਡੀ. ਦੇ ਮੰਤਰੀ, ਇਹ ਦੋਨੋ ਹੀ ਜਰਨੈਲ ਹਨ। ਜੋ ਇਨ੍ਹਾਂ ਦੇ ਆਪਸੀ ਸਬੰਧ ਹਨ, ਉਹ ਸਾਰਾ ਜੱਗ ਜਾਣਦਾ ਹੈ ਇਸ ਵਿੱਚ ਈਰਖਾਬਾਜ਼ੀ ਵਾਲੀ ਕੋਈ ਗੱਲ ਨਹੀਂ ਹੈ, ਜੇਕਰ ਹੁਣ ਮੁੱਖ ਮੰਤਰੀ ਸਾਹਿਬ ਬੈਠੇ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਜ਼ਰੂਰ ਬੇਨਤੀ ਕਰਦਾ ਕਿ ਇਨ੍ਹਾਂ ਦੋਨਾਂ ਦੇ ਮਹਿਕਮੇ ਤਬਦੀਲ ਕਰ ਦਿੱਤੇ ਜਾਣ। ਚਲੋ, ਇਹ ਬੜਾ ਵਧੀਆ ਕੰਮ ਕਰ ਰਹੇ ਹਨ, ਮੁੱਖ ਮੰਤਰੀ ਸਾਹਿਬ ਇਨ੍ਹਾਂ ਨੂੰ ਵੱਡਾ ਮੰਤਰੀ ਬਣਾਉਣ।

ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਦੇ ਧਿਆਨ ਵਿਚ ਇਕ ਹੋਰ ਅਹਿਮ ਮਸਲਾ ਲਿਆਉਣਾ ਚਾਹੁੰਦਾ ਹੈ ਜਿਹੜਾ ਕਿ ਇਰੀਗੇਸ਼ਨ ਬਾਰੇ ਹੈ। ਸਿੰਚਾਈ ਮੰਤਰੀ ਜੀ ਚਲੇ ਗਏ ਹਨ। ਪੰਜਾਬ ਦੇ ਕਿਸਾਨਾਂ ਦਾ ਪਾਣੀ ਬਿਨਾਂ ਕੀ ਬਣੇਗਾ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਕਿਹਾ ਅਤੇ ਬੜਾ ਸੋਹਣਾ ਬੋਲੇ ਸੀ। ਜੇਕਰ ਵਾਕਿਆ ਹੀ ਐਸ.ਵਾਈ.ਐਲ. ਬਣ ਕੇ ਇਸ ਵਿਚ ਪਾਣੀ ਚਾਲੂ ਹੋ ਜਾਂਦਾ ਹੈ ਤਾਂ ਪੰਜਾਬ ਬੰਜਰ ਹੋ ਜਾਵੇਗਾ। ਖੈਰ, ਇਹ ਇਕ

[ਕੈਪਟਨ ਬਲਬੀਰ ਸਿੰਘ ਬਾਠ]

ਵੱਖਰਾ ਮਸਲਾ ਹੈ। ਸਾਡੇ ਕੋਲ ਜਿਹੜੀਆਂ ਨਹਿਰਾਂ ਅੰਗਰੇਜ਼ਾਂ ਦੇ ਵੇਲੇ ਦੀਆਂ ਬਣਾਈਆਂ ਹੋਈਆਂ ਹਨ, ਕੀ ਅਸੀਂ ਉਨ੍ਹਾਂ ਤੋਂ ਪੂਰਾ ਫਾਇਦਾ ਲੈ ਰਹੇ ਹਾਂ? ਯੂ.ਬੀ.ਡੀ.ਸੀ. ਤੇ 200 ਕਰੋੜ ਰੁਪਏ ਖਰਚ ਆਇਆ ਹੈ। ਜਿਹੜੀਆਂ ਪੱਕੀਆਂ ਨਹਿਰਾਂ ਹਨ, ਉਨ੍ਹਾਂ ਦੇ ਟੇਲਾਂ ਤੇ ਪਾਣੀ ਨਹੀਂ ਪਹੁੰਚਦਾ। ਜਦੋਂ ਨਹਿਰਾਂ ਅਤੇ ਸੂਏ ਕੱਚੇ ਸਨ, ਉਦੋਂ ਪਾਣੀ ਪਹੁੰਚਦਾ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਪਾਸੇ ਤਾਂ ਅਸੀਂ ਪਾਣੀ ਵਾਸਤੇ ਮੋਰਚਾ ਲਗਾਉਣ ਜਾ ਰਹੇ ਹਾਂ। ਸਾਰੇ ਇਕੱਠੇ ਹੋ ਕੇ ਕਹਿ ਰਹੇ ਹਾਂ ਕਿ ਐਸ.ਵਾਈ.ਐਲ. ਨਿਕਲਣ ਨਹੀਂ ਦੇਣੀ ਪਰ ਜਿਹੜੀਆਂ ਪਹਿਲੀਆਂ ਨਹਿਰਾਂ ਹਨ ਕੀ ਉਨ੍ਹਾਂ ਦਾ ਪੂਰਾ ਫਾਇਦਾ ਲਿਆ ਜਾ ਰਿਹਾ ਹੈ? ਇਹ ਵੀ ਇਕ ਗੰਭੀਰ ਚਿੰਤਾ ਦਾ ਵਿਸ਼ਾ ਹੈ, ਜਿਸ ਦੇ ਬਾਰੇ ਇਰੀਗੇਸ਼ਨ ਮਹਿਕਮਾ ਧਿਆਨ ਦੇਵੇ ਅਤੇ ਲੋਕਾਂ ਦੀ ਲੋੜ ਪੂਰੀ ਕਰੇ।

ਅਖੀਰ ਵਿੱਚ, ਡਿਪਟੀ ਸਪੀਕਰ ਸਾਹਿਬ, ਕੁਝ ਅਹਿਮ ਨੁਕਤੇ ਹਨ, ਜਿਨ੍ਹਾਂ ਤੇ ਮੈਂ ਬਹੁਤ ਥੋੜ੍ਹਾ ਬੋਲਣ ਦਾ ਯਤਨ ਕਰਾਂਗਾ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਪਿੰਡਾਂ ਵਿੱਚ ਘੜੁੱਕੇ ਚਲਦੇ ਹਨ, ਭਾਵੇਂ ਇਨ੍ਹਾਂ ਨਾਲ ਗਰੀਬ ਅਤੇ ਬੇਰੋਜ਼ਗਾਰ ਲੋਕਾਂ ਨੂੰ ਰੁਜ਼ਗਾਰ ਮਿਲਦਾ ਹੈ ਅਤੇ ਉਨ੍ਹਾਂ ਦੇ ਰੁਜ਼ਗਾਰ ਦਾ ਸਾਧਨ ਹਨ ਪਰ ਉਨ੍ਹਾਂ ਕੋਲ ਕੋਈ ਡਰਾਈਵਿੰਗ ਲਾਇਸੰਸ ਨਹੀਂ ਹੁੰਦਾ ਅਤੇ ਨਾ ਹੀ ਉਹ ਕੋਈ ਟੈਕਸ ਭਰਦੇ ਹਨ। ਇਹ ਬਹੁਤ ਨਿਊਸੈਂਸ ਪੈਦਾ ਕਰਦੇ ਹਨ ਅਤੇ ਇਨ੍ਹਾਂ ਨਾਲ ਕਈ ਵੇਰ ਟਰੈਫਿਕ ਵੀ ਜਾਮ ਹੁੰਦਾ ਹੈ। ਭਾਵੇਂ ਕਿ ਇਨ੍ਹਾਂ ਬਾਰੇ ਹਾਈ-ਕੋਰਟ ਵਲੋਂ ਆਰਡਰ ਵੀ ਜਾਰੀ ਹੋਏ ਹਨ ਪਰ ਇਸ ਚੀਜ਼ ਨੂੰ ਗੰਭੀਰਤਾ ਨਾਲ ਨਹੀਂ ਲਿਆ ਜਾ ਰਿਹਾ। ਇਹ ਵੀ ਇਕ ਚਿੰਤਾ ਦਾ ਵਿਸ਼ਾ ਹੈ ਅਤੇ ਇਸ ਵੱਲ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ।

ਇਸ ਤੋਂ ਬਾਅਦ ਮੈਂ ਨਸ਼ਿਆਂ ਦੀ ਗੱਲ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਨਸ਼ੇ ਸ਼ਰੇਆਮ ਵਿੱਕਦੇ ਹਨ। ਸਮੈਕ ਸ਼ਰੇਆਮ ਵਿੱਕਦੀ ਹੈ। ਸਿਹਤ ਮੰਤਰੀ ਜੀ ਨੂੰ ਇਕੱਲਿਆ ਨੂੰ ਹੀ ਨਹੀਂ ਸਗੋਂ ਸਾਰੇ ਹਾਊਸ ਨੂੰ ਹੀ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਦੇ ਨਾਲ ਸਾਡੀ ਜਵਾਨੀ ਰੁੜ੍ਹ ਗਈ ਹੈ ਅਤੇ ਇਸ ਨੂੰ ਬਚਾਉਣ ਦੀ ਲੋੜ ਹੈ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਆਬਾਦੀ ਦਿਨੋ-ਦਿਨ ਵੱਧਦੀ ਜਾ ਰਹੀ ਹੈ, ਇਸ ਤੇ ਕੋਈ ਕੰਟਰੋਲ ਨਹੀਂ ਹੈ। ਇਸ ਨੂੰ ਕਦੋਂ ਨੱਥ ਪਵੇਗੀ? ਇਸ ਦੇ ਬਾਰੇ ਵੀ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ।

ਡਿਪਟੀ ਸਪੀਕਰ ਸਾਹਿਬ, ਪ੍ਰਵਾਸੀ ਮਜ਼ਦੂਰਾਂ ਦੀ ਸਾਨੂੰ ਬਹੁਤ ਲੋੜ ਹੈ ਪਰ ਜਿੰਨੇ ਕਤਲ, ਡਾਕੇ, ਚੋਰੀਆਂ ਅਤੇ ਕਾਲੇ ਕੱਛੇ ਵਾਲੇ ਹਨ, ਸ਼ਾਇਦ 90% ਇਨ੍ਹਾਂ ਵਿਚੋਂ ਇਹ ਮਜ਼ਦੂਰ ਹੋਣ। ਇਨ੍ਹਾਂ ਨੂੰ ਕੰਮ-ਕਾਰ ਤੋਂ ਤਾਂ ਨਹੀਂ ਵਰਜ਼ਣਾ ਚਾਹੀਦਾ ਪਰ ਇਨ੍ਹਾਂ ਨੂੰ ਵੋਟ ਦਾ ਅਧਿਕਾਰ ਨਹੀਂ ਹੋਣਾ ਚਾਹੀਦਾ।

ਪਲਿਊਸ਼ਨ ਦੀ ਗੱਲ ਮੈਂ ਪਹਿਲਾਂ ਹੀ ਕੀਤੀ ਹੈ ਕਿ ਵਾਤਾਵਰਣ ਨੂੰ ਸੰਭਾਲਣ ਦੀ ਲੋੜ ਹੈ। ਇਸ ਤੋਂ ਅੱਗੇ ਗਰੀਬ ਅਤੇ ਦਲਿਤ ਪਰਿਵਾਰਾਂ ਦੇ ਬੱਚਿਆਂ ਦੀ ਪੜ੍ਹਾਈ ਸਬੰਧੀ ਮੈਨੂੰ ਖਦਸ਼ਾ ਹੈ। ਪਿਛਲੇ ਸਾਲ ਜੋ ਇਨ੍ਹਾਂ ਬੱਚਿਆਂ ਨੂੰ ਕਿਤਾਬਾਂ ਵੰਡੀਆਂ ਜਾਣੀਆਂ ਸਨ,

ਉਹ ਬਹੁਤ ਹੀ ਮਹਿੰਗੇ ਰੇਟ ਤੇ ਦਿੱਲੀ ਤੋਂ ਛਪਵਾਈਆਂ ਗਈਆਂ ਸਨ। ਦਿੱਲੀ ਤੋਂ ਕਿਉਂ ਛਪਵਾਈਆਂ ਗਈਆਂ, ਇਹ ਵੀ ਇਕ ਚਿੰਤਾ ਦਾ ਵਿਸ਼ਾ ਹੈ। ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿੱਚ ਜਾ ਕੇ ਵੇਖ ਲਓ ਸਕੂਲਾਂ ਵਿੱਚ ਬਹੁਤ ਘੱਟ ਬੱਚਿਆਂ ਨੂੰ ਕਿਤਾਬਾਂ ਮਿਲੀਆਂ ਹਨ। ਇਹ ਬੀ.ਡੀ.ਪੀ.ਓ. ਰਾਹੀਂ ਵੰਡੀਆਂ ਜਾਂਦੀਆਂ ਹਨ। ਜਿਹੜੇ ਹਿੱਸਾ ਦੇ ਦਿੰਦੇ ਹਨ, ਉਨ੍ਹਾਂ ਨੂੰ ਮਿਲਦੀਆਂ ਹਨ ਬਾਕੀ ਗਰੀਬ ਬੱਚਿਆਂ ਨੂੰ ਕਿਤਾਬਾਂ ਨਹੀਂ ਮਿਲਦੀਆਂ। ਇਸ ਸਬੰਧ ਵਿੱਚ ਵੀ ਇਨਕੁਆਰੀ ਹੋਣੀ ਚਾਹੀਦੀ ਹੈ।

ਇਸ ਤੋਂ ਅੱਗੇ ਠੇਕੇਦਾਰੀ ਸਿਸਟਮ ਦੀ ਗੱਲ ਹੈ। ਠੇਕੇ ਤੇ ਜੋ ਮਾਸਟਰ ਅਤੇ ਡਾਕਟਰ ਲਗਾਏ ਜਾਂਦੇ ਹਨ, ਇਹ ਸਮੇਂ ਦਾ ਇਕ ਬਹੁਤ ਵੱਡਾ ਦੁਖਾਂਤ ਹੈ। ਡਿਪਟੀ ਸਪੀਕਰ ਸਾਹਿਬ, ਇਕ ਡਾਕਟਰ ਨੂੰ ਪੜ੍ਹਣ ਲਈ ਦੋ-ਦੋ, ਤਿੰਨ-ਤਿੰਨ ਲੱਖ ਰੁਪਏ ਸਾਲ ਦਾ ਖਰਚਾ ਕਰਨਾ ਪੈਂਦਾ ਹੈ ਅਤੇ ਹੁਣ ਠੇਕੇ ਤੇ ਉਸਨੂੰ ਤਨਖਾਹ 5000 ਰੁਪਏ ਦਿਤੀ ਜਾ ਰਹੀ ਹੈ। ਇਸ ਤੋਂ ਵੱਡੀ ਹੋਰ ਦੁਖਾਂਤ ਵਾਲੀ ਕਿਹੜੀ ਗੱਲ ਹੋ ਸਕਦੀ ਹੈ। ਉਸਨੂੰ ਪੜ੍ਹਾਈ ਲਈ ਲੱਖਾਂ ਰੁਪਏ ਖਰਚ ਕਰਨੇ ਪੈਂਦੇ ਹਨ ਅਤੇ ਤਨਖਾਹ ਕੇਵਲ 5000 ਦਿਤੀ ਜਾ ਰਹੀ ਹੈ। ਉਹ ਸਮਾਜ ਦੀ ਕੀ ਸੇਵਾ ਕਰੇਗਾ। ਉਹ ਤਾਂ ਆਪਣੀ ਰੋਜ਼ੀ-ਰੋਟੀ ਨਹੀਂ ਕਮਾ ਸਕਦਾ। ਇਸ ਗੱਲ ਤੇ ਵਿਚਾਰ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿਉਂਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਸਮਾਂ ਦਿਤਾ ਹੈ। ਅਖੀਰ ਵਿੱਚ ਮੈਂ ਪੁਰ-ਜ਼ੋਰ ਸ਼ਬਦਾਂ ਨਾਲ ਮੇਰੇ ਛੋਟੇ ਵੀਰ ਸੁਨੀਲ ਜਾਖੜ ਜਿਸ ਨੇ ਜੋ ਗਵਰਨਰ ਸਾਹਿਬ ਦਾ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ, ਉਸਦੀ ਵਿਰੋਧਤਾ ਕਰਦਾ ਹਾਂ ਕਿਉਂਕਿ ਇਹ ਬਿਲਕੁੱਲ ਖੋਖਲਾ ਅਤੇ ਖਾਲੀ ਹੈ। ਆਪ ਜੀ ਦਾ ਬਹੁਤ ਬਹੁਤ ਧੰਨਵਾਦ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ (ਅੰਮ੍ਰਿਤਸਰ ਉੱਤਰੀ)** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਗਵਰਨਰ ਐਡਰੈਸ ਤੇ ਜਿਹੜਾ ਸ਼੍ਰੀ ਸੁਨੀਲ ਜਾਖੜ ਜੀ ਨੇ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ, ਉਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਉਸਦੀ ਪ੍ਰੋੜਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦੇ ਭਾਸ਼ਣ ਦੇ ਵਿੱਚ ਹਰ ਵਰਗ ਅਤੇ ਤਬਕੇ ਦਾ ਖਿਆਲ ਰੱਖਿਆ ਗਿਆ ਹੈ। ਜਿਹੜੇ ਇੰਡਸਟਰੀਅਲਿਸਟ ਹਨ, ਵਪਾਰੀ ਹਨ, ਖੇਤ ਮਜ਼ਦੂਰ ਹਨ ਜਾਂ ਹੋਰ ਧਰਮਾਂ ਦੇ ਨਾਲ ਸਬੰਧਤ ਹਨ, ਉਨ੍ਹਾਂ ਸਭ ਦਾ ਇਸ ਵਿੱਚ ਖਿਆਲ ਰੱਖਿਆ ਗਿਆ ਹੈ। ਇਕ ਗੱਲ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਜਿਹੜੀਆਂ ਕਿਸਾਨਾਂ ਦੀਆਂ ਚਾਰੇ ਫਸਲਾਂ ਬੜੇ ਅੱਛੇ ਢੰਗ ਨਾਲ ਉਠਾਈਆਂ ਹਨ, ਉਸਦੀ ਮਿਸਾਲ ਬੇ-ਮਿਸਾਲ ਹੈ ਅਤੇ ਉਨ੍ਹਾਂ ਨੇ ਇਕ ਨਵਾਂ ਇਤਿਹਾਸ ਰਚਿਆ ਹੈ। ਜਦੋਂ ਐਨ.ਡੀ.ਏ. ਦੀ ਸਰਕਾਰ ਨੇ ਪੰਜਾਬ ਦੇ ਕਿਸਾਨਾਂ ਨੂੰ ਫਸਲ ਦਾ ਭਾਅ ਦੇਣ ਤੋਂ ਨਾਂਹ ਕਰ ਦਿੱਤੀ ਔਰ ਸਾਡੀ ਸਰਕਾਰ ਨੂੰ ਟਾਈਮ ਨਾ ਦਿੱਤਾ ਤਾਂ ਹਿੰਦੁਸਤਾਨ ਦੀ ਸਰਕਾਰ ਦੇ ਵਿਰੋਧ ਵਿੱਚ ਸਾਡੇ ਚੀਫ ਮਨਿਸਟਰ ਸਾਹਿਬ ਨੇ ਧਰਨਾ ਦਿੱਤਾ। ਇਹ ਹਿੰਦੁਸਤਾਨ ਦੇ ਇਤਿਹਾਸ ਵਿਚ ਪਹਿਲੀ ਵਾਰ ਹੋਇਆ ਹੈ। ਕਿਸਾਨਾਂ ਦੇ ਹਿਤਾਂ ਵਾਸਤੇ ਉਨ੍ਹਾਂ ਨੇ ਬੇਮਿਸਾਲ ਉਪਰਾਲੇ ਕੀਤੇ ਹਨ। ਕੈਪਟਨ ਸਾਹਿਬ ਨੇ ਅਨੁਸੂਚਿਤ ਜਾਤੀਆਂ ਅਤੇ ਕਮਜ਼ੋਰ ਵਰਗਾਂ ਵਾਸਤੇ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਦੀ ਭਲਾਈ ਕਮਿਸ਼ਨ ਦੀ ਸਥਾਪਨਾ ਕੀਤੀ ਤਾਂ ਕਿ ਉਨ੍ਹਾਂ ਵਿੱਚ ਸੁਧਾਰ ਲਿਆਂਦਾ

[ਸ਼੍ਰੀ ਜੁਗਲ ਕਿਸ਼ੋਰ ਸ਼ਰਮਾ]

ਜਾ ਸਕੇ। ਆਸ਼ੀਰਵਾਦ ਸਕੀਮ ਸ਼ੁਰੂ ਕੀਤੀ ਗਈ ਤਾਂ ਕਿ ਗਰੀਬ ਬੱਚੀਆਂ ਨੂੰ ਸਹੂਲਤ ਮਿਲ ਸਕੇ। ਇਸ ਤਰ੍ਹਾਂ ਇੱਕ ਨਵੀਂ ਮਿਸਾਲ ਪੈਦਾ ਕੀਤੀ ਗਈ। ਗਰੀਬੀ ਰੇਖਾ ਤੋਂ ਥੱਲੇ ਰਹਿਣ ਵਾਲੇ ਤਿੰਨ ਲੱਖ ਪਰਿਵਾਰਾਂ ਨੂੰ ਬੀਮਾ ਸੁਰੱਖਿਆ ਸਕੀਮ ਰਾਹੀਂ ਮਦਦ ਕੀਤੀ ਗਈ। ਜਿੱਥੋਂ ਤੱਕ ਡਿਵੈਲਪਮੈਂਟ ਦੀ ਗੱਲ ਹੈ, ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਜਿੱਥੇ ਸ਼ਹਿਰਾਂ ਵਿੱਚ ਸੜਕਾਂ ਬਣਵਾਈਆਂ, ਉਥੇ ਪਿੰਡਾਂ ਵਿਚ ਵੀ ਸੜਕਾਂ ਦੀ ਮੁਰੰਮਤ ਕੀਤੀ। ਇਹ ਪਹਿਲੀ ਵਾਰ ਹੋਇਆ ਹੈ ਕਿ ਸਾਡੀ ਸਰਕਾਰ ਨੇ ਚਾਰ ਸਾਲ ਬਾਅਦ ਨਹੀਂ ਬਲਕਿ ਦੋ ਸਾਲਾਂ ਵਿੱਚ ਹੀ ਡਿਵੈਲਪਮੈਂਟ ਕੀਤੀ ਔਰ ਡਿਵੈਲਪਮੈਂਟ ਈਅਰ ਡਿਕਲੇਅਰ ਕੀਤਾ। ਤੁਸੀਂ ਦੇਖੋਗੇ ਕਿ ਪਿੰਡਾਂ ਤੇ ਸ਼ਹਿਰਾਂ ਵਿੱਚ ਨਵੀਆਂ ਸੜਕਾਂ ਬਣਾਈਆਂ ਜਾ ਰਹੀਆਂ ਹਨ। ਜਿੱਥੋਂ ਤੱਕ ਬਿਜਲੀ ਦੀ ਸਪਲਾਈ ਦਾ ਸਵਾਲ ਹੈ, ਬਿਜਲੀ ਦੀ ਸਪਲਾਈ ਬਿਹਤਰ ਬਣਾਉਣ ਵਾਸਤੇ ਵੀ ਉਪਰਾਲੇ ਕੀਤੇ ਜਾ ਰਹੇ ਹਨ ਔਰ ਕਿਸਾਨਾਂ ਨੂੰ ਪੂਰੀ ਬਿਜਲੀ ਦਿੱਤੀ ਜਾ ਰਹੀ ਹੈ। ਸ਼ਹਿਰਾਂ ਵਿੱਚ ਔਰ ਇੰਡਸਟਰੀ ਨੂੰ ਵੀ ਪੂਰੀ ਬਿਜਲੀ ਦਿੱਤੀ ਜਾ ਰਹੀ ਹੈ। ਇਸ ਤਰ੍ਹਾਂ ਸਾਡੀ ਸਰਕਾਰ ਨੇ, ਜਿਹੜੇ ਮਜ਼ਦੂਰਾਂ ਦੇ ਕੇਸ ਪੈਂਡਿੰਗ ਪਏ ਸਨ, ਉਨ੍ਹਾਂ ਵਿੱਚੋਂ ਪੰਜਾਹ ਪਰਸੈਂਟ ਮਜ਼ਦੂਰਾ ਦੇ ਕੇਸ ਪਰਾਪਰ ਸੁਲਝਾਏ ਹਨ ਔਰ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਪਹਿਲ ਦੇ ਆਧਾਰ ਤੇ ਹੱਲ ਕੀਤਾ ਹੈ। ਬਾਲ ਮਜ਼ਦੂਰੀ ਦੀ ਸਮੱਸਿਆ ਹੱਲ ਕਰਨ ਲਈ ਜਲੰਧਰ, ਅੰਮ੍ਰਿਤਸਰ, ਲੁਧਿਆਣਾ ਵਿਖੇ ਸਕੂਲ ਖੋਲ੍ਹੇ ਗਏ ਹਨ ਜਿੱਥੇ 5350 ਬੱਚੇ ਸਿੱਖਿਆ ਹਾਸਲ ਕਰ ਰਹੇ ਹਨ ਤਾਂ ਕਿ ਉਹ ਆਪਣਾ ਭਵਿਖ ਅੱਛਾ ਬਣਾ ਸਕਣ। ਮੈਂ ਅੰਮ੍ਰਿਤਸਰ ਬਾਰੇ ਕਹਿਣਾ ਚਾਹੁੰਦਾ ਹਾਂ। ਅੰਮ੍ਰਿਤਸਰ ਸਾਹਿਬ ਸਾਡੇ ਗੁਰੂਆਂ ਦੀ ਧਰਤੀ ਹੈ। ਇਸ ਦਾ ਆਪਣਾ ਹੀ ਇਤਿਹਾਸ ਹੈ। ਅੰਮ੍ਰਿਤਸਰ ਸਾਹਿਬ ਦਾ ਨਾਂ ਬੜੀ ਸ਼ਰਧਾ ਨਾਲ ਲਿਆ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਪਿਛਲੀ ਸਰਕਾਰ ਨੇ ਪੰਜ ਸਾਲਾਂ ਵਿੱਚ ਅੰਮ੍ਰਿਤਸਰ ਵਾਸਤੇ ਕੁਝ ਨਹੀਂ ਕੀਤਾ ਔਰ ਇਸ ਧਰਤੀ ਤੇ ਇੱਕ ਇੱਟ ਵੀ ਨਹੀਂ ਲਗਾਈ ਔਰ ਨਾ ਹੀ ਸੀਵਰੇਜ ਤੇ ਵਾਟਰ ਸਪਲਾਈ ਦਾ ਕੰਮ ਕੀਤਾ ਗਿਆ। ਪਰ ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ, ਇਨ੍ਹਾਂ ਨੇ ਉਥੇ ਸੜਕਾਂ ਦਾ ਨਿਰਮਾਣ ਸ਼ੁਰੂ ਕੀਤਾ। ਕੈਪਟਨ ਸਾਹਿਬ ਨੇ ਕਾਰਪੋਰੇਸ਼ਨ ਨੂੰ ਪੈਸਾ ਦਿੱਤਾ। ਸਾਡੇ ਤੋਂ ਪਹਿਲਾਂ ਕਾਰਪੋਰੇਸ਼ਨ ਤੇ ਬੀ.ਜੇ.ਪੀ. ਦਾ ਕਬਜ਼ਾ ਸੀ। ਉਸ ਸਮੇਂ ਕਾਰਪੋਰੇਸ਼ਨ ਦੇ ਮਾਲੀ ਹਾਲਾਤ ਬਹੁਤ ਖਰਾਬ ਸਨ ਔਰ ਉਹ ਬਹੁਤ ਕਰਜ਼ਾ ਛੱਡ ਗਏ ਸਨ, ਜਿਸ ਕਰਕੇ ਡਿਵੈਲਪਮੈਂਟ ਕਰਨ ਵਿਚ ਮੁਸ਼ਕਲ ਆ ਰਹੀ ਸੀ ਪਰ ਜਦੋਂ ਸਾਡੀ ਸਰਕਾਰ ਬਣੀ, ਸਾਡੇ ਸੁਨੀਲ ਦੱਤੀ ਜੀ ਉਥੇ ਮੇਅਰ ਬਣੇ, ਪ੍ਰੋਫੈਸਰ ਦਰਬਾਰੀ ਲਾਲ ਜੀ ਬੈਠੇ ਹਨ, ਸਰਦਾਰ ਹਰਜਿੰਦਰ ਸਿੰਘ ਜੀ ਠੇਕੇਦਾਰ ਬੈਠੇ ਹਨ, ਇਨ੍ਹਾਂ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਅਸੀਂ ਮਿਹਨਤ ਕਰਕੇ ਉਥੇ ਵਿਕਾਸ ਦੇ ਕੰਮ ਕਰਵਾਏ ਹਨ। ਕੈਪਟਨ ਸਾਹਿਬ ਨੇ ਸਾਨੂੰ ਪੈਸਾ ਦਿੱਤਾ ਔਰ ਉਥੇ ਸੜਕਾਂ ਦਾ ਨਿਰਮਾਣ ਹੋਇਆ। ਹੋਰ ਕਈ ਚੀਜ਼ਾਂ ਦਾ ਨਿਰਮਾਣ ਹੋਇਆ। ਅੱਜ ਅੰਮ੍ਰਿਤਸਰ ਜਾਓ ਉਥੇ ਜਾ ਕੇ ਤੁਹਾਨੂੰ ਲੱਗੇਗਾ ਕਿ ਅਸੀਂ ਪਵਿੱਤਰ ਸ਼ਹਿਰ ਆਏ ਹਾਂ। ਚਾਹੇ ਟਾਊਨ ਹਾਲ ਜਾ ਕੇ ਦੇਖੀਏ, ਉਥੇ ਰੰਗ ਬਰੰਗੀਆਂ ਬਿਜਲੀਆਂ ਜਗਮਗਾਉਂਦੀਆਂ ਹਨ। ਇਸ ਤੋਂ ਇਲਾਵਾ ਵੱਡੀਆਂ-ਵੱਡੀਆਂ ਲਾਈਟਾਂ ਲਾ ਕੇ ਸ਼ਹਿਰ ਨੂੰ ਜਗਮਗਾ ਦਿੱਤਾ ਗਿਆ ਹੈ। 35 ਨਵੇਂ ਟਿਊਬਵੈਲ ਸ਼ਹਿਰ ਵਿੱਚ ਲਗਾ ਕੇ ਕੋਸ਼ਿਸ਼ ਕੀਤੀ ਗਈ ਹੈ ਕਿ ਪਾਣੀ ਲੋਕਾਂ ਨੂੰ ਪਰਾਪਰ ਢੰਗ ਨਾਲ ਮਿਲ ਸਕੇ। ਮੈਂ ਆਪਣੇ ਮੁੱਖ ਮੰਤਰੀ ਸਾਹਿਬ ਦਾ ਇਸ ਗੱਲ ਲਈ

ਧੰਨਵਾਦ ਕਰਦਾ ਹਾਂ ਕਿ ਸਾਡੇ ਉਥੇ ਇੱਕ ਬਰਸਾਤੀ ਨਾਲਾ ਹੈ, ਉਹ ਕਾਫੀ ਸਮੇਂ ਤੋਂ ਚਲਦਾ ਸੀ। ਬਾਦਲ ਸਾਹਿਬ ਉਸ ਦਾ ਉਦਘਾਟਨ ਕਰਕੇ ਚਲੇ ਗਏ ਪਰ ਜਦੋਂ ਸਾਡੀ ਸਰਕਾਰ ਆਈ, ਅਸੀਂ ਦੇਖਿਆ, ਅਤੇ ਸੀਵਰੇਜ਼ ਬੋਰਡ ਕੋਲੋਂ ਪੁੱਛਿਆ ਕਿ ਉਦਘਾਟਨ ਤਾਂ ਬਾਦਲ ਸਾਹਿਬ ਕਰਕੇ ਚਲੇ ਗਏ ਹਨ ਪਰ ਇਸ ਦਾ ਨਿਰਮਾਣ ਕਿਉਂ ਨਹੀਂ ਸ਼ੁਰੂ ਕੀਤਾ ਗਿਆ। ਉਨ੍ਹਾਂ ਨੇ ਦੱਸਿਆ ਕਿ ਇਸ ਵਾਸਤੇ ਇਕ ਪੈਸਾ ਵੀ ਸਾਡੇ ਕੋਲ ਨਹੀਂ ਆਇਆ। ਪੰਜ ਕਰੋੜ ਰੁਪਿਆ ਕੈਪਟਨ ਅਮਰਿੰਦਰ ਸਿੰਘ ਜੀ ਨੇ ਉਸ ਲਈ ਦਿੱਤਾ। ਇਸ ਦੇ ਵਿੱਚ ਠੇਕੇਦਾਰ ਹਰਜਿੰਦਰ ਸਿੰਘ ਦਾ ਏਰੀਆ ਵੀ ਪੈਂਦਾ ਹੈ ਅਤੇ ਮੇਰਾ ਏਰੀਆ ਵੀ ਪੈਂਦਾ ਹੈ। ਅੱਜ ਉਹ ਕੰਮ ਸ਼ੁਰੂ ਹੈ। ਇਸ ਦੀ ਕੁੱਲ ਲਾਗਤ 12 ਕਰੋੜ ਰੁਪਏ ਆਉਣੀ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡਾ ਕੰਮ ਕੀਤਾ ਗਿਆ ਹੈ ਕਿਉਂਕਿ ਕਈ ਸਾਲਾਂ ਤੋਂ ਉਥੇ ਆਲੇ-ਦੁਆਲੇ ਲੋਕ ਰਹਿੰਦੇ ਸਨ, ਹੁਣ ਉਥੇ ਹੋਰ ਵੀ ਸੰਘਣੀਆਂ ਆਬਾਦੀਆਂ ਹੋ ਗਈਆਂ ਹਨ। ਜਿਹੜੇ ਲੋਕ ਰਹਿੰਦੇ ਸੀ, ਜਦੋਂ ਅਸੀਂ ਜਾਂਦੇ ਸੀ ਤਾਂ ਦੇਖਦੇ ਸੀ ਕਿ ਪਤਾ ਨਹੀਂ ਇਹ ਲੋਕ ਕਿਸ ਢੰਗ ਨਾਲ ਉਥੇ ਜੀਵਨ ਦਾ ਗੁਜ਼ਾਰਾ ਕਰ ਰਹੇ ਹਨ। ਉਹ ਕੰਮ ਸ਼ੁਰੂ ਕਰ ਦਿੱਤਾ ਹੈ।

ਇਸ ਦੇ ਨਾਲ ਨਾਲ ਮੈਂ ਇੰਡਸਟਰੀ ਦੇ ਬਾਰੇ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੀ ਇੰਡਸਟਰੀ ਤਬਾਹ ਹੁੰਦੀ ਜਾ ਰਹੀ ਹੈ। ਅੱਜ ਪੰਜਾਬ ਦਾ ਜਿਹੜਾ ਇੰਡਸਟਰੀਲਿਸਟ ਹੈ, ਉਹ ਪੰਜਾਬ ਤੋਂ ਬਾਹਰ ਜਾ ਕੇ ਆਪਣੀ ਇੰਡਸਟਰੀ ਲਗਾ ਰਿਹਾ ਹੈ। ਇਸ ਦਾ ਕਾਰਨ ਪਹਿਲੀ ਸਰਕਾਰ ਦੀਆਂ ਔਰ ਐਨ.ਡੀ.ਏ. ਸਰਕਾਰ ਦੀਆਂ ਗਲਤ ਪਾਲਿਸੀਆਂ ਸੀ। ਜਿਨ੍ਹਾਂ ਨੇ ਫ਼ੈਸਲਾ ਕਰਕੇ ਜੰਮੂ ਕਸ਼ਮੀਰ ਔਰ ਹਿਮਾਚਲ ਪ੍ਰਦੇਸ਼ ਨੂੰ ਨਵਾਂ ਪੈਕੇਜ ਦੇ ਦਿੱਤਾ ਅਤੇ ਉਨ੍ਹਾਂ ਨੂੰ ਰਿਆਇਤਾਂ ਦੇ ਦਿੱਤੀਆਂ। ਇਸ ਨਾਲ ਪੰਜਾਬ ਦੇ ਲੋਕਾਂ ਦਾ ਧਿਆਨ ਉਸ ਬੰਨੇ ਚਲਾ ਗਿਆ। ਅੱਜ ਅੰਮ੍ਰਿਤਸਰ ਦੀਆਂ ਕਈ ਇੰਡਸਟਰੀਆਂ ਕਠੂਏ ਜਾ ਕੇ ਲੱਗ ਰਹੀਆਂ ਹਨ। ਇਸ ਦਾ ਕਾਰਨ ਇਹ ਹੈ ਕਿ ਜਿਹੜੀਆਂ ਸਹੂਲਤਾਂ ਸਾਡੇ ਪੰਜਾਬ ਵਿੱਚ ਨਹੀਂ ਹਨ, ਉਹ ਉਥੇ ਮਿਲਦੀਆਂ ਹਨ। ਕੈਪਟਨ ਅਮਰਿੰਦਰ ਸਿੰਘ ਜੀ ਨੇ ਐਨ.ਡੀ.ਏ. ਸਰਕਾਰ ਕੋਲੋਂ ਮੰਗ ਕੀਤੀ ਸੀ ਕਿ ਸਾਡਾ ਜਿਹੜਾ ਪੰਜਾਬ ਹੈ, ਉਸ ਨੂੰ ਬਾਰਡਰ ਸਟੇਟ ਡਿਕਲੇਅਰ ਕੀਤਾ ਜਾਵੇ ਤਾਂਕਿ ਜਿਹੜੀ ਇੰਡਸਟਰੀ ਆਤੰਕਵਾਦ ਦੇ ਟਾਈਮ ਉਜੜ ਗਈ ਸੀ ਅਤੇ ਪਾਕਿਸਤਾਨ ਦੇ ਨਾਲ ਦੋ ਲੜਾਈਆਂ ਨੂੰ ਅੰਮ੍ਰਿਤਸਰ ਦੇ ਲੋਕਾਂ ਨੇ ਝੱਲਿਆ ਸੀ ਅਤੇ ਲੜਾਈ ਦੇ ਵਿੱਚ ਜਿਹੜਾ ਇੰਡਸਟਰੀਲਿਸਟ ਸੀ, ਉਹ ਬਾਹਰ ਚਲਾ ਗਿਆ ਸੀ, ਦੁਬਾਰਾ ਪੰਜਾਬ ਵਿੱਚ ਉਹ ਲੋਕ ਵਾਪਸ ਆ ਕੇ ਇੰਡਸਟਰੀ ਲਗਾਉਣ। ਪਰ ਐਨ.ਡੀ.ਏ. ਸਰਕਾਰ ਨੇ ਪੰਜਾਬ ਸਰਕਾਰ ਦੀ ਉਹ ਪਰੋਪੋਜ਼ਲ ਨਹੀਂ ਮੰਨੀ ਔਰ ਇਸ ਨੂੰ ਨਾਕਾਰ ਦਿੱਤਾ। ਇਸ ਨਾਲ ਅੱਜ ਇਹ ਹਾਲਾਤ ਹਨ ਕਿ ਪੰਜਾਬ ਵਿੱਚ ਜਿਹੜੀ ਇੰਡਸਟਰੀ ਹੈ, ਉਹ ਤਬਾਹ ਹੁੰਦੀ ਜਾ ਰਹੀ ਹੈ। ਪੰਜਾਬ ਸਰਕਾਰ ਵੱਲੋਂ ਐਨ.ਆਰ.ਆਈ. ਕੋਲ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਉਹ ਆ ਕੇ ਇਥੇ ਇੰਡਸਟਰੀ ਲਾਉਣ ਮੇਰਾ ਖਿਆਲ ਹੈ ਕਿ ਇਸ ਬਾਰੇ ਜੇ ਸਰਕਾਰ ਦਾ ਉਪਰਾਲਾ ਕਾਮਯਾਬ ਹੁੰਦਾ ਹੈ ਤਾਂ ਇੰਡਸਟਰੀ ਲੱਗ ਸਕਦੀ ਹੈ। ਇਸ ਦੇ ਨਾਲ ਨਾਲ ਹੀ ਅੱਜ ਸਾਡੀ ਸਰਕਾਰ ਨੇ ਇਥੇ ਪੰਜਾਬ ਦੇ ਹਰ ਜਿਲ੍ਹੇ ਵਿੱਚ ਇੰਡਸਟਰੀਲਿਸਟਸ ਨੂੰ ਬੁਲਾਇਆ ਹੈ, ਵਪਾਰੀਆਂ ਨੂੰ ਬੁਲਾਇਆ ਹੈ ਅਤੇ ਉਨ੍ਹਾਂ ਦੀਆਂ ਸਮੱਸਿਆਵਾਂ ਸੁਣੀਆਂ ਹਨ ਕਿ ਸਰਕਾਰ ਤੁਹਾਡੇ ਵਾਸਤੇ ਕੀ ਕਰ ਸਕਦੀ ਹੈ ਤਾਂ ਕਿ ਪੰਜਾਬ ਦੇ ਵਿੱਚ ਇੰਡਸਟਰੀ ਚੱਲ ਸਕੇ। ਮੈਂ ਸਮਝਦਾ ਹਾਂ ਕਿ ਜਿਥੇ ਕਿਸਾਨੀ ਦਾ ਹੋਣਾ ਪੰਜਾਬ ਦੇ ਵਿੱਚ ਬਹੁਤ ਜ਼ਰੂਰੀ ਹੈ, ਉਥੇ

[ਸ਼੍ਰੀ ਜੁਗਲ ਕਿਸ਼ੋਰ ਸ਼ਰਮਾ]

ਇੰਡਸਟਰੀ ਦਾ ਵੀ ਪੰਜਾਬ ਦੇ ਵਿੱਚ ਹੋਣਾ ਬਹੁਤ ਜ਼ਰੂਰੀ ਹੈ। ਜੇ ਇੰਡਸਟਰੀ ਰਹੇਗੀ ਤਾਂ ਬਾਹਰੋਂ ਵਪਾਰੀ ਆਏਗਾ ਅਤੇ ਵਪਾਰੀ ਦੇ ਆਉਣ ਨਾਲ ਪੰਜਾਬ ਵਿੱਚ ਖੁਸ਼ਹਾਲੀ ਹੋਏਗੀ।

ਇਸ ਦੇ ਨਾਲ ਨਾਲ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਅੰਮ੍ਰਿਤਸਰ ਦੇ ਵਿੱਚ, ਉਸ ਪਵਿੱਤਰ ਧਰਤੀ ਦੇ ਉਤੇ ਪਾਰਕਿੰਗ ਦੀ ਬਹੁਤ ਵੱਡੀ ਸਮੱਸਿਆ ਹੈ। ਇਸ ਦੇ ਵਾਸਤੇ ਸਾਡੀ ਸਰਕਾਰ ਨੇ ਉਪਰਾਲਾ ਕੀਤਾ ਹੈ ਕਿ ਸੱਤ ਮੰਜ਼ਲੀ ਪਾਰਕਿੰਗ ਬਣਾਈ ਜਾਵੇ ਤਾਂਕਿ ਗੁਰਾਂ ਦੀ ਧਰਤੀ ਤੇ ਜਿਹੜੇ ਦਰਸ਼ਨ ਕਰਨ ਆਉਂਦੇ ਹਨ, ਉਨ੍ਹਾਂ ਨੂੰ ਕੋਈ ਦਿੱਕਤ ਪੇਸ਼ ਨਾ ਆਵੇ ਕਿ ਉਹ ਆਪਣੀ ਕਾਰ ਕਿਥੇ ਖੜ੍ਹੀ ਕਰਕੇ ਜਾਣ। ਕਿਉਂਕਿ ਅੱਜ ਦੇ ਸਮੇਂ ਦੇ ਵਿੱਚ ਤਕਰੀਬਨ ਜਿਹੜੇ ਸ਼ਰਧਾਲੂ ਆਉਂਦੇ ਹਨ, ਉਹ ਆਪਣੇ ਕਨਵੇਐਂਸ ਤੇ ਆਉਂਦੇ ਹਨ। ਜਿਸ ਵੇਲੇ ਉਹ ਅੰਦਰ ਮੱਥਾ ਟੇਕਣ ਜਾਂਦੇ ਹਨ ਤਾਂ ਉਨ੍ਹਾਂ ਦਾ ਅੱਧਾ ਧਿਆਨ ਬਾਹਰ ਰਹਿੰਦਾ ਹੈ ਤੇ ਅੱਧਾ ਧਿਆਨ ਗੁਰੂ ਮਹਾਰਾਜ ਦੇ ਕੋਲ ਹੁੰਦਾ ਹੈ ਕਿਉਂਕਿ ਉਨ੍ਹਾਂ ਦੇ ਮਨ ਵਿਚ ਹੁੰਦਾ ਹੈ ਕਿ ਸਾਡੀ ਗੱਡੀ ਬਾਹਰ ਖੜ੍ਹੀ ਹੈ, ਉਸ ਨੂੰ ਕੋਈ ਚੁੱਕ ਕੇ ਨਾ ਲੈ ਜਾਵੇ। ਸੋ, ਇਸ ਦੇ ਵਾਸਤੇ ਵੀ ਪਿਛਲੇ ਦਿਨਾਂ ਦੇ ਵਿੱਚ ਇੱਕ ਮੀਟਿੰਗ ਬੁਲਾ ਕੇ ਉਪਰਾਲਾ ਕੀਤਾ ਹੈ, ਜਿਸ ਦੇ ਵਿੱਚ ਉਥੋਂ ਦਾ ਮੇਅਰ, ਐਮ.ਐਲ.ਏ. ਔਰ ਚੀਫ ਮਨਿਸਟਰ ਸਾਹਿਬ ਵੀ ਹਾਜ਼ਰ ਸਨ। ਇਸ ਦਾ ਫੈਸਲਾ ਕਰਕੇ, ਇਸ ਨੂੰ ਜਲਦੀ ਤੋਂ ਜਲਦੀ ਪੂਰਾ ਕਰ ਦਿੱਤਾ ਜਾਵੇਗਾ। ਅੱਜ ਦੇ ਹਾਲਾਤਾਂ ਦੇ ਮੁਤਾਬਿਕ ਅੰਮ੍ਰਿਤਸਰ ਦਾ ਬੱਸ ਸਟੈਂਡ ਪਿਛਲੇ ਕਾਫੀ ਸਮੇਂ ਤੋਂ ਟੁੱਟਿਆ ਪਿਆ ਹੈ, ਸੜਕਾਂ ਬਹੁਤ ਮਾੜੀਆਂ ਹਨ, ਉਥੇ ਯਾਤਰੂ ਬੈਠ ਨਹੀਂ ਸਨ ਸਕਦੇ। ਜਦੋਂ ਬੱਸ ਸਟੈਂਡ ਦੇ ਵਿਚੋਂ ਯਾਤਰੂ ਬੱਸ ਫੜ੍ਹਦੇ ਸਨ ਤਾਂ ਉਨ੍ਹਾਂ ਦੇ ਕੱਪੜੇ ਲਿੱਬੜ ਜਾਂਦੇ ਸਨ। ਅੱਜ ਉਥੇ ਇੱਕ ਮਾਡਰਨ ਟਾਈਪ ਦਾ ਨਵਾਂ ਬੱਸ ਸਟੈਂਡ ਬਣਨਾ ਸ਼ੁਰੂ ਹੋ ਗਿਆ ਹੈ ਔਰ ਇਹ ਇਤਿਹਾਸ ਵਿੱਚ ਦੂਸਰਾ ਮਾਡਲ ਬੱਸ ਸਟੈਂਡ ਹੈ, ਜਿਸ ਦੇ ਵਿੱਚ ਪੂਰੀਆਂ ਸਹੂਲਤਾਂ ਹੋਣਗੀਆਂ, ਏ.ਸੀ.ਰੂਮਜ਼ ਹੋਣਗੇ, ਗਰਮੀਆਂ ਦੇ ਦਿਨਾਂ ਦੇ ਵਿੱਚ ਪੀਣ ਵਾਸਤੇ ਠੰਡੇ ਪਾਣੀ ਦਾ ਪੂਰਾ ਪ੍ਰਬੰਧ ਹੋਵੇਗਾ। ਇਸ ਦੇ ਨਾਲ ਉਥੇ ਲੋਕੀਂ ਪਰਾਪਰ ਤਰੀਕੇ ਦੇ ਨਾਲ ਬੱਸਾਂ ਪਕੜ ਸਕਣਗੇ। ਮੈਂ ਜਲੰਧਰ ਦਾ ਬਾਈਪਾਸ ਦੇਖਿਆ ਹੈ, ਉਥੇ ਫਲਾਈਓਵਰ ਬਣ ਚੁੱਕੇ ਹਨ ਔਰ ਇਸੇ ਤਰ੍ਹਾਂ ਲੁਧਿਆਣਾ ਵਿਖੇ ਵੀ ਕਈ ਫਲਾਈ ਓਵਰ ਬਣ ਗਏ ਹਨ ਪਰ ਅੰਮ੍ਰਿਤਸਰ ਇੱਕ ਅਜਿਹਾ ਜ਼ਿਲ੍ਹਾ ਹੈ, ਜਿਥੇ ਸਾਰੀ ਦੁਨੀਆਂ ਦੇ ਲੋਕ ਆਉਂਦੇ ਹਨ ਅਤੇ ਇਸ ਲਈ ਇਤਿਹਾਸ ਗਵਾਹ ਹੈ। ਅੱਜ ਹਿੰਦੁਸਤਾਨ ਦੇ ਵਿੱਚ ਜੇ ਇਹ ਗੱਲ ਕਹੀਏ ਕਿ ਸਭ ਤੋਂ ਜ਼ਿਆਦਾ ਸ਼ਰਧਾ ਰੱਖਣ ਵਾਲੇ ਲੋਕ ਜਿਹੜੇ ਹਨ, ਉਹ ਕਿਥੇ ਆਉਂਦੇ ਹਨ ਤਾਂ ਉਹ ਅੰਮ੍ਰਿਤਸਰ ਵਿਖੇ ਹੀ ਆਉਂਦੇ ਹਨ। ਮੇਰਾ ਖਿਆਲ ਹੈ ਕਿ ਅੰਮ੍ਰਿਤਸਰ ਨਾਲੋਂ ਆਗਰੇ ਵਿਖੇ ਲੋਕ ਘੱਟ ਜਾਂਦੇ ਹੋਣਗੇ। ਇਸ ਲਈ ਮੈਨੂੰ ਇੱਕ ਗੱਲ ਦੀ ਸਮਝ ਨਹੀਂ ਆਉਂਦੀ ਕਿ ਜਿਹੜੀ ਪਿਛਲੀ ਪੰਜ ਸਾਲ ਅਕਾਲੀਆਂ ਦੀ ਸਰਕਾਰ ਰਹੀ ਹੈ, ਉਹ ਗੁਰੂ ਦੇ ਨਾਮ ਉਤੇ ਵੋਟਾਂ ਲੈਂਦੇ ਰਹੇ ਹਨ ਔਰ ਗੁਰੂ ਦੀ ਧਰਤੀ ਦੀਆਂ ਗੱਲਾਂ ਕਰਦੇ ਹਨ ਤਾਂ ਫਿਰ ਉਨਾਂ ਨੇ ਇਨ੍ਹਾਂ ਗੱਲਾਂ ਵੱਲ ਧਿਆਨ ਕਿਉਂ ਨਹੀਂ ਦਿੱਤਾ। ਇਹ ਗੱਲ ਮੇਰੀ ਸੋਚ ਸਮਝ ਤੋਂ ਬਾਹਰ ਹੈ। ਇਸ ਦੇ ਨਾਲ ਹੀ ਸਾਰੇ ਪੰਜਾਬ ਦੇ ਵਿੱਚ ਫੋਰ ਲੇਨਿੰਗ ਸੜਕਾਂ ਬਣ ਗਈਆਂ ਹਨ ਪਰ ਜਲੰਧਰ ਤੋਂ ਬਾਅਦ ਇਹ ਫੋਰ ਲੇਨਿੰਗ ਬੰਦ ਕਰ ਦਿੱਤੀ ਗਈ ਹੈ। ਇਹ ਗੱਲ ਵੀ ਮੈਨੂੰ ਸਮਝ ਨਹੀਂ ਆਈ ਕਿ ਪਿਛਲੀ ਸਰਕਾਰ ਨੇ ਇਸ ਬਾਰੇ ਉਪਰਾਲੇ ਕਿਉਂ ਨਹੀਂ

ਕੀਤੇ। ਉਥੇ ਉਦਘਾਟਨ ਵੀ ਕੀਤੇ ਗਏ ਪਰ ਫੌਰ ਲੇਨਿੰਗ ਸ਼ੁਰੂ ਨਹੀਂ ਕੀਤੀ ਗਈ। ਇਸ ਵਾਸਤੇ ਇਹ ਜ਼ਰੂਰੀ ਹੈ ਕਿ ਜਿਹੜੇ ਸ਼ਰਧਾਲੂ ਆਉਂਦੇ ਹਨ, ਉਹ ਚੰਗੇ ਤਰੀਕੇ ਦੇ ਨਾਲ ਅੰਮ੍ਰਿਤਸਰ ਪਹੁੰਚ ਸਕਣ, ਚੰਗੇ ਢੰਗ ਦੇ ਨਾਲ ਯਾਤਰਾ ਕਰ ਸਕਣ। ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਵਿਖੇ ਜਦੋਂ ਵਾਘਾ ਬਾਰਡਰ ਦੇ ਉਤੇ ਲੋਕ ਜਾਂਦੇ ਹਨ ਤਾਂ ਉਥੇ ਆਪਣੇ ਨੌਜਵਾਨਾਂ ਦੇ ਕਰਤੱਵ ਵੇਖਦੇ ਹਨ ਕਿ ਉਥੇ ਕਿਵੇਂ ਝੰਡਾ ਉਤਾਰਦੇ ਹਨ, ਔਰ ਉਥੇ ਮਾਹੌਲ ਮੇਲੇ ਵਾਂਗ ਹੋਇਆ ਹੁੰਦਾ ਹੈ ਪਰ ਅੰਮ੍ਰਿਤਸਰ ਦੇ ਵਿਚ ਕੋਈ ਅਜਿਹੀ ਪਰਾਪਰ ਜਗ੍ਹਾ ਨਹੀਂ ਹੈ ਜਿਥੇ ਕਿ ਟੂਰਿਸਟ ਠਹਿਰ ਸਕਣ। ਬਾਰਡਰ ਦੇ ਕੋਲ ਇੱਕ ਹੋਟਲ ਹੈ, ਉਹ ਸਰਕਾਰੀ ਹੈ ਅਤੇ ਉਸ ਦਾ ਮੈਨੇਜਮੈਂਟ ਦਾ ਕੰਮ ਚੰਗਾ ਨਹੀਂ ਹੈ। ਸੋ, ਮੈਂ ਕਹਾਂਗਾ ਕਿ ਉਸ ਨੂੰ ਪ੍ਰਾਈਵੇਟ ਹੱਥਾਂ ਦੇ ਵਿੱਚ ਦੇ ਦੇਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਉਥੇ ਖਾਣ ਪੀਣ ਔਰ ਰਹਿਣ ਦੀਆਂ ਚੰਗੀਆਂ ਸਹੂਲਤਾਂ ਮਿਲ ਸਕਣ। ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੇ ਵਿੱਚ ਕੋਈ ਵੀ ਫਾਈਵ ਸਟਾਰ ਹੋਟਲ ਨਹੀਂ ਹੈ। ਜਿਹੜਾ ਇੰਟਰਨੈਸ਼ਨਲ ਹੋਟਲ ਉਥੇ ਹੈ, ਉਹ ਸਰਕਾਰੀ ਹੈ, ਉਹ ਵੀ ਪ੍ਰਾਈਵੇਟ ਹੱਥਾਂ ਦੇ ਵਿੱਚ ਦੇ ਦਿੱਤਾ ਜਾਣਾ ਚਾਹੀਦਾ ਹੈ। ਪਿਛਲੇ ਦਿਨਾਂ ਦੇ ਵਿੱਚ ਸਰਕਾਰ ਨੇ ਮਨ ਬਣਾਇਆ ਵੀ ਸੀ ਕਿ ਇਸ ਨੂੰ ਪ੍ਰਾਈਵੇਟ ਹੱਥਾਂ ਦੇ ਵਿੱਚ ਦੇ ਦਿੱਤਾ ਜਾਵੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਪ੍ਰਾਈਵੇਟ ਹੱਥਾਂ ਵਿੱਚ ਦੇ ਦਿੱਤਾ ਜਾਣਾ ਚਾਹੀਦਾ ਹੈ ਤਾਂਕਿ ਜਿਹੜੇ ਬਾਹਰੋਂ ਯਾਤਰੀ ਆਉਂਦੇ ਹਨ, ਉਨ੍ਹਾਂ ਨੂੰ ਚੰਗੀਆਂ ਸਹੂਲਤਾਂ ਮਿਲ ਸਕਣ।

ਇਸ ਦੇ ਨਾਲ ਹੀ ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਵਿਚ ਗਲਿਆਰਾ ਸਕੀਮ ਚਲ ਰਹੀ ਹੈ। ਇਹ ਸਕੀਮ ਪਹਿਲੀ ਸਰਕਾਰ ਨੇ ਬਣਾਈ ਸੀ। ਇਸ ਦੇ ਤਿੰਨ ਫੇਜ਼ ਪੂਰੇ ਹੋ ਚੁੱਕੇ ਹਨ। ਦੋ ਫੇਜ਼ ਹਾਲੇ ਕੰਪਲੀਟ ਨਹੀਂ ਹੋਏ। ਇਸ ਵਾਸਤੇ ਪੈਸਾ ਭਾਰਤ ਸਰਕਾਰ ਨੇ ਦੇਣਾ ਸੀ। ਇਸ ਬਾਰੇ ਹੁਣ ਬਹੁਤ ਉਪਰਾਲਾ ਕੀਤਾ ਗਿਆ ਹੈ। ਸਾਡੇ ਮੁੱਖ ਮੰਤਰੀ ਜੀ ਨੇ ਇਕ ਫੇਜ਼ ਵਾਸਤੇ ਪੈਸਾ ਮੁਹੱਈਆ ਕਰਵਾਇਆ ਹੈ। ਮੈਂਇਕ ਗੱਲ ਜ਼ਰੂਰ ਕਹਾਂਗਾ ਕਿ ਇਹ ਦੋਨੋਂ ਫੇਜ਼ਾਂ ਵਾਸਤੇ ਪੈਸਾ ਮੁਹੱਈਆ ਕਰਵਾਇਆ ਜਾਵੇ ਤਾਂ ਕਿ ਦਰਬਾਰ ਸਾਹਿਬ ਦੀ ਖੂਬਸੂਰਤੀ ਬਹਾਲ ਕਰੀਏ। ਇਸ ਵਾਸਤੇ ਸਾਨੂੰ ਜ਼ਰੂਰ ਉਪਰਾਲਾ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਗੁਰੂਆਂ ਦੀ ਧਰਤੀ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਉਥੇ ਜਿਹੜਾ ਸੀਵਰੇਜ ਹੈ, ਉਹ ਅੱਜ ਤੋਂ 25—30 ਸਾਲ ਪਹਿਲਾਂ ਦਾ ਪਿਆ ਹੋਇਆ ਹੈ। ਉਸ ਵਕਤ ਅੰਮ੍ਰਿਤਸਰ ਦੀ ਪਾਪੂਲੇਸ਼ਨ ਤਕਰੀਬਨ 6-7 ਲੱਖ ਸੀ ਪਰ ਅੱਜ ਇਹ 12 ਲੱਖ ਤੋਂ ਵੀ ਉਪਰ ਹੈ। ਅੱਜ ਵੀ ਉਹੀ ਸੀਵਰੇਜ਼ ਹੈ ਤੇ ਹੁਣ ਉਸ ਦੀ ਕੈਪੇਸਟੀ ਉਨੀ ਨਹੀਂ ਕਿ ਇਹ 12 ਲੱਖ ਦੀ ਅਬਾਦੀ ਵਾਸਤੇ ਚੱਲ ਸਕੇ। ਇਸ ਨੂੰ ਜ਼ਰੂਰ ਦੇਖਣਾ ਪਵੇਗਾ ਕਿਉਂਕਿ ਜਦੋਂ ਅਸੀਂ ਦਰਬਾਰ ਸਾਹਿਬ ਜਾਣ ਲਈ ਰਸਤੇ ਵਿਚੋਂ ਜਾਂਦੇ ਹਾਂ ਤਾਂ ਸੀਵਰੇਜ ਠੀਕ ਢੰਗ ਨਾਲ ਕੰਮ ਨਹੀਂ ਕਰਦੇ ਜਿਹੜਾ ਕਿ ਬਹੁਤ ਭੈੜਾ ਲਗਦਾ ਹੈ। ਉਥੇ ਦੂਰ ਦੁਰਾਡੇ ਤੋਂ, ਫਾਰਨ ਕੰਟਰੀਜ਼ ਤੋਂ ਲੋਕ ਆਉਂਦੇ ਹਨ ਅਤੇ ਉਨ੍ਹਾਂ ਦੇ ਦਿਮਾਗ ਵਿਚ ਇਹ ਗੱਲ ਆਉਂਦੀ ਹੈ ਕਿ ਅਸੀਂ ਜਿਸ ਨੂੰ ਸਿਫਤੀ ਦਾ ਘਰ ਕਹਿੰਦੇ ਹਾਂ, ਉਸ ਦੀ ਠੀਕ ਸੰਭਾਲ ਨਹੀਂ ਕੀਤੀ ਗਈ। ਇਹ ਕਮੀਆਂ ਹਨ, ਜਿਨ੍ਹਾਂ ਨੂੰ ਸਮਝਣਾ ਚਾਹੀਦਾ ਹੈ। ਪੂਰਾ ਕਰਨਾ ਚਾਹੀਦਾ ਹੈ। ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਅਖੀਰ ਵਿਚ ਇਕੋ ਗੱਲ ਕਹਾਂਗਾ ਕਿ ਜਿਹੜਾ ਸੁਨੀਲ ਜਾਖੜ ਜੀ ਨੇ ਧੰਨਵਾਦ ਦਾ ਪ੍ਰਸਤਾਵ ਰੱਖਿਆ ਹੈ, ਉਸ ਦੀ ਮੈਂ ਪ੍ਰੋੜਤਾ ਕਰਦਾ ਹਾਂ। ਜੈ ਹਿੰਦ।

**ਸ਼੍ਰੀ ਦੇਸ ਰਾਜ ਧੁੱਗਾ (ਗੜ੍ਹਦੀਵਾਲਾ, ਐਸ.ਸੀ.)** : ਮੈਂ, ਡਿਪਟੀ ਸਪੀਕਰ ਸਾਹਿਬ, ਆਪਜੀ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪਵਿੱਤਰ ਸਦਨ ਵਿਚ ਮੈਨੂੰ ਰਾਜਪਾਲ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਮਤੇ ਦਾ ਪੁਰਜ਼ੋਰ ਵਿਰੋਧ ਕਰਦਾ ਹਾਂ ਕਿਉਂਕਿ ਪਿਛਲੇ ਦੋ ਸਾਲਾਂ ਵਿਚ ਸਰਕਾਰ ਨੇ ਕੋਈ ਪ੍ਰਾਪਤੀ ਹੀ ਨਹੀਂ ਕੀਤੀ ਹੈ। ਜਦ ਕੀਤੀ ਹੀ ਨਹੀਂ ਫਿਰ ਰਾਜਪਾਲ ਜੀ ਦੇ ਭਾਸ਼ਣ ਲਿਖਦੇ ਕਿਵੇਂ ਹਨ। ਇਹ ਗੈਰ ਪ੍ਰਾਪਤੀਆਂ ਵਾਲਾ ਭਾਸ਼ਣ ਹੈ। ਇਨ੍ਹਾਂ ਨੇ 2002 ਵਿਚ ਮੈਨੀਫੈਸਟੋ ਬਣਾਇਆ ਸੀ। ਉਸ ਮੈਨੀਫੈਸਟੋ ਦੇ ਆਧਾਰ ਤੇ ਲੋਕਾਂ ਨੇ ਬਹਿਕਾਵੇ ਵਿਚ ਆ ਕੇ, ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੂੰ ਵੋਟਾਂ ਪਾਈਆਂ। ਹੁਣ ਇਨ੍ਹਾਂ ਨੇ ਇਹ ਸੋਚਿਆ ਕਿ ਸ਼ਾਇਦ ਹੁਣ ਫੇਰ ਇਸ ਮੈਨੀਫੈਸਟੋ ਨਾਲ ਵੋਟਾਂ ਮਿਲਣਗੀਆਂ। ਥੋੜ੍ਹਾ ਸਮਾਂ ਪਹਿਲਾਂ ਇਨ੍ਹਾਂ ਨੇ ਮੈਨੀਫੈਸਟੋ ਨੂੰ ਜਦੋਂ ਦੁਬਾਰਾ ਲੋਕਾਂ ਵਿਚ ਲਿਆਂਦਾ ਤਾਂ ਪੰਜਾਬ ਦੇ ਲੋਕਾਂ ਨੇ ਕਿਹਾ ਕਿ ਮੈਨੀਫੈਸਟੋ ਬਾਰ ਬਾਰ ਲਿਆਉਂਦੇ ਹੋ ਪਰ ਤੁਸੀਂ ਇਸ ਤੇ ਅਮਲ ਨਹੀਂ ਕਰਦੇ। ਇਸ ਕਰਕੇ ਪੰਜਾਬ ਦੇ ਲੋਕਾਂ ਨੇ ਇਸ ਪਾਰਟੀ ਨੂੰ ਦਿਨ ਦਿਹਾੜੇ ਚਾਨਣ ਕਰਕੇ ਵਿਖਾਇਆ ਹੈ। ਇਹ ਸਭ ਦੇ ਸਾਹਮਣੇ ਹੈ।

ਸਭ ਤੋਂ ਪਹਿਲਾਂ ਮੈਂ ਗੱਲ ਕਰਦਾ ਹਾਂ ਕਿ ਪਿਛਲੀ ਗੌਰਮਿੰਟ ਵੇਲੇ 5100 ਰੁਪਏ ਦੀ ਸ਼ਗਨ ਸਕੀਮ ਬਾਦਲ ਸਾਹਿਬ ਨੇ ਸ਼ੁਰੂ ਕੀਤੀ ਸੀ। ਉਸ ਵਿਚ ਕੋਈ ਸ਼ਰਤ ਨਹੀਂ ਸੀ ਰੱਖੀ ਗਈ ਇਸ ਵਿਚ ਇਕੋ ਸ਼ਰਤ ਸੀ ਕਿ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਦੇ ਬੰਦਿਆਂ ਨੂੰ ਇਸ ਸਕੀਮ ਵਿਚ ਰੱਖਿਆ ਗਿਆ ਸੀ ਪਹਿਲੀ ਗੱਲ ਇਹ ਹੈ ਕਿ ਇਨ੍ਹਾਂ ਨੇ ਡੇਢ ਸਾਲ ਬਾਅਦ ਉਸ ਨੂੰ ਲਾਗੂ ਕਰਨ ਦੀ ਗੱਲ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਨਾਲ ਧੋਖਾ ਕੀਤਾ ਗਿਆ ਹੈ। ਉਸ ਸਕੀਮ ਦਾ ਨਾਂ ਬਦਲ ਕੇ ਅਸ਼ੀਰਵਾਦ ਸਕੀਮ ਕਰ ਦਿੱਤਾ ਹੈ ਅਤੇ ਉਸ ਵਿਚ ਇਸ ਸਰਕਾਰ ਵਲੋਂ ਸ਼ਰਤ ਇਹ ਰੱਖ ਦਿਤੀ ਗਈ ਕਿ ਅਨੁਸੂਚਿਤ ਜਾਤੀ ਦੇ ਜਿਹੜੇ ਬੰਦੇ ਬੀ.ਪੀ.ਐਲ. ਹੋਣਗੇ, ਉਨ੍ਹਾਂ ਨੂੰ ਇਸ ਅਧੀਨ ਲਾਭ ਮਿਲੇਗਾ। ਸਾਰੇ ਪੰਜਾਬ ਅੰਦਰ ਇਸ ਬੀ.ਪੀ.ਐਲ. ਦੇ ਤਹਿਤ ਇਕ ਪਿੰਡ ਵਿਚ ਦੋ ਜਾਂ ਤਿੰਨ ਦਲਿਤ ਹੀ ਆਉਂਦੇ ਹਨ। ਇਸ ਦਾ ਮਤਲਬ ਇਹ ਹੈ ਕਿ ਸਭ ਤੋਂ ਵੱਡਾ ਧੋਖਾ ਦਲਿਤਾਂ ਨਾਲ ਹੋਇਆ ਹੈ। ਕਿਉਂਕਿ ਜਦੋਂ ਪਿਛਲੀ ਗੌਰਮਿੰਟ ਵੇਲੇ ਬਾਦਲ ਸਾਹਿਬ ਵੇਲੇ ਇਹ ਸਕੀਮ ਸੀ ਤਾਂ ਸਿਰਫ ਅਨੁਸੂਚਿਤ ਜਾਤੀਆਂ ਨੂੰ ਹੀ ਪਹਿਲ ਦੇ ਆਧਾਰ ਤੇ ਇਸ ਦਾ ਲਾਭ ਦਿੱਤਾ ਜਾਂਦਾ ਸੀ। ਮੇਰੇ ਤੋਂ ਪਹਿਲਾਂ ਇੱਕ ਮੈਂਬਰ ਸਾਹਿਬ ਨੇ ਬੋਲਦੇ ਹੋਏ ਕਿਹਾ ਹੈ ਕਿ ਪਿਛਲੀ ਗੌਰਮਿੰਟ ਵੇਲੇ ਇੱਕ ਲੜਕੀ ਦੀ ਸ਼ਾਦੀ ਲਈ ਸ਼ਗਨ ਸਕੀਮ ਦਾ ਪੈਸਾ ਦਿੱਤਾ ਜਾਂਦਾ ਸੀ ਤੇ ਇਨ੍ਹਾਂ ਨੇ ਦੋਵਾਂ ਲੜਕੀਆਂ ਦੀਆਂ ਸ਼ਾਦੀਆਂ ਵੇਲੇ ਸ਼ਗਨ ਸਕੀਮ ਤਹਿਤ ਪੈਸਾ ਦਿੱਤਾ ਹੈ। ਇਹ ਇਸ ਤਰ੍ਹਾਂ ਨਹੀਂ ਹੈ। ਸਾਡੇ ਵੇਲੇ ਇਸ ਸਕੀਮ ਦੇ ਅੰਦਰ ਜਿੰਨੀਆਂ ਵੀ ਦਲਿਤ ਪਰਿਵਾਰਾਂ ਦੀਆਂ ਲੜਕੀਆਂ ਹੁੰਦੀਆਂ ਸਨ, ਉਨ੍ਹਾਂ ਸਾਰੀਆਂ ਲੜਕੀਆਂ ਨੂੰ ਸ਼ਗਨ ਸਕੀਮ ਦਾ ਹੱਕ ਮਿਲਦਾ ਸੀ। ਇਨ੍ਹਾਂ ਨੇ ਕਿਹਾ ਸੀ ਕਿ 11000 ਰੁਪਏ ਕਰਾਂਗੇ ਪਰ 11000 ਹਜ਼ਾਰ ਰੁਪਏ ਦੀ ਬਜਾਏ ਲੋਕ ਸ਼ਗਨ ਸਕੀਮ ਤੋਂ ਹੀ ਵਾਂਝੇ ਰਹਿ ਗਏ ਹਨ।

ਜਿੱਥੋਂ ਤੱਕ ਸੜਕਾਂ ਦੀ ਗੱਲ ਹੈ, ਪੰਜਾਬ ਦੇ ਵਿਚ ਇੱਕ ਕਿਲੋਮੀਟਰ ਵੀ ਸੜਕ ਨਹੀਂ ਬਣੀ ਔਰ ਪਿੰਡਾਂ ਦੇ ਵਿਚ ਇਹ ਆਮ ਕਹਾਵਤ ਚਲਦੀ ਹੈ, ਲੋਕ ਇਸ ਨੂੰ ਟਾਕੀਆਂ ਵਾਲੀ ਸਰਕਾਰ ਕਹਿੰਦੇ ਹਨ। ਜਦੋਂ ਕਿਸੇ ਇਨਸਾਨ ਤੇ ਮਾੜੇ ਦਿਨ, ਗਰੀਬੀ ਦੇ ਦਿਨ ਆਉਂਦੇ ਹਨ ਤਾਂ ਉਹ ਪੂਰਾ ਕੱਪੜਾ ਨਹੀਂ ਸਿਲਵਾ ਸਕਦਾ ਤੇ ਉਹ ਫਟੇ ਪੁਰਾਣੇ

ਕੱਪੜਿਆਂ ਨੂੰ ਟਾਕੀਆਂ ਲਗਾ ਕੇ ਹੀ ਆਪਣਾ ਕੰਮ ਸਾਰਦਾ ਹੁੰਦਾ ਹੈ। ਇਸੇ ਤਰ੍ਹਾਂ ਪੰਜਾਬ ਗੌਰਮਿੰਟ ਨੇ ਸੜਕਾਂ ਨੂੰ ਹੀ ਟਾਕੀਆਂ ਲਗਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ। ਇਹ ਪੂਰੀ ਸੜਕ ਦੀ ਰਿਪੇਅਰ ਕਰਨ ਦੀ ਜਗ੍ਹਾ ਕਿਤੇ-ਕਿਤੇ ਟਾਕੀਆਂ ਲਗਾ ਕੇ ਸੜਕਾਂ ਦੀ ਰਿਪੇਅਰ ਕਰਦੇ ਹਨ। ਇਸ ਤੋਂ ਵੱਡੀ ਅਫਸੋਸਨਾਕ ਗੱਲ ਹੋਰ ਕਿਹੜੀ ਹੋ ਸਕਦੀ ਹੈ।

ਜੇ ਆਪਾਂ ਦਲਿਤਾਂ ਦੀ ਗੱਲ ਕਰੀਏ ਤਾਂ ਦੋ ਸਾਲਾਂ ਦੇ ਅੰਦਰ ਦਲਿਤ ਵਿਦਿਆਰਥੀਆਂ ਨੂੰ ਵਜ਼ੀਫੇ ਨਹੀਂ ਮਿਲੇ। ਉਹ ਵਜ਼ੀਫੇ ਤੋਂ ਵਾਂਝੇ ਹਨ। ਦਲਿਤ ਵਿਦਿਆਰਥੀਆਂ ਨੂੰ ਪੂਰੀਆਂ ਕਿਤਾਬਾਂ ਨਹੀਂ ਮਿਲ ਰਹੀਆਂ।

ਫਿਰ 24 ਘੰਟੇ ਬਿਜਲੀ ਦੇਣ ਦੀ ਗੱਲ ਆਉਂਦੀ ਹੈ। ਇੱਥੇ ਕਿਹਾ ਗਿਆ ਹੈ ਕਿ 30 ਜੂਨ ਤੱਕ 24 ਘੰਟੇ ਬਿਜਲੀ ਸਪਲਾਈ ਸਾਰੇ ਪੰਜਾਬ ਦੇ ਵਿਚ ਦੇਣ ਲੱਗੇ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਕਹਿ ਰਹੇ ਹਨ ਕਿ ਅਜੇ ਸਾਡੇ ਕੋਲ ਪ੍ਰਬੰਧ ਹੀ ਨਹੀਂ ਹੋਏ ਪਰ ਇਨ੍ਹਾਂ ਦੇ ਐਮ.ਐਲ.ਏ. ਸਾਹਿਬ ਕਹਿ ਰਹੇ ਹਨ ਕਿ 24 ਘੰਟੇ ਬਿਜਲੀ ਮਿਲੇਗੀ। ਮੈਂ ਕਹਿੰਦਾ ਹਾਂ ਕਿ ਪਿਛਲੀ ਵਾਰੀ ਗੌਰਮਿੰਟ ਵਲੋਂ ਜਿੰਨੇ ਘੰਟੇ ਬਿਜਲੀ ਦਿੱਤੀ ਜਾਂਦੀ ਸੀ, ਇਸ ਗੌਰਮਿੰਟ ਦੇ ਵੇਲੇ ਉਨੇ ਹੀ ਘੰਟੇ ਦਾ ਕੱਟ ਲਗਦਾ ਹੈ। ਪਿਛਲੀ ਗੌਰਮਿੰਟ ਵੇਲੇ 18 ਘੰਟੇ ਬਿਜਲੀ ਦਿੱਤੀ ਜਾਂਦੀ ਸੀ ਪਰ ਅੱਜ 18-18 ਘੰਟਿਆਂ ਦਾ ਕੱਟ ਲਗਦਾ ਹੈ। ਰਾਤ ਨੂੰ ਜਦੋਂ ਅਸੀਂ ਸੌਂਦੇਂ ਹਾਂ ਤਾਂ ਸਾਡੇ ਫੋਨ ਤੇ ਫੋਨ ਖੜਕਦੇ ਹਨ ਕਿਉਂਕਿ ਲੋਕ ਪੁੱਛਦੇ ਹਨ ਕਿ ਬਿਜਲੀ ਕਿਉਂ ਨਹੀਂ ਆਉਂਦੀ। ਜਦੋਂ ਬਿਜਲੀ ਵਾਲਿਆਂ ਨੂੰ ਪੁੱਛਦੇ ਹਾਂ ਤਾਂ ਉਹ ਦੱਸਦੇ ਹਨ ਕਿ ਰਾਜਾ ਸਾਹਿਬ ਨੂੰ ਪੁੱਛੋ ਕਿ ਬਿਜਲੀ ਕਿੱਥੇ ਗਈ ਹੈ। ਇੱਥੇ ਹਾਊਸ ਵਿਚ ਜਦੋਂ ਐਮ.ਐਲ.ਏ. ਸਾਹਿਬ ਸਵਾਲ ਕਰਦੇ ਹਨ ਤਾਂ ਜਵਾਬ ਮਿਲਦਾ ਹੈ ਕਿ ਫੰਡਾਂ ਦੀ ਘਾਟ ਹੈ। ਫੰਡ ਆਉਣ ਤੇ ਇਹ ਕੰਮ ਕਰਾਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਗੌਰਮਿੰਟ ਵੇਲੇ ਤਾਂ ਬਿਜਲੀ ਦੇ ਬਿਲ ਵੀ ਮੁਆਫ ਸੀ ਪਰ ਹੁਣ ਤਾਂ ਬਿਲ ਵੀ ਲੱਗ ਗਏ ਹਨ ਅਤੇ ਚੂੰਗੀਆਂ ਵੀ ਲਗ ਗਈਆਂ ਹਨ। ਕੀ ਹੁਣ ਫਿਰ ਪੈਸਾ ਕੋਕੋ ਲੈ ਗਈ? ਦੋ ਸਾਲ ਦੇ ਅਰਸੇ ਦੌਰਾਨ ਇਹ ਪਤਾ ਨਹੀਂ ਲਗ ਸਕਿਆ ਕਿ ਪੈਸੇ ਕਿੱਥੇ ਗਏ ਹਨ। ਜਿੰਨੇ ਵੀ ਡੀ.ਸੀ.ਹਨ, ਉਨ੍ਹਾਂ ਨੂੰ ਲਿਖਤੀ ਪੱਤਰ ਜਾਂਦੇ ਹਨ, ਲਿਖਤੀ ਤੌਰ ਤੇ ਕਿਹਾ ਜਾਂਦਾ ਹੈ ਕਿ ਇੰਨੇ ਲੱਖ ਰੁਪਏ ਜ਼ਿਲ੍ਹੇ ਵਿਚੋਂ ਚਲਾਨ ਕੱਟ ਕੇ ਦਿਓ ਤਾਂ ਤੁਹਾਡੀ ਨੌਕਰੀ ਰਹਿ ਸਕਦੀ ਹੈ। ਲੱਖ ਰੁਪਿਆ ਕਿਥੋਂ ਇਕੱਠਾ ਹੁੰਦਾ ਹੈ? ਜਿਹੜੇ ਲੋਕ ਸਕੂਟਰਾਂ ਤੇ ਸ਼ਹਿਰ ਨੂੰ ਜਾ ਰਹੇ ਹੁੰਦੇ ਹਨ ਉਨ੍ਹਾਂ ਨੂੰ ਘੇਰ ਕੇ ਚਲਾਨ ਕਰਕੇ ਪੈਸਾ ਇਕੱਠਾ ਕਰਕੇ ਡੀ.ਟੀ.ਓ. ਦਫ਼ਤਰ ਦਿੰਦੇ ਹਨ ਅਤੇ ਫਿਰ ਸਰਕਾਰ ਦੇ ਖਾਤੇ ਵਿਚ ਜਮ੍ਹਾਂ ਹੁੰਦਾ ਹੈ। ਮੈਂ ਕਹਾਂਗਾ ਕਿ ਹਰ ਸਰਕਾਰ ਲੋਕਾਂ ਦੇ ਭਲੇ ਲਈ ਕੰਮ ਕਰਦੀ ਹੈ ਪਰ ਇਹ ਪਹਿਲੀ ਸਰਕਾਰ ਹੈ ਜੋ ਲੋਕਾਂ ਦੇ ਸੂਈਆਂ ਚੋਭਦੀ ਹੈ। ਡੰਗ ਮਾਰਦੀ ਹੈ। ਸ਼ਹਿਦ ਦੀਆਂ ਮੱਖੀਆਂ ਦਾ ਡੰਗ ਮਾਰਿਆਂ ਤਾਂ ਨਿਕਲ ਜਾਂਦਾ ਹੈ ਪਰ ਬਦਕਿਸਮਤੀ ਨਾਲ ਪੰਜਾਬ ਦੀ ਸਰਕਾਰ ਦਾ ਡੰਗ ਮਾਰਿਆ ਫਿਰ ਨਹੀਂ ਨਿਕਲਦਾ। ਇਹ ਨਿਕਲਣ ਦਾ ਨਾਂ ਹੀ ਨਹੀਂ ਲੈਂਦਾ।

ਮੈਂ ਗੱਲ ਕਰਾਂਗਾ ਕਿ ਅੱਜ ਪੰਜਾਬ ਦੇ ਲਾਅ ਐਂਡ ਆਰਡਰ ਦੀ ਜੋ ਹਾਲਤ ਹੈ, ਉਹ ਸਾਰੇ ਭਲੀਭਾਂਤ ਜਾਣਦੇ ਹੀ ਹਨ। ਇਹ ਦੱਸਣ ਦੀ ਕੋਈ ਲੋੜ ਨਹੀਂ ਹੈ। ਮੇਰੇ ਤੋਂ ਪਹਿਲਾਂ ਮੈਂਬਰ ਸਾਹਿਬ ਨੇ ਕਿਹਾ ਕਿ ਸਾਡੇ ਅੰਮ੍ਰਿਤਸਰ ਸ਼ਹਿਰ ਨੂੰ ਬੜਾ ਪੈਸਾ ਆਇਆ ਹੈ। ਮੈਂ ਕਹਾਂਗਾ ਕਿ ਸਦਨ ਦੇ ਵਿਚ ਜਦੋਂ ਵੀ ਕਿਸੇ ਐਮ.ਐਲ.ਏ. ਨੇ, ਚਾਹੇ ਉਹ ਵਿਰੋਧੀ ਧਿਰ ਦਾ ਹੋਵੇ ਚਾਹੇ ਸੱਤਾਧਾਰੀ ਧਿਰ ਦਾ ਹੋਵੇ, ਸਵਾਲ ਪੁੱਛਿਆ ਹੈ ਤਾਂ ਮੁੱਖ ਮੰਤਰੀ ਸਾਹਿਬ

[ਸ਼੍ਰੀ ਦੇਸ ਰਾਜ ਧੁੱਗਾ]

ਕਹਿੰਦੇ ਹਨ ਕਿ ਪੈਸੇ ਨਹੀਂ ਹਨ। ਪਰ ਪੈਸਾ ਕਿਥੋਂ ਆਵੇਗਾ ? ਕੀ ਇਹ ਪੈਸਾ ਵਾਇਆ ਬਠਿੰਡਾ ਜਾਂ ਵਾਇਆ ਲੰਡਨ ਅੰਮ੍ਰਿਤਸਰ ਦੇ ਵਿਚ ਆਈ ਜਾਂਦਾ ਹੈ ? ਮੈਂ ਜ਼ਿਲ੍ਹਾ ਹੁਸ਼ਿਆਰਪੁਰ ਨੂੰ ਬਿਲੌਂਗ ਕਰਦਾ ਹਾਂ। ਉਥੇ 27 ਮਹੀਨਿਆਂ ਵਿੱਚ ਡਿਸਟ੍ਰਿਕਟ ਪਲਾਨਿੰਗ ਬੋਰਡ ਦੀ ਇੱਕ ਮੀਟਿੰਗ ਹੋਈ ਹੈ। ਉਸ ਦੇ ਵਿਚ ਵੀ ਮੰਤਰੀ ਸਾਹਿਬ ਪੱਲਾ ਛੁਡਾ ਕੇ ਚਲੇ ਗਏ। ਉਥੇ ਮੰਤਰੀ ਸਾਹਿਬ ਮੀਟਿੰਗ ਕਰਨ ਦੀ ਜੁਰਅਤ ਹੀ ਨਹੀਂ ਕਰਦੇ। ਜਿੰਨਾਂ ਚਿਰ ਇਨਸਾਨ ਦੀ ਜੇਬ ਵਿਚ ਪੈਸਾ ਨਹੀਂ ਹੁੰਦਾ, ਉਹ ਪ੍ਰਾਹੁਣਾ ਬਣ ਕੇ ਜਾਣ ਦੀ ਕੋਸ਼ਿਸ਼ ਹੀ ਨਹੀਂ ਕਰਦਾ। ਜਦੋਂ ਕੋਈ ਪ੍ਰਾਹੁਣਾ ਕਿਸੇ ਦੇ ਘਰ ਜਾਂਦਾ ਹੈ, ਜੇਕਰ ਉਹ ਹੱਥ ਵਿਚ ਫਰੂਟ ਜਾਂ ਮਠਿਆਈ ਦਾ ਡੱਬਾ ਲੈ ਕੇ ਜਾਂਦਾ ਹੈ ਤਾਂ ਘਰ ਵਿਚ ਬੱਚੇ ਵੀ ਪਾਣੀ ਪੁਛਦੇ ਹਨ ਪਰ ਜੇਕਰ ਪ੍ਰਾਹੁਣਾ ਖਾਲੀ ਹੱਥ ਜਾਵੇ ਤਾਂ ਬੱਚੇ ਵੀ ਕਹਿੰਦੇ ਹਨ ਅੰਕਲ ਜੀ, ਮੰਮੀ ਜਾਂ ਡੈਡੀ ਘਰ ਵਿਚ ਨਹੀਂ ਹਨ। ਹੁਸ਼ਿਆਰਪੁਰ ਦੇ ਡਿਸਟ੍ਰਿਕ ਪਲੈਨਿੰਗ ਬੋਰਡ ਦੀ ਪਿਛਲੇ ਢਾਈ ਸਾਲਾਂ ਵਿਚ ਇਕ ਮੀਟਿੰਗ ਹੋਈ ਹੈ। ਮਨਿਸਟਰ ਇਨਚਾਰਜ ਡਰਦੇ ਮਾਰੇ ਉਥੇ ਮੀਟਿੰਗ ਨਹੀਂ ਕਰਦੇ ਕਿਉਂਕਿ ਸਰਕਾਰ ਦੇ ਪਾਸ ਦੇਣ ਵਾਸਤੇ ਕੁਝ ਹੈ ਨਹੀਂ। ਇਥੇ ਸਵਾਲਾਂ ਦਾ ਜਵਾਬ ਦਿੰਦੇ ਹੋਏ ਉਪ ਮੁੱਖ ਮੰਤਰੀ, ਭੈਣ ਭੱਠਲ ਨੇ ਕਿਹਾ ਹੈ ਕਿ ਜਦੋਂ ਅਸੀਂ ਇਥੇ 14 ਮੈਂਬਰਜ਼ ਸੀ ਤਾਂ ਤੁਸੀਂ ਸਾਨੂੰ ਕੋਈ ਗ੍ਰਾਂਟ ਨਹੀਂ ਦਿੱਤੀ ਸੀ ਫੇਰ ਅਸੀਂ ਤੁਹਾਨੂੰ ਕਿਉਂ ਦੇਈਏ। ਜਿਹੜੀ ਸਰਕਾਰ ਖੁਦ ਮੰਗਤੀ ਹੋਵੇ, ਉਸ ਕੋਲੋਂ ਮੰਗਣਾ ਸਾਡੇ ਵਾਸਤੇ ਲਾਹਣਤ ਵਾਲੀ ਗੱਲ ਹੈ। ਸਾਨੂੰ ਤਾਂ ਇਨ੍ਹਾਂ ਉਤੇ ਤਰਸ ਆਉਂਦਾ ਹੈ ਕਿ ਰੂਲਿੰਗ ਪਾਰਟੀ ਦੇ ਮੈਂਬਰ ਸਾਹਿਬਾਨ ਆਪਣੀ ਸਰਕਾਰ ਨੂੰ ਪੈਸੇ ਦੇਣ ਲਈ ਬੇਨਤੀਆਂ ਕਰਦੇ ਹਨ ਅਤੇ ਉਨ੍ਹਾਂ ਨਾਲ ਵੀ ਇਹ ਸਰਕਾਰ ਵਿੱਤਕਰਾ ਕਰ ਰਹੀ ਹੈ। ਪੰਜਾਬ ਵਿਚ ਇਹ ਬਹੁਤ ਵੱਡੇ ਦੁਖਾਂਤ ਦੀ ਗੱਲ ਹੈ। ਪਿਛਲੇ ਜਮਾਨੇ ਵਿਚ ਜਦੋਂ ਕੋਈ ਬਜੁਰਗ ਮਾਤਾ ਜਾਂ ਭਾਈ ਬੱਸ ਵਿਚੋਂ ਉਤਰਦਾ ਸੀ ਤਾਂ ਉਹ ਬੱਸ ਦੀਆਂ ਸਲਾਖਾਂ ਫੜ੍ਹ ਕੇ ਉਤਰਦਾ ਸੀ ਤਾਂਕਿ ਗਿਰ ਨਾ ਜਾਵੇ ਉਹ ਹੌਲੀ-ਹੌਲੀ ਉਤਰਦਾ ਹੈ ਪਰ ਦੂਜੇ ਪਾਸੇ ਥੱਲੇ ਖੜੀਆਂ ਸਵਾਰੀਆਂ ਭੀੜ ਹੋਣ ਕਰਕੇ ਇਹ ਸੋਚਦੀਆਂ ਹਨ ਕਿ ਬਜੁਰਗ ਕੋਲੋਂ ਚੜ੍ਹਿਆ ਨਹੀਂ ਜਾ ਰਿਹਾ, ਇਸ ਲਈ ਉਹ ਧੱਕਾ ਮਾਰ ਕੇ ਉਸ ਨੂੰ ਬੱਸ ਵਿਚ ਚੜ੍ਹਾ ਦਿੰਦੇ ਹਨ ਅਤੇ ਸੀਟ ਤੇ ਬਿਠਾ ਦਿੰਦੇ ਹਨ। ਤੁਹਾਡੇ ਕੈਪਟਨ ਸਾਹਿਬ ਨੂੰ ਸਾਡੀ ਪਾਰਟੀ ਨੇ ਐਮ.ਐਲ.ਏ. ਦੀ ਸੀਟ ਲਈ ਲਾਇਕ ਨਹੀਂ ਸਮਝਿਆ ਸੀ ਪਰ ਤੁਸੀਂ ਤਾਂ ਬੱਸ ਵਿਚ ਰੱਸ਼ ਹੋਣ ਕਰਕੇ ਥੱਲਿਓਂ ਧੱਕਾ ਮਾਰ ਕੇ ਡਰਾਈਵਰ ਦੀ ਸੀਟ ਤੇ ਬਿਠਾ ਦਿੱਤਾ। ਤੁਹਾਡੀ ਪਾਰਟੀ ਨੇ ਉਨ੍ਹਾਂ ਨੂੰ ਮੁੱਖ ਮੰਤਰੀ ਦੀ ਸੀਟ ਤੇ ਬਿਠਾ ਦਿੱਤਾ। ਉਹ ਡਰਾਈਵਰ ਕੀ ਕਰੇ। ਜੇਕਰ ਕੋਈ ਐਮ.ਐਲ.ਏ. ਜਾਂ ਮਨਿਸਟਰ ਜਾਂਦਾ ਹੈ ਤਾਂ ਉਹ ਅੱਗੋਂ ਕਹਿੰਦਾ ਹੈ ਕਿ ਗੱਡੀ ਤਾਂ ਚਲ ਰਹੀ ਹੈ, ਹਾਰਨ ਵੱਜ ਰਿਹਾ ਹੈ, ਬ੍ਰੇਕਾਂ ਲਗ ਰਹੀਆਂ ਹਨ, ਹੋਰ ਤੁਹਾਨੂੰ ਕੀ ਚਾਹੀਦਾ ਹੈ। ਹੁਣ ਜਦੋਂ ਦੀ ਕਾਂਗਰਸ ਪਾਰਟੀ ਨੇ ਅੰਬਿਕਾ ਸੋਨੀ ਨੂੰ ਰਾਜ ਸਭਾ ਦੀ ਟਿਕਟ ਦਿੱਤੀ ਹੈ ਤਾਂ ਇਨ੍ਹਾਂ ਦੀ ਨੀਂਦ ਖਰਾਬ ਹੋ ਗਈ ਅਤੇ ਨਾਲ ਹੀ ਜਦੋਂ ਸੁਖਬੰਸ ਕੌਰ ਭਿੰਡਰ ਨੂੰ ਰਾਜ ਸਭਾ ਦੀ ਟਿਕਟ ਪੰਜਾਬ ਵਿਚੋਂ ਮਿਲ ਗਈ, ਉਸ ਦਿਨ ਤੋਂ ਕੈਪਟਨ ਸਾਹਿਬ ਦੀ ਨੀਂਦ ਹੀ ਉੱਡ ਗਈ ਹੈ।

ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੀਣ ਦੇ ਪਾਣੀ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

**ਖੁਰਾਕ ਅਤੇ ਸਪਲਾਈ ਮੰਤਰੀ :** ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਥੇ ਮੈਂਬਰ ਸਾਹਿਬ ਵਲੋਂ ਅਨ ਪਾਰਲੀਮੈਂਟਰੀ ਲੈਂਗੁਏਜ਼ ਦਾ ਇਸਤੇਮਾਲ ਕੀਤਾ ਜਾ ਰਿਹਾ ਹੈ। ਕਦੇ ਇਹ ਮੰਗਤਾ ਕਹਿੰਦੇ ਹਨ। ਕਦੇ ਇਹ ਮੁੱਖ ਮੰਤਰੀ ਸਾਹਿਬ ਵਾਸਤੇ ਡਰਾਈਵਰ ਦਾ ਸ਼ਬਦ ਯੂਜ਼ ਕਰਦੇ ਹਨ ਕਿ ਉਨ੍ਹਾਂ ਨੂੰ ਗੱਡੀ ਤੇ ਡਰਾਈਵਰ ਬਿਠਾ ਦਿੱਤਾ ਹੈ। ਇਨ੍ਹਾਂ ਨੂੰ ਅਦਬ ਅਤੇ ਸਤਿਕਾਰ ਨਾਲ ਸਬਦ ਯੂਜ਼ ਕਰਨੇ ਚਾਹੀਦੇ ਹਨ।

**ਮਾਨਯੋਗ ਡਿਪਟੀ ਸਪੀਕਰ :** ਕੋਸ਼ਿਸ਼ ਕਰੋ ਅਨ ਪਾਰਲੀਮੈਂਟਰੀ ਸ਼ਬਦ ਦਾ ਪ੍ਰਯੋਗ ਨਾ ਕੀਤਾ ਜਾਵੇ।

**ਸ਼੍ਰੀ ਦੇਸ ਰਾਜ ਧੁੱਗਾ :** ਸਰ, ਠੀਕ ਹੈ ਜੀ। ਕੈਪਟਨ ਸਾਹਿਬ ਨੇ ਆਪਣੇ ਰਾਜ ਦੌਰਾਨ ਲੋਕਾਂ ਵਿਚ ਨਫਰਤ ਹੀ ਪੈਦਾ ਕੀਤੀ ਹੈ। ਸਾਰੇ ਮਾੜੇ ਹੀ ਕੰਮ ਕੀਤੇ ਹਨ। ਕੋਈ ਚੰਗਾ ਕੰਮ ਨਹੀਂ ਕੀਤਾ ਹੈ। ਪੰਜਾਬ ਦੇ ਬੱਸ ਅੱਡਿਆਂ ਵਿਚ ਬੱਸਾਂ ਦੀ ਨਿਕਾਸੀ ਦੇ ਵਕਤ ਫੀਸ ਲਈ ਜਾਂਦੀ ਹੈ ਪਰ ਤੁਸੀਂ ਜਲੰਧਰ ਦੇ ਅੱਡੇ ਵਿਚ ਦੇਖੋ, ਉਥੇ ਪ੍ਰਾਈਵੇਟ ਬੱਸਾਂ ਵਾਲੇ ਦੂਜੇ ਪਾਸੇ ਰਸਤਾ ਬਣਾ ਕੇ ਨਿਕਲੀ ਜਾ ਰਹੇ ਹਨ ਅਤੇ ਸਰਕਾਰ ਨੂੰ ਲੱਖਾਂ ਰੁਪਏ ਦਾ ਚੂਨਾ ਲਗਾ ਰਹੇ ਹਨ। ਮੇਰੇ ਹਲਕੇ ਵਿਚ ਰੰਧਾਵਾ ਸ਼ੂਗਰ ਮਿਲਜ਼ ਸਰਦਾਰ ਬੇਅੰਤ ਸਿੰਘ ਦੇ ਸਮੇਂ ਵਿਚ ਪ੍ਰਾਈਵੇਟ ਹੱਥਾਂ ਵਿਚ ਦੇ ਦਿੱਤੀ ਗਈ ਸੀ ਅਤੇ ਉਸ ਮਿਲ ਦਾ ਮਾਲਕ ਲੋਕਾਂ ਦਾ 18 ਲੱਖ ਰੁਪਏ ਦਾ ਗੰਨਾ ਜਿਹੜਾ ਪੀੜਿਆ ਸੀ, ਉਹ ਰਕਮ ਨੂੰ ਲੈ ਕੇ ਫਰਾਰ ਹੋ ਗਿਆ ਸੀ। ਲੋਕਾਂ ਨੂੰ ਕੋਈ ਪੈਸਾ ਨਹੀਂ ਮਿਲਿਆ ਸੀ। ਫੇਰ ਜਦੋਂ ਸਾਡੀ ਸਰਕਾਰ ਇਥੇ ਆਈ ਤਾਂ ਬਾਦਲ ਸਾਹਿਬ ਨੇ ਲੋਕਾਂ ਨੂੰ ਸਾਰੇ ਪੈਸੇ ਦਿੱਤੇ, ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ। ਇਹ ਸਰਕਾਰ ਲੋਕਾਂ ਦੀ ਕਿੰਨੀ ਕੁ ਹਿਤੈਸ਼ੀ ਹੈ ਤੁਸੀਂ ਇਸ ਗੱਲ ਤੋਂ ਇਸ ਦਾ ਅੰਦਾਜ਼ਾ ਲਗਾ ਲਵੋ ਕਿ ਪਿਛਲੇ 2 ਸਾਲਾਂ ਤੋਂ ਗੰਨੇ ਦੇ ਬਕਾਏ ਵਜੋਂ ਇਕ ਵੀ ਪੈਸਾ ਲੋਕਾਂ ਨੂੰ ਨਹੀਂ ਮਿਲਿਆ। ਅੱਜ ਸਰਕਾਰ ਤੋਂ ਮੁਲਾਜ਼ਮ ਵੀ ਦੁਖੀ ਹੈ, ਦਲਿਤ ਵੀ ਦੁਖੀ ਹੈ ਅਤੇ ਕਿਸਾਨ ਵੀ ਦੁਖੀ ਹੈ। ਚੰਡੀਗੜ੍ਹ ਦਾ ਮਟਕਾ ਚੌਂਕ ਕਦੀ ਖਾਲੀ ਨਹੀਂ ਹੁੰਦਾ ਜਦੋਂ ਸਰਕਾਰ ਦੇ ਖਿਲਾਫ ਕੋਈ ਧਰਨਾ ਨਾ ਲੱਗੇ। ਲੋਕਾਂ ਨੇ ਉਥੇ ਪੱਕਾ ਹੀ ਟੈਂਟ ਲਗਾ ਦਿੱਤਾ ਹੈ। ਉਹ ਕਹਿੰਦੇ ਹਨ ਕਿ ਇਸ ਨੂੰ ਚੁੱਕਣਾ ਨਹੀਂ, ਅਸੀਂ ਰੋਜ਼ ਹੀ ਇਥੇ ਆਉਣਾ ਹੈ। ਇਸ ਕਰਕੇ ਇਹ ਜਿਹੜਾ ਮਤਾ ਹੈ, ਮੈਂ ਇਸ ਦੀ ਪੁਰਜ਼ੋਰ ਵਿਰੋਧਤਾ ਕਰਦਾ ਹਾਂ। ਰਾਜਪਾਲ ਜੀ ਸਾਡੇ ਵਾਸਤੇ ਇਕ ਸਨਮਾਨਯੋਗ ਸ਼ਖਸੀਅਤ ਹਨ ਪਰ ਆਪਣੇ ਭਾਸ਼ਣ ਵਿਚ ਜੋ ਕੁਝ ਉਨ੍ਹਾਂ ਨੇ ਕਿਹਾ ਹੈ, ਉਹ ਕਾਂਗਰਸ ਪਾਰਟੀ ਦੇ ਮੈਨੀਫੈਸਟੋ ਤੋਂ ਵੱਧ ਕੁਝ ਨਹੀਂ ਹੈ। ਉਹ ਵੀ ਦੋ ਸਾਲ ਪੁਰਾਣੀ ਕਾਪੀ ਹੈ। ਇਸ ਲਈ ਮੈਂ ਇਸ ਦਾ ਵਿਰੋਧ ਕਰਦਾ ਹੋਇਆ ਆਪ ਦਾ ਧੰਨਵਾਦ ਕਰਦਾ ਹਾਂ। ਵਾਹਿਗੁਰੂ ਜੀ ਕਾ ਖਾਲਸਾ, ਸ਼੍ਰੀ ਵਾਹਿਗੁਰੂ ਜੀ ਕੀ ਫਤਹਿ!

**ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਅਟਾਰੀ, ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਦੇ ਸਬੰਧ ਵਿਚ ਰੱਖੇ ਧੰਨਵਾਦ ਦੇ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਨੂੰ ਕਾਫੀ ਲੰਮੇ ਸਮੇਂ ਤੋਂ ਪੜ੍ਹ ਰਿਹਾ ਸੀ। ਇਹ 40 ਸਫਿਆਂ ਦਾ ਐਡਰੈਸ ਹੈ। ਇਸ ਦੇ ਵਿਚ ਕੋਈ ਵੀ ਗੱਲ ਐਸੀ ਨਹੀਂ ਜਿਹੜੀ ਕਿ ਕਾਂਗਰਸ ਪਾਰਟੀ ਦੇ ਮੈਨੀਫੈਸਟੋ ਤੋਂ ਵੱਖਰੀ ਹੋਵੇ। ਇਹੀ ਗੱਲਾਂ ਕਾਂਗਰਸ ਪਾਰਟੀ ਨੇ ਆਪਣੇ ਮੈਨੀਫੈਸਟੋ ਵਿਚ ਰੱਖੀਆਂ ਸਨ ਕਿ ਸਰਕਾਰ ਬਣਨ ਤੋਂ ਬਾਅਦ ਅਸੀਂ ਇਹ ਇਹ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ ]

ਗੱਲਾਂ ਕਰਾਂਗੇ। ਇਸ ਦੇ ਵਿਚ ਇਹੋ ਜਿਹੇ 13-14 ਪੁਆਇੰਟ ਹਨ। ਇਕ ਵੀ ਚੀਜ਼ ਐਸੀ ਨਹੀਂ ਹੈ ਜਿਹੜੀ ਪੂਰੀ ਕੀਤੀ ਗਈ ਹੋਵੇ। ਲੋਕਾਂ ਨਾਲ ਬੜੇ ਵਾਅਦੇ ਕਰਕੇ ਇਹ ਸਰਕਾਰ ਬਣੀ ਸੀ। ਸਰਕਾਰ ਦੀ ਕਾਰਗੁਜ਼ਾਰੀ ਵੇਖ ਕੇ ਇਹ ਸਮਝ ਨਹੀਂ ਆਉਂਦੀ ਕਿ ਇਹ ਸਰਕਾਰ ਕਾਂਗਰਸ ਦੀ ਹੀ ਹੈ ਜਾਂ ਕੋਈ ਹੋਰ ਹੈ। ਅੱਜ ਸਾਰੇ ਵਰਗਾਂ ਦੇ ਲੋਕ ਦੁਖੀ ਹਨ। ਕਿਸਾਨ ਨੂੰ ਕਿਹਾ ਗਿਆ ਸੀ ਕਿ ਅਸੀਂ ਉਨ੍ਹਾਂ ਦੇ ਟਿਊਬਵੈਲਾਂ ਦੇ ਬਿਲ ਨਹੀਂ ਲਵਾਂਗੇ। ਉਨ੍ਹਾਂ ਨੂੰ ਇਹ ਵੀ ਕਿਹਾ ਗਿਆ ਸੀ ਕਿ ਅਸੀਂ ਉਨ੍ਹਾਂ ਤੋਂ ਮੁਆਮਲਾ ਵੀ ਨਹੀਂ ਲਵਾਂਗੇ, ਜਿਹੜਾ ਬਾਦਲ ਸਾਹਿਬ ਨੇ ਮੁਆਫ ਕੀਤਾ ਸੀ। ਜਿਹੜੀ ਸ਼ਗਨ ਸਕੀਮ ਅਕਾਲੀ ਦਲ ਦੀ ਸਰਕਾਰ ਵੱਲੋਂ ਚਲਾਈ ਜਾ ਰਹੀ ਸੀ, ਉਸ ਨੂੰ ਅੱਗੇ ਵਧਾਉਣ ਦੀ ਗੱਲ ਕੀਤੀ ਗਈ ਸੀ ਅਤੇ ਕਿਹਾ ਗਿਆ ਸੀ ਕਿ ਗਰੀਬਾਂ ਦੀਆਂ ਲੜਕੀਆਂ ਨੂੰ ਜਿਹੜਾ ਅਕਾਲੀ ਦਲ ਦੀ ਸਰਕਾਰ 5100 ਰੁਪਿਆ ਦੇ ਰਹੀ ਸੀ, ਉਹ ਅਸੀਂ 11000 ਰੁਪਿਆ ਦੇਵਾਂਗੇ। ਇਹ ਵੀ ਕਿਹਾ ਗਿਆ ਸੀ ਕਿ ਹਰੇਕ ਗਰੀਬ ਪਰਿਵਾਰ ਵਿਚੋਂ ਇਕ ਜੀਅ ਨੂੰ ਅਸੀਂ ਨੌਕਰੀ ਦੇਵਾਂਗੇ। ਮੁਲਾਜ਼ਮਾਂ ਨਾਲ ਵੀ ਇਸ ਮੈਨੀਫੈਸਟੋ ਵਿਚ ਬੜੇ ਵਾਅਦੇ ਕੀਤੇ ਗਏ ਸਨ ਕਿ ਅਸੀਂ ਉਨ੍ਹਾਂ ਦੇ ਮਸਲਿਆਂ ਸਬੰਧੀ ਸਾਰੀਆਂ ਤਰੁਟੀਆਂ ਦੂਰ ਕਰਾਂਗੇ। ਇਸੇ ਤਰ੍ਹਾਂ ਵਪਾਰੀਆਂ ਨਾਲ ਚੁੰਗੀਆਂ ਮੁਆਫ ਕਰਨ ਦਾ ਵਾਅਦਾ ਕੀਤਾ ਗਿਆ ਸੀ। ਸ਼ਹਿਰੀ ਲੋਕਾਂ ਨਾਲ ਹਾਊਸ ਟੈਕਸ ਮੁਆਫ ਕਰਨ ਦਾ ਵਾਅਦਾ ਕੀਤਾ ਗਿਆ ਸੀ। ਇੰਨੇ ਸਾਰੇ ਲਾਰੇ ਲਾ ਕੇ ਇਨ੍ਹਾਂ ਨੇ ਸਰਕਾਰ ਬਣਾਈ ਲੇਕਿਨ ਉਹ ਵਾਅਦੇ ਕਦੋਂ ਪੂਰੇ ਹੋਣਗੇ, ਲੋਕ ਅੱਜ ਤੱਕ ਇਸ ਦੀ ਉਡੀਕ ਕਰ ਰਹੇ ਹਨ। ਸਰਕਾਰ ਦਾ ਇਹ ਤੀਸਰਾ ਸਾਲ ਜਾ ਰਿਹਾ ਹੈ। ਪਿਛਲੇ ਗਵਰਨਰ ਐਡਰੈਸਾਂ ਦੇ ਵਰਕੇ ਅੱਜ ਵੀ ਜਦੋਂ ਫਰੋਲਦੇ ਹਾਂ ਤਾਂ ਇਨ੍ਹਾਂ ਦੀ ਇਕ ਵੀ ਗੱਲ ਚੰਗੀ ਨਹੀਂ ਲੱਗਦੀ। ਜਿਣਸਾਂ ਦੀਆਂ ਗੱਲਾਂ ਸਰਕਾਰ ਜ਼ਰੂਰ ਕਰੀ ਜਾ ਰਹੀ ਹੈ ਕਿ ਜਿਣਸ ਚੁੱਕ ਲਈ, ਜਿਣਸ ਚੁਕਵਾ ਲਈ। ਇਹ ਵਧੀਆ ਗੱਲ ਹੈ ਪਰ ਸਰਕਾਰ ਨੇ ਇਸ ਤੋਂ ਅੱਗੇ ਕੁਝ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਪਾਣੀਆਂ ਦੇ ਮਸਲੇ ਤੇ ਬੋਲ ਕੇ ਹਟੇ ਹੋ। ਕੀ ਗਵਰਨਰ ਐਡਰੈਸ ਵਿਚ ਇਸ ਵਿਸ਼ੇ ਤੇ ਕੋਈ ਚਿੰਤਾ ਪ੍ਰਗਟ ਕੀਤੀ ਗਈ ਹੈ ਜਾਂ ਕੋਈ ਤਜਵੀਜ਼ ਇਸ ਮਸਲੇ ਦੇ ਹਲ ਵਾਸਤੇ ਲਿਆਂਦੀ ਗਈ ਹੈ ? ਪਾਣੀਆਂ ਦੇ ਸਬੰਧ ਵਿਚ ਦੋ ਅਰਬ ਦਾ ਪ੍ਰਾਜੈਕਟ ਸੀ, ਜਿਹੜਾ ਸੈਂਟਰ ਦੀ ਸਰਕਾਰ ਤੋਂ ਬਾਦਲ ਸਾਹਿਬ ਦੀ ਸਰਕਾਰ ਨੇ ਮਨਜ਼ੂਰ ਕਰਵਾਇਆ ਸੀ ਕਿਉਂਕਿ ਪੰਜਾਬ ਵਿਚ ਪਾਣੀ ਦਾ ਮਸਲਾ ਦਿਨੋਂ ਦਿਨ ਗੰਭੀਰ ਹੁੰਦਾ ਜਾ ਰਿਹਾ ਹੈ। ਇਸ ਪ੍ਰਾਜੈਕਟ ਦਾ ਕਿਤੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਗਵਰਨਰ ਸਾਹਿਬ ਦਾ ਭਾਸ਼ਣ ਹੈ, ਇਹ ਲੋਕ ਹਿਤਾਂ ਤੋਂ ਬਹੁਤ ਦੂਰ ਹੈ। ਕਾਗਜ਼ੀ ਕਾਰਵਾਈ ਵਾਸਤੇ ਹੋ ਸਕਦਾ ਹੈ ਕਿ ਠੀਕ ਹੋਵੇ। ਪਿਛਲੇ ਵੀ ਐਡਰੈਸ ਸਾਡੇ ਕੋਲ ਪਏ ਹਨ। ਕੋਈ ਵੀ ਸ਼ਬਦ ਨਹੀਂ ਜਿਹੜਾ ਬਾਰਡਰ ਦੇ ਲੋਕਾਂ ਵਾਸਤੇ ਕਿਹਾ ਗਿਆ ਹੋਵੇ। ਪੰਜਾਬ ਵਿਚ 3 ਜ਼ਿਲ੍ਹੇ ਬਾਰਡਰ ਤੇ ਪੈਂਦੇ ਹਨ। ਉਹ ਲੋਕ ਵੀ ਪੰਜਾਬ ਦੇ ਵਾਸੀ ਹਨ। ਉਨ੍ਹਾਂ ਦੀਆਂ ਵੀ ਮੁਸ਼ਕਲਾਂ ਹਨ। ਉਨ੍ਹਾਂ ਦਾ ਰਹਿਣ ਸਹਿਣ ਦੂਸਰੇ ਲੋਕਾਂ ਨਾਲੋਂ ਵੱਖਰਾ ਹੈ ਅਤੇ ਉਨ੍ਹਾਂ ਦੀ ਸੋਚ ਵੀ ਵੱਖਰੀ ਹੈ। ਬਾਰਡਰ ਦੇ ਲੋਕਾਂ ਦੀਆਂ ਭਾਵਨਾਵਾਂ ਵੱਖਰੀਆਂ ਹਨ ਅਤੇ ਬਾਰਡਰ ਦੇ ਲੋਕਾਂ ਦੀਆਂ ਮੁਸੀਬਤਾਂ ਵੀ ਵੱਖਰੀਆਂ ਹਨ। ਬਾਰਡਰ ਦੇ ਲੋਕਾਂ ਨੂੰ ਪੰਜਾਬ ਦੇ ਲੋਕਾਂ ਦੀਆਂ ਮੁਸ਼ਕਲਾਂ ਨਾਲੋਂ ਵੱਖਰੀ ਕਿਸਮ ਦੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਨ੍ਹਾ ਲੋਕਾਂ ਦੀਆਂ ਮੁਸੀਬਤਾਂ ਦੇ

ਹੱਲ ਬਾਰੇ ਇਕ ਵੀ ਸ਼ਬਦ ਇਸ ਭਾਸ਼ਣ ਦੇ ਵਿੱਚ ਨਹੀਂ ਕਿਹਾ ਗਿਆ। ਬਾਰਡਰ ਦੇ ਲੋਕ ਆਪਣੇ ਵਾਸਤੇ ਉਥੇ ਨਹੀਂ ਰਹਿ ਰਹੇ, ਸਗੋਂ ਉਹ ਦੇਸ਼ ਦੀ ਖਾਤਰ ਉਥੇ ਰਹਿੰਦੇ ਹਨ ਤਾਂ ਕਿ ਕੋਈ ਹੋਰ ਮੁਲਕ ਸਾਡੇ ਸੂਬੇ ਵੱਲ ਮੈਲੀ ਅੱਖ ਨਾਲ ਨਾ ਦੇਖੇ। ਉਨ੍ਹਾ ਲੋਕਾਂ ਦੇ ਭਲੇ ਬਾਰੇ ਇਕ ਵੀ ਸ਼ਬਦ ਇਸ ਭਾਸ਼ਣ ਵਿੱਚ ਨਹੀਂ ਲਿਖਿਆ ਗਿਆ। ਜਦੋਂ ਕੋਈ ਦੂਸਰਾ ਦੇਸ਼ ਸਾਡੇ ਦੇਸ਼ ਤੇ ਹਮਲਾ ਕਰੇ ਤਾਂ ਸਭ ਤੋਂ ਪਹਿਲਾਂ ਉਨ੍ਹਾਂ ਲੋਕਾਂ ਤੇ ਅਸਰ ਹੁੰਦਾ ਹੈ ਅਤੇ ਉਨ੍ਹਾਂ ਲੋਕਾਂ ਦਾ ਨੁਕਸਾਨ ਹੁੰਦਾ ਹੈ। ਦੋ-ਦੋ, ਤਿੰਨ-ਤਿੰਨ ਮਹੀਨੇ ਲਈ ਉਹ ਲੋਕ ਘਰੋਂ ਬੇਘਰ ਹੋ ਜਾਂਦੇ ਹਨ ਅਤੇ ਦੂਸਰੇ ਜ਼ਿਲ੍ਹਿਆਂ ਵਿੱਚ ਆਪਣੇ ਰਿਸ਼ਤੇਦਾਰਾਂ ਵਗੈਰਾ ਕੋਲ ਜਾ ਕੇ ਉਨ੍ਹਾਂ ਨੂੰ ਰਹਿਣਾ ਪੈਂਦਾ ਹੈ। ਸਭ ਤੋਂ ਵੱਧ ਗਰੀਬ ਲੋਕਾਂ ਦਾ ਨੁਕਸਾਨ ਹੁੰਦਾ ਹੈ। ਉਨ੍ਹਾਂ ਦੇ ਕੱਚੇ ਘਰ ਢਹਿ ਜਾਂਦੇ ਹਨ। ਲੋਕਾਂ ਦੀਆਂ, ਜ਼ਿਮੀਂਦਾਰਾਂ ਦੀਆਂ ਫਸਲਾਂ ਦੀ ਬਰਬਾਦੀ ਹੁੰਦੀ ਹੈ। ਉਹ ਆਪਣੀਆਂ ਖੜ੍ਹੀਆਂ ਫਸਲਾਂ ਨੂੰ ਛੱਡ ਕੇ ਆਪਣੀ ਸੁਰੱਖਿਆ ਦੀ ਖਾਤਰ ਪਿੱਛੇ ਆ ਜਾਂਦੇ ਹਨ, ਲੋਕਾਂ ਦੇ ਡੰਗਰ ਆਦਿ ਦਾ ਵੀ ਬਹੁਤ ਨੁਕਸਾਨ ਹੁੰਦਾ ਹੈ। ਏਸੇ ਤਰ੍ਹਾਂ ਜਿਹੜੀ ਉਥੇ ਕੰਡਿਆਲੀ ਤਾਰ ਵਗੈਰਾ ਲੱਗੀ ਹੋਈ ਹੈ ਅਤੇ ਖੇਤਾਂ ਨੂੰ ਜਾਣ ਵਾਸਤੇ ਜਿਹੜਾ ਕਿਸਾਨ ਵੀਰਾਂ ਨੂੰ ਰਸਤਾ ਦਿੱਤਾ ਗਿਆ ਹੈ, ਗੇਟ ਬਣਾਏ ਗਏ ਹਨ ਉਥੇ ਜਾ ਕੇ ਕੰਮ ਕਰਨ ਲਈ ਹਰ ਰੋਜ਼ 8 ਘੰਟੇ ਦਾ ਸਮਾਂ ਦਿੱਤਾ ਗਿਆ ਹੈ ਪਰ ਇਹ ਜਿਹੜੇ ਗੇਟ ਹਨ ਇਹ ਸਿਰਫ ਇਕ ਘੰਟੇ ਲਈ ਹੀ ਖੋਲ੍ਹੇ ਜਾਂਦੇ ਹਨ, ਜਿਸ ਕਾਰਨ ਉਥੇ ਸਕਿਉਰਟੀ ਦੇ ਮੁਲਾਜ਼ਮਾਂ ਨਾਲ ਕਿਸਾਨਾਂ ਦਾ, ਜ਼ਿਮੀਂਦਾਰਾਂ ਦਾ ਹਰ ਰੋਜ਼ ਝਗੜਾ ਹੁੰਦਾ ਹੈ। ਜਿਸ ਨਾਲ ਲੋਕਾਂ ਨੂੰ ਕਾਫੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਉਹ ਆਪਣੀ ਮਰਜ਼ੀ ਨਾਲ ਘੰਟਾ ਜਾਂ ਡੇਢ ਘੰਟੇ ਲਈ ਉਹ ਗੇਟ ਖੋਲ੍ਹਦੇ ਹਨ। ਪਿਛਲੇ ਤਿੰਨ ਸਾਲਾਂ ਤੋਂ ਜਦੋਂ ਤੋਂ ਤਬਦੀਲੀ ਆਈ ਹੈ, ਉਥੇ ਕੋਈ ਅਫ਼ਸਰ ਨਹੀਂ ਜਾਂਦਾ। ਜਿਹੜੇ ਕਿਸਾਨ ਵੀਰ ਹਨ, ਉਨ੍ਹਾਂ ਤੋਂ ਉਹ ਮੁਲਾਜ਼ਮ ਲੋਕ ਘਾਹ ਵਗੈਰਾ ਖੁਦਵਾਉਂਦੇ ਹਨ ਅਤੇ ਉਨ੍ਹਾਂ ਨਾਲ ਗੁਲਾਮਾਂ ਵਾਲਾ ਵਰਤਾਓ ਹੁੰਦਾ ਹੈ। ਉਨ੍ਹਾਂ ਲੋਕਾਂ ਦੀ ਬਿਹਤਰੀ ਵਾਸਤੇ ਇਸ ਭਾਸ਼ਣ ਦੇ ਵਿੱਚ ਇਕ ਵੀ ਲਫਜ਼ ਨਹੀਂ ਵਰਤਿਆ ਗਿਆ। ਸਰਕਾਰ ਨੂੰ ਲੋਕਾਂ ਵਾਸਤੇ ਵੀ ਸੋਚਣਾ ਚਾਹੀਦਾ ਹੈ। ਇਹ ਜਿਹੜੇ ਤਿੰਨ ਬਾਰਡਰ ਦੇ ਜ਼ਿਲ੍ਹੇ ਹਨ ਇਹ ਸਮੁੱਚੇ ਪੰਜਾਬ ਦੀ ਆਬਾਦੀ ਦਾ ਤਿੰਨ ਚੌਥਾਈ ਹਿੱਸਾ ਬਣਦੇ ਹਨ। ਸਾਡੇ ਸਾਥੀ ਸ਼੍ਰੀ ਜੁਗਲ ਕਿਸ਼ੋਰ ਜੀ ਨੇ ਵੀ ਦੱਸਿਆ ਹੈ ਕਿ ਸਾਡੇ ਬਾਰਡਰ ਦੇ ਲੋਕਾਂ ਦੀ ਪੀੜਾ ਵੱਖਰੀ ਹੈ। ਉਥੇ ਇੰਡਸਟਰੀ ਦਾ ਵੀ ਬਹੁਤ ਮਾੜਾ ਹਾਲ ਹੈ। ਉਥੇ ਕੋਈ ਚੰਗੀ ਇੰਡਸਟਰੀ ਹੈ ਨਹੀਂ। ਬਾਰਡਰ ਤੇ ਜਦੋਂ ਬਾਹਰੋਂ ਆਏ ਲੋਕ ਪਰੇਡ ਵਗੈਰਾ ਅਤੇ ਝੰਡੇ ਦੀ ਰਸਮ ਦੇਖਣ ਜਾਂਦੇ ਸਨ ਤਾਂ ਪਹਿਲਾਂ ਉਹ ਲੋਕ ਦਰਖਤਾਂ ਦੀਆਂ ਟਹਿਣੀਆਂ ਤੇ ਲਟਕ ਕੇ, ਫੜ੍ਹ ਕੇ ਬੜੀ ਮੁਸ਼ਕਲ ਦੇ ਨਾਲ ਦੇਖਦੇ ਸਨ ਅਤੇ ਇਕ ਦੂਜੇ ਦੇ ਮੋਢੇ ਤੇ ਚੜ੍ਹ ਕੇ ਦੇਖਦੇ ਸਨ ਪਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਦੋ ਕਰੋੜ ਰੁਪਿਆ ਖਰਚ ਕੇ ਉਥੇ ਇਕ ਬਹੁਤ ਹੀ ਸ਼ਾਨਦਾਰ ਦਰਸ਼ਕ ਗੈਲਰੀ ਦਾ ਨਿਰਮਾਣ ਕਰਵਾਇਆ ਸੀ। ਜਿੱਥੇ ਬੈਠ ਕੇ ਬਾਹਰੋਂ ਆਏ ਲੋਕੀਂ ਹੁਣ ਝੰਡੇ ਦੀ ਰਸਮ ਨੂੰ ਬੜੇ ਆਰਾਮ ਨਾਲ ਅਤੇ ਸ਼ਾਂਤੀ ਨਾਲ ਦੇਖਦੇ ਹਨ। ਇਸ ਲਈ ਮੈਂ ਵਿੱਤ ਮੰਤਰੀ ਸਾਹਿਬ ਨੂੰ ਵੀ ਕਹਾਂਗਾ ਕਿ ਹੁਣ ਉਹ ਬਾਰਡਰ ਦੇ ਲੋਕਾਂ ਵਾਸਤੇ ਬਜਟ ਵਿੱਚ ਕੁਝ ਨਾ ਕੁਝ ਪਰੋਵੀਜ਼ਨ ਕਰਨ ਤਾਂ ਕਿ ਬਾਰਡਰ ਦੇ ਲੋਕਾਂ ਦੀਆਂ ਮੁਸ਼ਕਲਾਂ ਦਾ ਹੱਲ ਹੋ ਸਕੇ। ਜਿਹੜੀਆਂ ਉਥੇ ਜ਼ਮੀਨ ਦੇ ਹੇਠਾਂ ਫੌਜ ਵੱਲੋਂ ਮਾਈਨਜ਼ ਨੱਪੀਆਂ ਗਈਆਂ ਸਨ, ਉਸ ਕਾਰਨ ਵੀ ਕਿਸਾਨ ਵੀਰਾਂ ਦਾ ਉਥੇ ਬਹੁਤ ਨੁਕਸਾਨ ਹੋਇਆ ਸੀ। ਜਿਹੜੀ ਰਕਮ ਉਸ ਵੇਲੇ ਕੇਂਦਰ ਸਰਕਾਰ ਵੱਲੋਂ ਮੁਆਵਜ਼ੇ ਦੇ ਰੂਪ ਵਿੱਚ 10 ਕਰੋੜ ਰੁਪਏ ਰਿਲੀਜ਼ ਹੋਈ ਸੀ, ਕਿਉਂਕਿ ਬਹੁਤ ਵੱਡੀ ਗਿਣਤੀ ਵਿੱਚ ਦਿਹਾੜੀਦਾਰ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ ]

ਕਿਸਾਨਾਂ ਦੀਆਂ ਦਿਹਾੜੀਆਂ ਦਾ ਵੀ ਨੁਕਸਾਨ ਹੋਇਆ ਸੀ, ਉਹ ਪੈਸਾ ਉਨ੍ਹਾਂ ਨੂੰ ਰਿਲੀਜ਼ ਨਹੀਂ ਕੀਤਾ ਗਿਆ। ਇਕ ਦੋ ਵਾਰ ਏਥੇ ਹਾਊਸ ਵਿੱਚ ਸਵਾਲ ਆਏ ਹਨ ਔਰ, ਇੱਥੇ ਦੱਸਿਆ ਗਿਆ ਹੈ ਕਿ ਸੈਂਟਰ ਤੋਂ, ਪੰਜਾਬ ਸਰਕਾਰ ਤੋਂ ਏਡ ਜਾਣੀ ਸੀ। ਉਸ ਲਈ ਬੇਨਤੀ ਹੈ ਕਿ ਜਲਦੀ ਤੋਂ ਜਲਦੀ ਉਹ ਪੈਸਾ ਭੇਜਿਆ ਜਾਵੇ। ਬਾਰਡਰ ਤੇ ਬੈਠੇ ਲੋਕ ਉਸ ਪੈਸੇ ਨੂੰ ਉਡੀਕ ਰਹੇ ਹਨ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਬਾਰਡਰ ਦੀਆਂ ਰੋਡਜ਼ ਦੀ ਵੀ ਬਹੁਤ ਮਾੜੀ ਹਾਲਤ ਹੈ। ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਉਨ੍ਹਾਂ ਬਾਰੇ ਵੀ ਕੁਝ ਨਹੀਂ ਕਿਹਾ ਗਿਆ। ਜੇਕਰ ਕੱਚੇ ਮਕਾਨਾਂ ਦਾ ਸਰਵੇ ਕਰਵਾਇਆ ਜਾਵੇ ਤਾਂ ਬਾਰਡਰ ਤੇ ਕੱਚੇ ਮਕਾਨਾਂ ਦੇ ਅੰਕੜੇ ਸਭ ਤੋਂ ਵੱਧ ਹੋਣਗੇ। ਬਜਟ ਵਿੱਚ ਸਰਕਾਰ ਉਨ੍ਹਾਂ ਮਕਾਨਾਂ ਵਾਸਤੇ ਵੀ ਕੋਈ ਸਪੈਸ਼ਲ ਕੈਟੇਗਰੀ ਰੱਖ ਕੇ ਉਨ੍ਹਾ ਦੇ ਮਕਾਨਾਂ ਬਾਰੇ ਕੋਈ ਨਾ ਕੋਈ ਹੱਲ ਕਰੇ।

ਇਸੇ ਤਰ੍ਹਾਂ ਹੀ ਲੈਟਰੀਨਾਂ ਬਾਰੇ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਰਡਰ ਤੇ ਫੌਜ ਦੀਆਂ ਜਿਹੜੀਆਂ ਸਰਚ ਲਾਈਟਾਂ ਹਨ, ਉਹ ਬਹੁਤ ਹੀ ਪਾਵਰਫੁੱਲ ਲਾਈਆਂ ਹਨ ਅਤੇ ਉਥੇ ਰਾਤ ਬਰਾਤੇ ਲੇਡੀਜ਼ ਨੂੰ ਬਾਹਰ ਅੰਦਰ ਲੈਟਰੀਨ ਜਾਣ ਵਿੱਚ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਉਨ੍ਹਾਂ ਵਾਸਤੇ ਵੀ ਬਜਟ ਵਿੱਚ ਕੋਈ ਪਰੋਵੀਜ਼ਨ ਕੀਤੀ ਜਾਵੇ ਤਾਂ ਬਹੁਤ ਵਧੀਆ ਗੱਲ ਹੈ।

ਫੋਰ ਲੇਨਿੰਗ ਰੋਡ ਜਲੰਧਰ ਤੱਕ ਬਣ ਗਈ ਹੈ। ਸ਼੍ਰੀ ਜੁਗਲ ਕਿਸ਼ੋਰ ਜੀ ਕਹਿ ਰਹੇ ਹਨ ਕਿ ਸਰਕਾਰ ਨੇ ਇਸ ਪਾਸੇ ਵਿਸ਼ੇਸ਼ ਧਿਆਨ ਦਿੱਤਾ ਹੈ। ਇਸ ਸੜਕ ਨੂੰ ਫੋਰ ਲੇਨਿੰਗ ਕਰਨ ਦੀ ਪ੍ਰਵਾਨਗੀ ਵਾਜਪਾਈ ਸਾਹਿਬ ਪਹਿਲਾਂ ਅੰਮ੍ਰਿਤਸਰ ਆ ਕੇ ਦੇ ਗਏ ਸਨ, ਐਲਾਨ ਕਰ ਗਏ ਸਨ ਅਤੇ ਬਾਜਵਾ ਸਾਹਿਬ ਨੇ ਕਿਹਾ ਹੈ ਕਿ ਸ਼ੁਰੂ ਹੋਈ ਹੈ। ਬਾਰਡਰ ਤੱਕ ਬਣਾਉਣ ਦੀ ਇਸ ਦੀ ਪਰੋਵੀਜ਼ਨ ਹੈ। ਮੈਂ ਬੇਨਤੀ ਕਰਾਂਗਾ ਕਿ ਜਿਹੜੀ ਫੋਰ ਲੇਨਿੰਗ ਰੋਡ ਬਾਰਡਰ ਤੱਕ ਜਾਣੀ ਹੈ, ਤਿੰਨ ਸਾਲ ਤੋਂ ਇਸ ਦਾ ਕੰਮ ਬੜਾ ਢਿੱਲਾ ਚੱਲ ਰਿਹਾ ਹੈ। ਇਸ ਨੂੰ ਵੀ ਤੇਜ਼ ਕੀਤਾ ਜਾਵੇ ਅਤੇ ਇਹ ਰੋਡ ਛੇਤੀ ਤੋਂ ਛੇਤੀ ਮੁਕੰਮਲ ਕਰਵਾਈ ਜਾਵੇ।

ਸਕੂਲਾਂ ਦਾ ਹਾਲ ਇਹ ਹੈ ਕਿ ਉਥੇ ਕੋਈ ਟੀਚਰ ਨਹੀਂ ਜਾ ਰਿਹਾ ਅਤੇ ਨਾ ਹੀ ਉਥੇ ਬਿਲਡਿੰਗਾਂ ਵਾਸਤੇ ਕੋਈ ਪੈਸਾ ਜਾ ਰਿਹਾ ਹੈ। ਪਿਛਲੇ 2-3 ਸਾਲਾਂ ਤੋਂ ਇਹ ਹਾਲਤ ਬਣੀ ਹੋਈ ਹੈ। ਪਿੰਡਾਂ ਵਿਚ ਜੇਕਰ ਕੋਈ ਮੁਲਾਜ਼ਮ ਜਾਂਦੇ ਹਨ, ਉਹ ਉਸੇ ਤਰ੍ਹਾਂ ਹੀ ਵਾਪਸ ਆ ਜਾਂਦੇ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਥੇ ਟੀਚਰਾਂ ਦਾ ਕੋਈ ਇੰਤਜ਼ਾਮ ਕੀਤਾ ਜਾਵੇ। ਅਫਸਰ ਰਿਪੋਰਟਾਂ ਮੰਗਵਾ ਲੈਂਦੇ ਹਨ ਅਤੇ ਸ਼ਹਿਰਾਂ ਵਿਚ ਬੈਠੇ ਹੋਏ ਅਫਸਰ ਰਿਪੋਰਟਾਂ ਬਣਾ ਕੇ ਭੇਜ ਦਿੰਦੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਬਾਰਡਰ ਦੇ ਇਲਾਕੇ ਦੇ ਸਕੂਲਾਂ ਦੀ ਚੈਕਿੰਗ ਅਤੇ ਸਟਾਫ ਦੇਣ ਵਾਸਤੇ ਕੋਈ ਕਮੇਟੀ ਜ਼ਰੂਰ ਬਣਾ ਦੇਣੀ ਚਾਹੀਦੀ ਹੈ, ਜੋ ਇਹ ਜਿੰਮੇਵਾਰੀ ਨਿਭਾਵੇ।

ਇਸੇ ਤਰ੍ਹਾਂ ਡਿਸਪੈਂਸਰੀਆਂ ਵੀ ਖਾਲੀ ਪਈਆਂ ਹਨ, ਉਨ੍ਹਾਂ ਵਿਚ ਸਟਾਫ ਅਤੇ ਦਵਾਈਆਂ ਦੀ ਬਹੁਤ ਘਾਟ ਹੈ। ਜਦੋਂ ਕੋਈ ਰਾਤ ਨੂੰ ਬੱਚਾ, ਬਜ਼ੁਰਗ ਜਾਂ ਔਰਤ ਬਿਮਾਰ

ਹੋ ਜਾਂਦੀ ਹੈ ਤਾਂ ਉਨ੍ਹਾਂ ਨੂੰ 32-33 ਕਿਲੋਮੀਟਰ ਦੂਰ ਜਾਣਾ ਪੈਂਦਾ ਅਤੇ ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਪੀਲ ਕਰਦਾ ਹਾਂ ਜਿਵੇਂ ਕਿ ਜੁਗਲ ਕਿਸ਼ੋਰ ਸ਼ਰਮਾ ਜੀ ਸ਼ਹਿਰ ਦੀ ਬਿਹਤਰੀ ਵਾਸਤੇ ਬੋਲ ਰਹੇ ਸੀ, ਉਸੇ ਤਰ੍ਹਾਂ ਪਿੰਡਾਂ ਦੇ ਏਰੀਏ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ। 'ਡਿਠੇ ਸਭੇ ਥਾਵਿ ਨਹੀਂ ਤੁਧੁ ਜੇਹਿਆ' ਸਾਰਾ ਅੰਮ੍ਰਿਤਸਰ ਜ਼ਿਲ੍ਹਾ ਇਤਿਹਾਸਕ ਹੈ ਅਤੇ ਅੰਮ੍ਰਿਤਸਰ ਸ਼ਹਿਰ ਗੁਰੂ ਸਾਹਿਬਾਨ ਦੀ ਨਗਰੀ ਹੈ। ਉਥੇ ਪਹਿਲਾਂ ਕੱਚੇ ਤੇ ਗੰਦੇ ਓਪਨ ਨਾਲਿਆਂ ਨੂੰ ਕਵਰ ਕਰਨ ਦੀ ਪ੍ਰਪੋਜ਼ਲ ਬਣੀ ਸੀ, ਜਿਸ ਤੇ ਹੁਣ ਵੀ ਕੰਮ ਹੋ ਰਿਹਾ ਹੈ। ਇਸ ਨੂੰ ਜਲਦੀ ਪੂਰਾ ਕੀਤਾ ਜਾਵੇ। ਨਾਲ ਦੀ ਨਾਲ ਬੱਸ ਸਟੈਂਡ ਦੀ ਵੀ ਪ੍ਰਪੋਜ਼ਲ ਬਣੀ ਸੀ, ਉਸ ਨੂੰ ਵੀ ਪੂਰਾ ਕੀਤਾ ਜਾਵੇ ਤਾਂ ਜੋ ਲੋਕਾਂ ਨੂੰ ਮੁਸ਼ਕਲਾਂ ਦਾ ਸਾਹਮਣਾ ਨਾ ਕਰਨਾ ਪਵੇ। ਬੱਸ ਸਟੈਂਡ ਉਰਾਂ ਆਉਣ ਨਾਲ ਲੋਕਾਂ ਨੂੰ ਮੁਸ਼ਕਲ ਵਧ ਗਈ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੱਸ ਸਟੈਂਡ ਨੂੰ ਖੂਬਸੂਰਤੀ ਨਾਲ ਵਧੀਆ ਢੰਗ ਨਾਲ ਬਣਾਇਆ ਜਾਵੇ ਤਾਂ ਜੋ ਆਉਣ ਵਾਲੇ ਸਮੇਂ ਵਿਚ ਹਰ ਸਹੂਲਤ ਮਿਲਦੀ ਰਹੇ।

ਪਾਣੀ ਦੇ ਮਸਲੇ ਉਤੇ ਜਿਸ ਤਰ੍ਹਾਂ ਇਸ ਹਾਊਸ ਅੰਦਰ ਰੈਜੋਲਿਊਸ਼ਨ ਲਿਆਂਦਾ ਗਿਆ ਅਤੇ ਪਾਸ ਕੀਤਾ ਗਿਆ ਹੈ, ਉਸ ਉਤੇ ਵੀ ਪ੍ਰਪੋਜ਼ਲ ਹੋਰ ਵਧੀਆ ਢੰਗ ਨਾਲ ਬਣਾਈ ਜਾਵੇ। ਪਾਪੂਲੇਸ਼ਨ ਦੇ ਬਾਰੇ ਸਰਕਾਰ ਅੱਖਾਂ ਮੀਟ ਕੇ ਸੁੱਤੀ ਪਈ ਹੈ ਅਤੇ ਸਰਕਾਰ ਇਸ ਪਾਸੇ ਵੱਲ ਕੋਈ ਵੀ ਧਿਆਨ ਨਹੀਂ ਦੇ ਰਹੀ। ਇਨ੍ਹਾਂ ਸਾਰੀਆਂ ਗੱਲਾਂ ਦੇ ਬਾਰੇ ਰਾਜਪਾਲ ਜੀ ਦੇ ਭਾਸ਼ਣ ਵਿਚ ਕੋਈ ਵੀ ਜ਼ਿਕਰ ਨਹੀਂ ਕੀਤਾ ਗਿਆ ਕਿ ਅਜਿਹੀਆਂ ਗੱਲਾਂ ਬਾਰੇ ਸਰਕਾਰ ਕੀ ਤਜਵੀਜ਼ਾਂ ਰੱਖ ਰਹੀ ਹੈ ਜਾਂ ਕੀ ਕਰ ਰਹੀ ਹੈ। ਨਵੇਂ ਤੋਂ ਨਵੇਂ ਮਸਲੇ ਬਣਦੇ ਜਾ ਰਹੇ ਹਨ। ਜਿੰਨਾਂ ਚਿਰ ਤੱਕ ਸਰਕਾਰ ਉਨ੍ਹਾਂ ਵੱਲ ਪੂਰੇ ਗੌਰ ਨਾਲ ਧਿਆਨ ਨਹੀਂ ਕਰੇਗੀ ਉਤਨੀ ਦੇਰ ਤੱਕ ਨਵੇਂ ਮਸਲੇ ਪੈਦਾ ਹੁੰਦੇ ਰਹਿਣਗੇ। ਬੇਰੁਜ਼ਗਾਰੀ ਦਾ ਮਸਲਾ ਹੈ। ਹਜ਼ਾਰਾਂ ਨਹੀਂ, ਲੱਖਾਂ ਹੀ ਨੌਜਵਾਨ ਪੜ੍ਹ-ਲਿਖ ਕੇ ਵਿਹਲੇ ਹੁੰਦੇ ਜਾ ਰਹੇ ਹਨ। ਇਸ ਤੋਂ ਹੀ ਅੱਗੇ ਫਿਰ ਲਾਅ-ਐਂਡ-ਆਰਡਰ ਦਾ ਮਸਲਾ ਬਣ ਜਾਂਦਾ ਹੈ। ਸਰਕਾਰ ਇਸ ਪਾਸੇ ਵੱਲ ਧਿਆਨ ਦੇਵੇ। ਕੋਈ ਚੰਗੀ ਸਕੀਮ ਤਿਆਰ ਕਰੇ, ਪ੍ਰਪੋਜ਼ਲ ਬਣਾਵੇ। ਸਵੈ-ਰੁਜ਼ਗਾਰ ਦੇਣ ਦੇ ਪ੍ਰਬੰਧ ਕਰੇ। ਪਹਿਲਾਂ ਬਾਦਲ ਸਾਹਿਬ ਨੇ, 2-3 ਪ੍ਰੋਜੈਕਟ ਲਿਆਂਦੇ ਸਨ। ਇਕ ਬਧਰੀ ਵਿਚ ਲੱਗਿਆ ਸੀ। ਉਥੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਸੀ, ਵਰਕਸ਼ਾਪਾਂ ਸਨ, ਬੈਂਕ ਆਦਿ ਸੀ। ਬੱਚੇ ਉਥੋਂ ਟ੍ਰੇਨਿੰਗ ਲੈ ਕੇ ਆਪਣੇ ਸਵੈ-ਰੁਜ਼ਗਾਰ ਵੱਲ ਨੂੰ ਤੁਰਦੇ ਸਨ। ਪਰ ਅੱਜ ਦੀ ਸਰਕਾਰ ਨੇ ਉਹ ਸਕੀਮ ਵਾਪਸ ਲੈ ਲਈ ਹੈ। ਸਰਕਾਰ ਨੂੰ ਸਵੈ-ਰੁਜ਼ਗਾਰ ਦੀਆਂ ਸਕੀਮਾਂ ਜ਼ਰੂਰ ਲਿਆਉਣੀਆਂ ਚਾਹੀਦੀਆਂ ਹਨ ਤਾਂ ਜੋ ਸਾਡੇ ਬੇਰੁਜ਼ਗਾਰ ਨੌਜਵਾਨ ਇਸ ਪਾਸੇ ਵੱਲ ਲਗ ਸਕਣ ਅਤੇ ਵਿਹਲੇ ਰਹਿ ਕੇ ਇਧਰ-ਉਧਰ ਨਾ ਭਟਕਣ। ਲੋਕ ਸਾਨੂੰ ਚੁਣ ਕੇ ਇਥੇ ਭੇਜਦੇ ਹਨ ਅਤੇ ਉਨ੍ਹਾਂ ਲੋਕਾਂ ਨੂੰ ਸਾਡੇ ਉਤੇ ਬਹੁਤ ਸਾਰੀਆਂ ਆਸਾਂ ਹੁੰਦੀਆਂ ਹਨ। ਪਰ ਅਸੀਂ ਇਥੇ ਹਾਊਸ ਵਿਚ ਆ ਕੇ ਇਕ-ਦੂਜੇ ਦੀਆਂ ਲੱਤਾਂ ਖਿੱਚਣ ਜਾਂ ਚਿੱਕੜ ਸੁੱਟਣ ਤੋਂ ਬਿਨਾਂ ਹੋਰ ਕੰਮ ਘੱਟ ਕਰਦੇ ਹਾਂ। ਮੇਰੇ ਭੈਣ ਜੀ ਡਿਪਟੀ ਮੁੱਖ ਮੰਤਰੀ ਜੀ ਬੈਠੇ ਹਨ। ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਦਿਹਾਤੀਆਂ ਵਾਸਤੇ ਫੰਡ ਦੇਣ। ਦੂਸਰੇ ਸੂਬਿਆਂ ਵਿਚ ਮਿਸਾਲਾਂ ਹਨ। ਐਮ.ਪੀ. ਭਾਵੇਂ ਅਪੋਜੀਸ਼ਨ ਦੇ ਹਨ ਜਾਂ ਸਰਕਾਰੀ ਬੈਂਚਾਂ ਦੇ ਹੋਣ ਜਾਂ ਅਜ਼ਾਦ ਹੋਣ, ਉਨ੍ਹਾਂ ਸਾਰਿਆਂ ਨੂੰ ਆਪਣੇ ਹਲਕਿਆਂ ਦੇ ਵਿਕਾਸ ਵਾਸਤੇ ਫੰਡ ਮਿਲਦੇ ਹਨ ਅਤੇ ਉਹ ਆਪਣੇ ਹਿਸਾਬ

**[ ਸਰਦਾਰ ਗੁਲਜ਼ਾਰ ਸਿੰਘ ਰਣੀਕੇ ]**

ਨਾਲ ਆਪਣੇ ਸੂਬਿਆਂ ਵਿਚ ਆਪਣੇ ਹਲਕਿਆਂ ਦਾ ਵਿਕਾਸ ਕਰਦੇ ਹਨ। ਇਸੇ ਤਰ੍ਹਾਂ ਐਮ.ਐਲ.ਏਜ਼. ਦੀਆਂ ਵੀ ਦੂਸਰੇ ਸੂਬਿਆਂ ਵਿਚ ਮਿਸਾਲਾਂ ਹਨ, ਭਾਵੇਂ ਉਹ ਸਰਕਾਰੀ ਪਾਰਟੀ ਦੇ ਹੋਣ ਜਾਂ ਕਿਸੇ ਹੋਰ ਦੇ ਹੋਣ, ਉਨ੍ਹਾਂ ਸਾਰਿਆਂ ਨੂੰ ਫੰਡ ਦਿੱਤੇ ਜਾਂਦੇ ਹਨ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਾਡੇ ਸਾਹਮਣੇ ਜੋ ਐਮ.ਐਲ.ਏ. ਸਾਹਿਬਾਨ ਅਤੇ ਮੰਤਰੀ ਸਾਹਿਬਾਨ ਬੈਠੇ ਹਨ, ਇਹ ਚੰਗੇ ਕੰਮ ਕਰ ਲੈਣ ਨਹੀਂ ਤਾਂ ਛੇਤੀ ਹੀ ਇੱਧਰ ਆ ਜਾਣਗੇ। ਡਿਪਟੀ ਸਪੀਕਰ ਸਾਹਿਬ, ਚੰਗੇ ਕੰਮ ਨੂੰ ਚੰਗਾ ਕਹਿਣਾ ਚਾਹੀਦਾ ਹੈ ਅਤੇ ਉਸਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ। ਲੋਕਾਂ ਨੇ ਸਾਨੂੰ ਇਥੇ ਚੁਣ ਕੇ ਭੇਜਿਆ ਹੈ, ਇਸ ਲਈ ਉਨ੍ਹਾਂ ਨਾਲ ਕੋਈ ਭੇਦ-ਭਾਵ ਨਹੀਂ ਹੋਣਾ ਚਾਹੀਦਾ। ਲੋਕ ਕਹਿੰਦੇ ਹਨ ਕਿ ਅਸੀਂ ਤਾਂ ਆਪਣਾ ਨੁਮਾਇੰਦਾ ਚੁਣ ਕੇ ਭੇਜਿਆ ਹੈ, ਇਸ ਵਿੱਚ ਸਾਡਾ ਕੀ ਕਸੂਰ ਹੈ।

ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਨੰਬਰੀ ਜਮਾਨਤਾਂ ਬਾਰੇ ਮੁੱਦਾ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਗਰੀਬ ਬੰਦਾ ਫੜ੍ਹਿਆ ਜਾਂਦਾ ਹੈ, ਤਾਂ ਉਹ ਉਨ੍ਹਾਂ ਚਿਰ ਜੇਲ੍ਹ ਵਿੱਚ ਰਹਿੰਦਾ ਹੈ, ਜਿੰਨਾਂ ਚਿਰ ਉਸਦੀ ਨੰਬਰੀ ਜਮਾਨਤ ਨਹੀਂ ਹੁੰਦੀ। ਪਿਛਲੀ ਸਰਕਾਰ ਵੇਲੇ ਇਹ ਕੀਤਾ ਗਿਆ ਸੀ ਕਿ ਉਹ ਆਪਣੇ ਪਲਾਟ ਵਗੈਰਾ ਜਾਂ ਹੋਰ ਮਕਾਨ ਦੀ ਜਮਾਨਤ ਦੇ ਕੇ ਬਾਹਰ ਆ ਜਾਂਦਾ ਸੀ ਪਰ ਹੁਣ ਫਿਰ ਇਹ ਕਰ ਦਿੱਤਾ ਗਿਆ ਹੈ ਕਿ ਜੇ ਮਾੜਾ ਮੋਟਾ 7/51 ਦਾ ਝਗੜਾ ਜਾਂ ਹੋਰ ਛੋਟੀ ਮੋਟੀ ਗੱਲ ਹੋ ਜਾਂਦੀ ਹੈ ਤਾਂ ਉਹ ਗਰੀਬ ਬੰਦਾ, ਜਿਸ ਦੀ ਜ਼ਮੀਨ ਨਹੀਂ ਹੁੰਦੀ, ਉਹ ਉਨ੍ਹਾਂ ਚਿਰ ਬਾਹਰ ਨਹੀਂ ਆ ਸਕਦਾ ਜਦੋਂ ਤੱਕ ਨੰਬਰੀ ਜਮਾਨਤ ਨਹੀਂ ਹੁੰਦੀ। ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਚਾਹੇ ਉਸਦਾ ਕੱਚਾ ਮਕਾਨ ਹੈ ਜਾਂ ਪਲਾਟ ਹੈ ਜਾਂ ਹੋਰ ਪ੍ਰਾਪਰਟੀ ਹੈ, ਉਸਦੀ ਉਹ ਜਮਾਨਤ ਦੇ ਕੇ ਜਿਵੇਂ ਪਹਿਲਾਂ ਬਾਹਰ ਆ ਜਾਂਦਾ ਸੀ, ਹੁਣ ਵੀ ਉਸੇ ਤਰ੍ਹਾਂ ਕਰ ਦੇਣਾ ਚਾਹੀਦਾ ਹੈ। ਇਸ ਲਈ ਮੈਂ ਚਾਹਾਂਗਾ ਕਿ ਸਰਕਾਰ ਨੂੰ ਇਸ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਗਰੀਬ ਲੋਕਾਂ ਨੂੰ ਵੀ ਧਰਵਾਸ ਮਿਲੇ। ਅਸੀਂ, ਡਿਪਟੀ ਸਪੀਕਰ ਸਾਹਿਬ, ਜਦੋਂ ਬਾਹਰ ਜਾਂਦੇ ਹਾਂ ਤਾਂ ਉਹ ਲੋਕ ਸਾਡੇ ਕੋਲ ਆ ਕੇ ਕਹਿੰਦੇ ਹਨ ਕਿ ਸਾਡੇ ਨਾਲ ਗੁਲਾਮਾਂ ਵਰਗਾ ਸਲੂਕ ਹੋ ਰਿਹਾ ਹੈ ਅਤੇ ਉਨ੍ਹਾਂ ਦੇ ਪਲਾਟ ਜਾਂ ਕੱਚੇ ਮਕਾਨ ਦੀ ਜਮਾਨਤ ਤੇ ਉਨ੍ਹਾਂ ਨੂੰ ਛੱਡ ਦੇਣਾ ਚਾਹੀਦਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਗੱਲ ਜ਼ਰੂਰ ਵਿਚਾਰੀ ਜਾਣੀ ਚਾਹੀਦੀ ਹੈ।

ਇੱਥੇ 24 ਘੰਟੇ ਬਿਜਲੀ ਦੇਣ ਬਾਰੇ ਗੱਲ ਕੀਤੀ ਗਈ ਹੈ। ਮੈਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਪਿਛਲੇ ਤਿੰਨ ਸਾਲਾਂ ਵਿੱਚ ਇਕ ਯੂਨਿਟ ਬਿਜਲੀ ਵੀ ਬਣਾਈ ਹੈ ? ਕੀ ਸਰਕਾਰ ਨੇ ਕੋਈ ਨਵਾਂ ਡੈਮ ਬਣਾਇਆ ਹੈ ? ਬਿਜਲੀ ਤਾਂ ਉਨੀਂ ਹੀ ਹੈ, ਇਹ ਫਿਰ ਕਿਉਂ ਲੋਕਾਂ ਨੂੰ ਅਤੇ ਇਸ ਪਵਿੱਤਰ ਹਾਊਸ ਨੂੰ ਗੁੰਮਰਾਹ ਕਰਦੇ ਹਨ। ਸਾਡੀ ਸਰਕਾਰ ਵੇਲੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਰਣਜੀਤ ਸਾਗਰ ਡੈਮ ਅਰਬਾਂ ਰੁਪਏ ਖਰਚ ਕਰਕੇ ਬਣਾਇਆ ਸੀ ਅਤੇ ਸ਼ਾਹਪੁਰ ਕੰਡੀ ਡੈਮ ਦਾ ਨੀਂਹ ਪੱਥਰ ਰੱਖਿਆ ਗਿਆ ਸੀ। ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਸ ਡੈਮ ਨੂੰ ਪੂਰਾ ਕਰਨ ਵੱਲ ਧਿਆਨ ਦੇਣਾ ਚਾਹੀਦਾ ਹੈ ਅਤੇ ਜੋ ਨੀਂਹ ਪੱਥਰ ਰੱਖਿਆ ਗਿਆ ਸੀ ਉਸ ਨੂੰ ਨੇਪਰੇ ਚਾੜ੍ਹ ਕੇ ਬਿਜਲੀ ਪੈਦਾ ਕੀਤੀ ਜਾਣੀ ਚਾਹੀਦੀ ਹੈ ਤਾਂ ਹੀ ਅਸੀਂ 24 ਘੰਟੇ ਬਿਜਲੀ ਪੰਜਾਬ ਵਿੱਚ ਦੇ

ਸਕਾਂਗੇ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਹਰ ਕੰਮ ਬਿਜਲੀ ਤੇ ਨਿਰਭਰ ਕਰਦਾ ਹੈ। ਚਾਹੇ ਕਾਰਖਾਨੇ ਹਨ, ਛੋਟੀਆਂ ਸਨਅਤਾਂ ਹਨ ਜਾਂ ਕਿਸਾਨੀ ਦਾ ਧੰਦਾ ਹੈ, ਇਸ ਦੇ ਲਈ ਬਿਜਲੀ ਦੀ ਲੋੜ ਪੈਂਦੀ ਹੈ ਅਤੇ 24 ਘੰਟੇ ਬਿਜਲੀ ਅਸੀਂ ਤਾਂ ਹੀ ਦੇ ਸਕਦੇ ਹਾਂ ਜੇਕਰ ਇਹ ਡੈਮ ਪੂਰਾ ਹੋਵੇਗਾ। ਇਹ ਬਹੁਤ ਅਹਿਮ ਮਸਲਾ ਹੈ। ਇਸ ਵੱਲ ਸਰਕਾਰ ਨੂੰ ਜ਼ਰੂਰ ਸੋਚਣਾ ਚਾਹੀਦਾ ਹੈ। ਇਸ ਤੋਂ ਅੱਗੇ ਨਹਿਰਾਂ ਦੀ ਗੱਲ ਹੈ। ਜੋ ਨਹਿਰਾਂ ਅੰਗਰੇਜ਼ਾਂ ਨੇ ਬਣਾਕੇ ਦਿੱਤੀਆਂ ਸਨ, ਉਹ ਸੰਭਾਲੀਆਂ ਨਹੀਂ ਗਈਆਂ। ਬਾਦਲ ਸਾਹਿਬ ਨੇ 2 ਅਰਬ ਰੁਪਏ ਦਾ ਪ੍ਰੋਜੈਕਟ ਲਿਆਂਦਾ ਸੀ। ਖਾਸ ਕਰਕੇ ਬਾਰਡਰ ਦੇ ਏਰੀਏ ਵਿੱਚ ਪਾਣੀ ਨਹੀਂ ਪੁਜ ਰਿਹਾ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਨਹਿਰਾਂ ਦੇ ਜੋ ਪੁਰਾਣੇ ਹੈਡ ਬਣੇ ਹੋਏ ਹਨ, ਉਹ ਬਹੁਤ ਲੰਮੇ-ਲੰਮੇ ਹਨ।

**ਮਾਨਯੋਗ ਡਿਪਟੀ ਸਪੀਕਰ** : ਰਣੀਕੇ ਜੀ, ਹੁਣ ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਉਹ ਪਾਣੀ 30-30, 40-40 ਕਿਲੋਮੀਟਰ ਦੂਰ ਨਹੀਂ ਜਾ ਸਕਦਾ। ਇਸ ਲਈ ਮੇਰੀ ਤਜ਼ਵੀਜ਼ ਹੈ ਕਿ ਉਹ ਹੈਡ ਦੀ ਮੁਰੰਮਤ ਹੋਣੀ ਚਾਹੀਦੀ ਹੈ। ਪਿਛਲੀ ਸਰਕਾਰ ਵਲੋਂ ਮੁਰੰਮਤ ਵੀ ਕੀਤੀ ਗਈ ਸੀ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਰਕਾਰ ਨਵੇਂ ਹੈਡਾ ਦੀ ਪ੍ਰਪੋਜ਼ਲ ਬਣਾਵੇ ਤਾਂ ਕਿ ਜਿਹੜਾ ਟੇਲਾਂ ਤੇ ਪਾਣੀ ਨਹੀਂ ਜਾ ਰਿਹਾ, ਉਹ ਉਥੇ ਜਾ ਸਕੇ। ਇਸ ਤੋਂ ਅੱਗੇ ਪੀਣ ਵਾਲੇ ਪਾਣੀ ਦੀਆਂ ਟੈਂਕੀਆਂ ਬਣਾਉਣ ਦਾ ਸਵਾਲ ਹੈ। ਪਿੰਡਾਂ ਵਿੱਚ ਪੀਣ ਵਾਲਾ ਪਾਣੀ ਸਪਲਾਈ ਕਰਨ ਲਈ ਜੋ ਪ੍ਰਪੋਜ਼ਲਜ਼ ਬਣਾਈਆਂ ਗਈਆਂ ਹਨ, ਟੈਂਕੀਆਂ ਬਣਾਉਣ ਲਈ ਸਰਵੇ ਕਰਵਾਇਆ ਗਿਆ ਹੈ, ਉਹ ਛੇਤੀ ਤੋਂ ਛੇਤੀ ਬਣਵਾਕੇ ਪਿੰਡਾਂ ਦੇ ਲੋਕਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਵਾਇਆ ਜਾਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਵਾਸਤੇ ਟੂਟੀਆਂ ਦਾ ਪਾਣੀ ਬਹੁਤ ਜ਼ਰੂਰੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਪਾਸੇ ਧਿਆਨ ਦੇ ਕੇ ਗਰੀਬ ਵਰਗ ਦਾ ਫਾਇਦਾ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਬਚਾਇਆ ਜਾਵੇ। ਬਾਕੀ ਗੱਲਾਂ ਤਾਂ ਬਾਅਦ ਦੀਆਂ ਹਨ, ਪੈਨਸ਼ਨਾਂ ਬਾਅਦ ਦੀਆਂ ਗੱਲਾਂ ਹਨ, ਹੋਰ ਸਕੀਮਾਂ ਜਾਂ ਧਰਮਸ਼ਾਲਾਵਾਂ ਬਣਾਉਣੀਆਂ ਬਾਅਦ ਦੀਆਂ ਗੱਲਾਂ ਹਨ। ਪਹਿਲੀ ਗੱਲ ਤਾਂ ਇਹ ਦੇਖਣ ਵਾਲੀ ਹੈ ਕਿ ਉਨ੍ਹਾਂ ਦੀ ਜਾਨ ਨੂੰ ਖਤਰਾ ਹੈ, ਬਿਮਾਰੀਆਂ ਵੱਧ ਰਹੀਆਂ ਹਨ, ਪਾਣੀ ਪ੍ਰਦੂਸ਼ਿਤ ਹੋ ਰਿਹਾ ਹੈ। ਪੀਣ ਵਾਲਾ ਪਾਣੀ ਹੈ ਨਹੀਂ। ਇਸ ਲਈ ਪੀਣ ਵਾਲਾ ਪਾਣੀ ਮੁਹੱਈਆ ਕਰਵਾਇਆ ਜਾਵੇ। ਪੰਜਾਬ ਵਿਚੋਂ ਰਿਪੋਰਟਾਂ ਆ ਰਹੀਆਂ ਹਨ ਕਿ ਪੀਣ ਵਾਲਾ ਪਾਣੀ ਠੀਕ ਨਹੀਂ ਹੈ, ਪਾਣੀ ਦਾ ਲੈਵਲ ਥੱਲੇ ਜਾ ਰਿਹਾ ਹੈ। ਦੋ-ਤਿੰਨ ਸੌ ਫੁੱਟ ਤੋਂ ਬਾਅਦ ਹੀ ਪੀਣ ਵਾਲਾ ਪਾਣੀ ਲੱਭਦਾ ਹੈ। ਵਿੱਤ ਮੰਤਰੀ ਜੀ ਬੈਠੇ ਹਨ। ਇਹ ਇਸ ਸਬੰਧੀ ਬਜਟ ਵਿੱਚ ਪਰਪੋਜ਼ਲਾਂ ਲਿਆਉਣ ਤਾਂ ਕਿ ਗਰੀਬਾਂ ਨੂੰ ਬਚਾਇਆ ਜਾ ਸਕੇ। ਬਾਕੀ ਪੈਨਸ਼ਨਾਂ ਦੇਣੀਆਂ ਤਾਂ ਬਾਅਦ ਦੀ ਗੱਲ ਹੈ। ਸਾਡੇ ਮੰਤਰੀ ਜੋਗਿੰਦਰ ਸਿੰਘ ਜੀ ਮਾਨ ਬੈਠੇ ਹਨ। ਇਨ੍ਹਾਂ ਨੇ ਪੈਨਸ਼ਨਾਂ ਦੀਆਂ ਇਨਕੁਆਰੀਆਂ ਵਾਸਤੇ ਕਮੇਟੀਆਂ ਬਣਾਈਆਂ ਸਨ ਅੱਜ ਬਜ਼ੁਰਗਾਂ ਨੂੰ ਪਤਾ ਨਹੀਂ ਲੱਗ ਰਿਹਾ ਕਿ ਕਿਸ ਦੀ ਪੈਨਸ਼ਨ ਕੱਟੀ ਗਈ ਹੈ ਤੇ ਕਿਸ ਦੀ ਰਹਿ ਗਈ ਹੈ। ਇਸ ਲਈ ਤੁਸੀਂ ਮਹਿਕਮੇ ਦੀ ਡਿਊਟੀ ਲਗਾਓ ਜਿਹੜੇ ਲਿਸਟਾਂ ਬਣਾਉਣ ਅਤੇ ਇਹ ਲਿਸਟਾਂ ਪਿੰਡ ਵਾਈਜ਼ ਬਣਨ ਤਾਂ ਕਿ ਬਜ਼ੁਰਗਾਂ ਨੂੰ ਵੀ ਪਤਾ ਲੱਗ ਸਕੇ ਅਤੇ ਸਬੰਧਿਤ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਐਮ.ਐਲ.ਏਜ ਨੂੰ ਵੀ ਪਤਾ ਲੱਗ ਸਕੇ ਕਿ ਕਿਸ ਦੀ ਪੈਨਸ਼ਨ ਕੱਟੀ ਗਈ ਹੈ ਤੇ ਕਿਸ ਦੀ ਬਾਕੀ ਰਹਿੰਦੀ ਹੈ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਡਿਪਟੀ ਸਪੀਕਰ ਸਾਹਿਬ, ਬਜ਼ੁਰਗ ਮੰਜੇ ਤੇ ਪਏ ਹਨ। ਉਨ੍ਹਾਂ ਨੂੰ ਨਹੀਂ ਪਤਾ ਲੱਗ ਰਿਹਾ। ਕਈ ਵਾਰੀ ਠੀਕ ਲੋਕ ਰਹਿ ਜਾਂਦੇ ਹਨ ਤੇ ਦੂਜੇ ਪੈਨਸ਼ਨ ਲੈ ਜਾਂਦੇ ਹਨ। ਇਸ ਲਈ ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਪਿੰਡ ਵਾਈਜ਼ ਲਿਸਟਾਂ ਬਣਾਈਆਂ ਜਾਣ। ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਗਵਰਨਰ ਸਾਹਿਬ ਦਾ ਅਹੁਦਾ ਬੜਾ ਸਤਿਕਾਰ ਯੋਗ ਹੈ ਪਰ ਇਸ ਐਡਰੈਸ ਵਿੱਚ ਕੁਝ ਨਹੀਂ ਤੇ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

**ਸਰਦਾਰ ਸੋਹਣ ਸਿੰਘ ਠੰਡਲ (ਮਾਹਿਲਪੁਰ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦੀ ਮਤੇ ਤੇ ਬੋਲਣ ਦਾ ਟਾਈਮ ਦਿੱਤਾ ਹੈ। 15 ਮਾਰਚ ਨੂੰ ਗਵਰਨਰ ਸਾਹਿਬ ਨੇ ਹਾਊਸ ਨੂੰ ਐਡਰੈਸ ਕੀਤਾ ਸੀ। ਤਿੰਨ ਮਹੀਨੇ ਬਾਅਦ ਇਸ ਭਾਸ਼ਣ ਉਪਰ ਇਹ ਧੰਨਵਾਦ ਦਾ ਮਤਾ ਲਿਆਂਦਾ ਗਿਆ ਹੈ। ਚਾਲੀ ਸਫਿਆਂ ਦਾ ਇਹ ਭਾਸ਼ਣ ਹੈ। ਕਾਫੀ ਸਮਾਂ ਮਿਲਿਆ ਇਹ ਭਾਸ਼ਣ ਪੜ੍ਹਨ ਦਾ ਪਰੰਤੂ ਬਾਰ-ਬਾਰ ਪੜ੍ਹਨ ਤੋਂ ਬਾਅਦ ਵੀ ਇਸ ਵਿੱਚ ਕੋਈ ਗੱਲ ਨਜ਼ਰ ਨਹੀਂ ਆਈ, ਜਿਹੜੀ ਅਸੀਂ ਮਹਿਸੂਸ ਕਰ ਸਕੀਏ ਕਿ ਪਿਛਲੇ ਦੋ-ਢਾਈ ਸਾਲਾਂ ਅੰਦਰ ਸਰਕਾਰ ਨੇ ਕੀਤੀ ਹੋਵੇ, ਪੰਜਾਬ ਅੰਦਰ ਕੋਈ ਲੋਕ ਹਿਤ ਦਾ ਕੰਮ ਕੀਤਾ ਹੋਵੇ। ਜਿਸ ਤਰ੍ਹਾਂ ਕੋਈ ਫਿਲਮੀ ਸਟੋਰੀ ਲਿਖੀ ਜਾਂਦੀ ਹੈ, ਉਸੀ ਤਰ੍ਹਾਂ ਵੱਖ-ਵੱਖ ਮਹਿਕਮਿਆਂ ਦੀਆਂ ਗੱਲਾਂ ਲਿਖੀਆਂ ਗਈਆਂ ਹਨ। ਸਿਵਾਏ ਇਸ ਦੇ ਹੋਰ ਕੁਝ ਵੀ ਨਹੀਂ ਔਰ ਪ੍ਰੈਕਟੀਕਲੀ ਕੋਈ ਗੱਲ ਸਾਹਮਣੇ ਨਹੀਂ ਆ ਰਹੀ। ਬਹੁਤ ਸਾਰੇ ਪੱਖ ਸਾਡੇ ਸਾਥੀਆਂ ਨੇ ਪੇਸ਼ ਕੀਤੇ ਹਨ ਔਰ ਮੈਂ ਚਾਹਾਂਗਾ ਕਿ ਵਾਰ-ਵਾਰ ਉਹ ਗੱਲਾਂ ਨਾ ਕਰੀਏ। ਅਸੀਂ ਰਿਜ਼ਰਵ ਹਲਕੇ ਤੋਂ ਚੁਣ ਕੇ ਆਏ ਹਾਂ। ਇਸ ਲਈ ਮੈਂ ਉਨ੍ਹਾਂ ਵੀਰਾਂ ਵਾਸਤੇ ਕੁਝ ਗੱਲ ਕਰਨੀ ਚਾਹੁੰਦਾ ਹਾਂ, ਜਿਹੜੇ ਗਰੀਬੀ ਨਾਲ ਸੰਬੰਧ ਰੱਖਦੇ ਹਨ। ਉਨ੍ਹਾਂ ਦੀ ਗਰੀਬੀ ਨੂੰ ਦੂਰ ਕਰਨ ਲਈ ਪ੍ਰੈਕਟੀਕਲੀ ਤੌਰ ਤੇ, ਅਮਲੀ ਤੌਰ ਤੇ ਕੁਝ ਨਹੀਂ ਕੀਤਾ ਗਿਆ। ਪਿਛਲੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਸਾਹਿਬ ਦੀ ਸਰਕਾਰ ਸੀ। ਸਾਡੀ ਸਰਕਾਰ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਜੋ-ਜੋ ਸਕੀਮਾਂ ਤੇ ਪਾਲਿਸੀਆਂ ਦਾ ਜ਼ਿਕਰ ਕੀਤਾ ਸੀ, ਉਹ ਸਰਕਾਰ ਬਣਦੇ ਸਾਰ ਹੀ ਲਾਗੂ ਕਰ ਦਿੱਤੀਆਂ ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਮੌਜੂਦਾ ਸਰਕਾਰ ਨੇ ਬਣਨ ਵੇਲੇ ਆਪਣੇ ਚੋਣ ਮੈਨੀਫੈਸਟੋ ਵਿੱਚ ਸਾਡੀਆਂ ਗੱਲਾਂ ਨੂੰ ਨਾ ਕੇਵਲ ਤਸਦੀਕ ਕੀਤਾ ਸਗੋਂ ਕਿਹਾ ਕਿ ਅਸੀਂ ਦੁੱਗਣਾ ਕਰਾਂਗੇ ਪਰ ਕੁਝ ਵੀ ਨਹੀਂ ਕੀਤਾ ਗਿਆ। ਇਨ੍ਹਾਂ ਨੇ ਕਿਹਾ ਕਿ ਸ਼ਗਨ ਸਕੀਮ ਦੁੱਗਣੀ ਕਰਾਂਗੇ, ਬੁਢਾਪਾ ਪੈਨਸ਼ਨ ਦੇਵਾਂਗੇ, ਹੋਰ ਸਹੂਲਤਾਂ ਦਿਆਂਗੇ ਪਰ ਕੁਝ ਨਹੀਂ ਕੀਤਾ ਗਿਆ। ਸਬੰਧਿਤ ਮੰਤਰੀ ਜੀ ਜਾਣ ਲੱਗੇ ਹਨ। ਜੇ ਦੋ ਮਿੰਟ ਬੈਠ ਜਾਣ ਤਾਂ ਵਧੀਆ ਹੈ। ਪ੍ਰਸ਼ਨ ਕਾਲ ਵਿਚ ਵੀ ਇਹ ਗੱਲ ਆਈ

ਸੀ ਕਿ ਡੇਢ ਸਾਲ ਤੋਂ ਪੈਨਸ਼ਨਾਂ ਨਹੀਂ ਦਿੱਤੀਆਂ ਗਈਆਂ ਔਰ ਸਿਰਫ ਇਲੈਕਸ਼ਨ ਵਾਸਤੇ ਦੋ-ਤਿੰਨ ਮਹੀਨਿਆਂ ਦੀ ਪੈਨਸ਼ਨ ਦਿੱਤੀ ਗਈ ਸੀ। ਤੁਸੀਂ ਹੈਰਾਨ ਹੋਵੋਗੇ, ਬੁਢਾਪਾ ਪੈਨਸ਼ਨ ਤਾਂ ਕੱਟੀ ਜਾ ਸਕਦੀ ਹੈ ਕਿਉਂਕਿ ਕਿਸੇ ਨੇ ਮੇਰੇ ਕੋਲੋਂ ਸਿਫਾਰਸ਼ ਕਰਵਾ ਲਈ, ਕਿਸੇ ਨੇ ਤੁਹਾਡੇ ਕੋਲੋਂ ਸਿਫਾਰਸ਼ ਕਰਵਾ ਲਈ ਅਤੇ ਉਮਰ ਦੋ ਸਾਲ ਘੱਟ ਜਾਂ ਵੱਧ ਲਿਖ ਦਿੱਤੀ। ਇਸ ਦੀ ਪੜਤਾਲ ਕਰਕੇ ਇਹ ਕੱਟਦੇ ਪਰ ਵਿਧਵਾ ਪੈਨਸ਼ਨ ਨੂੰ ਵੀ ਕੱਟਿਆ ਗਿਆ। ਅਫਸੋਸ ਇਸ ਗੱਲ ਦਾ ਹੈ, ਡਿਪਟੀ ਸਪੀਕਰ ਸਾਹਿਬ। ਕੀ ਕੋਈ ਵੀ ਜਨਾਨੀ ਦੋ ਸੌ ਰੁਪਏ ਬਦਲੇ ਆਪਣੇ ਆਪ ਨੂੰ ਵਿਧਵਾ ਕਹਿ ਸਕਦੀ ਹੈ। ਉਹ ਵਿਧਵਾ ਪੈਨਸ਼ਨ ਵੀ ਕੱਟੀ ਗਈ। ਅੰਗਹੀਣ ਪੈਨਸ਼ਨ ਵੀ ਕੱਟੀ ਗਈ। ਜੇ ਪੈਨਸ਼ਨਾਂ ਦਿੱਤੀਆਂ ਵੀ ਹਨ ਤਾਂ ਉਹ ਪਿੰਡ ਦੇ ਸਰਪੰਚ ਨੂੰ ਦਿੱਤੀਆਂ ਹਨ। ਨਵੀਂ ਸਰਕਾਰ ਨੇ ਪੈਨਸ਼ਨਾਂ ਵੰਡਣ ਦਾ ਤਰੀਕਾ ਇਹ ਅਖਤਿਆਰ ਕੀਤਾ ਹੈ ਕਿ ਨਵੇਂ ਨਾਰਮਜ਼ ਲਿਆਂਦੇ ਹਨ। ਇਸ ਸਬੰਧੀ 6 ਮੈਂਬਰੀ ਕਮੇਟੀ ਬਣਾਈ ਗਈ ਹੈ। 6 ਮੈਂਬਰੀ ਕਮੇਟੀ ਵਿੱਚ ਮੌਜੂਦਾ ਸਰਪੰਚ, ਇੱਕ ਸਾਬਕਾ ਸਰਪੰਚ, ਸੈਕਟਰੀ ਪੰਚਾਇਤ, ਪਿੰਡ ਦੀ ਆਂਗਣਵਾੜੀ ਦਾ ਮੁਲਾਜ਼ਮ, ਇੱਕ ਇਸ ਦੇ ਵਿੱਚ ਪਟਵਾਰੀ। ਇਹ 7-8 ਮੈਂਬਰ ਰੱਖ ਦਿੱਤੇ ਹਨ। ਅੱਜ ਤੁਸੀਂ ਪਟਵਾਰੀ ਨੂੰ ਮਿਲਣ ਜਾਣਾ ਹੋਵੇ ਤਾਂ ਪਟਵਾਰੀ ਨਹੀਂ ਲੱਭਦਾ, ਰੱਬ ਲੱਭ ਜਾਂਦਾ ਹੈ। ਪਿੰਡ ਦਾ ਸੈਕ੍ਰੇਟਰੀ ਜਿਹੜਾ ਪਿੰਡ ਦਾ ਮੁਲਾਜ਼ਮ ਹੈ, ਅੱਜ ਸਰਪੰਚ ਉਸ ਦੇ ਮਗਰ ਸਕੂਟਰ ਚੁੱਕੀ ਫਿਰਦਾ ਹੈ ਕਿ ਸੈਕ੍ਰੇਟਰੀ ਸਾਡੀ ਗੱਲ ਸੁਣ ਜਾਵੇ। ਨਾ ਸੈਕ੍ਰੇਟਰੀ ਲੱਭਦਾ ਹੈ, ਨਾ ਪਟਵਾਰੀ ਲੱਭਦਾ ਹੈ। ਸੱਤ-ਸੱਤ ਮੈਂਬਰ ਕਮੇਟੀ ਦੇ ਕਿਵੇਂ ਇਕੱਠੇ ਹੋਣ ਅਤੇ ਕਦੋਂ ਪੈਨਸ਼ਨ ਵੰਡੀ ਜਾਵੇ। ਇਨ੍ਹਾਂ ਨੇ ਇਸ ਨੂੰ ਦੁੱਗਣਾ ਕਰਨ ਦੀ ਗੱਲ ਆਖੀ। ਹੁਣੇ ਧੁੱਗਾ ਸਾਹਿਬ ਗੱਲ ਕਰ ਰਹੇ ਸੀ। ਇਹ ਬਿਲਕੁਲ ਸਚਾਈ ਦੀ ਗੱਲ ਹੈ ਕਿ ਅੱਜ ਸਕੀਮਾਂ ਬਦਲ ਦਿੱਤੀਆ ਗਈਆਂ ਹਨ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਸਗਨ ਸਕੀਮ ਦਾ 11000 ਰੁਪਿਆ ਦੇਵਾਂਗੇ, ਅੱਜ ਕਿਤੇ ਨਹੀਂ ਹੈ। ਸ਼ਾਇਦ ਆਸ਼ੀਰਵਾਦ ਸਕੀਮ ਲਿਆ ਰਹੇ ਹਨ ਔਰ ਉਸ ਦੇ ਨਾਲ ਇੱਕ ਕਲਾਜ਼ ਬਣਾ ਦਿੱਤੀ ਕਿ ਇਹ ਉਸ ਨੂੰ ਮਿਲੇਗੀ ਜਿਹੜਾ ਬੰਦਾ ਪੀਲੇ ਕਾਰਡ ਦਾ ਧਾਰਨੀ ਹੋਵੇ, ਗਰੀਬੀ ਰੇਖਾ ਤੋਂ ਥੱਲੇ ਹੋਵੇ। ਸਾਡੇ ਬੀਬੀ ਜੀ ਇਸ ਮਹਿਕਮੇ ਦੇ ਮਨਿਸਟਰ ਬੈਠੇ ਹਨ, ਜੋ ਪੀਲੇ ਕਾਰਡਾਂ ਲਈ ਪਾਵਰਟੀ ਲਾਈਨ ਦੀ ਲਿਸਟ ਬਣਾਈ ਹੈ, ਉਹ ਬਣਾਈ ਨੂੰ ਕਿੰਨੇ ਸਾਲ ਹੋ ਗਏ ਹਨ। ਕੀ ਮੁੜਕੇ ਕਿਸੇ ਨੇ ਉਸ ਦੀ ਰਿਵੀਜ਼ਨ ਕੀਤੀ ਹੈ। ਅੱਜ ਲੋਕਾਂ ਕੋਲ ਕਾਰਡ ਹੈ ਨਹੀਂ। ਕੋਈ ਸੱਜਣ ਬਣਾ ਨਹੀਂ ਸਕਦਾ। ਅਗਰ ਕਿਸੇ ਨੇ ਬਣਾਉਣਾ ਹੀ ਨਹੀਂ ਤਾਂ ਇਹ ਸਕੀਮ ਕਾਗਜ਼ਾਂ ਦੇ ਵਿੱਚ ਹੀ ਰਹਿਣੀ ਹੈ, ਇਸ ਦੀ ਇੰਪਲੀਮੈਂਟੇਸ਼ਨ ਨਹੀਂ ਹੋਣੀ। ਇਸੇ ਤਰ੍ਹਾਂ ਹੋਰ ਸਕੀਮਾਂ ਵੀ ਕਾਗਜ਼ੀ ਸਕੀਮਾਂ ਬਣ ਕੇ ਰਹਿ ਜਾਣੀਆਂ ਹਨ।

ਮੈਂ ਇਹ ਵੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਹੁਣੇ-ਹੁਣੇ ਜਿਹੜੀਆਂ ਪੰਜਾਬ ਦੇ ਵਿੱਚ ਇਲੈਕਸ਼ਨਾਂ ਹੋਈਆਂ ਹਨ, ਉਨ੍ਹਾਂ ਵਿੱਚ ਵੀ ਇਨ੍ਹਾਂ ਸਕੀਮਾਂ ਬਾਰੇ ਲੋਕਾਂ ਨੇ ਫਤਵਾ ਦਿੱਤਾ ਹੈ। ਤਿੰਨ-ਚਾਰ ਮਹੀਨੇ ਪਹਿਲਾਂ ਅਖਬਾਰਾਂ ਦੇ ਵਿੱਚ ਇਹ ਪੜ੍ਹਿਆ ਸੀ ਕਿ ਦਿੱਲੀ ਦੇ ਅੰਦਰ ਇਕ ਸ਼ਕਤੀ ਪ੍ਰਦਰਸ਼ਨ ਹੋਇਆ ਔਰ ਬੀਬੀ ਜੀ (ਉਪ ਮੁੱਖ ਮੰਤਰੀ ਵੱਲ ਇਸ਼ਾਰਾ) ਕਹਿਣ ਕਿ ਮੇਰੇ ਕੋਲ 35 ਵਿਧਾਇਕ ਹਨ ਅਤੇ ਮੁੱਖ ਮੰਤਰੀ ਜੀ ਕਹਿਣ ਮੇਰੇ ਨਾਲ 40 ਵਿਧਾਇਕ ਹਨ। ਮੈਂ ਪੜ੍ਹ ਕੇ ਬੜਾ ਹੈਰਾਨ ਹੋ ਰਿਹਾ ਸੀ ਕਿ ਰੂਲਿੰਗ ਪਾਰਟੀ ਦੇ ਤਾਂ 64-65 ਵਿਧਾਇਕ ਹਨ ਔਰ 40 ਜਮ੍ਹਾਂ 35 ਤਾਂ 75 ਬਣ ਗਏ ਮੈਂ ਸੋਚਿਆ ਕਿਤੇ ਮੈਨੂੰ ਗਲਤੀ ਤਾਂ ਨਹੀਂ ਲਗਦੀ। ਲੋਕਾਂ ਨੇ ਫੈਸਲਾ ਕਰ ਦਿੱਤਾ ਔਰ ਨਾ 40 ਰਹੇ ਅਤੇ ਨਾ

**[ਸਰਦਾਰ ਸੋਹਣ ਸਿੰਘ ਠੰਡਲ]**

35 ਰਹੇ। ਜਦੋਂ ਪਾਰਲੀਮੈਂਟ ਦੀਆਂ ਵੋਟਾਂ ਪਈਆਂ ਤਾਂ 87 ਸੀਟਾਂ ਸ਼੍ਰੋਮਣੀ ਅਕਾਲੀ ਦਲ ਦੀ ਝੋਲੀ ਵਿੱਚ ਪਈਆਂ (ਆਪੋਜ਼ੀਸ਼ਨ ਵੱਲੋਂ ਥੰਪਿੰਗ) ਔਰ ਬਾਕੀ 27 ਸੀਟਾਂ ਕੈਪਟਨ ਸਾਹਿਬ ਦੀਆਂ ਹਨ ਜਾਂ ਬੀਬੀ ਜੀ ਦੀਆਂ ਹਨ, ਇਹ ਫ਼ੈਸਲਾ ਇਨ੍ਹਾਂ ਨੇ ਕਰਨਾ ਹੈ। ਇਸ ਸਰਕਾਰ ਨੇ ਲੋਕਾਂ ਦੇ ਨਾਲ ਵਾਅਦਾ ਕੀਤਾ ਸੀ, ਉਹ ਪੂਰਾ ਨਹੀਂ ਕੀਤਾ। ਇਸ ਦਾ ਰੀਜ਼ਨ ਇਹ ਹੋਇਆ ਕਿ ਲੋਕਾਂ ਨੇ ਇਨ੍ਹਾਂ ਦੇ ਅਗੇਂਸਟ ਫਤਵਾ ਦੇ ਦਿੱਤਾ। ਮੈਂ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਵਾਰ-ਵਾਰ ਅਖਬਾਰਾਂ ਵਿੱਚ ਗੱਲ ਕੀਤੀ, ਵਾਰ-ਵਾਰ ਪਰੈਸ ਪੁੱਛ ਰਹੀ ਸੀ ਕਿ ਤੁਹਾਡਾ ਏਜੰਡਾ ਕੀ ਹੈ ਤਾਂ ਮੁੱਖ ਮੰਤਰੀ ਸਾਹਿਬ ਨੇ ਗੱਲ ਕਹੀ ਸੀ ਕਿ ਮੈਂ ਕੁਰੱਪਸ਼ਨ ਦੇ ਬੇਸ ਤੇ ਇਲੈਕਸ਼ਨ ਲੜਨ ਜਾ ਰਿਹਾ ਹਾਂ। ਕਿਸੇ ਨੇ ਇਹ ਗੱਲ ਨਹੀਂ ਦੱਸੀ ਕਿ ਕੁਰੱਪਸ਼ਨ ਉਠਾਉਣ ਦਾ ਮੁੱਦਾ ਹੈ ਜਾਂ ਕੁਰੱਪਸ਼ਨ ਕਰਾਉਣ ਦਾ ਮੁੱਦਾ ਹੈ। ਕੁਰੱਪਸ਼ਨ ਬੰਦ ਕਰਨ ਦੀ ਇੱਕ ਗੱਲ ਨਹੀਂ ਆਖੀ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਸਾਰੇ ਅਕਾਲੀ ਝੂਠੇ ਸਨ, ਜੇ ਭ੍ਰਿਸ਼ਟ ਸਨ ਫਿਰ ਅੱਜ ਤਾਂ ਅਕਾਲੀ ਸਰਕਾਰ ਵਿੱਚ ਨਹੀਂ ਹਨ ਤਾਂ ਕੀ ਫਿਰ ਅੱਜ ਭ੍ਰਿਸ਼ਟਾਚਾਰ ਖਤਮ ਹੋ ਗਿਆ ਹੈ। ਅੱਜ ਜੇ ਭ੍ਰਿਸ਼ਟਾਚਾਰ ਖਤਮ ਨਹੀਂ ਹੋਇਆ ਤਾਂ ਕੌਣ ਕਰ ਰਿਹਾ ਹੈ। ਕੌਣ ਭ੍ਰਿਸ਼ਟਾਚਾਰ ਲਈ ਜ਼ਿੰਮੇਵਾਰ ਹੈ ? ਲੋਕ ਇਸ ਗੱਲ ਦਾ ਜਵਾਬ ਮੰਗਦੇ ਹਨ। ਡਿਪਟੀ ਸਪੀਕਰ ਸਾਹਿਬ, ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ। ਅਸੀਂ ਤਾਂ ਆਪੋਜ਼ੀਸ਼ਨ ਵਿੱਚ ਹਾਂ, ਸਾਡੇ ਨਾਲ ਵਧੀਕੀਆਂ ਹੋਈਆਂ ਹਨ, ਇਹ ਵੱਖਰੀ ਗੱਲ ਹੈ। ਮੈਨੂੰ ਉਸ ਵੇਲੇ ਦੁੱਖ ਲੱਗਿਆ, 4-5 ਦਿਨ ਪਹਿਲਾਂ ਮੈਂ ਤੁਹਾਡਾ ਬਿਆਨ ਪੜ੍ਹਿਆ। ਤੁਸੀਂ ਆਪਣੇ ਬਿਆਨ ਵਿੱਚ ਗੱਲ ਆਖੀ ਹੈ ਕਿ ਜਿਹੜੀ ਅਫਸ਼ਰਸ਼ਾਹੀ ਹੈ, ਉਹ ਬੇਲਗਾਮ ਹੋ ਗਈ ਹੈ। ਤੁਸੀਂ ਇਹ ਗੱਲ ਵੀ ਆਖ ਦਿੱਤੀ ਕਿ ਮੇਰਾ ਅੱਜ ਦਮ ਘੁੱਟ ਰਿਹਾ ਹੈ ਤੇ ਸਾਡੀ ਕੋਈ ਗੱਲ ਨਹੀਂ ਸੁਣ ਰਿਹਾ। ਅਸੀਂ ਲੋਕਾਂ ਨਾਲ ਵਾਅਦੇ ਕੀਤੇ, ਹਨ, ਅਸੀਂ ਦਫਤਰ ਚੈੱਕ ਕੀਤੇ ਹਨ ਪਰ ਕੋਈ ਕਾਰਵਾਈ ਨਹੀਂ ਹੋਈ। ਸੋ, ਡਿਪਟੀ ਸਪੀਕਰ ਸਾਹਿਬ, ਇਹ ਗੱਲਾਂ ਜ਼ਾਹਰ ਕਰਦੀਆਂ ਹਨ ਕਿ ਜਿਹੜੇ ਅਸੀਂ ਲੋਕਾਂ ਦੇ ਚੁਣੇ ਹੋਏ 117 ਮੈਂਬਰ ਇੱਥੇ ਬੈਠੇ ਹਾਂ ਅਸੀਂ ਇਸ ਸਦਨ ਨੂੰ ਅਤੀ ਪਵਿੱਤਰ ਸਦਨ ਕਹਿੰਦੇ ਹਾਂ ਔਰ ਇਸ ਦੇ ਵਿੱਚ ਪੰਜਾਬ ਦੀ ਗੱਲ ਵੀ ਹੁੰਦੀ ਹੈ ਪਰ ਅੱਜ ਉਧਰਲੀ ਪਾਰਟੀ, ਇਧਰਲੇ ਬੰਦਿਆਂ ਨੂੰ ਚੋਰ ਆਖਦੀ ਹੈ ਕੱਲ੍ਹ ਨੂੰ ਇਧਰਲੀ ਪਾਰਟੀ ਜਿਹੜੀ ਹੋਵੇਗੀ, ਉਹ ਉਧਰਲਿਆਂ ਨੂੰ ਚੋਰ ਆਖੇਗੀ। ਇਸ ਤਰ੍ਹਾਂ ਫਿਰ 117 ਦੇ 117 ਮੈਂਬਰ ਹੀ ਚੋਰ ਬੈਠੇ ਹੋਣਗੇ ਤਾਂ ਅਸੀਂ ਆਪਣੇ ਇਸ ਸਦਨ ਨੂੰ ਪਵਿੱਤਰ ਸਦਨ ਕਿਵੇਂ ਆਖ ਸਕਦੇ ਹਾਂ। ਇਹ ਇਕ ਸਾਜਿਸ਼ ਦੇ ਤਹਿਤ ਹੋ ਰਿਹਾ ਹੈ, ਇਸ ਨੂੰ ਸਮਝਣ ਦੀ ਲੋੜ ਹੈ। ਲੋਕਾਂ ਦੇ ਚੁਣੇ ਹੋਏ ਮੈਂਬਰਾਂ ਦਾ ਸਤਿਕਾਰ ਦਿਨੋਂ ਦਿਨ ਘਟਦਾ ਜਾ ਰਿਹਾ ਹੈ। ਹੋਰ ਤਾਕਤਾਂ ਹਾਵੀ ਹੋ ਰਹੀਆਂ ਹਨ ਅੱਜ ਇਹ ਚੀਜ਼ ਨਹੀਂ ਹੈ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਦੇ ਕਹਿਣ ਉਤੇ ਕੋਈ ਪੜਤਾਲ ਹੀ ਨਾ ਹੋਵੇ, ਨਾ ਕੋਈ ਐਫ. ਆਈ. ਆਰ. ਦਰਜ ਹੋਵੇ ਔਰ ਪੁਲਿਸ ਉਸ ਨੂੰ ਜਦੋਂ ਮਰਜ਼ੀ ਅਰੈਸਟ ਕਰ ਲਵੇ। ਉਹ ਲੋਕੀਂ ਰਾਤ ਨੂੰ ਘਰਾਂ ਵਿੱਚ ਆਪਣੇ ਪਰਿਵਾਰਾਂ ਦੇ ਨਾਲ ਸੁੱਤੇ ਹੋਏ ਹੋਣ ਤੇ ਉਸ ਨੂੰ ਅਰੈਸਟ ਕਰਕੇ ਕਾਲ ਕੋਠੜੀਆਂ ਦੇ ਵਿੱਚ ਬੰਦ ਕਰ ਦਿੱਤਾ ਜਾਵੇ ਜਿਥੇ ਡਕੈਤੀਆਂ ਕਰਨ ਵਾਲੇ ਅਤੇ ਕਤਲ ਕਰਨ ਵਾਲੇ ਲੋਕ ਰਹਿੰਦੇ ਹੋਣ। ਜਿਥੇ ਇਹ ਨਾ ਦੇਖਿਆ ਜਾਂਦਾ ਹੋਵੇ ਕਿ ਇਹ ਕੇਸਾਧਾਰੀ ਹੈ ਤੇ ਉਸ ਦੇ ਨਾਲ ਕੋਈ ਸਿਗਰਟ ਜਾਂ ਬੀੜੀ ਪੀਣ ਵਾਲਾ ਕੈਦੀ ਨਾ ਰੱਖਿਆ ਜਾਵੇ। ਇਸ ਬਾਰੇ ਜੇਲ੍ਹ ਅਧਿਕਾਰੀਆਂ ਨੂੰ ਹਦਾਇਤਾਂ ਹੋਣੀਆਂ ਚਾਹੀਦੀਆਂ ਹਨ

ਅਤੇ ਐਮ.ਐਲ.ਏਜ਼ ਨੂੰ ਸੁਵਿਧਾਵਾਂ ਮਿਲਣੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦਾ ਅੱਜ ਸਤਿਕਾਰ ਮਿਲ ਰਿਹਾ ਹੈ? ਜੇ ਇਸੇ ਤਰ੍ਹਾਂ ਰਿਹਾ ਤਾਂ ਇਹ ਲੋਕ ਰਾਜ ਬਹੁਤੀ ਦੇਰ ਤੱਕ ਨਹੀਂ ਚਲ ਸਕੇਗਾ। ਸਾਡੀ ਡਿਊਟੀ ਬਣਦੀ ਹੈ ਕਿ ਲੋਕਾਂ ਦੀ ਭਲਾਈ ਦੇ ਕੰਮ ਕਰਵਾਏ ਜਾਣ, ਵਿਕਾਸ ਦੇ ਕੰਮ ਕਰਵਾਏ ਜਾਣ। ਜੇਕਰ ਅਫ਼ਸਰਸ਼ਾਹੀ ਵਿਰੋਧੀ ਧਿਰ ਨੂੰ ਦਬਾਉਣ ਦੀ ਖਾਤਰ ਲੱਗ ਜਾਵੇ ਤਾਂ..

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਸੋਹਣ ਸਿੰਘ ਠੰਡਲ** : ਡਿਪਟੀ ਸਪੀਕਰ ਸਾਹਿਬ, ਜਿਹੜਾ ਵਿਕਾਸ ਦਾ ਪੈਸਾ ਹੈ, ਉਹ ਕਿਥੇ ਲੱਗ ਰਿਹਾ ਹੈ। 20-20, 25-25 ਅਧਿਕਾਰੀ ਵਿਦੇਸ਼ਾਂ ਦੇ ਵਿੱਚ ਜਾ ਰਹੇ ਹਨ। ਕੋਈ ਅਮਰੀਕਾ, ਕੋਈ ਇੰਗਲੈਂਡ, ਕੋਈ ਕੈਨੇਡਾ ਜਾ ਰਿਹਾ ਹੈ। ਇਹ ਅਫ਼ਸਰ ਕੋਈ ਦੇਸ਼ ਦੀ ਤਰੱਕੀ ਵਾਸਤੇ ਨਹੀਂ ਜਾ ਰਹੇ ਹਨ ਜਾਂ ਕੁਝ ਉਥੋਂ ਕੁਝ ਲੈਣ ਲਈ ਨਹੀਂ ਜਾ ਰਹੇ ਹਨ। ਪਿਛੇ ਜਿਹੇ ਸਾਡੇ ਮੁੱਖ ਮੰਤਰੀ ਜੀ ਵੀ ਗਏ ਸਨ ਤਾਂ ਕਿਹਾ ਗਿਆ ਸੀ ਕਿ ਪੰਜ ਹਜ਼ਾਰ ਕਰੋੜ ਰੁਪਿਆ ਲੈ ਕੇ ਆ ਰਹੇ ਹਨ ਪਰ ਉਹ ਅੱਜ ਤੱਕ ਨਹੀਂ ਆਇਆ। ਉਸ ਤੋਂ ਬਾਅਦ ਕਿੰਨੇ ਅਧਿਕਾਰੀ ਬਾਹਰ ਚਲੇ ਗਏ। ਉਹ ਕੀ ਲੱਭਣ ਗਏ ਸਨ, ਉਹ ਵਿਰੋਧੀਆਂ ਦੀਆ ਪ੍ਰਾਪਰਟੀਆਂ ਲੱਭਣ ਲਈ ਗਏ ਸਨ ਪਰ ਉਨ੍ਹਾ ਨੂੰ ਉਥੇ ਕੋਈ ਪ੍ਰਾਪਰਟੀਆਂ ਨਹੀਂ ਮਿਲੀਆਂ। ਜਿਹੜਾ ਸਾਡੇ ਲੋਕਾਂ ਦਾ ਪੈਸਾ ਸੀ, ਜਿਹੜਾ ਚੰਗੇ ਕੰਮਾਂ ਦੇ ਉੱਤੇ ਲੱਗਣਾ ਸੀ, ਉਸ ਦੇ ਉਤੇ ਉਹ ਅਫ਼ਸਰ ਐਸ਼ਾਂ ਕਰਕੇ ਆ ਗਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਕੱਲ੍ਹ ਦੇ ਅਜੀਤ ਅਖਬਾਰ ਦੀ ਗੱਲ ਕਰਦਾ ਹਾਂ। ਉਸ ਦੇ ਵਿੱਚ ਚਾਰ ਸੁਰਖੀਆਂ ਲਗੀਆਂ ਹੋਈਆਂ ਸਨ। ਇੱਕ ਭੋਗਪੁਰ ਦੀ ਗਰੀਬ ਲੜਕੀ ਦੇ ਨਾਲ ਬਲਾਤਕਾਰ ਹੋਇਆ, ਉਸ ਦੀ ਇੱਕ ਮਹੀਨਾ ਛੇ ਦਿਨ ਤੱਕ ਕਿਸੇ ਨੇ ਸਾਰ ਨਹੀਂ ਲਈ। ਆਖਿਰ ਵਿੱਚ ਉਸ ਲੜਕੀ ਨੂੰ ਆਤਮ ਹੱਤਿਆ ਕਰਨੀ ਪਈ। ਇੱਕ ਟੀਚਰ ਦੀ ਹੱਤਿਆ ਕਰ ਦਿੱਤੀ ਔਰ ਉਸ ਦਾ ਘਰ ਵਾਲਾ ਜ਼ਖਮੀ ਪਿਆ ਹੈ। ਇਸ ਤਰ੍ਹਾਂ ਦੀਆਂ ਘਟਨਾਵਾਂ ਹੋ ਰਹੀਆਂ ਹਨ। ਮੈਂ ਆਪਣੇ ਹਲਕੇ ਮਾਹਿਲਪੁਰ ਦੀ ਗੱਲ ਦਸਣਾ ਚਾਹੁੰਦਾ ਹਾਂ ਕਿ ਗਰੀਬ ਘਰ ਦੀ ਲੜਕੀ ਨਾਲ ਬਲਾਤਕਾਰ ਹੋਇਆ, ਉਸ ਦਾ ਮਰਡਰ ਹੋਇਆ। ਜਦੋਂ ਉਥੇ ਤਿੰਨ ਚਾਰ ਹਜ਼ਾਰ ਲੋਕਾਂ ਦੀ ਗੈਦਰਿੰਗ ਹੋਈ ਕਿ ਸਾਨੂੰ ਇਨਸਾਫ ਮਿਲਣਾ ਚਾਹੀਦਾ ਹੈ, ਤਾਂ ਉਥੋਂ ਦਾ ਪੁਲਿਸ ਅਧਿਕਾਰੀ ਕਹੇ ਕਿ ਫਲਾਣੇ ਬੰਦੇ ਕਸੂਰਵਾਰ ਹਨ, ਜਿਨ੍ਹਾਂ ਦੇ ਵਿਚੋਂ ਦੋਹਾਂ ਨੂੰ ਅਰੈਸਟ ਕਰ ਲਿਆ ਗਿਆ ਹੈ ਔਰ ਦੋ ਰਹਿੰਦੇ ਹਨ। ਡਿਪਟੀ ਸਪੀਕਰ ਸਾਹਿਬ, ਇੱਕ ਸਾਲ ਬੀਤ ਗਿਆ ਹੈ ਪਰ ਉਹ ਬੰਦੇ ਫੜ੍ਹੇ ਨਹੀਂ ਗਏ ਹਨ ਕਿਉਂਕਿ ਉਹ ਜਿਹੜੇ ਲੜਕੇ ਸਨ, ਉਹ ਕਾਂਗਰਸੀਆਂ ਦੇ ਲੜਕੇ ਸੀ ਔਰ ਇਹ ਕੇਸ ਇੱਕ 14 ਸਾਲ ਦੀ ਉਮਰ ਦੇ ਭਈਏ ਦੇ ਉੱਤੇ ਪਾ ਦਿੱਤਾ ਗਿਆ ਮੈਂ, ਇਸ ਤਰ੍ਹਾਂ ਦੀਆਂ ਸੈਂਕੜੇ ਉਦਾਹਰਣਾਂ ਦੇ ਸਕਦਾ ਹਾਂ। ਪਿਛੇ ਦੋ ਢਾਈ ਸਾਲਾਂ ਦੇ ਵਿੱਚ ਕਿੰਨੀਆਂ ਬੈਂਕ ਡਕੈਤੀਆਂ ਹੋਈਆਂ ਹਨ, ਲੁੱਟਾਂ ਖੋਹਾਂ ਹੋਈਆਂ ਹਨ। ਪਿਛੇ ਜਿਹੇ ਇਕ ਗੱਲ ਚਲ ਪਈ ਕਿ ਬਿਜਲੀ ਬੋਰਡ ਦੇ ਅਧਿਕਾਰੀਆਂ ਕੋਲੋਂ 6.5 ਲੱਖ ਰੁਪਿਆ ਲੁੱਟ ਲਿਆ, 2.5 ਲੱਖ ਰੁਪਿਆ ਲੁੱਟ ਲਿਆ, ਚਾਰ ਲੱਖ ਰੁਪਿਆ ਲੁੱਟ ਲਿਆ। ਅੱਜ ਤਾਂ ਗੱਲ ਇਹ ਚਲ ਰਹੀ ਹੈ ਕਿ ਇਕ ਨੀਰੋ ਬੰਸਰੀ ਬਜਾਈ ਜਾ ਰਿਹਾ ਹੈ। ਅੱਜ ਮੁੱਖ ਮੰਤਰੀ ਸੂਬੇ ਦੀਆਂ ਤਰੱਕੀ ਦੀਆਂ ਗੱਲਾਂ ਕਰੀ ਜਾ ਰਿਹਾ ਹੈ? ਜੇਕਰ ਕੋਈ ਥੋੜ੍ਹੀ ਜਿਹੀ ਗੱਲ ਹੋ ਜਾਂਦੀ ਹੈ ਤਾਂ ਦਿੱਲੀ ਡੇਰੇ ਲੱਗ ਜਾਂਦੇ ਹਨ ਔਰ ਉਥੇ ਜਾ ਕੇ ਸ਼ਕਤੀ ਪਰਦਰਸ਼ਨ ਸ਼ੁਰੂ ਹੋ ਜਾਂਦਾ ਹੈ

[ਸਰਦਾਰ ਸੋਹਣ ਸਿੰਘ ਠੰਡਲ]

ਇਸ ਤਰ੍ਹਾਂ ਪੰਜਾਬ ਜਿਹੜਾ ਹੈ, ਉਹ ਅੱਜ ਜਲ-ਬਲ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਗੱਲ ਕਰਕੇ ਸਮਾਪਤੀ ਕਰ ਦਿਆਂਗਾ। ਪੰਜਾਬ ਦੇ ਵਿੱਚ ਪਾਣੀਆਂ ਦੀ ਬਹੁਤ ਚਰਚਾ ਚੱਲ ਰਹੀ ਹੈ। ਨਹਿਰ ਦੇ ਪਾਣੀ ਦਾ ਮਸਲਾ, ਦਰਿਆ ਦਾ ਮਸਲਾ ਔਰ ਸਿੰਜਾਈ ਦੀ ਗੱਲ ਵੀ ਹੋਈ ਹੈ। ਬਹੁਤ ਅਫ਼ਸੋਸ ਕਿ ਸਾਰੇ ਗਵਰਨਰ ਐਡਰੈਸ ਵਿਚ ਕੰਡੀ ਇਲਾਕੇ ਦੀ ਗੱਲ ਕਿਸੇ ਨੇ ਨਹੀਂ ਕੀਤੀ। ਇਹ ਇਕ ਜ਼ਿਲ੍ਹੇ ਵਿਚ ਨਹੀਂ 3-4 ਜ਼ਿਲ੍ਹਿਆਂ ਵਿਚ ਲਗਦਾ ਹੈ। ਸਾਡੀਆਂ ਗਰੀਬ ਭੈਣਾਂ, ਮਾਵਾਂ ਆਪਣੇ ਘੜਿਆਂ ਤੇ ਨੰਬਰ ਲਾ ਕੇ ਰੱਖਦੀਆਂ ਹਨ ਕਿਉਂਕਿ ਉਥੇ ਪਾਣੀ ਲੈਣ ਵਾਸਤੇ ਨੰਬਰ ਵਾਈਜ਼ ਵਾਰੀ ਆਉਂਦੀ ਹੈ। ਉਹ ਦੇਖਦੀਆਂ ਰਹਿੰਦੀਆਂ ਹਨ ਕਿ ਕਦੋਂ ਪੀਣ ਵਾਲਾ ਪਾਣੀ ਭਰਨ ਲਈ ਘੜੇ ਦਾ ਨੰਬਰ ਆਵੇਗਾ। ਉਨ੍ਹਾਂ ਵਾਸਤੇ ਪੀਣ ਵਾਲੇ ਪਾਣੀ ਦੀ ਕਿਸੇ ਨੇ ਗੱਲ ਨਹੀਂ ਕੀਤੀ। ਬੀੜ ਦੇ ਇਲਾਕੇ ਵਿਚ ਟਿਊਬਵੈੱਲ ਲਗਾਏ ਜਾਣੇ ਸੀ ਪਰ ਉਹ ਨਹੀਂ ਲਗਾਏ ਗਏ। ਇਥੇ ਐਸ.ਵਾਈ.ਐਲ. ਨਹਿਰ ਬਾਰੇ ਤਾਂ ਗੱਲ ਕੀਤੀ ਗਈ ਹੈ ਪਰ ਸਾਡੇ ਕੰਢੀ ਦੇ ਇਲਾਕੇ ਵਿਚ, ਜਿਥੇ ਪੀਣ ਵਾਲਾ ਪਾਣੀ ਨਹੀਂ ਹੈ, ਉਸ ਬਾਰੇ ਕਿਸੇ ਨੇ ਕੋਈ ਗਲ ਨਹੀਂ ਕੀਤੀ। ਮੈਂ ਤਿੰਨ ਸਾਲ ਤੋਂ ਕੁਐਸਚਨ ਲਾ ਰਿਹਾ ਹਾਂ ਪਰ ਇਸ ਦਾ ਕੋਈ ਜਵਾਬ ਨਹੀਂ ਆਇਆ। ਸਾਡੇ ਪਾਸੇ ਟਿਊਬਵੈੱਲ ਅੱਧੇ ਤੋਂ ਵੱਧ ਖਰਾਬ ਪਏ ਹਨ। ਇਹ ਐਸੇ ਟਿਊਬਵੈੱਲ ਹਨ ਜਿਨ੍ਹਾਂ ਦਾ ਮੀਟਰ 2-3 ਹਜ਼ਾਰ ਰੁਪਏ ਵਿਚ ਲਗਦਾ ਹੈ।

**ਮਾਨਯੋਗ ਡਿਪਟੀ ਸਪੀਕਰ** : ਆਸਣ ਗ੍ਰਹਿਣ ਕਰੋ।

**ਸਰਦਾਰ ਸੋਹਣ ਸਿੰਘ ਠੰਡਲ** : ਜੇ ਕਹੋ ਤਾਂ ਅੱਗੇ ਜਵਾਬ ਮਿਲਦਾ ਹੈ ਕਿ ਸਾਡੇ ਕੋਲ ਇਨ ਦੀ ਰਿਪੇਅਰ ਕਰਾਉਣ ਲਈ ਦੋ ਹਜ਼ਾਰ ਰੁਪਿਆ ਨਹੀਂ ਹੈ।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਟਾਈਮ ਬਹੁਤ ਲੈ ਲਿਆ ਹੈ। ਆਸਣ ਗ੍ਰਹਿਣ ਕਰੋ, ਵਕਤ ਹੋ ਗਿਆ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਮੈਂ ਕਹਿਣਾ ਤਾਂ ਹੋਰ ਬਹੁਤ ਕੁਝ ਚਾਹੁੰਦਾ ਸੀ। ਇਲਾਕੇ ਦੀਆਂ ਗੱਲਾਂ ਕਰਨੀਆਂ ਚਾਹੁੰਦਾ ਸੀ। ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦੀ ਹਾਂ।

**ਸਰਦਾਰ ਵੀਰ ਸਿੰਘ ਲੋਪੋਕੇ (ਰਾਜਾ ਸਾਂਸੀ)** : ਡਿਪਟੀ ਸਪੀਕਰ ਸਾਹਿਬ, ਆਪ ਜੀ ਦਾ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਟਾਈਮ ਦਿੱਤਾ ਹੈ। ਇਹ ਭਾਸ਼ਣ 40 ਸਫ਼ਿਆਂ ਵਿਚ ਛਪਿਆ ਹੈ। ਇਸ ਵਿੱਚ 111 ਪੁਆਇੰਟ ਦਿੱਤੇ ਹਨ, ਜਿਸ ਬਾਰੇ ਸ਼੍ਰੀ ਸੁਨੀਲ ਕੁਮਾਰ ਜਾਖੜ ਜੀ ਨੇ ਧੰਨਵਾਦ ਦਾ ਮਤਾ ਲਿਆਂਦਾ ਹੈ। ਪਰ ਗਵਰਨਰ ਦੇ ਭਾਸ਼ਣ ਵਿਚ ਕੋਈ ਅਜਿਹੀ ਗੱਲ ਨਹੀਂ ਜਾਪਦੀ ਜਿਸ ਬਾਰੇ ਧੰਨਵਾਦੀ ਹੋਈਏ। ਮੈਂ ਇਸ ਦਾ ਵਿਰੋਧ ਕਰਦਾ ਹਾਂ। ਮੈਂ ਸਾਰਾ ਭਾਸ਼ਣ ਪੜ੍ਹਿਆ ਹੈ। ਅਸੀਂ ਬਾਰਡਰ ਦੇ ਵਸਣ ਵਾਲੇ ਹਾਂ ਅਤੇ ਆਪਣੇ ਦੇਸ਼ ਦੀ ਰੱਖਿਆ ਵਾਸਤੇ ਭਾਵੇਂ ਸਾਡੇ ਕੋਲ ਮਿਲਟਰੀ ਹੈ, ਬੀ.ਐਸ.ਐਫ. ਹੈ, ਸੀ.ਆਰ.ਪੀ.ਐਫ. ਹੈ ਪਰ ਜਿੰਨੀ ਦੇਰ ਉਥੇ ਵਸਣ ਵਾਲੇ ਲੋਕਾਂ ਨੇ ਇਨ੍ਹਾਂ ਦਾ ਸਾਥ ਨਹੀਂ ਦਿੱਤਾ, ਇਨ੍ਹਾਂ ਫੌਜਾਂ ਨੇ ਕੋਈ ਲੜਾਈ ਉਨ੍ਹਾਂ ਤੋਂ ਬਿਨਾਂ ਨਹੀਂ ਜਿੱਤੀ। ਇਸ ਵਿਧਾਨ ਸਭਾ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਬਾਰਡਰ ਤੇ

ਜਿਹੜੀਆਂ ਸਹੂਲਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਪਦੇ ਰਾਜ ਭਾਗ ਵਿਚ ਇਨ੍ਹਾਂ ਲੋਕਾਂ ਨੂੰ ਦਿੱਤੀਆਂ ਸਨ, ਅੱਜ ਉਹ ਸਾਰੀਆਂ ਖੁਸ ਗਈਆਂ ਹਨ ਕਿਉਂਕਿ ਬਾਰਡਰ ਤੇ ਤਾਰ ਲੱਗੀ ਹੋਈ ਹੈ ਅਤੇ ਤਾਰ ਤੋਂ ਅੱਗੇ ਕਿਸਾਨਾਂ ਦੀਆਂ ਜ਼ਮੀਨਾਂ ਹਨ। ਉਥੇ ਉਨ੍ਹਾਂ ਲੋਕਾਂ ਨੂੰ ਬਹੁਤ ਜ਼ਿਆਦਾ ਦਿੱਕਤਾਂ ਆਉਂਦੀਆਂ ਹਨ ਕਿਉਂਕਿ ਬੀ.ਐਸ.ਐਫ. ਵਾਲੇ ਸੈਂਟਰਲ ਗੌਰਮਿੰਟ ਦੇ ਥੱਲੇ ਹਨ। ਉਹ ਜਦੋਂ ਮਰਜ਼ੀ ਗੇਟ ਖੋਲ੍ਹਣ ਜਾਂ ਨਾ ਖੋਲ੍ਹਣ। ਕਿਸਾਨ ਤਿਆਰੀ ਕਰਕੇ ਜਾਂਦੇ ਹਨ ਕਿ ਫਸਲ ਬੀਜਣੀ ਹੈ। ਉਨ੍ਹਾਂ ਨੂੰ 3-4 ਘੰਟੇ ਉਡੀਕਣਾ ਪੈਂਦਾ ਹੈ। ਜਦੋਂ 2002 ਵਿਚ ਇਲੈਕਸ਼ਨ ਹੋਈ ਸੀ ਤਾਂ ਜਿਵੇਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਵਾਅਦਾ ਕੀਤਾ ਸੀ ਕਿ ਮਜ਼ਦੂਰਾਂ ਨੂੰ ਉਨ੍ਹਾਂ ਦੀਆਂ ਦਿਹਾੜੀਆਂ ਦਿੱਤੀਆਂ ਜਾਣਗੀਆਂ ਪਰ ਹੁਣ ਉਹ ਉਨ੍ਹਾਂ ਨੂੰ ਨਹੀਂ ਮਿਲੀਆਂ। ਸੈਂਟਰ ਤੋਂ ਇਸ ਸਬੰਧੀ ਪੈਸਾ ਆਇਆ ਸੀ, ਉਹ ਪੈਸਾ ਖ਼ਜਾਨੇ ਵਿਚ ਕਿਹੜੇ ਪਾਸੇ ਚਲਾ ਗਿਆ ਕੁਝ ਪਤਾ ਨਹੀਂ। ਕਿਸਾਨਾਂ ਨੂੰ ਕੁਝ ਤਾਂ ਦਿੱਤਾ ਹੈ ਪਰ ਮਜ਼ਦੂਰਾਂ ਨੂੰ ਉਹ ਪੂਰੀਆਂ ਸਹੂਲਤਾਂ ਨਹੀਂ ਦਿੱਤੀਆਂ ਗਈਆਂ ਇਥੇ ਲਾਅ ਐਂਡ ਆਰਡਰ ਦੀ ਗੱਲ ਚੱਲੀ ਹੈ। ਮੇਰੇ ਸਾਥੀਆਂ ਨੇ ਬੜੀਆਂ ਗੱਲਾਂ ਕੀਤੀਆਂ ਹਨ ਪਰ ਬਹੁਤ ਵਧੀਕੀਆਂ ਹੋ ਰਹੀਆਂ ਹਨ। ਮੈਂ ਆਪਣੇ ਇਲਾਕੇ ਦੀ ਗੱਲ ਕਰਦਾ ਹਾਂ। ਪੁਲਿਸ ਕਿਸ ਦੀ ਸ਼ਹਿ ਤੇ ਹੈ। ਕਿਉਂ ਇਸ ਤਰ੍ਹਾਂ ਦੀਆਂ ਆਪ ਹੁਦਰੀਆਂ ਕਰਦੀ ਹੈ ? ਜਿਹੜਾ ਵੀ ਕੋਈ ਨੀਲੀ ਪੱਗ ਵਾਲਾ ਵੇਖਦੇ ਹਨ, ਉਸ ਤੇ ਧਾਰਾ 420 ਜਾਂ ਪਤਾ ਨਹੀਂ ਕਿਹੜੀ-ਕਿਹੜੀ ਧਾਰਾ ਲਗਾ ਦਿੰਦੇ ਹਨ। ਉਸ ਨੂੰ ਘਰੋਂ ਬੇਘਰ ਕਰ ਦਿੰਦੇ ਹਨ। ਕਿਧਰੇ ਧਾਰਾ 452 ਬਣਾ ਦਿੰਦੇ ਹਨ। ਪਿਛਲੀ ਇਲੈਕਸ਼ਨ ਦੇ ਵਿਚ ਸਾਡਾ ਕੋਈ ਵੀ ਸਰਪੰਚ ਜਾਂ ਨਗਰ ਪੰਚਾਇਤ ਦਾ ਪ੍ਰਧਾਨ ਪੁਲਿਸ ਦੇ ਡਰੋਂ ਇਲੈਕਸ਼ਨ ਸਮੇਂ ਹਾਜ਼ਰ ਨਹੀਂ ਰਿਹਾ। ਉਹ ਗਾਇਬ ਰਹੇ। ਬੇਸ਼ੱਕ ਤੁਸੀਂ ਕਮੇਟੀ ਬਣਾ ਕੇ ਜਾਂਚ ਕਰ ਲਓ। ਇਸ ਤਰ੍ਹਾਂ ਤਾਂ ਇਲੈਕਸ਼ਨਾਂ ਜਿੱਤੀਆਂ ਨਹੀਂ ਜਾਂਦੀਆਂ। ਜੇ ਲੋਕਾਂ ਦੇ ਵਿਚ ਕੁਝ ਦਿੱਤਾ ਹੋਵੇਗਾ ਤਾਂ ਹੀ ਇਲੈਕਸ਼ਨਾਂ ਵਿਚ ਜਿੱਤ ਹੁੰਦੀ ਹੈ। ਕਾਂਗਰਸ ਪਾਰਟੀ ਨੇ ਆਪਣੇ ਚੋਣ ਮੈਨੀਫੈਸਟੋ ਵਿਚ ਬਹੁਤ ਕੁਝ ਕਿਹਾ ਸੀ ਪਰ ਇਸ ਦੀ ਇੱਕ ਵੀ ਚੀਜ਼ ਲਾਗੂ ਨਹੀਂ ਹੋਈ। ਕਿਸਾਨਾਂ ਦੇ ਵਿਚ ਹਾਹਾਕਾਰ ਮੱਚੀ ਹੋਈ ਹੈ। ਇਹ ਕਹਿੰਦੇ ਹਨ ਕਿ 24 ਘੰਟੇ ਬੱਤੀ ਦਿੰਦੇ ਹਾਂ। ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਰਾਜਭਾਗ ਸੀ ਤਾਂ ਉਸ ਨੂੰ ਬਾਰਡਰ ਦੇ ਲੋਕ ਅੱਜ ਵੀ ਯਾਦ ਕਰਦੇ ਹਨ। ਪਿਛਲੇ ਪੰਜਾਂ ਸਾਲਾਂ ਦੇ ਵਿਚ ਇਨ੍ਹਾਂ ਨੇ ਬਾਰਡਰ ਦੇ ਏਰੀਆਜ਼ ਵਿਚ ਤਕਰੀਬਨ 7-8 ਵਾਰੀ ਜਾ ਕੇ ਸਾਰ ਲਈ ਸੀ। ਉਥੇ ਉਦੋਂ ਗ੍ਰਹਿ ਮੰਤਰੀ ਵੀ ਆਏ ਸਨ। ਡਿਵੈਲਪਮੈਂਟ ਦੇ ਮੰਤਰੀ ਵੀ ਆਏ ਸੀ। ਸਭ ਨੇ ਉੱਥੇ ਜਾ ਕੇ ਕਿਸਾਨਾਂ ਦੀਆਂ ਮੁਸ਼ਕਲਾਂ ਸੁਣੀਆਂ ਪਰ ਅੱਜ ਕਿਸਾਨ ਕਿਉਂ ਖੁਦਕਸ਼ੀਆਂ ਕਰ ਰਹੇ ਹਨ ? ਕਿਉਂਕਿ ਬਾਰਡਰ ਤੇ ਵਸਣ ਵਾਲਿਆਂ ਨੂੰ ਪੂਰੀਆਂ ਸੁੱਖ ਸਹੂਲਤਾਂ ਨਹੀਂ ਦਿੱਤੀਆਂ ਜਾਂਦੀਆਂ ਔਰ ਜਿੰਨੇ ਵੀ ਕੇਸ ਬਣੇ ਹਨ, ਉਹ ਸਾਰੇ ਦੇ ਸਾਰੇ ਝੂਠੇ ਬਣੇ ਹਨ। ਇਹ ਆਪ ਜਾ ਕੇ ਥਾਣੇ ਰਿਪੋਰਟ ਦਰਜ ਕਰਵਾਉਂਦੇ ਹਨ। ਆਪ ਹੀ ਰਿਪੋਰਟ ਲਿਖਾਉਂਦੇ ਹਨ ਔਰ ਉਥੇ ਸਾਰਾ ਕੁਝ ਹੀ ਚਲਦਾ ਹੈ। ਪਹਿਲਾਂ ਜੋ ਰਿਪੋਰਟ ਕਰਦਾ ਹੈ, ਉਸ ਦਾ ਪਰਚਾ ਦਾਖਲ ਨਹੀਂ ਹੁੰਦਾ। ਜਿਸ ਤੇ ਰਿਪੋਰਟ ਕਰਦੇ ਹਨ, ਉਸ ਵੱਲੋਂ ਪਰਚਾ ਦਾਖਲ ਹੋ ਜਾਂਦਾ ਹੈ। ਜਿੰਨੀਆਂ ਵੀ ਅੱਜ ਪੁਲਿਸ ਵਾਲੇ ਵਧੀਕੀਆਂ ਕਰਦੇ ਹਨ, ਉਹ ਮੇਰੇ ਕਹਿਣ ਤੋਂ ਬਾਹਰ ਹਨ। ਮੈਂ ਭਾਸ਼ਣ ਪੜ੍ਹਿਆ ਹੈ ਉਸ ਵਿਚ ਲਿਖਿਆ ਹੈ ਕਿ ਕੁਰੱਪਸ਼ਨ ਬੜੀ ਹੋਈ ਹੈ। ਕੁਰੱਪਸ਼ਨ ਨਾਲ ਪੰਜਾਬ ਛਾਨਣੀ ਹੋਇਆ ਪਿਆ ਹੈ। ਮੈਂ ਵੇਖਦਾ ਹਾਂ ਕਿ ਜਿਵੇਂ ਬੋਰ ਕਰਨ ਵੇਲੇ ਵਿਚ ਫਿਲਟਰ ਪਾਇਆ ਜਾਂਦਾ ਹੈ, ਅੱਜ ਸਾਰਾ ਪੰਜਾਬ ਉਸ ਤਰ੍ਹਾਂ ਫਿਲਟਰ ਦੀ ਤਰ੍ਹਾਂ ਹੋਇਆ ਪਿਆ ਹੈ। ਸਾਡੇ ਲੋਪੋਕੇ

[ਸਰਦਾਰ ਵੀਰ ਸਿੰਘ ਲੋਪੋਕੇ]

ਤਹਿਸੀਲ ਬਣੀ ਹੈ। ਉਥੇ ਤਹਿਸੀਲਦਾਰ ਜਾ ਕੇ ਸ਼ਾਮ ਸਾਢੇ ਚਾਰ ਵਜੇ ਬੈਠਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤਹਿਸੀਲਦਾਰ ਦੇ ਬੈਠਣ ਦਾ ਕਿਹੜਾ ਟਾਈਮ ਹੁੰਦਾ ਹੈ। ਕਿਸਾਨ ਸਵੇਰ ਤੋਂ ਰਜਿਸਟਰੀਆਂ ਕਰਵਾਉਣ ਵਾਸਤੇ ਆ ਜਾਂਦੇ ਹਨ। ਅਸੀਂ ਸਹੂਲਤ ਵਾਸਤੇ ਤਹਿਸੀਲ ਬਣਾਈ ਸੀ। ਅਸੀਂ ਬਾਦਲ ਸਾਹਿਬ ਅੱਗੇ ਜਾ ਕੇ ਬੇਨਤੀ ਕੀਤੀ ਸੀ ਕਿ ਅਜਨਾਲਾ ਤਹਿਸੀਲ ਬਹੁਤ ਦੂਰ ਪੈਂਦੀ ਹੈ। ਅੱਜ ਸਾਡੇ ਕਿਸਾਨ, ਮਜ਼ਦੂਰ ਅਤੇ ਮੁਲਾਜ਼ਮ ਬਹੁਤ ਤਕਲੀਫ ਵਿਚ ਹਨ। ਉਹ ਸਵੇਰ ਤੋਂ ਆ ਕੇ ਸ਼ਾਮ ਸਾਢੇ ਚਾਰ ਵਜੇ ਤੱਕ ਤਹਿਸੀਲਦਾਰ ਦੀ ਉਡੀਕ ਕਰਦੇ ਰਹਿੰਦੇ ਹਨ ਕਿ ਉਹ ਕਦੋਂ ਆਵੇਗਾ ਅਤੇ ਕਦੋਂ ਸਾਡੀਆਂ ਰਜਿਸਟਰੀਆਂ ਹੋਣਗੀਆਂ ਕਿਉਂਕਿ ਜਦੋਂ ਟਾਈਮ ਥੋੜ੍ਹਾ ਰਹਿ ਜਾਂਦਾ ਹੈ ਤਾਂ ਹਰ ਕਿਸੇ ਨੂੰ ਫਿਕਰ ਹੁੰਦਾ ਹੈ ਕਿ ਕਿਤੇ ਮੇਰਾ ਸਰਟੀਫਿਕੇਟ ਨਾ ਰਹਿ ਜਾਵੇ। ਫਿਰ ਇਸੇ ਕਾਰਨ ਕੁਰੱਪਸ਼ਨ ਵੀ ਹੁੰਦੀ ਹੈ। ਅੱਜ ਸਾਰੇ ਸਿਸਟਮ ਦੇ ਵਿਚ ਜੋ ਭ੍ਰਿਸ਼ਟਾਚਾਰ ਹੈ, ਉਹ ਬਹੁਤ ਹੀ ਉਤਲੀਆਂ ਸਿਖਰਾਂ ਨੂੰ ਛੂਹ ਰਿਹਾ ਹੈ। ਮੈਂ ਸੁਣਿਆ, ਸਾਡੇ ਜੁਗਲ ਕਿਸ਼ੋਰ ਜੀ ਅੰਮ੍ਰਿਤਸਰ ਦੀਆਂ ਬੜੀਆਂ ਗੱਲਾਂ ਕਰ ਰਹੇ ਸਨ ਕਿਉਂਕਿ ਇਹ ਸਾਰਾ ਦਿਨ ਚਾਰਦੀਵਾਰੀ ਦੇ ਅੰਦਰ ਰਹਿੰਦੇ ਹਨ। ਉਥੇ ਪਹਿਲਾਂ ਵੀ ਪੈਸਾ ਲਗਦਾ ਰਿਹਾ ਹੈ। ਹੁਣ ਵੀ ਸ਼ਾਇਦ ਲੱਗੇਗਾ ਪਰ ਜਿਹੜੀਆਂ ਚਾਰਦੀਵਾਰੀ ਤੋਂ ਬਾਹਰ ਕਾਲੋਨੀਆਂ ਬਣੀਆਂ ਹਨ, ਮੈਨੂੰ ਵੀ ਉਥੇ ਇਲੈਕਸ਼ਨਾਂ ਦੌਰਾਨ ਜਾਣ ਦਾ ਮੌਕਾ ਮਿਲਿਆ ਹੈ। ਉਥੇ ਬਹੁਤ ਨਰਕ ਹੈ। ਸਰਦਾਰ ਸਰਦੂਲ ਸਿੰਘ ਜੀ ਬੈਠੇ ਹਨ। ਇਨ੍ਹਾਂ ਦਾ ਹਲਕਾ ਜੰਡਿਆਲਾ ਦੇ ਵਿਚ ਪੈਂਦਾ ਹੈ। ਉਥੇ ਨਾ ਸੀਵਰੇਜ਼ ਪਏ ਹਨ, ਨਾਲੇ ਦਾ ਗੰਦਾ ਪਾਣੀ ਕੱਢਣ ਦਾ ਕੋਈ ਪ੍ਰਬੰਧ ਨਹੀਂ ਹੈ, ਸਾਨੂੰ ਉਥੇ ਆਪਣੇ ਕੱਪੜਿਆਂ ਦੇ ਪੌਂਚੇ ਚੁੱਕ ਕੇ ਲੰਘਣਾ ਪਿਆ। ਲੋਕਾਂ ਵਿਚ ਹਾਹਾਕਾਰ ਮੱਚੀ ਹੋਈ ਸੀ। ਜਿਹੜਾ ਹੁਣ ਇਨ੍ਹਾਂ ਕੋਲ ਪੈਸਾ ਗਿਆ ਹੈ, ਮੈਂ ਉਸ ਬਾਰੇ ਬੇਨਤੀ ਕਰਾਂਗਾ ਕਿ ਇਹ ਪੈਸਾ ਕਾਲੋਨੀਆਂ ਵਾਸਤੇ ਵੀ ਵਰਤਣ। ਉਹ ਲੋਕ ਵੀ ਸ਼ਹਿਰ ਅੰਮ੍ਰਿਤਸਰ ਦੇ ਵਿਚ ਹੀ ਵਸਦੇ ਹਨ। ਪੰਚਾਇਤੀ ਰਾਜ ਦੀ ਗੱਲ ਕੀਤੀ ਗਈ ਹੈ। ਇਹ ਵਾਅਦੇ ਤਾਂ ਕਰ ਦਿੰਦੇ ਹਨ ਪਰ ਜੇ ਕੋਈ ਪੰਚਾਇਤ ਆਪਣੀ ਜ਼ਮੀਨ ਦੀ ਬੋਲੀ ਕਰਨੀ ਚਾਹੁੰਦੀ ਹੈ ਤਾਂ ਉਥੇ ਨਾ ਕੋਈ ਬੀ.ਡੀ.ਓ. ਜਾਂਦਾ ਹੈ, ਨਾ ਕੋਈ ਸੈਕਟਰੀ ਜਾਂਦਾ ਹੈ। ਉਥੇ ਚਾਰ-ਚਾਰ ਦਿਨਾਂ ਵਿਚ ਪੰਜ-ਪੰਜ ਵਾਰੀ ਬੋਲੀਆਂ ਕੈਂਸਲ ਕਰਕੇ, ਬੋਲੀਆਂ ਉਨ੍ਹਾਂ ਲੋਕਾਂ ਨੂੰ ਦਿੱਤੀਆਂ ਜਾਂਦੀਆਂ ਹਨ, ਜਿਨ੍ਹਾਂ ਲੋਕਾਂ ਦੇ ਕਬਜ਼ੇ ਕੀਤੇ ਹੋਏ ਹੁੰਦੇ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਪਣੇ ਰਾਜਭਾਗ ਵੇਲੇ ਜਿੰਨੀਆਂ ਵੀ ਪੰਚਾਇਤਾਂ ਦੀਆਂ ਜ਼ਮੀਨਾਂ, ਮੰਦਰਾਂ ਦੀਆਂ ਜ਼ਮੀਨਾਂ ਅਤੇ ਮਸਜਿਦਾਂ ਦੀਆਂ ਜ਼ਮੀਨਾਂ ਤੇ ਨਜਾਇਜ਼ ਕਬਜੇ ਸਨ। ਉਨ੍ਹਾਂ ਨੂੰ ਸਾਡੀ ਸਰਕਾਰ ਨੇ ਆ ਕੇ ਛੁਡਵਾਇਆ ਪਰ ਇਹਨਾਂ ਦੀ ਸਰਕਾਰ ਆਉਣ ਤੋਂ ਬਾਦ ਫੇਰ ਕਬਜ਼ੇ ਹੋਣੇ ਸ਼ੁਰੂ ਹੋ ਗਏ ਹਨ। ਮੇਰੇ ਹਲਕੇ ਵਿੱਚ ਫੋਕਲ ਪੁਆਇੰਟ ਹੈ, ਉਥੇ ਮੰਡੀ ਵੀ ਬਣੀ ਹੋਈ ਹੈ, ਕਮਿਊਨਿਟੀ ਸੈਂਟਰ ਵੀ ਬਣਾਇਆ ਗਿਆ ਹੈ, ਪਸ਼ੂਆਂ ਦੇ ਵਾਸਤੇ ਹਸਪਤਾਲ ਵੀ ਬਣਾਇਆ ਹੋਇਆ ਹੈ ਪਰ ਇਨ੍ਹਾਂ ਦੀ ਸਰਕਾਰ ਨੇ ਆ ਕੇ ਇਨ੍ਹਾਂ ਫੋਕਲ ਪੁਆਇੰਟਸ ਦੀਆਂ ਜ਼ਮੀਨਾਂ ਉਤੇ ਕਬਜ਼ੇ ਕਰਨੇ ਸ਼ੁਰੂ ਕਰ ਦਿੱਤੇ ਹਨ। ਕਮਿਊਨਿਟੀ ਸੈਂਟਰ ਵਿੱਚ ਕਣਕ ਸਫਾਈ ਮਸ਼ੀਨਾਂ ਲਗਾ ਦਿੱਤੀਆਂ ਗਈਆਂ ਹਨ ਅਤੇ ਤੂੜੀ ਭਰ ਦਿੱਤੀ ਗਈ ਹੈ। ਉਥੇ ਜਿਹੜਾ ਪੱਥਰ ਲੱਗਿਆ ਹੋਇਆ ਸੀ, ਉਸ ਨੂੰ ਉਤਾਰ ਦਿੱਤਾ ਗਿਆ ਹੈ ਅਤੇ ਕਬਜ਼ਾ ਕਰ ਲਿਆ ਗਿਆ ਹੈ। ਪਸ਼ੂਆਂ ਦੇ ਹਸਪਤਾਲ ਉਤੇ ਕਬਜ਼ਾ ਕਰ ਲਿਆ ਗਿਆ ਹੈ। ਕਾਂਗਰਸ ਪਾਰਟੀ ਦੇ ਲੋਕ ਨਜਾਇਜ਼ ਕਬਜ਼ੇ ਕਰੀ ਜਾ ਰਹੇ ਹਨ ਜਦ ਕਿ ਇਹ ਸਾਂਝੀ ਜ਼ਮੀਨ ਹੈ। ਪੰਚਾਇਤਾਂ ਨੇ ਇਹ ਜ਼ਮੀਨਾਂ ਦਿੱਤੀਆਂ ਸਨ। ਜੇਕਰ ਕਿਸੇ ਦੇ

ਘਰ ਦੀ ਜ਼ਮੀਨ ਹੋਵੇ ਤਾਂ ਉਹ ਕੇਸ ਰਜਿਸਟਰਡ ਕਰਵਾਏ ਅਤੇ ਮੁਕੱਦਮੇਬਾਜ਼ੀ ਵੀ ਕਰੇ ਪਰ ਚੂੰਕਿ ਸਾਂਝੀ ਜ਼ਮੀਨ ਹੈ, ਇਸ ਕਰਕੇ ਕੋਈ ਅੱਗੇ ਨਹੀਂ ਆਉਂਦਾ ਕਿ ਆਪਸੀ ਦੁਸ਼ਮਣੀ ਕਿਉਂ ਪੈਦਾ ਕਰਨੀ ਹੈ। ਇਸੇ ਤਰ੍ਹਾਂ ਸ਼ਗਨ ਸਕੀਮ ਨੂੰ ਇਨ੍ਹਾਂ ਦੀ ਸਰਕਾਰ ਨੇ ਬੰਦ ਕਰ ਦਿੱਤਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਹੁਣ ਸਰਪੰਚ ਪੈਨਸ਼ਨ ਵੰਡਣਗੇ। ਪਿਛੇ ਲੋਕ ਸਭਾ ਇਲੈਕਸ਼ਨ ਦੇ ਦੌਰਾਨ ਇਨ੍ਹਾਂ ਨੇ ਕੁਝ ਪੈਨਸ਼ਨਾਂ ਦੇ ਪੈਸੇ ਸਰਪੰਚਾਂ ਦੇ ਰਾਹੀਂ ਵੰਡੇ ਵੀ ਸਨ ਅਤੇ ਮੇਰੇ ਪਿੰਡ ਲੋਪੋਕੇ ਵਿੱਚ ਆਰਡਰ ਆਏ ਸਨ ਕਿ 20 ਤਾਰੀਖ ਨੂੰ ਪੈਨਸ਼ਨਾਂ ਵੰਡੀਆਂ ਜਾਣ ਅਤੇ ਉਸ ਤੋਂ ਬਾਦ ਜਿਹੜੇ ਪੈਸੇ ਵੰਡਣ ਤੋਂ ਰਹਿ ਜਾਣਗੇ, ਉਹ ਵਾਪਸ ਖਜ਼ਾਨੇ ਵਿੱਚ ਜਮ੍ਹਾਂ ਕਰਵਾ ਦਿੱਤੇ ਜਾਣ। ਸਾਡੇ ਕੱਕੜ ਪਿੰਡ ਵਿੱਚ ਸਰਪੰਚ ਨੇ ਪੈਸੇ ਵੰਡਣ ਲਈ ਕਢਵਾਏ ਸਨ ਪਰ ਉਹ 2-3 ਦਿਨ ਲਈ ਬਾਹਰ ਚਲਾ ਗਿਆ ਅਤੇ ਸੈਕਟਰੀ ਨੂੰ ਪੈਸਾ ਜਮ੍ਹਾਂ ਕਰਵਾ ਗਿਆ ਤਾਕਿ ਰਸਤੇ ਵਿੱਚ ਕੋਈ ਲੁੱਟ ਨਾ ਲਵੇ ਪਰ ਸੈਕਟਰੀ ਨੇ ਉਹ ਪੈਸੇ ਮੁੜ ਖਜ਼ਾਨੇ ਵਿੱਚ ਜਮ੍ਹਾਂ ਕਰਵਾ ਦਿੱਤੇ, ਜਿਸ ਕਰਕੇ ਉਸ ਪਿੰਡ ਦੇ ਲੋਕਾਂ ਨੂੰ ਪੈਨਸ਼ਨਾਂ ਦੇ ਪੈਸੇ ਨਹੀਂ ਮਿਲੇ। ਇਹ ਆਪਣੀ ਮਰਜ਼ੀ ਨਾਲ ਮਰਜ਼ੀ ਦੇ ਬੰਦਿਆਂ ਨੂੰ ਪੈਨਸ਼ਨ ਦਿੰਦੇ ਹਨ। ਪਹਿਲੇ ਇਨ੍ਹਾਂ ਨੇ ਬੁਢਾਪਾ ਪੈਨਸ਼ਨ ਦੇ ਪੈਸੇ ਵੰਡਣ ਤੋਂ ਬੰਦ ਕਰ ਦਿੱਤੇ ਅਤੇ ਕਿਹਾ ਗਿਆ ਹੈ ਕਿ ਇਸ ਦੀ ਇਨਕੁਆਇਰੀ ਚਲ ਰਹੀ ਹੈ ਪਰ ਜਿਹੜੀ ਵਿਧਵਾ ਪੈਨਸ਼ਨ ਸੀ, ਉਸ ਦੀ ਤਾਂ ਕੋਈ ਇਨਕੁਆਇਰੀ ਨਹੀਂ ਚਲ ਰਹੀ। ਉਹ ਕਿਉਂ ਨਾਲ ਬੰਦ ਕਰ ਦਿੱਤੀ ਹੈ ? ਜਿਹੜੀ ਧੀ ਭੈਣ ਵਿਧਵਾ ਹੋ ਗਈ, ਉਸ ਨੂੰ ਆਪਣਾ ਗੁਜ਼ਾਰਾ ਚਲਾਉਣ ਵਾਸਤੇ ਸਰਕਾਰ ਵਲੋਂ ਪੈਨਸ਼ਨ ਦਿੱਤੀ ਜਾਂਦੀ ਹੈ। ਜੇਕਰ ਉਹ ਵੀ ਤੁਸੀਂ ਬੰਦ ਕਰ ਦਿਓਗੇ ਫੇਰ ਉਹ ਕਿਥੋਂ ਆਪਣਾ ਗੁਜ਼ਾਰਾ ਕਰਨਗੀਆਂ। ਇਥੇ ਡਿੰਪਾ ਸਾਹਿਬ ਬੋਲੇ ਸਨ ਕਿ ਲਿੰਕ ਸੜਕਾਂ ਇਤਨੀਆਂ ਬਣਾ ਦਿੱਤੀਆਂ ਹਨ। ਕਦੇ ਤੁਸੀਂ ਬਾਰਡਰ ਦੇ ਏਰੀਏ ਵਿੱਚ ਜਾ ਕੇ ਵੇਖੋ ਉਥੇ ਸੜਕਾਂ ਦਾ ਕੀ ਹਾਲ ਹੈ। ਨਾ ਉਥੇ ਕੋਈ ਲਾਈਟ ਦਾ ਪ੍ਰਬੰਧ ਹੈ, ਨਾ ਉਥੇ ਕੋਈ ਹੋਰ ਜ਼ਰੂਰੀ ਸਹੂਲਤਾਂ ਦਾ ਪ੍ਰਬੰਧ ਹੈ। ਇਹ ਠੀਕ ਹੈ ਕਿ ਇਨ੍ਹਾਂ ਦੇ ਬਿਆਸ ਦੇ ਇਲਾਕੇ ਵਿੱਚ ਕੁੱਝ ਕੰਮ ਹੋਇਆ ਹੋਵੇਗਾ, ਸ਼ਹਿਰਾਂ ਦੇ ਨਾਲ ਲਿੰਕ ਸੜਕਾਂ ਦੇ ਵਿੱਚ ਸੁਧਾਰ ਹੋਇਆ ਹੋਵੇਗਾ ਪਰ ਸਾਡੇ ਇਲਾਕੇ ਵਿੱਚ ਰਾਤ ਨੂੰ ਜਾਣਾ ਬੜਾ ਮੁਸ਼ਕਲ ਹੁੰਦਾ ਹੈ। ਬਾਰਡਰ ਦੇ ਏਰੀਏ ਵਿੱਚ ਸਕੂਲਾਂ ਦੀ ਹਾਲਤ ਬੜੀ ਮਾੜੀ ਹੈ। ਪਿਛੇ ਮੈਂ ਸੈਸ਼ਨ ਵਿੱਚ ਸਵਾਲ ਕੀਤਾ ਸੀ ਕਿ ਬਾਰਡਰ ਦੇ ਪਿੰਡਾਂ ਵਿੱਚ ਕਿੰਨੇ ਸਕੂਲ ਖਾਲੀ ਪਏ ਹੋਏ ਹਨ ? ਇਸ ਦੀ ਮਿਕਦਾਰ ਬਹੁਤ ਜ਼ਿਆਦਾ ਸੀ ਅਤੇ ਮਨਿਸਟਰ ਵੱਲੋਂ ਕਿਹਾ ਗਿਆ ਸੀ ਕਿ ਪ੍ਰਾਇਮਰੀ ਸਕੂਲ ਦੇ ਵਿੱਚ ਇਕ ਮਾਸਟਰ ਲਗਾਇਆ ਹੋਇਆ ਹੈ। ਜਦ ਮੈਂ ਕਿਹਾ ਕਿ ਪ੍ਰਾਇਮਰੀ ਸਕੂਲ ਵਿੱਚ 5 ਜਮਾਤਾਂ ਹੁੰਦੀਆਂ ਹਨ, ਇਸ ਲਈ ਘੱਟੋ ਘੱਟ 5 ਮਾਸਟਰ ਤਾਂ ਲਗਾ ਦਿਓ ਤਾਂਕਿ ਇਕ ਜਮਾਤ ਵਾਸਤੇ ਇਕ ਮਾਸਟਰ ਲੱਗ ਜਾਵੇ ਪਰ ਜਵਾਬ ਵਿੱਚ ਕਿਹਾ ਗਿਆ ਕਿ ਅਸੀਂ ਇਕ ਮਾਸਟਰ ਲਗਾਇਆ ਹੋਇਆ ਹੈ ਅਤੇ ਸਾਡੇ ਕੋਲ ਟੀਚਰਜ਼ ਦੀ ਘਾਟ ਹੈ। ਜਦ ਪੁੱਛਿਆ ਕਿ ਜਿਥੇ ਸਕੂਲ ਖਾਲੀ ਹਨ, ਉਥੇ ਕਿਧਰੋਂ ਟੀਚਰ ਲਗਾਉਗੇ, ਤਾਂ ਉਹ ਕਹਿਣ ਲੱਗੇ ਕਿ ਅਸੀਂ ਇਧਰੋਂ ਉਧਰੋਂ ਕਰਕੇ ਟੀਚਰ ਭੇਜ ਦਿੰਦੇ ਹਾਂ। ਅੱਜ ਵੀ ਬਾਰਡਰ ਦੇ ਸਕੂਲ ਟੀਚਰਾਂ ਤੋਂ ਬਗੈਰ ਬਿਲਕੁਲ ਖਾਲੀ ਹਨ, ਜੇ ਮੇਰੀ ਗੱਲ ਤੇ ਯਕੀਨ ਨਹੀਂ ਤਾਂ ਬੇਸ਼ੱਕ ਕੋਈ ਟੀਮ ਬਣਾ ਕੇ ਉਥੇ ਭੇਜ ਦਿਓ ਅਤੇ ਪਤਾ ਕਰਵਾ ਲਓ। ਬਲਾਕ ਚੋਗਾਵਾਂ 1 ਅਤੇ 2 ਵਿੱਚ ਅੱਜ ਵੀ ਕੋਈ ਟੀਚਰ ਲੱਗਾ ਹੋਵੇ ਤਾਂ ਮੈਂ ਤੁਹਾਡਾ ਦੇਣਦਾਰ ਹੋਵਾਂਗਾ। ਇਹ ਗੱਲਾਂ ਬੜੀਆਂ ਕਰਦੇ ਹਨ ਪਰ ਪੂਰੀਆਂ ਕੋਈ ਨਹੀਂ ਕਰਦੇ। ਇਨ੍ਹਾਂ ਨੇ ਇਕ ਵੀ ਗੱਲ ਐਸੀ ਨਹੀਂ ਕੀਤੀ, ਜਿਸ ਨਾਲ ਕਿਸਾਨ, ਮਜ਼ਦੂਰ, ਮੁਲਾਜ਼ਮ ਜਾਂ ਵਪਾਰੀ ਖੁਸ਼ਹਾਲ ਹੋ ਸਕੇ ਅਤੇ ਇਨ੍ਹਾਂ ਦੇ ਹੱਕ ਵਿੱਚ ਨਾਅਰਾ ਮਾਰ ਸਕੇ। ਭਰੋਸੇਯੋਗ ਵਸੀਲਿਆਂ ਤੋਂ ਪਤਾ ਕਰਵਾ ਕੇ ਲੋਕਾਂ ਨੂੰ ਫੜ

[ਸਰਦਾਰ ਵੀਰ ਸਿੰਘ ਲੋਪੋਕੇ]

ਲਵੋ ਅਤੇ ਪਰਚੇ ਦਰਜ ਕਰਾ ਲਵੋ, ਇਹ ਗੱਲ ਚੰਗੀ ਨਹੀਂ ਹੈ। ਆਖਰ ਗੱਲ ਪੰਜਾਬ ਦੇ ਲੋਕਾਂ ਵਿੱਚ ਜਾਣੀ ਹੈ। ਹੁਣੇ ਹੋਈਆਂ ਲੋਕ ਸਭਾ ਦੀਆਂ ਇਲੈਕਸ਼ਨਾਂ ਵਿੱਚ ਤੁਹਾਨੂੰ ਲੋਕਾਂ ਨੇ ਦੱਸ ਹੀ ਦਿੱਤਾ ਹੈ। ਜਿੰਨਾ ਚਿਰ ਪੰਜਾਬ ਦੀ ਡਿਵੈਲਪਮੈਂਟ ਨਹੀਂ ਕਰੋਗੇ, ਸਾਂਝੇ ਕੰਮ ਨਹੀਂ ਕਰੋਗੇ, ਉਨਾਂ ਚਿਰ ਤੁਸੀਂ ਕਾਮਯਾਬ ਨਹੀਂ ਹੋ ਸਕਦੇ। ਲੋਕਾਂ ਨੂੰ ਗੁੰਮਰਾਹ ਕਰਕੇ ਸਰਕਾਰ ਨਹੀਂ ਚਲਦੀ ਹੁੰਦੀ। ਜਦੋਂ ਵੀ ਅਗਲੀਆਂ ਇਲੈਕਸ਼ਨਾਂ ਹੋਣਗੀਆਂ, ਤੁਹਾਨੂੰ ਇਸ ਦਾ ਹਿਸਾਬ ਕਿਤਾਬ ਦੇਣਾ ਪਵੇਗਾ। ਅਸੀਂ ਤਾਂ ਫਿਰ 42-43 ਬੰਦੇ ਜਿੱਤ ਕੇ ਆ ਗਏ ਸੀ, ਤੁਹਾਡੇ ਤਾਂ 3-4 ਹੀ ਆਉਣਗੇ। ਉਪ ਮੁੱਖ ਮੰਤਰੀ ਜੀ ਕਹਿੰਦੇ ਸਨ ਕਿ ਇਹ ਅਦਲੇ ਦਾ ਬਦਲਾ ਲੈਣ ਲੱਗੇ ਹਨ। ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਹੁੰਦੇ ਸਨ ਤਾਂ ਇਹ ਲੋਕ ਆਪਣੇ ਸਾਰੇ ਕੰਮ ਉਨ੍ਹਾਂ ਤੋਂ ਕਰਾਉਂਦੇ ਹੁੰਦੇ ਸਨ ਅਤੇ ਇਨ੍ਹਾਂ ਦੇ ਕੰਮ ਹੁੰਦੇ ਵੀ ਜ਼ਰੂਰ ਸਨ। ਅੱਜ ਤੁਸੀਂ ਜੋ ਮਰਜ਼ੀ ਆਖੀ ਜਾਓ। ਪਹਿਲੀ ਗੱਲ ਤਾਂ ਕੋਈ ਮੀਟਿੰਗ ਹੁੰਦੀ ਨਹੀਂ, ਜੇ ਹੁੰਦੀ ਵੀ ਹੈ ਤਾਂ ਸਾਡੀ ਕੋਈ ਸੁਣਵਾਈ ਨਹੀਂ ਹੁੰਦੀ। ਕੁਝ ਸ਼ਰਮ ਮਹਿਸੂਸ ਕਰਨੀ ਚਾਹੀਦੀ ਹੈ ਕਿਉਂਕਿ ਅਸੀਂ ਵੀ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ। ਜੇ ਅਸੀਂ ਇਨ੍ਹਾਂ ਤੋਂ ਕੁਝ ਮੰਗ ਕੇ ਹੀ ਲੈਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਦੀ ਕੋਈ ਲੋੜ ਨਹੀਂ। ਜੇ ਕਿਤੇ ਅਸੀਂ ਲਿਖਵਾ ਵੀ ਲੈਂਦੇ ਹਾਂ ਤਾਂ ਪਤਾ ਨਹੀਂ ਸਾਡਾ ਉਹ ਪੈਸਾ ਕਿਧਰ ਚਲਾ ਜਾਂਦਾ ਹੈ। ਮੈਂ ਇਸ ਭਾਸ਼ਣ ਪ੍ਰਤੀ ਰੱਖੇ ਗਏ ਮਤੇ ਦੀ ਪੁਰਜ਼ੋਰ ਨਿਖੇਧੀ ਕਰਦਾ ਹਾਂ। ਇਨ੍ਹਾਂ ਨੇ ਕੁਰਪਸ਼ਨ ਦਾ ਮੁੱਦਾ ਬੜਾ ਉਠਾਇਆ ਹੈ। ਅੱਜ ਕੁਰਪਸ਼ਨ ਸਿਖਰਾਂ ਛੋਹ ਗਈ ਹੈ, ਬੇਸ਼ੱਕ ਕੋਈ ਵੀ ਟੀਮ ਬਣਾ ਕੇ ਪਤਾ ਕਰਵਾ ਲਵੋ। ਕਿਸੇ ਵੀ ਅਫਸਰ ਤੇ ਉਂਗਲ ਰੱਖ ਦਿਓ। ਪਤਾ ਨਹੀਂ ਉਹ ਪੈਸਾ ਕਿਧਰੋਂ ਕਢਦੇ ਹਨ ਅਤੇ ਕਿਧਰ ਲਾਈ ਜਾਂਦੇ ਹਨ। ਜੇ ਕਹੋ ਤਾਂ ਕਹਿੰਦੇ ਹਨ ਕਿ ਸਾਨੂੰ ਉਪਰੋਂ ਹੁਕਮ ਹੈ ਔਰ ਇਹ ਕੁਰਪਸ਼ਨ ਦੀ ਗੱਲ ਕਰਦੇ ਹਨ। ਅਖਬਾਰਾਂ ਵਿੱਚ ਜੋ ਕੁਝ ਆਉਂਦਾ ਰਿਹਾ ਹੈ, ਅਸੀਂ ਉਹ ਪੜ੍ਹਿਆ ਹੈ। ਕਿਸੇ ਮੰਤਰੀ ਜਾਂ ਕਾਂਗਰਸੀ ਵੀਰ ਦੇ ਹਵਾਲੇ ਨਾਲ ਖਬਰਾਂ ਛਪਦੀਆਂ ਰਹੀਆਂ ਹਨ ਕਿ ਸੀ. ਐਮ. ਨੇ ਜਿਹੜਾ ਕਰੋੜਾਂ ਰੁਪਏ ਦਾ ਕਰਜ਼ਾ ਲਿਆ ਸੀ, ਉਹ ਕਰਜ਼ਾ ਉਤਾਰਨ ਵਾਸਤੇ ਜਿਹੜਾ ਪੈਸਾ ਆਇਆ ਹੈ, ਉਹ ਕਿਥੋਂ ਆਇਆ ਹੈ। ਮਹਿਲ ਦੇ ਰੰਗ ਰੋਗਨ ਵਾਸਤੇ ਪੈਸਾ ਕਿਥੋਂ ਆਇਆ ਹੈ। ਇਸੇ ਤਰ੍ਹਾਂ ਇਨ੍ਹਾਂ ਦੇ ਮੁੰਡੇ ਨੇ ਹਵਾਲੇ ਨਾਲ ਜਿਹੜਾ ਪੈਸਾ ਬਾਹਰ ਭੇਜਿਆ, ਉਹ ਪੈਸਾ ਕਿਥੋਂ ਆਇਆ। ਇਹ ਅਸੀਂ ਨਹੀਂ ਕਹਿੰਦੇ। ਇਹ ਇਨ੍ਹਾਂ ਦੇ ਆਪਣੇ ਕਾਂਗਰਸੀ ਵੀਰ ਕਹਿੰਦੇ ਹਨ ਅਤੇ ਅਸੀਂ ਅਖਬਾਰਾਂ ਵਿੱਚ ਪੜ੍ਹਿਆ ਹੈ। ਪਤਾ ਨਹੀਂ ਸੱਚ ਹੈ ਕਿ ਝੂਠ ਹੈ। ਤੁਸੀਂ ਬੇਸ਼ੱਕ ਜਿੰਨੀ ਮਰਜ਼ੀ ਕੁਰਪਸ਼ਨ ਨੂੰ ਨੱਥ ਪਾਉਣ ਦੀ ਕੋਸ਼ਿਸ਼ ਕੀਤੀ ਹੈ, ਤੁਹਾਡੇ ਕੋਲੋਂ ਕੁਰਪਸ਼ਨ ਰੁਕ ਨਹੀਂ ਸਕੀ।

ਹੁਣ ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ। ਸਾਡੇ ਹਲਕੇ ਵਿੱਚ ਇਕ ਪੁਲ ਲੋਧੀ ਗੁੱਜਰ ਦਾ ਹੈ। ਬਾਦਲ ਸਾਹਿਬ ਕੋਲੋਂ ਅਸੀਂ ਇਸ ਦੇ ਵਾਸਤੇ ਹਾਂ ਕਰਵਾਈ। ਇਹ ਕਿਉਂਕਿ ਬਾਰਡਰ ਦੇ ਇਲਾਕੇ ਵਿੱਚ ਸੀ, ਇਸ ਕਰਕੇ ਅਸੀਂ ਕੇਂਦਰੀ ਗ੍ਰਹਿ ਮੰਤਰੀ ਨੂੰ ਮਿਲ ਕੇ ਇਸ ਦੀ ਪ੍ਰੋਪੋਜ਼ਲ ਬਣਾ ਕੇ ਮਨਜ਼ੂਰੀ ਲਈ। ਇਸ ਤੇ ਕਾਫੀ ਪੈਸੇ ਲੱਗ ਚੁੱਕੇ ਹਨ ਅਤੇ ਪ੍ਰਧਾਨ ਮੰਤਰੀ ਸਕੀਮ ਤਹਿਤ ਉਥੇ ਸੜਕ ਵੀ ਬਣੀ ਹੈ। ਹੁਣ ਸਿਰਫ ਇਕ ਸਲੈਬ ਪਾਉਣੀ ਬਾਕੀ ਰਹਿੰਦੀ ਹੈ ਜਿਸ ਦੇ ਉਤੇ 10-15 ਲੱਖ ਰੁਪਏ ਲੱਗਣੇ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਹ ਪੁਲ ਸ਼ੁਰੂ ਕੀਤਾ ਸੀ। ਇਹ ਹੁਣ ਅਧੂਰਾ ਪਿਆ ਹੋਇਆ ਹੈ। ਪੁਲ ਤਾਂ ਆਖਰਕਾਰ ਇਹ ਬਣਨਾ ਹੀ ਹੈ। ਜੇ ਇਹ ਨਹੀਂ ਬਣਾਉਣਗੇ ਤਾਂ 6 ਮਹੀਨੇ ਬਾਅਦ ਵਿੱਚ ਬਣ

ਜਾਵੇਗਾ ਪਰ ਇਥੋਂ ਦੇ 10-15 ਪਿੰਡਾਂ ਦੇ ਲੋਕ ਇਹ ਕਹਿਣ ਲੱਗ ਪਏ ਹਨ ਕਿ ਕਦੋਂ ਇਹ ਸਰਕਾਰ ਜਾਵੇ ਅਤੇ ਕਦੋਂ ਅਗਲੀ ਸਰਕਾਰ ਇਹ ਪੁਲ ਬਣਾਵੇ। ਅਸੀਂ ਲੋਕਾਂ ਨੂੰ ਕਿਹਾ ਹੋਇਆ ਹੈ ਕਿ ਅਸੀਂ ਤੁਹਾਨੂੰ ਸੁੱਕੇ ਲੰਘਾਵਾਂਗੇ ਗਿੱਲੇ ਨਹੀਂ ਲੰਘਾਵਾਂਗੇ। ਇਨ੍ਹਾਂ ਦੀ ਸਰਕਾਰ ਦੇ ਸਮੇਂ ਵਿੱਚ ਸਾਡੇ ਬਹੁਤ ਸਾਰੇ ਕੰਮ ਅਧੂਰੇ ਪਏ ਹਨ।

**ਮਾਨਯੋਗ ਡਿਪਟੀ ਸਪੀਕਰ** : ਸਰਦਾਰ ਵੀਰ ਸਿੰਘ ਲੋਪੋਕੇ ਜੀ, ਹੁਣ ਤੁਸੀਂ ਬੈਠੋ।

**ਸਰਦਾਰ ਵੀਰ ਸਿੰਘ ਲੋਪੋਕੇ** : ਠੀਕ ਹੈ ਜੀ। ਅੰਤ ਵਿੱਚ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਸਰਦਾਰ ਸੁਖਦਰਸ਼ਨ ਸਿੰਘ ਮਰਾੜ (ਮੁਕਤਸਰ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਜਾਖੜ ਸਾਹਿਬ ਨੇ ਇਹ ਮਤਾ ਲਿਆਂਦਾ ਹੈ ਪਰ, ਡਿਪਟੀ ਸਪੀਕਰ ਸਾਹਿਬ, ਇਹ ਉਹੀ ਭਾਸ਼ਣ ਹੈ, ਜਿਹੜਾ ਗਵਰਨਰ ਸਾਹਿਬ ਨੇ ਦੋ ਵਾਰੀ ਪਹਿਲਾਂ ਪੜ੍ਹਿਆ ਹੈ। ਇਸ ਵਿੱਚ ਕੋਈ ਵੀ ਐਸੀ ਨਵੀਂ ਗੱਲ ਪੰਜਾਬ ਦੇ ਕਿਸਾਨ ਵਾਸਤੇ ਜਾਂ ਨਹਿਰੀ ਪਾਣੀ ਨੂੰ ਪੂਰਾ ਕਰਨ ਵਾਸਤੇ ਜਾਂ ਪੀਣ ਵਾਲੇ ਪਾਣੀ ਦੀ ਜੋ ਕਮੀ ਹੈ, ਉਸ ਵਾਸਤੇ ਨਹੀਂ ਆਖੀ ਗਈ। ਡਿਪਟੀ ਸਪੀਕਰ ਸਾਹਿਬ, ਜਿਵੇਂ ਮੇਰੇ ਤੋਂ ਪਹਿਲਾਂ ਬੋਲਦਿਆਂ ਸ੍ਰੀ ਜੁਗਲ ਕਿਸ਼ੋਰ ਜੀ ਨੇ ਕਿਹਾ ਸੀ ਕਿ ਅੰਮ੍ਰਿਤਸਰ ਗੁਰੂਆਂ ਪੀਰਾਂ ਦੀ ਧਰਤੀ ਹੈ, ਉਥੇ ਬਹੁਤ ਘੱਟ ਡਿਵੈਲਪਮੈਂਟ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਮੁਕਤਸਰ ਸਾਹਿਬ ਦੀ ਧਰਤੀ 40 ਮੁਕਤਿਆਂ ਦੀ ਚਰਨ ਛੋਹ ਪ੍ਰਾਪਤ ਧਰਤੀ ਹੈ। ਇਸ ਧਰਤੀ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਚਰਨ ਛੋਹ ਪ੍ਰਾਪਤ ਹੈ ਪਰ ਅੱਜ ਉਸ ਦੀ ਹਾਲਤ ਦੇਖਣ ਵਾਲੀ ਹੈ। ਅਸੀਂ ਇਸ ਬਾਰੇ ਮਤਾ ਵੀ ਦਿੱਤਾ ਸੀ ਪਰ ਪਤਾ ਨਹੀਂ ਤੁਹਾਡੇ ਕੋਲ ਉਹ ਆਇਆ ਹੈ ਕਿ ਨਹੀਂ। ਸ਼ਹਿਰ ਦੇ ਵਿੱਚ ਅੱਧੀਆਂ ਤੋਂ ਜ਼ਿਆਦਾ ਪਾਈਪਾਂ ਟੁੱਟੀਆਂ ਪਈਆਂ ਹਨ। ਸੀਵੇਰਜ਼ ਸਿਸਟਮ ਸਾਰਾ ਖ਼ਤਮ ਹੋ ਗਿਆ ਹੈ। ਪਾਣੀ ਉਥੇ ਗਲੀਆਂ ਵਿੱਚ ਤੁਰਿਆ ਫਿਰਦਾ ਹੈ। ਗੰਦੇ ਪਾਣੀ ਕਾਰਨ ਉਥੇ ਸ਼ਹਿਰ ਵਿੱਚ ਮੁਸ਼ਕ ਮਾਰਦਾ ਹੈ ਅਤੇ ਬੀਮਾਰੀ ਫੈਲਣ ਦਾ ਡਰ ਬਣਿਆ ਹੋਇਆ ਹੈ। ਉਸ ਪਾਸੇ ਵੱਲ ਸਰਕਾਰ ਵੱਲੋਂ ਕੋਈ ਧਿਆਨ ਨਹੀਂ ਦਿੱਤਾ ਗਿਆ। ਇਸ ਬਾਰੇ ਉਥੇ ਡੀ.ਸੀ. ਸਾਹਿਬ ਨੂੰ ਲਿਖਤੀ ਬੇਨਤੀ ਕੀਤੀ ਹੈ ਅਤੇ ਅਖਬਾਰਾਂ ਵਿੱਚ ਵੀ ਆਇਆ ਹੈ ਪਰ ਏਨੀ ਵੱਡੀ ਸਮੱਸਿਆ ਦਾ ਉਥੇ ਇਕ ਪਰਸੈਂਟ ਵੀ ਹੱਲ ਨਹੀਂ ਕੀਤਾ ਗਿਆ। ਬਸਤੀਆਂ ਨੂੰ ਬਚਾਉਣ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਸਾਡੇ ਇਲਾਕੇ ਵਿੱਚ ਜੋ ਸੇਮ ਦੇ ਨਾਲੇ ਹਨ, ਉਨ੍ਹਾਂ ਦੀ ਬਹੁਤ ਮਾੜੀ ਹਾਲਤ ਹੈ। 20-25 ਸਾਲ ਤੋਂ ਸਾਡਾ ਇਹ ਇਲਾਕਾ ਸੇਮ ਦੀ ਮਾਰ ਦੇ ਅਸਰ ਹੇਠ ਰਿਹਾ ਹੈ। ਮੈਂ ਧੰਨਵਾਦੀ ਹਾਂ ਬਾਦਲ ਸਾਹਿਬ ਦਾ, ਜਿਨ੍ਹਾਂ ਨੇ ਬੜੇ ਜ਼ੋਰ ਨਾਲ ਉਥੋਂ ਸੇਮ ਕਢਾਈ।

*1.47 ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਸਾਹਿਬ ਨੇ ਸਦਨ ਦੀ ਕੁਰਸੀ ਸੰਭਾਲੀ।)

ਅੱਜ ਫਿਰ ਉਥੇ ਬਹੁਤ ਮਾੜੀ ਹਾਲਤ ਹੈ। ਵਿੱਤ ਮੰਤਰੀ ਸਾਹਿਬ ਨੂੰ ਮੈਂ ਬੇਨਤੀ ਕਰਾਂਗਾ ਕਿ ਹੁਣ ਜਿਹੜਾ ਬਜਟ ਬਣਾਉਣਾ ਹੈ, ਸਰਦਾਰ ਲਾਲ ਸਿੰਘ ਜੀ ਬੈਠੇ ਹਨ, ਜ਼ਰੂਰ ਇਸ ਵਿੱਚ ਕੋਈ ਨਾ ਕੋਈ ਬਜਟ ਉਪਬੰਧ ਕਰੋ। ਅੱਜ ਫਿਰ ਸੇਮ ਆ ਚੁੱਕੀ ਹੈ। ਬਾਰਸ਼ਾਂ ਨਾ ਹੋਣ ਕਰਕੇ

[ਸਰਦਾਰ ਸੁਖਦਰਸ਼ਨ ਸਿੰਘ ਮਰਾੜ]

ਹਾਲੇ ਬਚਾਅ ਹੈ ਪਰੰਤੂ ਜੇਕਰ ਬਾਰਸ਼ਾਂ ਹੋ ਗਈਆਂ ਤਾਂ ਪਿਛਲੇ ਦੋ ਸਾਲਾਂ ਤੋਂ ਸੇਮ ਨਾਲਿਆਂ ਦੀ ਸਫ਼ਾਈ ਨਾ ਹੋਣ ਕਾਰਨ ਸਾਡੇ ਇਲਾਕੇ ਦੀਆਂ ਸਾਰੀਆਂ ਫਸਲਾਂ ਮਾਰੀਆਂ ਜਾਣਗੀਆਂ। ਸਾਡੇ ਮੁਕਤਸਰ ਸ਼ਹਿਰ ਦੇ ਨਾਲ ਲਗਦੇ ਜਿਹੜੇ ਇਲਾਕੇ ਹਨ, ਉਥੇ ਪਾਣੀ ਦੀ ਬਹੁਤ ਮਾੜੀ ਹਾਲਤ ਹੈ ਕਿਉਂਕਿ ਫਿਰੋਜ਼ਪੁਰ ਸ਼ਹਿਰ ਸਾਡੇ ਵਜ਼ੀਰ ਸਾਹਿਬ ਬੱਬਲ ਹੋਰੀਂ ਤਾਂ ਆਪਣਾ ਪਾਣੀ ਪੂਰਾ ਕਰ ਲੈਂਦੇ ਹਨ, ਅਗਲੇ ਪਾਸੇ ਜਾਖੜ ਸਾਹਿਬ ਤੇ ਰਿਣਵਾ ਜੀ ਬੈਠੇ ਹਨ, ਇਹ ਵੀ ਆਪਣੀ ਪਾਣੀ ਦੀ ਲੋੜ ਪੂਰੀ ਕਰ ਲੈਂਦੇ ਹਨ ਪ੍ਰੰਤੂ ਸਭ ਤੋਂ ਜ਼ਿਆਦਾ ਮਾਰ ਸਾਡੇ ਹਲਕੇ ਵਿੱਚ ਪੈਂਦੀ ਹੈ।

**ਵਾਤਾਵਰਣ ਅਤੇ ਬਾਗਬਾਨੀ ਦੇ ਸੰਸਦੀ ਸਕੱਤਰ (ਡਾਕਟਰ ਮਹਿੰਦਰ ਕੁਮਾਰ ਰਿਣਵਾ)** : ਪੁਆਇੰਟ ਆਫ ਆਰਡਰ, ਸਰ। ਮਰਾੜ ਸਾਹਿਬ ਕਹਿ ਰਹੇ ਹਨ ਕਿ ਪਾਣੀ ਰਿਣਵਾ ਜੀ ਅਤੇ ਜਾਖੜ ਸਾਹਿਬ ਲੈ ਜਾਂਦੇ ਹਨ ਅਤੇ ਇਹ ਰਹਿ ਜਾਂਦੇ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ, ਇਹ ਭੁੱਲ ਜਾਂਦੇ ਹਨ ਕਿ ਸਾਡਾ ਇਲਾਕਾ ਇੰਟਰਨੈਸ਼ਨਲ ਬਾਰਡਰ ਕੋਲ ਹੈ। ਟੇਲ ਐਂਡ ਤੇ ਪੈਂਦਾ ਹੈ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਹਾਊਸ ਨੂੰ ਸਹੀ ਜਾਣਕਾਰੀ ਦੇਣ।

**ਮਾਨਯੋਗ ਸਪੀਕਰ** : ਤੁਹਾਨੂੰ ਜਵਾਬ ਦੇਣ ਦੀ ਕੀ ਲੋੜ ਹੈ। ਉਹ ਕਿਹੜਾ ਮੰਤਰੀ ਹਨ।

**ਸਰਦਾਰ ਸੁਖਦਰਸ਼ਨ ਸਿੰਘ ਮਰਾੜ** : ਸਪੀਕਰ ਸਾਹਿਬ, ਇਹ ਜਾ ਕੇ ਇਨਕੁਆਇਰੀ ਕਰਵਾ ਲੈਣ। ਜਿੰਨਾ ਇਨ੍ਹਾਂ ਦੇ ਪਾਣੀ ਲਗਦਾ ਹੈ, ਉਹ ਜੋੜ ਲੈਣ, ਔਰ ਜਿੰਨਾ ਸਾਡੇ ਲਗਦਾ ਹੈ, ਉਹ ਵੀ ਜੋੜ ਲੈਣ। ਜੇਕਰ ਇਨ੍ਹਾਂ ਦੇ ਪਾਣੀ ਦੁਗਣਾ ਨਾ ਨਿਕਲੇ ਤਾਂ ਮੈਂ ਹਾਊਸ ਤੋਂ ਰੀਜ਼ਾਈਨ ਕਰ ਦਿਆਂਗਾ। ਖੈਰ, ਮੈਂ ਕਹਿ ਰਿਹਾ ਸੀ ਕਿ ਸਾਡੇ ਮੁਕਤਸਰ ਸ਼ਹਿਰ ਦੀ ਬਹੁਤ ਮਾੜੀ ਹਾਲਤ ਹੈ, ਜਿਸ ਦੇ ਵਿੱਚ ਸੁਧਾਰ ਹੋਣ ਦੀ ਕੋਈ ਸਕੀਮ ਨਹੀਂ ਹੈ। ਜੇਕਰ ਭੁੱਲਰ ਸਾਹਿਬ ਏਥੇ ਬੈਠੇ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਬੇਨਤੀ ਕਰ ਲੈਂਦਾ। ਮੇਰੀ ਰਿਕੁਐਸਟ ਹੈ ਕਿ ਪਾਣੀ ਦੀ ਕੋਈ ਅਜਿਹੀ ਵੰਡ ਕਰੋ, ਜਿਸ ਨਾਲ ਸਾਰਿਆਂ ਨੂੰ ਇਕੋ ਜਿਹਾ ਪਾਣੀ ਮਿਲੇ ਕਿਉਂਕਿ ਪਾਣੀ ਦੀ ਕਮੀ ਕਾਰਨ ਬਹੁਤ ਮਾੜਾ ਹਾਲ ਹੈ। ਰਿਣਵਾ ਸਾਹਿਬ, ਤੁਸੀਂ ਇਸ ਗੱਲ ਨਾਲ ਸਹਿਮਤ ਹੋਵੋਗੇ। ਵੱਡੇ ਪੈਸੇ ਵਾਲੇ ਲੋਕ ਤਾਂ ਕੱਲਰ ਸ਼ੋਰੇ ਦਾ ਮੋਘਾ ਲਵਾ ਕੇ ਪਾਣੀ ਦਾ ਪ੍ਰਬੰਧ ਕਰ ਲੈਂਦੇ ਹਨ ਪਰ.............

**ਵਾਤਾਵਰਣ ਅਤੇ ਬਾਗਬਾਨੀ ਦੇ ਸੰਸਦੀ ਸਕੱਤਰ (ਡਾਕਟਰ ਮਹਿੰਦਰ ਕੁਮਾਰ ਰਿਣਵਾ)** : ਸਪੀਕਰ ਸਾਹਿਬ, ਪੁਆਇੰਟ ਆਫ ਕਲੈਰੀਫਿਕੇਸ਼ਨ ਤੇ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਨਹੀਂ, ਤੁਸੀਂ ਬੈਠੋ ਰਿਣਵਾ ਜੀ।

**ਸਰਦਾਰ ਸੁਖਦਰਸ਼ਨ ਸਿੰਘ ਮਰਾੜ** : ਸਾਡੇ ਇਲਾਕੇ ਦੀਆਂ ਸਾਰੀਆਂ ਟੇਲਾਂ ਤੇ ਬਿਲਕੁਲ ਪਾਣੀ ਨਹੀਂ ਪਹੁੰਚਦਾ, ਇਸ ਗੱਲ ਦੀ ਕੋਈ ਇਨਕੁਆਰੀ ਕਰਵਾਈ ਜਾਵੇ। ਮੁੱਖ ਮੰਤਰੀ ਸਾਹਿਬ ਮੁਕਤਸਰ ਦੇ ਮਾਘੀ ਮੇਲੇ ਤੇ ਉਸ ਪਵਿੱਤਰ ਧਰਤੀ ਤੇ ਗਏ ਸਨ। ਉਹ ਉਥੇ ਬਿਜਲੀ ਘਰ ਵਾਸਤੇ 8 ਕਰੋੜ ਰੁਪਏ ਜਿਹੜੇ ਬਾਦਲ ਸਾਹਿਬ ਨੇ ਦਿੱਤੇ ਸਨ, ਉਸ ਪ੍ਰੋਜੈਕਟ ਦਾ ਨੀਂਹ-ਪੱਥਰ ਰੱਖ ਕੇ ਆਏ ਸਨ। ਪ੍ਰੰਤੂ ਬੜੇ ਅਫਸੋਸ ਦੀ ਗੱਲ ਹੈ ਕਿ ਅੱਜ ਢਾਈ ਸਾਲ ਬੀਤ ਜਾਣ ਤੋਂ ਬਾਅਦ ਵੀ ਸਾਰੇ ਦਾ ਸਾਰਾ ਪੈਸਾ ਉਸੇ ਤਰ੍ਹਾਂ ਪਿਆ ਹੈ। ਉਸ ਕੰਮ ਨੂੰ ਸ਼ੁਰੂ ਹੀ ਨਹੀਂ ਕੀਤਾ ਗਿਆ। ਇਹ ਉਸ ਪੈਸੇ ਨੂੰ ਤਬਦੀਲ ਕਰਕੇ ਕਿਧਰੇ ਹੋਰ ਲਗਾਉਣਾ ਚਾਹੁੰਦੇ ਹਨ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਹਲਕੇ ਦੀ ਡਿਵੈਲਪਮੈਂਟ ਵਾਸਤੇ ਜਿਹੜਾ ਪੰਜ ਕਰੋੜ ਰੁਪਏ ਬਾਦਲ ਸਾਹਿਬ ਨੇ ਨਹਿਰ ਤੇ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ

ਦਿੱਤਾ ਸੀ, ਉਹ ਚੈਕ ਕਾਂਗਰਸ ਦੀ ਸਰਕਾਰ ਨੇ ਵਾਪਸ ਲੈ ਲਿਆ ਹੈ। ਜਦੋਂ ਅਸੀਂ ਪੁੱਛਿਆ ਕਿ ਇਹ ਪੈਸੇ ਵਾਪਸ ਕਿਉਂ ਲੈ ਰਹੇ ਹੋ ਤਾਂ ਕਿਹਾ ਗਿਆ ਕਿ ਜਦੋਂ ਸਾਡੀ ਮਾਲੀ ਹਾਲਤ ਠੀਕ ਹੋ ਜਾਵੇਗੀ ਤਾਂ ਵਾਪਸ ਦੇ ਦਿਆਂਗੇ। ਉਹ ਪੰਜ ਕਰੋੜ ਰੁਪਏ ਅਜੇ ਤੱਕ ਵੀ ਵਾਪਸ ਨਹੀਂ ਕੀਤੇ ਗਏ। ਸ਼ਾਇਦ ਇਸ ਵਾਰੀ ਬਜਟ ਵਿੱਚ ਇਸ ਗੱਲ ਦੀ ਗਰੰਟੀ ਕਰ ਦੇਣ ਕਿ ਉਹ ਪੈਸੇ ਵਾਪਸ ਆ ਜਾਣਗੇ ਤਾਂ ਕਿ ਜਿਹੜੇ ਕੰਮਾਂ ਵਾਸਤੇ ਉਹ ਦਿੱਤੇ ਗਏ ਸਨ, ਉਹ ਸ਼ੁਰੂ ਕਰਕੇ ਨੇਪਰੇ ਚੜ੍ਹਾਏ ਜਾ ਸਕਣ। ਅੱਜ, ਸਪੀਕਰ ਸਾਹਿਬ, ਜੋ ਸਾਡੇ ਸੇਮ ਨਾਲੇ ਬਣਨ ਵਾਲੇ ਹਨ, ਇਨ੍ਹਾਂ ਬਾਰੇ ਰਾਜਪਾਲ ਜੀ ਦੇ ਭਾਸ਼ਣ ਵਿੱਚ ਕੋਈ ਜ਼ਿਕਰ ਤੱਕ ਨਹੀਂ ਕੀਤਾ ਗਿਆ। ਇਕ ਪ੍ਰੋਜੈਕਟ ਜਿਹੜਾ ਕਿ ਸੇਮ ਤੋਂ ਬਚਾਉਣ ਵਾਸਤੇ ਮਨਜ਼ੂਰ ਹੋਇਆ ਸੀ, ਜਿਸ ਦਾ ਨਾਂ ਹਰੀਕੇ ਕਲਾਂ ਹੈ। ਪਿਛਲੇ ਢਾਈ ਸਾਲਾਂ ਤੋਂ ਇਸ ਨੂੰ ਮੁਕੰਮਲ ਕਰਨ ਵਾਸਤੇ ਕੋਈ ਉਪਰਾਲਾ ਨਹੀਂ ਕੀਤਾ ਗਿਆ, 5 ਕੱਸੀਆਂ ਬਾਦਲ ਸਾਹਿਬ ਨੇ ਮਨਜ਼ੂਰ ਕੀਤੀਆਂ ਸਨ, ਜਿਨ੍ਹਾਂ ਉਤੇ ਲਗਭਗ 80% ਕੰਮ ਹੋ ਚੁੱਕਾ ਹੈ ਅਤੇ ਇਤਨਾ ਹੀ ਪੈਸਾ ਲਗ ਚੁੱਕਾ ਹੈ। ਕੇਵਲ 15 ਤੋਂ 20% ਪੈਸਾ ਲਗਣਾ ਹੀ ਰਹਿੰਦਾ ਹੈ। ਇਸ ਬਾਰੇ ਪਿਛਲੇ ਸਾਲ ਭੁੱਲਰ ਸਾਹਿਬ ਨੂੰ ਰਿਕੂਐਸਟ ਵੀ ਕੀਤੀ ਸੀ। ਮੰਤਰੀ ਜੀ ਮੰਨ ਵੀ ਗਏ ਸਨ ਕਿ ਇਸ ਸਾਲ ਦੇ ਵਿੱਚ ਇਸ ਨੂੰ ਪੂਰਾ ਕਰਾਂਗੇ। ਪਰ ਇਸ ਗੱਲ ਵੱਲ ਪੂਰਾ ਧਿਆਨ ਨਹੀਂ ਦਿੱਤਾ ਗਿਆ। ਢਾਈ ਸਾਲਾਂ ਤੋਂ ਕਿਸਾਨਾਂ ਦੀ ਬੜੀ ਮਾੜੀ ਹਾਲਤ ਹੈ। ਸਰਕਾਰ ਜੇਕਰ ਇਹ ਕੱਸੀਆਂ ਹੀ ਨਹੀਂ ਬਣਾ ਸਕੀ ਤਾਂ ਹੋਰ ਸਰਕਾਰ ਤੋਂ ਕਾਹਦੀ ਆਸ ਰੱਖੀ ਜਾ ਸਕਦੀ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਜਦੋਂ ਤੋਂ ਪੰਜਾਬ ਵਿੱਚ ਰਾਜਭਾਗ ਬਦਲਿਆ ਹੈ, ਲੋਕਾਂ ਨੇ ਇਸ ਤੋਂ ਆਸਾਂ ਲਗਾਈਆਂ ਸਨ। ਤੁਸੀਂ ਕਹਿ ਦਿੱਤਾ ਸੀ ਕਿ ਪੈਨਸ਼ਨਾਂ ਦੁੱਗਣੀਆਂ ਕਰਾਂਗੇ, ਸ਼ਗਨ ਸਕੀਮਾਂ ਦੁੱਗਣੀਆਂ ਕਰਾਂਗੇ, ਮਾਮਲੇ ਮੁਆਫ ਕਰਾਂਗੇ, ਬਿਜਲੀ 24 ਘੰਟੇ ਰਹੇਗੀ। ਇਹ ਸਭ ਤੁਸੀਂ ਝੂਠੇ ਵਾਅਦੇ ਲੋਕਾਂ ਨਾਲ ਕੀਤੇ ਸੀ। ਤੁਸੀਂ ਹੈਰਾਨ ਹੋਵੋਗੇ ਕਿ ਪੈਨਸ਼ਨਾਂ ਵਾਲੇ ਰੋਂਦੇ ਫਿਰਦੇ ਹਨ ਕਿ ਸਾਡੀਆਂ ਪੈਨਸ਼ਨਾਂ ਕਦੋਂ ਲਗਣਗੀਆਂ। ਕਈ ਤਰ੍ਹਾਂ ਦੀਆਂ ਇਨਕੁਆਇਰੀਆਂ ਹੋਈ ਜਾਂਦੀਆਂ ਹਨ। ਜੈਨੂਅਨ ਕੇਸ ਵੀ ਹੱਲ ਨਹੀਂ ਹੋਏ। ਵਿਧਵਾ ਪੈਨਸ਼ਨਾਂ ਵੀ ਕੱਟੀਆਂ ਗਈਆਂ, ਜਿਨ੍ਹਾਂ ਦੀ ਕਿ ਇਨਕੁਆਇਰੀ ਦੀ ਲੋੜ ਨਹੀਂ ਹੁੰਦੀ। ਲਾਵਾਰਸ ਬੱਚਿਆਂ ਦੀਆਂ ਪੈਨਸ਼ਨਾਂ ਕੱਟੀਆਂ ਗਈਆਂ। ਅੱਜ ਅਫਸਰਸ਼ਾਹੀ ਦਾ ਬੋਲਬਾਲਾ ਹੈ। ਸਪੀਕਰ ਸਾਹਿਬ, ਅਖਬਾਰਾਂ ਵਿੱਚ ਵੀ ਆਇਆ ਹੈ ਕਿ ਅੱਜ ਪੰਜਾਬ ਵਿੱਚ ਲੋਕਰਾਜ ਨਾਂ ਦੀ ਕੋਈ ਵੀ ਚੀਜ਼ ਨਹੀਂ ਹੈ। ਅੱਜ ਪੰਜਾਬ ਵਿੱਚ ਕੋਈ ਵਿਰਲਾ ਹੀ ਡੀ.ਸੀ. ਜਾਂ ਐਸ.ਐਸ.ਪੀ. ਹੋਵੇਗਾ ਜਿਹੜਾ ਕੋਈ ਮਾੜਾ-ਮੋਟਾ ਸਤਿਕਾਰ ਕਰਦਾ ਹੈ। ਹਾਲ ਇਹ ਹੈ ਕਿ ਕਿਸੇ ਵੀ ਡਿਪਾਰਟਮੈਂਟ ਵਿੱਚ ਕੋਈ ਵੀ ਗੱਲ ਸੁਣਨ ਨੂੰ ਤਿਆਰ ਨਹੀਂ ਹੈ। ਨਵੀਆਂ ਪੈਨਸ਼ਨਾਂ ਲਗਾਉਣੀਆਂ ਹਨ, ਉਨ੍ਹਾਂ ਬਾਰੇ ਅਜੇ ਕੋਈ ਕੰਮ ਨਹੀਂ ਕੀਤਾ ਗਿਆ। ਮੈਂ, ਸਰਦਾਰ ਲਾਲ ਸਿੰਘ ਜੀ ਨੂੰ ਬੇਨਤੀ ਕਰਦਾ ਹਾਂ, ਮੈਨੂੰ ਉਹ ਇਕ ਸੁਲਝੇ ਹੋਏ ਵਿਅਕਤੀ ਲਗਦੇ ਹਨ, ਉਹ ਜ਼ਰੂਰ ਪੰਜਾਬ ਦੇ ਭਲੇ ਦੀ ਗੱਲ ਕਰਨਗੇ, ਗਰੀਬਾਂ ਦੀ ਸੁਣਨਗੇ। ਜਿਨ੍ਹਾਂ ਗਰੀਬ ਲੋਕਾਂ ਨੇ ਤੁਹਾਨੂੰ ਵੋਟਾਂ ਪਾਈਆਂ ਹਨ, ਉਨ੍ਹਾਂ ਵਿੱਚੋਂ 80% ਦੀਆਂ ਪੈਨਸ਼ਨਾਂ ਕੱਟੀਆਂ ਗਈਆਂ ਹਨ। ਇਸ ਤਰ੍ਹਾਂ ਕਾਂਗਰਸ ਸਰਕਾਰ ਵੱਲੋਂ ਜਿਨ੍ਹਾਂ ਦੇ ਸਿਰ ਤੇ ਇਹ ਰਾਜ ਕਰ ਰਹੀ ਹੈ, ਉਨ੍ਹਾਂ ਦੀਆਂ ਪੈਨਸ਼ਨਾਂ ਨਾ ਲਗਾ ਕੇ ਉਨ੍ਹਾਂ ਨਾਲ ਧਰੋਹ ਕਮਾਇਆ ਜਾ ਰਿਹਾ ਹੈ। ਪੰਜਾਬ ਦੀ ਕਿਸਾਨੀ ਜੋ ਰਾਜ ਦੀ ਰੀੜ ਦੀ ਹੱਡੀ ਹੈ। ਅੱਜ ਉਹ ਮਰ ਰਹੀ ਹੈ, ਅੱਜ ਉਸ ਕਿਸਾਨੀ ਦਾ ਬੁਰਾ ਹਾਲ ਹੈ। ਉਸਦੇ ਸਿਰ ਤੇ ਕਰਜ਼ਾ ਚੜ੍ਹਿਆ ਹੋਇਆ ਹੈ। ਉਸਦੇ ਵੀ ਪਾਣੀ ਅਤੇ ਬਿਜਲੀ ਦੇ ਬਿਲਾਂ ਦੀ ਮੁਆਫੀ ਦਾ ਕੁਝ ਕੀਤਾ ਜਾਣਾ ਚਾਹੀਦਾ ਹੈ। ਮੈਂ ਧੰਨਵਾਦੀ ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਰਾਂ ਦਾ,

[ਸਰਦਾਰ ਸੁਖਦਰਸ਼ਨ ਸਿੰਘ ਮਰਾੜ]

ਉਨ੍ਹਾਂ ਨੇ ਵੀ ਖੁਦ ਜਾ ਕੇ ਧਰਨਾ ਦੇ ਕੇ ਅਪੀਲ ਕੀਤੀ ਹੈ ਕਿ ਸਰਕਾਰ ਨੂੰ ਕਿਸਾਨਾਂ ਦੇ ਬਿਜਲੀ ਅਤੇ ਪਾਣੀ ਦੇ ਬਿਲ ਮੁਆਫ ਕਰਨੇ ਚਾਹੀਦੇ ਹਨ। ਚੁੰਗੀਆਂ ਦਾ ਵੀ ਬੜਾ ਮਾੜਾ ਹਾਲ ਹੈ। ਕਿਸੇ ਪਾਸੇ ਡਿਵੈਲਪਮੈਂਟ ਨਾਮ ਦੀ ਕੋਈ ਚੀਜ਼ ਨਹੀਂ ਹੈ। ਅਸੀਂ ਭੈਣ ਜੀ ਹੁਰਾਂ ਨੂੰ ਕਿਹਾ ਸੀ ਕਿ ਅਸੀਂ ਤਾਂ ਤੁਹਾਡੇ ਤੇ ਉਮੀਦਾਂ ਰੱਖੀਆਂ ਹਨ, ਤੁਸੀਂ, ਮੁੱਖ ਮੰਤਰੀ ਬਣੋ ਤਾਂ ਕਿ ਗਰੀਬਾਂ ਦਾ ਕੋਈ ਭਲਾ ਹੋ ਸਕੇ। ਇਨ੍ਹਾਂ ਨੇ ਵੀ ਕਹਿ ਦਿੱਤਾ ਹੈ ਕਿ ਅਸੀਂ ਪੈਸੇ ਨਹੀਂ ਦਿੰਦੇ। ਸਪੀਕਰ ਸਾਹਿਬ, ਪਹਿਲੀ ਵਾਰ ਹੋਇਆ ਹੈ ਕਿ ਪਲੈਨਿੰਗ ਬੋਰਡ ਵਿੱਚ ਕੋਈ ਫੰਡਜ਼ ਨਹੀਂ ਹਨ। ਸਪੀਕਰ ਸਾਹਿਬ, ਪਲਾਨਿੰਗ ਬੋਰਡ ਅਤੇ ਗਰੀਵੈਂਸਿਜ਼ ਕਮੇਟੀਆਂ ਕਿਸ ਕਰਕੇ ਬਣਾਈਆਂ ਜਾਂਦੀਆਂ ਹਨ? ਸਪੀਕਰ ਸਾਹਿਬ, ਪਲਾਨਿੰਗ ਬੋਰਡ ਤਾਂ ਖਾਲੀ ਪਏ ਹਨ। ਪੰਜਾਬ ਸਰਕਾਰ ਵੱਲੋਂ ਕੋਈ ਫੰਡਜ਼ ਪ੍ਰੋਵਾਈਡ ਨਹੀਂ ਕੀਤੇ ਗਏ ਪਰ ਗਰੀਵੈਂਸਿਜ਼ ਕਮੇਟੀਆਂ ਦੀਆਂ ਮੀਟਿੰਗਾਂ ਤਾਂ ਹੋ ਸਕਦੀਆਂ ਹਨ। ਉਨ੍ਹਾਂ ਦੇ ਨਾਲ ਘੱਟੋ-ਘੱਟ ਸਟਾਫ ਨੂੰ ਤਾਂ ਡਰ ਰਹਿੰਦਾ ਹੈ ਅਤੇ ਉਹ ਕੰਮ-ਕਾਰ ਕਰਦੇ ਰਹਿੰਦੇ ਹਨ। ਪਲਾਨਿੰਗ ਬੋਰਡ ਦੇ ਚੇਅਰਮੈਨ ਮੰਤਰੀ ਸਾਹਿਬਾਨ ਹੁੰਦੇ ਹਨ, ਉਨ੍ਹਾਂ ਨੂੰ ਘੱਟੋ-ਘੱਟ ਲੋਕਾਂ ਦੀਆਂ ਸ਼ਿਕਾਇਤਾਂ ਤਾਂ ਸੁਣਨੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਮੁਕਤਸਰ ਵਿੱਚ ਪਿਛਲੇ ਢਾਈ ਸਾਲਾਂ ਵਿੱਚ ਪਲਾਨਿੰਗ ਬੋਰਡ ਦੀਆਂ ਕੇਵਲ ਤਿੰਨ ਮੀਟਿੰਗਾਂ ਹੋਈਆਂ ਹਨ। ਤੁਹਾਨੂੰ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਉਨ੍ਹਾਂ ਦਾ ਹੱਕ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਵੀ ਪੈਸਾ ਮਿਲਣਾ ਚਾਹੀਦਾ ਹੈ ਤਾਂ ਕਿ ਉਹ ਆਪਣੀ ਕੰਸਟੀਚੁਐਂਸੀ ਵਿੱਚ ਡਿਵੈਲਪਮੈਂਟ ਲਈ ਖਰਚ ਸਕਣ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਤੁਹਾਡੇ ਅਫ਼ਸਰ ਸਾਹਿਬਾਨ ਆਪਣੀ ਮਰਜ਼ੀ ਨਾਲ ਪੈਸਾ ਖਰਚ ਕਰ ਰਹੇ ਹਨ। ਤੁਸੀਂ ਪੈਸਾ ਇਨ੍ਹਾਂ ਨੂੰ ਦਿਓ ਅਤੇ ਜਿੰਨਾ ਮਰਜ਼ੀ ਚੈਕ ਲੈ ਲਓ। ਫਿਰ ਸਰਕਾਰ ਕੋਲ ਪੈਸਾ ਵੀ ਆ ਜਾਂਦਾ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਗਵਰਨਰ ਐਡਰੈਸ ਬਾਰੇ ਜਿਨ੍ਹਾਂ ਨੂੰ ਸੁਣਾਉਣਾ ਸੀ, ਉਹ ਤਾਂ ਇਥੇ ਬੈਠੇ ਹੀ ਨਹੀਂ, ਨਾ ਇਥੇ ਮੁੱਖ ਮੰਤਰੀ ਸਾਹਿਬ ਹਨ। ਉਨ੍ਹਾਂ ਨੂੰ ਇਥੇ ਹਾਜ਼ਰ ਹੋਣਾ ਚਾਹੀਦਾ ਹੈ। ਹੋਰ ਮੰਤਰੀ ਸਾਹਿਬਾਨ ਨੂੰ ਵੀ ਹਾਜ਼ਰ ਹੋਣਾ ਚਾਹੀਦਾ ਹੈ ਤਾਂ ਕਿ ਲੋਕਾਂ ਦੀਆਂ ਜੋ ਮੁਸ਼ਕਲਾਤਾਂ ਹਨ, ਉਨ੍ਹਾਂ ਸਬੰਧੀ ਆਉਣ ਵਾਲੇ ਬਜਟ ਵਿੱਚ ਪ੍ਰੋਵੀਜ਼ਨ ਕਰਨ ਲਈ ਬੇਨਤੀ ਕੀਤੀ ਜਾ ਸਕੇ ਅਤੇ ਜਿਹੜੇ ਮੰਤਰੀ ਬੈਠੇ ਹਨ ਇਨ੍ਹਾਂ ਤੇ ਕੋਈ ਟੈਨਸ਼ਨ ਨਹੀਂ, ਇਹ ਤਾਂ ਸਾਡੇ ਨਾਲੋਂ ਵੀ ਮਾੜੇ ਹਨ। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਜਾਖੜ ਸਾਹਿਬ ਨੇ ਜੋ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ, ਮੈਂ ਉਸਦੇ ਨਾਲ ਬਿਲਕੁਲ ਸਹਿਮਤ ਨਹੀਂ ਕਿਉਂਕਿ ਇਸ ਦੇ ਵਿੱਚ ਕੋਈ ਅਜਿਹੀ ਗੱਲ ਨਹੀਂ, ਜਿਸ ਦੇ ਨਾਲ ਗਰੀਬ ਲੋਕਾਂ ਦਾ ਭਲਾ ਹੋ ਸਕੇ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ।

---

## HALF AN HOUR DISCUSSION UNDER RULE 50

**Mr. Speaker :** Though sufficient time was allotted to the Hon'ble Members to put supplementaries in respect of Starred Question No. 832 listed for the 17th June, 2004, given notice of by Sardar Manpreet Singh Badal, M.L.A., in respect of Value of shares of Punjab Tractors Limited, keeping in view the sentiments of the Hon'ble Members, I have allowed Half an Hour Discussion under Rule 50 of the Rules of Procedure and Conduct of Business

in the Punjab Vidhan Sabha (Punjab Legislative Assembly) for today, the 18th June, 2004 as per Addendum to the List of Business.

I would request the Hon'ble Members to remain within the ambit of scope of the Question while speaking on the issue.

It will be in the fitness of things that the precious time of this August House is not wasted by speaking on irrelevant issues or going beyond the scope of the subject matter of the Question.

I would again request the Hon'ble Members to remain relevant to the crux of the matter and not speak beyond the subject matter of the Question.

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਅਹਿਮ ਮਸਲੇ ਤੇ ਬੋਲਣ ਲਈ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਕਿਸੇ ਸ਼ਾਇਰ ਨੇ ਲਿਖਿਆ ਹੈ :

ਸੁਨੇ ਹੋਂਗੇ ਸੈਂਕੜੇ ਨਾਲੇ ਹਜ਼ਾਰੋਂ ਕੇ

ਕਾਲਜੇ ਥਾਮ ਲੇਂ, ਦਿਲ ਜਲੇ ਫਰਿਆਦ ਕਰਤੇ ਹੈਂ।

ਹਾਲਾਂਕਿ ਪੀ.ਟੀ.ਐਲ. ਵਿਕੇ ਨੂੰ ਇੱਕ ਸਾਲ ਹੋ ਗਿਆ ਹੈ ਪਰ ਤੁਸੀਂ ਯਕੀਨ ਮੰਨੋ, ਤੁਹਾਨੂੰ ਹੈਰਾਨੀ ਹੋਵੇਗੀ ਕਿ ਪੀ.ਟੀ.ਐਲ. ਨੂੰ ਡਿਸਕਸ ਕਰਨ ਲਈ ਸਾਲ ਭਰ ਮੌਕਾ ਹੀ ਨਹੀਂ ਮਿਲਿਆ। ਇੰਨਾ ਅਹਿਮ ਪੰਜਾਬ ਦਾ ਸ਼ਿੰਗਾਰ, ਪੰਜਾਬ ਦਾ ਗਹਿਣਾ ਪੰਜਾਬ ਟਰੈਕਟਰਜ਼ ਵਿਕ ਗਿਆ। ਸਪੀਕਰ ਸਾਹਿਬ, ਦਿਨ ਦਿਹਾੜੇ ਜਿਹੜਾ ਸਕੈਮ ਹੋਵੇ, ਉਸ ਨੂੰ ਤਾਂ ਸਕੈਮ ਕਹਿੰਦੇ ਹਨ ਪਰ ਜਿਹੜਾ ਚੋਰੀ ਛੁਪੇ ਹੋਵੇ, ਉਹ ਸਕੈਂਡਲ ਹੁੰਦਾ ਹੈ ਪਰ ਇਹ ਸਕੈਂਡਲ ਦਿਨ ਦਿਹਾੜੇ, ਸ਼ਰੇਆਮ ਸ਼ਰ੍ਹੇ ਬਜ਼ਾਰ ਹੋਇਆ ਹੈ। ਸਪੀਕਰ ਸਾਹਿਬ, ਤੁਹਾਨੂੰ ਇਸ ਗੱਲ ਤੇ ਹੈਰਤ ਹੋਵੇਗੀ ਕਿ ਪੌਣੇ ਦੋ ਸਾਲ ਵਿੱਚ ਡਿਸਇਨਵੈਸਟਮੈਂਟ ਕਮਿਸ਼ਨ ਨੇ 26 ਪੀ.ਐਸ. ਯੂਜ਼. ਨੂੰ ਬੰਦ ਕਰਨ ਦੀ ਸਿਫਾਰਸ਼ ਕੀਤੀ, ਜਿਵੇਂ ਮੰਤਰੀ ਜੀ ਕਹਿੰਦੇ ਹਨ। ਅਗਰ ਇਨ੍ਹਾਂ 26 ਪੀ.ਐਸ.ਯੂਜ਼. ਵਿੱਚੋਂ ਜੇ ਇਹ ਕਿਸੇ ਘਾਟੇ ਵਾਲੀ ਪੀ.ਐਸ.ਯੂਜ਼ ਨੂੰ ਵੇਚਣ ਦੀ ਕੋਸ਼ਿਸ਼ ਕਰਦੇ ਤਾਂ ਆਪਣਾ ਪੱਲਾ ਛੁਡਾ ਲੈਣ ਦੀ ਗੱਲ ਮੰਨੀ ਜਾ ਸਕਦੀ ਸੀ ਪਰ ਪੰਜਾਬ ਦੀ ਇਹ ਕੰਪਨੀ ਪੀ.ਟੀ.ਐਲ. ਜਿਸ ਤਰ੍ਹਾਂ ਵੇਚੀ ਗਈ, ਇਹ ਗੱਲ ਮੰਨੀ ਨਹੀਂ ਜਾ ਸਕਦੀ। ਮਾਰਕੀਟ ਵਿੱਚ ਜੋ ਇਸ ਦੀ ਕੈਪੀਟੇਲਾਈਜ਼ੇਸ਼ਨ ਸੀ ਔਰ ਫਾਇਨਾਂਸ਼ੀਅਲ ਸਰਕਟ ਵਿੱਚ ਜੋ ਥੰਬ ਰੂਲ ਹੁੰਦੇ ਹਨ, ਜੇ ਉਸ ਹਿਸਾਬ ਨਾਲ ਕੈਲਕੁਲੇਟ ਕਰੀਏ ਤਾਂ ਉਸ ਸਮੇਂ ਵਿੱਚ ਪੀ.ਟੀ.ਐਲ. ਦੀ ਕੀਮਤ 985 ਕਰੋੜ ਰੁਪਏ ਬਣਦੀ ਸੀ। ਇਸ ਵਿੱਚ ਪੀ.ਐਸ.ਆਈ.ਡੀ.ਸੀ. ਦਾ ਸ਼ੇਅਰ 23.49 ਸੀ ਔਰ ਉਸ ਹਿਸਾਬ ਨਾਲ ਇਸ ਦਾ ਮੁੱਲ 322.32 ਲੱਖ ਰੁਪਏ ਬਣਦਾ ਹੈ ਪਰ ਇਨ੍ਹਾਂ ਨੇ 218 ਕਰੋੜ ਰੁਪਏ ਵਿੱਚ ਵੇਚ ਦਿੱਤੀ। ਸਪੀਕਰ ਸਾਹਿਬ, ਜਦੋਂ ਇਸ ਤਰ੍ਹਾਂ ਦੀ ਕੋਈ ਸਟ੍ਰੈਟਿਜਿਕ ਸੇਲ ਹੁੰਦੀ ਹੈ ਤਾਂ ਜਿਸ ਤਰ੍ਹਾਂ ਉਸ ਦੀ ਕੀਮਤ ਫਿਕਸ ਕਰਨੀ ਚਾਹੀਦੀ ਸੀ, ਉਹ ਨਹੀਂ ਕੀਤੀ ਗਈ ਤੇ ਇੰਟਫੇਰਸ ਵੈਲਿਊ ਨਹੀਂ ਲਗਾਈ ਗਈ। ਮੈਂ ਦੱਸਿਆ ਹੈ ਕਿ ਜਿਸ ਸਾਲ ਪੀ.ਟੀ.ਐਲ. ਵੇਚੀ, ਉਸ ਤੋਂ ਪ੍ਰੀਸੀਡਿੰਗ ਸਾਲ ਵਿੱਚ ਮੌਨਸੂਨ ਫੇਲ੍ਹ ਹੋ ਚੁੱਕੀ ਸੀ, ਜਿਸ ਕਰਕੇ ਸੇਲ ਥੱਲੇ ਆ ਗਈ। ਅਜਿਹੇ ਹਾਲਾਤ ਵਿੱਚ ਟਰੈਕਟਰ ਕੰਪਨੀ ਨੂੰ ਵੇਚਣਾ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਬਿਜ਼ਨਸ ਸੈਂਸ ਦੇ ਬਿਲਕੁਲ ਵਿਪਰੀਤ ਹੈ। ਹਾਲਾਂਕਿ ਮੰਤਰੀ ਜੀ ਨੇ ਸੰਤੁਸ਼ਟੀ ਲਈ ਕਿਹਾ ਹੈ ਕਿ ਗਲੋਬਲ ਐਡਵਾਈਜ਼ਰ ਵੇਚਣ ਲਈ ਲਗਾਏ ਗਏ ਸੀ। ਸਪੀਕਰ ਸਾਹਿਬ, ਇਕਨਾਮਿਕ ਟਾਈਮਜ਼ ਬੜਾ ਰਿਸਪੈਕਟਿਡ ਡੇਲੀ ਫਾਇਨਾਂਸ਼ੀਅਲ ਪੇਪਰ ਹੈ। ਸਪੀਕਰ ਸਾਹਿਬ, ਤੁਸੀਂ ਵੀ ਇਸ ਨੂੰ ਰੋਜ਼ ਪੜ੍ਹਦੇ ਹੋ। ਉਸ ਵਿੱਚ ਲਿਖਿਆ ਹੈ ਕਿ 11 ਪਾਰਟੀਆਂ ਨੇ ਤਜ਼ਵੀਜ ਕੀਤਾ ਸੀ ਔਰ ਉਨ੍ਹਾਂ ਵਿੱਚੋਂ ਸੱਤ ਪਾਰਟੀਆਂ ਰਿਜੈਕਟ ਕਰ ਦਿੱਤੀਆਂ ਗਈਆਂ ਤੇ ਦੋ ਡਿਸਕੁਆਲੀਫਾਈ ਕਰ ਦਿੱਤੀਆਂ ਗਈਆਂ। ਇਹ ਵੀ ਸ਼ੱਕ ਦੇ ਘੇਰੇ ਵਿੱਚ ਗੱਲ ਆਉਂਦੀ ਹੈ। ਇਸ ਤੋਂ ਇਲਾਵਾ ਟਰੈਕਟਰਾਂ ਦਾ ਕਾਰੋਬਾਰ ਕਰਨ ਵਾਲੀਆਂ ਫਰਮਾਂ ਮਹਿੰਦਰਾ ਐਂਡ ਮਹਿੰਦਰਾ, ਐਸਕਾਰਟਜ਼, ਸੋਨਾਲੀਕਾ ਆਦਿ ਇਹ ਵੀ ਡਿਸਇਨਵੈਸਟਮੈਂਟ ਵਿੱਚ ਲੈ ਆਂਦੀਆਂ ਤੇ ਇਕਨਾਮਿਕ ਟਾਈਮਜ਼ ਨੇ ਲਿਖਿਆ ਹੈ : "It would be absurd to expect that any well run private sector company will be interested for putting in a bid in the absence of clarity on fundamental issues such as management control retrenchment of labour, etc. ਸਪੀਕਰ ਸਾਹਿਬ, ਇਹ ਸਭ ਸਾਜ਼ਿਸ਼ ਤਹਿਤ ਹੋਇਆ ਹੈ। ਇਨ੍ਹਾਂ ਨੇ ਟਰੈਕਟਰ ਮੈਨੂਫੈਕਚਰਰਜ਼ ਨੂੰ ਬਿਡ ਵਿੱਚ ਹਿੱਸਾ ਲੈਣ ਤੋਂ ਰੋਕਿਆ। ਇਨ੍ਹਾਂ ਦੀ ਮੈਨੇਜਮੈਂਟ ਕੰਟਰੋਲ ਐਪਰੀਸ਼ੀਏਬਲ ਨਹੀਂ। ਜੇ ਮੈਨੇਜਮੈਂਟ ਸਟ੍ਰੈਟਿਜਿਕ ਰੋਲ ਅਦਾ ਕਰਦੀ ਤਾਂ ਇਸ ਦੀ ਕੀਮਤ 650 ਕਰੋੜ ਰੁਪਿਆ ਹੋਣੀ ਸੀ। ਇਨ੍ਹਾਂ ਨੂੰ ਸਿਰਫ ਕੰਪਨੀ ਦੇ ਆਰਟੀਕਲ ਆਫ ਐਸੋਸੀਏਸ਼ਨ ਤਬਦੀਲ ਕਰਨੇ ਪੈਣੇ ਸਨ। ਇਨ੍ਹਾਂ ਦੇ ਬੋਰਡ ਆਫ ਡਾਇਰੈਕਟਰ ਸ਼੍ਰੀਮਤੀ ਵਿੰਨੀ ਮਹਾਜਨ ਨੇ ਅਖਬਾਰ ਵਿੱਚ ਭੇਜਿਆ ਕਿ ਜੇ ਆਰਟੀਕਲ ਤਬਦੀਲ ਕਰਦੇ ਤਾਂ ਇਹ ਟੀਡੀਅਸ ਪ੍ਰਾਸੈਸ ਹੋਣਾ ਸੀ। ਇਨ੍ਹਾਂ ਨੇ 27 ਜੁਲਾਈ ਨੂੰ ਆਰਟੀਕਲ ਆਫ ਐਸੋਸੀਏਸ਼ਨ ਚੇਂਜ ਕੀਤੇ। ਪਹਿਲਾਂ ਜਿਹੜਾ ਚੇਅਰਮੈਨ ਸੀ, ਉਹ ਗੌਰਮਿੰਟ ਨਾਮੀਨੇਟ ਕਰਦੀ ਸੀ। ਇਨ੍ਹਾਂ ਨੇ ਇਹ ਤਬਦੀਲ ਕਰ ਦਿੱਤਾ ਕਿ ਕੰਪਨੀ ਆਪਣਾ ਹੀ ਚੇਅਰਮੈਨ ਬਣਾ ਸਕਦੀ ਹੈ। ਦੂਸਰਾ, ਸਪੀਕਰ ਸਾਹਿਬ, ਇਨ੍ਹਾਂ ਨੇ ਆਰਟੀਕਲ ਆਫ ਐਸੋਸੀਏਸ਼ਨ ਫਿਰ ਤਬਦੀਲ ਕੀਤਾ ਜਦੋਂ ਲਾਕਿੰਗ ਪੀਰੀਅਡ ਨੂੰ ਬਾਇਰ ਲੈ ਗਏ। ਸਪੀਕਰ ਸਾਹਿਬ, ਇਹ ਪੰਜਾਬ ਦਾ ਵਪਾਰ ਸੀ, ਇਸ ਲਈ ਕੋਈ ਪੰਜਾਬ ਦਾ ਟਰੈਕਟਰ ਮੈਨੂਫੈਕਚਰਰ ਇਸ ਨੂੰ ਖਰੀਦਦਾ ਜਾਂ ਫਿਰ ਵੇਚਦੇ ਹੀ ਨਾ ਕਿਉਂਕਿ ਅੱਜ 120 ਕਰੋੜ ਰੁਪਏ ਦਾ ਇਸ ਕੰਪਨੀ ਨੇ ਮੁਨਾਫ਼ਾ ਕਮਾਇਆ ਹੈ। ਜੇਕਰ ਪੰਜਾਬ ਨੂੰ ਹਰ ਸਾਲ 25-35 ਕਰੋੜ ਰੁਪਿਆ ਮੁਨਾਫ਼ਾ ਆਉਂਦਾ ਰਹਿੰਦਾ ਤਾਂ ਇਸ ਨੂੰ ਵੇਚਣ ਦੀ ਜ਼ਰੂਰਤ ਕੀ ਸੀ। ਇਹ ਕੰਪਨੀ ਪੰਜਾਬ ਦਾ ਮੁਫ਼ਾਦ ਸੀ। ਪੰਜਾਬ ਦੀ ਇਹ ਕੰਪਨੀ ਸੀ। ਪੰਜਾਬ ਦੇ ਰਹਿਣ ਵਾਲੇ ਇਸ ਵਿੱਚ ਮੁਲਾਜ਼ਮ ਹਨ। ਪੰਜਾਬ ਦਾ ਜਿਹੜਾ ਇਨ੍ਹਾਂ ਦਾ ਵੈਂਡਰ ਨੈਟਵਰਕ ਹੈ, ਐਨਸਲਰੀ ਯੂਨਿਟ ਹੈ, ਇਹ ਪੰਜਾਬ ਵਿੱਚ ਲੱਗੇ ਹੋਏ ਹਨ। ਇਨ੍ਹਾਂ ਨੇ ਫਾਰਨ ਏਜੰਸੀ ਨੂੰ ਇਹ ਕੰਪਨੀ ਵੇਚੀ ਹੈ। ਸਪੀਕਰ ਸਾਹਿਬ, ਜਿਹੜੀ ਸੀ.ਡੀ.ਸੀ. ਇੱਕ ਯੂ.ਕੇ. ਵੈਂਚਰ ਕੈਪੀਟਲਿਸਟ ਫਰਮ ਹੈ, ਇਨ੍ਹਾਂ ਨੇ ਉਸ ਲਈ ਲਾਕਿੰਗ ਪੀਰੀਅਡ ਤਿੰਨ ਸਾਲ ਤੋਂ ਘਟਾ ਕੇ ਇੱਕ ਸਾਲ ਕਰ ਦਿੱਤਾ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੇਰੀ ਫਾਈਨਾਂਸ ਮਨਿਸਟਰ ਦੀ ਇਸ ਗੱਲ ਤੋਂ ਸੰਤਸ਼ੁਟੀ ਨਹੀਂ ਹੋਈ ਕਿ ਜਦੋਂ ਇੱਕ ਬਿਡਰ ਹੀ ਰਹਿ ਗਿਆ ਸੀ ਤਾਂ ਇਨ੍ਹਾਂ ਨੇ ਬਿਡ ਕੈਂਸਲ ਕਿਉਂ ਨਹੀਂ ਕੀਤੀ। ਕੰਪੀਟੀਟਿਵ ਬਿਡ ਕਿਉਂ ਨਹੀਂ ਕਰਵਾਈ। ਦੂਸਰੀ, ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜੀ ਸੀ.ਡੀ.ਸੀ. ਹੈ, ਇਸ ਪਿੱਛੇ ਕਿਸ ਦਾ ਹੱਥ ਹੈ। ਇਨ੍ਹਾਂ ਨੇ ਸੀ.ਡੀ.ਸੀ., ਯੂ.ਕੇ. ਦੀ

ਕੰਪਨੀ ਨੂੰ ਪੰਜਾਬ ਦੀ ਟਰੈਕਟਰ ਕੰਪਨੀ ਸੇਲ ਕਰ ਦਿੱਤੀ। ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਇਸ ਹਾਊਸ ਦੇ ਅੱਗੇ ਪੁਰਜ਼ੋਰ ਗੁਜ਼ਾਰਿਸ਼ ਹੈ ਕਿ ਇਹ ਬਹੁਤ ਵੱਡਾ ਸਕੈਂਡਲ ਹੈ ਅਤੇ ਅਸੀਂ ਇਸ ਦੀ ਸੀ.ਬੀ.ਆਈ. ਦੀ ਇਨਕੁਆਇਰੀ ਮੰਗੀ ਹੈ। ਬਹੁਤ ਬਹੁਤ ਧੰਨਵਾਦ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਸਪੀਕਰ ਸਾਹਿਬ, ਮਨਪ੍ਰੀਤ ਸਿੰਘ ਨੇ ਬਹੁਤ ਵੱਡਾ ਇਸ਼ੂ ਹਾਊਸ ਦੇ ਸਾਹਮਣੇ ਰੱਖਿਆ ਹੈ। ਪੀ.ਟੀ.ਐਲ. ਜੋ ਕੰਪਨੀ ਸੀ, ਇਹ ਪੰਜਾਬ ਦਾ ਸੋਨੇ ਦਾ ਗਹਿਣਾ ਸੀ। ਜਿਵੇਂ ਕੋਈ ਮੁਰਗੀ ਸੋਨੇ ਦੇ ਆਂਡੇ ਦਿੰਦੀ ਹੈ ਤਾਂ ਉਸ ਨੂੰ ਮਾਰ ਦਿਓ ਤਾਂ ਉਸ ਦਾ ਦੁਖ ਹੁੰਦਾ ਹੈ। ਇਸ ਦੇ ਵਿਕਣ ਨਾਲ ਸਾਨੂੰ ਸਾਰਿਆਂ ਨੂੰ ਇੰਨਾ ਵੱਡਾ ਹੀ ਦੁਖ ਹੈ। ਮੈਨੂੰ ਇਸ ਕਰਕੇ ਵੀ ਦੁਖ ਹੈ, ਮੈਂ ਹੋਰ ਜ਼ਿਆਦਾ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਇਹ ਕੰਬਾਈਨ ਬਣਾਉਣ ਦਾ ਪ੍ਰੋਜੈਕਟ ਸ਼ੁਰੂ ਕੀਤਾ ਸੀ ਤਾਂ ਉਦੋਂ ਵੀ ਪੰਜਾਬੀਆਂ ਦੀ ਮਿਹਰਬਾਨੀ ਨਾਲ ਦਾਸ ਨੂੰ ਮੁੱਖ ਮੰਤਰੀ ਬਣਾਇਆ ਗਿਆ ਸੀ। ਮੈਂ ਦਿੱਲੀ ਗੇੜੇ ਕੱਢੇ, ਸੈਂਟਰ ਗੌਰਮਿੰਟ ਕੋਲ ਗਿਆ ਕਿ ਅਸੀਂ ਕੰਬਾਈਨ ਬਣਾਉਣੀ ਹੈ, ਤੁਸੀਂ ਸਾਨੂੰ ਇਜਾਜ਼ਤ ਦਿਓ। ਲੇਕਿਨ ਉਥੇ ਸੈਕ੍ਰੇਟਰੀ, ਐਗਰੀਕਲਚਰ ਇਹੋ ਜਿਹੇ ਸੱਜਣ ਸਨ, ਉਨ੍ਹਾਂ ਦੇ ਦਿਮਾਗ ਵਿੱਚ ਇਹ ਗੱਲ ਆ ਗਈ ਕਿ ਕੰਬਾਈਨ ਬਣਨ ਨਾਲ ਕਿਤੇ ਲੇਬਰ ਰਿਪਲੇਸਮੈਂਟ ਹੁੰਦੀ ਹੈ। ਮੈਂ ਉਨ੍ਹਾਂ ਨੂੰ ਦੋ-ਤਿੰਨ ਵਾਰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਪੰਜਾਬ ਦਾ ਦੂਜੇ ਸੂਬਿਆਂ ਨਾਲੋਂ ਵੱਖਰਾ ਤਰੀਕਾ ਹੈ। ਸਾਡੇ ਲੋਕਾਂ ਕੋਲ ਫ਼ਸਲ ਵੱਢ ਕੇ ਦੂਜੀ ਫ਼ਸਲ ਬੀਜਣ ਦਾ ਟਾਈਮ ਥੋੜ੍ਹਾ ਹੁੰਦਾ ਹੈ। ਇਹ ਲੇਬਰ ਰਿਪਲੇਸਮੈਂਟ ਨਹੀਂ ਕਰਦੇ। ਇਸ ਦੇ ਨਾਲ ਤਾਂ ਸਗੋਂ ਲੇਬਰ ਇੰਪਲਾਇਮੈਂਟ ਹੋਰ ਵਧੇਗੀ। ਉਹ ਅਖੀਰ ਵਿੱਚ ਮੈਨੂੰ ਕਹਿਣ ਲੱਗੇ, ਬਾਦਲ ਸਾਹਿਬ, ਮੈਨੂੰ ਸ਼ਰਮ ਆਉਂਦੀ ਹੈ, ਤੁਸੀਂ ਬਹੁਤ ਵਾਰ ਆਏ ਹੋ ਪਰ ਜਿੰਨਾ ਚਿਰ ਮੈਂ ਸੈਕ੍ਰੇਟਰੀ ਹਾਂ, ਮੈਂ ਇਸ ਨੂੰ ਨਹੀਂ ਬਣਨ ਦੇਣਾ। ਮੈਂ ਕਿਹਾ ਚੰਗਾ ਜੀ। ਪਰ ਇਥੇ ਚੰਦਰ ਮੋਹਨ ਜੀ ਅਫ਼ਸਰ ਸਨ, ਉਹ ਪੰਜਾਬ ਗੌਰਮਿੰਟ ਦੇ ਟੈਕਨੀਕਲ ਐਡਵਾਈਜ਼ਰ ਸਨ। ਮੈਂ ਉਨ੍ਹਾਂ ਨੂੰ ਕਿਹਾ, ਚੰਦਰ ਮੋਹਨ ਜੀ, ਆਪਣੇ ਮਨ ਵਿੱਚ ਬੜਾ ਸੀ ਕਿ ਕੰਬਾਈਨ ਬਣਾਈਏ, ਟਰੈਕਟਰ ਬਣਾਈਏ ਪਰ ਸੈਂਟਰ ਸਰਕਾਰ ਮਨਜ਼ੂਰੀ ਨਹੀਂ ਦਿੰਦੀ। ਉਹ ਕਹਿਣ ਲੱਗੇ ਆਪਾਂ ਕਿਹੜਾ ਬੰਬ ਬਣਾਉਣੇ ਹਨ ਜੋ ਸੈਂਟਰ ਸਰਕਾਰ ਕੁਝ ਕਹੇਗੀ। ਤੁਸੀਂ ਮੈਨੂੰ ਤਿੰਨ ਕਰੋੜ ਰੁਪਿਆ ਦਿਓ, ਇੱਕ ਸਾਲ ਵਿੱਚ ਮੈਂ 10-15 ਕੰਬਾਈਨਾਂ ਬਣਾ ਦੇਵਾਂਗਾ। ਫਿਰ ਉਸ ਤੋਂ ਬਾਅਦ ਸੈਂਕੜੇ ਬਣ ਜਾਣਗੀਆਂ। ਮੈਂ ਨੈਕਸਟ ਡੇਅ ਉਨ੍ਹਾਂ ਨੂੰ ਤਿੰਨ ਕਰੋੜ ਰੁਪਿਆ ਦੇ ਦਿੱਤਾ ਅਤੇ ਪੀ.ਟੀ.ਐਲ. ਵਿੱਚ ਹਾਰਵੈਸਟਿੰਗ ਕੰਬਾਈਨਾਂ ਬਣਨੀਆਂ ਸ਼ੁਰੂ ਹੋ ਗਈਆਂ। ਬੜੇ ਅਫ਼ਸੋਸ ਦੀ ਗੱਲ ਹੈ ਕਿ ਅਸੀਂ ਹੁਣ ਇਹ ਘਾਟੇ ਵਾਲੇ ਸੌਦਾ ਕੀਤਾ ਹੈ। ਜਿਵੇਂ ਅਮਲੀ ਦੀ ਅਫ਼ੀਮ ਮੁੱਕ ਜਾਵੇ ਤਾਂ ਫਿਰ ਭਾਂਡੇ ਵੇਚਣ ਲੱਗ ਜਾਂਦਾ ਹੈ। ਅਫ਼ੀਮ ਮਿਲੇ, ਭਾਂਡੇ ਬੇਸ਼ਕ ਵਿਕ ਜਾਣ। ਹੁਣ ਇਨ੍ਹਾਂ ਦੀ ਅਫ਼ੀਮ ਮੁੱਕ ਗਈ ਹੈ, ਇਸ ਲਈ ਪਤਾ ਨਹੀਂ ਇਹ ਹੁਣ ਕੀ ਕੁਝ ਵੇਚਣਗੇ। ਇਸ ਲਈ ਇਹ ਪੰਜਾਬ ਨਾਲ ਬੜਾ ਵੱਡਾ ਧਰੋਹ ਹੋਇਆ ਹੈ। ਵੈਸੇ ਤਾਂ ਵੇਚਣਾ ਨਹੀਂ ਸੀ ਚਾਹੀਦਾ। ਚਲੋ ਜੇ ਇਨ੍ਹਾਂ ਦਾ ਕੰਮ ਨਹੀਂ ਸੀ ਚਲਦਾ, ਕੰਮ ਤਾਂ ਹੁਣ ਵੀ ਨਹੀਂ ਚਲਣਾ, ਇਨ੍ਹਾਂ ਨੂੰ ਘਰ ਵਿੱਚ ਹੀ ਵੇਚਣੀ ਸੀ। ਵੈਸੇ ਵੀ ਜੇਕਰ ਆਪਾਂ ਘਰ ਦੇ ਵਿੱਚੋਂ ਕੋਈ ਪ੍ਰਾਪਰਟੀ ਵੇਚ ਦਿੰਦੇ ਹਾਂ ਤਾਂ ਉਹ ਘਰ ਦੇ ਵਿੱਚ ਹੀ ਲਗ ਜਾਂਦੀ ਹੈ। ਹੁਣ ਏਡੇ ਸਮੁੰਦਰ ਦੇ ਵਿੱਚ ਪੀ.ਟੀ.ਐਲ. ਵਾਲੇ ਪੈਸੇ ਤਾਂ ਪਤਾ ਨਹੀਂ ਕਿਧਰ ਗਏ ਹੋਣਗੇ। ਪੀ.ਟੀ.ਐਲ. ਗਿਆ ਮੁੜ ਕੇ ਨਹੀਂ ਆਉਣਾ, ਪੈਸੇ ਭਾਵੇਂ ਕਿਤੋਂ ਹੋਰ ਆ ਜਾਣ। ਗੱਲਾਂ ਦੁਬਾਰਾ ਰਿਪੀਟ ਕਰਨ ਦੀ ਲੋੜ ਨਹੀਂ ਹੈ। ਇਨ੍ਹਾਂ ਨੇ ਸ਼ੇਅਰ ਬਹੁਤ ਸਸਤੇ ਵੇਚੇ ਹਨ। ਜੇਕਰ ਥੋੜ੍ਹੇ ਬਹੁਤੇ ਸਸਤੇ ਵੇਚੇ ਹੋਣ ਤਾਂ ਹੋਰ ਗੱਲ ਹੈ ਲੇਕਿਨ ਜੇਕਰ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸ਼ੇਅਰਾਂ ਦੇ ਨਾਲ ਕਿਸੇ ਕੰਪਨੀ ਦੀ ਮੈਨੇਜਮੈਂਟ ਦੇ ਦਿੱਤੀ ਗਈ ਹੋਵੇ ਤਾਂ ਸ਼ੇਅਰ ਦੀ ਕੀਮਤ ਮੈਨੇਜਮੈਂਟ ਦੇਣ ਨਾਲ ਦੁੱਗਣੀ ਹੋ ਜਾਂਦੀ। ਇਹ ਕਹਿੰਦੇ ਹਨ ਕਿ ਸ਼ੇਅਰ ਵੇਚੇ ਹਨ ਪਰ ਇਥੇ ਤਾਂ ਮੈਨੇਜਮੈਂਟ ਵੇਚੀ ਗਈ ਹੈ ਔਰ ਇਸ ਗੱਲ ਦਾ ਕਿਸ ਨੂੰ ਨਹੀਂ ਸੀ ਪਤਾ ਕਿ ਜੇਕਰ ਇਹ ਕੰਪਨੀ ਵੇਚਣੀ ਸੀ ਤਾਂ ਬਹੁਤ ਸਾਰੇ ਲੋਕ ਇਸ ਕੰਪਨੀ ਨੂੰ ਲੈਣ ਲਈ ਖਾਹਿਸ਼ਮੰਦ ਸਨ। ਫਰਾਂਸ ਦੀ ਰੇਨਾਲਡ ਕੰਪਨੀ ਹੈ, ਇਹ ਮਸ਼ਹੂਰ ਕੰਪਨੀ ਹੈ। ਉਨ੍ਹਾਂ ਦੇ ਹੁਸ਼ਿਆਰਪੁਰ ਦੇ ਵਿੱਚ ਸੋਨਾਲੀਕਾ ਟਰੈਕਟਰ ਬਣਦੇ ਹਨ, ਉਨ੍ਹਾਂ ਦੇ ਸ਼ੇਅਰ 440 ਰੁਪਏ ਦੇ ਹਿਸਾਬ ਨਾਲ ਵਿਕੇ ਹਨ ਔਰ ਉਸ ਕੰਪਨੀ ਦੀ ਟਰੈਕਟਰ ਬਣਾਉਣ ਦੀ ਕਪੈਸਿਟੀ ਇਸ ਕੰਪਨੀ ਨਾਲੋਂ ਬਹੁਤ ਘੱਟ ਹੈ। ਮੇਰਾ ਖਿਆਲ ਹੈ ਕਿ ਉਥੇ 15—20 ਹਜ਼ਾਰ ਟਰੈਕਟਰ ਬਣਦੇ ਸੀ ਪਰ ਪੀ.ਟੀ.ਐਲ. ਵਿਖੇ 60 ਹਜ਼ਾਰ ਟਰੈਕਟਰ ਬਣਦੇ ਸੀ। ਜੇਕਰ ਉਨ੍ਹਾਂ ਦੇ ਸ਼ੇਅਰ 440 ਰੁਪਏ ਦੇ ਹਿਸਾਬ ਨਾਲ ਵਿਕ ਸਕਦੇ ਹਨ ਤਾਂ ਆਪਣੇ ਤਾਂ ਇਸ ਤੋਂ ਡਿਉਢੇ ਜਾਂ ਦੁੱਗਣੇ ਵਿਕਣੇ ਚਾਹੀਦੇ ਸਨ ਪਰ ਉਨ੍ਹਾਂ ਨੂੰ ਬਿਡ ਕਰਨ ਦੀ ਇਜਾਜ਼ਤ ਹੀ ਨਹੀਂ ਦਿੱਤੀ ਗਈ। ਇਨ੍ਹਾਂ ਨੂੰ ਇਹ ਸ਼ੱਕ ਹੋ ਗਿਆ ਕਿ ਜੇਕਰ ਬਿਡਰ ਆ ਗਿਆ ਤਾਂ ਜਿਹੜਾ ਆਪਾਂ ਸੌਦਾ ਪੱਤਾ ਕਰਨਾ ਹੈ, ਉਹ ਨਹੀਂ ਹੋ ਸਕੇਗਾ। ਇਹ ਰਿਕਾਰਡ ਦੀ ਗੱਲ ਹੈ ਕਿ ਉਸ ਨੂੰ ਬਿਡ ਕਰਨ ਦੀ ਇਜਾਜ਼ਤ ਹੀ ਨਹੀਂ ਦਿੱਤੀ ਗਈ। ਸਾਡੀ ਸਰਕਾਰ ਵੇਲੇ ਵੀ ਮਹਿੰਦਰਾ ਐਂਡ ਮਹਿੰਦਰਾ ਨੇ ਮੈਨੂੰ ਕਈ ਵਾਰੀ ਕਿਹਾ ਕਿ ਅਸੀਂ ਇਸ ਕੰਪਨੀ ਨੂੰ ਲੈਣਾ ਚਾਹੁੰਦੇ ਹਾਂ। ਅਸੀਂ ਉਹ ਨਹੀਂ ਵੇਚੀ। ਮਾਫ ਕਰਨਾ, ਕੁਝ ਬਿਊਰੋਕਰੇਸੀ ਵੀ ਇਹੋ ਜਿਹੀਆਂ ਸੁਜੈਸ਼ਨਾਂ ਦੇ ਦਿੰਦੀ ਹੈ ਕਿ ਡਿਸਇਨਵੈਸਟਮੈਂਟ ਕਰ ਦਿਉ। ਆਹ ਕਰ ਦਿਉ। ਇਸ ਦਾ ਕੋਈ ਫਾਇਦਾ ਨਹੀਂ ਹੋਣਾ। ਉਸ ਵੇਲੇ ਸਾਡੇ ਉਤੇ ਵੀ ਇਸ ਤਰ੍ਹਾਂ ਦਾ ਦਬਾਅ ਪਾਇਆ ਗਿਆ ਸੀ। ਇਸ ਲਈ ਇਹ ਟਰੈਕਟਰ ਕੰਪਨੀ ਵਿਕਣ ਦੇ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ਔਰ ਇਸ ਦੇ ਵਿੱਚ ਜਿਹੜੀ ਗੜਬੜ ਹੋਈ ਹੈ, ਅਸਲ ਵੇਖਣ ਵਾਲੀ ਤਾਂ ਉਹ ਗੱਲ ਹੈ। ਏਨੀ ਸਸਤੀ ਕੰਪਨੀ ਗਈ ਹੈ। ਹੁਣ ਸਾਡੇ ਮੁੱਖ ਮੰਤਰੀ ਸਾਹਿਬ ਇਥੇ ਤਸ਼ਰੀਫ ਨਹੀਂ ਰੱਖ ਰਹੇ, ਉਨ੍ਹਾਂ ਨੇ ਪਿਛਲੇ ਸੈਸ਼ਨ ਦੇ ਵਿੱਚ ਵੀ (ਘੰਟੀ) ਆਖਿਆ ਸੀ ਕਿ ਕੋਈ ਵੀ ਸ਼ਿਕਾਇਤ, ਉਹ ਚਾਹੇ ਮੇਰੇ ਖਿਲਾਫ਼ ਜਾਂ ਮੇਰੀ ਐਡਮਨਿਸਟ੍ਰੇਸ਼ਨ ਦੇ ਖਿਲਾਫ਼ ਹੋਏ, ਕੋਈ ਵੀ ਲਿਖ ਦੇ ਦੇਵੇ, ਉਸ ਨੂੰ ਇਨਕੁਆਰੀ ਵਾਸਤੇ ਸੀ.ਬੀ.ਆਈ. ਨੂੰ ਰੈਫਰ ਕੀਤਾ ਜਾਵੇਗਾ, ਇਨਕੁਆਰੀ ਕਰਵਾਈ ਜਾਵੇਗੀ। ਪਰ ਅੱਜ ਤਾਂ ਸਾਰੇ ਹਾਊਸ ਨੇ ਇਸ ਮਾਮਲੇ ਦੀ ਮਹਾਨਤਾ ਨੂੰ ਸਮਝਦਿਆਂ ਹੋਇਆਂ ਅੱਧੇ ਘੰਟੇ ਦਾ ਸਮਾਂ ਰੱਖਿਆ ਹੈ ਔਰ ਅੱਧਾ ਘੰਟਾ ਕੁਐਸਚਨ ਆਵਰ ਦੇ ਵਿੱਚ ਵੀ ਅਲਾਓ ਕੀਤਾ ਸੀ। ਇਸ ਦੇ ਬਾਰੇ ਤੁਹਾਨੂੰ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਵੀ ਪਤਾ ਹੈ ਕਿ ਮਾਮਲਾ ਗੜਬੜ ਹੈ (ਘੰਟੀ)

**ਮਾਨਯੋਗ ਸਪੀਕਰ** : ਤੁਹਾਡਾ ਸ਼ੱਕ ਦੂਰ ਕਰਨ ਲਈ ਇਹ ਸਮਾਂ ਰੱਖਿਆ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਨੂੰ ਤਾਂ ਹੈ ਹੀ ਨਹੀਂ ਹੈ। ਲੇਕਿਨ ਸਾਡੀ ਬਦਕਿਸਮਤੀ ਹੈ ਕਿ ਸਾਡੇ ਕੋਲ ਸਥਾਨ ਕੋਈ ਨਹੀਂ ਹੈ ਜਿਥੇ ਅਸੀਂ ਰੋ ਸਕੀਏ। ਲੋਕਪਾਲ ਇਨ੍ਹਾਂ ਨੇ ਬਣਾਇਆ ਨਹੀਂ ਹੈ, ਵਿਜੀਲੈਂਸ ਬਾਰੇ ਸਾਰਿਆਂ ਨੂੰ ਪਤਾ ਹੀ ਹੈ, ਇਸ ਬਾਰੇ ਕੁਝ ਕਹਿਣ ਦੀ ਜ਼ਿਆਦਾ ਜ਼ਰੂਰਤ ਨਹੀਂ ਹੈ। ਗੁਰਦਾਸ ਮਾਨ ਦਾ ਗਾਣਾ ਹੈ, ਜਿਸ ਵਿੱਚ ਉਹ ਗਾਉਂਦਾ ਹੁੰਦਾ ਸੀ ਕਿ 'ਮਾਮਲਾ ਗੜਬੜ' ਹੈ। ਸਪੀਕਰ ਸਾਹਿਬ, ਮੈਂ ਬਹੁਤਾ ਲੈਕਚਰ ਨਹੀਂ

ਦੇਣਾ। ਇਹ ਮਾਮਲਾ ਗੜਬੜ ਹੈ। ਹਾਊਸ ਦੇ ਸਾਰੇ ਮੈਂਬਰ ਵੀ ਹੱਸਦੇ ਹਨ ਔਰ ਸਾਹਮਣੇ ਮੈਡਮ ਵੀ ਹੱਸਦੇ ਹਨ ਕਿ ਮਾਮਲਾ ਗੜਬੜ ਹੈ। ਜੇਕਰ ਮਾਮਲਾ ਗੜਬੜ ਹੈ ਤਾਂ ਫਿਰ ਇਸ ਨੂੰ ਸੀ.ਬੀ.ਆਈ. ਨੂੰ ਇਨਕੁਆਇਰੀ ਦੇ ਲਈ ਦੇ ਦਿੱਤਾ ਜਾਵੇ ਤਾਂ ਕਿ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਸਾਹਮਣੇ ਆ ਜਾਵੇ। ਮੈਨੂੰ ਇਸ ਦਾ ਬਹੁਤ ਦੁਖ ਹੈ। ਮੈਨੂੰ ਇਸ ਤਰ੍ਹਾਂ ਲਗਦਾ ਹੈ ਜਿਵੇਂ ਮੇਰੇ ਬੱਚੇ ਦਾ ਨੁਕਸਾਨ ਹੋਇਆ ਹੋਵੇ ਕਿਉਂਕਿ ਮੈਂ ਬਹੁਤ ਮਿਹਨਤ ਦੇ ਨਾਲ ਇਹ ਕੰਮ ਕਰਵਾਇਆ ਸੀ। ਪਤਾ ਨਹੀਂ ਇਨ੍ਹਾਂ ਨੂੰ ਇਹੀ ਗਰਮੀ ਹੈ ਕਿ ਜਿਹੜਾ ਪ੍ਰਾਜੈਕਟ ਅਕਾਲੀ ਦਲ ਨੇ ਲਿਆਂਦਾ ਹੈ, ਉਸ ਨੂੰ ਜ਼ਰੂਰ ਵੇਚਣਾ ਹੈ, ਰਿਫਾਈਨਰੀ ਵੀ ਖਤਮ ਕਰਵਾ ਦਿੱਤੀ ਹੈ।

ਮੈਂ ਕਹਿ ਸਕਦਾ ਹਾਂ ਇਹ ਪੰਜਾਬ ਨਾਲ ਧ੍ਰੋਹ ਹੈ। ਇਸ ਦੀ ਇਨ੍ਹਾਂ ਨੂੰ ਕੋਈ ਪ੍ਰਵਾਹ ਨਹੀਂ। ਮੈਂ ਅਖੀਰ ਵਿੱਚ ਬੜੇ ਜ਼ੋਰ ਨਾਲ ਕਹਾਂਗਾ ਕਿ ਇਸ ਦੀ ਸੀ.ਬੀ.ਆਈ. ਤੋਂ ਇਨਕੁਆਇਰੀ ਕਰਵਾਓ।

**ਸ਼੍ਰੀ ਸੁਰਿੰਦਰ ਸਿੰਗਲਾ (ਬਠਿੰਡਾ)** : ਸਪੀਕਰ ਸਾਹਿਬ, ਆਪ ਦਾ ਬਹੁਤ ਬਹੁਤ ਧੰਨਵਾਦ। ਮੇਰੇ ਤੋਂ ਪਹਿਲਾਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਪੀ.ਟੀ.ਐਲ. ਦੀ ਡਿਸਇਨਵੈਸਟਮੈਂਟ ਨੂੰ ਇਕ ਬਲਿਊ ਚਿਪ ਕੰਪਨੀ ਦਾ ਜ਼ਿਕਰ ਕੀਤਾ ਹੈ ਤੇ ਕਿਹਾ ਹੈ ਕਿ ਗਲਤ ਕੰਮ ਹੋਇਆ ਹੈ। ਬੜਾ ਭਾਰੀ ਸਕੈਂਡਲ ਹੋਇਆ ਹੈ। ਮੈਂ ਸਿਰਫ਼ 2-3 ਮੁੱਦਿਆਂ ਤੇ ਗੱਲ ਕਰਾਂਗਾ। ਪਹਿਲਾਂ ਤਾਂ ਇਹ ਕਿ ਪੀ.ਐਸ.ਆਈ.ਡੀ.ਸੀ. ਦੇ ਐਕਟ ਵਿੱਚ ਹੈ ਕਿ ਜਿਹੜੀ ਕੰਪਨੀ ਇਕ ਵਾਰ ਚੱਲ ਜਾਏ, ਉਸ ਕੰਪਨੀ ਨੂੰ ਡਿਸਇਨਵੈਸਟ ਕਰ ਦਿਓ। ਪਹਿਲਾਂ ਤਾਂ ਪੀ.ਐਸ.ਆਈ.ਡੀ.ਸੀ. ਦੇ ਐਕਟ ਵਿੱਚ ਪਰੋਵੀਜ਼ਨ ਹੈ ਕਿ ਜਿੰਨੇ ਵੀ ਸਟੇਟ ਦੇ ਰਿਸੋਰਸਿਜ਼ ਇਨ੍ਹਾਂ ਕੰਪਨੀਆਂ ਵਿੱਚ ਲੱਗੇ ਹੋਏ ਹਨ, ਕੀ ਡਿਸਇਨਵੈਸਟਮੈਂਟ ਕਰਨ ਨਾਲ ਹੋਰ ਇੰਡਸਟ੍ਰੀਲਾਈਜੇਸ਼ਨ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਜਿੰਨ੍ਹੇ ਬਿੱਡਰ ਹਨ, ਉਨ੍ਹਾਂ ਦੇ ਸਾਰੇ ਸ਼ੇਅਰ ਵੇਚਣੇ ਪੈਂਦੇ ਹਨ। ਇਸ ਕਰਕੇ ਇਹ ਵੀ ਜ਼ਰੂਰੀ ਹੈ। ਦੂਜਾ, ਸਪੀਕਰ ਸਾਹਿਬ, ਡਿਸਇਨਵੈਸਟਮੈਂਟ ਕਮਿਸ਼ਨ ਇਨ੍ਹਾਂ ਨੇ ਬਣਾਇਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਡਿਸਇਨਵੈਸਟਮੈਂਟ ਕਮਿਸ਼ਨ ਬਣਾਇਆ ਕਿਉਂ ? ਇਸ ਦੀ ਜ਼ਰੂਰਤ ਕੀ ਸੀ ? ਤੁਸੀਂ ਨਾ ਬਣਾਉਂਦੇ। ਤੁਹਾਡੀ ਸੋਚ ਦਾ ਵੀ ਪਤਾ ਨਹੀਂ ਲਗਦਾ। ਮੈਂ ਕਹਿ ਰਿਹਾ ਹਾਂ ਕਿ ਇਹ ਪੀ.ਐਸ.ਆਈ.ਡੀ.ਸੀ. ਦੇ ਐਕਟ ਵਿੱਚ ਹੈ। ਜਦੋਂ ਇਸ ਦਾ ਸ਼ੇਅਰ 1,500 ਰੁਪਏ ਸੀ ਉਸ ਵੇਲੇ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਇਸ ਨੂੰ ਕਿਉਂ ਨਹੀਂ ਵੇਚਿਆ। ਇਹ ਕਹਿੰਦੇ ਕਿ ਅਸੀਂ ਵੇਚਣਾ ਨਹੀਂ ਚਾਹੁੰਦੇ। ਮੈਂ ਜ਼ਿੰਮੇਵਾਰੀ ਨਾਲ ਇਹ ਕਹਿੰਦਾ ਹਾਂ ਕਿ ਪੀ.ਐਸ.ਆਈ.ਡੀ.ਸੀ. ਨੂੰ ਪੰਜ ਸਾਲਾਂ ਵਿੱਚ ਇਕ ਬੈਂਕਰਪਟ ਇੰਸਟੀਚਿਊਸ਼ਨ ਬਣਾ ਦਿੱਤਾ ਗਿਆ। ਇਸ ਦੇ ਲੈਂਡਰ ਜੇ ਕਲ੍ਹ ਨੂੰ ਕੋਰਟ ਵਿੱਚ ਜਾ ਕੇ ਅਟੈਚਮੈਂਟ ਕਰਵਾ ਦੇਣ ਕਿ ਇਸ ਕੋਲ ਸਿਵਾਏ ਪੀ.ਬੀ.ਐਲ. ਦੀ ਸ਼ੇਅਰ ਹੋਲਡਿੰਗ ਦੇ ਹੋਰ ਕੁਝ ਨਹੀਂ ਹੈ। ਹੁਣ ਇਸ ਵਕਤ 228 ਕਰੋੜ ਰੁਪਿਆ ਮਿਲਿਆ ਹੈ। ਜੇ ਇਹ ਨਾ ਮਿਲਦਾ ਤਾਂ ਕੀ ਹੁੰਦਾ। ਦੂਜਾ ਮੁੱਦਾ ਇਹ ਹੈ ਕਿ ਇਕ ਸਿੰਗਲ ਬਿੱਡਰ ਸੀ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ, ਸਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ, ਸਾਰੇ ਪੰਜਾਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਐਨ.ਡੀ.ਏ. ਦੀ ਸਰਕਾਰ ਦੇ ਹਿਸਾਬ ਨਾਲ ਡਿਸਇਨਵੈਸਟਮੈਂਟ ਕੀਤੀ ਗਈ ਹੈ। ਇਸ ਬਾਰੇ ਮੈਂ ਦੱਸਣਾ

[ਸ਼੍ਰੀ ਸੁਰਿੰਦਰ ਸਿੰਗਲਾ]

ਚਾਹੁੰਦਾ ਹਾਂ ਕਿ ਸੈਂਟਰਲ ਗੋਰਮਿੰਟ ਨੇ ਜੋ ਪ੍ਰੋਸੀਜਰ ਤੈਅ ਕੀਤੇ ਹਨ, ਉਸੇ ਤਰ੍ਹਾਂ ਹੀ ਪ੍ਰੋਸੀਜਰ ਇਥੇ ਫਾਲੋ ਹੋਇਆ ਹੈ। ਉਹ ਚਾਹੇ ਐਕਸਪ੍ਰੈਸ਼ਨ ਆਫ਼ ਇੰਟਰਸਟ ਸੀ ਜਾਂ ਡਿਊ ਡਿਲੀਜੈਂਸ ਸੀ। ਬਿਡਰਜ਼ ਨਾਲ ਰਾਏ ਕੀਤੀ ਗਈ, ਬਿਡਰਜ਼ ਜੋ ਕਾਨੂੰਨਨ ਚਾਹੁੰਦੇ ਸਨ, ਕੀਤਾ ਗਿਆ। ਸਰਦਾਰ ਮਨਪ੍ਰੀਤ ਸਿੰਘ ਬਾਦਲ ਵੀ ਮੰਨਦੇ ਹਨ ਕਿ 11 ਬਿਡਰਜ਼ ਸਨ, ਜਿਨ੍ਹਾਂ ਨੇ ਐਪਲੀਕੇਸ਼ਨਜ਼ ਦਿੱਤੀਆਂ। ਨੈਗੋਸ਼ੀਏਟਿੰਗ ਟੇਬਲ ਤੇ ਜੋ ਉਹ ਚਾਹੁੰਦੇ ਸੀ, ਉਹ ਹੋਇਆ ਹੈ। ਇਕ ਬਿੱਡਰ ਮਹਿੰਦਰਾ ਐਂਡ ਮਹਿੰਦਰਾ ਨੇ ਕਿਹਾ ਮੈਨੂੰ ਬਿੱਡ ਕਰਨ ਵਾਸਤੇ 24 ਘੰਟੇ ਹੋਰ ਦੇ ਦਿਓ। ਇਸ ਲਈ ਡੇਟ ਐਕਸਟੈਂਡ ਕਰਨੀ ਪਈ ਤਾਂ ਕਿ ਲੋਕ ਇਹ ਨਾ ਕਹਿਣ ਟਰਾਂਸਪੇਰੈਂਸੀ ਨਹੀਂ ਹੈ ਪਰ ਹੋਇਆ ਕੀ ਕਿ ਉਹ ਬਿੱਡ ਆਈ ਅਤੇ ਬਿੱਡ ਇਕ ਨਿਕਲੀ। ਹੁਣ ਵੇਖੋ ਮਾਡਰਨ ਫੂਡ ਜਿਹੜੀ ਗੌਰਮਿੰਟ ਆਫ਼ ਇੰਡੀਆ ਨੇ ਵੇਚੀ, ਸਪੀਕਰ ਸਾਹਿਬ, ਉਸ ਦਾ ਇਕੋ ਬਿੱਡਰ ਸੀ। ਰਿਜ਼ਰਵ ਪ੍ਰਾਈਸ ਤੋਂ ਉਪਰ ਸੀ ਤੇ ਉਹ ਵੇਚੀ ਗਈ। ਦੂਜਾ ਕੇਸ ਗੌਰਮਿੰਟ ਆਫ਼ ਇੰਡੀਆ ਵਿੱਚ ਜਿਹੜਾ ਹੋਇਆ, ਉਹ Phosphate ਕੰਪਨੀ ਦਾ ਸੀ ਜਿਥੇ ਇਕੋ ਬਿੱਡਰ ਸੀ। ਇਹ ਰਿਜ਼ਰਵ ਪ੍ਰਾਈਸ ਤੋਂ ਵੀ ਘੱਟ ਸੀ ਪਰ ਫੇਰ ਵੀ ਕੈਬਨਿਟ ਨੇ ਫੈਸਲਾ ਕੀਤਾ ਤੇ ਉਹ ਵੇਚੀ ਗਈ। ਇਹ ਪਬਲਿਕ ਇੰਟਰਸਟ ਵਿੱਚ ਸੀ। ਮੈਨੂੰ ਪਤਾ ਹੈ ਕਿ ਤੁਹਾਨੂੰ ਸੋਨਾਲੀਕਾ ਦੀ ਵਕਾਲਤ ਕਿਉਂ ਕਰਨੀ ਪਈ? ਇਸ ਤੇ ਬਾਅਦ ਵਿੱਚ ਆਵਾਂਗਾ। ਕਿਵੇਂ ਇਹ ਕੰਪਨੀ 5 ਸਾਲਾਂ ਵਿੱਚ ਬਰਬਾਦ ਕੀਤੀ ਗਈ। ਪੀ.ਟੀ.ਐਲ. ਫਸਟ ਕਲਾਸ ਬਲਿਊ ਚਿੱਪ ਕੰਪਨੀ ਸੋਨਾਲੀਕਾ ਨੇ ਤੁਹਾਡੇ ਹੱਥੋਂ ਕਿਸ ਤਰ੍ਹਾਂ ਬਰਬਾਦ ਕੀਤੀ, ਇਸ ਦਾ ਜ਼ਿਕਰ ਮੈਂ ਬਾਅਦ ਵਿੱਚ ਕਰਾਂਗਾ। ਇਥੇ ਇੱਕ ਸਿੰਗਲ ਬਿੱਡਰ ਦੀ ਗੱਲ ਹੋਈ ਹੈ। ਉਸ ਵਕਤ ਦੇ ਸੈਨਸੈਕਸ ਪ੍ਰਾਈਸਜ਼ ਨੂੰ ਵੇਖ ਸਕਦੇ ਹੋ। ਅਪ੍ਰੈਲ, 2002 ਦੇ ਵਿੱਚ ਪ੍ਰਾਈਸ ਸੀ 147 ਰੁਪਏ, ਅਪ੍ਰੈਲ, 2003 ਦੇ ਵਿੱਚ ਹਾਈਐਸਟ ਪ੍ਰਾਈਸ ਸੀ 128 ਰੁਪਏ ਅਤੇ ਲੋਅ ਪ੍ਰਾਈਸ ਸੀ 119 ਰੁਪਏ। ਮਈ ਦੇ ਵਿੱਚ ਹਾਈਐਸਟ ਪ੍ਰਾਈਸ 131 ਰੁਪਏ ਸੀ ਅਤੇ ਲੋਅ ਪ੍ਰਾਈਸ 127 ਰੁਪਏ ਸੀ। ਜੂਨ ਵਿੱਚ ਹਾਈਐਸਟ ਪ੍ਰਾਈਸ 137 ਰੁਪਏ ਸੀ ਅਤੇ ਲੋਅ ਪ੍ਰਾਈਸ 130 ਰੁਪਏ ਸੀ। ਜੁਲਾਈ ਵਿੱਚ 140 ਰੁਪਏ ਹਾਈਐਸਟ ਪ੍ਰਾਈਸ ਸੀ ਅਤੇ 133 ਲੋਅ ਪ੍ਰਾਈਸ ਸੀ। ਇਹ ਜੁਲਾਈ 25 ਦਾ ਫੈਸਲਾ ਹੈ। ਉਦੋਂ ਪ੍ਰਾਈਸ 153 ਰੁਪਏ ਸੀ। ਉਸ ਵੇਲੇ ਓਵਰ ਆਲ ਸੈਨਸੈਕਸ 3,700 ਰੁਪਏ ਕੁਝ ਤੇ ਸੀ। ਅੱਜ 5,000 ਰੁਪਏ ਤੇ ਹੈ। ਜਿੰਨੀ ਇਨਕਰੀਜ਼ ਸੈਨਸੈਕਸ ਦੀ ਹੋਈ, ਉਸੇ ਤਰ੍ਹਾਂ ਪੀ.ਟੀ.ਐਲ. ਦੇ ਸ਼ੇਅਰ ਦੀ ਕੀਮਤ ਵੀ ਵਧੀ। ਸਭ ਤੋਂ ਵੱਡਾ ਰਾਜ ਮੈਂ ਇਨ੍ਹਾਂ ਨੂੰ ਮਾਰੂਤੀ ਦਾ ਦੱਸਣਾ ਚਾਹੁੰਦਾ ਹਾਂ। ਜਦੋਂ ਕਾਂਗਰਸ ਦੀ ਸਰਕਾਰ ਸੀ, ਉਸ ਵੇਲੇ ਮਾਰੂਤੀ ਦਾ 1,400 ਰੁਪਏ ਦਾ ਸ਼ੇਅਰ ਵਿਕਦਾ ਸੀ ਪਰ ਜਦੋਂ ਐਨ.ਡੀ.ਏ. ਦੀ ਸਰਕਾਰ ਆਈ ਤਾਂ ਇਹ 125 ਰੁਪਏ ਦੇ ਸ਼ੇਅਰ ਤੇ ਵਿਕੀ। ਫਿਰ ਵੀ ਲੋਕਾਂ ਨੇ ਤਾਰੀਫ ਕੀਤੀ ਕਿ ਚੰਗਾ ਕੰਮ ਹੋਇਆ ਹੈ। ਕਾਂਗਰਸ ਨੇ ਵੀ ਤਾਰੀਫ ਕੀਤੀ। ਕਿਉਂਕਿ ਮਾਰਕੀਟ ਵਿੱਚ ਬਹੁਤ ਕਾਰਾਂ ਦੀ ਮੈਨੂੰਫੈਕਚਰਿੰਗ ਹੋਣ ਕਰਕੇ ਮਾਰੂਤੀ ਦਾ ਸ਼ੇਅਰ ਘੱਟ ਗਿਆ ਸੀ। ਕੰਪੀਟੀਸ਼ਨ ਬਹੁਤ ਹੋ ਗਿਆ ਸੀ। (ਘੰਟੀ) ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਦੇ ਸਕੈਂਡਲ ਤੇ ਆਉਣ ਦਿਓ। ਮੈਂ ਇਹ ਸਾਬਤ ਕਰਾਂਗਾ ਕਿ ਸਕੈਂਡਲ ਇਨ੍ਹਾਂ ਦਾ ਕਰੀਏਟ ਕੀਤਾ ਹੋਇਆ ਹੈ। (ਘੰਟੀ) ਯੂਨੀਵਰਸਲੀ ਅੱਜ ਉਸ ਦੀ ਹਾਈ ਪ੍ਰਾਈਸ ਹੈ। ਅੱਜ ਪੀ.ਟੀ.ਐਲ. ਦੀ ਕੀਮਤ ਵਧੀ ਹੈ ਤਾਂ ਚੰਗਾ ਹੋਇਆ ਹੈ। ਉਹ ਕਿਤੇ ਬਾਹਰ ਨਹੀਂ ਲੈ ਕੇ ਜਾ ਰਹੇ। ਕੰਪਨੀ ਇੱਥੇ ਹੀ ਰਹਿਣੀ ਹੈ। ਕੰਪਨੀ ਨੂੰ ਨਾ ਹੀ ਅਸੀਂ ਕਿਤੇ ਜਾਣ ਦੇਵਾਂਗੇ, ਨਾ ਹੀ ਉਹ ਲੈ ਕੇ ਜਾਣਗੇ। ਸੈਕੰਡਲੀ ਮੈਨੇਜਮੈਂਟ ਦੀ

ਗੱਲ ਹੈ। ਸਰਦਾਰ ਮਨਪ੍ਰੀਤ ਸਿੰਘ ਬਾਦਲ ਬੜੇ ਪੜ੍ਹੇ ਲਿਖੇ ਨੌਜਵਾਨ ਹਨ। ਇਨ੍ਹਾਂ ਨੂੰ ਸਭ ਕੁਝ ਪਤਾ ਵੀ ਹੈ, ਪਰ ਫਿਰ ਵੀ ਇਹ ਕਹਿੰਦੇ ਹਨ ਕਿ 23% ਨਾਲ ਮੈਨੇਜਮੈਂਟ ਨਹੀਂ ਵੇਚੀ ਜਾ ਸਕਦੀ। ਮੈਂ ਇਸ ਦੀ ਹਿਸਟਰੀ ਦੱਸਦਾ ਹਾਂ। ਜਦੋਂ ਇਹ ਕੰਪਨੀ ਬਣੀ ਤਾਂ ਇਸ ਦਾ 110 ਲੱਖ ਰੁਪਏ ਦਾ ਕੈਪੀਟਲ ਸੀ। ਇਸ ਵਿੱਚ 41 ਲੱਖ ਰੁਪਿਆ ਪੰਜਾਬ ਸਰਕਾਰ ਦਾ ਸੀ ਅਤੇ 70 ਲੱਖ ਰੁਪਏ ਇੰਸਟੀਚਿਊਸ਼ਨ ਦੇ ਸੀ। ਪਹਿਲੇ ਦਿਨ ਤੋਂ ਹੀ ਅਸੀਂ ਕਿਹਾ ਸੀ ਕਿ ਇਹ ਸਰਕਾਰੀ ਕੰਪਨੀ ਨਹੀਂ ਹੈ ਬਲਕਿ ਇਹ ਇੱਕ ਪ੍ਰਾਈਵੇਟ ਕੰਪਨੀ ਹੈ। ਤੁਹਾਡੀ ਤਾਂ ਇਹ ਕੰਪਨੀ ਨਹੀਂ ਹੈ। ਮੈਂ ਤੁਹਾਨੂੰ ਰਾਜ਼ ਦੀ ਗੱਲ ਦੱਸਦਾ ਹਾਂ, ਜਿਹੜਾ ਕਿ ਅਖਬਾਰਾਂ ਦੇ ਵਿੱਚ ਨਹੀਂ ਛਪਿਆ। ਅਸੀਂ ਚਾਹੁੰਦੇ ਸੀ ਕਿ ਜਿਹੜੇ ਬਾਕੀ ਸ਼ੇਅਰ ਹੋਲਡਰ ਹਨ, ਉਨ੍ਹਾਂ ਨਾਲ ਸਲਾਹ ਕਰਕੇ ਸ਼ੇਅਰ ਹੋਲਡਿੰਗ ਵੇਚੀ ਜਾਏ। ਇਸ ਨਾਲ ਸਾਨੂੰ ਚੰਗੀ ਕੀਮਤ ਮਿਲ ਸਕਦੀ ਹੈ। (ਘੰਟੀ) ਪਰ ਕੋਈ ਵੀ ਤਿਆਰ ਨਹੀਂ ਹੋਇਆ। ਦੂਜੀਆਂ ਕੰਪਨੀਆਂ ਵਾਲੇ ਜਿਵੇਂ ਐਲ.ਆਈ.ਸੀ., ਆਈ.ਡੀ.ਬੀ.ਆਈ. ਅਤੇ ਯੂ.ਟੀ.ਆਈ. ਸ਼ੇਅਰ ਵੇਚਣ ਲਈ ਤਿਆਰ ਨਹੀਂ ਹੋਏ।

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰੋ ਜੀ। ਐਫ.ਐਮ. ਸਾਹਿਬ ਨੇ ਵੀ ਬੋਲਣਾ ਹੈ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਲਾਕਿੰਗ ਪੀਰੀਅਡ ਬਾਰੇ ਵੀ ਦੱਸਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਨਹੀਂ ਜੀ, ਵਾਈਂਡ ਅੱਪ ਕਰੋ ਕਿਉਂਕਿ ਐਫ.ਐਮ. ਸਾਹਿਬ ਨੇ ਵੀ ਬੋਲਣਾ ਹੈ।

**ਸ਼੍ਰੀ ਸੁਰਿੰਦਰ ਸਿੰਗਲਾ** : ਚਲੋ, ਠੀਕ ਹੈ ਜੀ। ਲਾਕਿੰਗ ਪੀਰੀਅਡ ਬਾਰੇ ਐਫ.ਐਮ. ਸਾਹਿਬ ਦੱਸ ਦੇਣਗੇ। ਮੈਂ ਬੇਸਿਕ ਇਸ਼ੂ ਤੇ ਹੀ ਗੱਲ ਕਰਦਾ ਹਾਂ। ਸੋਨਾਲੀਕਾ ਟਰੈਕਟਰ ਸਾਲ 1996 ਦੇ ਵਿੱਚ ਆਇਆ। ਇਸ ਨੇ ਪੀ.ਟੀ.ਐਲ. ਦੀਆਂ ਓਰੀਜੀਨਲ ਡਰਾਇੰਗਾਂ ਚੋਰੀ ਕੀਤੀਆਂ। ਸਭ ਤੋਂ ਫੇਮਿਸ ਬਰਾਂਡ ਜੋ ਸੀ, ਉਸ ਦੀਆਂ ਡਰਾਇੰਗਾਂ ਚੋਰੀ ਕੀਤੀਆਂ। ਇਸ ਸਬੰਧੀ ਪੀ.ਟੀ.ਐਲ. ਦਿੱਲੀ ਹਾਈ ਕੋਰਟ ਦੇ ਵਿੱਚ ਗਈ। ਪਹਿਲਾਂ ਪੀ.ਟੀ.ਐਲ. ਵਿੱਚ 36000 ਟਰੈਕਟਰ ਬਣਦਾ ਸੀ। ਇਹ ਘਟ ਕੇ ਗਿਣਤੀ ਇਕਦਮ 14000 ਤੇ ਆ ਗਈ। ਇਸ ਦੇ ਪਿੱਛੇ ਕੀ ਗੱਲ ਹੈ, ਮੈਂ ਉਹ ਗੱਲ ਦੱਸਣੀ ਚਾਹੁੰਦਾ ਹਾਂ। ਇਸ ਸਬੰਧੀ 12 ਮੀਟਿੰਗਾਂ ਹੋਈਆਂ...

**ਮਾਨਯੋਗ ਸਪੀਕਰ** : ਇਹ ਗੱਲ ਤੁਸੀਂ ਬਜਟ ਡਿਸਕਸ਼ਨ ਤੇ ਕਹਿ ਲੈਣਾ।

**ਸ਼੍ਰੀ ਸੁਰਿੰਦਰ ਸਿੰਗਲਾ** : ਜਦੋਂ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਸਨ ਤਾਂ ਉਨ੍ਹਾਂ ਨੇ 12 ਮੀਟਿੰਗਾਂ ਕੀਤੀਆਂ। ਪੀ.ਟੀ.ਐਲ. ਨੂੰ ਕਿਹਾ ਗਿਆ ਕਿ ਤੁਸੀਂ ਆਊਟ ਆਫ ਕੋਰਟ ਸੈਟਲਮੈਂਟ ਕਰ ਲਓ। ਇਸ ਦੀ ਲਾਸਟ ਮੀਟਿੰਗ 20 ਜਨਵਰੀ ਨੂੰ ਹੋਈ ਹੈ। (ਘੰਟੀ) ਐਮ.ਡੀ. ਨੂੰ ਕਿਹਾ ਗਿਆ ਕਿ ਤੁਸੀਂ ਕੋਰਟ ਵਿੱਚੋਂ ਕੇਸ ਵਾਪਸ ਲੈ ਲਓ। ਉਸ ਨੇ ਕਿਹਾ ਕਿ 80 ਕਰੋੜ ਰੁਪਏ ਦਾ ਨੁਕਸਾਨ ਹੈ। ਉਸ ਕੰਪਨੀ ਨੂੰ ਸਿਸਟੇਮੈਟੀਕਲੀ ਦਬਾਇਆ ਗਿਆ। ਕੋਸ਼ਿਸ਼ ਕੀਤੀ ਗਈ ਕਿ ਇਹ ਸੋਨਾਲੀਕਾ ਨੂੰ ਵੇਚੀ ਜਾਵੇ।

**Sardar Manpreet Singh Badal :** Point of Order, Sir.

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**Sardar Manpreet Singh Badal :** xx xx xx xx

**Mr. Speaker :** This is no Point of Order.

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ (ਸਰਦਾਰ ਲਾਲ ਸਿੰਘ) :** ਸਪੀਕਰ ਸਾਹਿਬ, ਪੀ.ਟੀ.ਐਲ. ਦੀ ਡਿਸਇਨਵੈਸਟਮੈਂਟ ਉਤੇ ਕੱਲ੍ਹ ਵੀ 15 ਸਪਲੀਮੈਂਟਰੀਜ਼ ਤੁਸੀਂ ਅਲਾਓ ਕੀਤੀਆਂ ਸਨ ਅਤੇ ਕੱਲ੍ਹ ਕਾਫੀ ਬਹਿਸ ਹੋਈ ਸੀ। ਅੱਜ ਵੀ ਤੁਸੀਂ ਅੱਧੇ ਘੰਟੇ ਵਾਸਤੇ ਬਹਿਸ ਕਰਨ ਲਈ ਸਮਾਂ ਦੇ ਦਿੱਤਾ ਹੈ। ਇਥੇ ਇਕ ਗੱਲ ਬੜੇ ਗਲਤ ਢੰਗ ਨਾਲ ਪੇਸ਼ ਕੀਤੀ ਜਾ ਰਹੀ ਹੈ ਪਹਿਲੇ ਵੀ ਅਤੇ ਅੱਜ ਵੀ ਪੀ.ਟੀ.ਐਲ. ਦੀ ਡਿਸਇਨਵੈਸਟਮੈਂਟ ਦੀ ਗੱਲ ਕੀਤੀ ਗਈ ਹੈ। ਇਹ ਸਰਕਾਰ ਦੀ ਕੰਪਨੀ ਨਹੀਂ ਸੀ ਬਲਕਿ ਇਕ ਪ੍ਰਾਈਵੇਟ ਕੰਪਨੀ ਸੀ। ਉਸ ਦੀ ਡਿਸਇਨਵੈਸਟਮੈਂਟ ਨਹੀਂ ਹੋਈ ਬਲਕਿ ਉਸ ਦਾ ਕੰਟਰੋਲ ਉਸੇ ਤਰ੍ਹਾਂ ਹੈ। ਜਿਹੜੀ ਹਾਰਵੈਸਟਿੰਗ ਕੰਬਾਈਨਜ਼ ਬਣਦੀ ਸੀ, ਹੁਣ ਵੀ ਬਣਦੀਆਂ ਰਹਿਣਗੀਆਂ। ਉਥੇ ਕੋਈ ਮੁਲਾਜ਼ਮ ਜਾਂ ਕੋਈ ਇੰਜੀਨੀਅਰ ਡਿਸਟਰਬ ਹੋਇਆ ਹੈ ? ਉਥੇ ਨਾ ਪਹਿਲੇ ਸਰਕਾਰ ਦਾ ਕੰਟਰੋਲ ਸੀ ਅਤੇ ਨਾ ਅੱਜ ਹੈ। ਪੀ.ਐਸ.ਆਈ.ਡੀ.ਸੀ. ਦਾ ਸਿਰਫ ਇਸ ਵਿੱਚ 23.47% ਸ਼ੇਅਰ ਸੀ ਔਰ ਪੀ.ਐਸ.ਆਈ.ਡੀ.ਸੀ. ਦਾ ਹਾਲ ਕੀ ਸੀ ਇਸ ਬਾਰੇ ਜੋ ਬਾਦਲ ਸਾਹਿਬ ਦੇ ਟਾਈਮ ਡਿਸਇਨਵੈਸਟਮੈਂਟ ਕਮਿਸ਼ਨ ਬਿਠਾਇਆ ਸੀ, ਉਸਦੀ ਰਿਕੁਮੈਂਡੇਸ਼ਨ ਪੇਸ਼ ਕਰਨਾ ਚਾਹੁੰਦਾ ਹਾਂ। ਜਿਹੜੀ ਡਿਸਇਨਵੈਸਟਮੈਂਟ ਕਮਿਸ਼ਨ ਨੇ ਸਿਫਾਰਸ਼ ਕੀਤੀ ਉਸ ਦੇ ਵਿੱਚ ਇਹ ਸੀ ਕਿ 31 ਮਾਰਚ, 2001 ਨੂੰ ਪੀ.ਐਸ.ਆਈ.ਡੀ. ਸੀ ਦੀ ਦੇਣਦਾਰ 600 ਕਰੋੜ ਰੁਪਏ ਦੀ ਬਣਦੀ ਸੀ। ਇਸ ਦੇ ਅਸੈੱਟਸ 79 ਕਰੋੜ ਰੁਪਏ ਦੇ ਔਰ ਜਿਹੜਾ ਘਾਟਾ ਸੀ, ਉਹ 581 ਕਰੋੜ ਰੁਪਏ ਦਾ ਸੀ। ਜਿਸ ਵੇਲੇ ਡਿਸਇਨਵੈਸਟਮੈਂਟ ਨੇ ਇਹ ਸਿਫਾਰਸ਼ ਕੀਤੀ ਕਿ ਚੰਗਾ ਹੋਵੇ ਜੇ ਪੀ.ਐਸ.ਆਈ.ਡੀ.ਸੀ. ਆਪਣੇ ਸ਼ੇਅਰਜ਼ ਠੀਕ ਢੰਗ ਨਾਲ ਵੇਚ ਦੇਵੇ, ਤਦ ਹੀ ਹਾਲਾਤ ਵਿੱਚ ਸੁਧਾਰ ਆਵੇਗਾ ਨਹੀਂ ਤਾਂ ਪੀ.ਐਸ.ਆਈ.ਡੀ.ਸੀ. ਬਚ ਨਹੀਂ ਸਕਦੀ। ਇਸ ਕਰਕੇ ਸਾਡੇ ਤੇ ਇਸ ਗੱਲ ਦੀ ਨੌਬਤ ਆਈ। ਇਸ ਸਬੰਧ ਵਿੱਚ ਪੀ.ਐਸ.ਆਈ.ਡੀ.ਸੀ. ਦੇ ਬੋਰਡ ਆਫ ਡਾਇਰੈਕਟਰਜ਼ ਨੇ ਮੀਟਿੰਗ ਕਰਕੇ ਸਰਕਾਰ ਕੋਲ ਮਤਾ ਭੇਜਿਆ ਤਾਂਕਿ ਅਗਲੀ ਪ੍ਰਕਿਰਿਆ ਸ਼ੁਰੂ ਹੋ ਸਕੇ। ਇਸ ਦੇ ਵਿੱਚ ਮਹਿੰਦਰਾ ਐਂਡ ਮਹਿੰਦਰਾ ਦਾ ਵੀ ਜ਼ਿਕਰ ਹੈ ਅਤੇ ਬਾਦਲ ਸਾਹਿਬ ਨੇ ਵੀ ਕਿਹਾ ਸੀ ਕਿ ਉਨਾਂ ਨੂੰ ਵੀ ਮੌਕਾ ਮਿਲਣਾ ਚਾਹੀਦਾ ਹੈ। ਇਸ ਦੇ ਵਿੱਚ 11 ਪਾਰਟੀਆਂ ਸ਼ਾਮਲ ਹੋਈਆਂ, ਜਿਨ੍ਹਾਂ ਵਿੱਚੋਂ 9 ਪਾਰਟੀਆਂ ਨੂੰ ਸ਼ਾਰਟਲਿਸਟ ਕੀਤਾ ਗਿਆ, ਜਿਨ੍ਹਾਂ ਨੇ ਕੁਆਲੀਫਾਈ ਕੀਤਾ। ਇਸ ਵਿੱਚ ਮਹਿੰਦਰਾ ਐਂਡ ਮਹਿੰਦਰਾ ਵੀ ਸ਼ਾਮਿਲ ਸੀ।

---

**Expunged as ordered by the Chair.

## EXTENSION OF TIME OF THE SITTING

**ਮਾਨਯੋਗ ਸਪੀਕਰ** : ਜੇਕਰ ਆਗਿਆ ਹੋਵੇ ਤਾਂ ਹਾਊਸ ਦਾ ਸਮਾਂ 5 ਮਿੰਟ ਵਧਾ ਦਿੱਤਾ ਜਾਵੇ ਕਿਉਂਕਿ ਫਾਈਨਾਂਸ ਮਨਿਸਟਰ ਸਾਹਿਬ ਨੇ ਜਵਾਬ ਦੇਣਾ ਹੈ।

(**ਆਵਾਜ਼ਾਂ** : ਹਾਂ ਜੀ, ਹਾਂ ਜੀ।)

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਸਮਾਂ ਹੋਰ ਵਧਾ ਦਿੱਤਾ ਜਾਵੇ। ਹਾਲੇ ਤਾਂ ਮੈਂ ਜਵਾਬ ਦੇਣਾ ਹੈ।

**ਸ੍ਰੀ ਤਿਕਸ਼ਨ ਸੂਦ** : ਪੁਆਇੰਟ ਆਫ ਆਰਡਰ, ਸਰ। xx xx xx

**Mr. Speaker** : No Point of Order, please. ਹਾਊਸ 5 ਮਿੰਟ ਦਾ ਸਮਾਂ ਵਧਾਉਣ ਦੀ ਆਗਿਆ ਦਿੰਦਾ ਹੈ। ਐਫ. ਐਮ. ਸਾਹਿਬ, ਤੁਸੀਂ ਕੰਪਲੀਟ ਕਰੋ।

## WALK-OUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਸਦਨ ਦਾ ਸਮਾਂ ਵਧਾਏ ਜਾਣ ਦੇ ਵਿਰੋਧ ਵਿੱਚ ਵਾਕ-ਆਊਟ ਕਰ ਗਏ। ਜਾਂਦੇ ਹੋਏ ਉਹ ** ** ** ਨਾਅਰੇ ਮਾਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ਜੇ ਜਵਾਬ ਸੁਣਨ ਦਾ ਹੌਸਲਾ ਨਹੀਂ ਤਾਂ ਸਵਾਲ ਕਾਹਦੇ ਲਈ ਕਰਨਾ ਸੀ। ਇਹ ਜਿਹੜੇ ਸਲੋਗਨਜ਼ ਲਗਾਏ ਜਾ ਰਹੇ ਹਨ, ਇਹ ਰਿਕਾਰਡ ਨਹੀਂ ਕਰਨੇ। ਸਲੋਗਨ ਰਿਕਾਰਡ ਨਾ ਕੀਤੇ ਜਾਣ। ਹਾਂ ਜੀ, ਐਫ.ਐਮ. ਸਾਹਿਬ।

## HALF AN HOUR DISCUSSION UNDER RULE 50 *(RESUMPTION)*

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਮੇਰੀ ਗੱਲ ਸੁਣ ਕੇ ਜਾਓ, ਤੁਹਾਨੂੰ ਚੰਗਾ ਲੱਗੇਗਾ।

ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕੀ ਉਹ 9 ਪਾਰਟੀਆਂ ਸਨ, ਜਿਨ੍ਹਾਂ ਨੇ ਕੁਆਲੀਫਾਈ ਕੀਤਾ। ਇਹ ਇੰਟਰਨੈਸ਼ਨਲ ਪੱਧਰ ਦੀਆਂ ਅਤੇ ਟਰੈਕਟਰ ਕਾਰੋਬਾਰ ਨਾਲ ਤਾਅਲੁੱਕ ਰੱਖਣ ਵਾਲੀਆਂ ਹਿੰਦੁਸਤਾਨ ਦੀਆਂ ਸਾਰੀਆਂ ਵੱਡੀਆਂ ਪਾਰਟੀਆਂ ਸਨ, ਮਹਿੰਦਰਾ ਐਂਡ ਮਹਿੰਦਰਾ ਅਤੇ ਆਈਸ਼ਰ ਵਗੈਰਾ। ਇਨ੍ਹਾਂ ਸਾਰੀਆਂ ਨੇ ਕੁਆਲੀਫਾਈ ਕੀਤਾ। ਜਿਥੋਂ ਤੱਕ ਸੋਨਾਲੀਕਾ ਦਾ ਸਵਾਲ ਹੈ, ਬਾਦਲ ਸਾਹਿਬ ਨੇ ਖੁਦ ਕਿਹਾ ਹੈ ਕਿ ਇਹ ਇਕ ਛੋਟੀ ਕੰਪਨੀ ਹੈ। ਪੀ.ਟੀ.ਐਲ. ਦੇ ਇਹ ਗਿਆਰਵੇਂ ਹਿੱਸੇ ਵਿੱਚ ਵੀ ਨਹੀਂ ਹੈ। ਉਸ ਨੇ ਡਿਸਕੁਆਲੀਫਾਈ ਕੀਤਾ। ਉਹ ਕੁਆਲੀਫਾਈ ਕਰ ਵੀ ਨਹੀਂ ਸੀ ਸਕਦੀ ਕਿਉਂਕਿ ਉਸ

**Expunged/Not recorded as ordered by the Chair.

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਦਾ ਡਿਸਪਿਊਟ ਚੱਲਦਾ ਸੀ। ਜਿਸ ਟਰੈਕਟਰ ਕੰਪਨੀ ਸੋਨਾਲੀਕਾ ਦਾ ਜ਼ਿਕਰ ਕੀਤਾ ਗਿਆ, ਇਸ ਨੇ ਡਿਜ਼ਾਈਨ ਚੋਰੀ ਕੀਤਾ ਸੀ, ਜਿਸ ਕਰਕੇ ਇਸ ਦੇ ਖਿਲਾਫ ਕੇਸ ਚਲਦਾ ਪਿਆ ਹੈ। ਇਸ ਕਰਕੇ ਇਹ ਕੁਆਲੀਫਾਈ ਨਹੀਂ ਸੀ ਕਰ ਸਕਦੀ। ਇਸ ਕੰਪਨੀ ਦੇ ਨਾਲ ਇਨ੍ਹਾਂ ਦੀ ਹਮਦਰਦੀ ਕਿਉਂ ਸੀ, ਇਸ ਬਾਰੇ ਸਿੰਗਲਾ ਸਾਹਿਬ ਨੇ ਚੰਗੀ ਤਰ੍ਹਾਂ ਦੱਸ ਦਿੱਤਾ ਹੈ। ਇਹ ਜਿਹੜੀ ਪ੍ਰਕਿਰਿਆ ਸ਼ੁਰੂ ਹੋਈ, ਇਸ ਦਾ ਇਕ ਸਿਸਟਮ ਹੈ। ਇਸ ਦੇ ਵਾਸਤੇ ਇਕ ਕੋਰ ਗਰੁੱਪ ਬਣਿਆ, ਇਕ ਕਮੇਟੀ ਬਣੀ, ਜਿਸ ਦਾ ਹੈੱਡ ਚੀਫ ਸੈਕਟਰੀ ਹੈ। ਇਸ ਦੇ ਵਿੱਚ ਹੋਰ ਵੀ ਕਈ ਅਫਸਰ ਸ਼ਾਮਲ ਹਨ। ਇਸ ਕਮੇਟੀ ਨੇ ਬਕਾਇਦਾ ਫੈਸਲਾ ਕਰਕੇ ਇਹ ਪ੍ਰਕਿਰਿਆ ਸ਼ੁਰੂ ਕੀਤੀ ਔਰ ਜਿਹੜਾ ਇਕ ਗਲੋਬਲ ਐਡਵਾਈਜ਼ਰ ਹੈ, ਇੰਟਰਨੈਸ਼ਨਲ ਪੱਧਰ ਦਾ ਐਕਸਪਰਟ ਹੈ, ਉਸ ਦੀ ਡਿਊਟੀ ਲਾਈ ਗਈ। ਉਸ ਨੇ ਘੱਟ ਤੋਂ ਘੱਟ ਸਹੀ ਪ੍ਰਾਈਸ 106.7 ਰੁਪਏ ਪ੍ਰਤੀ ਸ਼ੇਅਰ ਨਿਸ਼ਚਿਤ ਕੀਤੀ ਔਰ ਅਸੀਂ ਉਸ ਦੇ ਅਗੇਂਸਟ 153 ਰੁਪਏ ਪ੍ਰਤੀ ਸ਼ੇਅਰ ਪ੍ਰਾਪਤ ਕੀਤੇ। 106.7 ਰੁਪਏ ਪ੍ਰਤੀ ਸ਼ੇਅਰ ਦੇ ਨਾਲ ਉਸ ਦੀ ਕੀਮਤ ਬਣਦੀ ਸੀ। ਅਸੀਂ 153 ਰੁਪਏ ਪਰ ਸ਼ੇਅਰ ਦੇ ਹਿਸਾਬ ਨਾਲ ਇਸ ਨੂੰ ਵੇਚ ਕੇ 218 ਕਰੋੜ ਰੁਪਏ ਤੋਂ ਵੀ ਵੱਧ ਹਾਸਲ ਕੀਤੇ। ਇਸ ਤਰ੍ਹਾਂ ਨਾਲ 218 ਕਰੋੜ ਰੁਪਏ ਤੋਂ ਵੀ ਵੱਧ ਰਾਸ਼ੀ ਅਸੀਂ ਪ੍ਰਾਪਤ ਕੀਤੀ। ਮਿਤੀ 25 ਜੁਲਾਈ, 2003 ਨੂੰ ਇਹ ਬੋਲੀ ਰੱਖੀ ਗਈ ਸੀ। ਉਸ ਦਿਨ ਬੇਸ਼ੱਕ 158.23 ਰੁਪਏ ਸ਼ੇਅਰ ਪ੍ਰਾਈਸ ਸੀ ਔਰ ਜਿਸ ਦਿਨ ਐਗਰੀਮੈਂਟ ਸਾਈਨ ਹੋਇਆ, ਉਸ ਦਿਨ ਇਸ ਦੀ ਕੀਮਤ 138.23 ਰੁਪਏ ਸੀ। ਕੋਰ ਗਰੁੱਪ ਨੇ ਇਸ ਨੂੰ ਸਹੀ ਸਮਝਿਆ ਅਤੇ ਜਿਨ੍ਹਾਂ 9 ਪਾਰਟੀਆਂ ਦਾ ਜ਼ਿਕਰ ਮੈਂ ਕੀਤਾ ਹੈ, ਇਹ ਸਾਰੀਆਂ ਲਗਾਤਾਰ 3-4 ਮਹੀਨੇ ਪੀ.ਟੀ.ਐਲ. ਦੀ ਘੋਖ ਕਰਦੀਆਂ ਰਹੀਆਂ ਔਰ ਇਸ ਦੇ ਅਕਾਊਂਟਸ ਵੇਖਦੀਆਂ ਰਹੀਆਂ। ਇਸ ਦਾ ਸਾਰਾ ਕਾਰੋਬਾਰ ਸਮਝਣ ਦੀ ਕੋਸ਼ਿਸ਼ ਇਨ੍ਹਾਂ ਨੇ ਕੀਤੀ ਪਰ ਜਿਸ ਦਿਨ ਟੈਂਡਰ ਹੋਇਆ, ਉਸ ਦੇ ਵਿੱਚ ਇਹ ਸ਼ਾਮਲ ਨਹੀਂ ਹੋਈਆਂ। ਉਹ ਮਹਿਸੂਸ ਕਰਦੀਆਂ ਸਨ ਕਿ ਇਹ ਸ਼ੇਅਰ ਖਰੀਦਣ ਦੇ ਕਾਬਲ ਨਹੀਂ ਹੈ। ਟੈਂਡਰ ਦੇ ਲਿਫਾਫੇ ਇਕ ਦੀ ਬਜਾਏ 2 ਆਏ। ਇਕ ਜਿਹੜਾ ਜੈਨੂਅਨ ਟੈਂਡਰ ਸੀ। ਦੂਜਾ ਮਹਿੰਦਰਾ ਐਂਡ ਮਹਿੰਦਰਾ ਦਾ ਟੈਂਡਰ ਜੈਨੂਅਨ ਨਹੀਂ ਸੀ। ਡਿਸਇਨਵੈਸਟਮੈਂਟ ਕਮੇਟੀ ਨੇ, ਕੋਰ ਗਰੁੱਪ ਨੇ ਸਹੀ ਸਮਝਦੇ ਹੋਏ ਇਹ ਰਿਕੂਮੈਂਡ ਕੀਤਾ ਕਿ ਇਹ ਸਹੀ ਰੇਟ ਹੈ। ਇਸ ਤੋਂ ਵੱਧ ਰੇਟ ਨਹੀਂ ਮਿਲ ਸਕਦਾ। ਸਵਾਲ ਪੀ.ਟੀ.ਐਲ. ਦਾ ਨਹੀਂ ਸੀ। ਸਵਾਲ ਪੀ.ਐਸ.ਆਈ.ਡੀ.ਸੀ. ਦਾ ਸੀ। ਪੀ.ਐਸ.ਆਈ.ਡੀ.ਸੀ. ਨੇ ਆਪਣੀ ਪੁਜ਼ੀਸ਼ਨ ਵੇਖਣੀ ਸੀ ਨਾ ਕਿ ਪੀ.ਟੀ.ਐਲ. ਨੂੰ ਵੇਖਣਾ ਸੀ। ਡਿਸਇਨਵੈਸਟਮੈਂਟ ਕਮੇਟੀ ਨੇ ਜਿਹੜੀ ਰਿਪੋਰਟ ਦਿੱਤੀ, ਉਸ ਵੇਲੇ 78 ਕਰੋੜ ਰੁਪਏ ਦੇ ਘੱਟੋ-ਘੱਟ ਇਹ ਡਿਫਾਲਟਰ ਸਨ। ਡੀਕਰੀ ਲੈਣ ਵਾਸਤੇ ਪੀ.ਐਸ.ਆਈ.ਡੀ.ਸੀ. ਦੇ ਖਿਲਾਫ ਬਹੁਤ ਸਾਰੀਆਂ ਪਾਰਟੀਆਂ ਕੋਰਟ ਵਿੱਚ ਜਾਣ ਵਾਸਤੇ ਬੈਠੀਆਂ ਸਨ। ਉਹ ਇਸ ਕਰਕੇ ਵੇਟ ਕਰਦੀਆਂ ਰਹੀਆਂ ਕਿ ਡਿਸਇਨਵੈਸਟਮੈਂਟ ਹੋ ਰਹੀ ਹੈ, ਸ਼ੇਅਰ ਵੇਚੇ ਜਾ ਰਹੇ ਹਨ ਸ਼ਾਇਦ ਸਾਡਾ ਕੋਈ ਸੁਧਾਰ ਹੋ ਜਾਵੇ। ਜੇਕਰ ਸ਼ੇਅਰ ਵੇਚਣ ਦਾ ਫੈਸਲਾ ਨਾ ਕੀਤਾ ਜਾਂਦਾ ਤਾਂ ਸਿੰਗਲਾ ਸਾਹਿਬ ਨੇ ਠੀਕ ਕਿਹਾ ਹੈ ਕਿ ਉਨ੍ਹਾਂ ਪਾਰਟੀਆਂ ਨੇ ਸਾਡੇ ਖਿਲਾਫ ਡੀਕਰੀ ਲੈਣੀ ਸੀ ਔਰ 218 ਕਰੋੜ ਰੁਪਿਆ ਜਿਹੜਾ ਸਾਨੂੰ ਮਿਲਿਆ ਹੈ, ਉਹ ਵੀ ਅਸੀਂ ਨਹੀਂ ਲੈ ਸਕਦੇ ਸੀ, ਫਿਰ ਕੋਰਟ ਹੀ ਫੈਸਲਾ ਕਰਦੀ। ਉਸ ਵੇਲੇ ਪੀ.ਐਸ.ਆਈ.ਡੀ.ਸੀ. ਦੀ ਕੀ ਹਾਲਤ ਹੋਣੀ ਸੀ, ਉਸ ਗੱਲ ਦਾ ਵੀ ਇਨ੍ਹਾਂ ਨੂੰ ਅੰਦਾਜ਼ਾ ਲਾਉਣਾ ਚਾਹੀਦਾ ਹੈ। ਦੂਜੀ ਗੱਲ, ਸਪੀਕਰ ਸਾਹਿਬ, ਜਿਸ ਦਾ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਜ਼ਿਕਰ ਕੀਤਾ ਗਿਆ ਹੈ ਕਿ ਡਿਸਇਨਵੈਸਟਮੈਂਟ ਕਰਨ ਨਾਲ ਬਹੁਤ ਵੱਡਾ ਨੁਕਸਾਨ ਹੋਇਆ ਹੈ ਜੇ ਸਾਰਾ ਹਿਸਾਬ ਕਿਤਾਬ ਦੇਖੀਏ ਤਾਂ ਜਿਹੜਾ ਇਕ ਸਾਲ ਦਾ ਮੁਨਾਫਾ ਹੈ, ਜਿਸ ਦਾ ਇਹ ਜ਼ਿਕਰ ਕਰਦੇ ਹਨ....

## EXTENSION OF TIME OF THE SITTING

**ਮਾਨਯੋਗ ਸਪੀਕਰ** : ਜੇ ਆਗਿਆ ਹੋਵੇ ਤਾਂ ਐਫ.ਐਮ. ਸਾਹਿਬ ਦੀ ਸਪੀਚ ਖਤਮ ਹੋਣ ਤੱਕ ਹਾਊਸ ਦਾ ਸਮਾਂ ਵਧਾ ਲਿਆ ਜਾਵੇ?

**(ਆਵਾਜ਼ਾਂ : ਹਾਂ ਜੀ, ਹਾਂ ਜੀ।)**

**ਮਾਨਯੋਗ ਸਪੀਕਰ** : ਐਫ.ਐਮ. ਸਾਹਿਬ ਦੀ ਸਪੀਚ ਸਮਾਪਤ ਹੋਣ ਤੱਕ ਹਾਊਸ ਦਾ ਸਮਾਂ ਵਧਾਇਆ ਜਾਂਦਾ ਹੈ।

## HALF AN HOUR DISCUSSION UNDER RULE 50 *(RESUMPTION)*

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਬੱਸ ਜੀ, ਬੱਸ। ਦੋ ਮਿੰਟ ਹੋਏ ਹਨ। ਸਾਨੂੰ ਮੁਨਾਫੇ ਦਾ 6 ਕਰੋੜ ਰੁਪਏ ਡੀਵੀਡੈਂਡ ਮਿਲਦਾ ਹੈ ਇਕ ਸਾਲ ਦਾ। ਅਜਿਹਾ ਕਰਨ ਨਾਲ ਜਿਹੜੇ 218 ਕਰੋੜ ਰੁਪਏ ਆਏ, ਪੀ.ਐਸ.ਆਈ.ਡੀ.ਸੀ. ਦੀਆਂ ਜਿਹੜੀਆਂ ਦੇਣਦਾਰੀਆਂ ਸਨ, ਕਿਉਂਕਿ ਸਾਡਾ ਇੰਟ੍ਰੈਸਟ ਪੀ.ਐਸ.ਆਈ.ਡੀ.ਸੀ. ਨਾਲ ਹੈ, ਉਹ ਏਨੀਆਂ ਜ਼ਿਆਦਾ ਸਨ, ਡਿਫਾਲਟਰ ਏਨਾ ਜ਼ਿਆਦਾ ਸੀ ਕਿ ਉਹ ਦੇਣਦਾਰੀਆਂ ਦੇਣ ਦੇ ਨਾਲ 20 ਕਰੋੜ ਰੁਪਏ ਦਾ ਪੀ.ਐਸ.ਆਈ.ਡੀ.ਸੀ. ਨੂੰ ਸਿੱਧਾ ਫਾਇਦਾ ਹੋਇਆ ਹੈ, ਇਕੱਲੇ ਵਿਆਜ ਦੇ ਨਾਲ। ਇਸ ਗੱਲ ਨੂੰ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ। ਸੋ, ਸਰਕਾਰ ਦੀ ਇਹ ਡਿਊਟੀ ਬਣਦੀ ਸੀ। ਡਿਸਇਨਵੈਸਟਮੈਂਟ ਕਿੱਥੇ ਹੋਇਆ ਹੈ, ਅਸੀਂ ਆਪਣੇ ਸ਼ੇਅਰ ਵੇਚੇ ਹਨ। ਪੀ.ਐਸ.ਆਈ.ਡੀ.ਸੀ. ਬਚੀ ਤਾਂ ਹੈ। ਜੇਕਰ ਪੀ.ਐਸ.ਆਈ.ਡੀ.ਸੀ. ਹੈ ਤਾਂ ਉਸ ਨਾਲ ਪੰਜਾਬ ਦੀ ਇੰਡਸਟਰੀ ਨੂੰ ਲਾਭ ਹੋਇਆ ਹੈ। ਸੋ, ਸਪੀਕਰ ਸਾਹਿਬ, 1999 ਵਿੱਚ ਪੀ.ਟੀ.ਐਲ. ਦੇ ਸ਼ੇਅਰ ਦੀ ਕੀਮਤ 1500 ਰੁਪਏ ਸੀ। ਉਹ ਘਟਦੇ ਘਟਦੇ 150 ਰੁਪਏ ਤੇ ਆ ਗਈ। ਜਿਹੜੇ ਬਾਹਰ ਗਏ ਹਨ, ਉਨ੍ਹਾਂ ਨੂੰ ਪਤਾ ਸੀ ਕਿ ਇਹ ਗੱਲ ਹੋਣੀ ਹੈ। ਇਹ ਕੋਈ ਗਰੰਟੀ ਨਹੀਂ ਸੀ ਕਿ ਇਹ ਕੀਮਤ 150 ਰੁਪਏ ਤੇ ਹੀ ਰਹਿੰਦੀ। ਜੇਕਰ ਅਸੀਂ ਸਾਲ ਛੇ ਮਹੀਨੇ ਹੋਰ ਇਨ੍ਹਾਂ ਦੇ ਕਹਿਣ ਤੇ ਲੇਟ ਹੋ ਜਾਂਦੇ ਤਾਂ ਫਿਰ ਇਹ 100 ਰੁਪਏ ਵੀ ਨਹੀਂ ਸੀ ਰਹਿਣੀ। ਇਸ ਕਰਕੇ ਉਸ ਮੌਕੇ ਤੇ ਕੋਰ ਗਰੁੱਪ ਨੇ ਇਹ ਸਹੀ ਫੈਸਲਾ ਕੀਤਾ। ਇਹ ਫੈਸਲਾ ਕੋਈ ਇਕੱਲੇ ਬੰਦੇ ਨੇ ਨਹੀਂ ਕੀਤਾ। ਇਹ ਮੈਂ ਡਿਟੇਲ ਵਿੱਚ ਦੱਸਦਾ ਹਾਂ। ਏਥੇ ਠੀਕ ਕਿਹਾ ਗਿਆ ਹੈ ਕਿ ਜਦੋਂ ਮਾਰੂਤੀ ਕੰਪਨੀ ਦੀ ਡਿਸਇਨਵੈਸਟਮੈਂਟ ਹੋਈ ਤਾਂ ਉਸ ਦਾ 125 ਰੁਪਏ ਦਾ ਸ਼ੇਅਰ ਵਿਕਿਆ। ਸਾਰੀ ਦੁਨੀਆਂ ਵਿੱਚ ਵਾਹ ਵਾਹ ਹੋਈ ਸੀ। ਅੱਜ ਉਸਦੀ ਕੀਮਤ 300 ਰੁਪਏ ਹੈ। ਇਹ ਚੰਗੀ ਗੱਲ ਹੈ। ਪੀ.ਟੀ.ਐਲ. ਦੀ ਜੇਕਰ ਚੰਗੀ ਪੁਜ਼ੀਸ਼ਨ ਹੋਵੇਗੀ ਤਾਂ ਅੱਛੀ ਗੱਲ ਹੈ। ਇਹ ਸਾਡੇ ਪੰਜਾਬ ਵਿੱਚ ਹੀ ਫੈਕਟਰੀ ਲੱਗੀ ਹੋਈ ਹੈ, ਇਹ ਇਸ ਨੂੰ ਕਿਤੇ ਪੁੱਟ ਕੇ ਨਹੀਂ ਲੈ ਕੇ ਜਾਣਗੇ। ਜਿਨ੍ਹਾਂ ਨੇ ਖਰੀਦੀ ਹੈ, ਉਨ੍ਹਾਂ ਨੇ ਸ਼ੇਅਰ ਖਰੀਦੇ ਹਨ। ਉਹ ਸ਼ੇਅਰ ਰੱਖਣਗੇ। ਜੇ ਨਹੀਂ ਰੱਖਣਗੇ ਤਾਂ ਵੇਚਣਗੇ। ਇਸ ਨਾਲ ਪੰਜਾਬ ਦੀ ਇੰਡਸਟਰੀ ਨੂੰ ਕੋਈ ਫਰਕ ਨਹੀਂ ਪੈਣਾ। ਨਾ ਪੀ.ਟੀ.ਐਲ. ਨੂੰ ਕੋਈ ਫਰਕ ਪੈਣਾ ਹੈ। ਸੋ, ਇਹ ਖਾਹ ਮਖਾਹ ਗੱਲ ਬਣਾ ਕੇ ਲੋਕਾਂ ਨੂੰ ਗਲਤ ਇੰਪਰੈਸ਼ਨ ਦੇਣ ਦੀ ਗੱਲ ਕੀਤੀ ਗਈ ਹੈ। ਲਾਕਿੰਗ ਪੀਰੀਅਡ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਦਾ ਜਵਾਬ ਆ ਗਿਆ ਹੈ। ਦੋ ਸਾਲ ਤੋਂ ਇਕ ਸਾਲ ਇਹ ਕੀਤਾ ਹੈ। ਸਪੀਕਰ ਸਾਹਿਬ, ਟੈਂਡਰ ਹੋਣ ਤੋਂ ਬਾਅਦ ਇਹ ਟਰਮ ਚੇਂਜ ਨਹੀਂ ਕੀਤੀ ਗਈ। ਟੈਂਡਰ ਤੋਂ ਪਹਿਲਾਂ ਜਿਹੜੀ ਗੱਲਬਾਤ ਹੋਈ ਸੀ, ਉਸ ਵਿੱਚ ਇਹ ਗੱਲ ਆਈ ਸੀ। ਜੇ ਇਹ ਕਲਾਜ਼ ਨਾ ਚੇਂਜ ਕਰਦੇ ਲਾਕਿੰਗ ਪੀਰੀਅਡ ਚੇਂਜ ਨਾ ਕਰਦੇ ਤਾਂ ਜਿਹੜਾ ਇਕ ਨੇ ਟੈਂਡਰ ਦਿੱਤਾ ਹੈ, ਸ਼ਾਇਦ ਉਸ ਨੇ ਵੀ ਭੱਜ ਜਾਣਾ ਸੀ। ਇਸ ਕਰਕੇ ਹੋਰ ਵੱਡਾ ਨੁਕਸਾਨ ਹੋਣਾ ਸੀ। ਇਸ ਤੋਂ ਇਲਾਵਾ ਇਕ ਸਿਸਟਮ ਬਣਿਆ ਹੋਇਆ ਹੈ। ਜਿਹੜਾ ਕੋਰ ਗਰੁੱਪ ਆਫ ਕਮੇਟੀਜ਼ ਹੈ, ਉਹ ਦੇਖਦਾ ਹੈ ਕਿ ਉਨ੍ਹਾਂ ਦੀਆਂ ਜੈਨੂਅਨ ਪਰਾਬਲਮਜ਼ ਕੀ ਹਨ। ਉਸ ਨੇ ਉਨ੍ਹਾਂ ਸਭ ਨੂੰ ਸੁਣਿਆ ਅਤੇ ਸਭ ਦੀ ਮੰਗ ਸੀ ਕਿ ਇਹ ਲਾਕਿੰਗ ਪੀਰੀਅਡ ਹੋਣਾ ਨਹੀਂ ਚਾਹੀਦਾ। ਅਸੀਂ ਲਾਕਿੰਗ ਪੀਰੀਅਡ ਰੱਖਿਆ ਔਰ ਇਕ ਸਾਲ ਰੱਖਿਆ। ਉਸ ਤੋਂ ਬਾਅਦ ਉਹ ਰੱਖਣ ਜਾਂ ਵੇਚਣ, ਇਹ ਉਨ੍ਹਾਂ ਦੀ ਮਰਜ਼ੀ ਹੈ। ਜਿੱਥੇ ਬੋਰਡ ਆਫ ਮੈਨੇਜਮੈਂਟ ਦਾ ਸਵਾਲ ਹੈ, ਨਾ ਸਰਕਾਰ ਦਾ ਕੰਟਰੋਲ ਪਹਿਲਾਂ ਸੀ, ਨਾ ਹੁਣ ਹੈ। ਸਿਰਫ ਪੀ.ਐਸ.ਆਈ.ਡੀ.ਸੀ. ਦੇ ਦੋ ਡਾਇਰੈਕਟਰ ਬਣਦੇ ਹਨ ਔਰ ਇਹ ਦੋ ਡਾਇਰੈਕਟਰ ਮੈਨੇਜਮੈਂਟ ਨੂੰ ਚੇਂਜ ਨਹੀਂ ਕਰ ਸਕਦੇ। 75% ਸ਼ੇਅਰ ਹੋਲਡਰ ਹੀ ਚੇਂਜ ਕਰ ਸਕਦੇ ਹਨ। ਇਸ ਤੋਂ ਬਾਅਦ ਮੈਂ ਇਕ ਗੱਲ ਹੋਰ ਕਹਿ ਕੇ ਬੈਠਾਂਗਾ। ਜਿੱਥੇ ਤੱਕ ਇਹ ਸੀ.ਬੀ.ਆਈ. ਦੀ ਗੱਲ ਕਰਦੇ ਹਨ ਉਸ ਬਾਰੇ ਕਹਿਣਾ ਹੈ। ਜੋ ਪਨਵਾਇਰ ਦਾ ਇਨ੍ਹਾਂ ਨੇ ਏਥੇ ਹਾਲ ਕੀਤਾ ਹੈ, ਸਰਦਾਰ ਬੀਰ ਦਵਿੰਦਰ ਸਿੰਘ ਜੀ ਏਥੇ ਬੈਠੇ ਹਨ, ਉਹ ਜਾਣਦੇ ਹਨ। ਸਪੀਕਰ ਸਾਹਿਬ, ਜੋ ਮਾੜੀ ਹਾਲਤ ਅੱਜ ਪਨਵਾਇਰ ਦੇ ਮੁਲਾਜ਼ਮਾਂ ਦੀ ਹੈ, ਉਹੀ ਹਾਲਤ ਪੀ.ਐਸ.ਆਈ.ਡੀ.ਸੀ. ਦੀ ਵੀ ਹੋ ਜਾਣੀ ਸੀ। ਉਹ ਸੀ.ਬੀ.ਆਈ. ਦੇ ਵਿੱਚ ਕੇਸ ਗਿਆ ਹੈ, ਉਸ ਦੇ ਵਿੱਚ ਕਿਸ ਦਾ ਕੀ ਕਸੂਰ ਹੈ, ਉਹ ਸਭ ਦੇ ਸਾਹਮਣੇ ਆ ਜਾਵੇਗਾ। ਇਸ ਦੀ ਸੀ.ਬੀ.ਆਈ. ਦੀ ਲੋੜ ਹੀ ਨਹੀਂ ਹੈ। ਇਸ ਨੇ ਤਾਂ ਸਟੇਟ ਨੂੰ ਬਚਾਇਆ ਹੈ। ਸਟੇਟ ਦੇ ਹਿਤਾਂ ਦਾ ਧਿਆਨ ਰੱਖਿਆ ਗਿਆ ਹੈ। ਆਖਿਰ ਵਿੱਚ, ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਕੋਰ ਗਰੁੱਪ ਆਫ ਕਮੇਟੀਜ਼, ਜਿਸ ਦੀ ਸਿਦਾਰਤ ਚੀਫ ਸੈਕਟਰੀ ਕਰਦਾ ਹੈ, ਉਨ੍ਹਾਂ ਨੇ ਸੋਚ ਸਮਝ ਕੇ ਹਰ ਗੱਲ ਨੂੰ ਵਾਚਿਆ ਹੈ। ਉਨ੍ਹਾਂ ਦੇ ਨਾਲ ਬਾਕੀ ਸੀਨੀਅਰ ਆਫਿਸਰ ਨੇ ਬੈਠ ਕੇ ਫੈਸਲਾ ਕੀਤਾ ਹੈ। ਉਸ ਤੋਂ ਬਾਅਦ ਡਿਸਇਨਵੈਸਮੈਂਟ ਦੀ ਕੈਬਨਿਟ ਕਮੇਟੀ ਹੈ, ਜਿਸ ਦੀ ਸਿਦਾਰਤ ਮੁੱਖ ਮੰਤਰੀ ਕਰਦਾ ਹੈ, ਨਾਲ ਪੰਜ ਛੇ ਮਨਿਸਟਰ ਬੈਠਦੇ ਹਨ, ਚੀਫ ਸੈਕਟਰੀ ਬੈਠਦਾ ਹੈ ਔਰ ਵਿੱਤ ਸਕੱਤਰ ਬੈਠਦਾ ਹੈ। ਉਨ੍ਹਾਂ ਸਾਰਿਆਂ ਨੇ ਬੈਠ ਕੇ ਪਾਰਦਰਸ਼ਤਾ ਰੱਖ ਕੇ, ਪੂਰੀ ਟਰਾਂਸਪੇਰੇਸੀ ਰੱਖ ਕੇ ਸਹੀ ਮੌਕੇ ਤੇ, ਸਮੇਂ ਦੀ ਨਜ਼ਾਕਤ ਨੂੰ ਦੇਖਦੇ ਹੋਏ ਇਹ ਫੈਸਲਾ ਕੀਤਾ ਹੈ। ਸਿੰਗਲਾ ਸਾਹਿਬ ਨੇ ਇਹ ਠੀਕ ਕਿਹਾ ਹੈ ਕਿ ਇਨ੍ਹਾਂ ਦੇ ਸੋਨਾਲੀਕਾ ਨਾਲ ਕੀ ਸਬੰਧ ਸਨ ? ਕਿਉਂ ਡਰਾਇੰਗਾਂ ਚੋਰੀ ਹੋਈਆਂ ? ਇਹ ਕਿਉਂ ਉਨ੍ਹਾਂ ਨਾਲ ਹਮਦਰਦੀ ਕਰਦੇ ਹਨ ? ਇਸ ਦੀ ਜ਼ਰੂਰ ਪੜਤਾਲ ਕਰਾਉਣੀ ਚਾਹੀਦੀ ਹੈ। ਡਿਸਇਨਵੈਸਟਮੈਂਟ ਬਾਰੇ ਪੜਤਾਲ ਕਰਾਉਣ ਦੀ ਲੋੜ ਨਹੀਂ ਹੈ। ਇਹ ਫੈਸਲਾ ਪੀ.ਐਸ.ਆਈ.ਡੀ.ਸੀ. ਅਤੇ ਸਟੇਟ ਦੇ ਹਿਤ ਵਿੱਚ ਹੋਇਆ ਹੈ। ਇਹ ਪੰਜਾਬ ਦੀ ਇੰਡਸਟਰੀ ਦੇ ਹਿਤ ਵਿੱਚ ਫੈਸਲਾ ਹੋਇਆ ਹੈ। ਸੋ ਮੈਂ, ਇਨ੍ਹਾਂ ਸ਼ਬਦਾਂ ਨਾਲ ਆਪਣੀ ਗੱਲ ਸਮਾਪਤ ਕਰਦਾ ਹਾਂ। ਧੰਨਵਾਦ।

**Mr. Speaker :** The House stands adjourned till 10.00 A.M. on Saturday, the 19th June, 2004.

*2.40 P.M.

(The Sabha then* adjourned till 10.00 A.M. on Saturday, the 19th June, 2004.).

*5933 PVS—Govt. Press, U.T., Chd.*

# PUNJAB VIDHAN SABHA

## DEBATES

*Saturday, the 19th June, 2004*

**Vol. VII - No. 5**

OFFICIAL REPORT

CONTENTS




**Punjab Vidhan Sabha Secretariat, Chandigarh.**

**Price : Rs. ...82.....00**

# PUNJAB VIDHAN SABHA

*Saturday, the 19th June, 2004*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

**ਨਿਸ਼ਾਨ ਵਾਲਾ ਪ੍ਰਸ਼ਨ ਨੰ: 830**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

## REDUCTION IN ENTERTAINMENT TAX AND DUTY ON CINEMA HOUSES

***800. Sardar Surjit Singh Rakhra :** Will the Excise and Taxation Minister be pleased to state whether the notifications regarding 33% reduction in entertainment tax and reducing entertainment duty from 125% to 50% for those cinema owners of the State who make one time payment thereof, have since been issued as per the announcement made by the Finance Minister during the presentation of Budget for the year 2003-04; if so, a copy thereof may be laid on the Table of the House.

**Sardar Sardul Singh :** No Sir, Notification regarding 68% reduction in the payment of Entertainment Tax and reducing Entertainment Duty from 125% to 50% have not been issued, so far.

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਬਜਟ 2003-04 ਦੀ ਤਜਵੀਜ਼ ਵਿੱਚ 77 ਪੰਨੇ ਤੇ ਲਿਖਿਆ ਹੈ ਕਿ ਸਿਨੇਮਾ ਮੰਨੋਰੰਜਨ ਕਰ ਦੀ ਅਦਾਇਗੀ 33% ਅਤੇ ਮਨੋਰੰਜਨ ਡਿਊਟੀ 125 ਪ੍ਰਤੀਸ਼ਤ ਤੋਂ 50 ਪ੍ਰਤੀਸ਼ਤ ਕੀਤੀ ਜਾਵੇਗੀ। ਇਕ ਸਾਲ ਇਸ ਦੀ ਘੋਸ਼ਣਾ ਹੋਈ ਨੂੰ ਹੋ ਗਿਆ ਹੈ ਅਤੇ ਇਸ ਦਾ ਕੀ ਕਾਰਨ ਹੈ ਕਿ ਇਹ ਹੁਣ ਤੱਕ ਲਾਗੂ ਨਹੀਂ ਹੋਈ ?

**ਮੰਤਰੀ** : ਸਪੀਕਰ ਸਾਹਿਬ, ਜਲਦੀ ਤੋਂ ਜਲਦੀ ਇਹ ਨੋਟੀਫਿਕੇਸ਼ਨ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ਜੀ।

## ਝੋਨੇ ਦੇ ਉਤਪਾਦਕਾਂ ਲਈ ਬੋਨਸ

*822. (1) ਸ਼੍ਰੀ ਤਰਲੋਚਨ ਸਿੰਘ
(2) ਸਰਦਾਰ ਸਾਧੂ ਸਿੰਘ } : ਕੀ ਖੁਰਾਕ ਅਤੇ ਸਪਲਾਈਜ਼

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2001 ਦੇ ਦੌਰਾਨ ਖਰੀਦੇ ਗਏ ਝੋਨੇ ਲਈ ਰਾਜ ਸਰਕਾਰ ਦੁਆਰਾ ਅਦਾ ਕੀਤੇ ਗਏ ਬੋਨਸ, ਜੇਕਰ ਕੋਈ ਹੋਵੇ, ਦੇ ਵੇਰਵੇ ਕੀ ਹਨ ?

**ਸ਼੍ਰੀ ਅਵਤਾਰ ਹੈਨਰੀ :** ਪੰਜਾਬ ਸਰਕਾਰ ਵੱਲੋਂ ਖਰੀਫ ਸੀਜ਼ਨ 2001-02 ਦੌਰਾਨ ਖਰੀਦ ਕੀਤੀ ਪੈਡੀ ਤੇ ਕਿਸਾਨਾਂ ਨੂੰ 30 ਰੁਪਏ ਪ੍ਰਤੀ ਕੁਇੰਟਲ ਬੋਨਸ ਦੇਣ ਦਾ ਫੈਸਲਾ ਕੀਤਾ ਗਿਆ। ਇਸ ਤੇ ਕੁੱਲ 335.10 ਕਰੋੜ ਰੁਪਏ ਦੀ ਦੇਣਦਾਰੀ ਬਣਦੀ ਹੈ। ਇਹ ਬੋਨਸ ਤਿੰਨ ਬਰਾਬਰ ਕਿਸ਼ਤਾਂ ਵਿੱਚ ਵੰਡਿਆ ਜਾਣਾ ਹੈ। ਇਸ ਬੋਨਸ ਦੀ ਪਹਿਲੀ ਕਿਸ਼ਤ 111.70 ਕਰੋੜ ਰੁਪਏ ਰਲੀਜ਼ ਕੀਤੇ ਜਾ ਚੁੱਕੇ ਹਨ ਅਤੇ ਕਿਸਾਨਾਂ ਨੂੰ ਵੰਡੇ ਜਾ ਚੁੱਕੇ ਹਨ। ਬੋਨਸ ਦੀ ਦੂਜੀ ਅਤੇ ਤੀਜੀ ਕਿਸ਼ਤ ਸਰਕਾਰ ਵੱਲੋਂ ਵਿੱਤੀ ਸਾਲ 2004-05 ਵਿੱਚ ਰਲੀਜ਼ ਕੀਤੀ ਜਾਵੇਗੀ, ਜਿਸ ਸਬੰਧ ਵਿੱਚ ਵਿੱਤ ਵਿਭਾਗ ਵੱਲੋਂ 223.40 ਕਰੋੜ ਰੁਪਏ ਦਾ ਬਜ਼ਟ ਵਿੱਚ ਪ੍ਰਾਵਧਾਨ ਕੀਤਾ ਗਿਆ ਹੈ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਦੋ ਕਿਸ਼ਤਾਂ ਦੀ ਪ੍ਰੋਵੀਜ਼ਨ ਰੱਖੀ ਹੈ ਕੀ ਉਹ ਪੈਸੇ ਮਿਲ ਵੀ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ ਮੈਂ ਪਹਿਲਾਂ ਹੀ ਕਹਿ ਚੁੱਕਿਆਂ ਹਾਂ ਕਿ ਸਾਲ 2004-05 ਦੇ ਫਾਈਨਾਂਸ਼ੀਅਲ ਈਅਰ ਵਿੱਚ ਪ੍ਰੋਵੀਜ਼ਨ ਕੀਤੀ ਹੈ ਅਤੇ ਇਸ ਸਾਲ ਵਿੱਚ ਪੈਸੇ ਜ਼ਰੂਰ ਦੇ ਦਿੱਤੇ ਜਾਣਗੇ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਸਰਕਾਰ ਨੇ ਇਕ ਪ੍ਰੋਗਰਾਮ ਐਲਾਨ ਕੀਤਾ ਸੀ ਕਿ ਅਸੀਂ 10-10 ਰੁਪਏ ਕਰਕੇ ਰਲੀਜ਼ ਕਰਾਂਗੇ। ਇਕ ਕਿਸ਼ਤ ਦੇ ਦਿਤੀ। ਬਾਕੀ ਦੋ ਕਿਸ਼ਤਾਂ ਤੋਂ ਸਰਕਾਰ ਮੁਨਕਰ ਹੋ ਗਈ, ਇਸ ਦਾ ਕੀ ਕਾਰਨ ਹੈ ? ਹੁਣ ਤੱਕ ਕਿਉਂ ਨਹੀਂ ਦਿਤੇ ਗਏ ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਮੁਨਕਰ ਨਹੀਂ ਹੋਈ। ਅਸੀਂ ਇਸ ਫਾਈਨਾਂਸ਼ੀਅਲ ਈਅਰ ਦੇ ਬਜਟ ਵਿੱਚ ਪ੍ਰੋਵੀਜ਼ਨ ਰੱਖੀ ਹੈ। ਇਸ ਸਾਲ ਜ਼ਰੂਰ ਦੇ ਦੇਵਾਂਗੇ ਜੀ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ 10 ਰੁਪਏ ਇਸ ਸਾਲ ਦੇਵਾਂਗੇ, 10 ਰੁਪਏ ਅਗਲੀ ਫਸਲ ਤੇ ਦੇਵਾਂਗੇ ਅਤੇ 10 ਰੁਪਏ ਅਗਲੇ ਸਾਲ ਦੇਵਾਂਗੇ। ਇਨ੍ਹਾਂ ਨੇ ਕੇਵਲ 10 ਰੁਪਏ ਇਕ ਵੇਰ ਦਿਤੇ ਅਤੇ ਸਪੈਸੀਫਿਕਲੀ ਐਲਾਨ ਮੁਤਾਬਿਕ ਨਹੀਂ ਦਿਤੇ। ਹੁਣ ਕਹਿ ਰਹੇ ਹਨ ਕਿ ਅੱਗੇ ਦੇਵਾਂਗੇ। ਸਪੀਕਰ ਸਾਹਿਬ, ਇਹ ਸਰਕਾਰ ਐਸੀ ਹੈ ਜਿਹੜੀ ਐਲਾਨ ਕਰਕੇ ਕੋਈ ਪੂਰਾ ਨਹੀਂ ਕਰਦੀ।

**ਮਾਨਯੋਗ ਸਪੀਕਰ** : ਅਸੈਂਬਲੀ ਐਸ਼ੋਰੈਂਸ ਬੜੀ ਇੰਮਪਾਰਟੈਂਟ ਹੈ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, 10 ਰੁਪਏ ਦੀ ਐਸ਼ੋਰੈਂਸ ਵੀ ਅਸੈਂਬਲੀ ਵਿੱਚ ਹੀ ਦਿੱਤੀ ਗਈ ਸੀ। ਮੈਂ ਮੰਤਰੀ ਜੀ ਤੋਂ ਪੁੱਛ ਰਿਹਾ ਹਾਂ ਕਿ ਹੁਣ ਦੇਣ ਦਾ ਇਹ ਭਰੋਸਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਐਸ਼ਿਓਰ ਕਰਦਾ ਹਾਂ ਕਿ ਇਸ ਫਾਈਨਾਂਸ਼ੀਅਲ ਈਅਰ ਵਿੱਚ ਦੋ ਕਿਸ਼ਤਾਂ ਜ਼ਰੂਰ ਦਿੱਤੀਆਂ ਜਾਣਗੀਆਂ।

---

**ਭਲਾਈ ਪੈਨਸ਼ਨਾਂ ਲਈ ਬਜਟ**

*858. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 2002-03 ਅਤੇ 2003-04 ਦੇ ਦੌਰਾਨ ਰਾਜ ਵਿਚ ਭਲਾਈ ਪੈਨਸ਼ਨਾ ਲਈ ਸਾਲ ਵਾਰ ਕਿੰਨੀ ਰਕਮ ਐਲੋਕੇਟ ਕੀਤੀ ਗਈ ਅਤੇ ਉਸ ਵਿਚੋਂ ਅਸਲ ਵਿਚ ਕਿੰਨੀ ਰਕਮ ਵੰਡੀ ਗਈ ?

**ਸਰਦਾਰ ਜੋਗਿੰਦਰ ਸਿੰਘ ਮਾਨ** : ਸਾਲ 2002-03 ਅਤੇ 2003-04 ਲਈ ਪੈਨਸ਼ਨਾਂ ਵਾਸਤੇ ਰਾਜ ਵਿਚ ਐਲੋਕੇਟ ਕੀਤੀ ਰਕਮ ਅਤੇ ਉਸਦੀ ਅਸਲ ਵੰਡ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ ਜੀ :—

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਸਕੀਮ ਦਾ ਨਾਂ | ਸਾਲ 2002-03 | | ਸਾਲ 2003-04 | |
|---|---|---|---|---|---|
| | | ਬਜਟ ਅਲਾਟਮੈਂਟ | ਵੰਡੀ ਰਾਸ਼ੀ | ਬਜਟ ਅਲਾਟਮੈਂਟ | ਵੰਡੀ ਰਾਸ਼ੀ |
| 1 | ਬੁਢਾਪਾ ਪੈਨਸ਼ਨ ਸਕੀਮ | 11055.09 | 9553.01 | 16095.00 | 12178.24 |
| 2 | ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਵਿੱਤੀ ਸਹਾਇਤਾ | 2082.00 | 1658.92 | 2347.00 | 1693.21 |
| 3 | ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ | 1025.00 | 669.28 | 587.00 | 393.08 |
| 4 | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ | 1031.00 | 739.81 | 760.00 | 525.07 |
| | ਕੁੱਲ ਜੋੜ : | 15193.09 | 12621.02 | 19789.00 | 14789.60 |

**ਸਰਦਾਰ ਰਣਦੀਪ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਿੰਨੀਆਂ ਪੁਰਾਣੀਆਂ ਪੈਨਸ਼ਨਾਂ ਦਿੱਤੀਆਂ ਗਈਆਂ ਸਨ ਅਤੇ ਹੁਣ ਕਿੰਨੀਆਂ ਨਵੀਆਂ ਪੈਨਸ਼ਨਾਂ ਦਿੱਤੀਆਂ ਜਾ ਰਹੀਆਂ ਹਨ ? ਇਸ ਦੇ ਨਾਲ ਹੀ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਪੰਚਾਇਤ ਰਾਜ ਰਾਹੀਂ ਪਿੰਡਾਂ ਵਿੱਚ ਪੈਨਸ਼ਨਾਂ ਵੰਡੀਆਂ ਜਾਂਦੀਆਂ ਹਨ, ਕੀ ਉਸ ਆਧਾਰ ਤੇ ਸਰਕਾਰ ਦੀ ਕੋਈ ਤਜਵੀਜ਼ ਹੈ ਕਿ ਅਰਬਨ ਏਰੀਏ ਦੀਆਂ ਪੈਨਸ਼ਨਾਂ ਕਾਰਪੋਰੇਸ਼ਨਾਂ ਰਾਹੀਂ ਵੰਡਿਆ ਜਾਇਆ ਕਰਨ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਪਹਿਲੇ ਸਾਲ ਦੀ ਬਜਟ ਅਲਾਟਮੈਂਟ ਬਾਰੇ ਪੁੱਛਿਆ ਸੀ ਅਤੇ ਉਸ ਦਾ ਮੈਂ ਜਵਾਬ ਦੇ ਦਿੱਤਾ ਹੈ। ਬਾਕੀ ਬੈਨੀਫਿਸ਼ਰੀਜ਼ ਦੀ ਬਹੁਤ ਲੰਬੀ ਲਿਸਟ ਹੈ ਅਤੇ ਉਸ ਨੂੰ ਪੜ੍ਹਨ ਵਿੱਚ ਕਾਫੀ ਸਮਾਂ ਲੱਗ ਜਾਵੇਗਾ। ਮੈਂ ਇਨ੍ਹਾਂ ਨੂੰ ਇਹ ਲਿਸਟ ਦੇ ਦੇਵਾਂਗਾ। ਸ਼ਹਿਰਾਂ ਵਿੱਚ ਪੈਨਸ਼ਨਾਂ ਲਗਾਉਣ ਦੀ ਪੁਰਾਣੀ ਵਿਧੀ ਹੈ ਅਤੇ ਉਹ ਮੈਂ ਪੜ੍ਹ ਦਿੰਦਾ ਹਾਂ :

ਬਿਨੈਕਾਰ ਵਲੋਂ ਨਿਰਧਾਰਿਤ ਫਾਰਮ ਵਿਚ ਆਪਣਾ ਵੇਰਵਾ ਦੇ ਕੇ ਦਰਖਾਸਤ ਤੇ ਉਮਰ ਬਾਰੇ ਮੈਡੀਕਲ ਅਫਸਰ ਕੋਲੋਂ ਤੇ ਆਮਦਨ ਬਾਰੇ ਨਾਇਬ ਤਹਿਸੀਲਦਾਰ ਜਾਂ ਤਹਿਸੀਲਦਾਰ ਜਾਂ ਕਾਰਜਕਾਰੀ ਮੈਜਿਸਟਰੇਟ ਵੱਲੋਂ ਤਸਦੀਕ ਕਰਵਾਉਣੀ ਹੁੰਦੀ ਹੈ। ਇਸ ਤੋਂ ਬਾਅਦ ਦਰਖਾਸਤ ਸਬੰਧਿਤ ਸੀ.ਡੀ.ਪੀ.ਓ. ਦੇ ਦਫਤਰ ਵਿਚ ਜਮ੍ਹਾਂ ਕਰਵਾਈ ਜਾਂਦੀ ਹੈ। ਇਸ ਤੋਂ ਬਾਅਦ ਸੁਪਰਵਾਈਜ਼ਰ ਦੁਆਰਾ ਪੜਤਾਲ ਕਰਵਾਈ ਜਾਂਦੀ ਹੈ। ਜੇਕਰ ਤੱਥ ਸਹੀ ਪਾਏ ਜਾਣ ਤਾਂ ਸੀ.ਡੀ.ਪੀ.ਓ. ਆਪਣੀ ਸਿਫਾਰਸ਼ ਕਰਕੇ ਐਸ.ਡੀ.ਐਮ. ਦੀ ਪ੍ਰਵਾਨਗੀ ਲਈ ਕੇਸ ਭੇਜ ਦਿੰਦਾ ਹੈ। ਐਸ.ਡੀ.ਐਮ. ਦੇ ਦਸਤਖਤਾਂ ਦੇ ਬਾਅਦ ਪੈਨਸ਼ਨ ਨੰਬਰ ਦਿੱਤਾ ਜਾਂਦਾ ਹੈ ਤੇ ਬੈਂਕ ਵਿਚ ਸਾਂਝਾ ਖਾਤਾ ਖੁਲਵਾਇਆ ਜਾਂਦਾ ਹੈ। ਅਦਾਇਗੀ ਤਿਮਾਹੀ ਦਿੱਤੀ ਜਾਂਦੀ ਹੈ।

**ਸਰਦਾਰ ਰਣਦੀਪ ਸਿੰਘ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੂੰ ਸ਼ਾਇਦ ਸਮਝਣ ਵਿੱਚ ਭੁਲੇਖਾ ਲੱਗ ਗਿਆ ਹੈ। ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਇਹ ਤਾਂ ਮੈਂ ਪੁੱਛਿਆ ਹੀ ਨਹੀਂ ਸੀ ਕਿ ਕਿਸ ਪ੍ਰਕਾਰ ਪੈਨਸ਼ਨ ਲਗਾਈ ਜਾਂਦੀ ਹੈ। ਮੈਂ ਤਾਂ ਇਹ ਬੇਨਤੀ ਕੀਤੀ ਸੀ ਕਿ ਕੀ ਕੋਈ ਸਰਕਾਰ ਦੀ ਤਜਵੀਜ਼ ਹੈ ਕਿ ਜਿਵੇਂ ਪੰਚਾਇਤੀ ਰਾਜ ਰਾਹੀਂ ਪਿੰਡਾਂ ਵਿੱਚ ਪੈਨਸ਼ਨਾਂ ਦਿੱਤੀਆਂ ਜਾਂਦੀਆਂ ਹਨ, ਉਸੀ ਆਧਾਰ ਤੇ ਅਰਬਨ ਪੈਨਸ਼ਨਾਂ ਕਾਰਪੋਰੇਸ਼ਨਾਂ ਰਾਹੀਂ ਦਿੱਤੀਆਂ ਜਾਣਗੀਆਂ ? ਦੂਜਾ, ਮੈਂ ਇਹ ਪੁੱਛਿਆ ਸੀ ਕਿ ਕਿੰਨੀਆਂ ਪੁਰਾਣੀਆਂ ਪੈਨਸ਼ਨਾਂ ਵੰਡੀਆਂ ਗਈਆਂ ? ਮੈਂ ਤਾਂ ਪੁੱਛਿਆ ਸੀ ਕਿ ਕਿੰਨੀਆਂ ਪੁਰਾਣੀਆਂ ਪੈਨਸ਼ਨਾਂ ਦਿੱਤੀਆਂ ਗਈਆਂ ਅਤੇ ਕਿੰਨੀਆਂ ਸਾਡੀ ਸਰਕਾਰ ਨੇ ਲਗਾਈਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਪਿਛਲੇ ਸਾਲ ਦੀ ਬਜਟ ਅਲਾਟਮੈਂਟ ਵਿਚ ਬੈਕਲਾਗ ਦੱਸ ਦਿੰਦਾ ਹਾਂ। ਸਾਲ 2003-04 ਵਿਚ ਬੈਕਲਾਗ 17357.94 ਲੱਖ ਰੁਪਏ ਅਤੇ 2004-05 ਵਿਚ 27506.00 ਲੱਖ ਰੁਪਏ ਸੀ ਅਤੇ ਹੁਣ ਅਸੀਂ 44863.95 ਲੱਖ ਰੁਪਏ ਮੰਗਿਆ ਹੈ। ਨੰਬਰ ਆਫ ਬੈਨੀਫਿਸ਼ਰੀਜ਼ 9,64,000 ਹਨ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਇਹ ਪੁੱਛਿਆ ਸੀ ਕਿ ਕਿੰਨੀਆਂ ਪੁਰਾਣੀਆਂ ਪੈਨਸ਼ਨਾਂ ਹਨ ਅਤੇ ਕਿੰਨੀਆਂ ਨਵੀਆਂ, ਮੈਂ ਇਹ ਨਹੀਂ ਪੁੱਛਿਆ ਕਿ ਬਜਟ ਵਿੱਚ ਕਿੰਨੀ ਰਕਮ ਰੱਖੀ ਗਈ ਹੈ। ਇਹ ਦੱਸਣ ਕਿ ਸਾਡਾ ਕਿੰਨਾ ਪੁਰਾਣਾ ਬੈਕਲਾਗ ਹੈ, ਕਿੰਨੀ ਕਾਂਗਰਸ ਦੀ ਸਰਕਾਰ ਨੇ ਰਾਸ਼ੀ ਜਾਰੀ ਕੀਤੀ ਹੈ ?

**ਮੰਤਰੀ** : ਮੈਂ ਸਾਰਾ ਦੱਸ ਦਿੱਤਾ ਹੈ। ਮੈਂ ਦੱਸਿਆ ਹੈ ਕਿ ਸਾਲ 2003-04 ਵਿੱਚ 178 ਕਰੋੜ ਅਤੇ ਹੁਣ ਟੋਟਲ ਸਾਰੇ ਬੈਕਲਾਗ ਲਈ 448 ਕਰੋੜ ਰੁਪਏ ਚਾਹੀਦੇ ਹਨ। ਟੋਟਲ ਬੈਨੀਫੀਸ਼ਰੀਜ਼ 9,64,000 ਹਨ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਬੁਢਾਪਾ ਪੈਨਸ਼ਨਾਂ ਪੜਤਾਲ ਦੇ ਬਹਾਨੇ ਰੱਦ ਕੀਤੀਆਂ ਗਈਆਂ ਹਨ। ਉਨ੍ਹਾਂ ਵਿੱਚੋਂ ਬਹੁਤ ਸਾਰੇ ਉਹ ਯੋਗ ਬਜ਼ੁਰਗ ਸਾਡੇ ਕੋਲ ਆਏ, ਜਿਨ੍ਹਾਂ ਦੀਆਂ ਗਲਤ ਰੱਦ ਹੋ ਗਈਆਂ ਹਨ। ਜਿਵੇਂ ਸਾਡੇ ਮੋਗੇ 90,000 ਬੁਢਾਪਾ ਪੈਨਸ਼ਨਾਂ ਵਿੱਚੋਂ 3700 ਰੱਦ ਕੀਤੀਆਂ ਗਈਆਂ ਹਨ। ਉਹ ਕਹਿੰਦੇ ਹਨ ਕਿ ਸਾਡਾ ਕਸੂਰ ਕੀ ਹੈ। ਕੀ ਜਿਹੜੀਆਂ ਪੈਨਸ਼ਨਾਂ ਜਾਇਜ਼ ਹਨ, ਜਿਹੜੀਆਂ ਗਲਤੀ ਨਾਲ ਰੱਦ ਹੋਈਆਂ ਹਨ, ਉਨ੍ਹਾਂ ਨੂੰ ਦੁਬਾਰਾ ਲਿਖਣਾ ਨਾ ਪਵੇ, ਉਨ੍ਹਾਂ ਨੂੰ ਪਹਿਲੀ ਡੇਟ ਤੋਂ ਜਦੋਂ ਤੋਂ ਡਿਊ ਹਨ, ਇਹ ਪੈਨਸ਼ਨਾਂ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਪੈਨਸ਼ਨਾਂ ਦਾ ਸਾਰਾ ਕੰਮ ਪੰਚਾਇਤੀ ਰਾਜ ਨੂੰ ਤਬਦੀਲ ਕਰ ਦਿੱਤਾ ਗਿਆ ਹੈ। ਪੈਨਸ਼ਨਾਂ ਲਾਉਣਾ ਅਤੇ ਵੰਡਣਾ ਪੰਚਾਇਤੀ ਰਾਜ ਦਾ ਕੰਮ ਹੈ। ਇਸ ਸਬੰਧੀ ਪਿੰਡ ਲੈਵਲ ਤੇ ਕਮੇਟੀ ਬਣਾਈ ਗਈ ਹੈ। ਉਸ ਦੇ ਵਿੱਚ ਪਿੰਡ ਦੀ ਸਾਰੀ ਗਰਾਮ ਸਭਾ ਇਕੱਠੀ ਹੋਵੇਗੀ ਅਤੇ ਉਸ ਦੇ ਵਿੱਚ ਹੀ ਫੈਸਲਾ ਹੋ ਕੇ ਪੈਨਸ਼ਨਾਂ ਲੱਗਣੀਆਂ ਹਨ। ਉਸ ਤੋਂ ਬਾਅਦ ਕੇਸ ਸੰਮਤੀ ਕੋਲ ਆਏਗਾ। ਸੰਮਤੀ ਤੋਂ ਬਾਅਦ ਸਾਡੇ ਮਹਿਕਮੇ ਕੋਲ ਆ ਜਾਣਗੀਆਂ। ਸਾਰੀਆਂ ਪੁਰਾਣੀਆਂ ਜਾਂ ਨਵੀਆਂ ਜਾਂ ਜਿਹੜੀਆਂ ਕੱਟੀਆਂ ਹੋਈਆਂ ਹਨ, ਇਹ ਹੁਣ ਪੰਚਾਇਤੀ ਰਾਜ ਨੇ ਲਗਾਉਣੀਆਂ ਹਨ। ਇਹ ਸਾਰਾ ਕੰਮ ਵਿਲੇਜ ਲੈਵਲ ਤੇ ਹੋਣਾ ਹੈ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਸੀ ਕਿ ਜਿਹੜੀਆਂ ਗਲਤੀ ਨਾਲ ਰੱਦ ਹੋ ਗਈਆਂ ਹਨ, ਉਹ ਉਸੇ ਡੇਟ ਤੋਂ ਰਿਵਿਊ ਕਰਨਗੇ ? ਜਦੋਂ ਤੋਂ ਡਿਊ ਹਨ, ਉਦੋਂ ਤੋਂ ਦੇਣਗੇ ?

**ਮੰਤਰੀ** : ਮੈਂ ਦੱਸਿਆ ਹੈ ਕਿ ਪੈਨਸ਼ਨਾਂ ਦਾ ਸਾਰਾ ਸਿਸਟਮ ਪੰਚਾਇਤੀ ਰਾਜ ਦੁਆਰਾ ਵਿਲੇਜ ਲੈਵਲ ਤੇ ਹੋਣਾ ਹੈ। ਪਿੰਡ ਦੀ ਪੰਚਾਇਤ ਨੇ ਬੈਠ ਕੇ ਗਰਾਮ ਸਭਾ ਵਿੱਚ ਫੈਸਲਾ ਲੈਣਾ ਹੈ। ਉਹ ਰਿਕੁਮੈਂਡੇਸ਼ਨ ਫਿਰ ਸੰਮਤੀ ਕੋਲ ਆਉਣੀ ਹੈ ਅਤੇ ਫਿਰ ਸਾਡੇ ਕੋਲ ਆ ਜਾਣੀ ਹੈ।

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਜਿੰਦਰ ਕੌਰ ਭੱਠਲ)** : ਸਪੀਕਰ ਸਾਹਿਬ, ਜਿਹੜੀਆਂ ਪੁਰਾਣੀਆਂ ਪੈਨਸ਼ਨਾਂ ਜਾਇਜ਼ ਹਨ, ਉਨ੍ਹਾਂ ਨੂੰ ਨਿਰੀਖਣ ਕਰਨ ਲਈ ਜੁਲਾਈ ਦਾ ਟਾਈਮ ਦਿੱਤਾ ਹੋਇਆ ਹੈ। ਅਗਸਤ ਤੋਂ ਪਹਿਲਾਂ-ਪਹਿਲਾਂ ਜੋ ਜਾਇਜ਼ ਪੈਨਸ਼ਨਾਂ ਹਨ, ਉਹ ਲਾਈਆਂ ਜਾਣਗੀਆਂ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਇਨ੍ਹਾਂ ਨੇ ਕਿਹਾ ਹੈ ਕਿ 2003-04 ਵਿੱਚ 197 ਕਰੋੜ ਰੁਪਏ ਜਾਰੀ ਹੋਏ ਹਨ ਜਦੋਂ ਕਿ 147 ਕਰੋੜ ਰੁਪਏ ਵੰਡੇ ਗਏ ਹਨ। 50 ਕਰੋੜ ਰੁਪਏ ਬਚਦੇ ਹਨ। ਉਹ ਕਿੰਨ੍ਹਾਂ ਕਾਰਨਾਂ ਕਰਕੇ ਬਚਦੇ ਹਨ ? ਜੋ ਇਨ੍ਹਾਂ ਨੇ ਕਿਹਾ ਹੈ ਕਿ ਪੰਚਾਇਤਾਂ ਨੂੰ ਅਧਿਕਾਰ ਦਿੱਤੇ ਹਨ, ਕੀ ਹੁਣ ਇਹ ਮਹਿਕਮਾ ਪੰਚਾਇਤੀ ਵਿਭਾਗ ਦੇ ਅੰਡਰ ਆ ਗਿਆ ਹੈ ਜਾਂ ਪਹਿਲੇ ਵਿਭਾਗ ਕੋਲ ਹੀ ਰਹੇਗਾ ? ਇਸ ਬਾਰੇ ਕਲੀਅਰ ਕੀਤਾ ਜਾਵੇ।

**ਮੰਤਰੀ** : ਸਰ, ਜਿਹੜਾ ਬੈਲੇਂਸ ਰਹਿੰਦਾ ਹੈ, ਉਹ 173 ਕਰੋੜ ਰੁਪਏ ਦੀ ਰਾਸ਼ੀ 2004-05 ਦੇ ਬਜਟ ਵਿੱਚ ਐਡ ਕਰ ਲਈ ਹੈ। ਇਸੇ ਕਰਕੇ 448 ਕਰੋੜ ਰੁਪਏ ਦੀ ਰਕਮ ਬਣੀ ਹੈ। ਮੈਂ ਕੱਲ੍ਹ ਵੀ ਕਿਹਾ ਸੀ ਕਿ ਜਿਹੜਾ ਪਿਛਲੇ ਸਾਲ ਜੂਨ, 2003 ਤੋਂ ਬਾਅਦ ਦਾ ਬਕਾਇਆ ਹੈ, ਉਹ ਸਰਕਾਰ ਦੇਵੇਗੀ। ਦੂਸਰਾ ਜਿਹੜਾ ਇਨ੍ਹਾਂ ਨੇ ਪੁੱਛਿਆ ਹੈ, ਉਸ ਬਾਰੇ ਮੈਂ ਦੱਸਦਾ ਹਾਂ ਕਿ 6 ਡਿਪਾਰਟਮੈਂਟ ਪੰਚਾਇਤੀ ਰਾਜ ਨੂੰ ਤਬਦੀਲ ਕੀਤੇ ਹਨ। ਉਸ ਦੇ ਵਿੱਚ ਇੱਕ ਪੈਨਸ਼ਨਾਂ ਦਾ ਮਹਿਕਮਾ ਵੀ ਹੈ। ਜਿਹੜੀ ਪੈਨਸ਼ਨ ਲਾਉਣ ਵਾਲੀ ਏਜੰਸੀ ਹੈ, ਉਹ ਗਰਾਮ ਸਭਾ ਹੈ। ਜਿਸ ਤਰ੍ਹਾਂ ਡਿਪਟੀ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਅਗਲੇ ਮਹੀਨੇ ਸਾਰੀਆਂ ਗਰਾਮ ਸਭਾਵਾਂ ਦੀ ਮੀਟਿੰਗ ਸ਼ੁਰੂ ਹੋ ਜਾਣੀ ਹੈ, ਉਸ ਵਿੱਚ ਗਰਾਮ ਸਭਾਵਾਂ ਪੈਨਸ਼ਨਾਂ ਲਾਉਣਗੀਆਂ। ਉਹ ਰਿਕੁਮੈਂਡ ਕਰਕੇ ਪੰਚਾਇਤ ਸੰਮਤੀ ਨੂੰ ਭੇਜ ਦੇਣਗੀਆਂ ਅਤੇ ਪੰਚਾਇਤ ਸੰਮਤੀ ਨੇ ਉਹ ਸਾਨੂੰ ਭੇਜ ਦੇਣੀਆਂ ਹਨ ਅਤੇ ਅਸੀਂ ਪੈਨਸ਼ਨ ਨੰਬਰ ਅਲਾਟ ਕਰ ਦੇਣਾ ਹੈ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 784**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

**ਰਾਮ ਤੀਰਥ ਵਿਕਾਸ ਬੋਰਡ ਦਾ ਗਠਨ**

***850. ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਿਛਲੀ ਸਰਕਾਰ ਨੇ ਅੰਮ੍ਰਿਤਸਰ ਵਿਖੇ ਰਾਮ ਤੀਰਥ ਇਤਿਹਾਸਕ ਜਗ੍ਹਾ ਦੇ ਵਿਕਾਸ ਲਈ ਕੋਈ ਗ੍ਰਾਂਟ ਦਿੱਤੀ ਸੀ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ;

(ਅ) ਕੀ ਰਾਮ ਤੀਰਥ ਵਿਕਾਸ ਬੋਰਡ ਗਠਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਅਮਰਜੀਤ ਸਿੰਘ ਸਮਰਾ** : (ੳ) ਨਹੀਂ ਜੀ।

(ਅ) ਨਹੀਂ ਜੀ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਜਵਾਬ ਦੇਣ ਦਾ ਧੰਨਵਾਦ ਜੀ।

---

## "ਕਾਲੇ ਕੱਛੇ ਵਾਲਿਆਂ" ਦੁਆਰਾ ਚੋਰੀ ਦੀਆਂ ਵਾਰਦਾਤਾਂ

***799. ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਟਿਆਲਾ ਜ਼ਿਲ੍ਹੇ ਵਿਚ ਸਾਲਾਂ 2003 ਅਤੇ 2004 (ਮਿਤੀ ਅੰਤ ਤੱਕ) ਦੇ ਦੌਰਾਨ "ਕਾਲੇ ਕੱਛੇ ਵਾਲੇ" ਗੈਂਗ ਦੁਆਰਾ ਚੋਰੀਆਂ ਕਰਨ ਦੀਆਂ ਵਾਰਦਾਤਾਂ ਦੇ ਦੌਰਾਨ ਮਾਰੇ ਗਏ ਅਤੇ ਗੰਭੀਰ ਰੂਪ ਵਿਚ ਜ਼ਖਮੀ ਹੋਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਅਤੇ ਜੇਕਰ ਪ੍ਰਭਾਵਿਤ ਪਰਿਵਾਰਾਂ ਨੂੰ ਕੋਈ ਸਹਾਇਤਾ ਦਿੱਤੀ ਗਈ, ਤਾਂ ਉਸਦੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਪਟਿਆਲਾ ਜ਼ਿਲ੍ਹੇ ਵਿੱਚ ਕਾਲੇ ਕੱਛਿਆਂ ਵਾਲਿਆਂ ਦੇ ਗਰੋਹ ਵੱਲੋਂ ਖੋਹ ਦੀਆਂ ਘਟਨਾਵਾਂ ਵਿੱਚ ਸਾਲ 2003 ਦੌਰਾਨ 6 ਵਿਅਕਤੀ ਮਾਰੇ ਗਏ ਅਤੇ 15 ਜ਼ਖਮੀ ਹੋਏ, ਅਤੇ ਸਾਲ 2004 ਵਿੱਚ (ਹੁਣ ਤੱਕ) ਅਜਿਹੀ ਘਟਨਾ ਵਿੱਚ ਇਸ ਜ਼ਿਲ੍ਹੇ ਵਿੱਚ 1 ਵਿਅਕਤੀ ਸਖਤ ਜ਼ਖਮੀ ਹੋਇਆ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਤੇ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਵਾਰਦਾਤਾਂ ਹੋਈਆਂ ਹਨ ਇਹ ਬਹੁਤ ਹੀ ਗਰੀਬ ਪਰਿਵਾਰਾਂ ਦੇ ਨਾਲ ਹੋਈਆਂ ਹਨ। ਉਨ੍ਹਾਂ ਦੇ ਕੋਲ ਆਪਣਾ ਇਲਾਜ ਕਰਵਾਉਣ ਦੇ ਯੋਗ ਪੈਸੇ ਵੀ ਨਹੀਂ ਹੁੰਦੇ, ਰੋਟੀ ਖਾਣ ਦੇ ਯੋਗ ਨਹੀਂ ਹੁੰਦੇ। ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਇਹੋ ਜਿਹੀ ਸਕੀਮ ਅੰਡਰ ਕੰਸਿਡਰੇਸ਼ਨ ਹੈ ਜਿਸ ਦੇ ਰਾਹੀਂ ਇਸ ਤਰ੍ਹਾਂ ਦੇ ਪਰਿਵਾਰਾਂ ਦੀ ਸਰਕਾਰ ਵਲੋਂ ਮੱਦਦ ਕੀਤੀ ਜਾ ਸਕੇ ?

**ਮੁੱਖ ਮੰਤਰੀ** : ਇਸ ਤਰ੍ਹਾਂ ਦੀ ਕੋਈ ਰਿਕੁਐਸਟ ਤਾਂ ਨਹੀਂ ਆਈ ਹੈ। ਜਿਥੋਂ ਤੱਕ ਮੱਦਦ ਦੀ ਗੱਲ ਹੈ ਅਤੇ ਜਿਨ੍ਹਾਂ ਕੇਸਾਂ ਦੇ ਵਿੱਚ ਮੱਦਦ ਦੇਣ ਦੀ ਲੋੜ ਹੁੰਦੀ ਹੈ ਉਨ੍ਹਾਂ ਸਬੰਧੀ ਆਟੋਮੈਟੀਕਲੀ ਡੀ.ਸੀਜ਼ ਵਲੋਂ ਰਿਕਮੈਂਡੇਸ਼ਨਜ਼ ਆ ਜਾਂਦੀਆਂ ਹਨ ਤੇ ਇਸ ਤਰ੍ਹਾਂ ਮੱਦਦ ਕਰ ਦਿੱਤੀ ਜਾਂਦੀ ਹੈ। ਇਕ ਜੋ ਸਨੌਰ ਦਾ ਵਾਕਿਆਤ ਹੋਇਆ ਸੀ ਜਿਸ ਦੇ ਵਿੱਚ ਇੱਕ ਵਿਅਕਤੀ ਦੀ ਮੌਤ ਅਤੇ ਇੱਕ ਜ਼ਖਮੀ ਹੋਇਆ ਸੀ, ਹੋਰ ਵੀ ਪੰਜ ਛੇ ਜਗ੍ਹਾ ਤੇ ਹੋਈ ਹੈ। ਇਸ ਲਈ ਇਨ੍ਹਾਂ ਬਾਰੇ ਡੀ.ਸੀਜ਼ ਵਲੋਂ ਕੋਈ ਰਿਕੁਮੈਂਡੇਸ਼ਨ ਹੀ ਨਹੀਂ ਆਈ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਇਹੋ ਜਿਹੀਆਂ ਘਟਨਾਵਾਂ ਦੇ ਬਾਰੇ ਕੋਈ ਐਪਲੀਕੇਸ਼ਨ ਦਿੱਤੀ ਜਾਵੇ ਤਾਂ ਉਸ ਤੇ ਗੌਰ ਹੋਵੇਗਾ ?

**ਮੁੱਖ ਮੰਤਰੀ** : ਨੈਚੂਰਲੀ ਇਹ ਤਾਂ ਲਾਅ ਐਂਡ ਆਰਡਰ ਦਾ ਮਸਲਾ ਹੈ। ਅਗਰ ਪੰਜਾਬ ਦੇ ਵਿੱਚ ਅਜਿਹੀ ਘਟਨਾ ਕਿਤੇ ਵੀ ਹੋਵੇ, ਉਸ ਦੀ ਸਾਡੀ ਜ਼ਿੰਮੇਵਾਰੀ ਬਣਦੀ ਹੈ ਅਤੇ ਉਸ ਲਈ ਇਨਫੋਰਸਮੈਂਟ ਏਜੰਸੀ ਹੈ। ਜਿਥੇ ਕਿਤੇ ਕੋਈ ਇਸ ਤਰ੍ਹਾਂ ਦਾ ਵਾਕਿਆਤ ਵਗੈਰਾ ਹੋ ਜਾਂਦਾ ਹੈ, ਉਹ ਚਾਹੇ ਗਰੀਬ ਪਰਿਵਾਰ ਨਾਲ ਹੋਇਆ ਹੈ ਜਾਂ ਕਿਸੇ ਹੋਰ ਨਾਲ, ਸਾਨੂੰ ਜ਼ਰੂਰ ਦੱਸੋ, ਅਸੀਂ ਮੱਦਦ ਕਰਾਂਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 836***

**ਮਾਨਯੋਗ ਸਪੀਕਰ** : ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ, ਇਸ ਸਵਾਲ ਦੀ ਐਕਸਟੈਂਸ਼ਨ ਲੈ ਲਈ ਗਈ ਹੈ। ਇਸ ਬਾਰੇ ਮੈਂ ਗੌਰਮਿੰਟ ਨੂੰ ਵੀ ਔਰ ਸੀ.ਐਮ. ਸਾਹਿਬ ਨੂੰ ਵੀ ਰਿਕੁਐਸਟ ਕਰਾਂਗਾ ਕਿ ਇਸ ਦਾ ਜਵਾਬ ਇਸੇ ਸੈਸ਼ਨ ਵਿੱਚ ਆ ਜਾਵੇ।

**ਮੁੱਖ ਮੰਤਰੀ** : ਇਸੇ ਸੈਸ਼ਨ ਦੌਰਾਨ ਆ ਜਾਵੇਗਾ।

---

**ਫਸਲਾਂ ਦੀ ਵਿਭਿੰਨਤਾ**

***857. ਸਰਦਾਰ ਰਣਦੀਪ ਸਿੰਘ ਨਾਭਾ** : ਕੀ ਉਪ-ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਫਸਲਾਂ ਦੀ ਵਿਭਿੰਨਤਾ ਅਧੀਨ ਜ਼ਿਲ੍ਹਾ-ਵਾਰ ਕਿੰਨਾ ਰਕਬਾ ਲਿਆਂਦਾ ਗਿਆ ਹੈ ਅਤੇ ਉਸ ਵਿਚ ਚੁਣੀਆਂ ਗਈਆਂ ਵਪਾਰਕ ਫਸਲਾਂ (ਕੈਸ਼ ਕਰਾਪਸ) ਦੇ ਵੇਰਵੇ ਕੀ ਹਨ ;

(ਅ) ਪਿਛਲੇ ਦੋ ਵਿੱਤੀ ਸਾਲਾਂ ਦੇ ਦੌਰਾਨ ਰਾਜ ਵਿਚ ਫਸਲਾ ਦੀ ਵਿਭਿੰਨਤਾ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ਹੈ ?

**ਸਰਦਾਰਨੀ ਰਜਿੰਦਰ ਕੌਰ ਭੱਠਲ** : (ੳ) ਸਾਲ 2002-03 ਅਤੇ 2003-04 ਦੌਰਾਨ ਫਸਲੀ ਵਿਭਿੰਨਤਾ ਅਧੀਨ ਲਿਆਂਦਾ ਜ਼ਿਲ੍ਹਾ-ਵਾਰ ਰਕਬਾ ਅਤੇ ਵਪਾਰਕ ਫਸਲਾਂ ਹੇਠ ਲਿਆਂਦਾ ਰਕਬਾ ਕ੍ਰਮਵਾਰ ਅਨੁਲੱਗ I ਅਤੇ II ਅਨੁਸਾਰ ਹੈ, ਜੋ ਕਿ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਵਿੱਤੀ ਸਾਲ 2002-03 ਅਤੇ 2003-04 ਦੌਰਾਨ ਕੰਟਰੈਕਟ ਫਾਰਮਿੰਗ ਰਾਹੀਂ ਫਸਲੀ ਵਿਭਿੰਨਤਾ ਤੇ 895.00 ਲੱਖ ਰੁਪਏ ਖਰਚ ਕੀਤੇ ਗਏ।

**ਅਨੁਲੱਗ-I**

**ਵਿੱਤੀ ਸਾਲ 2002-03 ਦੌਰਾਨ ਫਸਲੀ ਵਿਭਿੰਨਤਾ ਹੇਠ ਲਿਆਂਦਾ ਜ਼ਿਲ੍ਹਾ-ਵਾਰ/ ਫਸਲ-ਵਾਰ ਤਕਬਾ (ਏਕੜਾਂ ਵਿੱਚ)**

| ਲੜੀ ਨੰ: | ਜ਼ਿਲ੍ਹਾ | ਜੌਂ | ਸਪਰਿੰਗ ਮੱਕੀ | ਸਿਆਲੂ ਮੱਕੀ | ਹਯੋਲਾ | ਸੂਰਜਮੁੱਖੀ | ਕੁੱਲ ਜੋੜ |
|---|---|---|---|---|---|---|---|
| 1 | ਅੰਮ੍ਰਿਤਸਰ | | 260 | 100 | 1147 | | 1507 |
| 2 | ਬਠਿੰਡਾ | | | | 545 | | 545 |

*For Starred Question No. 836 and reply thereto, please see Appendix to this Debate.

| ਲੜੀ ਨੰ: | ਜ਼ਿਲ੍ਹਾ | ਜੌਂ | ਸਪਰਿੰਗ ਮੱਕੀ | ਸਿਆਲੂ ਮੱਕੀ | ਹਯੋਲਾ | ਸੂਰਜਮੁੱਖੀ | ਕੁੱਲ ਜੋੜ |
|---|---|---|---|---|---|---|---|
| 3 | ਫਰੀਦਕੋਟ | | | | 500 | | 500 |
| 4 | ਫਤਹਿਗੜ੍ਹ ਸਾਹਿਬ | | | | 370 | 400 | 770 |
| 5 | ਫਿਰੋਜ਼ਪੁਰ | | | | 901 | | 901 |
| 6 | ਗੁਰਦਾਸਪੁਰ | | 53 | 23 | 825 | | 901 |
| 7 | ਹੁਸ਼ਿਆਰਪੁਰ | | 250 | 334 | 473 | 3000 | 4057 |
| 8 | ਜਲੰਧਰ | | 171 | 405 | 429 | 1107 | 2112 |
| 9 | ਕਪੂਰਥਲਾ | | 27 | 33 | 305 | 120 | 485 |
| 10 | ਲੁਧਿਆਣਾ | | 162 | 402 | 1457 | 3015 | 5036 |
| 11 | ਮਾਨਸਾ | | | | 240 | | 240 |
| 12 | ਮੋਗਾ | | 220 | 54 | 230 | | 504 |
| 13 | ਮੁਕਤਸਰ | | | | 533 | | 533 |
| 14 | ਨਵਾਂ ਸ਼ਹਿਰ | | 68 | 372 | 484 | 799 | 1723 |
| 15 | ਪਟਿਆਲਾ | 298 | 10 | 70 | 435 | 100 | 913 |
| 16 | ਰੋਪੜ | | 12 | 91 | 201 | | 304 |
| 17 | ਸੰਗਰੂਰ | 522 | | 33 | 723 | | 1278 |
| | ਕੁੱਲ | 820 | 1233 | 1920 | 9798 | 8541 | 22309 |

[ਉਪ ਮੁੱਖ ਮੰਤਰੀ ]

ਅਨੁਲੱਗ-II

ਵਿੱਤੀ ਸਾਲ 2003-04 ਦੌਰਾਨ ਫਸਲੀ ਵਿਭਿੰਨਤਾ ਹੇਠ ਲਿਆਂਦਾ ਜ਼ਿਲ੍ਹਾ-ਵਾਰ/ਫਸਲ-ਵਾਰ ਰਕਬਾ (ਏਕੜਾਂ ਵਿੱਚ)

| ਲੜੀ ਨੰ: | ਜ਼ਿਲ੍ਹਾ | ਬਾਸਮਤੀ | ਜੌਂ | ਹਰਿੜ | ਗੁਆਰ | ਮੂੰਗ | ਮੱਕੀ | ਵਡਾਣਕ ਕਣਕ | ਰਾਯੋਲ | ਸੂਰਜਮੁਖੀ | ਕੁੱਲ ਜੋੜ |
|---|---|---|---|---|---|---|---|---|---|---|---|
| 1 | ਅੰਮ੍ਰਿਤਸਰ | 17300 | | | | 407 | | 457 | 1611 | 50 | 19825 |
| 2 | ਬਠਿੰਡਾ | 3808 | 432 | 410 | 1822 | 109 | | 419 | 1024 | | 8024 |
| 3 | ਫਰੀਦਕੋਟ | 6300 | | 5 | | 200 | | 715 | 972 | | 8192 |
| 4 | ਫਤਹਿਗੜ੍ਹ ਸਾਹਿਬ | 6647 | | | | 4 | 262 | 313 | 118 | 360 | 7704 |
| 5 | ਫਿਰੋਜ਼ਪੁਰ | 7887 | 810 | 1171 | 800 | 286 | | 1817 | 3438 | | 16209 |
| 6 | ਗੁਰਦਾਸਪੁਰ | 5650 | | | | | 2306 | | 1666 | | 9622 |
| 7 | ਹੁਸ਼ਿਆਰਪੁਰ | 290 | | | | | 11256 | | 1384 | 9202 | 22132 |
| 8 | ਜਲੰਧਰ | 6135 | | | | 80 | 2807 | 951 | 936 | 5339 | 16248 |
| 9 | ਕਪੂਰਥਲਾ | 4446 | | | | 50 | 3063 | 1351 | 590 | 2765 | 12265 |
| 10 | ਲੁਧਿਆਣਾ | 4128 | | | | 407 | 211 | 2070 | 2550 | 1100 | 10446 |
| 11 | ਮਾਨਸਾ | 2354 | 2584 | | 983 | 93 | | 694 | 867 | | 7575 |
| 12 | ਮੋਗਾ | 3179 | | | | 427 | | 1189 | 726 | 13 | 5534 |
| 13 | ਮੁਕਤਸਰ | 9927 | 915 | 81 | 1045 | 214 | | 344 | 1409 | | 13935 |
| 14 | ਨਵਾਂ ਸ਼ਹਿਰ | 647 | | | | 26 | 4156 | 110 | 104 | 2022 | 7065 |
| 15 | ਪਟਿਆਲਾ | 8063 | 400 | | | 150 | 566 | 485 | 291 | 994 | 10949 |
| 16 | ਰੋਪੜ | 1032 | 200 | | | 230 | 3462 | 297 | 416 | 574 | 6211 |
| 17 | ਸੰਗਰੂਰ | 2616 | | | | 415 | | 150 | 1009 | | 4290 |
| | ਕੁੱਲ | 90529 | 5341 | 1667 | 4650 | 3098 | 28089 | 11362 | 19111 | 22014 | 186226 |

**ਸਰਦਾਰ ਰਣਦੀਪ ਸਿੰਘ ਨਾਭਾ** : ਸਰ, ਕੋਈ ਸਪਲੀਮੈਂਟਰੀ ਨਹੀਂ।

**ਮਾਨਯੋਗ ਸਪੀਕਰ** : ਥੈਂਕ ਯੂ। ਹਾਂ ਜੀ, ਸੂਦ ਸਾਹਿਬ ਤੁਸੀਂ ਖੜ੍ਹੇ ਹੋ, ਤੁਸੀਂ ਪੁੱਛੋ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਮਾਨਯੋਗ ਉਪ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਵੱਡਾ ਰਕਬਾ ਪਾਪੂਲਰ ਦੀ ਫਸਲ ਹੇਠ ਲੋਕਾਂ ਵਲੋਂ ਲਗਾਇਆ ਗਿਆ ਸੀ ਪਰੰਤੂ ਉਸ ਦੀ ਕੀਮਤ ਡਿੱਗਣ ਕਾਰਨ ਉਹ ਖੇਤ ਖਾਲੀ ਹੁੰਦੇ ਜਾ ਰਹੇ ਹਨ। ਇਸ ਲਈ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦੀ ਸਪੋਰਟ ਪ੍ਰਾਈਸ ਫਿਕਸ ਕਰਨ ਲਈ ਕੁਝ ਕਰ ਰਹੇ ਹੋ ਤਾਂ ਕਿ ਕਿਸਾਨਾਂ ਦਾ ਨੁਕਸਾਨ ਨਾ ਹੋਵੇ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਟੀਚਾ ਅਸੀਂ ਤਿੰਨ ਗੱਲਾਂ ਨੂੰ ਮੁੱਖ ਰੱਖ ਕੇ ਸ਼ੁਰੂ ਕੀਤਾ ਸੀ। ਪਹਿਲਾਂ ਕਿ ਪੰਜਾਬ ਦੇ ਕਿਸਾਨ ਦੀ ਮੱਦਦ ਹੋ ਸਕੇ। ਦੂਸਰਾ ਇਹ ਸੀ ਕਿ ਪੰਜਾਬ ਦੀਆਂ ਫਸਲਾਂ ਜਿਵੇਂ ਚਾਵਲ ਜਾਂ ਕਣਕ ਜਿਹੜੀਆਂ ਜ਼ਿਆਦਾ ਪਾਣੀ ਕੰਜ਼ਿਊਮ ਕਰਦੀਆਂ ਹਨ, ਉਨ੍ਹਾਂ ਦੀ ਥਾਂ ਦੂਜੀਆਂ ਫਸਲਾਂ ਬੀਜਣ ਲਈ ਕਿਸਾਨਾਂ ਨੂੰ ਪ੍ਰੇਰਿਤ ਕਰੀਏ। ਕਣਕ ਅਤੇ ਚਾਵਲ ਦਾ ਸਾਰਾ ਖਰਚਾ ਮਿਲਾ ਕੇ 12,500 ਰੁਪਏ ਪ੍ਰਤੀ ਏਕੜ ਗੌਰਮਿੰਟ ਆਫ ਇੰਡੀਆ ਨੂੰ ਬੀਅਰ ਕਰਨਾ ਪੈਂਦਾ ਸੀ। ਇਸ ਕਰਕੇ ਇਹ ਤਿੰਨ ਗੱਲਾਂ ਮੁੱਖ ਰੱਖ ਕੇ ਡਾਈਵਰਸੀਫਿਕੇਸ਼ਨ ਦੀ ਸਕੀਮ ਸ਼ੁਰੂ ਕੀਤੀ ਸੀ। ਜਿਥੋਂ ਤੱਕ ਐਮ.ਐਸ.ਪੀ. ਦਾ ਸਵਾਲ ਹੈ, ਕਈ ਫਸਲਾਂ ਦੀ ਐਮ.ਐਸ.ਪੀ. ਤਾਂ ਪਹਿਲਾਂ ਹੀ ਫਿਕਸ ਹੋਈ ਹੋਈ ਹੈ ਲੇਕਿਨ ਸਾਨੂੰ ਇਸ ਦੇ ਵਿੱਚ ਇੱਕ ਵੱਡੀ ਦਿੱਕਤ ਆ ਰਹੀ ਹੈ ਕਿ ਜਿਹੜੀਆਂ ਸਾਡੀਆਂ ਏਜੰਸੀਆਂ ਹਨ ਉਹ ਕਣਕ ਔਰ ਚਾਵਲ ਦੀ ਖਰੀਦ ਕਰਨ ਤੋਂ ਬਗੈਰ ਹੋਰ ਕਿਸੇ ਫਸਲ ਦੀ ਖਰੀਦ ਕਰਨ ਲਈ ਮਾਰਕੀਟ ਵਿੱਚ ਨਹੀਂ ਆਉਂਦੀਆਂ। ਫਿਰ ਵੀ ਅਸੀਂ ਇਸ ਤੇ ਬੜੀ ਗੰਭੀਰਤਾ ਦੇ ਨਾਲ ਵਿਚਾਰ ਕਰਾਂਗੇ ਕਿ ਇਸ ਨੂੰ ਪ੍ਰੈਕਟੀਕਲ ਤੌਰ ਤੇ ਲਾਗੂ ਕੀਤਾ ਜਾ ਸਕੇ, ਇਸ ਬਾਰੇ ਫੈਸਲਾ ਲੈਣਾ ਹੈ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਇਹ ਕੰਮ ਕੀਤਾ ਹੈ ਇਹ ਬੜਾ ਵਧੀਆ ਕੀਤਾ ਹੈ ਪਰੰਤੂ ਪਿਛੇ ਜਿਹੇ ਪੰਜਾਬ ਦੇ ਵਿੱਚ ਬਾਸਮਤੀ ਦੀ ਫ਼ਸਲ ਜ਼ਿਆਦਾ ਬਿਜਾਈ ਕਰਵਾ ਦਿੱਤੀ ਤੇ ਬਾਅਦ ਵਿੱਚ ਜਦੋਂ ਉਸ ਨੂੰ ਮੰਡੀਕਰਨ ਲਈ ਲਿਜਾਇਆ ਗਿਆ ਤਾਂ ਉਸ ਦੇ ਬਾਰੇ ਕਿਹਾ ਕਿ ਇਹ ਮਾੜੀ ਕਿਸਮ ਦੀ ਬਾਸਮਤੀ ਹੈ, ਇਹ ਡਿਸਕਲਰ ਹੈ, ਇਸ ਵਿੱਚ ਯੀਲਡ ਘੱਟ ਹੈ ਇਸੇ ਤਰ੍ਹਾਂ ਮੱਕੀ ਦੀ ਫਸਲ ਬਾਰੇ ਹੋਇਆ ਹੈ ਜਿਸ ਕਰਕੇ ਉਨ੍ਹਾਂ ਕਿਸਾਨਾਂ ਦੀ ਬਾਸਮਤੀ ਪੰਜਾਬ ਐਗਰੋ ਵਾਲਿਆਂ ਨੇ ਨਹੀਂ ਚੁੱਕੀ ਜਿਸ ਕਰਕੇ ਉਨ੍ਹਾਂ ਕਿਸਾਨਾਂ ਨੂੰ ਬਹੁਤ ਨੁਕਸਾਨ ਹੋਇਆ ਹੈ, ਘਾਟਾ ਪਿਆ ਹੈ ਇਸ ਲਈ ਕੀ ਅੱਗੇ ਵਾਸਤੇ ਕਿਸਾਨਾਂ ਦਾ ਇਸ ਤਰੀਕੇ ਦੇ ਨਾਲ ਨੁਕਸਾਨ ਹੋਣ ਤੋਂ ਬਚਾਉਣ ਲਈ ਕੋਈ ਉਪਰਾਲਾ ਹੋਵੇਗਾ ?

**ਉਪ ਮੁੱਖ ਮੰਤਰੀ** : ਅਸੀਂ ਕਦਮ ਚੁੱਕਿਆ ਹੈ ਲੇਕਿਨ ਮੈਂ, ਆਪ ਹੀ ਸਮਝਦੀ ਹਾਂ ਕਿ ਕੁਝ ਊਣਤਾਈਆਂ ਰਹਿ ਜਾਂਦੀਆਂ ਹਨ। ਇਸ ਲਈ ਅਸੀਂ ਸਾਰੀ ਚੀਜ਼ ਨੂੰ ਵਿਚਾਰਨ ਵਾਸਤੇ ਜੌਹਲ ਕਮੇਟੀ ਬਣਾਈ ਹੈ, ਜਿਸ ਨੇ ਇਹ ਰਿਵਿਊ ਕੀਤਾ ਹੈ ਕਿ 3-4 ਪ੍ਰੇਸ਼ਾਨੀਆਂ ਸਾਹਮਣੇ ਆ ਰਹੀਆਂ ਹਨ। ਇਕ ਪ੍ਰੇਸ਼ਾਨੀ ਦਾ ਮੈਂਬਰ ਸਾਹਿਬ ਨੇ ਜ਼ਿਕਰ ਨਹੀਂ ਕੀਤਾ। ਮੈਂ ਹਾਊਸ ਨੂੰ ਦੱਸਣਾ ਚਾਹੁੰਦੀ ਹਾਂ ਕਿ ਪੰਜਾਬ ਵਿਚ ਧਰਤੀ ਹੇਠਲੇ, ਪਾਣੀ ਦੀ ਸਾਨੂੰ ਚਿੰਤਾ ਹੈ। ਜੇ ਇਸੇ ਸਿਸਟਮ ਨਾਲ ਚਲਦੇ ਰਹੇ ਤਾਂ ਕਣਕ ਹੇਠਲਾ ਰਕਬਾ ਅਸੀਂ ਨਹੀਂ ਕੱਢ ਸਕਦੇ।

[ਉਪ ਮੁੱਖ ਮੰਤਰੀ ]

ਇਹ ਮੈਂ ਹਾਊਸ ਦੀ ਜਾਣਕਾਰੀ ਲਈ ਦੱਸ ਰਹੀ ਹਾਂ। 9-10 ਕਰੌਪਸ ਅਧੀਨ ਰਕਬਾ ਵਧਿਆ ਹੈ। ਵਿਦਇਨ ਕਰੌਪਸ ਡਾਈਵਰਸੀਫਿਕੇਸ਼ਨ ਹੋਈ ਹੈ। ਇਕ ਪੁਆਇੰਟ ਇਹ ਹੈ ਬਾਸਮਤੀ ਦਾ ਮੁੱਲ ਨਹੀਂ ਮਿਲਿਆ। ਮੱਕੀ ਦੀ ਸ਼ਿਕਾਇਤ ਆਈ ਹੈ ਡਿਪਟੀ ਕਮਿਸ਼ਨਰ, ਫਰੀਦਕੋਟ ਨੂੰ ਵੀ ਲਿਖਿਆ ਹੈ।

**ਸ਼੍ਰੀ ਸੁਰਿੰਦਰ ਕੁਮਾਰ ਸਿੰਗਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਚੀਫ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੰਟਰੈਕਟ ਫਾਰਮਿੰਗ ਸਕਸੈਸਫੁੱਲ ਹੋਣ ਵਾਸਤੇ ਜ਼ਰੂਰੀ ਹੈ ਕੰਟਰੈਕਟ ਲਾਅ ਹੋਵੇ। ਹੁਣ ਜੇ ਕੋਈ ਕਾਨੂੰਨੀ ਰਸਤਾ ਹੋਵੇਗਾ ਤਾਂ ਜਿਹੜਾ ਕੰਟਰੈਕਟ ਬਿਟਵੀਨ ਸਪਲਾਇਰ, ਫਾਰਮਰ ਐਂਰ ਖਰੀਦਦਾਰ ਹੋਵੇਗਾ ਤੇ ਅਗਰ ਖਰੀਦਦਾਰ ਮੁੱਕਰ ਜਾਵੇਗਾ ਤਾਂ ਕੋਈ ਐਕਸ਼ਨ ਲਿਆ ਜਾ ਸਕੇ। ਕੀ ਸਰਕਾਰ ਇਸ ਵਾਸਤੇ ਕੋਈ ਕਾਨੂੰਨ ਬਣਾਉਣ ਬਾਰੇ ਸੋਚ ਰਹੀ ਹੈ ਤਾਂ ਕਿ ਇਸ ਨੂੰ ਸਕਸੈਸਫੁੱਲ ਬਣਾਇਆ ਜਾ ਸਕੇ ?

**ਉਪ ਮੁੱਖ ਮੰਤਰੀ** : ਇਹ ਬੜੀ ਚੰਗੀ ਗੱਲ ਕੀਤੀ ਹੈ, ਸਵਾਲ ਕੀਤਾ ਹੈ। ਲੇਕਿਨ ਇਸ ਦੀ ਚਿੰਤਾ ਕਰਨ ਦੀ ਲੋੜ ਨਹੀਂ ਹੈ। ਅਸੀਂ ਦੁਨੀਆਂ ਦੀ ਮਸ਼ਹੂਰ ਏਜੰਸੀ ਨੂੰ ਇਸ ਵਾਸਤੇ ਹਾਇਰ ਕੀਤਾ ਹੈ ਜਿਹੜੀ ਕਿ ਇਸ ਤਰ੍ਹਾਂ ਦੇ ਜਿਹੜੇ ਡਿਸਪਿਊਟ ਹਨ, ਉਨ੍ਹਾਂ ਵਾਸਤੇ ਉਸ ਦੀ ਰਿਪੋਰਟ ਫਾਈਨਲ ਹੋਵੇਗੀ। ਹਿੰਦੁਸਤਾਨ ਤੇ ਪੰਜਾਬ ਵੀ ਉਸ ਵਿਚ ਆਉਂਦਾ ਹੈ। ਇਹ ਐਗਰੀਮੈਂਟ ਹੋਇਆ ਹੈ। ਅਸੀਂ ਕੰਟਰੈਕਟ ਫਾਰਮਿੰਗ ਵਿਚ ਐਗਰੀਮੈਂਟ ਕੀਤਾ ਹੈ। ਇਹ ਕਿਸਾਨਾਂ ਨੂੰ ਬੀਜ ਦੇਵੇਗੀ, ਉਨ੍ਹਾਂ ਨੂੰ ਖੇਤੀ ਸਬੰਧੀ ਸਿਖਲਾਈ ਦੇਵੇਗੀ। ਜਿਹੜੀ ਫਸਲ ਪ੍ਰਾਈਸ ਤੋਂ ਥੱਲੇ ਹੈ, ਉਸ ਨੂੰ ਅਸੀਂ ਚੁੱਕਾਂਗੇ। ਜੇਕਰ ਉਸ ਨੂੰ ਏਜੰਸੀਆਂ ਨਹੀਂ ਚੁੱਕਦੀਆਂ ਤਾਂ ਇਸ ਬਾਰੇ ਕਾਰਪੋਰੇਸ਼ਨ ਨੇ ਜ਼ਿੰਮੇਂਵਾਰੀ ਲਈ ਹੈ। ਜੇ ਪ੍ਰਾਈਸ ਉਸ ਤੋਂ ਉਪਰ ਹੈ ਤਾਂ ਕਿਸਾਨਾਂ ਨੂੰ ਖੁੱਲ੍ਹੀ ਛੁੱਟੀ ਹੈ ਕਿ ਜਿਥੇ ਉਨ੍ਹਾਂ ਨੂੰ ਵਾਧੂ ਭਾਅ ਮਿਲਦਾ ਹੈ ਉਥੇ ਜਾ ਸਕਦੇ ਹਨ। ਬਾਕੀ ਝੰਝਟਾਂ ਤੋਂ ਮੁਕਤ ਕਰਾਉਣ ਵਾਸਤੇ ਏਜੰਸੀ ਹਾਇਰ ਕੀਤੀ ਹੈ।

**ਸ਼੍ਰੀ ਸੁਰਿੰਦਰ ਕੁਮਾਰ ਸਿੰਗਲਾ** : ਮੇਰਾ ਸਵਾਲ ਕੁਝ ਹੋਰ ਸੀ ਅਤੇ ਉਹ ਇਹ ਸੀ ਕਿ ਪੰਜਾਬ ਅਸੈਂਬਲੀ ਤੋਂ ਵੀ ਕਾਨੂੰਨ ਦੀ ਇਸ ਸਬੰਧੀ ਜ਼ਰੂਰਤ ਹੈ। ਤੁਸੀਂ ਚਾਹੇ ਹੋਰ ਵੀ ਵੱਡੀ ਫਰਮ ਲੈ ਲਓ ਪਰ ਜਿਹੜਾ ਕਾਨੂੰਨ ਦਾ ਰਸਤਾ ਹੈ ਇਸ ਨੂੰ ਵੀ ਨਾਲ ਲਿਆ ਜਾਵੇ ਤੇ ਇਸ ਨੂੰ ਪਾਸ ਕੀਤਾ ਜਾਵੇ, ਤਾਂ ਹੀ ਡਾਈਵਰਸੀਫਿਕੇਸ਼ਨ ਨੂੰ ਲੋਕ ਸੀਰੀਅਸਲੀ ਲੈਣਗੇ। ਗੌਰਮਿੰਟ ਆਫ਼ ਇੰਡੀਆ ਨੇ ਇਕ ਮਾਡਰਨ ਕਾਨੂੰਨ ਬਣਾਇਆ ਹੈ, ਇਸ ਦੀ ਜ਼ਰੂਰਤ ਹੈ।

**ਉਪ ਮੁੱਖ ਮੰਤਰੀ** : ਇਸ ਉਪਰ ਅਸੀਂ ਹਮਦਰਦੀ ਨਾਲ ਵਿਚਾਰ ਕਰਾਂਗੇ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਸਰਕਾਰ ਨੇ ਢੋਲ ਢਮੱਕੇ ਨਾਲ ਡਾਈਵਰਸੀਫਿਕੇਸ਼ਨ ਦਾ ਐਲਾਨ ਕੀਤਾ ਸੀ। ਕਿ ਅਸੀਂ ਕਣਕ ਤੇ ਬਾਸਮਤੀ ਦੋ ਮੁੱਖ ਫਸਲਾਂ ਦੀ ਡਾਈਵਰਸੀਫਿਕੇਸ਼ਨ ਕਰਾਂਗੇ। ਮੈਂ ਉਪ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੋ ਫਸਲਾਂ ਖਾਸ ਕਰਕੇ ਬਾਸਮਤੀ ਤੇ ਕਣਕ ਵਿਚ ਕਿੰਨੀ ਡਾਈਵਰਸੀਫਿਕੇਸ਼ਨ ਕਰਾ ਸਕੇ ਹਨ ?

**ਉਪ ਮੁੱਖ ਮੰਤਰੀ** : ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬ ਨੇ ਸੁਣਿਆ ਨਹੀਂ, ਤਾਂ ਹੀ ਸਵਾਲ ਕੀਤਾ ਹੈ। ਮੈਂ ਜਵਾਬ ਪਹਿਲਾਂ ਦਿੱਤਾ ਹੈ। ਡਾਈਵਰਸੀਫਿਕੇਸ਼ਨ ਤਿੰਨ ਗੱਲਾਂ ਨੂੰ ਮੁੱਖ ਰੱਖ ਕੇ ਕੀਤੀ ਗਈ ਹੈ। ਇਕ ਤਾਂ ਕਿਸਾਨ ਦੀ ਮਦਦ ਹੋਵੇ। ਦੂਜਾ ਕਿਹੜੀ-ਕਿਹੜੀ ਕਰਾਪ

ਵਿਚ ਕਿੰਨਾ ਰਕਬਾ ਲਿਆਉਣਾ ਹੈ। ਇਹ ਮੈਂ ਹਾਊਸ ਦੀ ਜਾਣਕਾਰੀ ਵਾਸਤੇ ਦੱਸ ਰਹੀ ਹਾਂ ਕਿ ਰਕਬਾ ਨਹੀਂ ਘਟ ਸਕਿਆ। ਬਾਰਡਰ ਏਰੀਆ ਹੈ ਉਥੇ ਵੀ ਕਣਕ ਬੀਜੀ ਗਈ ਹੈ ਜਿਸ ਕਾਰਨ ਇਹ ਰਕਬਾ ਬਰਾਬਰ ਰਿਹਾ ਨਹੀਂ ਤਾਂ ਘੱਟ ਹੋਣਾ ਸੀ। ਇਸੇ ਤਰ੍ਹਾਂ ਚੌਲਾਂ ਦਾ ਰਕਬਾ ਵੀ ਘਟਾਇਆ ਹੈ। ਬਾਸਮਤੀ ਹੇਠ ਰਕਬਾ ਉਨਾ ਹੀ ਰਿਹਾ ਹੈ। ਨੈਕਸਟ ਪੁਆਇੰਟ ਇਹ ਹੈ ਕਿ ਇਨ੍ਹਾਂ ਦੋ ਕਰੌਪਸ ਤੋਂ ਕਿੰਨਾ ਫਾਇਦਾ ਖੱਟਣਾ ਹੈ ਇਸ ਤੇ ਵਿਚਾਰ ਕਰ ਰਹੇ ਹਾਂ। ਇਸ ਲਈ ਪਲਾਨ ਕਰ ਰਹੇ ਹਾਂ।

**ਕੈਪਟਨ ਕੰਵਲਜੀਤ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਆਪ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸੱਚ ਨਹੀਂ ਕਿ ਸਰਕਾਰ ਨੇ ਜਿਹੜਾ ਡਾਈਵਰਸੀਫਿਕੇਸ਼ਨ ਦਾ ਪ੍ਰੋਗਰਾਮ ਬਣਾਇਆ ਸੀ ਇਸ ਵਿਚ ਫਾਇਦਾ ਨਹੀਂ ਹੋਇਆ ? ਇਹ ਪੂਰੀ ਤਰ੍ਹਾਂ ਫੇਲ੍ਹ ਹੋਈ ਹੈ।

**ਉਪ ਮੁੱਖ ਮੰਤਰੀ** : ਇਹ ਗਲਤਫਹਿਮੀ ਵਿਚ ਹਨ। ਇਹ ਆਪ ਤਾਜ਼ਾ-ਤਾਜ਼ਾ ਫੇਲ੍ਹ ਹੋ ਕੇ ਆਏ ਹਨ ਤੇ ਇਨ੍ਹਾਂ ਨੂੰ ਹਰ ਚੀਜ਼ ਫੇਲ੍ਹ ਹੀ ਨਜ਼ਰ ਆਉਂਦੀ ਹੈ। ਅਸੀਂ ਇਹ ਪੁਆਇੰਟ ਅਚੀਵ ਕੀਤਾ ਹੈ ਜਿਹੜੀ ਗੱਲ ਮੈਂ ਵਾਰ-ਵਾਰ ਕਹਿ ਰਹੀ ਹਾਂ ਕਿ ਇਹ ਨਵੀਂ ਚੀਜ਼ ਲਿਆਂਦੀ ਗਈ ਹੈ। ਜਦੋਂ ਕੋਈ ਨਵੀਂ ਚੀਜ਼ ਤੇ ਕੰਮ ਸ਼ੁਰੂ ਹੁੰਦਾ ਹੈ ਤਾਂ ਉਸ ਵਿਚ ਕੁਝ ਦਿੱਕਤਾਂ ਤੇ ਕਮੀਆਂ ਤਾਂ ਜ਼ਰੂਰ ਆਉਂਦੀਆਂ ਹਨ। ਅਸੀਂ ਨਵੀਂ ਸਕੀਮ ਸ਼ੁਰੂ ਕੀਤੀ ਹੈ ਇਸ ਲਈ ਕੁਝ ਊਣਤਾਈਆਂ ਜਾਂ ਮੁਸ਼ਕਿਲਾਂ ਤਾਂ ਜ਼ਰੂਰ ਸਾਹਮਣੇ ਆਉਣਗੀਆਂ। ਇਹ ਤਾਂ ਨੈਚੁਰਲ ਗੱਲ ਹੈ। ਇਨ੍ਹਾਂ ਕਮੀਆਂ ਨੂੰ ਦੂਰ ਜ਼ਰੂਰ ਕਰ ਰਹੇ ਹਾਂ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਹ ਮੇਰੇ ਸਵਾਲ ਦਾ ਜਵਾਬ ਨਹੀਂ ਦੇ ਸਕੇ ਕਿਉਂਕਿ ਸ਼ਾਇਦ ਇਨ੍ਹਾਂ ਨੂੰ ਉਦੋਂ ਵਿਹਲ ਨਹੀਂ ਸੀ, ਜਿਸ ਵੇਲੇ ਡਾਈਵਰਸੀਫਿਕੇਸ਼ਨ ਕਰਨੀ ਸੀ। ਉਸ ਵੇਲੇ ਦੋ-ਢਾਈ ਮਹੀਨੇ ਤਾਂ ਸਰਕਾਰ ਮੁੱਖ ਮੰਤਰੀ ਲਾਹੁਣ ਵਾਸਤੇ ਦਿੱਲੀ ਬੈਠੀ ਰਹੀ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਇਨ੍ਹਾਂ ਨੇ ਉਦੋਂ ਇੱਥੇ ਕੰਮ ਨਹੀਂ ਕੀਤਾ। ਇਸ ਕਰਕੇ ਕਮੀਆਂ ਰਹਿ ਗਈਆਂ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਫੈਕਟਸ ਦਾ ਸਭ ਕੁਝ ਪਤਾ ਹੈ। ਪਹਿਲੇ ਸਾਲ ਵਿਚ 22 ਹਜ਼ਾਰ ਏਕੜ ਦੇ ਵਿਚ ਕੰਟਰੈਕਟ ਫਾਰਮਿੰਗ ਕੀਤੀ ਗਈ ਸੀ। ਐਂਤਕੀਂ ਦੋ ਲੱਖ ਏਕੜ ਦੇ ਵਿਚ ਇਸ ਖਰੀਫ਼ ਦੀ ਫਸਲ ਦੌਰਾਨ ਇਹ ਕੰਟਰੈਕਟ ਫਾਰਮਿੰਗ ਪਹੁੰਚ ਗਈ ਹੈ। ਕਈ ਕਿਸਮ ਦੀਆਂ ਨਵੀਆਂ-ਨਵੀਆਂ ਫਸਲਾਂ, ਬੜੀਆਂ ਸੋਹਣੀਆਂ-ਸੋਹਣੀਆਂ ਫਸਲਾਂ ਇਸ ਸਕੀਮ ਤਹਿਤ ਆ ਰਹੀਆਂ ਹਨ। ਪਰ ਸਪੀਕਰ ਸਾਹਿਬ, ਕਿਤੇ-ਕਿਤੇ ਕੋਈ-ਕੋਈ ਚੀਜ਼ ਸਕਸੈਸਫੁੱਲ ਨਹੀਂ ਹੋਈ, ਇਹ ਸਚਾਈ ਹੈ। ਜਿਹੜਾ ਜੌਹਲ ਕਮੇਟੀ ਦਾ ਕਰਾਪ ਐਡਜਸਟਮੈਂਟ ਪ੍ਰੋਗਰਾਮ ਹੈ, ਉਸ ਨੂੰ ਗੌਰਮਿੰਟ ਆਫ਼ ਇੰਡੀਆ ਅਤੇ ਮਨਿਸਟਰੀ ਆਫ ਫਾਈਨਾਂਸ ਵੱਲੋਂ ਅਪਰੂਵਲ ਮਿਲ ਗਈ ਹੈ। ਉਨ੍ਹਾਂ ਨੇ ਇਸ ਨੂੰ ਐਕਸੈਪਟ ਕਰ ਲਿਆ ਹੈ। ਮੈਂ ਫੂਡ ਮਨਿਸਟਰ ਸ਼੍ਰੀ ਸ਼ਰਦ ਪਵਾਰ ਜੀ ਨੂੰ ਮਿਲ ਕੇ ਆਇਆ ਹਾਂ। ਉਹ ਵੀ ਇਸ ਸਕੀਮ ਨੂੰ ਚੰਗਾ ਸਮਝਦੇ ਹਨ। ਹੁਣ ਪਲਾਨਿੰਗ ਕਮਿਸ਼ਨ ਕੋਲ ਕੇਸ ਜਾਵੇਗਾ, ਤਾਂ ਕਿ ਕੰਟਰੈਕਟ ਫਾਰਮਿੰਗ ਨੂੰ ਪ੍ਰਮੋਟ ਕੀਤਾ ਜਾ ਸਕੇ। ਕੰਟਰੈਕਟ ਫਾਰਮਿੰਗ ਦੇ ਨਾਲ ਕਾਫੀ ਵੱਡੀ ਤਬਦੀਲੀ ਪੰਜਾਬ ਵਿਚ ਆਵੇਗੀ। ਸਾਲ 2007 ਤੱਕ 22 ਲੱਖ ਕਿੱਲੇ ਤੱਕ ਇਹ ਟੀਚਾ ਪਹੁੰਚਾਉਣਾ ਚਾਹੁੰਦੇ ਹਾਂ। ਇਹ ਜੌਹਲ ਕਮੇਟੀ ਤੋਂ ਇਲਾਵਾ ਹੈ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗਰੀਨ ਰੈਵੋਲਿਊਸ਼ਨ ਅਤੇ ਐਮ.ਐਸ.ਪੀ. ਪਿਛਲੇ 30 ਸਾਲ ਵਿਚ ਕਾਂਗਰਸ ਦੀ ਦੇਣ ਹੈ। ਕੀ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਸੀ, ਉਸ ਵੇਲੇ ਪਿਛਲੇ ਪੰਜਾਂ ਸਾਲਾਂ ਵਿਚ ਸਰਕਾਰ ਨੇ ਕੋਈ ਐਸਾ ਇਨੀਸ਼ੀਏਟਿਵ ਲਿਆ ਹੈ ਜਿਸ ਤੋਂ ਖੇਤੀਬਾੜੀ ਤੋਂ ਹੋਈ ਆਮਦਨ ਵਿਚ ਵਾਧਾ ਹੋਇਆ ਹੋਵੇ ? ਕੀ ਇਹ ਕੋਈ ਇੱਕ ਇਨੀਸ਼ੀਏਟਿਵ ਦੱਸਣਗੇ ਕਿ ਖੇਤੀਬਾੜੀ ਦੀ ਕੋਈ ਆਮਦਨ ਵਧੀ ਹੈ ? (ਵਿਘਨ) ਮੈਂ ਤਾਂ ਪੰਜਾਂ ਸਾਲਾਂ ਦੀ ਸਾਰੀ ਫਿਗਰ ਦੱਸ ਦੇਵਾਂਗਾ। ਕੀ ਇਹ ਕੋਈ ਵੀ ਇਨੀਸ਼ੀਏਟਿਵ ਦੱਸਣਗੇ ?

**ਮਾਨਯੋਗ ਸਪੀਕਰ** : ਕੀ ਤੁਸੀਂ ਇਨ੍ਹਾਂ ਨੂੰ ਪੁੱਛ ਰਹੇ ਹੋ ਜਾਂ ਫਿਰ ਬਾਦਲ ਸਾਹਿਬ ਨੂੰ ਪੁੱਛ ਰਹੇ ਹੋ ? ਮਨਿਸਟਰ ਸਾਹਿਬ ਜਵਾਬ ਦਿਓ ਜੀ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਹ ਜਵਾਬ ਨਹੀਂ ਦੇ ਸਕਦੇ। ਇਸੇ ਕਰਕੇ ਸਾਨੂੰ ਸਵਾਲ ਪੁੱਛਿਆ ਗਿਆ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਰੀਟੀਸਿਜ਼ਮ ਕਰਨ ਦੀ ਆਦਤ ਹੈ। ਇਸ ਕਾਰਨ ਇਹ ਕਰੀਟੀਸਿਜ਼ਮ ਕਰੀ ਜਾਂਦੇ ਹਨ। ਇਹ ਇਨ੍ਹਾਂ ਦੀ ਆਦਤ ਹੀ ਨਹੀਂ ਹੈ ਕਿ ਕਰੀਟੀਸਿਜ਼ਮ ਨਾ ਕਰਨ। (ਵਿਘਨ)

**ਕੈਪਟਨ ਕੰਵਲਜੀਤ ਸਿੰਘ** : ** ** **

**ਮਾਨਯੋਗ ਸਪੀਕਰ** : ਸਵਾਲ ਡਿਪਟੀ ਚੀਫ ਮਨਿਸਟਰ ਸਾਹਿਬਾ ਤੋਂ ਪੁੱਛਿਆ ਗਿਆ ਹੈ। ਤੁਹਾਡੇ ਤੋਂ ਨਹੀਂ ਪੁੱਛਿਆ ਗਿਆ। ਨਾਟ ਅਲਾਊਡ। ਜੋ ਕੁਝ ਵੀ ਜਵਾਬ ਦੇ ਤੌਰ ਤੇ ਕੈਪਟਨ ਕੰਵਲਜੀਤ ਸਿੰਘ ਨੇ ਕਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

I have not allowed any discussion on this.

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਡਿਪਟੀ ਚੀਫ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਕਣਕ ਅਤੇ ਝੋਨੇ ਦੀ ਫਸਲ ਦੀ ਪੈਦਾਵਾਰ ਘੱਟ ਕਰਕੇ ਹੋਰ ਫਸਲਾਂ ਨੂੰ ਤਰਜੀਹ ਦੇ ਰਹੇ ਹਨ, ਇਹ ਹੋਰ ਕਿਹੜੀਆਂ-ਕਿਹੜੀਆਂ ਫਸਲਾਂ ਨਵੀਆਂ ਬੀਜਣ ਵਾਸਤੇ ਕਿਸਾਨਾਂ ਨੂੰ ਪ੍ਰੇਰਿਤ ਕਰ ਰਹੇ ਹਨ ? ਮੈਂ ਇਹ ਪੁੱਛਣਾ ਚਾਹੁੰਦਾ ਹਾਂ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਕੈਪਟਨ ਕੰਵਲਜੀਤ ਸਿੰਘ ਜੀ ਨੂੰ ਤਾਂ ਇੱਧਰਲੇ ਸਮੇਂ ਦੀ ਯਾਦ ਆਉਂਦੀ ਹੈ ਜਦੋਂ ਇਹ ਜਵਾਬ ਇਧਰੋਂ ਦਿਆ ਕਰਦੇ ਸਨ। ਪਰ ਜਵਾਬ ਤੁਹਾਡੇ ਵੱਲੋਂ ਨਹੀਂ ਆਉਣਾ ਚਾਹੀਦਾ। ਜਵਾਬ ਇਧਰੋਂ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਆਉਣਾ ਹੁੰਦਾ ਹੈ। ਸਪੀਕਰ ਸਾਹਿਬ, ਅਸੀਂ ਸਿਆਲੂ ਮੱਕੀ, ਸੂਰਜਮੁਖੀ, ਅਰਿੰਡ ਆਦਿ ਦੀਆਂ ਫ਼ਸਲਾਂ ਅਤੇ ਹੋਰ ਤੇਲ ਵਾਲੇ ਬੀਜਾਂ ਦੀਆਂ ਫਸਲਾਂ ਲੈ ਕੇ ਆ ਰਹੇ ਹਾਂ। ਹੁਣ ਉਸ ਏਰੀਏ ਵਿਚ ਵੀ ਕਪਾਹ ਦੀ ਖੇਤੀ ਵਿਚ ਵਾਧਾ ਹੋਇਆ ਹੈ ਜਿਥੇ ਕਿ ਪਹਿਲਾਂ ਲੋਕ ਚੌਲ ਉਗਾਉਣ ਲੱਗ ਪਏ ਸੀ। ਇਹੋ ਜਿਹੇ ਤਿੰਨ-ਚਾਰ ਡਿਸਟ੍ਰਿਕਟ ਹਨ ਜਿਥੇ ਹੁਣ ਕਿਸਾਨ ਕਪਾਹ ਬੀਜਣ ਲੱਗ ਪਏ ਹਨ।

---

** Not recorded as ordered by the Chair.

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਸਰਕਾਰ ਨਵੀਆਂ ਫ਼ਸਲਾਂ ਲਿਆ ਰਹੀ ਹੈ ਪਰ ਬਾਸਮਤੀ ਦੀ ਫਸਲ ਕਿਸਾਨਾਂ ਦੀ ਹਾਲੇ ਪਈ ਹੋਈ ਹੈ ਕਿਉਂਕਿ ਉਨ੍ਹਾਂ ਦੇ ਰੇਟਸ ਬਹੁਤ ਘੱਟ ਹਨ ਜਦ ਕਿ ਉਸ ਦੇ ਉਤੇ ਖਰਚਾ ਕਿਸਾਨ ਦਾ ਜ਼ਿਆਦਾ ਆਇਆ ਹੋਇਆ ਹੈ। ਉਹ ਇਸ ਆਸ ਤੇ ਬੈਠੇ ਹਨ ਕਿ ਸ਼ਾਇਦ ਸਰਕਾਰ ਰੇਟਸ ਹੋਰ ਵਧਾ ਦੇਵੇ। ਸੂਰਜਮੁਖੀ ਦੇ ਰੇਟਸ ਬਹੁਤ ਘੱਟ ਹਨ। ਕੀ ਸਰਕਾਰ ਕਿਸਾਨਾਂ ਦੀ ਮਦਦ ਵਾਸਤੇ ਕੋਈ ਉਪਰਾਲੇ ਕਰੇਗੀ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਭਾਰਤ ਸਰਕਾਰ ਨੇ ਮਦਦ ਕੀਤੀ ਕਿ ਸਾਨੂੰ 1250 ਰੁਪਏ ਪਰ ਏਕੜ ਦੇ ਹਿਸਾਬ ਨਾਲ ਢੋਹ-ਢੁਆਈ ਤੇ ਖਰਚ ਹੋਵੇਗਾ ਜਦ ਕਿ ਅਸੀਂ 5 ਹਜ਼ਾਰ ਰੁਪਿਆ ਪਰ ਏਕੜ ਦੇ ਹਿਸਾਬ ਨਾਲ ਮੰਗ ਕੀਤੀ ਸੀ ਤਾਂਕਿ ਅਸੀਂ ਕਿਸਾਨਾਂ ਦੀ ਫਾਈਨਾਂਸ਼ੀਅਲ ਮਦਦ ਕਰ ਸਕੀਏ। ਡਾਈਵਰਸੀਫੀਕੇਸ਼ਨ ਸਬੰਧੀ ਸਾਡੇ ਚੀਫ ਮਨਿਸਟਰ ਸਾਹਿਬ ਨੇ ਹੁਣੇ ਦੱਸਿਆ ਹੈ ਕਿ ਇਹ ਕੇਸ ਸਾਰਾ ਪ੍ਰੋਸੈਸ ਹੋ ਚੁੱਕਾ ਹੈ। ਇਸ ਦੇ ਵਿਚ ਜਿਹੜੀਆਂ ਦਿੱਕਤਾਂ ਆ ਰਹੀਆਂ ਸਨ, ਉਨ੍ਹਾਂ ਨੂੰ ਦੂਰ ਕੀਤਾ ਜਾ ਰਿਹਾ ਹੈ। ਜਿਥੋਂ ਤੱਕ ਸਪੋਰਟ ਪ੍ਰਾਈਸ ਦੀ ਗੱਲ ਹੈ ਅਸੀਂ ਆਪਣੀ ਕਾਰਪੋਰੇਸ਼ਨ ਰਾਹੀਂ ਜਿਥੇ ਸਾਡੀ ਕਿਸਾਨਾਂ ਦੇ ਨਾਲ ਕਮਿੱਟਮੈਂਟ ਹੈ, ਉਥੇ ਅਸੀਂ ਪੂਰੀ ਕਰਾਂਗੇ ਅਤੇ ਉਨ੍ਹਾਂ ਦੀ ਫਸਲ ਵਿਚ ਕੋਈ ਘਾਟਾ ਨਹੀਂ ਹੋਣ ਦੇਵਾਂਗੇ। ਜੇਕਰ ਕੋਈ ਸ਼ਿਕਾਇਤ ਇਨ੍ਹਾਂ ਕੋਲ ਹੈ ਤਾਂ ਇਹ ਮੈਨੂੰ ਦੱਸ ਦੇਣ, ਉਥੇ ਅਸੀਂ ਫਸਲ ਚੁੱਕ ਲਵਾਂਗੇ ਅਤੇ ਕਿਧਰੇ ਬੈਲੰਸ ਪਈ ਹੈ ਅਤੇ ਸਾਡੀ ਉਥੇ ਕਮਿੱਟਮੈਂਟ ਹੈ, ਉਥੇ ਵੀ ਅਸੀਂ ਪੂਰੀ ਕਰਾਂਗੇ। ਜਿਥੇ ਕਿਸਾਨ ਨੇ ਸਾਡੇ ਕਹਿਣ ਤੇ ਬੀਜੀ ਹੋਵੇਗੀ, ਉਹ ਅਸੀਂ ਜ਼ਰੂਰ ਚੁੱਕਾਂਗੇ। ਮੇਰੇ ਕੋਲ ਸਾਰਾ ਰਿਕਾਰਡ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਕਿਸਾਨਾਂ ਨੇ ਬਾਸਮਤੀ ਬੀਜੀ ਪਰ ਉਸ ਦੇ ਪੂਰੇ ਰੇਟਸ ਨਾ ਮਿਲਣ ਕਰਕੇ ਉਨ੍ਹਾਂ ਦੀ ਫਸਲ ਘਰਾਂ ਵਿਚ ਪਈ ਹੈ। ਕੀ ਸਰਕਾਰ ਉਨ੍ਹਾਂ ਕਿਸਾਨਾ ਦੀ ਮਦਦ ਵਾਸਤੇ ਕੋਈ ਉਚੇਚੇ ਉਪਰਾਲੇ ਕਰਨ ਲਈ ਕੋਈ ਯਤਨ ਕਰੇਗੀ ਤਾਕਿ ਉਨ੍ਹਾਂ ਨੂੰ ਰੇਟ ਠੀਕ ਮਿਲ ਸਕੇ ਔਰ ਉਨ੍ਹਾਂ ਦਾ ਲੌਸ ਪੂਰਾ ਹੋ ਸਕੇ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਐਮ.ਐਸ.ਪੀ. ਭਾਰਤ ਸਰਕਾਰ ਨੇ ਫਿਕਸ ਕਰਨਾ ਹੁੰਦਾ ਹੈ। ਇਥੇ ਜਿਹੜੇ ਕਿਸਾਨਾਂ ਨੇ ਆਪਣੀ ਮਰਜ਼ੀ ਨਾਲ ਬਾਸਮਤੀ ਬੀਜੀ ਸੀ, ਉਹ ਉਨ੍ਹਾਂ ਨੇ ਆਪਣੇ ਵਾਸਤੇ ਬੀਜੀ ਸੀ। ਬਾਸਮਤੀ ਦੇ ਰੇਟਸ ਸਬੰਧੀ ਸਾਡੇ ਹੱਥ ਵਿਚ ਕੁਝ ਨਹੀਂ ਹੈ। ਇਸ ਦੇ ਰੇਟਸ ਭਾਰਤ ਸਰਕਾਰ ਨੇ ਫਿਕਸ ਕਰਨੇ ਹੁੰਦੇ ਹਨ। ਇਹ ਦੋ ਚੀਜ਼ਾਂ ਨੂੰ ਆਪਸ ਵਿਚ ਮਿਕਸ ਕਰੀ ਜਾ ਰਹੇ ਹਨ ਜਿਸ ਕਰਕੇ ਕਨਫਿਊਜ਼ਨ ਪੈਦਾ ਹੋ ਰਿਹਾ ਹੈ। ਮੈਂ ਕਿਹਾ ਸੀ ਕਿ ਜਿਥੇ ਸਾਡੀ ਕਿਸਾਨਾਂ ਦੇ ਨਾਲ ਕਮਿੱਟਮੈਂਟ ਬਾਸਮਤੀ ਬੀਜਣ ਬਾਰੇ ਸੀ ਉਥੇ ਅਸੀਂ ਆਪਣੀ ਕਾਰਪੋਰੇਸ਼ਨ ਰਾਹੀਂ ਖਰੀਦੀ ਹੈ ਅਤੇ ਆਪਣੀ ਕਮਿੱਟਮੈਂਟ ਪੂਰੀ ਕੀਤੀ ਹੈ। ਇਹ ਉਨ੍ਹਾਂ ਨੇ ਆਪਣੀ ਮਰਜ਼ੀ ਨਾਲ ਬੀਜੀ ਸੀ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਕਿਸਾਨਾਂ ਨੇ ਆਪਣੇ ਆਪ ਹੀ ਬਾਸਮਤੀ ਇਸ ਕਰਕੇ ਬੀਜੀ ਸੀ ਕਿਉਂਕਿ ਸਰਕਾਰ ਵੱਲੋਂ ਇਸ ਸਬੰਧੀ ਰੇਡੀਓ, ਟੀ.ਵੀ., ਇਸ਼ਤਿਹਾਰਬਾਜ਼ੀ ਕਰਕੇ, ਪੰਜਾਬੀ ਚੈਨਲਾਂ ਰਾਹੀਂ ਐਡਵਰਟਾਈਜ਼ਮੈਂਟ ਕੀਤੀ ਗਈ ਸੀ ਪਰ ਹੁਣ ਉਨ੍ਹਾਂ ਨੂੰ ਉਸ ਉਤੇ ਕੀਤੇ ਖਰਚੇ ਖਾਦ, ਪਾਣੀ ਦਾ ਮੁੱਲ ਤੱਕ ਨਹੀਂ ਮਿਲ ਰਿਹਾ ਹੈ ਅਤੇ ਕਿਸਾਨਾਂ ਦਾ ਕਚੂਮਰ ਨਿਕਲ ਗਿਆ ਹੈ। ਇਸ ਲਈ ਮੈਂ ਸਰਕਾਰ ਨੂੰ ਕਿਹਾ ਹੈ ਕਿ ਕੀ ਸਰਕਾਰ ਉਨ੍ਹਾਂ ਕਿਸਾਨਾਂ ਦੇ ਲੌਸ ਨੂੰ ਪੂਰਾ ਕਰਨ ਵਾਸਤੇ ਕੋਈ ਮੱਦਦ ਦੇਵੇਗੀ, ਜਾਂ ਕੋਈ ਉਪਰਾਲਾ ਕਰ ਰਹੀ ਹੈ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਹੁਣ 590 ਏਕੜ ਏਰੀਆ ਨੂੰ ਆਡੈਂਟੀਫਾਈ ਕੀਤਾ ਹੈ ਜਿਥੇ ਮੈਸ: ਇਸਕੌਰਟ ਇੰਡੀਆ ਲਿਮਟਿਡ ਅਤੇ ਯੂਨਾਟਿਡ ਰਾਈਸ ਮਿਲਜ਼ ਵਾਲੇ ਫਸਲਾਂ ਨੂੰ ਚੁੱਕਣਗੇ। ਇਨ੍ਹਾਂ ਫਸਲਾਂ ਨੂੰ ਚੁੱਕਣ ਵਾਸਤੇ ਸਰਕਾਰ ਨੇ 25 ਮੰਡੀਆਂ ਦਾ ਪਹਿਲੇ ਇੰਤਜ਼ਾਮ ਕੀਤਾ ਹੈ। ਮੈਂ ਨਹੀਂ ਸਮਝਦੀ ਕਿ ਜਿਹੜਾ ਪ੍ਰਚਾਰ ਅਸੀਂ ਕੀਤਾ, ਉਸ ਦਾ ਸਾਨੂੰ ਫਾਇਦਾ ਨਹੀਂ ਹੋਇਆ। ਇਸ ਪ੍ਰਚਾਰ ਤੋਂ ਬਾਦ ਕਿਸਾਨਾਂ ਨੇ ਸਾਡੇ ਨਾਲ ਕਾਂਟਰੈਕਟ ਕੀਤਾ। ਅਸੀਂ ਵਾਰ-ਵਾਰ ਕਹਿੰਦੇ ਰਹੇ ਹਾਂ ਕਿ ਕਾਂਟਰੈਕਟ ਦੇ ਤਹਿਤ ਫਾਰਮ ਲੈ ਕੇ ਭੇਜੋ। ਉਸ ਕਾਂਟਰੈਕਟ ਦੇ ਤਹਿਤ ਅਗਰ ਕੋਈ ਦਿੱਕਤ ਆਏਗੀ ਤਾਂ ਅਸੀਂ ਜ਼ਿਮੇਂਵਾਰ ਹਾਂ। ਅਸੀਂ ਪਹਿਲਾਂ ਥੋੜ੍ਹੇ ਜਿਹੇ ਆਪਣੇ ਸੋਰਸ ਵੇਖ ਕੇ ਪੰਜਾਬ ਐਗਰੋ ਰਾਹੀਂ ਇਹ ਕੋਸ਼ਿਸ਼ ਕੀਤੀ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮਾਨਯੋਗ ਡਿਪਟੀ ਚੀਫ ਮਨਿਸਟਰ ਸਾਹਿਬਾ ਨੇ ਕਪਾਹ ਦੀ ਫਸਲ ਵਿਚ ਇਜ਼ਾਫਾ ਹੋਣ ਦੀ ਗੱਲ ਕੀਤੀ ਹੈ। ਕੋਈ ਵੇਲਾ ਸੀ ਜਦੋਂ ਕਪਾਹ ਦਾ ਬੀਜ ਸਾਰੇ ਹਿੰਦੁਸਤਾਨ ਦੇ ਕਿਸਾਨ ਪੰਜਾਬ ਤੋਂ ਲੈ ਕੇ ਜਾਂਦੇ ਸੀ। ਇਸ ਵਾਰ ਇਹ ਹੋਇਆ ਹੈ ਕਿ ਸਾਡੇ ਪੰਜਾਬ ਦੇ ਕਿਸਾਨ ਕਪਾਹ ਦਾ ਬੀਜ ਗੁਜਰਾਤ ਤੋਂ ਲੈ ਕੇ ਆਏ ਹਨ ਅਤੇ ਇਹ ਸੋਚ ਕੇ ਲੈ ਕੇ ਆਏ ਹਨ ਕਿ ਇਹ ਬੀਜ ਬੀ.ਟੀ. ਕਾਟਨ ਦਾ ਹੈ। ਇਸ ਬੀਜ ਦਾ ਖਰਚਾ 3-4 ਹਜ਼ਾਰ ਰੁਪਏ ਪ੍ਰਤੀ ਏਕੜ ਆਉਂਦਾ ਹੈ। ਉਥੇ ਗੁਜਰਾਤ ਵਿਚ ਸਾਡੇ ਕਿਸਾਨਾਂ ਨੂੰ ਬੀ.ਟੀ. ਕਾਟਨ ਕਹਿ ਕੇ ਫਰਜ਼ੀ ਬੀਜ ਦਿੱਤਾ ਜਾ ਰਿਹਾ ਹੈ। ਮੈਂ ਉਪ ਮੁੱਖ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ੍ਹਾ ਹੈ ਕਿ ਪੰਜਾਬ ਵਿਚ ਇਹ ਬੀ.ਟੀ. ਕਾਟਨ ਦਾ ਬੀਜ ਉਪਲਬਧ ਨਹੀਂ ਹੈ। ਸਾਨੂੰ ਇਹ ਬੀਜ ਇਥੇ ਪੈਦਾ ਕਰਨ ਦੀ ਇਜ਼ਾਜ਼ਤ ਨਹੀਂ ਜਾਂ ਅਸੀਂ ਇਹ ਬੀਜ ਬਾਹਰੋਂ ਮੰਗਵਾ ਨਹੀਂ ਸਕੇ ਜਾਂ ਪੰਜਾਬ ਸਰਕਾਰ ਨੇ ਇਸ ਸਬੰਧ ਵਿਚ ਕੋਈ ਕੋਸ਼ਿਸ਼ ਨਹੀਂ ਕੀਤੀ? ਬਾਹਰੋਂ ਨਕਲੀ ਬੀਜ ਖਰੀਦਣ ਨਾਲ ਸਾਡਾ ਕਿਸਾਨ ਲੁੱਟਿਆ ਜਾ ਰਿਹਾ ਹੈ। ਕੀ ਇਹ ਦੱਸਣਗੇ ਕਿ ਆਉਣ ਵਾਲੇ ਸੀਜ਼ਨ ਵਿਚ ਇਹ ਬੀਜ ਸਾਨੂੰ ਇਥੇ ਬੀਜਣ ਦੀ ਇਜ਼ਾਜ਼ਤ ਹੋਵੇਗੀ?

**ਮਾਨਯੋਗ ਸਪੀਕਰ** : ਉਪ ਮੁੱਖ ਮੰਤਰੀ ਜੀ ਇਸ ਦਾ ਜਵਾਬ ਦੇਣਾ ਚਾਹੁਣ ਤਾਂ ਮੈਂ ਰੋਕਾਂਗਾ ਨਹੀਂ, ਵੈਸੇ ਇਹ ਸਪਲੀਮੈਂਟਰੀ ਅਰਾਈਜ਼ ਨਹੀਂ ਹੁੰਦੀ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਡਾਈਵਰਸੀਫਿਕੇਸ਼ਨ ਦੇ ਨਾਲ ਹੀ ਤਾਅਲੁੱਕ ਰੱਖਦਾ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਤੁਸੀਂ ਠੀਕ ਕਿਹਾ ਹੈ ਕਿ ਇਨ੍ਹਾਂ ਦੇ ਸਵਾਲ ਦਾ ਮੇਨ ਸਵਾਲ ਨਾਲ ਤਾਅਲੁੱਕ ਨਹੀਂ ਹੈ। ਇਹ ਸੈਪਰੇਟ ਕੁਐਸਚਨ ਬਣ ਸਕਦਾ ਸੀ ਲੇਕਿਨ ਫਿਰ ਵੀ ਮੈਂ ਇਸ ਦਾ ਜਵਾਬ ਦੇ ਦਿੰਦੀ ਹਾਂ। ਅਸੀਂ ਵਾਰ ਵਾਰ ਕੋਸ਼ਿਸ਼ ਕੀਤੀ ਹੈ ਕਿ ਕਿਸਾਨਾਂ ਨੂੰ ਅਸੀਂ ਇਹੋ ਜਿਹਾ ਕੰਮ ਨਾ ਕਰਨ ਦੇਈਏ ਜਿਸ ਨਾਲ ਉਨ੍ਹਾਂ ਦਾ ਨੁਕਸਾਨ ਹੋਵੇ। ਅਸੀਂ ਯੂਨੀਵਰਸਿਟੀਆਂ ਵਿਚ ਵੀ ਇਹ ਗੱਲ ਲੈ ਕੇ ਗਏ ਸੀ ਅਤੇ ਭਾਰਤ ਸਰਕਾਰ ਨੂੰ ਵੀ ਵਾਰ ਵਾਰ ਬੇਨਤੀ ਕੀਤੀ ਹੈ। ਅਸੀਂ ਆਪਣੇ ਐਮ.ਪੀਜ਼. ਨੂੰ ਵੀ ਇਸ ਬਾਰੇ ਕਿਹਾ ਹੈ। ਅਸਲ ਗੱਲ ਜੋ ਹੈ, ਉਹ ਇਹ ਹੈ ਕਿ ਪੰਜਾਬ ਦੇ ਵਾਤਾਵਰਣ ਦੇ ਮੁਤਾਬਿਕ ਅਜੇ ਇਕ ਹੋਰ ਸਾਲ ਇਹ ਬੀਜ ਪੰਜਾਬ ਨੂੰ ਨਹੀਂ ਦਿੱਤਾ ਜਾ ਸਕਦਾ। ਬੀਜ ਦੀਆਂ ਵੱਖ ਵੱਖ ਕਿਸਮਾਂ ਹਨ, ਜੋ ਤਿਆਰ ਹੋ ਰਹੀਆਂ ਹਨ। ਸਾਨੂੰ ਇਹ ਬੀਜ ਅਗਲੇ ਸਾਲ ਦੇਣ ਵਾਸਤੇ ਕਿਹਾ ਗਿਆ

ਹੈ। ਸਾਡੀ ਪੂਰੀ ਕੋਸ਼ਿਸ਼ ਹੈ ਕਿ ਅਸੀਂ ਵਧੀਆ ਬੀਜ ਪੰਜਾਬ ਵਿਚ ਲੈ ਕੇ ਆਈਏ ਅਤੇ ਆਪਣੇ ਕਿਸਾਨਾਂ ਨੂੰ ਦੇਈਏ। ਸਾਡੇ ਵੱਲੋਂ ਕੋਈ ਕਸਰ ਨਹੀਂ ਹੈ। ਸਾਡੀ ਕੋਈ ਸਰਕਾਰੀ ਏਜੰਸੀ ਹਾਲੇ ਇਹ ਬੀਜ ਨਹੀਂ ਬੀਜ ਰਹੀ ਹੈ। ਅਸੀਂ ਇਸ ਦੇ ਵਾਸਤੇ ਪ੍ਰਚਾਰ ਵੀ ਕਰਦੇ ਹਾਂ ਅਤੇ ਕੋਈ ਇਹ ਬੀਜ ਨਾ ਬੀਜੇ, ਇਸ ਦੇ ਵਾਸਤੇ ਚੈਕਿੰਗ ਵੀ ਕਰਦੇ ਹਾਂ। ਜੋ ਕੋਈ ਬੀਜ ਵੇਚ ਰਿਹਾ ਹੈ ਤਾਂ ਉਹ ਜਾਅਲੀ ਬੀਜ ਵੇਚ ਰਿਹਾ ਹੈ। ਜਿਹੜਾ ਬੀਜ ਯੂਨੀਵਰਸਿਟੀ ਵੱਲੋਂ ਪ੍ਰਮਾਣਿਤ ਅਤੇ ਭਾਰਤ ਸਰਕਾਰ ਤੋਂ ਅਲਾਓ ਕਰਨ ਤੋਂ ਬਾਦ ਅਸੀਂ ਕਿਸਾਨਾਂ ਨੂੰ ਦਿਆਂਗੇ, ਅਗਰ ਉਹ ਬੀਜ ਠੀਕ ਨਾ ਹੋਇਆ ਤਾਂ ਫਿਰ ਉਸ ਦੀ ਜ਼ਿੰਮੇਂਵਾਰੀ ਸਾਡੀ ਹੋਵੇਗੀ।

---

## ਚੁੰਗੀ ਸਮਾਪਤ ਕਰਨਾ

*852. **ਸ਼੍ਰੀ ਰਾਜ ਕੁਮਾਰ ਗੁਪਤਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 2002-2003 ਅਤੇ 2003-2004 ਦੇ ਦੌਰਾਨ ਚੁੰਗੀ ਤੋਂ ਰਾਜ ਨੂੰ ਸਾਲ-ਵਾਰ ਕਿੰਨੀ ਆਮਦਨ ਹੋਈ ;

(ਅ) ਕੀ ਸਰਕਾਰ ਰਾਜ ਵਿਚ ਚੁੰਗੀ ਖਤਮ ਕਰਨ ਦੀ ਕੋਈ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਖਤਮ ਕੀਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਚੌਧਰੀ ਸੰਤੋਖ ਸਿੰਘ)** : (ੳ) ਸਾਲ ਵਾਈਜ਼ ਆਮਦਨ ਦਾ ਵੇਰਵਾ ਹੇਠ ਅਨੁਸਾਰ ਹੈ :—

| ਸਾਲ | | ਆਮਦਨ (ਰੁਪਏ ਲੱਖਾਂ ਵਿੱਚ) |
|---|---|---|
| 2002-03 | .. | 43617.45 |
| 2003-04 | .. | 47387.95 |

(ਅ) ਹਾਂ ਜੀ। ਪਰ ਚੁੰਗੀ ਕੇਵਲ ਉਸ ਵੇਲੇ ਖਤਮ ਕੀਤੀ ਜਾਵੇਗੀ, ਜਦੋਂ ਇਸ ਦੀ ਥਾਂ ਤੇ ਕੋਈ ਹੋਰ ਬਦਲਵਾਂ ਟੈਕਸ ਜਾਂ ਸੈਸ ਲਗਾਇਆ ਜਾਵੇਗਾ ਤਾਂ ਜੋ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ ਚੁੰਗੀ ਖਤਮ ਕੀਤੇ ਜਾਣ ਨਾਲ ਹੋਣ ਵਾਲੇ ਨੁਕਸਾਨ ਦੀ ਭਰਪਾਈ ਕੀਤੀ ਜਾ ਸਕੇ। ਇਸ ਤੋਂ ਇਲਾਵਾ ਇਹ ਮਾਮਲਾ ਮਾਨਯੋਗ ਸੁਪਰੀਮ ਕੋਰਟ ਵਿਚ ਲੰਬਿਤ ਹੋਣ ਕਾਰਣ ਸਬਜੂਡਿਸ ਹੈ।

**ਸ਼੍ਰੀ ਰਾਜ ਕੁਮਾਰ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਚੁੰਗੀ ਖਤਮ ਕਰਨ ਦੀ ਹਾਲਤ ਵਿਚ ਜਿਹੜਾ ਘਾਟਾ ਪਵੇਗਾ, ਉਸ ਦੀ ਪੂਰਤੀ ਵਾਸਤੇ ਇਨ੍ਹਾਂ ਨੇ ਕੋਈ ਆਲਟਰਨੇਟਿਵ ਸੋਰਅਸ ਆਫ ਇਨਕਮ ਤਲਾਸ਼ਿਆ ਹੈ ? ਅਸੀਂ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਚੁੰਗੀ ਨੂੰ ਖਤਮ ਕਰਾਂਗੇ। ਮੰਤਰੀ ਜੀ ਇਹ ਵੀ ਦੱਸਣ ਦੀ ਖੇਚਲ ਕਰਨ ਕਿ ਮਾਨਯੋਗ ਸੁਪਰੀਮ ਕੋਰਟ ਦੇ ਫੈਸਲੇ ਤੋਂ ਬਾਦ ਇਹ ਚੁੰਗੀ ਦੀ ਸਮਾਪਤੀ ਕਰ ਦੇਣਗੇ ?

**ਮੰਤਰੀ** : ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਚੁੰਗੀ ਮਿਊਂਸਿਪਲ ਕਮੇਟੀਆਂ ਦਾ ਇਕ ਮੇਨ ਰੈਵੀਨਿਊ ਹੈ। ਕੋਈ 70% ਆਮਦਨ ਚੁੰਗੀਆਂ ਦੀ ਹੈ ਜਿਸ ਨਾਲ ਮਿਊਂਸਿਪਲ ਕਮੇਟੀਆਂ ਚਲਦੀਆਂ ਹਨ। ਪਿਛਲੀ ਸਰਕਾਰ ਨੇ ਬਿਨਾਂ ਸੋਚੇ ਸਮਝੇ ਔਰ ਬਿਨਾਂ ਹੀ ਘੋਖਿਆ ਅਤੇ ਕੋਈ ਆਲਟਰਨੇਟਿਵ ਸੋਰਸ ਆਫ ਰੈਵੀਨਿਊ ਦੀ ਭਾਲ ਕੀਤੇ ਬਿਨਾਂ ਹੀ ਚੁੰਗੀ ਨੂੰ ਖਤਮ ਕਰ ਦਿੱਤਾ ਸੀ ਅਤੇ ਮਾਨਯੋਗ ਹਾਈ ਕੋਰਟ ਨੇ ਉਸ ਨੋਟੀਫਿਕੇਸ਼ਨ ਨੂੰ ਸਟਰੱਕਡਾਊਨ ਕੀਤਾ। ਮੈਂ ਇਸ ਦੇ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਕਾਂਗਰਸ ਦੀ ਸਰਕਾਰ, ਸਾਡੀ ਪਾਰਟੀ ਹਮੇਸ਼ਾ ਇਹ ਸੋਚ ਰੱਖਦੀ ਹੈ ਕਿ ਅਸੀਂ ਚੁੰਗੀ ਖਤਮ ਕਰਾਂਗੇ, ਇਹ ਚੀਜ਼ ਸਾਡੇ ਮੈਨੀਫੈਸਟੋ ਵਿੱਚ ਵੀ ਹੈ। ਕਿਉਂਕਿ ਬਿਨਾਂ ਰੈਵੀਨਿਊ ਦੀ ਭਾਲ ਕੀਤੇ ਪਿਛਲੀ ਸਰਕਾਰ ਨੇ ਇਹ ਫੈਸਲਾ ਲੈ ਲਿਆ ਸੀ ਇਸ ਕਰਕੇ ਉਹ ਸਟਰੱਕਡਾਊਨ ਹਾਈ ਕੋਰਟ ਦੁਆਰਾ ਹੋਇਆ। ਪੰਜਾਬ ਸਰਕਾਰ ਨੇ ਮਾਨਯੋਗ ਸੁਪਰੀਮ ਕੋਰਟ ਵਿੱਚ ਐਸ.ਐਲ.ਪੀ. ਦਾਖਲ ਕੀਤੀ ਹੋਈ ਹੈ ਔਰ ਸਾਡੀ ਕੋਸ਼ਿਸ਼ ਵੀ ਹੈ, ਲੇਕਿਨ ਸਾਨੂੰ ਉਥੇ ਸਟੇਅ ਨਹੀਂ ਮਿਲੀ। ਇਸ ਦੇ ਨਾਲ-ਨਾਲ ਅਸੀਂ ਉਹ ਐਕਸਰਸਾਈਜ਼ ਬੜੇ ਜ਼ੋਰਾਂ ਨਾਲ ਕਰ ਰਹੇ ਹਾਂ ਔਰ ਅਸੀਂ ਨਵੀਂ ਦਿੱਲੀ ਦੀ ਇਕ ਬਹੁਤ ਵੱਡੀ ਸੰਸਥਾ ਨੂੰ ਵੀ ਇਸ ਮੰਤਵ ਲਈ ਹਾਇਰ ਕੀਤਾ ਹੈ। ਇਸਦਾ ਨਾਂ ਹੈ ਨੈਸ਼ਨਲ ਇੰਸਟੀਚਿਊਟ ਆਫ ਪਬਲਿਕ ਫਾਇਨਾਂਸ ਆਨ ਪਾਲਿਸੀ, ਨਵੀਂ ਦਿੱਲੀ। ਉਸ ਨੂੰ ਕਿਹਾ ਹੈ ਕਿ ਉਹ ਇਸ ਸਬੰਧ ਵਿੱਚ ਐਗਜ਼ਾਮਨ ਕਰੇ, ਜੋ ਕਿ ਉਹ ਕਰ ਰਹੀ ਹੈ। ਇਥੇ ਜਿਹੜੇ ਆਲਟਰਨੇਟਿਵ ਸੋਰਸਿਜ਼ ਆਫ ਇਨਕਮ ਹੋਣਗੇ ਉਨ੍ਹਾਂ ਦੀ ਭਾਲ ਕੀਤੀ ਜਾਵੇਗੀ, ਆਲਟਰਨੇਟਿਵ ਸੋਰਸਿਜ਼ ਬਣਾਵਾਂਗੇ, ਸਰਕਾਰ ਫਿਸਕਲ ਰੀਫਾਰਮ ਤੇ ਕੋਸ਼ਿਸ਼ ਕਰ ਰਹੀ ਹੈ। ਫਿਰ ਅਸੀਂ ਸੋਚਾਂਗੇ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਚੁੰਗੀ ਹਾਲੇ ਇਹ ਹਟਾ ਨਹੀਂ ਸਕੇ ਜਿਸ ਵਾਸਤੇ ਇਨ੍ਹਾਂ ਨੇ ਇਥੇ ਕੋਈ ਬਹਾਨੇਬਾਜ਼ੀ ਦੱਸੀ ਹੈ। ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਜਦੋਂ ਚੁੰਗੀ ਬੰਦ ਕੀਤੀ ਸੀ ਉਸ ਵੇਲੇ ਤਾਂ ਉਸ ਦੇ ਲਈ ਆਲਟਰਨੇਟਿਵ ਸੋਰਸਿਜ਼ ਵੀ ਬਣ ਗਏ ਸੀ। ਸਿਰਫ ਤਿੰਨ ਮਹੀਨੇ ਉਹ ਰੱਖੇ ਸੀ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਚੁੰਗੀ ਨਾਲ ਲੋਕਾਂ ਤੇ ਮਾਰ ਪੈ ਰਹੀ ਹੈ ਔਰ ਸਰਕਾਰ ਲੋਕਾਂ ਨਾਲ ਚੁੰਗੀ ਮੁਆਫ ਕਰਨ ਦਾ ਆਪਣਾ ਵਾਅਦਾ ਵੀ ਪੂਰਾ ਨਹੀਂ ਕਰ ਸਕੀ। ਲੇਕਿਨ ਚੁੰਗੀ ਅੱਗੇ ਠੇਕੇ ਤੇ ਦੇਣ ਨਾਲ ਲੋਕਾਂ ਨੂੰ ਜੋ ਮੁਸ਼ਕਲਾਂ ਆਉਂਦੀਆਂ ਹਨ ਉਸ ਨੂੰ ਤੁਰੰਤ ਬੰਦ ਕਰਨ ਵਾਸਤੇ ਕੀ ਮੰਤਰੀ ਜੀ ਕੋਈ ਇਥੇ ਆਸ਼ਵਾਸਨ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਚੁੰਗੀ ਜੋ ਠੇਕੇ ਤੇ ਦਿੱਤੀ ਜਾਂਦੀ ਹੈ ਐਕਚੂਅਲੀ ਉਹ ਜਿਹੜੀਆਂ ਮਿਊਂਸੀਪਲ ਕਮੇਟੀਆਂ ਹਨ ਉਹ ਖੁਦ ਫੈਸਲਾ ਲੈਂਦੀਆਂ ਹਨ ਔਰ ਉਹ ਆਪਣਾ ਰੈਜ਼ੋਲਿਊਸ਼ਨ ਇਸ ਸਬੰਧ ਵਿੱਚ ਪਾਸ ਕਰਦੀਆਂ ਹਨ ਫਿਰ ਉਹ ਕਾਂਟਰੈਕਟ ਤੇ ਦਿੰਦੀਆਂ ਹਨ ਔਰ ਇਹ ਵੀ ਵੇਖਿਆ ਗਿਆ ਹੈ ਕਿ ਕਾਂਟਰੈਕਟ ਤੇ ਚੁੰਗੀਆਂ ਦੇਣ ਨਾਲ ਆਮਦਨ ਵਿੱਚ ਵਾਧਾ ਵੀ ਹੋਇਆ ਹੈ ਪਰ ਫਿਰ ਵੀ ਜੇਕਰ ਕੋਈ ਅਜਿਹੀ ਮਿਸਾਲ ਹੈ ਜਿੱਥੇ ਕੋਈ ਵਧੀਕੀ ਹੋਈ ਹੈ ਤਾਂ ਇਹ ਦੱਸ ਦੇਣ। ਇਕ ਜਗ੍ਹਾ ਪਹਿਲਾਂ ਸਰਹਿੰਦ ਵਿਖੇ ਅਜਿਹਾ ਹੋਇਆ ਸੀ ਉਸ ਵੇਲੇ ਅਸੀਂ ਕਾਂਟਰੈਕਟਰ ਦੇ ਖਿਲਾਫ ਪਰਚਾ ਦਰਜ ਕਰਾਇਆ ਸੀ। ਹੁਣ ਵੀ ਜੇਕਰ ਕੋਈ ਮੈਂਬਰ ਅਜਿਹੀ ਕੋਈ ਮਿਸਾਲ ਧਿਆਨ ਵਿੱਚ ਲਿਆਉਣਗੇ ਤਾਂ ਉਸ ਸਬੰਧਤ ਠੇਕੇਦਾਰ ਦੇ ਖਿਲਾਫ ਅਸੀਂ ਸਖਤ ਐਕਸ਼ਨ ਲਵਾਂਗੇ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਮਿਊਂਸਿਪਲ ਕਮੇਟੀਆਂ ਖੁਦ ਫੈਸਲਾ ਕਰਕੇ ਚੁੰਗੀਆਂ ਅੱਗੇ ਠੇਕੇ ਤੇ ਦਿੰਦੀਆਂ ਹਨ, ਲੇਕਿਨ ਇਸ ਸਬੰਧੀ ਲੈਟਰ ਤਾਂ ਤੁਹਾਡੇ ਡਿਪਾਰਟਮੈਂਟ ਵੱਲੋਂ ਜਾਂਦਾ ਹੈ, ਲੋਕਲ ਬਾਡੀਜ਼ ਡਿਪਾਰਟਮੈਂਟ ਵੱਲੋਂ ਲੈਟਰ ਜਾਂਦਾ ਹੈ ਔਰ ਤੁਹਾਡੇ ਡਿਪਟੀ ਡਾਇਰੈਕਟਰ ਖੁਦ ਹਾਜ਼ਰ ਹੋ ਕੇ ਬੋਲੀ ਕਰਦੇ ਹਨ ਅਤੇ ਚੁੰਗੀਆਂ ਠੇਕੇ ਤੇ ਦਿੰਦੇ ਹਨ। ਸਾਡੇ ਵੇਲੇ ਵੀ ਇਕ ਫੈਸਲਾ ਹੋਇਆ ਸੀ ਪਰ ਲੋਕਾਂ ਨੂੰ ਨਾ ਮਨਜ਼ੂਰ ਹੋਣ ਕਰਕੇ ਉਹ ਲਾਗੂ ਨਹੀਂ ਕੀਤਾ ਗਿਆ ਸੀ। ਲੋਕਾਂ ਨੇ ਚਾਹਿਆ ਨਹੀਂ ਸੀ ਔਰ ਉਹ ਰੱਦ ਕਰਵਾਇਆ ਸੀ। ਇਹ ਮਿਊਂਸਿਪਲ ਕਮੇਟੀਆਂ ਬਾਰੇ ਕਹਿੰਦੇ ਹਨ ਕਿ ਅਸੀਂ ਚੁੰਗੀਆਂ ਠੇਕੇ ਤੇ ਨਹੀਂ ਦਿੰਦੇ ਉਹ ਆਪ ਫੈਸਲੇ ਕਰਦੇ ਹਨ। ਤੁਸੀਂ ਹਦਾਇਤਾਂ ਹੇਠਾਂ ਭੇਜੋ ਕਿ ਚੁੰਗੀਆਂ ਠੇਕੇ ਤੇ ਨਾ ਦਿੱਤੀਆਂ ਜਾਣ।

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ ਕਿ ਸਰਕਾਰ ਵੱਲੋਂ ਕੋਈ ਅਜਿਹੀ ਹਦਾਇਤ ਨਹੀਂ ਹੈ। ਇਹ ਤਾਂ ਮਿਊਂਸਿਪਲ ਕਮੇਟੀਆਂ ਖੁਦ ਆਪ ਰੈਜ਼ੋਲਿਊਸ਼ਨ ਪਾਸ ਕਰਕੇ ਭੇਜਦੀਆਂ ਹਨ ਔਰ ਸਰਕਾਰ ਉਸ ਨੂੰ ਮੰਨਦੀ ਹੈ। ਜਿੱਥੋਂ ਤੱਕ ਬੋਲੀ ਵਗੈਰਾ ਕਰਾਉਣ ਦਾ ਸਵਾਲ ਹੈ, ਇਸਦਾ ਪ੍ਰਬੰਧ ਸਰਕਾਰ ਨੇ ਕਰਨਾ ਹੀ ਹੁੰਦਾ ਹੈ। ਲੇਕਿਨ ਸਰਕਾਰ ਵੱਲੋਂ ਅਜਿਹੀ ਕੋਈ ਹਦਾਇਤ ਨਹੀਂ ਹੈ ਕਿ ਜ਼ੋਰ ਨਾਲ ਚੁੰਗੀਆਂ ਠੇਕੇ ਤੇ ਦਿੱਤੀਆਂ ਜਾਣ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਬੜਾ ਅਫਸੋਸ ਹੈ ਕਿ ਜਿਹੜੀਆਂ ਬਾਦਲ ਸਰਕਾਰ ਦੀਆਂ ਦਿੱਤੀਆਂ ਹੋਈਆਂ ਸਹੂਲਤਾਂ ਹਨ, ਉਹ ਸਾਰੀਆਂ ਹੀ ਇਸ ਸਰਕਾਰ ਨੇ ਵਾਪਸ ਲੈ ਲਈਆਂ ਹਨ ਜਿਵੇਂ ਕਿ ਚੁੰਗੀ ਵੀ ਇਕ ਹੈ। ਚੰਗੀਆਂ ਕੀਤੀਆਂ ਹੋਈਆਂ ਗੱਲਾਂ ਨੂੰ ਪੀੜ੍ਹੀ ਘਸੀਟ ਕੇ ਖਤਮ ਕਰਨਾ ਠੀਕ ਨਹੀਂ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਵੇਲੇ ਚੁੰਗੀ ਮੁਆਫ ਸੀ। ਅੱਜ ਚੁੰਗੀਆਂ ਠੇਕੇ ਤੇ ਦਿੱਤੀਆਂ ਹਨ ਔਰ ਦਿੱਤੀਆਂ ਵੀ ਉਨ੍ਹਾਂ ਭਲੇ ਮਾਨਸਾਂ ਨੂੰ ਹਨ ਜਿਹੜੇ ਲੋਕਾਂ ਮਗਰ ਗੱਡੀਆਂ ਲਾ ਕੇ ਪੁਲਿਸ ਵਾਂਗ ਲੋਕਾਂ ਨੂੰ ਕੁੱਟਦੇ ਹਨ ਔਰ ਧੀਆਂ ਭੈਣਾਂ ਦੇ ਪਰਸ ਉਨ੍ਹਾਂ ਦੁਆਰਾ ਫਰੋਲੇ ਜਾਂਦੇ ਹਨ। ਕੀ ਸਰਕਾਰ ਚੁੰਗੀ ਮੁਆਫ ਕਰਨ ਵਾਸਤੇ ਕੋਈ ਉਪਰਾਲੇ ਕਰ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਸਰਕਾਰ ਨੇ ਮਾਨਯੋਗ ਸੁਪਰੀਮ ਕੋਰਟ ਵਿਚ ਐਸ.ਐਲ.ਪੀ. ਪਾਈ ਸੀ ਪਰ ਸਾਨੂੰ ਸਟੇਅ ਨਹੀਂ ਮਿਲਿਆ। ਜਦੋਂ ਕੋਈ ਆਲਟਰਨੇਟਿਵ ਸਾਧਨ ਬਣ ਜਾਣਗੇ ਤਾਂ ਅਸੀਂ ਚੁੰਗੀ ਮੁਆਫ ਕਰ ਦੇਵਾਂਗੇ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਕਾਂਗਰਸ ਪਾਰਟੀ ਦਾ ਚੋਣਾਂ ਵੇਲੇ ਇਹ ਵਆਦਾ ਸੀ ਕਿ ਚੁੰਗੀ ਮੁਆਫ ਰੱਖਾਂਗੇ। ਹਾਈ ਕੋਰਟ ਨੇ ਇਹ ਨਹੀਂ ਕਿਹਾ ਕਿ ਚੁੰਗੀ ਮੁਆਫ ਨਾ ਕਰੋ। ਉਸ ਨੇ ਤਾਂ ਇਹ ਕਿਹਾ ਸੀ ਕਿ ਆਲਟਰਨੇਟਿਵ ਸੋਰਸਿਜ਼ ਆਫ ਰੈਵਿਨਿਊ ਪੈਦਾ ਕਰਕੇ ਦੱਸੋ। ਇਹ ਆਪਣੇ ਵਾਅਦੇ ਤੋਂ ਮੁਨਕਰ ਹੋ ਗਈ ਹੈ। ਢਾਈ ਸਾਲ ਸਰਕਾਰ ਬਣੀ ਨੂੰ ਹੋ ਗਏ ਹਨ। ਮੇਰਾ ਸਵਾਲ ਇਹ ਹੈ ਕਿ ਢਾਈ ਸਾਲ ਵਿਚ ਇਹ ਆਲਟਰਨੇਟਿਵ ਸੋਰਸਿਜ਼ ਪੈਦਾ ਕਰਨ ਵਿਚ ਕਾਮਯਾਬ ਕਿਉਂ ਨਹੀਂ ਹੋਈ, ਲੋਕਾਂ ਨਾਲ ਕੀਤਾ ਵਾਅਦਾ ਪੂਰਾ ਕਿਉਂ ਨਹੀਂ ਕਰ ਸਕੀ ?

**ਮੰਤਰੀ** : ਸਪੀਕਰ ਸਾਹਿਬ, ਕੈਪਟਨ ਕੰਵਲਜੀਤ ਸਿੰਘ ਜੀ ਅਰਥ ਸ਼ਾਸ਼ਤਰੀ ਹਨ। ਉਨ੍ਹਾਂ ਨੂੰ ਚਾਹੀਦਾ ਸੀ ਕਿ ਜਦੋਂ ਉਨ੍ਹਾਂ ਨੇ ਚੁੰਗੀ ਮੁਆਫ ਕੀਤੀ ਸੀ ਤਾਂ ਉਦੋਂ ਬਦਲਵੇਂ ਸਾਧਨ ਲੱਭੇ ਜਾਂਦੇ। ਅਗਲੀ ਗੱਲ ਹੈ ਕਿ ਅਸੀਂ ਪੂਰੀ ਐਕਸਰਸਾਈਜ਼ ਕਰ ਰਹੇ ਹਾਂ ਪ੍ਰੰਤੂ ਹੁਣ ਮੈਟਰ ਸਬ-ਜੁਡਿਸ ਹੈ ਅਤੇ ਸੁਪਰੀਮ ਕੋਰਟ ਵਿਚ ਚਲ ਰਿਹਾ ਹੈ।

**ਕੈਪਟਨ ਕੰਵਲਜੀਤ ਸਿੰਘ** : ਮੇਰੇ ਵਕਤ ਤਾਂ ਸਾਰੇ ਸਾਧਨਾਂ ਦਾ ਪ੍ਰਬੰਧ ਹੋ ਗਿਆ ਸੀ। ਜੇਕਰ ਇਨ੍ਹਾਂ ਨੂੰ ਪਤਾ ਨਹੀਂ ਲਗਦਾ ਤਾਂ ਮੈਥੋਂ ਆ ਕੇ ਸਿੱਖ ਲੈਣ, ਮੈਂ ਇਨ੍ਹਾਂ ਨੂੰ ਸਮਝਾ ਦੇਵਾਂਗਾ। ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੇਰਾ ਸਵਾਲ ਹੈ ਕਿ ਢਾਈ ਸਾਲਾਂ ਦੇ ਵਿਚ ਚੁੰਗੀ ਮੁਆਫ ਕਰਨ ਲਈ ਬਦਲਵੇਂ ਸੋਰਸਿਜ਼ ਪੈਦਾ ਕਰਨ ਵਿਚ ਸਰਕਾਰ ਕਿਉਂ ਫੇਲ੍ਹ ਹੋਈ ਹੈ ? ਇਹ ਸੁਪਰੀਮ ਕੋਰਟ ਵਿਚ ਮੈਟਰ ਸਬ-ਜੁਡਿਸ ਹੋਣ ਦੀ ਗੱਲ ਕਰਕੇ ਕਵਰ ਕਰਨਾ ਚਾਹੁੰਦੇ ਹਨ।

**ਮਾਨਯੋਗ ਸਪੀਕਰ** : ਮੰਤਰੀ ਜੀ, ਕੀ ਜਵਾਬ ਦੇਣਾ ਚਾਹੋਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਇਹ ਪ੍ਰਬੰਧ ਕਰਕੇ ਗਏ ਦਸਦੇ ਹਨ, ਸਾਨੂੰ ਤਾਂ ਉਹ ਕਿਧਰੇ ਵੀ ਫਾਈਲਾਂ ਵਿਚੋਂ ਨਹੀਂ ਲੱਭੇ। ਬਾਕੀ ਜਿਥੋਂ ਤੱਕ ਇਨ੍ਹਾਂ ਕੋਲੋਂ ਸਲਾਹ ਲੈਣ ਦੀ ਗੱਲ ਹੈ ਜਿਸ ਤਰ੍ਹਾਂ ਇਹ ਪਹਿਲਾਂ ਪੰਜਾਬ ਦੀ ਇਕਾਨਮੀ ਦਾ ਭੱਠਾ ਬਿਠਾ ਕੇ ਗਏ ਹਨ, ਹੋਰ ਵੀ ਬੈਠ ਜਾਣਾ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੰਤਰੀ ਜੀ ਨੇ ਹਾਊਸ ਵਿਚ ਕਹਿ ਦਿੱਤਾ ਹੈ ਕਿ ਸਰਕਾਰ ਵੱਲੋਂ ਕੋਈ ਹਦਾਇਤਾਂ ਨਹੀਂ ਜਾਂਦੀਆਂ ਕਿ ਚੁੰਗੀਆਂ ਠੇਕੇ ਤੇ ਦਿੱਤੀਆਂ ਜਾਣ। ਬੜੇ ਅਫਸੋਸ ਦੀ ਗੱਲ ਹੈ ਕਿ ਸਰਕਾਰ ਆਪ ਚਿੱਠੀ ਭੇਜਦੀ ਹੈ ਕਿ ਚੁੰਗੀਆਂ ਠੇਕੇ ਤੇ ਦਿੱਤੀਆਂ ਜਾਣ। ਸਪੀਕਰ ਸਾਹਿਬ ਤੁਹਾਨੂੰ ਵੀ ਜਾਂਦੀਆਂ ਹੋਣਗੀਆਂ..

**ਮਾਨਯੋਗ ਸਪੀਕਰ** : ਪਰ ਜੇਕਰ ਕਮੇਟੀ ਨਾ ਚਾਹਵੇ ਤਾਂ ਉਹ ਠੇਕੇ ਤੇ ਨਹੀਂ ਦੇ ਸਕਦੀ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਸਰਕਾਰ ਵੱਲੋਂ ਚਿੱਠੀ ਜਾਂਦੀ ਹੈ, ਡਾਇਰੈਕਟਰ ਤੇ ਡਿਪਟੀ ਡਾਇਰੈਕਟਰ ਵਲੋਂ ਚਿੱਠੀ ਜਾਂਦੀ ਹੈ ਕਿ ਚੁੰਗੀਆਂ ਠੇਕੇ ਤੇ ਦਿਉ। ਤੁਸੀਂ ਹਾਊਸ ਵਿਚ ਇਨਸ਼ਿਓਰ ਕਰਵਾਉ ਕਿ ਉਨ੍ਹਾਂ ਕਮੇਟੀਆਂ ਉਤੇ ਕੋਈ ਦਬਾਅ ਤੇ ਪਰੈਸ਼ਰ ਨਹੀਂ ਪਾਇਆ ਜਾਵੇਗਾ ਅਤੇ ਉਹ ਆਪਣੀ ਮਰਜ਼ੀ ਨਾਲ ਕੰਮ ਕਰ ਸਕਣਗੀਆਂ।

**ਮਾਨਯੋਗ ਸਪੀਕਰ** : ਮੰਤਰੀ ਜੀ ਜਵਾਬ ਦੇਣਾ ਚਾਹੋਗੇ ?

**Minister** : There is no instruction.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਚਿੱਠੀ ਭਿਜਵਾ ਦੇਣ ਕਿ ਜੇਕਰ ਕੋਈ ਕਮੇਟੀ ਚੁੰਗੀ ਠੇਕੇ ਤੇ ਨਹੀਂ ਦਿੰਦੀ ਤਾਂ ਉਸ ਦੇ ਪ੍ਰਧਾਨ ਤੇ ਕਿਸੇ ਕਿਸਮ ਦਾ ਕੋਈ ਐਕਸ਼ਨ ਨਹੀਂ ਹੋਵੇਗਾ ?

**ਮਾਨਯੋਗ ਸਪੀਕਰ** : ਮੈਂ ਤੁਹਾਨੂੰ ਇਨਸ਼ਿਓਰ ਕਰ ਦੇਵਾਂਗਾ।

**ਸ਼੍ਰੀ ਸੁਰਿੰਦਰ ਸਿੰਗਲਾ** : ਕੈਪਟਨ ਕੰਵਲਜੀਤ ਜੀ ਫਾਈਲਾਂ ਵਿਚ ਕੁਝ ਵੀ ਛੱਡ ਕੇ ਨਹੀਂ ਗਏ। ਇਹ ਬਿਲਕੁਲ ਐਲੀਗੇਸ਼ਨ ਲਗਾ ਰਹੇ ਹਨ। ਇਹ ਚੁੰਗੀਆਂ ਇਨ੍ਹਾਂ ਨੇ ਬਿਲਕੁਲ ਇਲੈਕਸ਼ਨਾਂ ਦੇ ਨੇੜੇ ਖਤਮ ਕਰ ਦਿਤੀਆਂ ਸੀ। (ਵਿਘਨ) ਸਪੀਕਰ ਸਾਹਿਬ, ਗੱਲ ਇਹ ਹੈ ਕਿ ਜਿਹੜੀ ਔਕਟਰਾਏ ਸੀ ਉਹ ਇਨ੍ਹਾਂ ਨੇ ਬਿਲਕੁਲ ਇਲੈਕਸ਼ਨਾਂ ਦੇ ਨੇੜੇ ਖਤਮ ਕਰ ਦਿਤੀ ਸੀ।

**Mr. Speaker :** You must put question. You should not say anything.

**Sardar Tota Singh :** ** ** **.

**Mr. Speaker :** You please sit. I am on the job. I am doing. I won't record your question.

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਇਕ ਔਕਟਰਾਏ ਟੈਕਸ ਸਿਸਟਮ ਹੈ ਜਿਹੜਾ ਸਾਰੇ ਹਿੰਦੁਸਤਾਨ ਤੋਂ ਸਵਾਏ ਹੋਰ ਕਿਧਰੇ ਨਹੀਂ ਹੈ। ਇਹ ਖਤਮ ਹੋਣਾ ਚਾਹੀਦਾ ਹੈ ਜੋ ਕਾਂਗਰਸ ਦਾ ਮੈਨੀਫੈਸਟੋ ਹੈ, ਉਹ ਵੀ ਇਹੀ ਕਹਿੰਦਾ ਹੈ। ਮੇਰੀ ਤਾਂ ਇਕ ਸੁਜੈਸ਼ਨ ਹੈ.

**ਮਾਨਯੋਗ ਸਪੀਕਰ** : ਸੁਜੈਸ਼ਨ ਦੀ ਲੋੜ ਨਹੀਂ, ਤੁਸੀਂ ਕੁਐਸਚਨ ਕਰੋ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਆਪਣੀ ਸੁਜੈਸ਼ਨ ਤੇ ਹੀ ਜਵਾਬ ਮੰਗ ਰਿਹਾ ਹਾਂ। ਮੇਰੀ ਸੁਜੈਸ਼ਨ ਨੂੰ ਹੀ ਸਵਾਲ ਸਮਝਿਆ ਜਾਵੇ ਅਤੇ ਇਸ ਦਾ ਜਵਾਬ ਮੰਤਰੀ ਜੀ ਦੇ ਦੇਣ। (ਵਿਘਨ) ਇਸ ਦੇ ਵਿੱਚ ਕੀ ਗਲਤ ਹੈ ਜੀ। ਮੈਂ ਇਹ ਕਹਿ ਰਿਹਾ ਹਾਂ ਕਿ ਮੇਰੀ ਸੁਜੈਸ਼ਨ ਹੀ ਮੇਰਾ ਸਵਾਲ ਹੈ। ਸੁਜੈਸ਼ਨ ਦਾ ਮਨਿਸਟਰ ਸਾਹਿਬ ਜਵਾਬ ਦੇ ਦੇਣ। ਸਪੀਕਰ ਸਾਹਿਬ, ਸਾਰੀ ਦੁਨੀਆਂ ਦੇ ਵਿੱਚ ਹਾਊਸ ਟੈਕਸ ਹੀ ਇਕ ਅਜਿਹਾ ਸਾਧਨ ਹੈ ਜਿਸਦੇ ਨਾਲ ਸਾਰੀਆਂ ਅਰਬਨ ਮਿਊਂਸਿਪਲ ਕਮੇਟੀਆਂ ਅਤੇ ਅਰਬਨ ਡਿਵੈਲਪਮੈਂਟ ਨੂੰ ਫਾਈਨਾਂਸ ਮਿਲਦਾ ਹੈ। ਕੀ ਮੰਤਰੀ ਜੀ ਇਹ ਐਨਸ਼ਿਓਰ ਕਰਾਉਣਗੇ ਕਿ ਇਕੋ ਟੈਕਸ ਹਾਊਸ ਟੈਕਸ ਲਗਾਕੇ ਬਾਕੀ ਸਾਰੇ ਟੈਕਸਾਂ ਨੂੰ ਮਿਊਂਸਿਪਲ ਕਮੇਟੀਆਂ ਵਿੱਚੋਂ ਖਤਮ ਕੀਤਾ ਜਾਵੇਗਾ ?

**ਮਾਨਯੋਗ ਸਪੀਕਰ** : ਹਾਂ ਜੀ ਮੰਤਰੀ ਜੀ, ਇਹ ਔਕਟਰਾਏ ਖਤਮ ਕਰਨ ਬਾਰੇ ਹੈ। ਇਸ ਦਾ ਜਵਾਬ ਦੇਣ ਦੀ ਕੋਈ ਲੋੜ ਨਹੀਂ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਕਿ ਚੁੰਗੀ ਉਦੋਂ ਖਤਮ ਕਰਨਗੇ ਜਦੋਂ ਸਾਧਨ ਪੈਦਾ ਕਰ ਲਵਾਂਗੇ। ਕੀ ਇਹ ਟਾਈਮ-ਬਾਊਂਡ ਕਰਨਗੇ ਕਿ ਕਦੋਂ ਤੱਕ ਬਦਲਵੇਂ ਸਾਧਨ ਪੈਦਾ ਕਰ ਲੈਣਗੇ ਅਤੇ ਚੁੰਗੀ ਬੰਦ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਟਾਈਮ-ਬਾਊਂਡ ਨਹੀਂ ਕੀਤਾ ਜਾ ਸਕਦਾ ਕਿਉਂਕਿ 500 ਕਰੋੜ ਰੁਪਏ ਇਸਦੇ ਵਿੱਚ ਇਨਵਾਲਵਡ ਹਨ ਅਤੇ 500 ਕਰੋੜ ਰੁਪਏ ਦਾ ਪ੍ਰਬੰਧ ਕਰਨਾ ਹੈ।

---

** Not recorded as ordered by the Chair.

**ਸਰਦਾਰ ਸੁਖਪਾਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਚੁੰਗੀਆਂ ਠੇਕੇ ਤੇ ਦਿੱਤੀਆਂ ਜਾਂਦੀਆਂ ਹਨ, ਉਥੇ ਜਿਹੜੀ ਚੁੰਗੀ ਦੀ ਰਸੀਦ ਕੱਟੀ ਜਾਂਦੀ ਹੈ ਕੀ ਉਹ ਠੇਕੇਦਾਰ ਆਪਣੀ ਕੱਟਦਾ ਹੈ ਜਾਂ ਜਿਹੜੀ ਉਹ ਪਰਚੀ ਕੱਟੀ ਜਾਂਦੀ ਹੈ, ਉਹ ਸਰਕਾਰੀ ਪਰਚੀ ਕੱਟੀ ਜਾਂਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਉਹ ਤਾਂ ਕੰਟਰੈਕਟਰ ਹੀ ਕੱਟਦਾ ਹੈ ਪਰ ਜਿਹੜੇ ਸਾਡੇ ਮੁਲਾਜ਼ਮ ਹਨ, ਉਨ੍ਹਾਂ ਦੀਆਂ ਤਨਖਾਹਾਂ ਵੀ ਉਹ ਹੀ ਦਿੰਦੇ ਹਨ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਸਹੀ ਨਹੀਂ ਦਿੱਤਾ। ਜਿਹੜੀਆਂ ਚੁੰਗੀ ਦੀਆਂ ਪਰਚੀਆਂ ਠੇਕੇਦਾਰ ਕੱਟ ਰਹੇ ਹਨ, ਇਸ ਦੇ ਨਾਲ ਸਰਕਾਰ ਨੂੰ ਬੜਾ ਭਾਰੀ ਲਾਸ ਹੋ ਰਿਹਾ ਹੈ, ਮੈਂ ਇਕ ਮਿਸਾਲ ਦਿੰਦਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਮਿਸਾਲ ਨਾ ਦਿਓ, ਸਵਾਲ ਪੁੱਛੋ ?

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਜਿਹੜੀ ਚੁੰਗੀ ਦੀ ਪਰਚੀ ਕੱਟੀ ਜਾਂਦੀ ਹੈ, ਉਹ ਪੈਸਾ ਸਰਕਾਰ ਕੋਲ ਜਮ੍ਹਾ ਨਹੀਂ ਹੁੰਦਾ ਸਗੋਂ ਠੇਕੇਦਾਰ ਦੀ ਜੇਬ ਵਿੱਚ ਜਾ ਰਿਹਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਉਹ ਜਿਹੜੀ ਪਰਚੀ ਹੈ ਉਹ ਸਰਕਾਰੀ ਕੱਟੀ ਜਾਣੀ ਚਾਹੀਦੀ ਹੈ ਨਾ ਕਿ ਪ੍ਰਾਈਵੇਟ ਕੱਟੀ ਜਾਵੇ।

**ਸਹਿਕਾਰਤਾ ਰਾਜ ਮੰਤਰੀ (ਡਾਕਟਰ ਰਮੇਸ਼ ਦੱਤ ਸ਼ਰਮਾ)** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਇਕ ਸਵਾਲ ਤੇ ਕਿੰਨੀਆਂ ਸਪਲੀਮੈਂਟਰੀਆਂ ਹੋ ਸਕਦੀਆਂ ਹਨ ?

**ਮਾਨਯੋਗ ਸਪੀਕਰ** : ਪੰਜ ਹੋ ਸਕਦੀਆਂ ਹਨ ਲੇਕਿਨ ਸਪੀਕਰ ਦੀ ਆਪਣੀ ਡਿਸਕਰੀਸ਼ਨ ਹੈ ਕਿ ਉਹ ਜ਼ਿਆਦਾ ਵੀ ਦੇ ਸਕਦਾ ਹੈ। Sorry, your intervention is not proper, Speaker has got the power. Next Question.

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 837 ਅਤੇ 865**

(ਸਬੰਧਤ ਮਾਨਯੋਗ ਮੈਬਰਜ਼ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## Corruption Cases against Ex-Ministers

***867. Shri Jugal Kishore Sharma :** Will the Chief Minister be pleased to state the details of corruption cases registered by the Punjab Vigilance Bureau against some of the Ministers of previous Akali-BJP Government togetherwith the latest position thereof ?

**Captain Amrinder Singh :** Details are given in the statement attached as annexure.

## ANNEXURE

| Sr. No. | Details of case/FIR | Name of accused | Present position |
|---|---|---|---|
| 1 | FIR No. 56/09.08.02/ JAL, under section 420, 120-B IPC and 13(1) (a) (c) (d) (e) r/w 13(2) 88 PC Act, PS VB, JAL. | Sh. Ajit Singh Kohar, Ex-Minister, Jails | Challan was presented in the court on 4th October, 2002 against two accused. Supplementary Challan was presented in court of District and Sessions Judge, Jalandhar on 13th March, 2004 against 16 accused Charges framed on 28th November, 2002 in the first challan submitted on 4th October, 2002. Next date for hearing is 8th July, 2004 in the court of District and Session Judge. |
| 2 | FIR No. 68/18.10.02/ JAL, under section 420, 120-B IPC and 13(1) (d) r/w 13(2) 88 PC Act, PS VB, JAL. | Sh. Jagdish Singh Garcha, Ex-Technical Education Minister, Punjab. | Challan was submitted in the court on 12th December, 2002 against two accused. in the court of District and Session Judge, Jalandhar, Supplementary challan was submitted against one accused on 15th February, 2003. The case is now fixed for 3rd July, 2004 in the court of District and Sessions Judge, Jalandhar for framing of charges. |
| 3 | FIR No. 83/23.11.02/LDH under section 13(1) (e) (d) r/w 13(2) 88 PC Act PS VB, LDH. | Sh. Gurdev Singh Badal, Ex-Minister Agriculture, Punjab. | Challan was put in the court on 21st January, 2003 . Charges have not yet been framed. Next date for framing of charges is 16th July, 2004 in the court of Special Judge, Ludhiana. |

[Chief Minister]

| Sr. No. | Details of case/FIR | Name of accused | Present position |
|---|---|---|---|
| 4 | FIR No. 13/14.06.02/VB/ FS-I at Mohali under section 420, 467, 468 120-B IPC PS VS FS-1, Mohali. | Sh. Nirmal Singh Kahlon, Ex-Minister, Rural Dev. and Panchayat Punjab. | The challan was put in the court on 19th September, 2002 and the case is now fixed for framing of charges for 14th July, 2004 in the court of Special Judge, Roopnagar |
| 5 | FIR No. 83/16.12.02/ASR under section 420, 467, 468, 471, 120-B IPC & 13(1) (d) (e) r/w 13(2)88 PC Act PS VB, JAL. | Sh. Sewa Singh Sekhwan, Ex-Minister, Punjab. | Case is under investigation. |
| 6 | FIR No. 02/19.01.03/ASR under section 13(1) (e) r/w 13(2) 88PC Act PS VB, ASR. | Sh. Ratan Singh Ajnala, Ex-Minister, Animal Husbandry, Punjab | Challan was filed in the Court of Addl. District Judge ASR on 12th May, 2004. Summons have been issued to accused for appearnance on 17th July, 2004. |
| 7 | FIR No. 10/16.05.02/FS-I, Pb. at Mohali under section 420, 467, 468, 471, 120-B IPC & 13(1) (a) (b) (d) (e) r/w 13(2)88 PC Act PS VB FS-1 at Mohali. | Sh. Sucha Singh Langah, Ex-Minister, P.W.D., Punjab | The challan of this case was put in the court of District and Session Judge, Roopnagar on 17th September, 2002. The charges in this case were framed on 26th April, 2004 by the court of Special Judge, Roopnagar. Next date is 4th August, 2004 for prosecution witnesses. |
| 8 | FIR No. 12/14.06.02/ FS-I, Punjab at Mohali under section 420, 467, 468, 471, 120-B IPC 13(1) (c) (d) (e) r/w 13(2) 88 PC Act PS VB FS-1, Punjab at Mohali. | Sh. Tota Singh, Ex-Minister, Education, Punjab. | The challan was put in the court on 26th October, 2002. Next date for framing of charges is 8th July, 2004. |
| 9 | FIR No. 03/29.01.03/FS-I, Punjab, Mohali under section 13(1) r/w 13(2)88 PC Act PS VB FS-1, Punjab at Mohali. | Sh. Sohan Singh Thandal, Ex-Minister | The challan has been put in the court at Roopnagar on 22nd April, 2004. Next date fixed for framing of charges is 9th July, 2004 |

| Sr. No. | Details of case/FIR | Name of accused | Present position |
|---|---|---|---|
| 10 | FIR No. 15/24.06.03/ FS-I, Punjab at Mohali under section 420, 467, 468, 471, 120-B IPC & 13(1) (d) (e) r/w 13(2) 88 PC Act PS VB FS-1, Punjab, Mohali. | Sh. Parkash Singh Badal, Ex-Chief Minister, Punjab & others. | The challan of this case was put in the court of District and Session Judge, Roopnagar on 22nd November, 2003. Next date for framing of charges is 10th July, 2004. |

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਸਪੀਕਰ ਸਾਹਿਬ, ਧੰਨਵਾਦ ਜੀ। ਮੁੱਖ ਮੰਤਰੀ ਜੀ ਦਾ ਉੱਤਰ ਮੈਨੂੰ ਮਿਲ ਗਿਆ ਹੈ ਜੀ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, 2001 ਵਿੱਚ ਪਬਲਿਕ ਹੈਲਥ ਮਹਿਕਮੇ ਵਿੱਚ ਇੱਕ ਘੁਟਾਲਾ ਹੋਇਆ ਸੀ ਤੇ ਉਸ ਬਾਰੇ ਵਿਜੀਲੈਂਸ ਡਿਪਾਰਟਮੈਂਟ ਨੇ ਕੇਸ ਰਜਿਸਟਰ ਕੀਤਾ ਸੀ ਅਤੇ ਉਸ ਕਾਰਗੁਜ਼ਾਰੀ ਬਾਰੇ ਮੇਰੇ ਕੋਲ ਅਖਬਾਰ ਦੀ ਖਬਰ ਵੀ ਪਈ ਹੈ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ ਇਹ ਪਬਲਿਕ ਹੈਲਥ ਡਿਪਾਰਟਮੈਂਟ ਵਿੱਚ 20 ਕਰੋੜ ਦਾ ਘੁਟਾਲਾ ਹੋਇਆ ਸੀ, ਕੀ ਉਸ ਬਾਰੇ ਵਿਜੀਲੈਂਸ ਡਿਪਾਰਟਮੈਂਟ ਨੇ ਕੋਈ ਕੇਸ ਰਜਿਸਟਰ ਕੀਤਾ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜਾ ਸਵਾਲ ਸੀ, ਉਹ ਇਹ ਹੈ : 'Will the Chief Minister be pleased to state the details of corruption cases registered by the Punjab Vigilance Bureau against some of the Ministers of previous Akali-Dal Government togetherwith the latest position, thereof.' ਸੋ, ਇਹ ਸੈਪਰੇਟ ਕੁਐਸਚਨ ਦੇ ਦੇਣ। ਮੈਂ ਜਵਾਬ ਦੇ ਦੇਵਾਂਗਾ।

**ਮਾਨਯੋਗ ਸਪੀਕਰ :** ਠੀਕ ਹੈ, ਇਹ ਰਿਲੇਟ ਨਹੀਂ ਕਰਦਾ।

**Mr. Speaker :** Questions are over. Now we will take next agenda. Yes, Mr. Badal.

## MATTERS RAISED DURING ZERO HOUR

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਟੈਲੀਫੂਨ ਤੇ ਵੀ ਰਿਕੁਐਸਟ ਕੀਤੀ ਸੀ ਤੇ ਤੁਸੀਂ ਕਿਹਾ ਸੀ ਕਿ ਲਿਖਤੀ ਚਿੱਠੀ ਭੇਜ ਦਿਓ। ਸਪੀਕਰ ਸਾਹਿਬ, ਅੱਜ ਗਵਰਨਰ ਐਡਰੈਸ ਤੇ ਬਹਿਸ ਲਈ ਆਖਰੀ ਦਿਨ ਹੈ। ਚੀਫ ਮਨਿਸਟਰ ਸਾਹਿਬ ਨੇ ਵੀ ਬੋਲਣਾ ਹੈ, ਮੈਂ ਵੀ ਬੋਲਣਾ ਹੈ। ਹਾਊਸ ਤੋਂ ਬਾਹਰ ਤਾਂ ਸਾਡੇ ਨਾਲ ਵਿਤਕਰੇ ਹੁੰਦੇ ਹਨ ਤੇ ਉਹ ਅਸੀਂ ਆਪਣੇ ਤਰੀਕੇ ਨਾਲ ਨਿਪਟਾ ਲੈਂਦੇ ਹਾਂ ਲੇਕਿਨ ਇੱਥੇ ਹਾਊਸ ਵਿੱਚ ਵੀ ਵਿਤਕਰਾ ਹੋਵੇ ਤਾਂ ਇਹ ਕੋਈ ਚੰਗੀ ਗੱਲ ਨਹੀਂ। ਮੇਰੀ ਅਰਜ਼ ਇਹ ਹੈ ਕਿ ਚੀਫ ਮਨਿਸਟਰ ਸਾਹਿਬ ਦੇ ਭਾਸ਼ਣ ਨੂੰ ਟੈਲੀਵਿਜ਼ਨ ਵਾਲਿਆਂ ਨੇ ਰਿਕਾਰਡ ਕਰਨਾ ਹੈ। ਮੇਰੀ ਅਰਜ਼ ਹੈ ਕਿ ਮੇਰਾ ਭਾਸ਼ਣ ਵੀ ਅਗਰ ਰਿਕਾਰਡ ਕਰ ਲਿਆ ਜਾਵੇ ਤਾਂ ਸਾਨੂੰ ਈਕੁਅਲ ਆਪਰਚੂਨਿਟੀ ਮਿਲ ਜਾਵੇਗੀ। ਸਪੀਕਰ ਸਾਹਿਬ, ਅਗਰ ਤੁਸੀਂ ਸਾਨੂੰ ਇਜ਼ਾਜਤ ਨਹੀਂ ਦਿਓਗੇ, ਵਿਤਕਰਾ ਕਰੋਗੇ ਤਾਂ ਫਿਰ ਸਾਨੂੰ ਐਕਸ਼ਨ ਲੈਣਾ ਪਵੇਗਾ ਜਿਸ ਦੀ ਜ਼ਿੰਮੇਵਾਰੀ ਸਾਡੀ ਨਹੀਂ ਬਲਕਿ ਤੁਹਾਡੇ ਤੇ ਹੋਵੇਗੀ।

**ਮਾਨਯੋਗ ਸਪੀਕਰ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਟੀ.ਵੀ. ਤੇ ਟੈਲੀਕਾਸਟ ਕਰਨ ਦਾ ਕੰਮ ਤੁਹਾਡੇ ਵਕਤ ਸ਼ੁਰੂ ਕੀਤਾ ਗਿਆ ਸੀ, ਜਦੋਂ ਗਵਰਨਰ ਐਡਰੈਸ ਤੇ ਜਵਾਬ ਦਿੱਤਾ ਜਾਂਦਾ ਸੀ। ਮੈਂ ਚਿੱਠੀ ਵਿੱਚ ਵੀ ਲਿਖਿਆ ਹੈ ਕਿ ਤੁਸੀਂ ਜੋ ਰੀਤੀ ਰਿਵਾਜ ਰੱਖੇ, ਉਹ ਅਸੀਂ ਕੰਟੀਨਿਊ ਕਰ ਰਹੇ ਹਾਂ ਲੇਕਿਨ ਅਗਰ ਹਾਊਸ ਦੀ ਮਰਜ਼ੀ ਹੋਵੇਗੀ, ਹਾਊਸ ਚਾਹੇਗਾ ਤਾਂ ਲੀਡਰ ਆਫ ਦਿ ਆਪੋਜ਼ੀਸ਼ਨ ਦਾ ਭਾਸ਼ਣ ਵੀ ਟੈਲੀਕਾਸਟ ਕਰਵਾ ਦਿੱਤਾ ਜਾਵੇਗਾ। ਇਹ ਤੁਹਾਡਾ ਹੀ ਸ਼ੁਰੂ ਕੀਤਾ ਹੋਇਆ ਪ੍ਰੋਗਰਾਮ ਹੈ ਅਤੇ ਤੁਹਾਡੇ ਵੇਲੇ ਵੀ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਟੈਲੀਕਾਸਟ ਕਰਨ ਦੀ ਆਪਰਚੂਨਿਟੀ ਨਹੀਂ ਦਿੱਤੀ ਗਈ ਸੀ। ਇਹ ਤੁਹਾਡਾ ਹੀ ਰਿਵਾਜ ਹੈ ਤੇ ਸਾਰੇ ਹਾਊਸ ਦੀ ਸਹਿਮਤੀ ਨਾਲ ਹੀ ਚੇਂਜ ਹੋ ਸਕਦਾ ਹੈ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਕੁਰੈਕਸ਼ਨ ਕਰਨੀ ਚਾਹਾਂਗਾ। ਸਾਡੀ ਸਰਕਾਰ ਵੇਲੇ ਹਿੰਦੁਸਤਾਨ ਦੀ ਲੋਕ ਸਭਾ ਦੇ ਸਪੀਕਰ ਵਲੋਂ ਇਹ ਹਦਾਇਤ ਕੀਤੀ ਗਈ ਸੀ ਕਿ ਸਾਰੀਆਂ ਵਿਧਾਨ ਸਭਾਵਾਂ ਦੀ ਕਾਰਵਾਈ ਟੈਲੀਕਾਸਟ ਹੋਣੀ ਚਾਹੀਦੀ ਹੈ। ਇਸ ਦੀ ਸ਼ੁਰੂਆਤ ਵਜੋਂ ਸਿਰਫ ਇੱਕ ਪ੍ਰੋਗਰਾਮ ਹੀ ਟੈਲੀਕਾਸਟ ਹੁੰਦਾ ਸੀ ਔਰ ਉਹ ਸੀ : ਪ੍ਰੈਜ਼ੇਟੇਸ਼ਨ ਆਫ ਬਜਟ। ਬਾਕੀ ਕੁਝ ਵੀ ਟੈਲੀਕਾਸਟ ਨਹੀਂ ਹੁੰਦਾ ਸੀ ਲੇਕਿਨ ਸਪੀਕਰ ਸਾਹਿਬ, ਤੁਸੀਂ ਹੁਣ ਆਖਿਆ ਹੈ ਕਿ ਇਹ ਸ਼ੁਰੂਆਤ ਤੁਹਾਡੇ ਵਲੋਂ ਕੀਤੀ ਗਈ। ਸਪੀਕਰ ਸਾਹਿਬ, ਅੱਜ ਤਾਂ ਕੋਈ ਮਾੜੀ ਜਿਹੀ ਗੱਲ ਹੋਵੇ, ਰੂਲਿੰਗ ਪਾਰਟੀ ਦਾ ਮਾੜਾ ਜਿਹਾ ਵੀ ਪ੍ਰੋਗਰਾਮ ਹੋਵੇ ਤੇ ਲਾਈਟਾਂ ਜਗ ਪੈਂਦੀਆਂ ਹਨ। ਇਹ ਸਾਡੇ ਨਾਲ ਵਿਤਕਰਾ ਹੈ। ਸਪੀਕਰ ਸਾਹਿਬ, ਅਸੀਂ ਉਮੀਦ ਕਰਦੇ ਹਾਂ ਕਿ ਸਾਨੂੰ ਈਕੁਅਲ ਆਪਰਚੂਨਿਟੀ ਦਿੱਤੀ ਜਾਵੇ ਔਰ ਇਹ ਆਪਰਚੂਨਿਟੀ ਜੇ ਸਰਕਾਰ ਨੂੰ ਦਿੱਤੀ ਜਾਂਦੀ ਹੈ ਤਾਂ ਸਾਨੂੰ ਵੀ ਜ਼ਰੂਰ ਦਿਓ।

**ਮਾਨਯੋਗ ਸਪੀਕਰ** : ਮੈਂ ਤਾਂ ਸਰਵੈਂਟ ਹਾਂ, ਮਾਸਟਰ ਨਹੀਂ ਹਾਂ। ਜੋ ਹਾਊਸ ਕਹਿੰਦਾ ਹੈ, ਮੈਂ ਉਸ ਮੁਤਾਬਿਕ ਕਰਾਂਗਾ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਸ ਦਾ ਮਤਲਬ ਤਾਂ ਇਹ ਹੈ ਕਿ ਰੂਲਿੰਗ ਪਾਰਟੀ ਕੋਲ ਮੈਜਾਰਿਟੀ ਹੈ, ਇਹ ਸਾਰੇ ਰਾਈਟਸ ਸਾਡੇ ਖੋਹ ਲੈਣਗੇ। ਅਗਰ ਤੁਹਾਡੇ ਆਰਗੂਮੈਂਟ ਅੱਗੇ ਲੈ ਕੇ ਚੱਲੀਏ ਕਿ ਤੁਸੀਂ ਕਹਿੰਦੇ ਹੋ ਕਿ ਮੇਰੇ ਕੋਲ ਕੋਈ ਪਾਵਰ ਨਹੀਂ ਤਾਂ ਕੱਲ੍ਹ ਨੂੰ ਰੂਲਿੰਗ ਪਾਰਟੀ ਵਾਲੇ ਮਤਾ ਲੈ ਆਉਣਗੇ ਕਿ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਰਾਈਟਸ, ਬੋਲਣ ਦੀ ਪ੍ਰਿਵਿਲੇਜ ਖੋਹ ਲਓ। ਇਨ੍ਹਾਂ ਦੀ ਮੈਜਰਿਟੀ ਹੈ ਤੇ ਇਹ ਪਾਸ ਵੀ ਹੋ ਜਾਵੇਗਾ ਲੇਕਿਨ ਕਾਂਸਟੀਚਿਊਸ਼ਨ ਦੇ ਤੌਰ ਤੇ ਸਾਡੇ ਕੋਲ ਵੀ ਰਾਈਟਸ ਹਨ। ਹਾਊਸ ਵਿਚ ਬਰਾਬਰ ਦੀ ਗੱਲ ਕਹਿਣ ਦਾ ਸਾਨੂੰ ਅਧਿਕਾਰ ਹੈ। ਤੁਹਾਡੀ ਜ਼ਿੰਮੇਵਾਰੀ ਹੈ ਕਿ ਸਾਡੇ ਰਾਈਟਸ ਨੂੰ ਬਹਾਲ ਕਰੋ। ਮੈਂ ਆਖਾਂਗਾ ਕਿ you may be directed by the House. ਲੇਕਿਨ ਹਾਊਸ ਦੀਆਂ ਕੁਝ ਕਨਵੈਨਸ਼ਨਜ਼ ਹਨ। ਹਾਊਸ ਦੇ ਕੁਝ ਰੂਲਜ਼ ਐਂਡ ਰੈਗੂਲੇਸ਼ਨਜ਼ ਹਨ। ਆਪੋਜ਼ੀਸ਼ਨ ਵਿੱਚ ਅਸੀਂ 14 ਨਹੀਂ ਹਾਂ, ਅਸੀਂ ਕੋਈ 13 ਨਹੀਂ ਹਾਂ, ਅਸੀਂ 48 ਬੈਠੇ ਹਾਂ। ਜੇਕਰ ਤੁਸੀਂ ਸਾਡਾ ਰਾਈਟ ਨਹੀਂ ਦੇਣਾ ਤਾਂ ਫਿਰ ਠੀਕ ਨਹੀਂ ਹੈ।

**ਮਾਨਯੋਗ ਸਪੀਕਰ** : ਹੈਨਰੀ ਜੀ ਨੂੰ ਬੋਲਣ ਦਿਓ।

**ਖੁਰਾਕ ਅਤੇ ਸਪਲਾਈ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਥੇ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਬੈਠੇ ਹਨ, ਅਸੀਂ ਉਥੇ ਬੈਠਦੇ ਸੀ ਔਰ ਸਾਡੇ ਤੇ ਲਾਈਟਾਂ ਵੀ ਨਹੀਂ ਮਾਰਦੇ ਸੀ ਨਾ ਆਪੋਜ਼ੀਸ਼ਨ ਦੇ ਲੀਡਰ ਤੇ ਲਾਈਟਾਂ ਪਾਈਆਂ ਜਾਂਦੀਆਂ ਸਨ। ਜਿਸ ਤਰ੍ਹਾਂ ਤੁਸੀਂ ਕੀਤਾ ਸੀ, ਸਾਨੂੰ ਯਾਦ ਹੈ। ਇਹ 13-14 ਦੀ ਕੋਈ ਗੱਲ ਨਹੀਂ, ਆਪੋਜ਼ੀਸ਼ਨ ਮੀਨਜ਼ ਆਪੋਜ਼ੀਸ਼ਨ। ਸਾਡਾ ਵੀ ਆਪੋਜ਼ੀਸ਼ਨ ਦਾ ਲੀਡਰ ਸੀ। ਮੇਰੀ ਬੇਨਤੀ ਇਹ ਹੈ ਕਿ ......

**ਮਾਨਯੋਗ ਸਪੀਕਰ** : ਸਪੀਕਰ ਤੇ ਵੀ ਲਾਈਟ ਕਦੇ ਨਹੀਂ ਮਾਰੀ ਸੀ।

**ਖੁਰਾਕ ਅਤੇ ਸਪਲਾਈ ਮੰਤਰੀ** : ਮੇਰੀ ਵੀ ਬੇਨਤੀ ਹੈ ਕਿ ਅਸੀਂ ਵੀ ਉੱਧਰ ਬੈਠਦੇ ਸੀ। ਜੋ ਤੁਸੀਂ ਕਿਹਾ ਹੈ ਕਿ ਜੇ ਹਾਊਸ ਚਾਹੇ ਤਾਂ ਠੀਕ ਹੈ। ਵਿਤਕਰਾ ਤਾਂ ਇਹ ਵੀ ਹੁੰਦਾ ਰਿਹਾ ਹੈ ਕਿ ਸਾਡੇ ਹਲਕੇ ਵਿੱਚ ਜਾ ਕੇ, ਜਦੋਂ ਅਸੀਂ ਐਮ.ਐਲ.ਏ. ਸੀ, ਉਸ ਟਾਈਮ ਉਸ ਸਮੇਂ ਦੇ ਮੁੱਖ ਮੰਤਰੀ ਹੁਣ ਸਾਬਕਾ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ, ਸਾਡੇ ਤੋਂ ਡਿਫ਼ੀਟ ਹੋਏ ਬੰਦਿਆਂ ਨੂੰ ਢਾਈ-ਢਾਈ ਕਰੋੜ ਰੁਪਿਆ ਦਿਆ ਕਰਦੇ ਸੀ। ਅਸੀਂ ਉਦੋਂ ਮੁੱਦਾ ਵੀ ਉਠਾਇਆ ਸੀ। ਉਦੋਂ 10-11 ਦਿਨ ਮੇਰੇ ਤੋਂ ਬਿਨਾਂ ਸਾਰੀ ਆਪੋਜ਼ੀਸ਼ਨ ਕਾਲੇ ਚੋਲੇ ਪਾ ਕੇ ਬਾਹਰ ਬੈਠੀ ਰਹੀ। ਮੈਂ ਉਦੋਂ ਵੀ ਹਾਊਸ ਵਿੱਚ ਕਿਹਾ ਸੀ। ਸਾਬਕਾ ਮੁੱਖ ਮੰਤਰੀ ਦੇ ਰਾਹੀਂ ਉਸ ਵੇਲੇ ਸਪੀਕਰ ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਹੁਣ ਇਨ੍ਹਾਂ ਨੂੰ ਅੰਦਰ ਆਉਣ ਦਿਓ। ਤੁਸੀਂ ਤਾਂ ਅੰਦਰ ਵੀ ਕਿਸੇ ਨੂੰ ਨਹੀਂ ਆਉਣ ਦਿੱਤਾ। ਜਿਹੜੀ ਵਿਤਕਰੇ ਦੀ ਗੱਲ ਹੈ, ਵਿਤਕਰਾ ਤਾਂ ਹੁੰਦਾ ਰਿਹਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਠੀਕ ਹੈ ਤੁਹਾਡੇ ਕਾਗਜ਼ਾਂ ਵਿੱਚ ਅਸੀਂ ਆਪੋਜ਼ੀਸ਼ਨ ਵਿੱਚ ਹਾਂ ਅਤੇ ਇਹ ਟਰੈਜ਼ਰੀ ਬੈਂਚਾਂ ਵਿੱਚ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਹਨ ਪਰ ਪਬਲਿਕ ਦੇ ਵੀ ਕਾਰਜ਼ ਹਨ। ਅਸੀਂ ਐਸੰਬਲੀ ਦੀਆਂ 86 ਸੀਟਾਂ ਜਿੱਤੀਆਂ ਹਨ। (ਆਪੋਜੀਸ਼ਨ ਵੱਲੋਂ ਥੰਪਿੰਗ) 13 ਵਿੱਚੋਂ ਅਸੀਂ 11 ਪਾਰਲੀਮੈਂਟ ਦੀਆਂ ਸੀਟਾਂ ਜਿੱਤੀਆਂ ਹਨ। ਅਸਲ ਵਿੱਚ ਜੇ ਅਸੀਂ ਦੇਖੀਏ ਤਾਂ ਲੀਡਰ ਆਫ਼ ਦੀ ਆਪੋਜੀਸ਼ਨ ਮੈਂ ਨਹੀਂ, ਲੀਡਰ ਆਫ਼ ਦੀ ਆਪੋਜੀਸ਼ਨ ਅਮਰਿੰਦਰ ਸਿੰਘ ਹੈ। ਤੁਸੀਂ ਕਿਹਾ ਹੈ ਹਾਊਸ ਦੀ ਮਰਜ਼ੀ ਹੈ, ਮਰਜ਼ੀ ਤਾਂ ਤੁਹਾਡੀ ਹੈ। ਪਾਵਰ ਤੁਹਾਨੂੰ ਹੈ। ਸਾਰੀ ਪਾਵਰ ਤੁਹਾਡੇ ਕੋਲ ਹੈ। ਸਪੀਕਰ ਸਾਹਿਬ, ਤੁਸੀਂ ਤਾਂ ਸਾਰਿਆਂ ਦੇ ਸਾਂਝੇ ਹੋ। ਅਸੀਂ ਵੀ ਤੁਹਾਨੂੰ ਉਨਾਂ ਹੀ ਸਤਿਕਾਰ ਦਿੰਦੇ ਹਾਂ, ਜਿੰਨਾਂ ਇਨ੍ਹਾਂ ਨੇ ਦਿੱਤਾ ਹੈ। ਪਿਛੇ ਜੋ ਕੋਈ ਟੈਲੀਕਾਸਟ ਹੋਇਆ ਹੈ ਤਾਂ ਉਹ ਬਜਟ ਵਿੱਚ ਹੋਇਆ ਹੈ। ਪਾਰਲੀਮੈਂਟ ਦਾ ਤਾਂ ਸਾਰਾ ਹੀ ਹੋਈ ਜਾ ਰਿਹਾ ਸੀ। ਚਲੋ ਤੁਸੀਂ ਨਵੀਂ ਪਰੰਪਰਾ ਪਾ ਦਿਓ।

**ਮਾਨਯੋਗ ਸਪੀਕਰ** : ਤੁਹਾਡੀ ਪਾਈ ਹੋਈ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਉਦੋਂ ਬਜਟ ਹੀ ਟੈਲੀਕਾਸਟ ਹੁੰਦਾ ਸੀ। ਗਵਰਨਰ ਐਡਰੈਸ ਵੇਲੇ ਸਾਡੇ ਵੀ ਕਦੇ ਲੀਡਰ ਆਫ਼ ਦੀ ਹਾਊਸ ਤੇ ਟੈਲੀਵਿਜ਼ਨ ਨਹੀਂ ਲੱਗਿਆ। ਇਸ ਕਰਕੇ ਮੇਰੀ ਬੇਨਤੀ ਹੈ ਕਿ ਤੁਸੀਂ ਹਾਊਸ ਨੂੰ ਨਾ ਕਹੋ, ਤੁਹਾਡੀ ਆਪਣੀ ਪਾਵਰ ਹੈ। ਜਿਹੜੀ ਤੁਹਾਨੂੰ ਆਪਣੀ ਪਾਵਰ ਹੈ, ਤੁਸੀਂ ਉਹ ਕਿਉਂ ਨਹੀਂ ਵਰਤਦੇ।

**ਮਾਨਯੋਗ ਸਪੀਕਰ** : ਜਨਰਲ ਪਰਪਜ਼ ਕਮੇਟੀ ਵਿੱਚ ਇਹ ਮਸਲਾ ਰੱਖਦੇ ਹਾਂ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਗੱਲ ਕਹੀ ਹੈ, ਉਹ ਸਹੀ ਗੱਲ ਨਹੀਂ ਕਹੀ। 1992 ਦੇ ਵਿੱਚ ਹਾਊਸ ਦੀ ਟੈਲੀਕਾਸਟ ਸ਼ੁਰੂ ਹੋਈ ਸੀ। ਓਥ ਟੇਕਿੰਗ ਸੈਰੇਮਨੀ, ਗਵਰਨਰ ਐਡਰੈਸ, ਬਜਟ ਸਪੀਚ ਫਾਈਨਾਂਸ ਮਨਿਸਟਰ ਦੀ ਉਦੋਂ ਸ਼ੁਰੂ ਕੀਤੀ। 1999 ਤੋਂ ਇਹ ਸੀ—Telecasting of the reply of the Chief Minister to the discussion on the Governor's Address was started.

ਸੋ, ਇਹ 1999 ਤੋਂ ਬਾਅਦ 2000-01 ਵਿੱਚ ਲੀਡਰ ਆਫ ਦੀ ਆਪੋਜ਼ੀਸ਼ਨ ਵੱਲ ਕਦੇ ਵੀ ਬਰਾਡਕਾਸਟਿੰਗ ਨਹੀਂ ਲੈ ਕੇ ਗਏ ਸੀ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਹਾਊਸ ਵਿੱਚ ਕਿਹਾ ਹੈ ਕਿ ਅਸੀਂ ਅਸੈਂਬਲੀ ਸੀਟਾਂ ਬੜੀਆਂ ਜਿੱਤੀਆਂ ਹਨ। ਜਦੋਂ ਇਨ੍ਹਾਂ ਦੀ ਸਰਕਾਰ ਸੀ ਉਦੋਂ ਅਸੀਂ ਵੀ ਅਸੈਂਬਲੀ ਸੀਟਾਂ ਬੜੀਆਂ ਜਿੱਤੀਆਂ ਸੀ। ਉਦੋਂ ਇਨ੍ਹਾਂ ਨੂੰ ਆਪੋਜ਼ੀਸ਼ਨ ਦਾ ਲੀਡਰ ਬਣ ਕੇ ਉਧਰ ਬੈਠ ਜਾਣਾ ਚਾਹੀਦਾ ਸੀ। ਇਹ ਆਪਣੇ ਵੇਲੇ ਦੀਆਂ ਵੀ ਦੱਸਣ ਕਿ ਜਦੋਂ ਇਹ ਸਰਕਾਰ ਵਿੱਚ ਸੀ ਤਾਂ ਇਨ੍ਹਾਂ ਨੇ ਅਸੈਂਬਲੀ ਦੀਆਂ ਕਿੰਨੀਆਂ ਸੀਟਾਂ ਜਿੱਤੀਆਂ ਸੀ। ਦੂਜੀ ਗੱਲ ਇਹ ਹੈ ਕਿ ਤੁਸੀਂ ਪਰੰਪਰਾ ਦੀ ਗੱਲ ਕਹੀ ਹੈ। ਜਿਹੜੀਆਂ ਪਰੰਪਰਾਵਾਂ ਇਨ੍ਹਾਂ ਨੇ ਆਪ ਪਾਈਆਂ ਹੋਈਆਂ ਹਨ, ਉਸ ਦਾ ਜਵਾਬ ਇਨ੍ਹਾਂ ਨੇ ਨਹੀਂ ਦਿੱਤਾ ਕਿ ਪਰੰਪਰਾ ਪੁਰਾਣੀ ਰਹਿਣੀ ਚਾਹੀਦੀ ਹੈ ਜਾਂ ਨਹੀਂ ਰਹਿਣੀ ਚਾਹੀਦੀ ਹੈ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਅੱਜ ਇਸ ਸਦਨ ਵਿੱਚ ਇਸ ਗੱਲ ਤੇ ਬਹਿਸ ਦਾ ਮੁੱਦਾ ਬਣਿਆ ਹੈ ਕਿ ਕੀ ਜਿਹੜੇ ਆਪੋਜੀਸ਼ਨ ਦੇ ਰਾਈਟਸ ਹਨ, ਉਹ ਇਸ ਫਲੋਰ ਤੇ ਗਰੰਟਡ ਹਨ ਜਾਂ ਨਹੀਂ ਹਨ। ਇਸ ਦਾ ਫ਼ੈਸਲਾ ਰੂਲਿੰਗ ਪਾਰਟੀ ਨੇ ਨਹੀਂ ਦੇਣਾ। ਇਸ ਦਾ ਫ਼ੈਸਲਾ, ਸਪੀਕਰ ਸਾਹਿਬ, ਤੁਸੀਂ ਦੇਣਾ ਹੈ। ਜਿਹੜੀਆਂ ਆਉਣ ਵਾਲੀਆਂ ਨਸਲਾਂ ਹਨ, ਉਹ ਪੜ੍ਹਿਆ ਕਰਨਗੀਆਂ ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ, ਡਾਕਟਰ ਕੇਵਲ ਕ੍ਰਿਸ਼ਨ ਨੇ ਇਸ ਸਦਨ ਦੀਆਂ ਕਨਵੈਨਸ਼ਨਜ਼, ਇਸ ਦੇ ਡੈਮੋਕਰੇਟਿਕ ਰਾਈਟਸ ਔਰ ਇਸ ਦੇ ਅਧਿਕਾਰਾਂ ਨੂੰ ਸੁਰੱਖਿਅਤ ਰੱਖਣ ਵਾਸਤੇ ਕੀ ਫ਼ੈਸਲੇ ਦਿੱਤੇ। ਉਸ ਬਾਰੇ ਤੁਹਾਨੂੰ ਯਾਦ ਕੀਤਾ ਜਾਵੇਗਾ ਛੋਟੀ ਜਿਹੀ ਗੱਲ ਹੈ, ਲੇਕਿਨ ਮਸਲਾ ਬੜਾ ਵੱਡਾ ਹੈ, ਇਸ਼ੂ ਆਫ ਪ੍ਰਿੰਸੀਪਲ ਹੈ। ਸਾਡਾ ਵੀ ਕੋਈ ਰਾਈਟ ਹੈ ਜਾਂ ਨਹੀਂ ਹੈ। ਜੇਕਰ ਸਾਡਾ ਰਾਈਟ ਹੈ ਤਾਂ ਬਰਾਬਰ ਦਾ ਰਾਈਟ ਸਾਨੂੰ ਮਿਲਣਾ ਚਾਹੀਦਾ ਹੈ। ਜੇਕਰ ਤੁਸੀਂ ਕਹੋ ਕਿ ਫਲਾਣੇ ਨੇ ਉਸ ਤਰ੍ਹਾਂ ਕੀਤਾ, ਇਸ ਤਰ੍ਹਾਂ ਕੀਤਾ ਫਿਰ ਬਲੇਮ ਗੇਮ ਜੋ ਹੈ, ਉਹ ਅਸੀਂ ਵੀ ਸਾਰਾ ਦਿਨ ਕਰੀ ਜਾਵਾਂਗੇ। ਲੇਕਿਨ ਅਲਟੀਮੇਟਲੀ ਫੈਸਲਾ ਤੁਸੀਂ ਦੇਣਾ ਹੈ ਕਿ ਜਿਹੜੇ ਅਸੀਂ ਆਪੋਜ਼ੀਸ਼ਨ ਦੇ 48 ਮੈਂਬਰ ਬੈਠੇ ਹਾਂ, ਕੀ ਉਨ੍ਹਾਂ ਦੇ ਵੀ ਕੋਈ ਅਧਿਕਾਰ ਹਨ ਜਾਂ ਨਹੀਂ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਇਸ ਦਾ ਇਕ ਹੱਲ ਦੱਸ ਦਿੰਦਾ ਹਾਂ ਕਿ ਸਾਰੇ ਹਾਊਸ ਦੀ ਸੀਕਰੇਟ ਵੋਟਿੰਗ ਕਰਵਾ ਲਵੋ ਕਿ ਕੀ ਲੀਡਰ ਆਫ ਦਿ ਆਪੋਜ਼ੀਸ਼ਨ ਦੀ ਸਪੀਚ ਦੀ ਟੀ.ਵੀ. ਰਿਕਾਰਡਿੰਗ ਹੋਣੀ ਚਾਹੀਦੀ ਹੈ ਜਾਂ ਨਹੀਂ। ਇਹ ਨਹੀਂ ਕਿ "ਯੈਸ ਜਾਂ ਨੋ" ਦੇ ਵਿੱਚ, ਸਗੋਂ ਸਾਰਿਆਂ ਨੂੰ ਪਰਚੀਆਂ ਦੇ ਦਿਉ 35 ਤਾਂ ਖੁਲ੍ਹੇਆਮ ਆ ਜਾਣਗੇ ਔਰ 10-12 ਹੋਰ ਆ ਜਾਣਗੇ। ਸਾਨੂੰ ਕੋਈ ਸ਼ੌਕ ਨਹੀਂ ਹੈ ਕਿ ਸਾਡਾ ਭਾਸ਼ਣ ਟੈਲੀਵਿਜ਼ਨ ਤੇ ਆਵੇ ਲੇਕਿਨ ਇਹ ਸਾਡਾ ਰਾਈਟ ਹੈ ਤੇ ਇਸ ਲਈ ਸੀਕਰੇਟ ਵੋਟਿੰਗ ਕਰਵਾ ਲਵੋ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ (ਬੈਠੇ ਬੈਠੇ)** : ਕੀ ਪਤਾ ਤੁਹਾਡੇ ਵਲੋਂ ਹੀ 10-15 ਇੱਧਰ ਆ ਜਾਣ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਇਸ ਦੇ ਬਾਰੇ ਦੋ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ। ਅੱਜ ਇਹ ਇੱਕ ਬਹੁਤ ਬਹਿਸ ਦਾ ਮੁੱਦਾ ਬਣ ਗਿਆ ਹੈ। ਅੱਗੇ ਜਦੋਂ ਟੈਲੀਕਾਸਟ ਦੀ ਗੱਲ ਕਦੇ ਆਈ, ਉਸ ਵੇਲੇ ਇਸ ਢੰਗ ਨਾਲ ਕਦੇ ਗੱਲ ਨਹੀਂ ਆਈ ਕਿ ਸਪੀਕਰ ਸਾਹਿਬ, ਉਸ ਤੇ ਕੋਈ ਫੈਸਲਾ ਦਿੰਦੇ। ਦੂਸਰਾ ਤੁਸੀਂ ਫੈਸਲਾ ਦੇਣ ਜਾ ਰਹੇ ਹੋ ਜਿਹੜਾ ਕਿ ਪ੍ਰੈਸੀਡੈਂਟ ਬਣ ਜਾਣਾ ਹੈ। ਕਿਉਂਕਿ ਕੱਲ੍ਹ ਨੂੰ ਤੁਸੀਂ ਇਧਰ ਆ ਜਾਣਾ ਹੈ, ਅਦਲਾ ਬਦਲੀ ਤਾਂ ਚਲਦੀ ਰਹਿੰਦੀ ਹੈ। ਲੇਕਿਨ ਸਪੀਕਰ ਸਾਹਿਬ, ਇਹ ਵੇਖਕੇ ਕੋਈ ਅਜਿਹਾ ਫੈਸਲਾ ਨਾ ਦਿੱਤਾ ਜਾਵੇ ਕਿ ਅੱਜ ਕਿਸੇ ਦਾ ਕੀ ਸਟੇਟਸ ਹੈ। ਸਾਰਿਆਂ ਆਉਣ ਵਾਲਿਆਂ ਦਾ ਫਿਊਚਰ ਵਿੱਚ ਕੋਈ ਵੀ ਸਟੇਟਸ ਹੋ ਸਕਦਾ ਹੈ। ਸੋ, ਅੱਜ ਦੀ ਸਥਿਤੀ ਵੇਖ ਕੇ ਐਸਾ ਫੈਸਲਾ ਹੋਵੇ ਜਿਹੜਾ, ਸਭ ਦੇ ਲਈ ਇੱਕੋ ਜਿਹਾ ਹੀ ਹੋਵੇ।

## RULING BY THE SPEAKER REFERRING THE ISSUE OF TELEVISION COVERAGE OF THE LEADER OF THE OPPOSITION TO THE GENERAL PURPOSES COMMITTEE

**ਮਾਨਯੋਗ ਸਪੀਕਰ** : ਜੋ ਕੁੱਝ ਵੀ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਫੁਰਮਾਇਆ ਹੈ ਮੈਂ ਟੈਲੀਕਾਸਟ ਦੇ ਬਾਰੇ ਉਨ੍ਹਾਂ ਨੂੰ ਇੱਕ ਚਿੱਠੀ ਵੀ ਲਿਖ ਚੁੱਕਿਆ ਹਾਂ। ਇਸ ਦੇ ਬਾਰੇ ਲੀਡਰ ਆਫ ਦਿ ਹਾਊਸ ਨੇ ਕਿਹਾ ਹੈ ਕਿ ਪਹਿਲਾਂ 1999 ਤੋਂ ਲੈ ਕੇ ਲਗਾਤਾਰ, ਟੈਲੀਕਾਸਟ ਆਪੋਜ਼ੀਸ਼ਨ ਲੀਡਰ ਦੀ ਸਪੀਚ ਨਹੀਂ, ਰੂਲਿੰਗ ਪਾਰਟੀ ਦੀ ਹੁੰਦੀ ਹੈ। ਉਸ ਨੂੰ ਦੇਖਦੇ ਹੋਏ, ਮੈਂ ਇਹ ਮਾਮਲਾ ਹਾਊਸ ਤੇ ਛੱਡਿਆ ਹੈ ਔਰ ਰਿਟਨ ਲਿਖਿਆ ਹੈ ਕਿ ਇਸ ਨੂੰ ਜਨਰਲ ਪਰਪਜ ਕਮੇਟੀ ਦੇ ਵਿੱਚ ਡਿਸਕਸ ਕਰਾਂਗੇ ਔਰ ਜੋ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਆਪਣੇ ਜਜ਼ਬਾਤ ਰੱਖੇ ਹਨ ਅਸੀਂ ਉਨ੍ਹਾਂ ਤੇ ਸਟਰੈੱਸ ਕਰਾਂਗੇ। ਟੈਲੀਕਾਸਟ ਦੋਨਾਂ ਪਾਸੇ ਤੋਂ ਹੋ ਜਾਵੇ ਤਾਂ ਕੋਈ ਹਰਜ਼ ਨਹੀਂ ਹੈ। ਮੈਂ ਇਹੋ ਹੀ ਕਹਾਂਗਾ ਕਿ ਅੱਜ ਤੁਹਾਡੀ ਪਾਈ ਹੋਈ ਰੀਤ, ਕਨਵੈਂਸ਼ਨ ਹੀ ਚੱਲੇਗੀ ਤੇ ਅੱਗੋਂ ਲਈ ਇਹ ਮੈਟਰ ਜਨਰਲ ਪਰਪਜ ਕਮੇਟੀ ਵਿੱਚ ਫੈਸਲਾ ਕਰਨ ਵਾਸਤੇ ਰੱਖਾਂਗੇ।

**Captain Kanwaljit Singh :** I must protest your decision.

**ਮਾਨਯੋਗ ਸਪੀਕਰ** : ਠੀਕ ਹੈ, ਤੁਹਾਡੀ ਪਾਈ ਹੋਈ ਰੀਤ ਤੇ ਹੀ ਚੱਲ ਰਹੇ ਹਾਂ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਅਸੀਂ ਇਸ ਹਾਊਸ ਦੇ ਵਿੱਚ ਕੋਈ ਅਨਪਲੈਜ਼ੈਂਟ ਗੱਲ ਨਹੀਂ ਕਰਨੀ ਚਾਹੁੰਦੇ ਲੇਕਿਨ ਜੇ ਹੋਵੇਗੀ ਤਾਂ ਇਸ ਦੀ ਜ਼ਿੰਮੇਵਾਰੀ ਤੁਹਾਡੀ ਹੋਵੇਗੀ ਕਿਉਂਕਿ ਸਾਡੇ ਨਾਲ ਪੱਖਪਾਤ, ਵਿਤਕਰਾ ਅਤੇ ਧੱਕਾ ਹੋ ਰਿਹਾ ਹੈ। ਇਹ ਇੰਨੀ ਕੁ ਗੱਲ ਤਾਂ ਹੈ, ਇਸ ਦੇ ਬਾਰੇ ਤਾਂ ਸੀ.ਐਮ. ਸਾਹਿਬ ਨੂੰ ਦਲੇਰ ਹੋਣਾ ਚਾਹੀਦਾ ਹੈ ਤੇ ਕਹਿ ਦੇਣਾ ਚਾਹੀਦਾ ਹੈ ਕਿ ਸਾਡੀ ਵੀ ਟੈਲੀਕਾਸਟ ਹੋ ਜਾਵੇ।

**ਰੂਲਿੰਗ ਪਾਰਟੀ ਵਲੋਂ ਆਵਾਜ਼ਾਂ** : ਉਹ ਦਲੇਰ ਹਨ (ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਦਲੇਰੀ ਨਹੀਂ, ਸਗੋਂ ਕਮਜ਼ੋਰੀ ਹੈ। ਇਨ੍ਹਾਂ ਨੂੰ ਕਹਿ ਦੇਣਾ ਚਾਹੀਦਾ ਹੈ ਕਿ ਸਾਡੀ ਵੀ ਟੈਲੀਕਾਸਟ ਹੋ ਜਾਵੇ।

**ਮਾਨਯੋਗ ਸਪੀਕਰ** : ਹੁਣ ਡਿਸਕਸ਼ਨ ਦੀ ਲੋੜ ਨਹੀਂ ਹੈ ਕਿਉਂਕਿ ਮੇਰੀ ਰੂਲਿੰਗ ਆ ਗਈ ਹੈ।

**ਸ਼੍ਰੀ ਸੁਰਿੰਦਰ ਸਿੰਗਲਾ** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਵਧਾਈ ਦੇ ਪਾਤਰ ਹੋ, ਇਹ ਸਰਕਾਰ ਵਧਾਈ ਦੀ ਪਾਤਰ ਹੈ ਕਿ ਜੋ ਹਾਊਸ ਦੀਆਂ ਕਨਵੈਨਸ਼ਨਜ਼ ਹਨ, ਉਨ੍ਹਾਂ ਦੀ ਇੱਜ਼ਤ ਤੇ ਮਾਣ ਮਰਿਆਦਾ ਨੂੰ ਕਾਇਮ ਰੱਖਿਆ ਹੈ।

## WALKOUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵਿੱਚੋਂ ਚੌਧਰੀ ਨੰਦ ਲਾਲ ਨੂੰ ਛੱਡ ਕੇ ਬਾਕੀ ਹਾਜ਼ਰ ਮੈਂਬਰ ਅਤੇ ਬੀ.ਜੇ.ਪੀ. ਦੇ ਮੈਂਬਰ, ਸ਼੍ਰੀ ਤਿਕਸ਼ਨ ਸੂਦ ਨੂੰ ਛੱਡ ਕੇ ਬਾਕੀ ਦੇ ਹਾਜ਼ਰ ਮੈਂਬਰ ਅਤੇ ਆਜ਼ਾਦ ਮੈਂਬਰ ਸਰਦਾਰ ਸੁਖਦਰਸ਼ਨ ਸਿੰਘ ਮਰਾੜ, ਸਰਦਾਰ ਗੋਬਿੰਦ ਸਿੰਘ ਕਾਂਝਲਾ, ਸਰਦਾਰ ਹਰਮੀਤ ਸਿੰਘ ਸੰਧੂ ਅਤੇ ਸਰਦਾਰ ਗੁਰਪ੍ਰੀਤ ਸਿੰਘ ਕਾਂਗੜ, ਹਾਊਸ ਦੇ ਵਿੱਚੋਂ ਪੰਜਾਬ ਸਰਕਾਰ ਮੁਰਦਾਬਾਦ, ਸਪੀਕਰ ਮੁਰਦਾਬਾਦ ਦੇ ਨਾਅਰੇ ਮਾਰਦੇ ਹੋਏ ਵਾਕ-ਆਊਟ ਕਰ ਗਏ।

**ਮਾਨਯੋਗ ਸਪੀਕਰ :** ਇਹ ਜੋ ਕੁੱਝ ਵੀ ਕਹਿ ਰਹੇ ਹਨ ਇਹ ਰਿਕਾਰਡ ਕਰ ਲਿਆ ਜਾਵੇ ਤਾਂ ਕਿ ਲੋਕਾਂ ਨੂੰ ਵੀ ਪਤਾ ਲੱਗ ਜਾਵੇ ਕਿ ਇਸ ਰੂਲਿੰਗ ਦਾ ਪਿਛੋਕੜ ਕੀ ਹੈ। . . .

**ਸਕੂਲ ਸਿੱਖਿਆ ਮੰਤਰੀ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਇਸ ਵੇਲੇ ਇਸ ਤਰ੍ਹਾਂ ਹਾਊਸ ਦੀ ਇਨਸਲਟ ਹੋ ਰਹੀ ਹੈ। ਇਹ ਹਾਊਸ ਦੀ ਇਨਸਲਟ ਹੈ। ਆਪੋਜੀਸ਼ਨ ਨੂੰ ਸੈਂਸ਼ਿਓਰ ਕਰਨਾ ਚਾਹੀਦਾ ਹੈ। ਇਹ ਹਾਊਸ ਦੀਆਂ ਕੰਨਵੈਨਸ਼ਨਜ਼ ਨੂੰ, ਬੇਸਿਕ ਅਸੂਲਾਂ ਨੂੰ ਤੋੜਦੇ ਹਨ ਅਤੇ ਡਿਸਰਿਸਪੈਕਟ ਸ਼ੋਅ ਕਰਦੇ ਹਨ। (ਵਿਘਨ) ਮੈਂ ਸੋਚਦਾ ਹਾਂ ਸਪੀਕਰ ਸਾਹਿਬ ਕਿ ਤੁਸੀਂ ਰੈਜ਼ੋਲਿਊਸ਼ਨ ਮੂਵ ਕਰੋ ਅਤੇ ਜੋ ਇਨ੍ਹਾਂ ਦੀ ਪ੍ਰਫਾਰਮੈਂਸ ਹੈ ਉਸ ਨੂੰ ਸੈਂਸ਼ਿਓਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਇਹ ਤੁਹਾਡੇ ਪਾਰਲੀਮਾਨੀ ਮਨਿਸਟਰ ਕਰਨਗੇ ਮੈਂ ਮਹਿਸੂਸ ਕਰਦਾ ਹਾਂ ਕਿ ਕਨਵੈਂਸ਼ਨਜ਼ ਵੀ ਐਂਰ ਰੂਲਜ਼ ਵੀ ਆਪਣੀ-ਆਪਣੀ ਥਾਂ ਹਨ ਤੇ ਕਨਵੈਂਸ਼ਨਜ਼ ਟੈਲੀਕਾਸਟ ਕਰਨ ਦੀ ਜਿਹੜੀ ਰੀਤ ਬਾਦਲ ਸਾਹਿਬ ਨੇ ਪਾਈ ਹੋਈ ਸੀ, ਐਂਰ ਬਾਦਲ ਸਾਹਿਬ ਦੇ ਜ਼ਮਾਨੇ ਵਿਚ ਆਪੋਜ਼ੀਸ਼ਨ ਨੂੰ ਕੋਈ ਟਾਈਮ ਨਹੀਂ ਦਿਤਾ ਸੀ, ਬਲਕਿ ਸਾਰੀ ਆਪੋਜੀਸ਼ਨ ਨੂੰ 11 ਦਿਨ ਲਈ ਬਾਹਰ ਕੱਢ ਦਿਤਾ ਗਿਆ ਸੀ, ਲੇਕਿਨ ਅਸੀਂ ਉਵੇਂ ਦੀ ਗੱਲ ਨਹੀਂ ਕਰਦੇ। ਲੇਕਿਨ ਟੈਲੀਕਾਸਟ ਕਰਨ ਬਾਰੇ ਜੋ ਫੈਸਲਾ ਇਨ੍ਹਾਂ ਨੇ ਕੀਤਾ ਸੀ ਉਸ ਨੂੰ ਅਪਣਾਇਆ ਗਿਆ ਹੈ ਅਤੇ ਹੁਣ ਇਹ ਮਾਮਲਾ ਜਨਰਲ ਪਰਪਜ਼ ਕਮੇਟੀ ਕੋਲ ਭੇਜ ਦਿੱਤਾ ਹੈ। ਉਹ ਜੋ ਫੈਸਲਾ ਕਰੇਗੀ, ਹਾਊਸ ਦੀ ਜੋ ਰਾਏ ਹੋਵੇਗੀ, ਉਵੇਂ ਹੀ ਲਾਗੂ ਕੀਤਾ ਜਾਵੇਗਾ।

**ਲੋਕ ਨਿਰਮਾਣ (ਭਵਨ ਤੇ ਮਾਰਗ) ਅਤੇ ਚੋਣਾਂ ਮੰਤਰੀ :** ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਇਹ ਗੈਰ ਜ਼ਿਮੇਵਾਰਾਨਾ ਕਦਮ ਚੁੱਕਿਆ ਹੈ। ਇਨ੍ਹਾਂ ਨੂੰ ਸੀਰੀਅਸਲੀ ਸੈਂਸ਼ਿਓਰ ਕਰਨਾ ਚਾਹੀਦਾ ਹੈ, ਇਨ੍ਹਾਂ ਨੇ ਆਨਰੇਬਲ ਸਪੀਕਰ ਸਾਹਿਬ ਦੀ ਕੁਰਸੀ ਦੇ ਖਿਲਾਫ਼ ਜੋ ਗੱਲ ਕੀਤੀ ਹੈ ਇਹ ਬਹੁਤ ਗੈਰ ਜ਼ਿੰਮੇਵਾਰਾਨਾ ਗੱਲ ਹੈ। ਆਪਣੇ ਪੰਜ ਸਾਲ ਇਹ ਭੁੱਲ ਗਏ ਹਨ ਜੋ ਇਹ ਕਰਦੇ ਰਹੇ ਹਨ। ਇਸ ਬਾਰੇ ਰੈਜ਼ੋਲਿਊਸ਼ਨ ਲੈ ਕੇ ਆਉਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਇਸ ਬਾਰੇ ਰੈਜ਼ੋਲਿਊਸ਼ਨ ਲੈ ਕੇ ਆਓ।

## ANNOUNCEMENT BY THE SPEAKER REG. LAYING THE REPORT OF THE COMMITTEE ON SUBORDINATE LEGISLATION FOR THE YEAR 2003-04

**Mr. Speaker :** I have to make an announcement.

I have to inform the House that in pursuance of Rule 203 of the Rules of Procedure and Conduct of Business in the Punjab Vidhan Sabha, the 32nd Report of the Committee on Subordinate Legislation for the year

[Mr. Speaker]

2003-04 was presented to me by the Chairman of the Committee on 31st March, 2004 as the same could not be presented to the House before the expiry of the term of office of the Committee for the year 2003-04 because the House was not in Session. In pursuance of the aforesaid Rule I had ordered for the printing and publication of the said Report. Now I lay a copy of the Report on the Table of the House

Next item. Call Attention Notice.

---

## CALL ATTENTION NOTICE UNDER RULE 66

### (Sr. No. 5)

**ਚੌਧਰੀ ਨੰਦ ਲਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪਵਿੱਤਰ ਸਦਨ ਵਿਚ ਪੁਆਇੰਟ ਰੱਖਣਾ ਚਾਹੁੰਦਾ ਹਾਂ ਕਿ ਜੋ ਬਲਾਚੌਰ ਥਾਣੇ ਵਿਚ ਘਟਨਾ ਵਾਪਰੀ ਹੈ ਰੱਕੜਾਂ ਢਾਹਾਂ ਦੇ ਰਾਕੇਸ਼ ਕੁਮਾਰ ਨੂੰ ਥਾਣੇ ਵਿਚ ਮਾਮੂਲੀ ਜਿਹੇ ਕੇਸ ਵਿਚ ਕੁੱਟ ਮਾਰ ਕੀਤੀ ਗਈ. . .

**ਮਾਨਯੋਗ ਸਪੀਕਰ** : ਜੋ ਕਾਲ ਅਟੈਂਸ਼ਨ ਵਿਚ ਲਿਖਿਆ ਹੋਇਆ ਹੈ ਉਹ ਪੜ੍ਹੋ। ਆਪਣੇ ਕੋਲੋਂ ਸਪੀਚ ਨਹੀਂ ਕਰਨੀ।

**ਚੌਧਰੀ ਨੰਦ ਲਾਲ** : ਠੀਕ ਹੈ ਜੀ। ਮੈਂ ਇਹੋ ਪੜ੍ਹ ਦਿੰਦਾ ਹਾਂ।

1. **ਚੌਧਰੀ ਨੰਦ ਲਾਲ**
2. **ਸ਼੍ਰੀ ਦੇਸ ਰਾਜ ਧੁੱਗਾ**
3. **ਸ਼੍ਰੀ ਤਿਕਸ਼ਨ ਸੂਦ**
4. **ਸਰਦਾਰ ਸੋਹਣ ਸਿੰਘ ਠੰਡਲ**

: ਸ਼੍ਰੀਮਾਨ ਜੀ, ਮੈਂ ਸਰਕਾਰ ਦਾ

ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਪਿੰਡ ਰੱਕੜਾਂ ਢਾਂਹਾ (ਤਹਿਸੀਲ ਬਲਾਚੌਰ) ਦੇ 22 ਸਾਲਾ ਦਲਿਤ ਨੌਜੁਆਨ ਰਾਕੇਸ਼ ਕੁਮਾਰ, ਪੁੱਤਰ ਸਵਰਗੀ ਬਖਸ਼ੀ ਰਾਜ ਨੂੰ ਬਲਾਚੌਰ ਪੁਲਿਸ ਨੇ ਮਾਮੂਲੀ ਜਿਹੇ ਕੇਸ ਵਿੱਚ ਤਫਤੀਸ਼ ਲਈ ਥਾਣੇ ਵਿਚ ਲਿਆ ਕੇ ਉਸ ਤੇ ਅਣ-ਮਨੁੱਖੀ ਤਸ਼ੱਦਦ ਕਰਕੇ ਉਸਨੂੰ ਜਾਨ ਤੋਂ ਹੀ ਮਾਰ ਦਿੱਤਾ ਹੈ ਫਿਰ ਇੱਕ ਹਾਸੋਹੀਣਾ ਜਿਹਾ ਖੁਦਕਸ਼ੀ ਦਾ ਕੇਸ ਬਣਾ ਕੇ ਉਸ ਦੇ ਘਰਦਿਆਂ ਨੂੰ ਉਸ ਦੀ ਲਾਸ਼ ਲਿਜਾਣ ਲਈ ਕਹਿ ਦਿੱਤਾ। ਇਲਾਕੇ ਵਿੱਚ ਲੋਕ ਇਸ ਘਟਨਾ ਬਾਰੇ ਸਰਕਾਰ ਪ੍ਰਤੀ ਬਹੁਤ ਭਾਰੀ ਰੋਸ ਪ੍ਰਗਟ ਕਰਨ ਲਈ ਸੜਕਾਂ ਤੇ ਆ ਗਏ। ਲੋਕਾਂ ਤੇ ਵੀ ਪੁਲਿਸ ਦਾ ਡੰਡਾ ਵਰਾਇਆ ਤੇ ਗੋਲੀ ਚਲਾ ਦਿੱਤੀ। ਸਿੱਟੇ ਵਜੋਂ ਇਕ ਹੋਰ ਕੇਵਲ ਕ੍ਰਿਸ਼ਨ

ਨਾਮੀ ਵਿਅਕਤੀ ਉਹ ਵੀ ਦਲਿਤ ਸੀ, ਦੀ ਗੋਲੀ ਲੱਗਣ ਨਾਲ ਮੌਤ ਹੋ ਗਈ। ਫਿਰ ਅਣਮਿੱਥੇ ਸਮੇਂ ਲਈ ਕਰਫਿਊ ਲਗਾ ਦਿੱਤਾ ਗਿਆ। ਭਾਵੇਂ ਪ੍ਰਸ਼ਾਸਨ ਨੇ ਮ੍ਰਿਤਕਾਂ ਦੇ ਵਾਰਸਾਂ ਨੂੰ ਪੰਜ-ਪੰਜ ਲੱਖ ਰੁਪਏ ਤੇ ਨੌਕਰੀ ਦੇਣ ਦਾ ਭਰੋਸਾ ਦਿੱਤਾ ਹੈ ਪਰ ਇਹ ਕਿਸੇ ਇਨਸਾਨ ਦੀ ਜ਼ਿੰਦਗੀ ਦਾ ਬਦਲ ਨਹੀਂ ਬਣ ਸਕਦੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**Chief Minister (Captain Amarinder Singh) :** Shri Rakesh Kumar *alias* Langri Son of Late Shri Bakshi Ram, resident of village Rakkran Dhahan, Tehsil Balachaur, District Nawanshahr was arrested on 6th June, 2004 in connection with FIR No. 37 dated 4th March, 2004 under Section 457 and 380 IPC, Police Station Balachaur. On 7th June, 2004, the SSP Nawanshahr informed the District Magistrate, Nawanshahr that Shri Rakesh Kumar has committed suicide. Since Shri Rakesh Kumar had died in Police custody, the District Magistrate, Nawanshahr immediately ordered the Sub-Divisional Magistrate, Balachaur to conduct the Inquest proceedings in accordance with the provision of CrPC and the National Human Rights Act.

On 7th June, 2004, the police station, Balachaur was gheraoed by the public, demanding the registration of FIR u/s 302 IPC and the immediate arrest of accused. Consequently a FIR No. 98 of 7th June, 2004 under Section 302 IPC was registered at PS Balachaur, without naming any accused. On 8th June, 2004 the residents of Balachaur blocked the Ropar—Phagwara road at Balachaur and also 'gheraoed' the Police Station, Balachaur demanding inclusion of the names of 4 Police personnel in the FIR and their immediate arrest.

At about 6.00 P.M., the blockade on the State Highway Ropar—Phagwara road at Balachaur was lifted and the protesters then marched towards the Police Station, Balachaur and 'gheraoed' it. By that time, the number of protesters rose (to about 1000) in front of the PS, Balachaur and they started pelting stones, brick-bats, empty bottles and threw burning tyres in the premises of P.S., Balachaur. After demolishing the boundary wall of the police station and targeting the officers/officials on duty, the mob threatened to set the P.S. Balachaur on fire. The heavy brick batting resulted in grievous injuries to the Police personnel including two DSPs, one ASI one Head Constable and some other police officials. A FIR No. 103 of 8th June, 2004 u/s 307/322/353/427/436/342/148/149 IPC was registered.

[Chief Minister]

The repeated attempts by the SP (D) and the two SDMs to disperse the violent mob by using water cannon, tear gas shells and lathicharge failed, and the mob became more violent and indulged in heavy brick-batting, injuring the police personnel on duty. In order to save the lives of the officials on duty and the Government property from being set on fire by burning tyres, the police resorted to firing under the orders of the Executive Magistrate due to which Shri Kewal Krishan was seriously injured and was taken to the Civil Hospital, Balachaur, where he succumbed to injuries and a case u/s 302 IPC was registered.

Subsequently on the night intervening 8th June, 2004 and 9th June, 2004, the police arrested SI Kulwant and PHG Mohan Singh, in the case of custodial death of Shri Rakesh Kumar. The two other accused namely HC Ram Krishan and Constable Jatinder Singh are absconding.

As large scale violence had taken place and there was every apprehension of further danger to human life, public property and disturbance of peace and tranquility, the District Magistrage, Nawanshahr imposed curfew in the area of Nagar Panchayat, Balachaur on 9th June, 2004 from 7.00 A.M. till 11th June, 2004. The curfew was relaxed on 10th June, 2004 from 5.00 A.M. to 8.00 A.M. and again from 12.00 P.M. to 6.00 P.M. The curfew was finally lifted at 5.00 A.M. on 11th June, 2004. An *ex-gratia* of Rs. 5 lacs to the dependents of each deceased would be provided.

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਬੰਦਿਆਂ ਦੇ ਖਿਲਾਫ ਕੇਸਿਜ਼ ਰਜਿਸਟਰਡ ਹੋਏ ਹਨ, ਕੀ ਉਨ੍ਹਾਂ ਦੀ ਅਰੈਸਟ ਹੋ ਗਈ ਹੈ। ਦੂਜਾ, ਜਿਹੜੇ ਬੰਦਿਆਂ ਨੇ ਬਾਹਰ ਗੋਲੀ ਮਾਰੀ ਸੀ ਜੀ ਉਨ੍ਹਾਂ ਦੋਸ਼ੀਆਂ ਨੂੰ ਆਈਡੈਂਟੀਫਾਈ ਕਰ ਲਿਆ ਗਿਆ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਿਚ 4 ਬੰਦੇ ਇਨਵਾਲਵ ਸਨ ਜਿਨ੍ਹਾਂ ਵਿਚੋਂ 2 ਨੂੰ ਫੜ ਲਿਆ ਗਿਆ ਹੈ। ਇਕ ਹੋਮ ਗਾਰਡ ਅਤੇ ਇਕ ਸਬ-ਇੰਸਪੈਕਟਰ ਫੜ ਲਿਆ ਹੈ, ਇਕ ਕਾਂਸਟੇਬਲ ਅਤੇ ਇਕ ਹੈਡ ਕਾਂਸਟੇਬਲ ਫਰਾਰ ਹੈ। ਜਿਸ ਨੇ ਬਾਹਰ ਗੋਲੀ ਚਲਾਈ ਸੀ ਉਸ ਦੇ ਖਿਲਾਫ ਸੈਕਸ਼ਨ 302 ਦਾ ਕੇਸ ਰਜਿਸਟਰਡ ਕੀਤਾ ਹੋਇਆ ਹੈ। ਦੋਸ਼ੀਆਂ ਦੀ ਆਈਡੈਂਟੀਫੀਕੇਸ਼ਨ ਹੋ ਜਾਣ ਤੇ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜਿਸ ਵੇਲੇ ਇਸ ਤਰ੍ਹਾਂ ਦੇ ਕਰਾਈਮ ਹੁੰਦੇ ਹਨ ਤਾਂ ਸਰਕਾਰ ਵਲੋਂ ਲਾਅ ਐਂਡ ਆਰਡਰ ਦੀ ਪ੍ਰਾਬਲਮ ਦੱਸ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਦੇ ਕਰਾਈਮਜ਼ ਕਈ ਵਾਰ ਹੁੰਦੇ ਹਨ ਅਤੇ ਇਹ ਵਾਰ-ਵਾਰ ਇਕ ਸੋਚੀ ਸਮਝੀ ਚਾਲ ਰਾਹੀਂ ਹੋ ਰਹੇ ਹਨ। ਇਸ ਦੇ ਵਿਚ ਪੁਲਿਸ ਦੀ ਇਨਵਾਲਵਮੈਂਟ ਹੈ। ਪੁਲਿਸ ਇਸ ਮਾਮਲੇ ਵਿਚ ਫੇਲ੍ਹ ਹੋਈ ਹੈ ਪਹਿਲੇ ਬੰਦਾ ਪੁਲਿਸ ਕਸੱਟਡੀ ਵਿਚ ਮਰ ਗਿਆ ਜਿਸ ਕਾਰਨ ਲੋਕਾਂ ਵਿਚ ਉਥੇ ਰੀਜੈਂਟਮੈਂਟ ਹੋਈ। ਸਰਕਾਰ ਵਲੋਂ ਕਰਫਿਊ ਲਗਾ ਦਿੱਤਾ ਗਿਆ। ਸਾਡੀ ਬੀ.ਜੇ.ਪੀ. ਪਾਰਟੀ

ਨੇ ਇਸ ਕੇਸ ਦੀ ਮਹੱਤਤਾ ਨੂੰ ਵੇਖਦੇ ਹੋਈ ਸ਼੍ਰੀ ਸਵਰਨਾ ਰਾਮ, ਐਕਸ ਮਨਿਸਟਰ ਅਤੇ ਵਿਜੇ ਸਮਲਾ ਦੀ ਪ੍ਰਧਾਨਗੀ ਵਿਚ ਇਕ ਕਮੇਟੀ ਬਣਾਈ ਸੀ ਜਿਸ ਨੇ ਰਿਪੋਰਟ ਦਿੱਤੀ ਅਤੇ ਉਨ੍ਹਾਂ ਨੇ ਪਬਲਿਕ ਦੇ ਲੋਕਾਂ ਨਾਲ ਇਸ ਮਸਲੇ ਉਤੇ ਇਨਕੁਆਇਰੀ ਕੀਤੀ ਸੀ। ਉਨ੍ਹਾਂ ਦੀ ਰਿਪੋਰਟ ਵਿਚ ਕਿਹਾ ਗਿਆ ਹੈ ਕਿ ਇਸ ਵਿਚ ਸੀਨੀਅਰ ਪੁਲਿਸ ਅਫਸਰ ਇਨਵਾਲਵ ਹਨ ਪਰ ਆਮ ਤੌਰ ਤੇ ਇਸ ਮਾਮਲੇ ਵਿਚ ਥੱਲੇ ਦੇ ਕਰਮਚਾਰੀਆਂ ਨੂੰ ਇਨਵਾਲਵ ਕਰ ਦਿੱਤਾ ਜਾਂਦਾ ਹੈ ਅਤੇ ਸਜ਼ਾ ਦਿੱਤੀ ਜਾਂਦੀ ਹੈ ਪਰ ਉਥੋਂ ਦੇ ਲੋਕਾਂ ਦੀ ਮੰਗ ਸੀ ਕਿ ਉਥੋਂ ਦੇ ਪੁਲਿਸ ਮੁਖੀ ਨੂੰ ਤਬਦੀਲ ਕਰ ਦਿੱਤਾ ਜਾਵੇ। ਪਹਿਲੀ ਗੱਲ ਇਹ ਹੈ ਕਿ ਵੱਡੇ ਅਫ਼ਸਰਾਂ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ। ਦੂਜੀ ਗੱਲ ਹੈ ਕਿ ਬਲਾਚੌਰ ਦੇ ਲੋਕਾਂ ਵਿਚ ਬੜਾ ਪੈਨਿਕ ਹੈ। ਸਪੀਕਰ ਸਾਹਿਬ, ਤੁਸੀਂ ਕੋਈ ਹਾਊਸ ਦੀ ਫੈਕਟਸ ਫਾਈਡਿੰਗਜ਼ ਕਮੇਟੀ ਬਣਾ ਦਿਓ ਜਿਹੜੀ ਇਸ ਸਾਰੇ ਮਸਲੇ ਦੀ ਇਨੁਕਆਇਰੀ ਕਰਕੇ ਰਿਪੋਰਟ ਹਾਊਸ ਵਿਚ ਦੇਵੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਫੈਕਟਸ ਫਾਈਡਿੰਗਜ਼ ਕਮੇਟੀ ਬਨਾਉਣ ਦੀ ਕੋਈ ਲੋੜ ਨਹੀਂ ਹੈ ਸਬ-ਡਵੀਜ਼ਨਲ ਮੈਜਿਸਟ੍ਰੇਟ ਦੀ ਰਿਪੋਰਟ ਆ ਗਈ ਹੈ ਇਸ ਵਿਚ ਫਾਊਲ-ਪਲੇਅ ਦੱਸਿਆ ਗਿਆ ਹੈ। ਬਾਕੀ ਜੋ ਪਬਲਿਕ ਐਗਜਾਮੀਨਰਜ਼ ਦੀ ਫਾਈਨਲ ਰਿਪੋਰਟ ਆ ਜਾਵੇਗੀ ਅਤੇ ਨਾਲ ਵਿਸਰੇ ਦੀ ਰਿਪੋਰਟ ਆ ਜਾਵੇਗੀ, ਮੇਰੇ ਖਿਆਲ ਵਿਚ ਸਾਨੂੰ ਰਿਪੋਰਟ ਦਾ ਇੰਤਜ਼ਾਰ ਕਰ ਲੈਣਾ ਚਾਹੀਦਾ ਹੈ। ਮਿਸਾਲ ਦੇ ਤੌਰ ਤੇ ਜਿਹੜੇ ਲੜਕੇ ਦੀ ਮੌਤ ਹੋਈ ਹੈ ਉਸ ਦੀ ਰਿਪੋਰਟ ਵੀ ਆ ਗਈ ਹੈ ਜਿਹੜੀ ਪਤਲੂਨ ਉਸ ਦੇ ਗਲੇ ਵਿਚ ਬੰਨੀ ਹੋਈ ਸੀ, ਉਹ ਸਾਢੇ 3 ਫੁੱਟ ਦੀ ਹੈ ਪਰ ਉਸ ਦੀ ਕਮਰ 36 ਇੰਚ ਦੱਸੀ ਗਈ ਪਰ ਰਿਪੋਰਟ ਵਿਚ 28 ਇੰਚ ਕਮਰ ਪਾਈ ਗਈ ਹੈ। ਫਾਈਨਲ ਰਿਪੋਰਟ ਇਸ ਦੀ ਆ ਲੈਣ ਦਿਓ, ਅਸੀਂ ਕਿਸੇ ਨੂੰ ਬਖਸ਼ਾਂਗੇ ਨਹੀਂ।

(ਇਸ ਸਮੇਂ ਸਰਦਾਰ ਗੁਰਦੇਵ ਸਿੰਘ ਬਾਦਲ ਨੇ ਸਿੰਚਾਈ ਮੰਤਰੀ ਜੀ ਦੀ ਸੀਟ ਤੋਂ ਬੀ.ਜੇ.ਪੀ. ਦੇ ਮੈਂਬਰ ਸ਼੍ਰੀ ਤਿਕਸ਼ਨ ਸੂਦ ਦੀ ਸੀਟ ਵੱਲ ਫਲੋਰ ਕਰਾਸ ਕੀਤੀ।)

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਫਲੋਰ ਕਰਾਸਿੰਗ ਬਾਦਲ ਸਾਹਿਬ ਨੇ ਕੀਤੀ ਹੈ ਅਤੇ ਇਨ੍ਹਾਂ ਉਤੇ ਐਂਟੀਡੀਫੈਕਸ਼ਨ ਬਿਲ ਦਾ ਕਾਨੂੰਨ ਲਾਗੂ ਹੁੰਦਾ ਹੈ ਅਤੇ ਇਨ੍ਹਾਂ ਦੀ ਮੈਂਬਰਸ਼ਿਪ ਖਾਰਿਜ ਹੋ ਸਕਦੀ ਹੈ। ਬਾਦਲ ਸਾਹਿਬ ਇਥੇ ਹਾਊਸ ਵਿਚ ਫਲੋਰ ਕਰਾਸ ਕਰਕੇ ਗਏ ਹਨ, ਇਨ੍ਹਾਂ ਤੇ ਐਂਟੀਡੀਫੈਕਸ਼ਨ ਕਾਨੂੰਨ ਲਾਗੂ ਹੋ ਸਕਦਾ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਸੌਰੀ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਆਪਣੀ ਗਲਤੀ ਨੂੰ ਦਰੁੱਸਤ ਕਰ ਲਿਆ ਹੈ। ਇਸ ਵਿਚ ਕੋਈ ਐਂਟੀਡੀਫੈਕਸ਼ਨ ਕਾਨੂੰਨ ਵਾਲੀ ਗੱਲ ਨਹੀਂ।

ਹੁਣ ਗਵਰਨਰ ਸਾਹਿਬ ਦੇ ਭਾਸ਼ਣ ਤੇ ਬਹਿਸ ਹੋਵੇਗੀ। ਜੇਕਰ ਕੋਈ ਮੈਂਬਰ ਸਾਹਿਬਾਨ ਬੋਲਣਾ ਚਾਹੁੰਦਾ ਹੈ ਤਾਂ ਦੱਸੋ।

---

## RESUMPTION OF DISCUSSION ON GOVERNOR'S ADDRESS

**ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਲਈ ਸਮਾਂ ਦਿੱਤਾ ਹੈ। ਧੰਨਵਾਦ ਪ੍ਰਸਤਾਵ ਜੋ ਹੁੰਦਾ ਹੈ, ਉਹ ਇਸ ਚੀਜ਼ ਨੂੰ ਰਿਫਲੈਕਟ ਕਰਦਾ ਹੈ ਕਿ ਗੌਰਮਿੰਟ ਨੇ ਪਿਛਲੇ ਸਮੇਂ ਵਿਚ ਕੀ ਕੀਤਾ ਅਤੇ ਅੱਗੇ ਨੂੰ ਕੀ ਕਰਨਾ ਚਾਹੁੰਦੀ ਹੈ। ਮੈਂ ਪਿੱਛੇ ਵੀ ਵੇਖਿਆ ਹੈ ਅਤੇ ਹੁਣ ਵੀ ਵੇਖਿਆ ਹੈ ਕਿ ਇਹ ਐਡਰੈਸ ਸਿਰਫ ਕਾਗਜ਼ੀ ਫਾਰਮੈਲਿਟੀ ਹੈ। ਨਾ ਪਿੱਛੇ ਸਰਕਾਰ ਨੇ ਕੁਝ ਕੀਤਾ ਹੈ ਅਤੇ ਨਾ ਹੁਣ ਕੁਝ ਕੀਤਾ ਹੈ। ਬਹੁਤ ਸਾਰੇ ਐਸੇ ਮਸਲੇ ਹਨ ਜਿਹੜੇ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਵੀ ਅਤੇ ਰੂਲਿੰਗ ਪਾਰਟੀ ਦੇ ਮੈਂਬਰਾਂ ਨੇ ਵੀ ਸਵਾਲਾਂ ਰਾਹੀਂ ਉਠਾਏ ਹਨ ਪਰ ਉਨ੍ਹਾਂ ਮਸਲਿਆਂ ਨੂੰ ਗਵਰਨਰ ਐਡਰੈਸ ਵਿਚ ਟੱਚ ਤੱਕ ਨਹੀਂ ਕੀਤਾ ਗਿਆ। ਸਭ ਤੋਂ ਪਹਿਲਾਂ ਮੈਂ ਇਕ ਐਸਾ ਮਸਲਾ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਜਿਹੜਾ ਅੱਜ ਪੰਜਾਬ ਲਈ ਇਕ ਬਹੁਤ ਅਹਿਮ ਮਸਲਾ ਬਣ ਚੁੱਕਾ ਹੈ। ਇਸ ਦੇ ਬਾਰੇ ਇਥੇ 6 ਮੈਂਬਰਾਂ ਨੇ ਇਕ ਸਵਾਲ ਵੀ ਕੀਤਾ ਸੀ ਲੇਕਿਨ ਉਸ ਦੇ ਜਵਾਬ ਲਈ ਸਮਾਂ ਨਹੀਂ ਮਿਲਿਆ। ਅਸੀਂ ਇਸ ਦੇ ਵਾਸਤੇ ਡਿਸਕਸ਼ਨ ਵੀ ਮੰਗੀ ਸੀ ਪ੍ਰੰਤੂ ਤੁਸੀਂ ਕਿਹਾ ਕਿ ਗਵਰਨਰ ਐਡਰੈਸ ਤੇ ਬੋਲਦੇ ਹੋਏ ਆਪਣੀ ਗੱਲ ਕਹਿ ਲੈਣਾ। ਉਹ ਮਸਲਾ ਹੈ – ਇਨਫਲੋਅ ਆਫ ਮਾਈਗਰੇਟਰੀ ਲੇਬਰ। ਇਸ ਦੀ ਵਜ੍ਹਾ ਕਰਕੇ ਅੱਜ ਇਥੇ ਬਹੁਤ ਜ਼ਿਆਦਾ ਐਡਮਨਿਸਟ੍ਰੇਟਿਵ ਮੁਸ਼ਕਲਾਂ ਆ ਰਹੀਆਂ ਹਨ। ਇਸ ਦੇ ਨਾਲ ਕਾਨੂੰਨ ਤੇ ਵਿਵਸਥਾ ਦੀ ਮੁਸ਼ਕਲ ਬਣ ਗਈ ਹੈ, ਨਸ਼ਿਆਂ ਦੀ ਮੁਸ਼ਕਲ ਬਣ ਗਈ ਹੈ, ਬੇਰੁਜ਼ਗਾਰੀ ਦੀ ਮੁਸ਼ਕਲ ਬਣ ਗਈ ਅਤੇ ਜਨ-ਸੰਖਿਆ ਦੀ ਮੁਸ਼ਕਲ ਵੀ ਬਣ ਗਈ ਹੈ। ਅਸੀਂ ਸਾਰੇ ਜਾਣਦੇ ਹਾਂ ਕਿ ਪੰਜਾਬ ਦੇ ਲੋਕ ਬਹੁਤ ਮਿਹਨਤੀ ਅਤੇ ਇਮਾਨਦਾਰ ਹਨ। ਇਨ੍ਹਾਂ ਨੇ ਆਪਣੀ ਕਰੈਡੇਬਿਲਟੀ ਬਣਾਈ ਹੈ। ਵਿਦੇਸ਼ਾਂ ਵਿਚ ਜਾ ਕੇ ਵੀ ਇਨ੍ਹਾਂ ਨੇ ਆਪਣੀ ਸਾਖ ਬਣਾਈ ਹੈ। ਇਨ੍ਹਾਂ ਨੇ ਆਪਣੇ ਗਵਾਂਢੀ ਸੂਬਿਆਂ—ਹਿਮਾਚਲ, ਜੰਮੂ ਤੇ ਕਸ਼ਮੀਰ ਅਤੇ ਰਾਜਸਥਾਨ ਵਿਚ ਵੀ ਜਾ ਕੇ ਬਹੁਤ ਮਿਹਨਤ ਕੀਤੀ ਹੈ ਲੇਕਿਨ ਅੱਜ ਇਨ੍ਹਾਂ ਸੂਬਿਆਂ ਵਿਚ ਐਸੇ ਕਾਨੂੰਨ ਬਣ ਗਏ ਹਨ ਕਿ ਜੋ ਬਾਹਰਲੇ ਸੂਬਿਆਂ ਦੇ ਰਹਿਣ ਵਾਲੇ ਲੋਕ ਹਨ, ਉਹ ਉਥੇ ਆਪਣੀ ਜਾਇਦਾਦ ਨਹੀਂ ਖਰੀਦ ਸਕਦੇ। ਸਾਡੇ ਲੋਕਾਂ ਨੇ ਉਨ੍ਹਾਂ ਸੂਬਿਆਂ ਦੀ ਡਿਵੈਲਪਮੈਂਟ ਵਿਚ ਬਹੁਤ ਹਿੱਸਾ ਪਾਇਆ ਹੈ। ਇਕ ਪਾਸੇ ਤਾਂ ਸਾਡੇ ਲੋਕਾਂ ਨੂੰ ਉਨ੍ਹਾਂ ਸੂਬਿਆਂ ਵਿਚ ਜਾਇਦਾਦ ਖਰੀਦਣ ਦੀ ਇਜ਼ਾਜ਼ਤ ਨਹੀਂ ਅਤੇ ਦੂਸਰੇ ਪਾਸੇ ਸਾਡੇ ਇਥੇ ਮਾਈਗਰੇਟਰੀ ਲੇਬਰ ਦਾ ਅਨਕੰਟਰੋਲਡ ਫਲੋਅ ਹੋ ਰਿਹਾ ਹੈ। ਮੈਂ ਇਹ ਗੱਲ ਸਾਰੇ ਹਾਊਸ ਦੇ ਸਾਹਮਣੇ ਅਤੇ ਖਾਸ ਕਰਕੇ ਮੁੱਖ ਮੰਤਰੀ ਸਾਹਿਬ ਦੇ ਸਾਹਮਣੇ ਲਿਆਉਣੀ ਚਾਹੁੰਦਾ ਹਾਂ। ਇਹ ਕੋਈ ਸਾਧਾਰਣ ਮਸਲਾ ਨਹੀਂ ਹੈ। ਇਹ ਮਸਲਾ ਬੇਰੋਜ਼ਗਾਰੀ ਅਤੇ ਨਸ਼ਿਆਂ ਨਾਲ ਜੁੜ ਚੁੱਕਾ ਹੈ। ਇਸ ਦੇ ਨਾਲ ਲਾਅ ਐਂਡ ਆਰਡਰ ਦੀ ਸਥਿਤੀ ਵੀ ਪ੍ਰਭਾਵਿਤ ਹੋਈ ਹੈ। ਬਹੁਤ ਜ਼ਿਆਦਾ ਕਰਾਈਮ ਇਸ ਦੀ ਵਜ੍ਹਾ ਕਰਕੇ ਹੋਣ ਲੱਗ ਪਏ ਹਨ। ਕੁਝ ਕਾਂਸਟੀਚਿਊਸ਼ਨਲ ਰੈਸਟਰੇਨਟ ਵੀ ਹੋਣਗੇ ਲੇਕਿਨ ਇਸ ਮਸਲੇ ਨੇ ਰਾਜਾਂ ਦੇ ਆਪਸੀ ਰਿਸ਼ਤਿਆਂ ਨੂੰ ਇਫੈਕਟ ਕਰ ਦਿੱਤਾ ਹੈ। . . . .

**ਮਾਨਯੋਗ ਸਪੀਕਰ** : ਸੂਦ ਸਾਹਿਬ, ਇਕ ਮਿੰਟ ਠਹਿਰੋ। ਪਹਿਲਾਂ ਮੈਂ ਜ਼ਰਾ ਹਾਊਸ ਵਿਚ ਬੋਲਣ ਵਾਸਤੇ ਟਾਈਮ ਕਿੰਨਾ-ਕਿੰਨਾ ਦੇਣਾ ਹੈ, ਇਹ ਦੱਸ ਦਿਆਂ। ਗਵਰਨਰ ਐਡਰੈਸ ਤੇ ਬੋਲਣ ਵਾਸਤੇ ਹੁਣ ਤੱਕ ਟਰੈਜ਼ਰੀ ਬੈਂਚਿਜ਼ ਕੋਲ 2 ਘੰਟੇ 53 ਮਿੰਟ ਹਨ,

ਅਕਾਲੀ ਦਲ ਕੋਲ 4 ਮਿੰਟ ਹਨ, ਬੀ.ਜੇ.ਪੀ. ਕੋਲ 8 ਮਿੰਟ ਹਨ ਅਤੇ ਇੰਡੀਪੈਂਡੈਂਟਸ ਕੋਲ 24 ਮਿੰਟ ਹਨ। ਇਹ ਵੇਰਵਾ ਹੈ ਉਸ ਵਕਤ ਦਾ ਜੋ ਬੋਲਣ ਵਾਸਤੇ ਰਹਿ ਗਿਆ ਹੈ। ਕਿਉਂਕਿ ਮੇਨ ਆਪੋਜ਼ੀਸ਼ਨ ਅਕਾਲੀ ਦਲ ਅਤੇ ਬੀ.ਜੇ.ਪੀ. ਹਨ। ਇਸ ਕਰਕੇ ਇਨ੍ਹਾਂ (ਅਕਾਲੀ ਦਲ) ਨੂੰ 4 ਮਿੰਟ ਦੀ ਬਜਾਏ ਦੂਸਰੇ ਪਾਸੇ ਦਾ ਟਾਈਮ ਕੱਟ ਕੇ ਇਕ ਘੰਟਾ ਦੇਣਾ ਚਾਹੁੰਦਾ ਹਾਂ ਤਾਂ ਕਿ ਇਹ ਆਪਣੇ ਵਿਚਾਰ ਚੰਗੀ ਤਰ੍ਹਾਂ ਪ੍ਰਗਟ ਕਰ ਸਕਣ। ਸੂਦ ਸਾਹਿਬ, ਤੁਹਾਡੀ ਪਾਰਟੀ ਦੇ 8 ਮਿੰਟ ਬਚੇ ਹਨ, ਤੁਸੀਂ ਦੋ ਮਿੰਟ ਹੋਰ ਬੋਲ ਲੈਣਾ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਕੱਲ੍ਹ ਸਦਨ ਵਿਚ ਤੁਸੀਂ ਨਹੀਂ ਬੈਠੇ ਸੀ, ਡਿਪਟੀ ਸਪੀਕਰ ਸਾਹਿਬ ਬੈਠੇ ਸੀ। ਕੱਲ੍ਹ ਜਦੋਂ ਡਿਸਕਸ਼ਨ ਚੱਲ ਰਹੀ ਸੀ ਤਾਂ ਉਨ੍ਹਾਂ ਦਾ ਇਕ ਰੁੱਕਾ ਸਾਡੇ ਕੋਲ ਆਇਆ। ਉਸ ਤੇ ਲਿਖਿਆ ਸੀ ਕਿ ਗਵਰਨਰ ਐਡਰੈਸ ਤੇ ਬਹਿਸ ਵਾਸਤੇ ਕੋਈ ਮੈਂਬਰ ਬੋਲਣ ਵਾਸਤੇ ਤਿਆਰ ਨਹੀਂ ਹੈ। ਅਕਾਲੀ ਦਲ ਨੇ ਅਗਲੇ ਦਿਨ ਟਾਈਮ ਲੈਣਾ ਸੀ ਲੇਕਿਨ ਹਾਊਸ ਕਿਤੇ ਬੋਲਣ ਵਾਲਿਆਂ ਦੀ ਕਮੀ ਕਰਕੇ ਐਡਜਰਨ ਨਾ ਹੋ ਜਾਵੇ, ਇਸ ਕਰਕੇ ਅਸੀਂ ਧੱਕੇ ਨਾਲ ਆਪਣੇ ਸਪੀਕਰ ਤਿਆਰ ਕੀਤੇ। ਸੋ, ਅਸੀਂ ਕੱਲ੍ਹ ਟਾਈਮ ਇਸ ਕਰਕੇ ਨਹੀਂ ਲਿਆ ਕਿ ਅਸੀਂ ਜ਼ਿਆਦਾ ਬੋਲਣਾ ਚਾਹੁੰਦੇ ਸੀ। ਅਸੀਂ ਤਾਂ ਹਾਊਸ ਨੂੰ ਐਡਜਰਨ ਹੋਣ ਤੋਂ ਬਚਾਉਣ ਵਾਸਤੇ ਡਿਪਟੀ ਸਪੀਕਰ ਸਾਹਿਬ ਦੇ ਕਹਿਣ ਤੇ ਮੌਕੇ ਤੇ ਆਪਣੇ ਸਪੀਕਰ ਤਿਆਰ ਕੀਤੇ। ਕੱਲ੍ਹ ਰੂਲਿੰਗ ਪਾਰਟੀ ਵਾਲੇ 2 ਜਾਂ 3 ਮੈਂਬਰ ਹੀ ਬੋਲੇ ਹੋਣਗੇ। ਇਸ ਕਰਕੇ ਸਾਡੀ ਬੇਨਤੀ ਹੈ ਕਿ ਇਸ ਗੱਲ ਨੂੰ ਧਿਆਨ ਵਿਚ ਰੱਖ ਕੇ ਟਾਈਮ ਦੀ ਐਲੋਕੇਸ਼ਨ ਕੀਤੀ ਜਾਵੇ।

**ਮਾਨਯੋਗ ਸਪੀਕਰ** : ਇਸੇ ਕਰਕੇ ਹੀ ਤਾਂ ਤੁਹਾਡਾ ਟਾਈਮ 4 ਮਿੰਟ ਦੀ ਬਜਾਏ ਇਕ ਘੰਟਾ ਕਰ ਦਿੱਤਾ ਕਿਉਂਕਿ ਬਾਦਲ ਸਾਹਿਬ ਨੇ ਬੋਲਣਾ ਹੈ। ਸੂਦ ਸਾਹਿਬ, ਤੁਸੀਂ 10 ਮਿੰਟ ਦੇ ਅੰਦਰ-ਅੰਦਰ ਆਪਣੀ ਸਪੀਚ ਖਤਮ ਕਰ ਦੇਣਾ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਸੋ ਅਜਿਹੇ ਮਸਲੇ ਹਨ ਜਿਹੜੇ ਪੰਜਾਬ ਦੀਆਂ ਨੀਹਾਂ ਨੂੰ ਹਿਲਾ ਕੇ ਰੱਖ ਸਕਦੇ ਹਨ। ਉਨ੍ਹਾਂ ਬਾਰੇ ਨਾ ਸਰਕਾਰ ਨੇ ਸੋਚਿਆ ਹੈ ਔਰ ਨਾ ਗਵਰਨਰਜ਼ ਐਡਰੈਸ ਵਿੱਚ ਇਸ ਦੀ ਕੋਈ ਰਿਫਲੈਕਸ਼ਨ ਆਈ ਹੈ। ਦੂਸਰਾ, ਸਪੀਕਰ ਸਾਹਿਬ, ਜੋ ਸ਼ਹਿਰਾਂ ਵਿੱਚ ਰਹਿਣ ਵਾਲੇ ਲੋਕ ਹਨ, ਕੁਝ ਵਪਾਰੀ ਹਨ, ਉਨ੍ਹਾਂ ਦੀਆਂ ਕੁਝ ਐਸੀਆਂ ਸਮੱਸਿਆਵਾਂ ਹਨ ਜਿਨ੍ਹਾਂ ਦਾ ਕੋਈ ਸਮਾਧਾਨ ਕਰਨ ਬਾਰੇ ਇਸ ਗਵਰਨਰਜ਼ ਐਡਰੈਸ ਵਿੱਚ ਕੋਈ ਸੋਚ ਨਹੀਂ ਆਈ ਹੈ। ਥੋੜ੍ਹਾ ਸਮਾਂ ਪਹਿਲਾਂ ਚੁੰਗੀ ਮੁਆਫੀ ਦੀ ਗੱਲ ਚੱਲੀ ਸੀ ਪਰ ਉਹ ਵੀ ਮੁਆਫ ਨਹੀਂ ਕੀਤੀਆਂ ਗਈਆਂ ਔਰ ਚੁੰਗੀ ਦੇ ਮਸਲੇ ਤੇ ਅੱਜ ਜੋ ਹਾਊਸ ਵਿੱਚ ਗਲਬਾਤ ਸੁਣਨ ਨੂੰ ਮਿਲੀ ਹੈ, ਉਸ ਤੋਂ ਲਗਦਾ ਹੈ ਕਿ ਸਰਕਾਰ ਚੁੰਗੀਆਂ ਮੁਆਫ ਕਰਨ ਤੋਂ ਵੀ ਸ਼ਰਕ ਕਰ ਰਹੀ ਹੈ। ਚੁੰਗੀਆਂ ਅੱਜ ਠੇਕੇ ਤੇ ਦਿੱਤੀਆਂ ਗਈਆਂ ਹਨ। ਸੋ, ਇਸ ਤੋਂ ਜੋ ਸਰਕਾਰ ਦੀ ਨੀਅਤ ਹੈ ਉਹ ਸਪੱਸ਼ਟ ਹੋ ਜਾਂਦੀ ਹੈ ਕਿ ਇਹ ਸ਼ਹਿਰੀਆਂ ਦੀਆਂ ਮੰਨੀਆਂ ਹੋਈਆਂ ਸਹੂਲਤਾਂ ਦੇਣ ਤੋਂ ਵੀ ਮੁਕਰ ਰਹੇ ਹਨ।

ਤੀਸਰਾ, ਬਾਦਲ ਸਾਹਿਬ ਦੀ ਸਰਕਾਰ ਵੇਲੇ ਸ਼ਾਪ ਤੇ ਕਮਰਸ਼ੀਅਲ ਐਕਟ ਖ਼ਤਮ ਹੋ ਗਿਆ ਸੀ ਜਿਸ ਨਾਲ ਸ਼ਹਿਰਾਂ ਵਿੱਚ ਇੰਸਪੈਕਟਰ ਘੁੰਮਣੇ ਬੰਦ ਹੋ ਗਏ ਸਨ। ਉਹ ਵੀ ਅੱਜ ਸਾਰਾ ਕੁਝ ਰੀਵਾਈਵ ਹੋ ਗਿਆ ਹੈ। ਆਮ ਦੁਕਾਨਦਾਰਾਂ ਨੂੰ ਇਸ ਨਾਲ ਬਹੁਤ ਮੁਸ਼ਕਲਾਂ ਪੇਸ਼ ਆ ਰਹੀਆਂ ਹਨ। ਅੱਜ ਸੇਲਜ਼ ਟੈਕਸ ਵਾਲੇ ਜਿਸ ਤਰ੍ਹਾਂ ਲੋਕਾਂ ਦਾ ਲਹੂ ਚੂਸ

[ਸ਼੍ਰੀ ਤਿਕਸ਼ਨ ਸੂਦ]

ਰਹੇ ਹਨ ਉਸ ਨਾਲ ਸ਼ਹਿਰਾਂ ਵਿੱਚ ਲੋਕਾਂ ਦੇ ਮਨਾਂ ਵਿੱਚ ਬਹੁਤ ਵੱਡੀ ਰੀਜ਼ੈਂਟਮੈਂਟ ਫੈਲੀ ਹੋਈ ਹੈ। ਸੇਲਜ਼ ਟੈਕਸ ਮਹਿਕਮੇ ਵੱਲੋਂ ਦੁਕਾਨਦਾਰਾਂ ਨੂੰ ਬਿਨਾਂ ਕਿਸੇ ਗੱਲ ਤੋਂ ਦਫ਼ਤਰਾਂ ਵਿੱਚ ਬੁਲਾ ਬੁਲਾ ਕੇ ਕਿਤਾਬਾਂ ਮੰਗਵਾ ਕੇ ਪਰੇਸ਼ਾਨ ਕੀਤਾ ਜਾ ਰਿਹਾ ਹੈ। ਪਿਛਲੇ ਦਿਨੀਂ, ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਇਕ ਚਿੱਠੀ ਕੱਢੀ ਹੈ ਜਿਸ ਮੁਤਾਬਿਕ ਪੀਣ ਵਾਲੇ ਪਾਣੀ ਔਰ ਸੀਵਰੇਜ਼, ਜਿਸ ਤੇ ਕਿ ਕੋਈ ਐਡੀਸ਼ਨਲ ਵਿੱਤੀ ਬਰਡਨ ਨਹੀਂ ਪੈਂਦਾ ਸਰਕਾਰ ਨੇ ਉਨ੍ਹਾਂ ਦੇ ਰੇਟ ਵੀ ਬਹੁਤ ਵਧਾ ਦਿੱਤੇ ਹਨ। ਇਲੈਕਸ਼ਨ ਆ ਗਈ, ਲੋਕਾਂ ਨੇ ਪਰੋਟੈਸਟ ਕੀਤਾ, ਸ਼ਹਿਰੀਆਂ ਨੇ ਪਰੋਟੈਸਟ ਕੀਤਾ ਜਿਸ ਤੇ ਸਰਕਾਰ ਨੇ ਅਨਾਊਂਸਮੈਂਟ ਕਰ ਦਿੱਤੀ ਤੇ ਇਹ ਬੜੋਤਰੀ ਬੰਦ ਹੋ ਗਈ ਲੇਕਿਨ ਹੁਣ ਹੋਇਆ ਕੀ ਕਿ ਪਾਣੀ ਦੇ ਰੇਟ ਅੱਜ ਤੱਕ ਉਹੀ ਪੁਰਾਣੇ ਵਾਲੇ ਹੀ ਚਲੇ ਆ ਰਹੇ ਹਨ ਔਰ ਕਿਹਾ ਜਾ ਰਿਹਾ ਹੈ ਕਿ ਜਿਹੜੇ ਉਸ ਸਮੇਂ ਬਿਲ ਜਾਰੀ ਹੋ ਗਏ ਹਨ ਉਹ ਉਸੇ ਰੇਟ ਤੇ ਵਸੂਲੇ ਜਾਣਗੇ। ਸੋ ਇਸ ਤਰ੍ਹਾਂ ਸ਼ਹਿਰੀਆਂ ਦੇ ਕਈ ਮਸਲੇ ਹਨ ਜਿਨ੍ਹਾਂ ਵੱਲ ਸਰਕਾਰ ਵੱਲੋਂ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਇਸੇ ਤਰ੍ਹਾਂ ਹੀ ਸਫ਼ਾਈ ਦੀ ਹਾਲਤ ਵੀ ਸ਼ਹਿਰਾਂ ਦੇ ਵਿੱਚ ਬਹੁਤ ਮਾੜੀ ਹੈ। ਨਵੇਂ ਸਵੀਪਰ ਭਰਤੀ ਨਹੀਂ ਹੋ ਰਹੇ। ਮਿਊਂਸੀਪਲ ਕਮੇਟੀਆਂ ਦਾ ਏਰੀਆ ਪਹਿਲਾਂ ਨਾਲੋਂ ਵੱਧ ਰਿਹਾ ਹੈ। ਇਸ ਤਰ੍ਹਾਂ ਕੋਈ ਰਸਤਾ ਨਹੀਂ ਦਿਖਦਾ ਜਿਸ ਨਾਲ ਸ਼ਹਿਰ ਵਾਸੀਆਂ ਦੀ ਲਾਈਫ ਨੂੰ ਕੋਈ ਸੁਵਿਧਾ ਮਿਲ ਰਹੀ ਹੋਵੇ ਔਰ ਮਿਊਂਸੀਪਲ ਕਮੇਟੀਆਂ ਦੀ ਹਦੂਦ ਅੰਦਰ ਰਹਿਣ ਵਾਲੇ ਲੋਕ ਕਾਫੀ ਕਾਰਨਾਂ ਕਰਕੇ ਬੜੀ ਮੁਸ਼ਕਲ ਮਹਿਸੂਸ ਕਰ ਰਹੇ ਹਨ। ਸੀਵਰੇਜ਼ ਦੀ ਸਫ਼ਾਈ ਦੀ ਕੋਈ ਵਿਵਸਥਾ ਨਹੀਂ ਹੈ। ਪੀਣ ਵਾਲਾ ਪਾਣੀ ਵੀ ਲੋਕਾਂ ਨੂੰ ਠੀਕ ਨਹੀਂ ਮਿਲ ਰਿਹਾ। ਸਰਕਾਰ ਵੱਲੋਂ ਅਜਿਹੀਆਂ ਸਹੂਲਤਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਇਸ ਤੋਂ ਅੱਗੇ, ਜੋ ਪੰਜਾਬ ਵਾਸੀਆਂ ਨੂੰ ਆਸ ਸੀ ਕਿ ਅਸੀਂ ਅਕਾਲੀ, ਬੀ.ਜੇ.ਪੀ. ਸਰਕਾਰ ਨੂੰ ਛੱਡ ਕੇ ਕਾਂਗਰਸ ਦੀ ਸਰਕਾਰ ਨੂੰ ਲਿਆਂਦਾ ਹੈ, ਹੁਣ ਪਤਾ ਨਹੀਂ ਕਿੰਨੇ ਡਿਵੈਲਪਮੈਂਟ ਦੇ ਕੰਮ ਕਰਵਾ ਦੇਣਗੇ ਪਰ ਹੋਇਆ ਕੀ, ਡਿਵੈਲਪਮੈਂਟ ਦਾ ਕੰਮ ਤਾਂ ਇਨ੍ਹਾਂ ਨੇ ਕੀ ਕਰਨਾ ਸੀ ਡਿਵੈਲਪਮੈਂਟ ਲਈ ਇਕ ਪੈਸਾ ਵੀ ਨਹੀਂ ਖਰਚਿਆ ਗਿਆ। ਪਿਛਲੀ ਸਰਕਾਰ ਦੇ ਵੇਲੇ 60-60 ਕਿਲੋਮੀਟਰ ਸੜਕਾਂ ਬਣਾਈਆਂ ਗਈਆਂ ਸਨ ਪਰ ਹੁਣ ਤਾਂ ਦੋ ਗਿੱਠ ਸੜਕ ਵੀ ਕਿਤੇ ਬਣਦੀ ਨਜ਼ਰ ਨਹੀਂ ਆ ਰਹੀ। ਸੜਕਾਂ ਦੀ ਹਾਲਤ ਬਹੁਤ ਮਾੜੀ ਹੈ। ਹੁਸ਼ਿਆਰਪੁਰ-ਫਗਵਾੜਾ, ਦਸੂਹਾ-ਜਲੰਧਰ ਚਾਹੇ ਚੰਡੀਗੜ੍ਹ ਆਉਣਾ ਹੋਵੇ ਇਨ੍ਹਾਂ ਸੜਕਾਂ ਦੀ ਹਾਲਤ ਬਹੁਤ ਮਾੜੀ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, ਹੋਰ ਵੱਡੇ-ਵੱਡੇ ਪ੍ਰਾਜੈਕਟ ਜਿਹੜੇ ਹਨ ਉਨ੍ਹਾਂ ਦੀ ਕੰਪਲੀਸ਼ਨ ਵੱਲ ਵੀ ਸਰਕਾਰ ਦਾ ਕੋਈ ਧਿਆਨ ਨਹੀਂ ਜਾ ਰਿਹਾ। ਸਾਡੇ ਹੁਸ਼ਿਆਰਪੁਰ ਵਿੱਚ ਇਕ ਪੁਰਾਣਾ ਪੁਲ ਹੈ ਜਿਹੜਾ ਕਿ ਸ਼ਹਿਰ ਨੂੰ ਜੋੜਣ ਵਾਲਾ ਪੁਲ ਹੈ ਉਸ ਦੀ ਹਾਲਤ ਬੜੀ ਡੇਨਜਰੱਸ ਹੋ ਗਈ ਹੈ। ਉਸ ਬਾਰੇ ਵੀ ਪਰਪੌਜ਼ਲ ਬਣੀ ਸੀ ਲੇਕਿਨ ਉਸ ਨੂੰ ਮੁਕੰਮਲ ਕਰਨ ਲਈ ਕੋਈ ਖਿਆਲ ਨਹੀਂ ਕੀਤਾ ਗਿਆ। ਹੁਸ਼ਿਆਰਪੁਰ ਬੱਸ ਸਟੈਂਡ ਬਣਨਾ ਸ਼ੁਰੂ ਹੋ ਗਿਆ ਸੀ, ਉਸ ਤੇ 167.84 ਲੱਖ ਰੁਪਿਆ ਲੱਗ ਰਿਹਾ ਹੈ ਪਰ ਉਸ ਦਾ ਵੀ ਕੋਈ ਫ਼ਾਇਦਾ ਨਹੀਂ ਹੈ ਕਿਉਂਕਿ ਉਹ ਵੀ ਹਾਲੇ ਇਨਕੰਪਲੀਟ ਹੀ ਪਿਆ ਹੈ। ਲਿੰਕ ਰੋਡ ਊਨਾ ਹੀ ਇਨਕੰਪਲੀਟ ਪਈ ਹੈ। ਇਸੇ ਤਰ੍ਹਾਂ ਹੀ ਡਾਕਟਰ ਅੰਬੇਦਕਰ ਭਵਨ ਵੀ ਵਿਚੇ ਹੀ ਲਟਕਿਆ ਪਿਆ ਹੈ। ਸਰਕਟ ਹਾਊਸ ਵੀ ਇਸੇ ਤਰ੍ਹਾਂ ਹੀ ਉਥੇ ਨਹੀਂ ਬਣਿਆ। ਕੋਈ ਡਿਵੈਲਪਮੈਂਟ ਦਾ ਕੰਮ ਅੱਜ ਤੱਕ ਨਹੀਂ ਹੋਇਆ।

ਕੋਰਟਸ ਅਤੇ ਜੁਡੀਸ਼ੀਅਲ ਕੰਪਲੈਕਸ ਸ਼ਹਿਰ ਤੋਂ ਬਾਹਰ ਬਣਾ ਦਿੱਤੇ ਗਏ ਹਨ। ਪਤਾ ਨਹੀਂ ਇਹ ਫੈਸਲੇ ਕਿਉਂ ਚੇਂਜ ਹੁੰਦੇ ਹਨ ਜਿਸ ਨਾਲ ਲੋਕਾਂ ਨੂੰ ਨੁਕਸਾਨ ਹੁੰਦਾ ਹੈ। ਇਸੇ ਤਰ੍ਹਾਂ ਹੀ ਸਪੋਰਟਸ ਦਾ ਇਕ ਦਫ਼ਤਰ ਉਥੇ ਨਵਾਂ ਬਣਾਇਆ ਗਿਆ ਹੈ ਉਸ ਦੇ ਬਾਰੇ ਹਰ ਰੋਜ਼ ਖਬਰਾਂ ਛਪਦੀਆਂ ਹਨ ਕਿ ਉਥੋਂ ਸੱਪ ਦੇ ਅੰਡੇ ਨਿਕਲੇ, ਕਦੇ ਉਥੇ ਸ਼ਾਰਟ ਸਰਕਟ ਹੋ ਜਾਂਦਾ ਹੈ, 21 ਮਈ, 2004 ਨੂੰ ਉਸ ਦਾ ਉਦਘਾਟਨ ਹੋਇਆ ਹੈ। ਇੰਪਲਾਈਜ਼ ਦੇ ਬੈਠਣ ਵਾਸਤੇ ਕੋਈ ਥਾਂ ਨਹੀਂ। ਪਬਲਿਕ ਦੇ ਵਾਸਤੇ ਕੋਈ ਥਾਂ ਨਹੀਂ। ਅਫਸਰ ਸੈਕਟਰ-35 ਵਿਚ ਬੈਠਦਾ ਹੈ। ਇੰਪਲਾਈਜ਼ ਨੂੰ ਥੱਲੇ ਬੇਸਮੈਂਟ ਵਿਚ ਬਿਠਾਇਆ ਹੋਇਆ ਹੈ। ਮੀਂਹ ਪੈਣ ਨਾਲ ਉਥੇ ਪਾਣੀ ਭਰ ਜਾਂਦਾ ਹੈ। ਜਿਹੜਾ ਕੰਮ ਕੀਤਾ ਹੈ, ਉਹ ਕਰਨ ਵਾਲਾ ਨਹੀਂ ਸੀ ਅਤੇ ਜਿਹੜਾ ਕਰਨਾ ਸੀ ਉਹ ਇਸ ਸਰਕਾਰ ਨੇ ਕੀਤਾ ਨਹੀਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਮੁਲਾਜ਼ਮ ਵਰਗ ਦੀਆਂ ਬਹੁਤ ਸਾਰੀਆਂ ਤਕਲੀਫਾਂ ਹਨ, ਉਹ ਰੋਜ਼ ਸਾਨੂੰ ਮਿਲਦੇ ਹਨ ਅਤੇ ਆਪਣੀਆਂ ਮੁਸ਼ਕਲਾਂ ਤੇ ਮੰਗਾਂ ਰੱਖਦੇ ਹਨ। ਸਭ ਤੋਂ ਪਹਿਲਾਂ ਇਕ ਆਨਰੇਬਲ ਪੇਸ਼ਾ ਹੈ ਟੀਚਿੰਗ ਦਾ। ਈ.ਟੀ.ਟੀ. ਟੀਚਰ ਧਰਨਿਆਂ ਤੇ ਬੈਠੇ ਹੋਏ ਹਨ, ਉਨ੍ਹਾਂ ਨੂੰ ਭਰਤੀ ਕੀਤਾ ਜਾ ਸਕਦਾ ਹੈ, ਉਨ੍ਹਾਂ ਤੋਂ ਬਾਅਦ ਬੀ.ਐਡ. ਟੀਚਰਾਂ ਨੂੰ ਵੀ ਐਡਜਸਟ ਕੀਤਾ ਜਾ ਸਕਦਾ ਹੈ। ਪ੍ਰੰਤੂ ਅੱਜ ਵੀ ਉਹ ਠੇਕੇ ਉਤੇ ਹੀ ਰੱਖੇ ਜਾ ਰਹੇ ਹਨ। ਜੇਕਰ ਸਿੱਖਿਆ ਦੇਣ ਵਾਲੇ ਗੁਰੂ ਹੀ ਠੇਕੇ ਉਤੇ ਰੱਖੇ ਜਾਣੇ ਹਨ ਤਾਂ ਫਿਰ ਇਸ ਸੂਬੇ ਦਾ ਕੀ ਬਣੇਗਾ? ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਦੇ ਮੁਲਾਜ਼ਮ ਦੁਖੀ ਹਨ। ਉਨ੍ਹਾਂ ਨੂੰ 3-3 ਮਹੀਨਿਆਂ ਤੋਂ ਤਨਖਾਹ ਨਹੀਂ ਮਿਲੀ ਉਨ੍ਹਾਂ ਦੀ ਪੈਨਸ਼ਨ ਦਾ ਹਿੱਸਾ ਵੀ ਤਨਖਾਹ ਵਿਚੋਂ ਕੱਟਿਆ ਜਾਂਦਾ ਹੈ। ਰਣਜੀਤ ਸਾਗਰ ਡੈਮ ਦੇ ਕਰਮਚਾਰੀਆਂ ਦੇ ਪ੍ਰੀਆਰਟੀ ਕੇਸ ਨਹੀਂ ਹੋ ਰਹੇ। ਉਨ੍ਹਾਂ ਨੂੰ 2 ਇੰਕਰੀਮੈਂਟ ਵਾਧੂ ਮਿਲੇ ਸਨ। ਸਰਕਾਰ ਨੇ ਕਿਹਾ ਸੀ ਕਿ ਉਹ ਵਾਪਸ ਨਹੀਂ ਲਏ ਜਾਣਗੇ ਪਰ ਇਹ ਤਲਵਾਰ ਅਜੇ ਵੀ ਉਨ੍ਹਾਂ ਦੇ ਸਿਰ ਤੇ ਲਟਕ ਰਹੀ ਹੈ। ਵੋਕੇਸ਼ਨਲ ਟੀਚਰਾਂ ਨੂੰ ਨਾ ਕੋਈ ਛੁੱਟੀ ਮਿਲਦੀ ਹੈ ਅਤੇ ਨਾ ਹੀ ਪ੍ਰੋਮੋਸ਼ਨ ਅਤੇ ਬਹੁਤ ਸਾਰੀਆਂ ਅਸਾਮੀਆਂ ਖਾਲੀ ਪਈਆਂ ਹਨ।

**ਮਾਨਯੋਗ ਸਪੀਕਰ :** ਵਾਈਂਡ-ਅੱਪ ਕਰੋ ਜੀ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਬਸ ਦੋ ਮਿੰਟ ਜੀ। ਟੀਚਰਾਂ ਅਤੇ ਰੋਡਵੇਜ਼ ਵਿਚ ਜਿਹੜੇ ਪ੍ਰੀਆਰਟੀ ਕੇਸ ਹਨ, ਉਹ ਪੋਸਟਾਂ ਵੀ ਭਰ ਨਹੀਂ ਹੋ ਰਹੀਆਂ। ਸਰਕਾਰ ਦਾ ਧਿਆਨ ਮੁਲਾਜ਼ਮਾਂ ਦੀਆਂ ਮੰਗਾਂ ਪ੍ਰਤੀ, ਸਮੱਸਿਆਵਾਂ ਵੱਲ ਬਿਲਕੁਲ ਵੀ ਨਹੀਂ ਹੈ। ਇਸੇ ਤਰ੍ਹਾਂ ਹੋਰ ਛੋਟੇ-ਛੋਟੇ ਮਸਲੇ ਸਰਕਾਰ ਦੀ ਮਿਸ-ਮੈਨੇਜਮੈਂਟ ਦੇ ਹਨ। ਪੀ.ਐਸ.ਟੀ.ਸੀ. ਦੇ ਜਿਹੜੇ ਟਿਊਬਵੈਲ ਖਰਾਬ ਹੋ ਜਾਂਦੇ ਸਨ ਤਾਂ ਪਹਿਲਾਂ ਸਰਕਾਰ ਰਿਪੇਅਰ ਕਰਵਾਉਂਦੀ ਹੁੰਦੀ ਸੀ। ਪ੍ਰੰਤੂ ਹੁਣ ਕਿਸਾਨਾਂ ਨੂੰ 50 ਰੁਪਏ ਪ੍ਰਤੀ ਘੰਟਾ ਦੇਣੇ ਪੈਂਦੇ ਹਨ। ਜੇਕਰ ਉਹ ਖਰਾਬ ਹੋ ਜਾਂਦਾ ਹੈ ਤਾਂ ਕਹਿੰਦੇ ਹਨ ਕਿ ਪੈਸੇ ਇਕੱਠੇ ਕਰੋ। ਕੀ ਇਸ ਵੱਲ ਸੋਚਣ ਦੀ ਲੋੜ ਨਹੀਂ ਹੈ? ਦਲਿਤ ਬਸਤੀਆਂ ਵਿਚ ਸਟੈਂਡ-ਪੋਸਟਾਂ ਲੱਗੀਆਂ ਹੋਈਆਂ ਸਨ ਉਹ ਪੁੱਟ ਲਈਆਂ ਹਨ ਤੇ ਕਹਿੰਦੇ ਹਨ ਕਿ ਪਾਣੀ ਦੇ ਪ੍ਰਾਈਵੇਟ ਕੁਨੈਕਸ਼ਨ ਲਵੋ। (ਘੰਟੀ)

[ਸ਼੍ਰੀ ਤਿਕਸ਼ਨ ਸੂਦ]

ਸਕੂਲਾਂ ਤੇ ਕਾਲਜਾਂ ਦੀਆਂ ਫੀਸਾਂ ਵਧਾ ਦਿੱਤੀਆਂ ਤੇ ਫਿਰ ਸਰਕਾਰ ਨੇ ਫੈਸਲਾ ਵਾਪਸ ਲੈ ਲਿਆ ਪ੍ਰੰਤੂ ਅਜੇ ਤੱਕ ਉਹ ਵਾਧਾ ਵਾਪਸ ਨਹੀਂ ਲਿਆ ਗਿਆ। ਡਾਈਵਰਸੀਫਿਕੇਸ਼ਨ ਦੀ ਗੱਲ ਹੈ ਕਣਕ ਤੇ ਝੋਨੇ ਦੀ ਥਾਂ ਕੁਝ ਕੁ ਪਾਪੂਲਰ ਲਗਾਏ ਗਏ ਸਨ ਪ੍ਰੰਤੂ ਹੁਣ ਉਹ ਪਾਪੂਲਰ ਵੀ ਕੱਟੀ ਜਾ ਰਹੇ ਹਨ ਤੇ ਫਿਰ ਕਣਕ-ਝੋਨਾ ਬੀਜੀ ਜਾ ਰਹੇ ਹਨ। ਇਸ ਬਾਰੇ ਕੋਈ ਫੈਸਲਾ ਨਹੀਂ ਲਿਆ। ਬਾਦਲ ਸਾਹਿਬ ਦੀ ਸਰਕਾਰ ਵੇਲੇ ਹਰ ਹਲਕੇ ਨੂੰ ਪੈਸੇ ਜਾਂਦੇ ਸਨ। ਇਹ ਗੱਲ ਵੱਖਰੀ ਹੈ ਕਿ ਉਹ ਪੈਸੇ ਕਿਸ ਦੀ ਮਾਰਫਤ ਮਿਲਦੇ ਸਨ। ਪ੍ਰੰਤੂ ਹੁਣ ਐਲੋਕੇਸ਼ਨ ਵਿਚ ਹੁਸ਼ਿਆਰਪੁਰ ਤੇ ਫਿਰੋਜ਼ਪੁਰ ਵੱਡੇ ਜ਼ਿਲ੍ਹਿਆਂ ਨੂੰ ਨਾਬਾਰਡ ਦੀ ਸਕੀਮ ਥੱਲੇ ਸੜਕਾਂ ਦੀ ਇੰਨੀ ਘੱਟ ਰਕਮ ਦਿੱਤੀ ਹੈ ਕਿ ਦੱਸਣ ਲੱਗਿਆਂ ਵੀ ਸ਼ਰਮ ਆਉਂਦੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਗਵਰਨਰ ਸਾਹਿਬ ਦੇ ਐਡਰੈਸ ਵਿਚ ਬੇ-ਮਾਅਨੀਆਂ ਗੱਲਾਂ ਹਨ, ਇਨ੍ਹਾਂ ਨਾਲ ਪੰਜਾਬ ਦਾ ਕੋਈ ਭਲਾ ਨਹੀਂ ਹੋਣਾ। ਇਸ ਵਿਚ ਕੋਈ ਵਿਊ ਪੁਆਇੰਟ ਨਹੀਂ ਹੈ, ਕੋਈ ਫਿਊਚਰ ਦੀ ਪਲਾਨਿੰਗ ਨਹੀਂ ਹੈ। ਸਮੱਸਿਆਵਾਂ ਦੇ ਹੱਲ ਬਾਰੇ ਜ਼ਿਕਰ ਨਹੀਂ ਹੈ। ਜਿਸ ਤਰ੍ਹਾਂ ਪਹਿਲਾਂ-ਪਹਿਲਾਂ ਐਡਰੈਸ ਰਸਮੀ ਲੰਘ ਗਏ ਹਨ ਉਸੇ ਤਰ੍ਹਾਂ ਤੀਸਰਾ ਵੀ ਲੰਘ ਜਾਣਾ ਹੈ। ਮੈਂ ਗਵਰਨਰ ਦੇ ਧੰਨਵਾਦ ਦੇ ਸਬੰਧ ਵਿਚ ਸੰਸ਼ੋਧਨ ਮਤਾ ਦਿਤਾ ਸੀ, ਉਹ ਨਾਲ ਜੋੜ ਲਿਆ ਜਾਵੇ। ਇਸ ਤਰ੍ਹਾਂ ਮੈਂ ਇਸ ਗਵਰਨਰ ਦੇ ਧੰਨਵਾਦ ਪ੍ਰਸਤਾਵ ਦਾ ਵਿਰੋਧ ਕਰਦਾ ਹਾਂ।

**ਮਾਨਯੋਗ ਸਪੀਕਰ** : ਸੁੱਚਾ ਸਿੰਘ ਛੋਟੇਪੁਰ ਜੀ, ਇੰਡੀਪੈਂਡੈਂਟ ਮੈਂਬਰਾਂ ਦੇ 24 ਮਿੰਟ ਹਨ। ਤੁਸੀਂ ਕਿੰਨਾ ਚਿਰ ਬੋਲੋਗੇ ?

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਸਪੀਕਰ ਸਾਹਿਬ, ਜਿੰਨੀ ਦੇਰ ਤੁਸੀਂ ਅਲਾਓ ਕਰੋਗੇ, ਉਤਨੀ ਦੇਰ ਹੀ ਬੋਲਾਂਗਾ।

**ਮਾਨਯੋਗ ਸਪੀਕਰ** : ਠੀਕ ਹੈ, ਵੀਹ ਮਿੰਟ ਹਨ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਗਵਰਨਰ ਐਡਰੈਸ ਦੇ ਧੰਨਵਾਦ ਦੇ ਮਤੇ ਤੇ ਬੋਲਣ ਦਾ ਵਕਤ ਦਿੱਤਾ ਹੈ। ਸਪੀਕਰ ਸਾਹਿਬ, ਪਿਛਲੇ ਦਿਨਾਂ ਵਿਚ ਰਲਵੀਆਂ-ਮਿਲਵੀਆਂ ਗੱਲਾਂ ਗਵਰਨਰ ਐਡਰੈਸ ਤੇ ਦੇਖਣ-ਸੁਣਨ ਨੂੰ ਮਿਲੀਆਂ ਹਨ। ਜਿਹੜੀਆਂ ਗੱਲਾਂ ਪੰਜਾਬ ਦੇ ਭਲੇ ਵਾਸਤੇ ਸਰਕਾਰ ਕਰ ਰਹੀ ਹੈ ਅਤੇ ਗਵਰਨਰ ਐਡਰੈਸ ਤੇ ਜਿਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ ਅਸੀਂ ਉਨ੍ਹਾਂ ਦੀ ਦਿਆਨਤਦਾਰੀ ਦੇ ਨਾਲ ਪ੍ਰਸੰਸ਼ਾ ਕਰਾਂਗੇ ਪਰ ਜਿਹੜੀਆਂ ਚੀਜ਼ਾਂ ਗਵਰਨਰ ਐਡਰੈਸ ਵਿਚੋਂ ਅਲੋਪ ਹਨ ਉਨ੍ਹਾਂ ਬਾਰੇ ਜ਼ਰੂਰ ਸਰਕਾਰ ਦਾ ਧਿਆਨ ਇਸ ਪਾਸੇ ਲਿਆਵਾਂਗੇ। ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਕਿਸਾਨ ਦੀ ਬੜੀ ਮਾੜੀ ਹਾਲਤ ਰਹੀ ਹੈ। ਬੜੇ ਲੰਮੇ ਸਮੇਂ ਤੋਂ ਪੰਜਾਬ ਦਾ ਕਿਸਾਨ ਜਿਹੜਾ ਕਿ ਸਾਰੇ ਦੇਸ਼ ਦੇ ਅੰਨ-ਭੰਡਾਰ ਨੂੰ ਭਰਦਾ ਰਿਹਾ ਹੈ, ਉਹ ਕਰਜ਼ੇ ਦੀ ਮਾਰ ਥੱਲੇ ਬੁਰੀ ਤਰ੍ਹਾਂ ਜਕੜਿਆ ਪਿਆ ਹੈ। ਇਸ ਪਾਸੇ ਕਿਸੇ ਸਰਕਾਰ ਨੇ ਵੀ ਧਿਆਨ ਨਹੀਂ ਦਿੱਤਾ ਅਤੇ ਉਸ ਨੂੰ ਰਾਹਤ ਦੇਣ ਦੀ ਵੀ ਕੋਸ਼ਿਸ਼ ਨਹੀਂ ਕੀਤੀ। ਬਾਦਲ ਸਾਹਿਬ ਦੀ ਸਰਕਾਰ ਵੇਲੇ ਔਰ ਅੱਜ ਵੀ ਜ਼ਿਮੀਦਾਰ ਨੂੰ ਖੁਦਕੁਸ਼ੀਆਂ ਕਰਨ ਤੋਂ ਰੋਕਣ ਵਾਸਤੇ ਕੋਈ ਠੋਸ ਉਪਰਾਲਾ ਨਹੀਂ ਹੋਇਆ। ਬੈਂਕਾਂ ਦੇ ਅੰਕੜੇ ਦੇਖੀਏ ਤਾਂ ਸਾਡੇ ਮਾਝੇ-ਦੁਆਬੇ ਦੇ ਜਿੰਨੇ ਜ਼ਿਮੀਦਾਰ ਹਨ, ਉਨ੍ਹਾਂ ਦੀ ਛੋਟੀ ਹੋਲਡਿੰਗ ਹੈ। ਉਹ ਸ਼ਾਹੂਕਾਰਾਂ

ਕੋਲ ਔਰ ਬੈਂਕਾਂ ਕੋਲ ਬੜੀ ਬੁਰੀ ਤਰ੍ਹਾਂ ਫਸਿਆ ਹੋਇਆ ਹੈ। ਜਦੋਂ ਸ਼ਾਹੂਕਾਰ ਆ ਕੇ, ਬੈਂਕਾਂ ਵਾਲੇ ਆ ਕੇ ਉਸ ਦੇ ਦਰਵਾਜ਼ੇ ਤੇ ਖੜ੍ਹਦੇ ਹਨ, ਸਪੀਕਰ ਸਾਹਿਬ, ਪੰਜਾਬੀ ਗੈਰਤਮੰਦ ਹੈ, ਉਹ ਆਪਣੀ ਬੇਇਜ਼ਤੀ ਮਹਿਸੂਸ ਕਰਦਾ ਹੈ ਔਰ ਉਸ ਨੂੰ ਮਜ਼ਬੂਰਨ ਖ਼ੁਦਕੁਸ਼ੀ ਵਾਲੇ ਪਾਸੇ ਦਾ ਸਟੈਪ ਚੁੱਕਣਾ ਪੈਂਦਾ ਹੈ। ਸਾਨੂੰ ਰਲ-ਮਿਲਕੇ, ਅੱਜ ਸਾਰਾ ਹਾਊਸ ਬੈਠਾ ਹੈ, ਮੁੱਖ ਮੰਤਰੀ ਸਾਹਿਬ ਬੈਠੇ ਹਨ ਅਤੇ ਆਪੋਜੀਸ਼ਨ ਦਾ ਲੀਡਰ ਵੀ ਬੈਠਾ ਹੈ, ਸਭ ਤੋਂ ਪਹਿਲਾਂ ਸਾਨੂੰ ਜ਼ਿਮੀਦਾਰ ਬਾਰੇ ਸੋਚਣਾ ਚਾਹੀਦਾ ਹੈ ਕਿਉਂਕਿ ਜੇ ਪੰਜਾਬ ਦਾ ਜ਼ਿਮੀਦਾਰ ਜਿਉਂਦਾ ਹੈ, ਪੰਜਾਬ ਖ਼ੁਸ਼ਹਾਲ ਹੈ ਇੱਥੇ ਤਾਂ ਹੀ ਤਰੱਕੀ ਹੋਵੇਗੀ, ਤਾਂ ਹੀ ਬੱਚੇ ਪਲੇਅਰ ਬਣ ਸਕਦੇ ਹਨ, ਤਾਂ ਹੀ ਬੱਚੇ ਪੜ੍ਹਣਗੇ, ਤਾਂ ਹੀ ਉਨ੍ਹਾਂ ਨੂੰ ਰੋਜ਼ਗਾਰ ਮਿਲੇਗਾ। ਸਪੀਕਰ ਸਾਹਿਬ ਰੀੜ੍ਹ ਦੀ ਹੱਡੀ ਕਿਸਾਨ ਹੈ, ਉਸ ਦੇ ਵੱਲ ਸਾਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਅਤੇ ਕਿਸੇ ਹੱਦ ਤੱਕ ਜਿਸ ਦੇ ਨਾਲ ਕਿਸਾਨ ਬਚ ਸਕੇ, ਛੋਟਾ ਕਿਸਾਨ ਬਚ ਸਕੇ, ਉਸ ਦੇ ਕਰਜੇ ਦੀ ਮੁਆਫੀ ਵਾਲੇ ਪਾਸੇ ਉਚੇਚਾ ਧਿਆਨ ਦੇ ਕੇ ਸਾਨੂੰ ਕਿਸਾਨ ਦੀ ਹੌਸਲਾ ਅਫ਼ਜਾਈ ਕਰਨੀ ਚਾਹੀਦੀ ਹੈ ਤਾਂ ਕਿ ਦੇਸ਼ ਦੇ ਅੰਨ-ਭੰਡਾਰ ਨੂੰ ਭਰਨ ਵਾਲਾ ਕਿਸਾਨ, ਬੇਇਜ਼ਤੀ ਮਹਿਸੂਸ ਕਰਦਾ ਹੋਇਆ ਖ਼ੁਦਕੁਸ਼ੀ ਨਾ ਕਰੇ। ਸਪੀਕਰ ਸਾਹਿਬ, ਕਿਸਾਨ ਦੀਆਂ ਜਿਣਸਾਂ ਦਾ ਜ਼ਿਕਰ ਇੱਥੇ ਹੋਇਆ। ਡਾਈਵਰਸੀਫਿਕੇਸ਼ਨ ਦਾ ਕੁਐਸਚਨ ਜਦੋਂ ਆਇਆ ਸੀ, ਕਿਤਨਾ ਰੇਟ ਪਿਛਲੀ ਸਰਕਾਰ ਨੇ ਵਧਾਇਆ, ਕਿਤਨਾ ਹੁਣ ਵਧਿਆ, ਸਪੀਕਰ ਸਾਹਿਬ ਰੇਟ ਦਾ ਮਸਲਾ ਨਹੀਂ ਹੈ। ਅਸੀਂ ਪਿਛਲੀ ਸਰਕਾਰ ਦੀ ਵੀ ਪਰਚੇਜ਼ ਦੇਖੀ ਸੀ, ਬੜੀ ਨਿਰਾਸ਼ਾਜਨਕ ਸੀ। ਅਸੀਂ ਬਾਰਡਰ ਤੇ ਬੜੀਆਂ ਮੰਡੀਆਂ ਉਨ੍ਹਾਂ ਸਾਲਾਂ ਵਿੱਚ ਵਿਜ਼ਿਟ ਕੀਤੀਆਂ, ਜਿੱਥੇ ਲੋਕ ਜਦੋਂ ਜਿਣਸ ਲੈ ਕੇ ਜਾਂਦੇ ਸੀ ਕਈ-ਕਈ ਦਿਨ ਉਨ੍ਹਾਂ ਨੂੰ ਉਥੇ ਜਾ ਕੇ ਡੇਰੇ ਲਾਉਣੇ ਪੈਂਦੇ ਸੀ। ਪਰਿਵਾਰ ਦੇ ਬੱਚੇ ਜਿਨ੍ਹਾਂ ਦਾ ਕੰਮ ਸਕੂਲ ਵਿੱਚ ਪੜ੍ਹਨਾ ਹੁੰਦਾ ਹੈ, ਉਹ ਆਪਣੇ ਬਾਪੂ ਦੀ ਰੋਟੀ ਲੈ ਕੇ ਉਥੇ ਜਾਂਦੇ ਸਨ। 6-6, 7-7 ਦਿਨ ਜਿਣਸ ਰੁਲਦੀ ਰਹਿੰਦੀ ਸੀ। ਰੇਟ ਕੀ ਮਿਲਦਾ ਸੀ। ਕਾਗਜ਼ਾਂ ਵਿੱਚ ਰੇਟ ਸੀ 580 ਰੁਪਏ ਪਰ ਉਥੇ ਕਿਤੇ 250 ਰੁਪਏ ਮਿਲਦਾ ਸੀ, ਕਿਤੇ 300 ਰੁਪਏ ਅਤੇ ਕਿਤੇ 350 ਰੁਪਏ ਮਿਲਦੇ ਸੀ। ਵੱਡੇ-ਵੱਡੇ ਲੀਡਰ, ਵੱਡੇ-ਵੱਡੇ ਚੌਧਰੀ ਜਿਹੜੇ ਹਨ ਜਿਹੜੇ ਲੋਕਾਂ ਦੀ ਹਮਦਰਦੀ ਦਾ ਦਮ ਭਰਦੇ ਹਨ, ਉਹ ਕਿਸਾਨਾਂ ਦੀ ਮਜ਼ਬੂਰੀ ਦਾ ਫਾਇਦਾ ਉਠਾਕੇ ਸਸਤੇ ਭਾਅ ਤੇ ਉਨ੍ਹਾਂ ਦੇ ਕੋਲੋਂ ਫਸਲ ਖਰੀਦ ਕੇ ਸਰਕਾਰ ਨੂੰ ਵਾਧੂ ਰੇਟ ਤੇ ਦੇ ਕੇ ਬੜੇ ਹੀ ਹੁਸੀਨ ਤਰੀਕੇ ਨਾਲ ਵਾਧੂ ਪੈਸੇ ਬਣਾਉਂਦੇ ਸਨ ਪਰ ਜਿਹੜੀ ਚੀਜ਼ ਅੱਜ ਚੰਗੀ ਕੀਤੀ ਹੈ, ਉਸਦੀ ਪ੍ਰਸ਼ੰਸਾ ਅਸੀਂ ਕਰਨ ਤੋਂ ਬਿਨਾਂ ਨਹੀਂ ਰਹਿ ਸਕਦੇ ਕਿ ਪਿਛਲੇ ਸਮੇਂ ਵਿੱਚ ਜਦੋਂ ਖਰੀਦ ਦਾ ਸਮਾਂ ਆਇਆ.. ਪਿਛਲੇ ਸਮੇਂ ਵਿੱਚ ਜਿੰਨੀਆਂ ਵੀ ਫਸਲਾਂ ਦੀ ਖਰੀਦ ਹੋਈ ਚਾਹੇ ਕਣਕ ਦੀ ਹੋਈ ਜਾਂ ਝੋਨੇ ਦੀ ਹੋਈ, ਉਸ ਵਿੱਚ ਜੇ ਫਸਲ ਦਾ ਰੇਟ 580 ਰੁਪਏ ਸੀ ਤਾਂ 580 ਰੁਪਏ ਹੀ ਮਿਲਿਆ ਹੈ। ਕਿਸੇ ਬੱਚੇ ਨੂੰ ਆਪਣੇ ਬਾਪੂ ਦੀ ਰੋਟੀ ਲੈ ਕੇ ਮੰਡੀ ਵਿੱਚ ਨਹੀਂ ਜਾਣਾ ਪਿਆ ਅਤੇ ਨਾ ਹੀ ਪੇਮੈਂਟ ਵਾਸਤੇ ਕਿਸੇ ਲੀਡਰ ਜਾਂ ਤਕੜੇ ਬੰਦੇ ਦਾ ਪੱਲਾ ਫੜਨਾ ਪਿਆ। ਇਹ ਚੰਗਾ ਉਪਰਾਲਾ ਹੈ। ਸਪਕੀਰ ਸਾਹਿਬ, ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਕਿਸਾਨ ਦੀ ਦਸ਼ਾ ਨੂੰ ਸੁਧਾਰਨ ਵਾਸਤੇ ਕਦਮ ਚੁੱਕੇ ਜਾਣ। ਮੈਂ ਸਮਝਦਾ ਸੀ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਦਾ ਕੁਐਸਚਨ ਜਿਹੜਾ ਬਿਜਲੀ ਪਾਣੀ ਤੇ ਅੱਜ ਲੱਗਾ ਸੀ, ਉਸ ਤੇ ਹਾਜ਼ਰ ਹੋਣਗੇ ਪਰ ਪਤਾ ਨਹੀਂ ਕਿ ਨੋਂਇੰਗਲੀ ਐਬਸੈਂਟ ਰਹੇ ਹਨ। ਮੈਂ ਸਮਝਦਾ ਹਾਂ ਕਿ ਜੇ ਅਸੀਂ ਅੱਜ ਵੀ ਜ਼ਿਮੀਂਦਾਰ ਦੀ ਹਾਲਤ ਸੁਧਾਰਨੀ ਹੈ ਤਾਂ ਛੋਟੇ ਜ਼ਿਮੀਂਦਾਰ ਨੂੰ ਰਾਹਤ ਦੇਣੀ ਪਵੇਗੀ। ਬਿਜਲੀ ਤੇ ਪਾਣੀ ਵੱਲ ਸਰਕਾਰ ਨੂੰ ਜ਼ਰੂਰ ਤਵੱਜੋਂ ਦੇਣੀ ਚਾਹੀਦੀ ਹੈ। ਪਹਿਲੀ ਸਰਕਾਰ ਸਮੇਂ ਗਲਤ ਤਰੀਕੇ ਨਾਲ ਬਿਜਲੀ

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਪਾਣੀ ਦਿੱਤੀ ਗਈ ਸੀ। ਜੇ ਸੌ ਏਕੜ ਜ਼ਮੀਨ ਵਾਲੇ ਨੂੰ ਬਿਜਲੀ ਪਾਣੀ ਮੁਫਤ ਦੇਣਾ ਹੈ ਤਾਂ ਉਸ ਦਾ ਕਰੈਡਿਟ ਨਹੀਂ ਮਿਲ ਸਕਦਾ। ਉਸ ਬੰਦੇ ਦੀ ਹੈਲਪ ਕਰੋ ਜਿਸ ਨੂੰ ਕਿ ਲੋੜ ਹੈ। ਉਸ ਦੀ ਹੈਲਪ ਕਰਕੇ ਹੀ ਅਸੀਂ ਦੇਸ਼ ਦਾ ਅਨਾਜ ਭੰਡਾਰ ਭਰ ਸਕਦੇ ਹਾਂ। ਇਸ ਨਾਲ ਗਰੀਬ ਦੇ ਮੂੰਹੋਂ ਸਰਕਾਰ ਵਾਸਤੇ ਅਸੀਸ ਨਿਕਲੇਗੀ। ਛੋਟੇ ਜ਼ਿਮੀਂਦਾਰ ਨੂੰ ਬਚਾਉਣ ਵਾਸਤੇ ਸਰਕਾਰ ਨੂੰ ਫਰੀ ਬਿਜਲੀ ਪਾਣੀ ਦੀ ਸਹੂਲਤ ਦੇਣੀ ਚਾਹੀਦੀ ਹੈ। ਪੰਜਾਬ ਤੋਂ ਬਾਹਰ ਦੀਆਂ ਸਟੇਟਾਂ ਵਿੱਚ ਇਹ ਸਮਝਿਆ ਜਾਂਦਾ ਸੀ ਜਿੱਥੇ ਕਾਂਗਰਸ ਦੀ ਸਰਕਾਰ ਹੈ, ਉਥੇ ਇਹ ਸਹੂਲਤ ਨਹੀਂ ਦਿੱਤੀ ਗਈ ਪਰ ਨਵੀਆਂ ਅਸੈਂਬਲੀ ਚੋਣਾਂ ਤੋਂ ਬਾਅਦ ਜਿੰਨੀਆਂ ਸਟੇਟਾਂ ਵਿੱਚ ਕਾਂਗਰਸ ਦੀ ਹਕੂਮਤ ਬਣੀ ਹੈ ਉਥੇ ਅਜਿਹਾ ਕੰਮ ਕੀਤਾ ਗਿਆ ਹੈ। ਸੋ, ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਛੋਟੇ ਜ਼ਿਮੀਂਦਾਰ ਨੂੰ ਬਚਾਉਣ ਵਾਸਤੇ ਇਸ ਪਾਸੇ ਸਾਨੂੰ ਜ਼ਰੂਰ ਉਪਰਾਲਾ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਅੱਜ ਪੰਜਾਬ ਨਸ਼ਿਆਂ ਦੀ ਗ੍ਰਿਫਤ ਵਿੱਚ ਆ ਗਿਆ ਹੈ। ਅੱਜ ਪੰਜਾਬ ਦੀ ਜਵਾਨੀ ਨੂੰ ਬਚਾਉਣ ਵਾਸਤੇ ਸਾਨੂੰ ਕੋਈ ਨਾ ਕੋਈ ਉਪਰਾਲਾ ਜ਼ਰੂਰ ਕਰਨਾ ਚਾਹੀਦਾ ਹੈ। ਬੜੇ ਭੈੜੇ ਕਿਸਮ ਦੇ ਨਸ਼ੇ ਪਿਛਲੇ ਦਸ-ਬਾਰਾਂ ਸਾਲਾਂ ਤੋਂ ਪੰਜਾਬ ਵਿੱਚ ਪ੍ਰਚਲਿਤ ਹੋ ਗਏ ਹਨ। ਅਸੀਂ ਪਹਿਲਾਂ ਕਦੇ ਪੰਜਾਬ ਵਿੱਚ ਸਮੈਕ ਨਹੀਂ ਸੁਣੀ ਸੀ ਪਰ ਅੱਜ ਪੰਜਾਬ ਵਿਚ ਸਮੈਕ ਮਿਲਦੀ ਹੈ। ਅੰਮ੍ਰਿਤਸਰ ਤੋਂ ਇਹ ਸ਼ੁਰੂ ਹੋਈ ਅਤੇ ਅੱਜ ਡਿਪਾਰਟਮੈਂਟਲ ਸਟੋਰਾਂ ਤੇ, ਖਾਣ-ਪੀਣ ਦੀਆਂ ਦੁਕਾਨਾਂ ਤੇ ਇਹ ਚੀਜ਼ਾਂ ਮਿਲਦੀਆਂ ਹਨ। ਇਸ ਦਾ ਖੁੱਲ੍ਹਾ ਵਪਾਰ ਹੋ ਰਿਹਾ ਹੈ। ਇਹ ਨਸ਼ੇ ਇਹੋ ਜਿਹੇ ਹਨ ਕਿ ਜਿਸ ਨੂੰ ਇਹ ਨਸ਼ੇ ਲੱਗ ਜਾਣ, ਉਹ ਮੜ੍ਹੀਆਂ ਵਾਲੇ ਪਾਸੇ ਤੁਰ ਪੈਂਦਾ ਹੈ ਅਤੇ ਉਹ ਫਿਰ ਇਸ ਨੂੰ ਛੱਡ ਨਹੀਂ ਸਕਦਾ। ਮਾਪਿਆਂ ਕੋਲ ਸਮਾਂ ਨਹੀਂ ਕਿ ਉਹ ਆਪਣੇ ਬੱਚਿਆਂ ਦੀ ਰਾਖੀ ਕਰ ਸਕਣ। ਸ਼ਰਾਬ ਦਾ ਨਸ਼ਾ, ਅਫੀਮ ਦਾ ਨਸ਼ਾ ਮਨੁੱਖ ਨੂੰ ਕੁਝ ਸਮੇਂ ਲਈ ਜਿਉਣ ਦਿੰਦਾ ਹੈ ਪਰ ਇਸ ਨਸ਼ੇ ਵਾਲਾ ਆਦਮੀ ਬਚ ਨਹੀਂ ਸਕਦਾ। ਇਸ ਪਾਸੇ ਵੀ ਬੜੀ ਦਲੇਰੀ ਨਾਲ ਸਖ਼ਤ ਕਦਮ ਚੁੱਕਣ ਦੀ ਲੋੜ ਹੈ। ਨਸ਼ਿਆਂ ਦੀ ਰੋਕਥਾਮ ਕਰਨੀ ਚਾਹੀਦੀ ਹੈ। ਅੱਜ ਦਾ ਨੌਜਵਾਨ ਫਰੱਸਟਰੇਸ਼ਨ ਵਿੱਚ ਹੈ। ਉਹ ਨਸ਼ਿਆਂ ਵਾਲੇ ਪਾਸੇ ਜਾ ਰਿਹਾ ਹੈ। ਉਸ ਨੂੰ ਇੰਪਲਾਇਮੈਂਟ ਦੇਣ ਵਾਸਤੇ ਉਪਰਾਲੇ ਕਰਨੇ ਚਾਹੀਦੇ ਹਨ। ਉਸ ਨੂੰ ਖੇਡਾਂ ਦਾ ਸਮਾਨ ਪ੍ਰੋਵਾਈਡ ਕਰਨਾ ਚਾਹੀਦਾ ਹੈ। ਉਸ ਦੀ ਜਵਾਨੀ ਨੂੰ, ਉਸ ਦੀ ਜਿਸਮਾਨੀ ਤਾਕਤ ਨੂੰ ਕਾਇਮ ਰੱਖਣ ਵਾਸਤੇ ਗੌਰਮਿੰਟ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਸੂਬੇ, ਜਿਹੜੀਆਂ ਕੌਮਾਂ ਦੇ ਨੌਜਵਾਨ ਨਸ਼ਿਆਂ ਵਿਚ ਫਸ ਜਾਂਦੇ ਹਨ, ਉਹ ਕੌਮਾਂ, ਉਹ ਸੂਬੇ ਆਪਣਾ ਵਜੂਦ ਖੋਹ ਦਿੰਦੇ ਹਨ। ਜਵਾਨੀ ਸਾਡਾ ਸਰਮਾਇਆ ਹੈ। ਇਹ ਸਾਡੇ ਦੇਸ਼ ਦਾ ਭਵਿੱਖ ਹੈ। ਇਸ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਨੌਜਵਾਨ ਦੀ ਸਿਹਤ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਬੇਰੁਜ਼ਗਾਰੀ ਦੂਰ ਕਰਨ ਲਈ ਰਲ ਮਿਲ ਕੇ ਉਪਰਾਲਾ ਕਰਨਾ ਚਾਹੀਦਾ ਹੈ। ਵਿਦਿਆ ਦਾ ਮਿਆਰ ਵੀ ਕਾਫੀ ਭੈੜਾ ਹੋ ਗਿਆ ਹੈ। ਸਪੀਕਰ ਸਾਹਿਬ, ਅਸੀਂ ਪ੍ਰਾਈਵੇਟਾਈਜ਼ ਕਰਨ ਦੀ ਗੱਲ ਕਰਦੇ ਹਾਂ। ਮੈਂ ਸਮਝਦਾ ਹਾਂ ਕਿ ਇੱਕ ਸਿਸਟਮ ਅਡਾਪਟ ਕਰਨਾ ਚਾਹੀਦਾ ਹੈ ਕਿ ਜਾਂ ਤਾਂ ਸਭ ਕੁਝ ਪ੍ਰਾਈਵੇਟਾਈਜ਼ ਕਰ ਲਓ ਪਰ ਅਜਿਹਾ ਇੰਤਜ਼ਾਮ ਕਰੀਏ ਕਿ ਜਿਸ ਨਾਲ ਅਮੀਰ ਦੇ ਨਾਲ-ਨਾਲ ਗਰੀਬ ਦਾ ਬੱਚਾ ਵੀ ਪ੍ਰਾਈਵੇਟ ਸਕੂਲਾਂ ਵਿਚ ਪੜ੍ਹ ਸਕੇ ਤੇ ਜਾਂ ਫਿਰ ਜਿਹੜਾ ਆਪਣਾ ਸਰਕਾਰੀ ਸਿਸਟਮ ਹੈ, ਉਸ ਦੇ ਵਿੱਚ ਇੰਨਾ ਸੁਧਾਰ ਲਿਆਈਏ ਕਿ ਉਥੇ ਵੀ ਲੋਕ

ਜਾ ਕੇ ਸਮਝ ਸਕਣ ਕਿ ਸਾਨੂੰ ਉਥੇ ਅੱਛੀ ਐਜੂਕੇਸ਼ਨ ਮਿਲ ਸਕਦੀ ਹੈ। ਅੱਜ ਵਿੱਦਿਆ ਵਪਾਰ ਬਣ ਚੁੱਕੀ ਹੈ। ਅੱਜ ਥਾਂ-ਥਾਂ ਤੇ ਪ੍ਰਾਈਵੇਟ ਸਕੂਲ ਖੁਲ੍ਹ ਗਏ ਹਨ। ਇਥੇ ਜ਼ਿਕਰ ਆਇਆ ਹੈ, ਮੇਰੇ ਵੀਰ ਨੇ ਕੀਤਾ ਕਿ ਇੰਪਲਾਈਜ਼ ਦੀ ਬੜੀ ਮਾੜੀ ਹਾਲਤ ਹੈ। ਤੁਸੀਂ ਇਹ ਵੀ ਦੇਖੋ ਕਿ ਇੰਪਲਾਈਜ਼ ਵਾਸਤੇ ਕਰਨ ਨੂੰ ਰਹਿ ਕੀ ਗਿਆ ਹੈ। ਜੇ ਕਿਸੇ ਗੌਰਮਿੰਟ ਸਕੂਲ ਵਿੱਚ 10 ਬੱਚੇ ਹਨ ਤਾਂ ਉਥੇ ਪੰਜ ਟੀਚਰ ਬਿਠਾਏ ਹੋਏ ਹਨ ਅਤੇ ਉਹ ਹਾਈਲੀ ਕੁਆਲੀਫ਼ਾਈਡ ਹਨ। ਇੰਨੀਆਂ ਤਨਖਾਹਾਂ ਮਿਲਦੀਆਂ ਹਨ ਪਰ ਰਿਜ਼ਲਟ ਬੜੇ ਮਾੜੇ ਹਨ। ਜਿਨ੍ਹਾਂ ਨੂੰ ਪ੍ਰਾਈਵੇਟ ਸਕੂਲਾਂ ਦੇ ਵਿੱਚ ਹਜ਼ਾਰ-ਹਜ਼ਾਰ ਰੁਪਿਆ, ਪੰਦਰਾਂ ਪੰਦਰਾਂ ਸੌ ਰੁਪਿਆ ਤਨਖਾਹ ਮਿਲਦੀ ਹੈ, ਲੋਕ ਆਪਣੇ ਬੱਚਿਆਂ ਨੂੰ ਉਥੇ ਪੜ੍ਹਾਉਣ ਨੂੰ ਪਹਿਲ ਦਿੰਦੇ ਹਨ। ਇਹ ਇੱਕ ਬੜੀ ਵੱਡੀ ਚਿੰਤਾ ਦਾ ਵਿਸ਼ਾ ਹੈ, ਜਿਸ ਦੇ ਵੱਲ ਸਾਨੂੰ ਸਾਰਿਆਂ ਨੂੰ ਧਿਆਨ ਦੇਣਾ ਚਾਹੀਦਾ ਹੈ। ਜੇਕਰ ਅਸੀਂ ਐਜੂਕੇਸ਼ਨ ਦੇ ਵਿੱਚ ਜਿਹੜਾ ਪਾੜਾ ਹੈ, ਉਸ ਨੂੰ ਦੂਰ ਕਰਾਂਗੇ ਤਾਂ ਹੀ ਸਾਡਾ ਸਮਾਜ ਤਰੱਕੀ ਕਰ ਸਕਦਾ ਹੈ। ਸਪੀਕਰ ਸਾਹਿਬ, ਹੈਲਥ ਦਾ ਜ਼ਿਕਰ ਆਇਆ ਹੈ। ਅਸੀਂ ਬੜੇ ਉਪਰਾਲੇ ਕਰਦੇ ਹਾਂ ਕਿ ਅਸੀਂ ਆਪਣੇ ਲੋਕਾਂ ਨੂੰ ਚੰਗੀਆਂ ਸਿਹਤ ਸਹੂਲਤਾਂ ਪ੍ਰਦਾਨ ਕਰੀਏ ਪਰ, ਸਪੀਕਰ ਸਾਹਿਬ, ਹਾਲੇ ਵੀ ਦੇਖਣ ਨੂੰ ਮਿਲਿਆ ਹੈ, ਖਾਸ ਕਰਕੇ ਬਾਰਡਰ ਦੇ ਪਿੰਡਾਂ ਵਿੱਚ ਬਹੁਤ ਥਾਈਂ ਕਿਤੇ ਵੀ ਕੋਈ ਸਿਹਤ ਸਹੂਲਤਾਂ ਨਹੀਂ ਹਨ। ਸਰਕਾਰਾਂ ਵਿੱਚ ਅਸੀਂ ਬਾਰ-ਬਾਰ ਨੁਕਤਾਚੀਨੀ ਕਰਨ ਵਾਲੇ ਪਾਸੇ ਦੇਖਦੇ ਰਹਿੰਦੇ ਹਾਂ। ਅਸੀਂ ਇਹ ਦੇਖੀਏ ਕਿ ਅਸੀਂ ਕੀ ਕੀਤਾ ਹੈ। ਜਿਹੜਾ ਸਮਾਂ ਬੀਤ ਗਿਆ ਹੈ, ਉਸ ਨੂੰ ਕ੍ਰਿਟੀਸਿਜ਼ਮ ਵਾਸਤੇ ਇਸਤੇਮਾਲ ਨਾ ਕਰੀਏ ਸਗੋਂ ਆਉਣ ਵਾਲੇ ਸਮੇਂ ਬਾਰੇ ਸੋਚੀਏ ਕਿ ਅਸੀਂ ਆਪਣੇ ਸੂਬੇ ਦੇ ਲੋਕਾਂ ਨੂੰ ਚੰਗੀਆਂ ਸਹੂਲਤਾਂ ਦੇਣੀਆਂ ਹਨ। ਜਿਹੜੇ ਲੋਕ ਬਾਰਡਰ ਤੇ ਬੈਠੇ ਹਨ, ਪਰਲੇ ਪਾਸੇ ਪਾਕਿਸਤਾਨ ਹੈ। ਉਥੋਂ ਲੋਕਾਂ ਲਈ ਚੰਗੇ ਹਸਪਤਾਲ ਵਿੱਚ ਆਉਣਾ ਵੀ ਮੁਸ਼ਕਲ ਹੁੰਦਾ ਹੈ। ਉਥੇ ਕੋਈ ਡਾਕਟਰ ਨਹੀਂ ਜਾਂਦੇ। ਸਪੀਕਰ ਸਾਹਿਬ, ਬਾਰਡਰ ਦੇ ਪਿੰਡਾਂ ਵਿੱਚ ਕੋਈ ਟੀਚਰ ਨਹੀਂ ਜਾਂਦਾ। ਕੋਈ ਇੰਪਲਾਈਜ਼ ਬਾਰਡਰ ਦੇ ਪਿੰਡਾਂ ਵਿੱਚ ਜਾ ਕੇ ਰਾਜ਼ੀ ਨਹੀਂ ਹੈ। ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਕੋਈ ਸਪੈਸ਼ਲ ਇੰਸੈਂਟਿਵ ਦਿੱਤਾ ਜਾਏ ਤਾਂ ਕਿ ਉਹ ਬਾਰਡਰ ਦੇ ਪਿੰਡਾਂ ਵਿੱਚ ਜਾ ਕੇ ਬੱਚਿਆਂ ਨੂੰ ਪੜ੍ਹਾ ਵੀ ਸਕਣ ਅਤੇ ਮੈਡੀਕਲ ਏਡ ਵੀ ਦੇ ਸਕਣ। ਹੁਣ ਤਾਂ ਸਾਰੇ ਬਦਲੀਆਂ ਵਾਲੇ ਪਾਸੇ ਤੁਰੇ ਫਿਰਦੇ ਹਨ। ਚਾਹੀਦਾ ਹੈ ਕਿ ਜਿਹੜੇ ਸ਼ਹਿਰਾਂ ਵਿੱਚ ਰਹਿਣ ਵਾਲੇ ਇੰਪਲਾਈ ਹਨ ਉਨ੍ਹਾਂ ਨਾਲੋਂ ਬਾਰਡਰ ਤੇ ਸਰਵਿਸ ਕਰਨ ਵਾਲਿਆਂ ਵਿੱਚ ਫਰਕ ਪਾਇਆ ਜਾਵੇ। ਉਨ੍ਹਾਂ ਨੂੰ ਕੋਈ ਇੰਸੈਂਟਿਵ ਦਿੱਤਾ ਜਾਵੇ ਤਾਂ ਕਿ ਉਥੇ ਬੈਠੇ ਗਰੀਬਾਂ ਨੂੰ ਚੰਗੀ ਐਜੂਕੇਸ਼ਨ ਮਿਲ ਸਕੇ, ਚੰਗੀਆਂ ਮੈਡੀਕਲ ਸਹੂਲਤਾਂ ਮਿਲ ਸਕਣ। ਮੈਂ ਇਹ ਮਹਿਸੂਸ ਕਰਦਾ ਹਾਂ, ਮੈਂ ਵੀ ਇਸ ਸੂਬੇ ਦਾ ਵਸਨੀਕ ਹਾਂ, ਮੈਂ ਵੀ ਇਸ ਦੇਸ਼ ਦਾ ਵਸਨੀਕ ਹਾਂ। ਮੈਂ ਇਹ ਚਾਹਾਂਗਾ ਕਿ ਬਾਰਡਰ ਤੇ ਜਿਹੜੇ ਲੋਕ ਹਨ, ਉਨ੍ਹਾਂ ਦੀ ਇਕਨਾਮਿਕ ਹਾਲਤ ਸੁਧਾਰਣ ਵਾਸਤੇ ਸਾਨੂੰ ਸਾਰਿਆਂ ਨੂੰ ਰਲ ਕੇ ਉਪਰਾਲਾ ਕਰਨਾ ਚਾਹੀਦਾ ਹੈ। ਨਹੀਂ ਤਾਂ ਲੋਕ ਮਾਯੂਸੀ ਵਿੱਚ ਬਾਰਡਰ ਤੋਂ ਉਠ ਜਾਣਗੇ ਔਰ ਸ਼ਹਿਰਾਂ ਵਿੱਚ ਆ ਕੇ ਵਸਣਗੇ। ਉਥੇ ਚੰਗੀ ਖੇਤੀ ਨਹੀਂ ਹੋ ਸਕੇਗੀ। ਉਥੇ ਗਰੀਬ ਰਹਿ ਜਾਣਗੇ ਜਿਨ੍ਹਾਂ ਕੋਲ ਕੋਈ ਸਾਧਨ ਨਹੀਂ ਹਨ। ਬਾਰਡਰ ਦੇ ਲੋਕਾਂ ਦੀਆਂ ਸਹੂਲਤਾਂ ਵਧਾਉਣ ਵਾਸਤੇ, ਜਿਸ ਤਰ੍ਹਾਂ ਮੈਂ ਬੇਨਤੀ ਕੀਤੀ ਹੈ ਉਥੇ ਨੌਕਰੀ ਕਰਨ ਵਾਲੇ ਮੁਲਾਜ਼ਮਾਂ ਦੀ ਸਹੂਲਤ ਵੀ ਵਧਣੀ ਚਾਹਦੀ ਹੈ। ਉਥੇ ਰਹਿਣ ਵਾਲੇ ਸਿਟੀਜ਼ਨਜ਼ ਨੂੰ ਵੀ ਕੋਈ ਨਾ ਕੋਈ ਹੌਸਲਾ ਅਫ਼ਜ਼ਾਈ ਕਰਕੇ ਬਿਠਾਉਣਾ ਚਾਹੀਦਾ ਹੈ ਕਿਉਂਕਿ ਉਹ ਬੜੀਆਂ ਮੁਸੀਬਤਾਂ ਫੇਸ ਕਰਦੇ ਹਨ। ਬਾਰਡਰ ਤੇ ਕੋਈ ਨਾ ਕੋਈ ਛੋਟੀ ਮੋਟੀ ਛੇੜ-ਛਾੜ ਹੁੰਦੀ ਰਹਿੰਦੀ ਹੈ ਅਤੇ ਲੋਕਾਂ ਦਾ ਨੁਕਸਾਨ ਹੁੰਦਾ ਰਹਿੰਦਾ ਹੈ। ਲੋਕ

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਆਪਣੀ ਜ਼ਮੀਨ ਚੰਗੀ ਤਰ੍ਹਾਂ ਵਾਹ ਨਹੀਂ ਸਕਦੇ। ਜਦੋਂ ਹੜ੍ਹ ਆਉਂਦੇ ਹਨ, ਉਦੋਂ ਵੀ ਬਾਰਡਰ ਦੇ ਲੋਕਾਂ ਦਾ ਸਭ ਤੋਂ ਵੱਧ ਨੁਕਸਾਨ ਹੁੰਦਾ ਹੈ। ਉਨ੍ਹਾਂ ਨੂੰ ਨੌਕਰੀਆਂ ਵਿੱਚ ਪਹਿਲ ਦੇਣੀ ਚਾਹੀਦੀ ਹੈ। ਇਹ ਤਾਂ ਛੋਟੀ ਜਿਹੀ ਗੱਲ ਹੈ। ਕੁਨੈਕਸ਼ਨ ਚਾਹੇ ਉਹ ਬਿਜਲੀ ਦੇ ਹਨ ਜਾਂ ਟੈਲੀਫੋਨਾਂ ਦੇ ਹਨ, ਉਹ ਦੇਣੇ ਚਾਹੀਦੇ ਹਨ। ਮੈਂ ਜਦੋਂ ਬਾਰਡਰ ਏਰੀਏ ਦੇ ਵਿੱਚ ਗਿਆ ਤਾਂ ਉਥੇ ਕਈ ਬੰਦੇ ਸਨ ਜਿਨ੍ਹਾਂ ਕੋਲ ਕੋਈ ਟੈਲੀਫੋਨ ਨਹੀਂ ਹੈ। ਇਸ ਪਾਸੇ ਸਪੈਸ਼ਲੀ ਧਿਆਨ ਦੇ ਕੇ ਉਨ੍ਹਾਂ ਲੋਕਾਂ ਨੂੰ ਅਹਿਸਾਸ ਕਰਵਾਉਣਾ ਚਾਹੀਦਾ ਹੈ ਕਿ ਉਹ ਵੀ ਸਾਡੇ ਆਪਣੇ ਭਰਾ ਹਨ, ਉਹ ਵੀ ਸਾਡੇ ਦੇਸ਼ ਦੇ ਵਸਨੀਕ ਹਨ।

ਟਰਾਂਸਪੋਰਟ ਦਾ ਮਸਲਾ ਹੈ। ਸਪੀਕਰ ਸਾਹਿਬ, ਇਸ ਦੇ ਵਿੱਚ ਵੀ ਬੜਾ ਰੌਲਾ-ਰੱਪਾ ਪਈ ਜਾ ਰਿਹਾ ਸੀ ਕਿ ਇਸ ਨੂੰ ਪ੍ਰਾਈਵੇਟ ਹੱਥਾਂ ਦੇ ਵਿੱਚ ਦੇ ਦਿੱਤਾ ਜਾਵੇਗਾ ਪਰ ਅਸੀਂ ਇਸ ਚੀਜ਼ ਦੇ ਬਿਲਕੁਲ ਹੱਕ ਵਿੱਚ ਨਹੀਂ ਹਾਂ। ਇਸ ਦੇ ਵਿੱਚ ਪੰਜਾਬ ਦੇ ਇਤਨੇ ਇੰਪਲਾਈਜ਼ ਬੈਠੇ ਹਨ (ਘੰਟੀ)

**ਮਾਨਯੋਗ ਸਪੀਕਰ** : ਤੁਸੀਂ ਹੁਣ ਵਾਈਂਡ ਅੱਪ ਕਰੋ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਅਸੀਂ ਇੱਕ ਵਾਰੀ ਕਮੇਟੀ ਦੇ ਵਿੱਚ ਟਰਾਂਸਪੋਰਟ ਡਿਪਾਰਟਮੈਂਟ ਨੂੰ ਵੀ ਬੁਲਾਇਆ ਸੀ। ਇਸ ਲਈ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ। ਪਿੰਡਾਂ ਦੇ ਏਰੀਆਜ਼ ਦਾ ਖਿਆਲ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਗਰੀਬ ਲੋਕਾਂ ਨੂੰ ਟਰਾਂਸਪੋਰਟ ਦੀ ਜਿਹੜੀ ਸਹੂਲਤ ਹੈ ਉਹ ਮੁਹੱਈਆ ਹੋ ਸਕੇ। ਮੈਂ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ। ਮੈਨੂੰ ਦੁੱਖ ਹੁੰਦਾ ਹੈ, ਮੈਂ ਪਹਿਲਾਂ ਵੀ ਕਿਹਾ ਸੀ ਕਿ ਆਪਾਂ ਨੂੰ ਲੋਕ ਬੜੇ ਜ਼ਿੰਮੇਵਾਰ ਸਮਝਦੇ ਹਨ, ਉਹ ਸਾਨੂੰ ਐਮ.ਐਲ.ਏ., ਵਜ਼ੀਰ ਬਣਾ ਕੇ ਇਸ ਹਾਊਸ ਦੇ ਵਿੱਚ ਭੇਜਦੇ ਹਨ ਸਾਨੂੰ ਇਥੇ ਕੋਈ ਉਸਾਰੂ ਗੱਲਾਂ ਕਰਨੀਆਂ ਚਾਹੀਦੀਆਂ ਹਨ। ਸਾਨੂੰ ਛੋਟੀਆਂ-ਛੋਟੀਆਂ ਗੱਲਾਂ ਦੇ ਉਤੇ ਨੁਕਤਾਚੀਨੀ ਕਰਕੇ, ਹਾਊਸ ਦਾ ਸਮਾਂ ਬਤੀਤ ਨਹੀਂ ਕਰਨਾ ਚਾਹੀਦਾ। ਦੁੱਖ ਹੁੰਦਾ ਹੈ ਕਿ ਸਾਡੇ ਕੈਪਟਨ ਕੰਵਲਜੀਤ ਸਿੰਘ ਹੁਰਾਂ ਨੇ, ਜਿਹੜੇ ਕਿ ਕਾਫੀ ਪੜ੍ਹੇ ਲਿਖੇ ਵੀ ਹਨ, ਬੜਾ ਅਫਸੋਸ ਹੈ ਕਿ ਉਨ੍ਹਾਂ ਨੇ ਅੱਜ ਇਹੋ ਜਿਹੇ ਸ਼ਬਦ ਆਪਣੇ ਮੂੰਹੋਂ ਕਹੇ ਹਨ "ਸਪੀਕਰ ਮੁਰਦਾਬਾਦ"। ਇਹ ਸਾਡੇ ਸਾਰਿਆਂ ਵਾਸਤੇ ਬੜੇ ਸ਼ਰਮ ਦੀ ਗੱਲ ਹੈ। ਸਾਨੂੰ ਬਾਹਰਲੇ ਲੋਕ ਬੜੇ ਸਿਆਣੇ ਸਮਝਦੇ ਹਨ ਔਰ ਉਹ ਸੋਚਦੇ ਹੋਣਗੇ ਕਿ ਅਸੀਂ ਇਸ ਹਾਊਸ ਦੇ ਵਿੱਚ ਉਸਾਰੂ ਗੱਲਾਂ ਕਰਦੇ ਹਾਂ ਪਰ ਜਿਹੜੀ ਇਹ ਗੱਲ ਹੋਈ ਹੈ, ਇਹ ਠੀਕ ਨਹੀਂ ਹੋਈ। ਇਸ ਦੇ ਬਾਰੇ ਉਹ ਲੋਕ ਕੀ ਕਹਿਣਗੇ। ਸਾਨੂੰ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਕੂਲ ਸਿੱਖਿਆ ਰਾਜ ਮੰਤਰੀ (ਪ੍ਰੋਫੈਸਰ ਦਰਬਾਰੀ ਲਾਲ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਮਸ਼ਕੂਰ ਹਾਂ ਕਿ ਆਪ ਜੀ ਨੇ ਗਵਰਨਰ ਸਾਹਿਬ ਦੇ ਐਡਰੈਸ ਤੇ ਜਿਹੜਾ ਪ੍ਰਸਤਾਵ ਮੇਰੇ ਪਰਮ ਮਿੱਤਰ ਔਰ ਫਾਜ਼ਲ ਦੋਸਤ ਸ਼੍ਰੀ ਸੁਨੀਲ ਕੁਮਾਰ ਜਾਖੜ ਜੀ ਨੇ ਰੱਖਿਆ ਹੈ ਔਰ ਜਿਸ ਨੂੰ ਸੈਕਿੰਡ ਸਰਦਾਰ ਰਣਦੀਪ ਸਿੰਘ ਹੁਰਾਂ ਨੇ ਕੀਤਾ ਹੈ, ਇਸ ਦੀ ਪ੍ਰੋੜ੍ਹਤਾ ਕਰਨ ਵਾਸਤੇ ਬੋਲਣ ਦਾ ਸਮਾਂ ਦਿੱਤਾ ਹੈ। ਹਰ ਸਰਕਾਰ ਦੀਆਂ ਆਪਣੀਆਂ-ਆਪਣੀਆਂ ਨੀਤੀਆਂ, ਆਪਣੇ ਪ੍ਰੋਗਰਾਮ, ਆਪਣੇ ਪ੍ਰਦੇਸ਼ ਦੇ ਵਿਕਾਸ ਦੇ ਵਾਸਤੇ ਗਵਰਨਰ ਸਾਹਿਬ ਦੇ ਦੁਆਰਾ ਹਾਊਸ ਵਿੱਚ ਐਡਰੈਸ ਪੇਸ਼ ਕੀਤਾ ਜਾਂਦਾ ਹੈ। ਜਦੋਂ ਵੀ ਸਾਡੀ ਸਰਕਾਰ ਹੋਂਦ ਵਿਚ ਆਈ ਹੈ, ਉਸ ਤੋਂ ਬਾਅਦ ਜਿਹੜਾ ਗਵਰਨਰ ਸਾਹਿਬ ਨੇ ਐਡਰੈਸ ਦਿੱਤਾ, ਉਸ ਤੋਂ ਪੂਰਾ

ਸਪੱਸ਼ਟ ਹੁੰਦਾ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀਆਂ ਨੀਤੀਆਂ, ਪੰਜਾਬ ਦੇ ਲੋਕਾਂ ਨੂੰ ਪੈਰਾਂ ਤੇ ਖੜ੍ਹਾ ਕਰਨ, ਵਪਾਰ ਤੇ ਉਦਯੋਗ ਨੂੰ ਪੁਨਰ ਸਥਾਪਿਤ ਕਰਨ, ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਅੱਗੇ ਵਧਾਉਣ, ਕਿਸਾਨਾਂ ਦੀ ਮਦਦ ਕਰਨ ਔਰ ਬਿਜਲੀ ਦਾ ਉਤਪਾਦਨ ਪੰਜਾਬ ਵਿਚ ਕਰਕੇ ਜਾਂ ਬਾਹਰਲੇ ਪ੍ਰਦੇਸ਼ਾਂ ਵਿੱਚੋਂ ਕਰੋੜਾਂ ਰੁਪਏ ਖਰਚ ਕਰਕੇ ਪੰਜਾਬ ਦੇ ਵਿਕਾਸ ਵਾਸਤੇ ਬਿਜਲੀ ਖਰੀਦ ਕੇ ਉਨ੍ਹਾਂ ਨੇ ਬੜਾ ਭਾਰੀ ਉੱਦਮ ਕੀਤਾ ਹੈ। ਮੈਂ, ਹਾਊਸ ਦੇ ਵਿੱਚ , ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਕੁਝ ਸਮੱਸਿਆਵਾਂ ਕਿਸਾਨਾਂ ਸਾਹਮਣੇ ਦਰਪੇਸ਼ ਹਨ, ਕੁਝ ਪ੍ਰਾਬਲਮਜ਼, ਕੁਝ ਪ੍ਰੇਸ਼ਾਨੀਆਂ ਪੰਜਾਬੀਆਂ ਦੀਆਂ ਹਨ ਜਿਨ੍ਹਾਂ ਦੇ ਬਾਰੇ ਸਾਨੂੰ ਇਸ ਪਵਿੱਤਰ ਸਦਨ ਦੇ ਵਿੱਚ ਬੈਠ ਕੇ ਉਨ੍ਹਾਂ ਨੂੰ ਹੱਲ ਕਰਨ ਦਾ ਮੌਕਾ ਮਿਲਦਾ ਹੈ। ਅਸੀਂ ਇਥੇ ਆ ਕੇ ਲੋਕਾਂ ਦੇ ਜਜ਼ਬਾਤਾਂ, ਭਾਵਨਾਵਾਂ ਦੀ ਤਰਜਮਾਨੀ ਕਰਦੇ ਹਾਂ। ਅਸੀਂ ਉਨ੍ਹਾਂ ਦੀਆਂ ਭਾਵਨਾਵਾਂ ਦਾ ਸਕਾਰਾਤਮਿਕ ਰੂਪ ਵਿੱਚ ਹੱਲ ਕੱਢਣ ਦੀ ਕੋਸ਼ਿਸ਼ ਕਰਦੇ ਹਾਂ ਪਰ ਕਈ ਵਾਰੀ ਮੈਂ ਦੇਖਦਾ ਹਾਂ ਕਿ ਜਿਸ ਵੇਲੇ ਇਥੇ ਛੋਟੀਆਂ-ਛੋਟੀਆਂ ਉਲਝਣਾਂ ਦੇ ਵਿੱਚ ਅਸੀਂ ਫਸ ਜਾਂਦੇ ਹਾਂ, ਉਸ ਦਾ ਇੰਪਰੈਸ਼ਨ ਬਾਹਰ ਲੋਕਾਂ ਦੇ ਵਿੱਚ ਠੀਕ ਨਹੀਂ ਜਾਂਦਾ। ਮੇਰੀ ਬੇਨਤੀ ਹੈ ਕਿ ਆਪਾਂ ਇਸ ਹਾਊਸ ਦੇ ਵਿੱਚ ਬੈਠ ਕੇ ਹਮੇਸ਼ਾਂ ਪੰਜਾਬ ਦੇ ਵਿਕਾਸ ਦੀਆਂ, ਪੰਜਾਬੀਆਂ ਦੀਆਂ ਦਿੱਕਤਾਂ ਨੂੰ ਦੂਰ ਕਰਨ ਲਈ ਉਨ੍ਹਾਂ ਦੇ ਹਿੱਤਾਂ ਵਾਸਤੇ ਕੰਮ ਕਰੀਏ। ਲੋਕਾਂ ਦੇ ਵਿਚ ਜਦੋਂ ਅਸੀਂ ਜਾਂਦੇ ਹਾਂ ਤਾਂ ਉਹ ਬਹੁਤ ਖੁਸ਼ ਹੁੰਦੇ ਹਨ। ਸਾਡੇ ਪੰਜਾਬ ਦੇ ਵਿੱਚ ਦੋ-ਤਿਹਾਈ ਆਬਾਦੀ ਦਾ ਹਿੱਸਾ ਪਿੰਡਾਂ ਦੇ ਵਿੱਚ ਰਹਿੰਦਾ ਹੈ। ਕਿਸਾਨੀ ਦੇ ਨਾਲ ਉਨ੍ਹਾਂ ਦਾ ਸਬੰਧ ਹੈ, ਕੁਝ ਸਮੱਸਿਆਵਾਂ ਉਨ੍ਹਾਂ ਦੇ ਸਾਹਮਣੇ ਪੇਸ਼ ਆ ਰਹੀਆਂ ਹਨ। ਸਪੀਕਰ ਸਾਹਿਬ, ਕਿਸਾਨ ਦੀ ਮਦਦ ਹੋਵੇ ਇਸ ਗੱਲ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ, ਅੱਖਾਂ ਤੋਂ ਉਹਲੇ ਨਹੀਂ ਕੀਤਾ ਜਾ ਸਕਦਾ। ਜਦੋਂ ਇਸ ਮੁਲਕ ਦੇ ਅੰਦਰ 1911 ਤੋਂ ਅੰਗਰੇਜ਼ਾਂ ਦੇ ਜ਼ਮਾਨੇ ਵਿਚ ਅਸੀਂ ਅਨਾਜ ਮੰਗਵਾਉਣਾ ਸ਼ੁਰੂ ਕੀਤਾ ਸੀ, ਇਸ ਮੁਲਕ ਦੇ ਅੰਦਰ ਸਰਦਾਰ ਪ੍ਰਤਾਪ ਸਿੰਘ ਕੈਰੋਂ ਦਾ ਨਾਂ ਗੋਲਡਨ ਸ਼ਬਦਾਂ ਵਿਚ ਇਤਿਹਾਸ ਵਿਚ ਲਿਖਿਆ ਗਿਆ ਹੈ, ਜਿਨ੍ਹਾਂ ਨੇ ਮਿਹਨਤ ਕਰਕੇ ਇਸ ਦੇਸ਼ ਵਿਚ ਹਰੀ ਕ੍ਰਾਂਤੀ ਲਿਆਂਦੀ। ਕਿਸਾਨਾਂ ਨੇ ਦਿਨ ਰਾਤ ਮਿਹਨਤ ਕੀਤੀ। 1971 ਵਿਚ ਪਹਿਲੀ ਵਾਰ ਦੇਸ਼ ਵਿਚ ਬਾਹਰਲੇ ਮੁਲਕਾਂ ਤੋਂ ਅਨਾਜ ਲਿਆਉਣ ਤੇ ਪਾਬੰਦੀ ਲਾ ਦਿਤੀ ਗਈ। ਦੇਸ਼ ਵਿਚ ਖੁਸ਼ਹਾਲੀ ਆਈ। ਅੱਜ ਅਸੀਂ ਆਪਣੇ ਵਾਸਤੇ ਹੀ ਨਹੀਂ, ਰਾਸ਼ਟਰ ਵਾਸਤੇ ਹੀ ਨਹੀਂ, ਦੁਨੀਆਂ ਦੇ ਹੋਰ ਮੁਲਕਾਂ ਨੂੰ ਵੀ ਅਨਾਜ ਦੇਣ ਵਿਚ ਕਾਮਯਾਬ ਹੋਏ ਹਾਂ। ਇਹ ਪੰਜਾਬ ਦੇ ਕਿਸਾਨ ਨੂੰ ਕਰੈਡਿਟ ਜਾਂਦਾ ਹੈ। ਸਰਕਾਰਾਂ ਨੂੰ ਕਰੈਡਿਟ ਜਾਂਦਾ ਹੈ ਜਿਨ੍ਹਾਂ ਨੇ ਮਿਹਨਤ ਕਰਕੇ ਪੰਜਾਬ ਨੂੰ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਹੈ। ਉਹ ਦਿਨ ਯਾਦ ਆਉਂਦੇ ਹਨ ਅੱਜ ਤੋਂ 7 ਸਾਲ ਪਹਿਲਾਂ ਜਿਸ ਵਕਤ ਕਿਸਾਨ ਆਪਣੀ ਫ਼ਸਲ ਲੈ ਕੇ ਮੰਡੀਆਂ ਵਿਚ ਆਉਂਦੇ ਸੀ ਉਹ ਫਸਲ ਵਿਕਦੀ ਨਹੀਂ ਸੀ, ਉਹ ਬੋਹਲਾਂ ਉਤੇ ਬਹਿ ਕੇ ਰਾਤਾਂ ਕੱਟਦੇ ਸਨ, ਟਰੈਫਿਕ ਜਾਮ ਹੁੰਦਾ ਸੀ, ਘਰਾਂ ਦੇ ਪੱਖਿਆਂ ਨਾਲ ਰੱਸੇ ਨਾਲ ਲਮਕ ਕੇ, ਸਲਫਾਸ ਦੀਆਂ ਗੋਲੀਆਂ ਖਾ ਕੇ ਕਿਸਾਨ ਆਤਮ ਹੱਤਿਆ ਕਰਦੇ ਸੀ। ਅੱਜ ਮੈਂ ਸਾਫ਼ ਸਪੱਸ਼ਟ ਸ਼ਬਦਾਂ ਵਿਚ ਕਹਿੰਦਾ ਹਾਂ ਕਿ ਜਦੋਂ ਦੀ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਆਈ ਹੈ ਕਿਸਾਨ ਇਸ ਪਾਸੇ ਨਹੀਂ ਗਿਆ। ਹਰ ਕਿਸਾਨ ਨੂੰ ਪੂਰਾ-ਪੂਰਾ ਪੈਸਾ 24 ਘੰਟੇ ਅੰਦਰ ਅਦਾ ਕੀਤਾ ਜਾਂਦਾ ਹੈ। ਇਹ ਦੋ ਸਾਲਾਂ ਦਾ ਕਰੈਡਿਟ ਸਰਦਾਰ ਅਮਰਿੰਦਰ ਸਿੰਘ ਨੂੰ ਜਾਂਦਾ ਹੈ। ਉਨ੍ਹਾਂ ਨੇ ਪ੍ਰੈਕਟੀਕਲ ਰੂਪ ਵਿਚ ਯਤਨ ਕੀਤਾ ਹੈ, ਇਹ ਹੋਰ ਕੋਈ ਦੂਸਰਾ ਨਹੀਂ ਕਰ ਸਕਿਆ। ਇਸ ਤੋਂ ਇਲਾਵਾ ਕਿਸਾਨਾਂ ਦੀ ਜਿਹੜੀ ਪ੍ਰਾਬਲਮ ਸੀ

[ਸਕੂਲ ਸਿੱਖਿਆ ਰਾਜ ਮੰਤਰੀ]

ਕਿ ਜਿਹੜੀ ਕਣਕ ਸੀ ਤੇ ਝੋਨਾ ਸੀ ਉਸ ਦੀ ਜਿਹੜੀ ਕੀਮਤ ਤੈਅ ਹੈ ਉਹ ਉਨ੍ਹਾਂ ਨੂੰ ਮਿਲ ਨਹੀਂ ਰਹੀ ਸੀ। ਜਦੋਂ ਦੀ ਐਲ.ਪੀ.ਜੀ. (ਲਿਬਰੇਲਾਈਜੇਸ਼ਨ, ਪ੍ਰਾਈਵੇਟਾਈਜੇਸ਼ਨ ਔਰ ਗਲੋਬੇਲਾਈਜ਼ੇਸ਼ਨ) ਆਈ ਹੈ ਬਾਹਰਲੇ ਮੁਲਕਾਂ ਵਿਚੋਂ ਮੈਨੂਫੈਕਚਰਡ ਪ੍ਰੋਡਿਊਸ ਦੇਸ਼ ਵਿਚ ਆ ਰਹੀ ਸੀ। ਅੱਜ ਅਸਟ੍ਰੇਲੀਆ, ਨਿਊਜ਼ੀਲੈਂਡ, ਮੈਕਸੀਕੋ ਤੇ ਅਮਰੀਕਾ ਸਾਡੇ ਦੇਸ਼ ਵਿਚ ਸਾਢੇ ਤਿੰਨ-ਪੌਣੇ ਚਾਰ ਰੁਪਏ ਕਿਲੋ ਆਪਣੀ ਕਣਕ ਤੇ ਝੋਨਾ ਵੇਚਣ ਨੂੰ ਤਿਆਰ ਹਨ। ਅਗਰ ਉਹ ਸਾਰੇ ਦਰਵਾਜ਼ੇ ਖੁੱਲ੍ਹ ਜਾਂਦੇ ਹਨ ਤਾਂ ਸਾਡੇ ਕਿਸਾਨ ਜਿਹੜੇ ਸਾਢੇ 6-7 ਰੁਪਏ ਕਿਲੋ ਤੱਕ ਆਪਣੀ ਜਿਣਸ ਵੇਚਦੇ ਹਨ ਇਨ੍ਹਾਂ ਵਾਸਤੇ ਵੱਡੀਆਂ ਮੁਸ਼ਕਲਾਂ ਆਉਣਗੀਆਂ। ਇਹ ਹਾਊਸ ਦੇ ਸਾਹਮਣੇ ਪ੍ਰੇਸ਼ਾਨੀ ਦਾ ਮਾਮਲਾ ਹੈ। ਕਿਸਾਨ ਨੂੰ ਬਚਾਉਣ ਵਾਸਤੇ ਇਸ ਉਤੇ ਪਾਬੰਦੀ ਆਇਦ ਕਰਨੀ ਪਵੇਗੀ ਤਾਂ ਕਿ ਬਾਹਰਲੇ ਮੁਲਕਾਂ ਦੀਆਂ ਪ੍ਰੋਡਿਊਸ ਚੀਜ਼ਾਂ ਨੂੰ ਇਸ ਦੇਸ਼ ਵਿਚ ਵੇਚਣ ਵਾਸਤੇ ਖੁੱਲ੍ਹੀ ਛੁੱਟੀ ਨਾ ਮਿਲੇ।

*12.03 ਵਜੇ ਦੁਪਹਿਰ

(*ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਕਿਉਂਕਿ ਜੇਕਰ ਸਸਤੇ ਭਾਅ ਚੀਜ਼ਾਂ ਮਿਲਣ ਲੱਗ ਗਈਆਂ ਤਾਂ ਸਾਡੇ ਕਿਸਾਨ ਲਈ ਮੁਸ਼ਕਲ ਖੜ੍ਹੀ ਹੋ ਜਾਵੇਗੀ। ਇਸ ਦੇ ਨਾਲ ਹੀ ਜਿਹੜੀ ਬਾਹਰੋਂ ਪ੍ਰੋਡਿਊਸ ਆਵੇਗੀ ਉਹ ਕਲਕੱਤਾ, ਮਦਰਾਸ ਤੇ ਵਿਸ਼ਾਖਾਪਟਨਮ ਵਿਖੇ ਬਾਰਡਰ ਸਟੇਟਾਂ ਤੇ ਆਏਗੀ ਉਨ੍ਹਾਂ ਨੂੰ ਇਹ ਪ੍ਰੋਡਿਊਸ ਸਸਤੀ ਮਿਲੇਗੀ ਫੇਰ ਉਹ ਪੰਜਾਬ ਦਾ ਕਣਕ, ਝੋਨਾ ਨਹੀਂ ਲੈਣਗੇ। ਇਸ ਪ੍ਰੇਸ਼ਾਨੀ ਦਾ ਸਾਹਮਣਾ ਵੀ ਕਰਨਾ ਪਵੇਗਾ। ਦੂਸਰੀ ਗੱਲ ਹੈ ਕਿ ਬਿਜਲੀ ਜਿਹੜੀ ਹੈ, ਇਹ ਪਿਛਲੀ ਸਰਕਾਰ ਵੇਲੇ ਬਹੁਤ ਘੱਟ ਮਿਲਦੀ ਸੀ। ਕਿਸਾਨਾਂ ਨੂੰ ਦੋ ਘੰਟੇ ਬਿਜਲੀ ਮਿਲਦੀ ਸੀ। ਗਰੀਬ ਆਦਮੀ ਨੂੰ ਸਬਸੀਡਾਈਜ਼ਡ ਰੇਟ ਤੇ ਚੀਜ਼ਾਂ ਮੁਹੱਈਆਂ ਕਰਾਉਣਾ ਸਰਕਾਰ ਦਾ ਪਰਮ ਫਰਜ਼ ਹੈ। ਇਥੇ 100-100 ਏਕੜ ਦੇ ਮਾਲਕ ਤੇ ਜ਼ਿਮੀਂਦਾਰ ਨੂੰ ਬਿਜਲੀ ਫਰੀ ਦੇ ਦਿੱਤੀ ਗਈ, ਜ਼ਿਮੀਂਦਾਰਾਂ ਨੂੰ ਬਿਜਲੀ ਦੇ ਬਿਲ ਮੁਆਫ਼ ਕਰ ਦਿੱਤੇ ਗਏ। ਪਰ ਸ਼ਹਿਰਾਂ ਵਿਚ ਰਹਿਣ ਵਾਲੇ ਗਰੀਬ ਆਦਮੀ ਨੂੰ, 20-20 ਗਜ਼ ਦੇ ਮਕਾਨਾਂ ਵਿਚ ਰਹਿਣ ਵਾਲੇ ਰਿਕਸ਼ਾ ਚਲਾਉਣ ਵਾਲਿਆਂ, ਮਜ਼ਦੂਰ ਨੂੰ ਤੇ ਪਾਵਰ ਲੂਮ ਜਿਨ੍ਹਾਂ ਦੇ ਚੱਲ ਰਹੇ ਹਨ ਉਨ੍ਹਾਂ ਨੂੰ ਬਿਲ ਦੇਣੇ ਪਏ। ਇਹ ਡਿਸਕ੍ਰਿਮੀਨੇਸ਼ਨ ਖ਼ਤਮ ਹੋਣੀ ਚਾਹੀਦੀ ਹੈ। ਜਿਸ ਵੇਲੇ ਬਿਜਲੀ ਮੁਫ਼ਤ ਦੇਣੀ ਸ਼ੁਰੂ ਕੀਤੀ ਗਈ ਤਾਂ ਸਰਕਾਰ ਨੂੰ 300-400 ਕਰੋੜ ਰੁਪਏ ਦਾ ਘਾਟਾ ਪੈਂਦਾ ਰਿਹਾ। ਕਿਸਾਨ ਨੂੰ ਲੰਮਾ ਚੌੜਾ ਫਾਇਦਾ ਨਾ ਹੋਇਆ। 2-2 ਘੰਟੇ ਉਨ੍ਹਾਂ ਨੂੰ ਬਿਜਲੀ ਮਿਲਦੀ ਸੀ। ਉਨ੍ਹਾਂ ਨੇ 40-40 ਹਜ਼ਾਰ ਰੁਪਏ ਦੇ ਜੈਨਰੇਟਰ ਖਰੀਦੇ, ਡੀਜ਼ਲ ਲਈ ਉਨ੍ਹਾਂ ਨੂੰ ਲਾਈਨਾਂ ਵਿਚ ਖੜ੍ਹਨਾ ਪਿਆ। ਉਹ ਸੋਚਦੇ ਸੀ ਕਿ ਬਿਜਲੀ ਮੁਆਫ਼ੀ ਦੀ ਬਜਾਏ ਜੇਕਰ ਬਿਲ ਲੈ ਲਿਆ ਜਾਂਦਾ ਅਤੇ ਬਿਜਲੀ ਦਿੱਤੀ ਜਾਂਦੀ ਤਾਂ ਸਾਨੂੰ ਠੀਕ ਰਹਿਣਾ ਸੀ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਦੋਂ ਦੀ ਕੈਪਟਨ ਸਾਹਿਬ ਨੇ ਕੁਰਸੀ ਸੰਭਾਲੀ ਹੈ ਅਸੀਂ 8 ਤੋਂ 10 ਘੰਟੇ ਰੋਜ਼ਾਨਾ ਕਿਸਾਨਾਂ ਨੂੰ ਬਿਜਲੀ ਦਿੱਤੀ ਹੈ। ਸ਼ਹਿਰਾਂ ਦੇ ਵਿਚ 24 ਘੰਟੇ ਬਿਜਲੀ ਅਸੀਂ ਸਪਲਾਈ ਕੀਤੀ ਹੈ। ਇਹ ਕੈਪਟਨ ਸਾਹਿਬ ਨੂੰ ਕਰੈਡਿਟ ਜਾਂਦਾ ਹੈ। ਅਸੀਂ 10 ਕਰੋੜ ਰੁਪਏ ਦੀ ਬਿਜਲੀ ਹੁਣ ਲਈ ਹੈ ਅਤੇ 4 ਸੌ ਕਰੋੜ ਰੁਪਏ ਦੀ ਬਿਜਲੀ ਪਿਛਲੇ ਸਾਲ ਦੂਜੇ ਸੂਬਿਆਂ ਤੋਂ ਲੈ ਕੇ ਪੰਜਾਬ ਨੂੰ ਸਪਲਾਈ ਕੀਤੀ ਤਾਂ ਕਿ ਇੰਡਸਟਰੀ ਅਤੇ ਕਿਸਾਨ ਦਾ ਨੁਕਸਾਨ ਨਾ ਹੋਵੇ।

ਇਸ ਤੋਂ ਇਲਾਵਾ ਅਸੀਂ ਵਿਕਾਸ ਦੀ ਦਰ ਤੇ ਵੀ ਅੱਗੇ ਚਲਣਾ ਸ਼ੁਰੂ ਕੀਤਾ ਹੈ। ਵਿਕਾਸ ਇਸ ਕਰਕੇ ਜ਼ਰੂਰੀ ਹੈ ਕਿ ਸਾਡੀ ਗੁਰਬਤ ਕੋਈ ਅੱਜ ਜਾਂ ਕੱਲ੍ਹ ਦੀ ਹੀ ਨਹੀਂ ਹੈ, ਸਗੋਂ ਇਹ ਹਜ਼ਾਰਾਂ ਸਾਲਾਂ ਤੋਂ ਹੈ। ਸਪੀਕਰ ਸਾਹਿਬ, ਹਜ਼ਾਰਾਂ ਸਾਲਾਂ ਤੋਂ ਅਸੀਂ ਦੇਖਿਆ ਹੈ ਕਿ ਦੇਸ਼ ਦੇ ਲੋਕਾਂ ਦੇ ਪੈਰਾਂ ਵਿਚ ਨਾ ਜੁੱਤੀ ਰਹੀ ਹੈ, ਨਾ ਤਨ ਤੇ ਕੱਪੜਾ। ਮੁਲਕ ਨੂੰ ਆਜ਼ਾਦ ਹੋਇਆਂ ਤਕਰੀਬਨ 55 ਸਾਲ ਹੋ ਗਏ ਹਨ। ਸਾਡੇ ਦੇਸ਼ ਦੇ ਅੰਦਰ ਮਿਹਨਤੀ ਲੋਕ ਹੋਏ ਹਨ, ਜਿਨ੍ਹਾਂ ਨੂੰ ਇੱਥੇ ਮੌਕਾ ਮਿਲਿਆ, ਉਨ੍ਹਾਂ ਨੇ ਆਪਣੀ ਕੋਸ਼ਿਸ਼ ਨਾਲ ਕਾਰਜ ਕੁਸ਼ਲਤਾ ਨਾਲ ਅਤੇ ਦੂਰ ਦ੍ਰਿਸ਼ਟਤਾ ਦੇ ਨਾਲ ਸਟੈਂਡਰਡ ਆਫ ਲਿਵਿੰਗ ਉੱਚਾ ਉਠਾਇਆ ਹੈ। ਅਮੀਰ ਨੂੰ ਹੋਰ ਅਮੀਰ ਕਰ ਦੇਣਾ ਅਤੇ ਗਰੀਬ ਨੂੰ ਹੋਰ ਗਰੀਬ ਕਰ ਦੇਣਾ, ਇਸ ਤਰ੍ਹਾਂ ਦੀਆਂ ਨੀਤੀਆਂ ਨਾ ਦੇਸ਼ ਵਾਸਤੇ ਅਤੇ ਨਾ ਪ੍ਰਦੇਸ਼ ਵਾਸਤੇ ਫਾਇਦੇਮੰਦ ਹੁੰਦੀਆਂ ਹਨ। ਅਸੀਂ ਵਿਕਾਸ ਦੀ ਦਰ ਤੇ ਚੱਲੇ ਹਾਂ। ਵਿਕਾਸ ਦੀ ਪਟੜੀ ਤੇ ਚੱਲੇ ਹਾਂ। ਇਸ ਤੋਂ ਬਹੁਤ ਫਾਇਦਾ ਪੰਜਾਬ ਨੂੰ ਮਿਲਿਆ ਹੈ। ਇਤਿਹਾਸਕ ਗੱਲ ਹੋਈ ਹੈ, ਅਸੀਂ ਡੀ-ਸੈਂਟਰੇਲਾਈਜ਼ੇਸ਼ਨ ਕਰਨ ਵਾਸਤੇ ਚੱਲੇ ਹਾਂ ਡੀ-ਸੈਂਟਰੇਲਾਈਜ਼ੇਸ਼ਨ ਪ੍ਰਜਾਤੰਤਰ ਦੇ ਵਾਸਤੇ ਬਹੁਤ ਅੱਛਾ ਕਦਮ ਹੈ। ਇਹ ਪ੍ਰਜਾਤੰਤਰ ਵਾਸਤੇ ਇੱਕ ਪਵਿੱਤਰ ਮਰਿਆਦਾ ਹੈ। ਇਹ ਇਸ ਕਰਕੇ ਕੰਮ ਸਹੀ ਚਲ ਸਕਦਾ ਹੈ ਪਿੰਡਾਂ ਦੇ ਵਿਚ ਰਹਿਣ ਵਾਲੇ ਲੋਕਾਂ ਨੂੰ ਆਪਣੇ ਆਪ, ਆਪਣੇ ਕੰਮ ਚਲਾਉਣ ਦੀ ਇਜ਼ਾਜ਼ਤ ਦਿਤੀ ਜਾਵੇ ਅਤੇ ਅਧਿਕਾਰ ਉਨ੍ਹਾਂ ਕੋਲ ਹੋਣੇ ਚਾਹੀਦੇ ਹਨ। ਅਸੀਂ ਪੈਨਸ਼ਨਾਂ ਵਾਸਤੇ ਜਿਹੜੇ ਲੋਕ ਤਰਸਦੇ ਰਹੇ, ਉਨ੍ਹਾਂ ਲੋਕਾਂ ਵਾਸਤੇ ਸਰਕਾਰ ਨੇ ਨੀਤੀ ਤਿਆਰ ਕੀਤੀ ਹੈ ਕਿ ਪਿੰਡਾਂ ਦੇ ਵਿਚ ਜਿਹੜੀ ਗ੍ਰਾਮ ਪੰਚਾਇਤ ਹੈ, ਉਸ ਨੂੰ ਅਧਿਕਾਰ ਦਿੱਤੇ ਜਾਣ। ਇਹ ਕੰਮ ਗ੍ਰਾਮ ਪੰਚਾਇਤ ਦੇਖਿਆ ਕਰੇਗੀ। ਉਹੀ ਦੇਖੇਗੀ ਕਿ ਕਿਸ ਦੀ ਉਮਰ 60 ਜਾਂ 65 ਸਾਲ ਹੈ, ਕੌਣ ਵਿਧਵਾ ਹੈ ਅਤੇ ਕੌਣ ਜ਼ਰੂਰਤਮੰਦ ਹੈ। ਜ਼ਰੂਰਤਮੰਦਾਂ ਦੀ ਮਦਦ ਕੀਤੀ ਜਾਣੀ ਚਾਹੀਦੀ ਹੈ ਨਾ ਕਿ ਕਾਗਜ਼ਾਂ ਦੇ ਚੱਕਰ ਵਿਚ ਪੈ ਕੇ ਪਿੰਡਾਂ ਦੇ ਲੋਕ ਆਪਣੇ ਪਿੰਡ ਤੋਂ ਲੈ ਕੇ ਚੰਡੀਗੜ੍ਹ ਤੱਕ ਘੁੰਮਦੇ ਫਿਰਨ। ਡੈਮੋਕਰੇਸੀ ਦੇ ਅੰਦਰ ਡੀ-ਸੈਂਟਰੇਲਾਈਜੇਸ਼ਨ ਬੁਨਿਆਦੀ ਆਦਰਸ਼ ਹੈ ਔਰ ਕੈਪਟਨ ਸਾਹਿਬ ਨੇ ਇਸ ਨੂੰ ਅਮਲੀ ਜਾਮਾ ਪਹਿਨਾਇਆ ਹੈ ਔਰ ਲੋਕਾਂ ਦੇ ਸੁਪਨਿਆਂ ਨੂੰ ਸਾਕਾਰ ਕੀਤਾ ਹੈ। ਇਸੇ ਤਰ੍ਹਾਂ ਜਿਹੜੀਆਂ ਲੋਕਲ ਬਾਡੀਜ਼ ਹਨ, ਉਨ੍ਹਾਂ ਵਿਚ ਵੀ ਇਸ ਤਰ੍ਹਾਂ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾ ਰਹੀਆਂ ਹਨ ਕਿਉਂਕਿ ਜਿਹੜੀ ਸਾਡੇ ਕਾਂਸਟੀਚਿਊਸ਼ਨ ਵਿਚ 73ਵੀਂ ਅਤੇ 74ਵੀਂ ਐਮੈਂਡਮੈਂਟਸ ਹੋਈਆਂ ਹਨ, ਅਸੀਂ ਉਨ੍ਹਾਂ ਸਾਰੀਆਂ ਗੱਲਾਂ ਨੂੰ ਅਮਲੀ ਜਾਮਾ ਪਹਿਨਾ ਰਹੇ ਹਾਂ। ਡਿਪਟੀ ਸਪੀਕਰ ਸਾਹਿਬ, ਇੱਥੇ ਸਤਲੁਜ ਯਮੁਨਾ ਲਿੰਕ ਨਹਿਰ ਦੇ ਬਾਰੇ ਵੀ ਡਿਸਕਸ ਹੋਇਆ ਹੈ। ਅਸੀਂ ਉਸ ਯੁੱਗ ਦੇ ਨਾਲ ਸਬੰਧ ਰੱਖਦੇ ਹਾਂ, ਜਿਨ੍ਹਾਂ ਨੇ ਅੰਗਰੇਜ਼ਾਂ ਦਾ ਜ਼ਮਾਨਾ ਵੀ ਵੇਖਿਆ ਹੈ। ਮੁਲਕ ਦਾ ਬਟਵਾਰਾ ਹੋਇਆ ਵੇਖਿਆ, ਦਰਦਨਾਕ ਹਾਲਾਤ ਆਪਣੀਆਂ ਅੱਖਾਂ ਨਾਲ ਵੇਖੇ, ਇੰਨੇ ਵੱਡੇ ਪੰਜਾਬ ਨੂੰ ਵੰਡਦਿਆਂ ਵੀ ਵੇਖਿਆ ਹੈ। ਮੈਂ ਉਦੋਂ ਸੁਬਾਰਡੀਨੇਟ ਲੈਜਿਸਲੇਸ਼ਨ ਕਮੇਟੀ ਦਾ ਚੇਅਰਮੈਨ ਸੀ। ਬਾਦਲ ਸਾਹਿਬ ਉਸ ਦੇ ਮੈਂਬਰ ਸਨ, ਸਰਦਾਰ ਆਤਮਾ ਸਿੰਘ ਜੀ ਵੀ ਮੈਂਬਰ ਸਨ, ਸਵਰਗੀ ਸਰਦਾਰ ਬਲਵੰਤ ਸਿੰਘ ਜੀ ਵੀ ਮੈਂਬਰ ਸਨ। ਡਿਪਟੀ ਸਪੀਕਰ ਸਾਹਿਬ, ਸਾਨੂੰ ਮਨਾਲੀ ਜਾਣ ਦਾ ਮੌਕਾ ਮਿਲਿਆ। ਰਾਤ ਨੂੰ ਅਸੀਂ ਪਹੁੰਚੇ, ਸਰਦਾਰ ਆਤਮਾ ਸਿੰਘ ਜੀ ਬਜ਼ੁਰਗ ਸਨ, ਮੈਂ ਉਨ੍ਹਾਂ ਦੀ ਬਾਂਹ ਫੜ੍ਹ ਕੇ ਜਿਸ ਵੇਲੇ ਸਵੇਰੇ ਕਮਰੇ ਵਿਚੋਂ ਬਾਹਰ ਆਇਆ ਤਾਂ ਅਸੀਂ ਝਾਤੀ ਮਾਰੀ, ਉਥੇ ਲੰਬੇ-ਲੰਬੇ ਦਰਖੱਤ ਸਨ ਤੇ ਪਹਾੜ ਸਨ, ਦਰਖਤਾਂ ਤੇ ਪਹਾੜਾਂ ਤੇ ਬਰਫ ਦੀ ਚਿੱਟੀ ਚਾਦਰ ਵਿਛੀ ਹੋਈ ਸੀ। ਉਸ ਵੇਲੇ ਉਨ੍ਹਾਂ ਨੇ ਮੱਥੇ ਤੇ ਹੱਥ ਮਾਰਿਆ ਅਤੇ ਕਿਹਾ ਕਿ ਇੰਨਾ ਵੱਡਾ ਪੰਜਾਬ ਅਸੀਂ ਗੁਆ ਲਿਆ ਹੈ। ਇਹ ਬਹੁਤ ਗਲਤ ਗੱਲ ਹੋਈ ਹੈ।

[ਸਕੂਲ ਸਿੱਖਿਆ ਰਾਜ ਮੰਤਰੀ]

ਅੱਜ ਅਕਾਲੀ ਦਲ ਦੇ ਲੋਕ ਸਾਡੇ ਮੈਂਬਰ ਸਾਹਿਬਾਨ ਇਥੇ ਬੈਠੇ ਹਨ। ਪੰਜਾਬ ਦਾ ਬਟਵਾਰਾ ਸਾਡੇ ਹੱਕ ਵਿਚ ਨਹੀਂ ਸੀ। ਪੰਜਾਬ ਹਰਿਆਣੇ ਦੇ ਉਤੇ ਰਾਜ ਕਰਦਾ ਰਿਹਾ ਹੈ। ਪੰਜਾਬ ਰਾਜ ਕਰਦਾ ਰਿਹਾ ਹੈ ਹਿਮਾਚਲ ਦੇ ਉਤੇ ਲਗਾਤਾਰ ਐਜੀਟੇਸ਼ਨਾਂ ਦੀ ਵਜ੍ਹਾ ਨਾਲ ਜਿੱਥੇ ਪੰਜਾਬ ਦੀ ਇੰਡਸਟਰੀ ਬਰਬਾਦ ਹੋਈ ਹੈ ਉਥੇ ਪੰਜਾਬ ਜਿਓਗਰਾਫੀਕਲੀ ਵੀ ਬਰਬਾਦ ਹੋਇਆ ਹੈ। ਮੈਂ ਹਿਸਟਰੀ ਦਾ ਸਟੂਡੈਂਟ ਹੋਣ ਦੇ ਨਾਤੇ ਦੱਸਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਦੀ ਵੰਡ ਨਾ ਹੁੰਦੀ ਤਾਂ ਇੱਥੇ ਸਤਲੁਜ ਯਮੁਨਾ ਲਿੰਕ ਨਹਿਰ ਦੇ ਪਾਣੀਆਂ ਦਾ ਝਗੜਾ ਕਦੇ ਵੀ ਨਾ ਹੁੰਦਾ, ਇਰਾਡੀ ਟ੍ਰਿਬਿਊਨਲ ਜੋ ਬਣਿਆ ਹੈ, ਉਹ ਕਦੇ ਵੀ ਨਾ ਬਣਦਾ। ਜੋ ਇਸ ਮਸਲੇ ਕਾਰਨ ਉਲਝਣਾਂ ਪੈਦਾ ਹੋਈਆਂ ਹਨ, ਉਹ ਸਾਰੀਆਂ ਉਲਝਣਾਂ ਪੈਦਾ ਨਾ ਹੁੰਦੀਆਂ। ਉਹ ਪੰਜਾਬ ਜਿਹੜਾ ਕਿ ਵਾਘਾ ਬਾਰਡਰ ਤੋਂ ਲੈ ਕੇ ਮਥੁਰਾ ਦੇ ਕੋਸੀ ਦਰਿਆ ਦੇ ਕਿਨਾਰਿਆਂ ਦੇ ਨਾਲ ਟਕਰਾਉਂਦਾ ਸੀ, ਇਹ ਉਹ ਪੰਜਾਬ ਸੀ ਜਿਹੜਾ ਲਾਹੌਲਸਪਿਤੀ ਤੋਂ ਲੈ ਕੇ ਪੂਰੇ ਦੇ ਪੂਰੇ ਰਾਜਸਥਾਨ ਦੇ ਬਾਰਡਰ ਨਾਲ ਚਲਦਾ ਸੀ। ਮਹਿਜ਼ ਸਵਾਰਥ ਦੀ ਖਾਤਰ ਪੰਜਾਬ ਟੁਕੜੇ-ਟੁਕੜੇ ਕਰ ਦਿੱਤਾ ਗਿਆ ਅਤੇ ਬਾਅਦ ਵਿਚ ਕਿਹਾ ਗਿਆ ਕਿ ਲੂਲ੍ਹਾ ਲੰਗੜਾ ਪੰਜਾਬ ਸਾਨੂੰ ਮਿਲਿਆ ਹੈ। ਜੇ ਅਸੀਂ ਮਕਾਨਾਂ ਦੇ ਬਟਵਾਰੇ ਵਾਰ-ਵਾਰ ਪਾਈ ਜਾਈਏ ਤਾਂ ਫਿਰ ਮੰਜਾ ਡਾਹੁਣ ਲਈ ਵੀ ਜਗ੍ਹਾ ਨਹੀਂ ਮਿਲਦੀ। ਇਸੇ ਤਰ੍ਹਾਂ ਪੰਜਾਬ ਨਾਲ ਹੋਇਆ ਹੈ। ਪੰਜਾਬ ਦਾ ਬਟਵਾਰਾ ਹੋਇਆ। ਅਗਰ ਅਕਾਲੀ ਦਲ ਵਿਸ਼ਾਲ ਹਿਰਦੇ ਨਾਲ ਚਲਦਾ ਤਾਂ ਕੋਈ ਵਜ੍ਹਾ ਨਹੀਂ ਸੀ ਕਿ ਪੰਜਾਬ ਦਾ ਨੁਕਸਾਨ ਹੁੰਦਾ। ਉਸ ਵਕਤ ਪੰਜਾਬ ਦਿੱਲੀ ਦੇ 3 ਪਾਸੇ ਵਿਚ ਸੀ ਪਰ ਹੁਣ ਅਸੀਂ ਦਿੱਲੀ ਤੋਂ ਕਿੰਨੀ ਦੂਰ ਚਲੇ ਗਏ ਹਾਂ। ਡਿਪਟੀ ਸਪੀਕਰ ਸਾਹਿਬ, ਸਭ ਤੋਂ ਜ਼ਿਆਦਾ ਸਾਡਾ ਨੁਕਸਾਨ ਇੰਡਸਟਰੀ ਵਿਚ ਹੋਇਆ ਹੈ। ਪੰਜਾਬ ਵਿਚ ਲਗਾਤਾਰ ਐਜੀਟੇਸ਼ਨਾਂ ਹੋਣ ਕਰਕੇ, ਪੰਜਾਬ ਦੇ ਲੋਕ ਬਾਹਰਲੇ ਸੂਬਿਆਂ ਵਿਚ ਜਾ ਵੱਸੇ। ਸਾਡੇ ਅੰਮ੍ਰਿਤਸਰ ਪਵਿੱਤਰ ਸ਼ਹਿਰ ਗੋਲਡਨ ਟੈਂਪਲ ਵਿਚ ਵਪਾਰ ਖਤਮ ਹੋ ਗਿਆ ਹੈ ਜਿਹੜਾ ਇਕ ਬਹੁਤ ਵੱਡਾ ਸੈਂਟਰ ਵਪਾਰ ਦਾ ਸੀ। ਸਾਡੇ ਸ਼ਹਿਰ ਦੇ ਵਿਚ 20 ਹਜ਼ਾਰ ਪਾਵਰ ਲੂਮਾਂ ਲੱਗੀਆਂ ਹੋਈਆਂ ਸਨ। ਇਸ ਉਤੇ ਸਰਕਾਰ ਦੀ ਸੇਲਜ਼ ਟੈਕਸ ਸਟਰੱਕਚਰ ਪਾਲਿਸੀ ਕਰਕੇ ਇਹ ਪਾਵਰ ਲੂਮਾਂ ਤਬਾਹ ਹੋ ਗਈਆਂ ਹਨ ਔਰ ਇਹ ਪਾਵਰ ਲੂਮਾਂ ਅੰਮ੍ਰਿਤਸਰ ਤੋਂ ਸ਼ਿਫਟ ਹੋ ਕੇ ਪਾਨੀਪਤ ਅਤੇ ਕੁਰੂਕਸ਼ੇਤਰ ਵਿਚ ਚਲੀਆਂ ਗਈਆਂ ਅਤੇ ਹੁਣ ਕੇਵਲ 500 ਪਾਵਰ ਲੂਮਾਂ ਹੀ ਰਹਿ ਗਈਆਂ ਹਨ। ਜਦ ਕਿ ਅਸੀਂ ਅੰਮ੍ਰਿਤਸਰ ਸ਼ਹਿਰ ਵਿਚ 90% ਸ਼ੌਡੀ ਯਾਰਨ ਦੇ ਕੰਬਲ ਬਣਾ ਕੇ ਬਾਹਰਲੇ ਸੂਬਿਆਂ ਵਿਚ ਭੇਜਦੇ ਸੀ ਪਰ ਸੇਲਜ਼ ਟੈਕਸ ਸਟਰੱਕਚਰ ਕਰਕੇ ਅਤੇ ਐਜੀਟੇਸ਼ਨਾਂ ਕਰਕੇ ਇਹ ਹਰਿਆਣੇ ਵਿਚ ਸ਼ਿਫਟ ਹੋ ਗਈਆਂ। ਪੰਜਾਬ ਖੁਸ਼ਹਾਲੀ ਤੋਂ ਰਹਿ ਗਿਆ। ਸਾਡੀ ਕਾਸਟ ਤੇ ਹਰਿਆਣਾ ਅਤੇ ਹਿਮਾਚਲ ਖੁਸ਼ਹਾਲ ਹੋ ਗਿਆ। ਇਸੇ ਤਰੀਕੇ ਨਾਲ ਪੰਜਾਬ ਦਾ ਮਜ਼ਦੂਰ ਵੀ ਬੇਕਾਰ ਹੋਇਆ ਹੈ ਅਤੇ ਪੰਜਾਬ ਦੇ ਲੋਕ ਬਾਹਰ ਚਲੇ ਗਏ। ਸ਼ਹਿਰ ਦੇ ਲੋਕਾਂ ਨੇ ਬਰਬਾਦ ਹੋ ਕੇ ਆਪਣੀਆਂ ਪਾਵਰ ਲੂਮਾਂ 4-4 ਰੁਪਏ ਕਿਲੋ ਦੇ ਹਿਸਾਬ ਨਾਲ ਵੇਚੀਆਂ ਅਤੇ ਪੰਜਾਬ ਦੇ ਲੋਕ ਬਰਬਾਦ ਹੋਏ। ਜਦ ਕਿ ਇਸ ਸਬੰਧੀ ਕਈ ਵਾਰ ਸਰਕਾਰ ਨੂੰ ਪਾਵਰ ਲੂਮਾਂ ਵਾਸਤੇ ਸੇਲਜ਼ ਟੈਕਸ ਸਟਰੱਕਚਰ ਨੂੰ ਠੀਕ ਕਰਨ ਲਈ ਕਿਹਾ ਸੀ ਪਰ ਤਬਦੀਲੀ ਟੈਕਸ ਵਿਚ ਨਾ ਹੋਣ ਕਰਕੇ ਅੰਮ੍ਰਿਤਸਰ ਸ਼ਹਿਰ ਦੇ ਲੋਕ ਬਰਬਾਦ ਹੋ ਗਏ। ਇਸ ਤੋਂ ਇਲਾਵਾ, ਸ਼ਹਿਰ ਵਿਚ ਇਸਟ ਮੋਹਣ ਨਗਰ ਇੰਡਸਟਰੀ ਵਾਸਤੇ ਕੈਰੋਂ ਸਾਹਿਬ ਨੇ ਵਸਾਇਆ ਸੀ, ਉਹ ਵੀ ਇੰਡਸਟਰੀ ਸਾਡੀ ਤਬਾਹ ਹੋ ਗਈ ਔਰ ਇਹ

ਇੰਡਸਟਰੀ ਫਰੀਦਾਬਾਦ ਤਬਦੀਲ ਹੋ ਗਈ। ਇਸ ਤੋਂ ਇਲਾਵਾ ਸ਼ਹਿਰ ਵਿਚ ਚਾਹ ਦਾ ਇਤਨਾ ਵਪਾਰ ਸੀ ਕਿ ਇਸ ਚਾਹ ਨੂੰ ਅਸੀਂ ਜੰਮੂ ਐਂਡ ਕਸ਼ਮੀਰ, ਅਫਗਾਨਿਸਤਾਨ, ਮਾਸਕੋ ਤੱਕ ਭੇਜਦੇ ਸੀ ਜਦ ਕਿ ਸ਼ਹਿਰ ਵਿਚ ਇਕ ਕਿਲੋ ਪੈਦਾ ਨਹੀਂ ਹੁੰਦੀ ਸੀ ਨਾ ਪੰਜਾਬ ਵਿਚ ਹੁੰਦੀ ਸੀ ਪਰ ਅੰਮ੍ਰਿਤਸਰ ਸ਼ਹਿਰ ਚਾਹ ਦੇ ਵਪਾਰ ਲਈ ਇਕ ਮੰਡੀ ਸੀ। ਇਥੇ ਗਰੀਨ ਚਾਹ ਦਾ ਇਕ ਕੱਪ ਕੋਈ ਨਹੀਂ ਪੀਂਦਾ ਸੀ ਪਰ ਇਸ ਦੀ ਗਰੇਡਿੰਗ ਅਤੇ ਕਟਿੰਗ ਕਰਕੇ ਅਸੀਂ ਬਾਹਰ ਭੇਜਦੇ ਰਹੇ। ਸ਼ਹਿਰ ਵਿੱਚ ਐਜੀਟੇਸ਼ਨਾਂ ਕਰਕੇ ਲੋਕ ਸਿੱਧੇ ਕਲਕੱਤਾ, ਗੁਹਾਟੀ, ਕੋਚੀਨ ਤੋਂ ਮੰਗਵਾਉਣ ਲੱਗ ਪਏ। ਸ਼ਹਿਰ ਵਿਚ ਇਸ ਦਾ 200 ਕਰੋੜ ਰੁਪਏ ਦਾ ਵਪਾਰ ਹੁੰਦਾ ਸੀ। ਔਰ ਇਹ ਚਾਹ ਦੀ ਮੰਡੀ ਤਬਾਹ ਹੋ ਗਈ। ਜੇਕਰ ਸ਼ਹਿਰ ਦੇ ਲੋਕ ਖੁਸ਼ਹਾਲ ਨਹੀਂ ਹੋਣਗੇ ਫੇਰ ਪਿੰਡਾਂ ਦੇ ਲੋਕ ਕਿਸ ਤਰ੍ਹਾਂ ਖੁਸ਼ਹਾਲ ਰਹਿ ਸਕਦੇ ਹਨ। ਪਿੰਡਾਂ ਦੇ ਲੋਕ ਕੰਮ ਕਾਰ ਵਾਸਤੇ ਸ਼ਹਿਰਾਂ ਵਿਚ ਆਉਂਦੇ ਹਨ ਜੇਕਰ ਕੰਮ ਨਾ ਮਿਲੇ ਤਾਂ ਉਹ ਰਿਕਸ਼ਾ ਚਲਾ ਕੇ ਕਮਾਈ ਕਰਦੇ ਹਨ। ਇਨ੍ਹਾਂ ਗਰੀਬ ਪਰਿਵਾਰਾਂ ਨੂੰ ਛੋਟੇ-ਛੋਟੇ ਲੋਨਜ਼ ਦੇ ਕੇ ਉਨ੍ਹਾਂ ਦੀ ਮੱਦਦ ਕਰਨੀ ਚਾਹੀਦੀ ਹੈ ਤਾਂ ਕਿ ਉਹ ਵੀ ਗਰੀਬੀ ਦੀ ਰੇਖਾ ਤੋਂ ਉਪਰ ਉਠ ਸਕਣ। ਇਹ ਠੀਕ ਹੈ ਕਿ ਭਾਰਤ ਤੇ ਪਾਕਿਸਤਾਨ ਦੇ ਵਿਚ ਕਾਰਡੀਅਲ ਰਿਲੇਸ਼ਨ ਪੈਦਾ ਹੋ ਰਹੇ ਹਨ। ਇਹ ਦਿੱਲੀ ਦੀ ਸਰਕਾਰ ਦਾ ਕੰਮ ਹੈ। ਪਿਛੇ ਜਦੋਂ ਸਾਡੇ ਕੈਪਟਨ ਸਾਹਿਬ ਪਾਕਿਸਤਾਨ ਗਏ ਅਤੇ ਪਾਕਿਸਤਾਨ ਦੀ ਧਰਤੀ ਤੇ ਜਦੋਂ ਇਨ੍ਹਾਂ ਪੈਰ ਰੱਖਿਆ ਤਾਂ ਉੱਥੇ ਹਜ਼ਾਰਾਂ ਦੀ ਗਿਣਤੀ ਵਿਚ ਪੰਜਾਬੀ ਅਤੇ ਪਾਕਿਸਤਾਨੀ ਲੋਕ ਮੌਜੂਦ ਸਨ, ਕੈਪਟਨ ਸਾਹਿਬ ਦਾ ਸਵਾਗਤ ਕਰਨ ਲਈ। ਉਥੋਂ ਦੇ ਪੰਜਾਬ ਸਟੇਟ ਦੇ ਚੀਫ ਮਨਿਸਟਰ ਆਏ ਹੋਏ ਸਨ। ਅਲਾਹੀ ਸਾਹਿਬ ਨੇ ਬੜੀ ਗਰਮਜੋਸ਼ੀ ਨਾਲ ਖੁਸ਼ਆਮਦੀਦ ਕਹਿ ਕੇ ਸਗਾਵਤ ਕੀਤਾ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਨੇ ਆਪਸੀ ਸਬੰਧਾਂ ਨੂੰ ਸੁਧਾਰਦੇ ਵੇਖ ਕੇ ਖੁਸ਼ੀ ਦਾ ਇਜ਼ਹਾਰ ਕੀਤਾ ਅਤੇ ਜ਼ਿੰਦਾਬਾਦ ਦੇ ਨਾਅਰੇ ਲਗਾਏ। ਸਾਡੇ ਲੋਕ ਚਾਹੁੰਦੇ ਹਨ ਕਿ ਪਾਕਿਸਤਾਨ ਦੇ ਨਾਲ ਸਾਡੇ ਸਬੰਧ ਮਧੁਰ ਅਤੇ ਮਿੱਤਰਤਾਪੂਰਨ ਹੋਣੇ ਚਾਹੀਦੇ ਹਨ ਔਰ ਪਾਕਿਸਤਾਨ ਦੇ ਲੋਕਾਂ ਦੀ ਵੀ ਇਹੀ ਖਾਹਿਸ਼ ਹੈ। ਜਿਹੜਾ ਮਾਲ ਅਫਗਾਨਿਸਤਾਨ ਤੋਂ ਅੰਮ੍ਰਿਤਸਰ ਦੇ ਥਰੂ ਭਾਰਤ ਵਿਚ ਆਉਂਦਾ ਸੀ, ਉਸੇ ਮਾਲ ਨੂੰ ਕੈਨੇਡਾ ਤੋਂ ਹੋ ਕੇ ਬੰਬੇ ਅਤੇ ਬੰਬੇ ਤੋਂ ਹੋ ਕੇ ਅੰਮ੍ਰਿਤਸਰ ਆਉਣਾ ਪਿਆ। ਅੰਮ੍ਰਿਤਸਰ ਵਿਚ ਡਰਾਈ ਫਰੂਟ ਦਾ ਕਾਰੋਬਾਰ ਵੀ ਖਤਮ ਹੋ ਗਿਆ। ਬਹੁਤ ਸਾਰੀਆਂ ਮੁਸ਼ਕਲਾਂ ਪੈਦਾ ਹੋ ਗਈਆਂ ਹੋਈਆਂ ਹਨ। ਕੈਪਟਨ ਅਮਰਿੰਦਰ ਸਿੰਘ ਨੇ ਕੋਸ਼ਿਸ਼ ਕੀਤੀ ਹੈ ਕਿ ਸਾਡਾ ਆਪਸ ਵਿਚ ਵਪਾਰ ਵਧੇ। ਪੰਜਾਬ ਤਾਂ ਹੀ ਆਪਣੇ ਪੈਰਾਂ ਤੇ ਖੜ੍ਹਾ ਹੋ ਸਕਦਾ ਹੈ ਜੇਕਰ ਅਸੀਂ ਆਪਣਾ ਵਪਾਰ ਪਾਕਿਸਤਾਨ ਨਾਲ ਵਧਾਈਏ। ਬਹੁਤ ਸਾਰੀਆਂ ਚੀਜ਼ਾਂ ਅਸੀਂ ਉਨ੍ਹਾਂ ਨੂੰ ਦੇ ਸਕਦੇ ਹਾਂ ਅਤੇ ਬਹੁਤ ਸਾਰੀਆਂ ਚੀਜ਼ਾਂ ਅਸੀਂ ਉਨ੍ਹਾਂ ਤੋਂ ਲੈ ਸਕਦੇ ਹਾਂ। ਇਹ ਮੁਲਕ ਸਾਡੇ ਨਜ਼ਦੀਕ ਵੀ ਬਹੁਤ ਹੈ। ਮਸਾਂ 15-16 ਕਿਲੋਮੀਟਰ ਦਾ ਫਾਸਲਾ ਹੈ। ਜੇਕਰ ਇਸ ਤਰ੍ਹਾਂ ਹੋ ਜਾਵੇ ਤਾਂ ਦੋਹਾਂ ਪੰਜਾਬਾਂ ਨੂੰ ਇਸ ਦਾ ਫਾਇਦਾ ਹੋ ਸਕਦਾ ਹੈ।

ਇਸ ਤੋਂ ਅੱਗੇ ਮੈਂ ਐਜੂਕੇਸ਼ਨ ਤੇ ਕੁਝ ਗੱਲ੍ਹਾਂ ਕਹਾਂਗਾ। ਮੈਨੂੰ ਤਾਮਿਲਨਾਡੂ ਅਤੇ ਕਰਨਾਟਕਾ ਜਾਣ ਦਾ ਮੌਕਾ ਮਿਲਿਆ ਹੈ। ਉਥੇ ਮੈਂ ਵੇਖਿਆ ਹੈ ਕਿ ਪਹਿਲੀ ਦੂਸਰੀ ਜਮਾਤ ਦੇ ਬੱਚੇ ਬੜੀ ਖੂਬਸੂਰਤੀ ਨਾਲ ਆਪਣੀ ਜ਼ੁਬਾਨ ਬੋਲਦੇ ਹਨ ਅਤੇ ਅੰਗਰੇਜ਼ੀ ਵਿਚ ਵੀ ਉਨ੍ਹਾਂ ਨੂੰ ਬਹੁਤ ਮੁਹਾਰਤ ਹਾਸਿਲ ਹੈ। ਇੱਧਰ ਜਦ ਅਸੀਂ ਆਪਣੇ ਪੰਜਾਬ ਦੇ ਬੱਚਿਆਂ ਵੱਲ ਨਜ਼ਰ ਮਾਰਦੇ ਹਾਂ ਤਾਂ ਪਿੰਡਾਂ ਵਿਚ ਦੂਰ ਰਹਿਣ ਵਾਲੇ ਬੱਚੇ ਅੰਗਰੇਜ਼ੀ ਤਾਂ ਕੀ, ਪੰਜਾਬੀ ਵੀ ਠੀਕ ਨਹੀਂ ਬੋਲ ਸਕਦੇ। ਨਾ ਉਹ ਖੂਬਸੂਰਤੀ ਨਾਲ ਲਿਖ ਸਕਦੇ ਹਨ ਅਤੇ ਨਾ ਖੂਬਸੂਰਤੀ ਨਾਲ

[ਸਕੂਲ ਸਿੱਖਿਆ ਰਾਜ ਮੰਤਰੀ]

ਪੜ੍ਹ ਸਕਦੇ ਹਨ। ਸਾਡੀ ਸਰਕਾਰ ਐਜੂਕੇਸ਼ਨ ਤੇ 1200 ਕਰੋੜ ਰੁਪਿਆ ਖਰਚ ਕਰਦੀ ਹੈ। 100 ਕਰੋੜ ਰੁਪਿਆ ਏਡਿਡ ਸਕੂਲਾਂ ਤੇ ਅਤੇ 100 ਕਰੋੜ ਰੁਪਿਆ ਹੀ ਏਡਿਡ ਕਾਲਜਾਂ ਨੂੰ ਦਿੰਦੀ ਹੈ। 1400 ਕਰੋੜ ਰੁਪਿਆ ਖਰਚ ਕਰਕੇ ਜਦ ਅਸੀਂ ਵੇਖਦੇ ਹਾਂ ਕਿ ਇਸ ਦੀ ਆਊਟ-ਪੁੱਟ ਕੀ ਹੈ, ਇਸ ਦਾ ਫਾਇਦਾ ਕੀ ਹੈ ਤਾਂ ਸਾਨੂੰ ਬੜੀ ਪ੍ਰੇਸ਼ਾਨੀ ਹੁੰਦੀ ਹੈ। ਇਸ ਦੇ ਵਿਚ ਬਹੁਤ ਮੂਲਭੂਤ ਪਰਿਵਰਤਨ ਲਿਆਉਣ ਦੀ ਜ਼ਰੂਰਤ ਹੈ। ਸਰਦਾਰ ਤੋਤਾ ਸਿੰਘ ਨੇ ਕੱਲ੍ਹ ਕਿਹਾ ਸੀ ਕਿ ਅਸੀਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਸ਼ੁਰੂ ਕੀਤੀ ਸੀ। ਇਹ ਉਨ੍ਹਾਂ ਦਾ ਬਹੁਤ ਪ੍ਰਸ਼ੰਸਾਯੋਗ ਕਦਮ ਸੀ ਅਤੇ ਇਸ ਨੂੰ ਜਾਰੀ ਰੱਖਣਾ ਚਾਹੀਦਾ ਸੀ। ਪੰਜਾਬ ਦੇ ਬੱਚੇ ਜਦੋਂ ਕੈਨੇਡਾ ਜਾਂ ਅਮਰੀਕਾ ਜਾਂਦੇ ਹਨ ਤਾਂ ਉਥੇ ਟੈਕਸੀਆਂ ਚਲਾਉਂਦੇ ਹਨ। ਟਰੱਕ ਚਲਾਉਂਦਿਆਂ ਨੂੰ ਮੈਂ ਆਪ ਵੇਖਿਆ ਹੈ। ਇਸ ਦੇ ਉਲਟ ਜਿਹੜੇ ਕੇਰਲਾ ਦੇ ਬੱਚੇ ਹਨ ਜਾਂ ਤਾਮਿਲ ਨਾਡੂ ਦੇ ਬੱਚੇ ਹਨ, ਉਹ ਉਥੇ ਅਫਸਰ ਲੱਗੇ ਹਨ, ਡਾਕਟਰ ਲੱਗੇ ਹਨ ਅਤੇ ਨਰਸਾਂ ਲੱਗੀਆਂ ਹਨ। ਜੇ ਸਾਡੇ ਬੱਚੇ ਹਾਇਰ ਐਜੂਕੇਸ਼ਨ ਵਾਲੇ ਹੋਣਗੇ, ਫਲੂਐਂਟਲੀ ਅੰਗਰੇਜ਼ੀ ਬੋਲਣ ਵਾਲੇ ਹੋਣਗੇ ਤਾਂ ਬਾਹਰ ਜਾ ਕੇ ਉਨ੍ਹਾਂ ਦਾ ਬਹੁਤ ਫਾਇਦਾ ਹੋਵੇਗਾ। ਇਸ ਕਰਕੇ ਅੰਗਰੇਜ਼ੀ ਪਹਿਲੀ ਜਮਾਤ ਤੋਂ ਪੜ੍ਹਾਉਣੀ ਬਹੁਤ ਜ਼ਰੂਰੀ ਹੈ। ਜਿਥੇ ਪੰਜਾਬੀ ਮਾਂ-ਬੋਲੀ ਹੋਣ ਕਰਕੇ ਪੜ੍ਹਾਉਣੀ ਜ਼ਰੂਰੀ ਹੈ, ਉਥੇ ਹਿੰਦੀ ਰਾਸ਼ਟਰ ਭਾਸ਼ਾ ਹੋਣ ਕਰਕੇ ਪੜ੍ਹਾਉਣੀ ਵੀ ਜ਼ਰੂਰੀ ਹੈ। ਪਰ ਇਸ ਦੇ ਨਾਲ-ਨਾਲ ਅੰਗਰੇਜ਼ੀ ਨੂੰ ਕੰਪਲਸਰੀ ਕਰਨਾ ਚਾਹੀਦਾ ਹੈ ਤਾਂ ਕਿ ਬਦਲੇ ਹੋਏ ਹਾਲਾਤ ਮੁਤਾਬਿਕ ਆਉਣ ਵਾਲੀਆਂ ਪੀੜ੍ਹੀਆਂ ਨੂੰ ਚੰਗੀ ਐਜੂਕੇਸ਼ਨ ਮਿਲ ਸਕੇ ਅਤੇ ਉਹ ਤਰੱਕੀ ਕਰ ਸਕਣ। ਚੰਗੇ ਨਾਗਰਿਕ ਬਣ ਸਕਣ ਅਤੇ ਬਦਲਦੇ ਹੋਏ ਸਮਾਜ ਵਿਚ ਆਪਣੇ ਆਪ ਨੂੰ ਐਡਜਸਟ ਕਰ ਸਕਣ।

ਸਰਕਾਰਾਂ ਬਦਲਦੀਆਂ ਰਹਿੰਦੀਆਂ ਹਨ ਕਿਉਂਕਿ ਇਹ ਜਮਹੂਰੀਅਤ ਦਾ ਇਕ ਤਰੀਕਾਕਾਰ ਹੈ ਲੇਕਿਨ ਸਰਕਾਰ ਕਿਸੇ ਦੀ ਵੀ ਹੋਵੇ, ਉਸ ਦੇ ਸਾਹਮਣੇ ਅੱਜ ਸਭ ਤੋਂ ਵੱਡੀ ਸਮੱਸਿਆ ਹੈ ਪਾਪੂਲੇਸ਼ਨ ਦੀ। ਸਾਡੇ ਮੁਲਕ ਵਿਚ 2 ਕਰੋੜ 10 ਲੱਖ ਬੱਚੇ ਹਰ ਸਾਲ ਜਨਮ ਲੈਂਦੇ ਹਨ। ਇਨ੍ਹਾਂ ਤੋਂ ਇਲਾਵਾ 15-20 ਲੱਖ ਅਨ-ਰਿਕਾਰਡਿਡ ਵੀ ਹੋਣਗੇ। ਜਿਸ ਮੁਲਕ ਵਿਚ ਸਵਾ ਦੋ ਕਰੋੜ ਬੱਚੇ ਇਕ ਸਾਲ ਵਿਚ ਜਨਮ ਲੈਂਦੇ ਹੋਣ, ਉਥੇ ਜਿੰਨੀਆਂ ਮਰਜ਼ੀ ਸੜਕਾਂ ਬਣਾ ਲਵੋ, ਹਸਪਤਾਲ ਬਣਾ ਲਵੋ ਜਾਂ ਖਾਣ ਪੀਣ ਦਾ ਇੰਤਜ਼ਾਮ ਕਰ ਲਵੋ-ਜੋ ਮਰਜ਼ੀ ਹੈ ਕਰ ਲਵੋ, ਕੁਝ ਵੀ ਪੂਰਾ ਨਹੀਂ ਪੈ ਸਕੇਗਾ। ਮੈਂ ਨਿਰਾਸ਼ਾਵਾਦੀ ਨਹੀਂ ਹਾਂ ਲੇਕਿਨ ਇਕ ਗੱਲ ਪੱਕੀ ਹੈ ਕਿ ਜੇਕਰ ਅਸੀਂ ਪਾਪੂਲੇਸ਼ਨ ਨੂੰ ਵੇਲੇ ਸਿਰ ਕੰਟਰੋਲ ਨਹੀਂ ਕਰਾਂਗੇ ਤਾਂ ਸਥਿਤੀ ਬੜੀ ਵਿਸਫੋਟਕ ਬਣ ਜਾਵੇਗੀ ਅਤੇ ਹਾਲਾਤ ਬੜੇ ਗੰਭੀਰ ਬਣ ਜਾਣਗੇ। ਬੱਚਿਆਂ ਵਾਸਤੇ ਸਾਡੇ ਕੋਲ ਸਾਧਨ ਨਹੀਂ ਹੋਣਗੇ। ਆਸਟਰੇਲੀਆ ਸਾਡੇ ਤੋਂ ਢਾਈ ਗੁਣਾ ਵੱਡਾ ਮੁਲਕ ਹੈ ਪਰ ਉਸ ਦੀ ਆਬਾਦੀ ਸਿਰਫ 1 ਕਰੋੜ 83 ਲੱਖ ਹੈ, ਕੈਨੇਡਾ ਸਾਡੇ ਤੋਂ ਛੇ ਗੁਣਾ ਵੱਡਾ ਹੈ ਅਤੇ ਉਸ ਦੀ ਆਬਾਦੀ ਸਿਰਫ 3 ਕਰੋੜ 80 ਲੱਖ ਹੈ। ਐਨੇ ਬੱਚਿਆਂ ਨੂੰ ਲੈ ਕੇ ਸਾਡਾ ਮੁਲਕ ਚੱਲ ਨਹੀਂ ਸਕਦਾ। ਦਿੱਲੀ ਵਾਲਿਆਂ ਨੇ ਜ਼ੋਰ ਤਾਂ ਲਾਇਆ ਹੈ ਪਰ ਉਨ੍ਹਾਂ ਨੂੰ ਪੂਰੀ ਕਾਮਯਾਬੀ ਹਾਸਲ ਨਹੀਂ ਹੋਈ। ਅਸੀਂ ਲਗਾਤਾਰ ਵਧੀ ਜਾ ਰਹੇ ਹਾਂ। ਚਾਈਨਾ ਨੇ ਪਾਪੂਲੇਸ਼ਨ ਨੂੰ ਕੰਟਰੋਲ ਕਰ ਲਿਆ ਹੈ। ਉਥੇ ਗਰੋਥ ਰੇਟ ਜ਼ੀਰੋ ਹੋ ਗਈ ਹੈ। ਜਾਪਾਨ, ਫਰਾਂਸ ਅਤੇ ਜਰਮਨੀ ਵਿਚ ਆਬਾਦੀ ਪਹਿਲਾਂ ਨਾਲੋਂ ਵੀ ਘੱਟ ਹੋ ਗਈ ਹੈ। ਜਰਮਨੀ ਦੇ ਅੰਦਰ ਨੌਕਰੀਪੇਸ਼ਾ ਲੋਕਾਂ ਨੂੰ ਉਹ 2-3 ਇੰਕਰੀਮੈਂਟਾਂ ਜ਼ਿਆਦਾ ਦੇ ਦਿੰਦੇ ਹਨ ਕਿ ਤੁਸੀਂ ਇਕ ਬੱਚੇ ਨੂੰ ਜਨਮ ਦਿਓ। ਇਹੋ ਹਾਲ ਜਾਪਾਨ ਦਾ ਹੈ। ਜਿਹੜੀ ਪੁਰਾਣੀ ਥਿਊਰੀ ਸੀ ਕਿ ਜਿਹੜਾ ਬੱਚਾ ਜਨਮ ਲੈ ਕੇ ਆਉਂਦਾ ਹੈ ਉਹ ਇਕ ਮੂੰਹ ਅਤੇ ਦੋ ਹੱਥ ਨਾਲ ਲੈ ਕੇ ਆਉਂਦਾ ਹੈ ਅੱਜ

ਇਹ ਥਿਊਰੀ ਆਊਟਡੇਟਿਡ ਹੋ ਗਈ ਹੈ। ਇਸ ਪ੍ਰਕਾਰ ਜਿਹੜੇ ਬੱਚੇ ਵੀ ਸਾਡੇ ਕੋਲ ਹਨ ਉਨ੍ਹਾਂ ਨੂੰ ਪੂਰੀ ਤਰ੍ਹਾਂ ਪੂਰੇ ਸਾਧਨ ਮੁਹੱਈਆ ਕੀਤੇ ਜਾਣ, ਉਸ ਨੂੰ ਪੂਰੀਆਂ ਸਹੂਲਤਾਂ ਦਿੱਤੀਆਂ ਜਾਣ। ਇਸ ਪੰਜਾਬ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰਕੇ ਇਸ ਦਾ ਨਿਰਮਾਣ ਕੀਤਾ ਜਾਵੇ। ਹਰ ਪੰਜਾਬੀ ਖੁਸ਼ੀ ਨਾਲ ਅੱਛੀ ਜ਼ਿੰਦਗੀ ਬਸਰ ਕਰੇ। ਡਿਪਟੀ ਸਪੀਕਰ ਸਾਹਿਬ, ਛੋਟੇਪੁਰ ਸਾਹਿਬ ਨੇ ਇਥੇ ਗੱਲ ਕੀਤੀ ਨਸ਼ਿਆਂ ਦੀ, ਇਹ ਵਾਕਿਆ ਹੀ ਬੜੀ ਗੰਭੀਰ ਸਮੱਸਿਆ ਹੈ, ਗੰਭੀਰ ਮਸਲਾ ਹੈ। ਪੰਜਾਬ ਦੇ ਸਾਹਮਣੇ ਇਹ ਬਹੁਤ ਵੱਡੀ ਸਮੱਸਿਆ ਹੈ। ਪੰਜਾਬ ਹਿੰਦੁਸਤਾਨ ਦੀ ਖੜਕਭੁਜਾ ਹੈ, ਬਾਜ਼ੂਏ-ਸ਼ਮਸ਼ੀਰ ਰਿਹਾ ਹੈ। ਸਿਕੰਦਰ ਦੇ ਜ਼ਮਾਨੇ ਤੋਂ ਲੈ ਕੇ 1947 ਤੱਕ ਇਹ ਹਮੇਸ਼ਾ ਸੱਭ ਤੋਂ ਅੱਗੇ ਹੋ ਕੇ ਲੜਦਾ ਰਿਹਾ ਹੈ। ਨਾਦਰਸ਼ਾਹ ਅਤੇ ਅਹਿਮਦਸ਼ਾਹ ਅਬਦਾਲੀ ਨਾਲ ਵੀ ਪੰਜਾਬੀਆਂ ਨੇ ਦੋ ਹੱਥ ਕੀਤੇ ਹਨ ਪਰ ਅੱਜ ਮੈਨੂੰ ਇਹ ਜਾਪਦਾ ਹੈ ਕਿ ਇਹ ਕੋਈ ਇੰਟਰਨੈਸ਼ਨਲ ਲੈਵਲ ਤੇ ਸਾਜ਼ਿਸ਼ ਹੈ ਕਿ ਪੰਜਾਬ ਦੀ ਜਵਾਨੀ ਨੂੰ ਤਬਾਹ ਕਰ ਦਿੱਤਾ ਜਾਵੇ, ਬਰਬਾਦ ਕਰ ਦਿੱਤਾ ਜਾਵੇ। ਇਹ ਸਮੈਕ ਅਤੇ ਚਰਸ ਸਾਡੇ ਨਹੀਂ ਬਣਦੇ, ਇਹ ਬਾਹਰਲੇ ਪਾਸੇ ਤੋਂ ਆਉਂਦੇ ਹਨ। ਸੋ, ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਸਾਡੇ ਲਈ ਇਹ ਕਰਸ ਹੈ, ਇਹ ਇਕ ਲਾਹਣਤ ਹੈ। ਇਸ ਨੂੰ ਬੜੇ ਜ਼ੋਰ ਦੇ ਨਾਲ ਖਤਮ ਕੀਤਾ ਜਾਵੇ। ਪੁਲਿਸ ਨੂੰ ਇਸ ਵਾਸਤੇ ਅਧਿਕਾਰ ਦਿੱਤੇ ਜਾਣ ਕਿ ਉਹ ਇਸ ਨੂੰ ਵੇਚਣ ਵਾਲੇ ਔਰ ਲਿਆਉਣ ਵਾਲੇ ਦੇ ਖਿਲਾਫ ਸਖਤ ਤੋਂ ਸਖਤ ਕਾਰਵਾਈ ਕਰੇ ਤਾਂ ਹੀ ਪੰਜਾਬ ਦੀ ਜਵਾਨੀ ਨੂੰ ਬਚਾਇਆ ਜਾ ਸਕਦਾ ਹੈ। ਨਹੀਂ ਤਾਂ ਪੰਜਾਬ ਦੇ ਲੜਕੇ ਤਾਂ ਕੀ ਕੱਲ੍ਹ ਨੂੰ ਲੜਕੀਆਂ ਵੀ ਇਸੇ ਰਾਹ ਤੁਰ ਪੈਣਗੀਆਂ। ਉਨ੍ਹਾਂ ਵਿੱਚ ਵੀ ਇਹ ਨਸ਼ਿਆਂ ਦੀ ਆਦਤ ਸ਼ੁਰੂ ਹੋ ਜਾਵੇਗੀ ਔਰ ਪੰਜਾਬ ਵਾਸਤੇ ਬਹੁਤ ਵੱਡੀ ਮੁਸ਼ਕਲ ਪੈਦਾ ਹੋ ਜਾਵੇਗੀ। ਇਸ ਤੋਂ ਇਲਾਵਾ ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲੇ ਤਿੰਨ ਲੱਖ ਜਿਹੜੇ ਲੋਕ ਹਨ, ਉਨ੍ਹਾਂ ਵਾਸਤੇ ਕੈਪਟਨ ਸਾਹਿਬ ਨੇ ਬੀਮਾ ਮਨੀ ਯੋਜਨਾ ਸ਼ੁਰੂ ਕੀਤੀ ਹੈ। ਗਰੀਬ ਆਦਮੀ ਨੂੰ ਉਹਦੇ ਹੱਥ ਵਿੱਚ ਝੋਲਾ ਫੜ ਕੇ ਮੰਗਣ ਦੀ ਬਜਾਏ.....

**ਮਾਨਯੋਗ ਡਿਪਟੀ ਸਪੀਕਰ** : ਪ੍ਰੋਫੈਸਰ ਸਾਹਿਬ, ਤੁਸੀਂ ਵਾਈਂਡ ਅੱਪ ਕਰੋ।

**ਸਕੂਲ ਸਿੱਖਿਆ ਰਾਜ ਮੰਤਰੀ** : ਉਸ ਨੂੰ ਮੰਗਣ ਦੀ ਬਜਾਏ ਪੈਰਾਂ ਤੇ ਖੜ੍ਹਾ ਕਰਨਾ ਚਾਹੀਦਾ ਹੈ। ਸ਼੍ਰੀਮਤੀ ਇੰਦਰਾ ਗਾਂਧੀ ਨੇ 5 ਤੋਂ 10 ਹਜ਼ਾਰ ਰੁਪਏ ਦਾ ਲੋਨ ਦਿੱਤਾ ਸੀ। ਇਹ ਕਰਜ਼ੇ ਇਨ੍ਹਾਂ ਨੂੰ ਵੀ ਦਿੱਤੇ ਜਾਣ। ਆਹਮਣੇ ਸਾਹਮਣੇ ਇਨ੍ਹਾਂ ਦੀ ਸ਼ਿਓਰਿਟੀ ਵੀ ਹੋਵੇ ਕਿਉਂਕਿ ਇਨ੍ਹਾਂ ਦੀ ਸ਼ਿਓਰਿਟੀ ਦੇਣ ਵਾਲਾ ਕੋਈ ਨਹੀਂ ਹੁੰਦਾ ਔਰ ਉਹ ਲੋਕ ਛੋਟੇ-ਛੋਟੇ ਕੰਮ ਧੰਦੇ ਕਰਨ। ਮੱਛੀ ਪਾਲਣ ਦਾ ਧੰਦਾ ਇਕ ਬੜਾ ਹੀ ਆਮਦਨ ਵਾਲਾ ਧੰਦਾ ਹੈ ਇਸ ਨੂੰ ਪਰੈਫਰੈਂਸ ਮਿਲਣੀ ਚਾਹੀਦੀ ਹੈ। ਇਸੇ ਤਰ੍ਹਾਂ ਜਿਹੜੀਆਂ ਸਬਜ਼ੀਆਂ ਹਨ ਉਹ ਵੀ ਐਕਸਪੋਰਟ ਦਾ ਕਾਰੋਬਾਰ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਛੋਟੀ ਜਿਹੀ ਗੱਲ ਦੱਸਣੀ ਚਾਹੁੰਦਾ ਹਾਂ ਕਿ 5 ਕਰੋੜ ਰੁਪਏ ਦੇ ਕਰੀਬ ਸ਼ੂਗਰ ਦੇ ਮਰੀਜ਼ ਸਾਡੇ ਇੱਥੇ ਸਮੁੱਚੇ ਦੇਸ਼ ਭਰ ਵਿੱਚ ਹਨ ਅਤੇ ਜਿਹੜੀ ਜਾਮਣ ਹੈ, ਇਹ ਅੱਜ ਵੀ 40 ਰੁਪਏ ਕਿੱਲੋ ਵਿਕਦੀ ਹੈ ਜਿਹੜੀ ਕਿ ਸ਼ੂਗਰ ਦੇ ਮਰੀਜ਼ਾਂ ਵਾਸਤੇ ਬਹੁਤੀ ਹੀ ਲਾਹੇਵੰਦ ਚੀਜ਼ ਹੈ। ਜੇਕਰ ਕੋਈ 10-12 ਪੌਦੇ ਜਾਮਣ ਦੇ ਲੈ ਲੈਂਦਾ ਹੈ ਤਾਂ ਉਸ ਨਾਲ ਵੀ 10 ਤੋਂ 15 ਹਜ਼ਾਰ ਰੁਪਏ ਦੀ ਕਮਾਈ ਕੀਤੀ ਜਾ ਸਕਦੀ ਹੈ। ਅੰਬ ਪੰਜਾਬ ਦੇ ਵਿੱਚ ਬਹੁਤ ਲੱਗਦਾ ਹੈ। ਹੁਸ਼ਿਆਰਪੁਰ ਦੇ ਵਿੱਚ ਅੰਬ ਬਹੁਤ ਹੁੰਦਾ ਹੈ। ਡਾਈਵਰਸੀਫਿਕੇਸ਼ਨ ਦੇ ਨਾਲ-ਨਾਲ ਫਲਦਾਰ ਦਰੱਖਤਾਂ ਨੂੰ ਵੀ ਲਾਉਣਾ ਚਾਹੀਦਾ ਹੈ ਤਾਂ ਕਿ ਪੰਜਾਬ ਆਪਣੇ ਪੈਰਾਂ ਤੇ ਖੜ੍ਹਾ ਹੋਵੇ। ਮੈਂ, ਡਿਪਟੀ ਸਪੀਕਰ ਸਾਹਿਬ, ਧੰਨਵਾਦ ਦਾ ਜਿਹੜਾ ਮਤਾ ਸ਼੍ਰੀ ਸੁਨੀਲ ਕੁਮਾਰ ਜਾਖੜ ਜੀ ਨੇ ਰੱਖਿਆ ਸੀ, ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਆਪ ਜੀ ਦਾ ਸ਼ੁਕਰਗੁਜ਼ਾਰ ਹਾਂ ਕਿ ਆਪ ਜੀ ਨੇ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ।

## Resolution condemning the Members of S.A.D. and B.J.P. for raising slogans against the Hon'ble Speaker

**P.W.D. (B&R) and Elections Minister (Sardar Partap Singh Bajwa) :** Deputy Speaker Sahib, I beg to move a motion in the House, if you please allow me, Sir.

**Mr. Deputy Speaker :** Yes, Bajwa Sahib.

**P.W.D. (B&R) and Elections Minister (Sardar Partap Singh Bajwa) :** Sir, we are constrained to move the following Resolution :—

> "The Members of the Shiromani Akali Dal and B.J.P. deliberately obstructed the proceedings of the House today, on the issue of giving TV Coverage to the Leader of the Opposition.
>
> The Hon'ble Speaker, in his sagacity, had given his Ruling that the entire matter may be reffered to the General Purposes Committee for deliberation. Thereafter, the House can adopt its decision, and, accordingly, action can then be taken thereon.
>
> However, the Members of the Shiromani Akali Dal and B.J.P., staged a walk out and while doing so, raised slogans against the Chair, which was most unbecoming of them.
>
> They have caused breach of the Rules of Procedure and Conduct of Business of the Punjab Vidhan Sabha, the Conventions as well as caused damage to the sanctity, discipline and decorum of the House. Their act is highly condemnable."
>
> It is our request that they may be suspended from the service of the House for the remainder of today's Sitting."

**Mr. Deputy Speaker :** Motion moved—

> "The Members of the Shiromani Akali Dal and B.J.P. deliberately obstructed the proceedings of the House today, on the issue of giving TV Coverage to the Leader of the Opposition.
>
> The Hon'ble Speaker, in his sagacity, had given his Ruling that the entire matter may be referred to the General Purposes Committee for deliberation. Thereafter, the House can adopt its decision, and, accordingly, action can then be taken thereon.

However, the Members of the Shiromani Akali Dal and B.J.P., staged a walk out and while doing so, raised slogans against the Chair, which was most unbecoming of them.

They have caused breach of the Rules of Procedure and Conduct of Business of the Punjab Vidhan Sabha, the Conventions as well as caused damage to the sanctity, discipline and decorum of the House. Their act is highly condemnable.

It is our request that they may be suspended from the service of the House for the remainder of today's Sitting."

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਲੰਮੇ ਸਮੇਂ ਤੋਂ ਇਸ ਸਦਨ ਦਾ ਮੈਂਬਰ ਹਾਂ। ਕਿੰਨੇ ਹੀ ਮੌਕਿਆਂ ਉਤੇ ਵਾਕ-ਆਊਟ ਹੋਏ, ਕਿੰਨੇ ਹੀ ਮੌਕਿਆਂ ਉਤੇ ਆਪੋਜੀਸ਼ਨ ਵੈੱਲ ਆਫ ਦੀ ਹਾਊਸ ਵਿਚ ਬੈਠੀ। ਕਦੇ ਵੀ ਇਸ ਤਰ੍ਹਾਂ ਨਹੀਂ ਹੋਇਆ ਕਿ ਇਕ ਮਾਮੂਲੀ ਗੱਲ ਤੇ ਵਾਕ-ਆਊਟ ਕੀਤਾ ਹੋਵੇ, ਕਈ ਦਫ਼ਾ ਸਪੀਕਰ ਦੀ ਰੂਲਿੰਗ ਦੇ ਖਿਲਾਫ਼ ਵੀ ਵਾਕ-ਆਊਟ ਹੋਏ ਹਨ, ਤੁਸੀਂ ਰਿਕਾਰਡ ਕਢਵਾ ਕੇ ਦੇਖ ਲਵੋ। ਇਸ ਤਰ੍ਹਾਂ ਜੋ ਮੈਂ ਸਮਝਦਾ ਹਾਂ ਕਿ ਇਹ ਤੁਸੀਂ ਗਲਤ ਫੈਸਲਾ ਲੈ ਰਹੇ ਹੋ ਅਤੇ ਗਲਤ ਪਰੰਪਰਾ ਪਾ ਰਹੇ ਹਨ। ਮੇਰੇ ਖਿਆਲ ਵਿਚ ਅੱਜ ਤੱਕ, ਇਹ ਕੋਈ ਦਿੱਲੀ ਦੀ ਪਾਰਲੀਮੈਂਟ ਨਾਲੋਂ ਤਾਂ ਵੱਡਾ ਸਦਨ ਨਹੀਂ ਹੈ ਉਥੇ 10-10 ਦਿਨ ਲਗਾਤਾਰ ਸਦਨ ਦਾ ਇਜਲਾਸ ਨਹੀਂ ਚੱਲਦਾ ਲੇਕਿਨ ਉਨ੍ਹਾਂ ਨੇ ਇਹ ਕਦੀ ਨਹੀਂ ਕੀਤਾ ਕਿ ਆਪੋਜੀਸ਼ਨ ਨੂੰ ਬਾਹਰ ਕੱਢਿਆ ਹੋਵੇ ਜਾਂ ਸਸਪੈਂਡ ਕੀਤਾ ਹੋਵੇ। ਇਹ ਇਸ ਕਰਕੇ ਘਬਰਾਉਂਦੇ ਹਨ ਕਿ ਜੋ ਗੱਲਾਂ ਅਸੀਂ ਇਨ੍ਹਾਂ ਨੂੰ ਸੁਣਾਉਣੀਆਂ ਚਾਹੁੰਦੇ ਹਾਂ, ਉਹ ਇਹ ਸੁਣਨਾ ਨਹੀਂ ਚਾਹੁੰਦੇ ਅਤੇ ਕਿਸੇ ਬਹਾਨੇ ਮੌਕਾ ਭਾਲਦੇ ਹਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਚੇਅਰ ਤੇ ਬੈਠੇ ਹੋ, ਜੇਕਰ ਸਪੀਕਰ ਸਾਹਿਬ ਬੈਠੇ ਹੁੰਦੇ ਤਾਂ ਸਾਨੂੰ ਜ਼ੋਰ ਲਗਾਉਣਾ ਪੈਣਾ ਸੀ ਪਰ ਤੁਸੀਂ ਇਨਸਾਫ ਪਸੰਦ ਹੋ ਅਤੇ ਡੈਮੋਕਰੇਟਿਕ ਹੋ ਅਤੇ ਡੈਮੋਕਰੇਸੀਆਂ ਦੀਆਂ ਪੂਰੀਆਂ ਕਦਰਾਂ-ਕੀਮਤਾਂ ਨੂੰ ਜਾਣਦੇ ਹੋ। ਸ਼ਾਇਦ ਇਸੇ ਕਰਕੇ ਹੀ ਉਹ ਤੁਹਾਨੂੰ ਚੇਅਰ ਤੇ ਬਿਠਾ ਕੇ ਗਏ ਹਨ। ਮੇਰਾ ਖਿਆਲ ਹੈ ਕਿ ਜੇਕਰ ਤੁਹਾਨੂੰ ਪਤਾ ਹੁੰਦਾ ਕਿ ਤੁਹਾਡੇ ਕੋਲੋਂ ਇਹ ਕੰਮ ਕਰਾਉਣਾ ਹੈ ਤਾਂ ਤੁਸੀਂ ਭਾਵੇਂ ਨਾ ਹੀ ਚੇਅਰ ਤੇ ਬੈਠਦੇ। ਡਿਪਟੀ ਸਪੀਕਰ ਸਾਹਿਬ, ਇਹ ਗਲਤ ਪਰੰਪਰਾ ਪਾ ਰਹੇ ਹਨ। ਸਾਨੂੰ ਤਾਂ ਕੋਈ ਫਰਕ ਨਹੀਂ ਪੈਣਾ ਪ੍ਰੰਤੂ ਕੱਲ੍ਹ ਨੂੰ ਜਿਹੜਾ ਪ੍ਰੈਸ ਦਾ ਰੀਐਕਸ਼ਨ ਆਉਣਾ ਹੈ, ਹੋਣਾ ਹੈ, ਉਸ ਨਾਲ ਇਨ੍ਹਾਂ ਦੀ ਮਿੱਟੀ ਪਲੀਤ ਹੋ ਜਾਣੀ ਹੈ। ਸਾਡਾ ਤਾਂ ਵਿਗੜਨਾ ਕੁੱਝ ਨਹੀਂ ਕਿਉਂਕਿ ਅਸੀਂ ਤਾਂ ਕੁੱਝ ਕੀਤਾ ਹੀ ਨਹੀਂ ਪਰ ਇਨ੍ਹਾਂ ਦਾ ਰਹਿਣਾ ਕੁੱਝ ਨਹੀਂ। (ਆਪੋਜੀਸ਼ਨ ਵੱਲੋਂ ਥੰਪਿੰਗ) ਇਹ ਹਿਸਟਰੀ ਬਣਨੀ ਹੈ। ਸਾਡਾ ਕੋਈ ਮਤਲਬ ਨਹੀਂ ਹੈ ਕਿ ਚੇਅਰ ਦੀ ਬੇਇਜ਼ਤੀ ਕੀਤੀ ਜਾਵੇ। ਅਸੀਂ ਹਮੇਸ਼ਾ ਹੀ ਸਪੀਕਰ ਸਾਹਿਬ ਦਾ ਅਦਬ ਅਤੇ ਸਤਿਕਾਰ ਕਰਦੇ ਹਾਂ, ਪ੍ਰੰਤੂ ਇਸ ਕੁਰਸੀ ਉਤੇ ਬੈਠਣ ਵਾਲਿਆਂ ਨੂੰ ਆਪੋਜੀਸ਼ਨ ਦੇ ਜਜ਼ਬਾਤਾਂ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਹੀ ਆਪਣੀ ਰੂਲਿੰਗਜ਼ ਦੇਣੀਆਂ ਚਾਹੀਦੀਆਂ ਹਨ। ਇਹ ਇਤਿਹਾਸਕ ਗੱਲਾਂ ਬਣਨੀਆਂ ਹਨ। ਮੇਰੀ ਬੇਨਤੀ ਹੈ ਕਿ ਇਨ੍ਹਾਂ ਕੋਲੋਂ ਇਹ ਵਿਦਡਰਾਅ ਕਰਵਾਓ ਨਹੀਂ ਤਾਂ ਇਸ ਦੇ ਨਤੀਜੇ ਚੰਗੇ ਨਹੀਂ ਨਿਕਲਣਗੇ। ਇਸ ਦਾ ਕੋਈ ਵੀ ਫਾਇਦਾ ਨਹੀਂ ਹੋਵੇਗਾ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਮੇਰੇ ਖਿਆਲ ਵਿਚ ਪੰਜਾਬ ਦੇ ਲੋਕਾਂ ਦੇ ਦਿਲਾਂ ਵਿਚ ਇਸ ਨਾਲ ਬਹੁਤ ਵੱਡੀ ਬਦਨਾਮੀ ਹੋਵੇਗੀ। ਸਾਡੀ ਕਿਉਂ ਹੋਵੇਗੀ ਕਿਉਂਕਿ ਅਸੀਂ ਤਾਂ ਕੁੱਝ ਕੀਤਾ ਹੀ ਨਹੀਂ। ਇਹ ਸਾਹਮਣੇ ਬੈਠੇ ਬੈਂਚਾਂ ਤੇ.......ਸ਼ੋਰ..ਵਿਘਨ..

**ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ (ਬੈਠੇ-ਬੈਠੇ) :** ਤੁਸੀ ਤਾਂ ਸਪੀਕਰ ਦੀ ਪੱਗ ਤੱਕ ਲਾਹ ਦਿੱਤੀ ਸੀ। ਹੁਣ ਤੁਸੀਂ ਟੋਪੀ ਲਾਹ ਦਿੱਤੀ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਤੁਸੀਂ ਤਾਂ ਆਪਣੇ ਚੀਫ਼ ਮਨਿਸਟਰ ਦੀ ਪੱਗ ਲਾਹੀ ਹੈ। ਤੁਸੀਂ ਉੱਤੋਂ ਹੋਰ ਹੋ ਅਤੇ ਵਿੱਚੋਂ ਹੋਰ ਹੋ। ਅਸੀਂ ਇਸ ਤਰ੍ਹਾਂ ਦੇ ਨਹੀਂ ਹਾਂ।

**Mr. Deputy Speaker :** We are discussing a very painful matter, which concerns the decorum of the House and a formal resolution has been moved by the treasury benches. So, please do not indulge in interruptions and mudslinging across the Floor.

**ਕੈਪਟਨ ਕੰਵਲਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਹੀ ਅਫਸੋਸ ਹੋਇਆ ਹੈ ਕਿ ਟਰੈਜ਼ਰੀ ਬੈਂਚਿਜ਼ ਵਲੋਂ ਬੜਾ ਹੀ ਐਕਸਟਰੀਮ ਸਟੈਪ, ਗੈਰ-ਜ਼ਮਹੂਰੀ ਅਤੇ ਇਸ ਸਦਨ ਦੀਆਂ ਪਰੰਪਰਾਵਾਂ ਦੇ ਬਿਲਕੁਲ ਹੀ ਉਲਟ ਲਿਆ ਗਿਆ ਹੈ, ਇਸ ਦਾ ਮਤਲਬ ਕਿ ਟਰੈਜ਼ਰੀ ਬੈਂਚਿਜ਼ ਵਾਲੇ ਸਾਡੀ ਆਪੋਜ਼ੀਸ਼ਨ ਤੋਂ ਘਬਰਾ ਗਏ ਹਨ ਅਤੇ ਸਾਨੂੰ ਬਾਹਰ ਕੱਢਕੇ ਇਹ ਗੱਲਾਂ ਕਰਨੀਆਂ ਚਾਹੁੰਦੇ ਹਨ ਲੇਕਿਨ ਮੈਂ ਕਹਾਂਗਾ ਕਿ ਜੇ ਅਸੀਂ ਲੋਕਾਂ ਦੇ ਹੱਕਾਂ, ਜ਼ਮਹੂਰੀਅਤ ਦੀ ਆਵਾਜ਼ ਅਤੇ ਇਸ ਸਦਨ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ ਜੋ ਅਸੀਂ ਕਦਮ ਚੁੱਕਿਆ ਹੈ ਜੇ ਉਹ ਠੀਕ ਨਹੀਂ ਤਾਂ ਮੈਂ ਕਹਾਂਗਾ ਕਿ ਅਸੀਂ ਆਪ ਤੋਂ ਉਮੀਦ ਕਰਦੇ ਹਾਂ ਕਿ ਤੁਸੀਂ ਇਕ ਨਿਊਟਰਲ ਰੋਲ ਅਦਾ ਕਰਨ ਦੀ ਕੋਸ਼ਿਸ਼ ਕਰਨਾ ਅਤੇ ਇਸ ਨਿਊਟਰਲ ਰੋਲ ਦੇ ਵਿੱਚ ਤੁਸੀਂ ਜੱਜ ਕਰੋ ਕਿ ਜੇ ਅਸੀਂ ਆਪਣੇ ਹੱਕ ਮੰਗਦੇ ਹਾਂ ਜੇ ਅਸੀਂ ਇਹ ਮੰਗਦੇ ਹਾਂ ਕਿ ਜੋ ਸਹੂਲਤਾਂ ਟਰੇਜ਼ਰੀ ਬੈਂਚਿਜ਼ ਨੂੰ ਮਿਲਦੀਆਂ ਹਨ ਉਹ ਸਾਨੂੰ ਵੀ ਦਿੱਤੀਆਂ ਜਾਣ। ਇਸ ਸਦਨ ਵਿੱਚ ਜੇ ਉਹ ਮੰਗਣਾ ਗਲਤ ਹੈ ਤਾਂ ਅਸੀਂ ਕਸੂਰਵਾਰ ਹਾਂ ਜੇ ਆਪਣੇ ਹੱਕ ਅਤੇ ਆਪਣੀਆਂ ਸਹੂਲਤਾਂ ਨੂੰ ਮੰਗਣਾ ਇਸ ਸਦਨ ਵਿੱਚ ਜ਼ੁਰਮ ਹੈ ਤਾਂ ਮੈਂ ਕਹਾਂਗਾ ਕਿ ਅਸੀਂ ਜ਼ਰੂਰ ਇਸ ਗੱਲ ਤੇ ਆਪਣੇ ਪ੍ਰੋਟੈਸਟ ਕਰਾਂਗੇ ਅਤੇ ਪਹਿਲਾਂ ਵੀ ਪ੍ਰੋਟੈਸਟ ਕੀਤਾ ਹੈ ਲੇਕਿਨ ਅਸੀਂ ਪੰਜਾਬ ਦੀ ਜਨਤਾ ਨੇ ਚੁਣ ਕੇ ਇੱਥੇ ਭੇਜੇ ਹੋਏ ਹਾਂ, ਪੰਜਾਬ ਦੀ ਜਨਤਾ ਨੇ ਸਾਡੇ ਤੇ ਜਿਮੇਂਵਾਰੀ ਪਾਈ ਹੈ ਅਤੇ ਉਸਦੀ ਆਵਾਜ਼ ਅਤੇ ਜਿੰਮੇਵਾਰੀ ਨਿਭਾਉਣ ਵਾਸਤੇ ਜੇ ਪ੍ਰੈਸ ਦੀ ਆਵਾਜ਼ ਨੂੰ ਕੁਚਲਿਆ ਜਾਵੇਗਾ, ਜੇ ਸਾਨੂੰ ਆਵਾਜ਼ ਉਠਾਉਣ ਵਾਸਤੇ ਆਗਿਆ ਨਹੀਂ ਦਿਤੀ ਜਾਵੇਗੀ ਤਾਂ ਮੈਂ ਕਹਾਂਗਾ ਕਿ ਇਹ ਬਿਲਕੁਲ ਗੈਰ ਜ਼ਮਹੂਰੀ ਹੈ ਅਤੇ ਗੈਰ ਵਿਧਾਨਿਕ ਗੱਲ ਹੈ ਅਤੇ ਇਸਦੇ ਅੰਗੇਸਟ ਅਸੀਂ ਪ੍ਰੋਟੈਸਟ ਕਰਾਂਗੇ।

**Mr. Deputy Speaker :** Please resume your seat. You have made your point.

**ਲੋਕ ਨਿਰਮਾਣ (ਭਵਨ ਅਤੇ ਮਾਰਗ) ਅਤੇ ਚੋਣਾਂ ਮੰਤਰੀ :** ਜਿਹੜੀ ਲੀਡਰ ਆਫ ਦਿ ਆਪੋਜੀਸ਼ਨ ਨੇ ਗੱਲ ਕੀਤੀ ਹੈ, ਕੈਪਟਨ ਕੰਵਲਜੀਤ ਸਿੰਘ ਨੇ ਗੱਲ ਕੀਤੀ ਹੈ, ਉਸਨੂੰ ਅਸੀਂ ਮਾਂਈਂਡ ਨਹੀਂ ਕਰਦੇ, ਪਰ ਸਪੀਕਰ ਸਾਹਿਬ ਹਾਊਸ ਦੇ ਕਸਟੋਡੀਅਨ ਹਨ ਅਤੇ ਉਨ੍ਹਾਂ ਤੇ ਤੁਸੀਂ ਐਸਪਰਸ਼ਨ ਕਰਦੇ ਹੋ............

**ਮਾਨਯੋਗ ਡਿਪਟੀ ਸਪੀਕਰ :** ਇਸ ਤੇ ਮੈਂ ਆਪਣੀ ਰੂਲਿੰਗ ਦੇਵਾਂਗਾ।

**ਲੋਕ ਨਿਰਮਾਣ (ਭਵਨ ਅਤੇ ਮਾਰਗ) ਅਤੇ ਚੋਣਾਂ ਮੰਤਰੀ :** ਡਿਪਟੀ ਸਪੀਕਰ ਸਾਹਿਬ, ਉਸਦੇ ਬਾਅਦ ਵੀ ਇਹ ਹੁਣ ਵੀ ਇਹ ਗੱਲ ਕਹਿੰਦੇ ਹਨ ਕਿ ਤੁਹਾਡੇ ਤੋਂ ਸਾਨੂੰ ਇਨਸਾਫ ਦੀ ਉਮੀਦ ਹੈ। ਇਸਦਾ ਮਤਲਬ ਇਨ੍ਹਾਂ ਨੂੰ ਸਪੀਕਰ ਸਾਹਿਬ ਤੋਂ ਇਨਸਾਫ ਦੀ ਉਮੀਦ ਨਹੀਂ। ਇਹ ਹੁਣ ਵੀ ਉਨ੍ਹਾਂ ਤੇ ਐਸਪਰਸ਼ਨ ਹੈ। ਇਨ੍ਹਾਂ ਨੇ ਸਪੀਕਰ ਸਾਹਿਬ ਤੇ ਅਟੈਕ ਕੀਤਾ ਹੈ। ਮੈਂ ਤੁਹਾਡੇ ਤੋਂ ਮੰਗ ਕਰਦਾ ਹਾਂ ਕਿ ਇਹ ਮਤਾ ਪਾਸ ਕੀਤਾ ਜਾਵੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ** ** **

**Mr. Deputy Speaker :** Please take your seat. This is no Point of Order. Let us not precipitate the issue. Let me intervene in the situation. We have to run and conduct the House with dignity.

ਬਾਦਲ ਸਾਹਿਬ ਨੇ ਆਪਣੇ ਵਿਚਾਰ ਰੱਖੇ ਹਨ ਕੈਪਟਨ ਕੰਵਲਜੀਤ ਸਿੰਘ ਨੇ ਵੀ ਰੱਖੇ ਹਨ, ਉਨ੍ਹਾਂ ਨੇ ਕਿਹਾ ਕਿ ਸਾਨੂੰ ਟਰੈਜ਼ਰੀ ਵਾਲੀਆਂ ਸਹੂਲਤਾਂ ਦਿੱਤੀਆਂ ਜਾਣ। ਟਰੇਜ਼ਰੀ ਬੈਂਚਿਜ਼ ਵਾਲੀਆਂ ਸਹੂਲਤਾਂ ਤਾਂ ਪੰਜਾਬ ਦੇ ਲੋਕ ਹੀ ਦੇ ਸਕਦੇ ਹਨ, ਸਪੀਕਰ ਨਹੀਂ ਦੇ ਸਕਦਾ।

The Hon'ble Speaker cannot give right; right as Members of the House are required to be provided until and unless the behaviour of the Hon'ble Member of the House does not exceed the limits and his participation in the deliberation of the house is strictly in accordance with the Rules of Procedure and Conduct of Business of the House. When the things go beyond management compass, the Chair has to intervene in the situation. I personally feel that the Hon'ble Speaker is very hurt and he is at pain when slogans were shouted against the Chair. This is uncalled for. I hope you would agree with me that this part of your walk-out is certainly condemnable. Opposition has every right to stage a walk out, Opposition has every right to condemn. You have every right to express your view-point and the Chair is duty-bound to protect your rights but at the same time this is the prime responsibility of the Chair to maintain and oppose the moves of the Govt., decorum and preserve the dignity of the House and traditions of this August House. Under Section 102 of the Rules of Procedure and Conduct of the Business of the House, I just want to intervene in the situation and this may be taken as my address to the House on a situation because we have to avert the situation and we have to run the House

** Expunged as ordered by the Chair.

**[Mr. Deputy Speaker]**

strictly in accordance with the Rules of Procedure and Conduct of Business of the House. I personally feel that the Hon'ble Speaker feels that the slogans raised by the Hon'ble Members against the Chair were most objectionable, unbecoming and painful. The Hon'ble Speaker has decided not to suspend the Members from today's Sitting. However, as the act of the Hon'ble Members of the Shiromani Akali Dal and the B.J.P., while raising slogans against the Chair, has definitely caused damage to the sanctity, discipline and decorum of the House and this act is highly condemned. They are also advised not to indulge in such acts in future so as to ensure decorum and discipline in the House to maintain its sanctity. I expect an assurance from the Hon'ble Leader of the Opposition who is perhaps the tallest Member of this August House that slogans against the Chair shall not be repeated while staging a walk out. I expect an assurance from the Leader of the Opposition.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖਿਆ ਹੋਵੇਗਾ ਕਿ ਆਦਮੀ ਗੁੱਸੇ ਵਿੱਚ ਹੋਵੇ ਜਾਂ ਕਿਸੇ ਦੇ ਖਿਲਾਫ਼ ਬੇਇਨਸਾਫ਼ੀ ਹੋ ਰਹੀ ਹੋਵੇ, ਉਦੋਂ ਉਹ ਜ਼ਰੂਰ ਆਪੇ ਤੋਂ ਬਾਹਰ ਹੋ ਜਾਂਦਾ ਹੈ। ਇਹ ਨੇਚਰ ਹੈ। ਤੁਸੀਂ ਦੇਖਿਆ ਹੋਣਾ ਹੈ ਕਿ ਮੈਂ ਇਹੋ ਜਿਹੀ ਗੱਲ ਨਹੀਂ ਕਰਦਾ। ਮੈਂ ਰੋਕਿਆ ਵੀ ਸੀ, ਸ਼ਾਇਦ ਕਿਸੇ ਨੇ ਦੇਖਿਆ ਹੋਣਾ ਹੈ ਸਿਰ ਹਿਲਾਉਂਦੇ ਨੂੰ। ਇਸ ਕਰਕੇ ਸਾਡਾ ਤਾਂ ਕੋਈ ਮਤਲਬ ਹੀ ਨਹੀਂ ਹੈ ਕਿ ਸਪੀਕਰ ਸਾਹਿਬ ਦੇ ਖਿਲਾਫ਼ ਕੁਝ ਕਹੀਏ ਜਾਂ ਬੇਇਜ਼ਤੀ ਦੀ ਗੱਲ ਕਰੀਏ ਲੇਕਿਨ ਠੀਕ ਹੈ ਸਾਨੂੰ ਸਾਰੇ ਸ਼ੈਸ਼ਨ ਵਾਸਤੇ ਕੱਢ ਦਿਓ। ਇਹ ਨਹੀਂ ਕਿ ਅਸੀਂ ਬੋਲਣਾ ਛੱਡ ਦੇਈਏ। ਜੇ ਸਾਡੇ ਨਾਲ ਬੇਇਨਸਾਫ਼ੀ ਹੋਵੇ ਤਾਂ ਅਸੀਂ ਝੁਕੀਏ। ਬੇਇਨਸਾਫ਼ੀ ਦੇ ਖਿਲਾਫ਼ ਅਸੀਂ ਝੁਕੇ ਨਹੀਂ। ਸਾਨੂੰ ਗੁਰੂ ਸਾਹਿਬਾਨ ਨੇ ਦੱਸਿਆ ਹੈ ਕਿ ਕਿਸੇ ਤੇ ਜਬਰ ਨਹੀਂ ਕਰਨਾ ਹੈ। ਨਾ ਜ਼ੁਲਮ ਕਰਨਾ ਹੈ ਅਤੇ ਨਾ ਜਬਰ ਕਰਨਾ ਹੈ, ਨਾ ਬੇਇਨਸਾਫ਼ੀ ਕਰਨੀ ਹੈ ਅਤੇ ਨਾ ਬੇਇਨਸਾਫ਼ੀ ਸਹਿਣੀ ਹੈ। ਇਸ ਲਈ ਇਹੋ ਜਿਹੀਆਂ ਗੱਲਾਂ ਮੇਰਾ ਖਿਆਲ ਹੈ ਸੈਂਕੜੇ ਵਾਰ ਹੋਈਆਂ ਹਨ। ਅੱਜ ਤਾਂ ਇਹ ਹੈ ਜਿਵੇਂ 302 ਦਾ ਮੁਕੱਦਮਾ ਹੋਵੇ ਅਤੇ ਫਾਂਸੀ ਦੀ ਸਜਾ ਦੇ ਦਿਓ। ਇਹ ਤਾਂ ਮਾਮੂਲੀ ਚੀਜ਼ ਸੀ। 302 ਦੇ ਮੁਕੱਦਮੇ ਵਿੱਚ ਤਾਂ ਪੁਲਿਸ ਦਾ ਦਖਲ ਹੀ ਨਹੀਂ ਹੁੰਦਾ। ਇਸ ਕਰਕੇ ਇਸ ਤਰ੍ਹਾਂ ਕਰਨ ਨਾਲ ਡੈਮੋਕ੍ਰੇਸੀ ਦਾ ਕਤਲ ਹੋ ਜਾਵੇਗਾ। ਇਹ ਤੁਹਾਡੀ ਮਰਜ਼ੀ ਹੈ, ਸਾਨੂੰ ਤਾਂ ਕੋਈ ਫਰਕ ਨਹੀਂ। ਹੁਣ ਤੁਸੀਂ ਚੇਅਰ ਤੇ ਹੋ, ਸਾਨੂੰ ਪੂਰੀ ਉਮੀਦ ਹੈ ਕਿ ਤੁਸੀਂ ਠੀਕ ਇਨਸਾਫ਼ ਕਰੋਗੇ।

**ਪਸ਼ੂ ਪਾਲਣ, ਡੇਅਰੀ ਵਿਕਾਸ, ਮੱਛੀ ਪਾਲਣ ਅਤੇ ਖੇਡਾਂ ਅਤੇ ਯੁਵਕ ਮੰਤਰੀ** : ਡਿਪਟੀ ਸਪੀਕਰ ਸਾਹਿਬ, ਤੁਸੀਂ ਹੁਣ ਜੋ ਮਤਾ ਪੜ੍ਹਿਆ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਇਸ ਵਿੱਚ ਦੋ ਹੋਰ ਸ਼ਬਦ ਐਡ ਹੋਣੇ ਚਾਹੀਦੇ ਹਨ-unfortunate, uncalled for.

**Mr. Deputy Speaker :** I will request the Hon'ble Leader of the House now his wisdom will also prevail, Hon'ble Member, Leader of the House.

**Chief Minister :** In view of the expression of the Leader of the Opposition, I think ਮਿਨੀਮਮ ਇਨ੍ਹਾਂ ਨੂੰ ਅਪਾਲੋਜੀ ਕਰਨੀ ਚਾਹੀਦੀ ਹੈ, ਜਿਸਦੇ ਖਿਲਾਫ਼ ਡੈਰੋਗੇਟਰੀ ਰਿਮਾਰਕਸ ਦਿੱਤੇ ਹੋਣ ਅਦਰਵਾਈਜ਼ ਕੋਈ ਨਹੀਂ ਚਾਹੁੰਦਾ, ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਕਿ ਅਸੀਂ ਡਿਬੇਟ ਨੂੰ ਅਵਾਇਡ ਕਰਨਾ ਚਾਹੁੰਦੇ ਹਾਂ। That is not our attention. We are not at all, not even 1% in any way in awe of them ਜੋ ਇਨ੍ਹਾਂ ਦੀ ਪਰਾਬਲਮ ਹੈ, ਉਹ ਇਹ ਜ਼ਾਹਰ ਕਰ ਰਹੇ ਹਨ ਲੇਕਿਨ whether it is the Parliament of any country or certainly there is a decorum in any democracy/whether it is the legislature ਜਿਸ ਤਰ੍ਹਾਂ ਸਾਡਾ ਮਸਲਾ ਹੈ, ਹਾਊਸ ਦਾ ਆਪਣਾ ਰਿਵਾਜ਼ ਹੁੰਦਾ ਹੈ, ਅਗਰ ਤੁਸੀਂ ਇਸ ਇਸਟੈਬਲਿਸ਼ਮੈਂਟ ਦੇ ਫਾਦਰ ਦੇ ਫਿੱਗਰ ਹੋ, ਅਗਰ ਤੁਹਾਡੇ ਖਿਲਾਫ਼ ਚੇਅਰ ਦੇ ਖਿਲਾਫ਼ ਜਾਂ ਐਨੀ ਮੈਂਬਰ ਆਨ ਦਾ ਚੇਅਰ, ਇਹੋ ਜਿਹੇ ਡੈਰੋਗੇਟਰੀ ਸ਼ਬਦ ਕਹਿਣ which they are trying to hide under smoke screen ਸਮੋਕ ਸਕਰੀਨ ਕੀ ਹੈ ? ਇਹ ਕਹਿੰਦੇ ਹਨ ਕਿ ਕਈ ਵਾਰ ਹੋਇਆ ਹੈ। ਮੈਂ 1957 ਤੋਂ ਇਥੇ ਬੈਠਾ ਹਾਂ, ਇਹ ਬਾਰ ਬਾਰ ਹੋਇਆ ਹੈ that is different issue ਜਿਸ ਤਰ੍ਹਾਂ ਇਹ ਕਿਹਾ ਹੈ, ਡਿਪਟੀ ਸਪੀਕਰ ਸਾਹਿਬ, ਕਿ ਆਪੋਜੀਸ਼ਨ ਅਤੇ ਟਰੈਜ਼ਰੀ ਬੈਂਚਾਂ ਦੀਆਂ ਗੱਲਾਂ ਚਲਦੀਆਂ ਰਹਿੰਦੀਆਂ ਹਨ that is not the issue. There is a decorum for the House. I think the bare minimum requirement is that the Leader of the Opposition on behalf of his party should apologise to the Hon'ble Speaker.

**Mr. Deputy Speaker :** Now the situation is that the House is to be guided by the mature wisdom of the Leader of the House and the Leader of the Opposition. This is the situation. Now let us see the expression of the Leader of the Opposition, then I have no choice, then I will put the Resolution to the vote. I would request to the Hon'ble Members of the House to avoid the situation. (interruption by Mr. Surinder Singla)...You don't guide me either you stand. I may not to be guided like this.

**Sardar Manpreet Singh Badal :** ** ** **

**Mr. Deputy Speaker :** This is no Point of Order.

**Sardar Manpreet Singh Badal :** I am on a Point of Order.

** Expunged as ordered by the Chair.

**Mr. Deputy Speaker** : We are discussing specific issue, either Leader of the Opposition....

**Sardar Manpreet Singh Badal** : The Opposition and the Ruling Party had co-operated on the SYL issue.

ਐਸ.ਵਾਈ.ਐਲ. ਦੇ ਇਸ਼ੂ ਉਤੇ ਡਿਬੇਟ ਚਲ ਰਹੀ ਸੀ, ਗਵਰਨਰ ਐਡਰੈਸ ਤੇ cutting across party lines, they wanted co-operation on economic issues

ਇਹ ਜਿਹੜਾ ਤੰਗ ਦਿਲ ਔਰ ਕਮਜ਼ੋਰ ਨਜ਼ਰੀਆ ਇਸ ਹਾਊਸ ਦੇ ਵਿੱਚ ਆਇਆ ਹੈ। ਡਿਪਟੀ ਸਪੀਕਰ ਸਾਹਿਬ, they have lost another historic opportunity.

**ਕੈਪਟਨ ਕੰਵਲਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ.....

**Mr. Deputy Speaker** : Capt. Sahib, you had already spoken. Let BJP member to speak.

**ਸ੍ਰੀ ਤਿਕਸ਼ਨ ਸੂਦ** : ** ** **

**Mr. Deputy Speaker** : Please sit down. This is no point of order. Let me express my opinion. Manpreet Badal has said that it is not a favour to give right to speak on the Floor of the House. This is the right of the Members to speak. I concede this right of freedom of expression and speech. But to abuse and cause an insult to the Chair is not a matter of right and the Chair cannot concede this right to any Member of the House. Whether it is the Treasury Benches or the Opposition Benches (thumping) So far the abuses and the slogans shouted against the Chair, I expect some expression of regret. So then we move further otherwise I will have to put the Resolution to Vote and I would again appeal to all the Members not to create a situation where the conduct of the business becomes difficult. Yes, Badal Sahib.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਮਾਮਲੇ ਉਤੇ 4-5 ਮਿੰਟ ਲੈਣੇ ਚਾਹਾਂਗਾ ਜਦੋਂ ਦੀ ਇਹ ਨਵੀਂ ਸਰਕਾਰ ਬਣੀ ਹੈ ਉਦੋਂ ਦੀ ਹੀ ਕੰਨਫ੍ਰੰਟੇਸ਼ਨ ਪਾਲਿਸੀ ਤੇ ਚਲ ਰਹੀ ਹੈ। ਮੈਂ, ਆਪਣੇ ਪਹਿਲੇ ਸੈਸ਼ਨ ਦੇ ਵਿੱਚ ਹੀ, ਉਹ ਗੱਲ ਰਿਕਾਰਡ ਦੇ ਉਤੇ ਵੀ ਹੈ, ਤੇ ਅਸੀਂ ਟਰੈਜ਼ਰੀ ਬੈਂਚਾਂ ਤੇ ਸੀ ਤਾਂ ਅਸੀਂ ਕਿਹਾ ਸੀ ਕਿ ਪੰਜਾਬ ਦੇ ਵਿਕਾਸ ਔਰ ਭਲੇ ਵਾਸਤੇ.....

**ਵਿੱਤ, ਯੋਜਨਾ ਤੇ ਸਹਿਕਾਰਤਾ ਮੰਤਰੀ** : ਪੁਆਇੰਟ ਆਫ਼ ਆਰਡਰ, ਸਰ.....

** Expunged as ordered by the Chair.

**ਮਾਨਯੋਗ ਡਿਪਟੀ ਸਪੀਕਰ** : ਉਨ੍ਹਾਂ ਨੂੰ ਬੋਲ ਲੈਣ ਦਿਉ। ਤੁਸੀਂ ਬੈਠੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੈਂ ਬੜੀ ਕੀਮਤੀ ਗੱਲ ਕਹਿਣ ਲੱਗਾ ਹਾਂ ਕਿ ਪਹਿਲਾਂ ਸਾਡਾ ਬੋਲ ਬੁਲੱਈਆ ਵੀ ਨਹੀਂ ਸੀ ਲੇਕਿਨ ਪਿੱਛੇ ਇੱਕ ਐਸ.ਵਾਈ.ਐਲ. ਦਾ ਇਸ਼ੂ ਆ ਗਿਆ। ਸਾਨੂੰ ਚੀਫ ਮਨਿਸਟਰ ਸਾਹਿਬ ਨੇ ਸੱਦਿਆ ਸੀ ਕਿ ਤੁਸੀਂ ਆਉਣਾ ਹੈ। ਅਸੀਂ ਸਭ ਕੁਝ ਬਰਦਾਸ਼ਤ ਕਰਕੇ, ਜਿਹੜੀ ਸਾਡੀ ਉਤੇ ਬੀਤੀ, ਅਸੀਂ ਕਿਹਾ ਕਿ ਇਹ ਪੰਜਾਬ ਦਾ ਮਸਲਾ ਹੈ ਤੇ ਸਾਨੂੰ ਜਾਣਾ ਚਾਹੀਦਾ ਹੈ ਔਰ ਉਥੇ ਜੋ ਵੀ ਇਨ੍ਹਾਂ ਨੇ ਰੈਜ਼ੋਲਿਊਸ਼ਨ ਬਣਾਇਆ ਹੈ ਅਸੀਂ ਉਸ ਰੈਜ਼ੋਲਿਊਸ਼ਨ ਦੀ ਸਪੋਰਟ ਕੀਤੀ ਹੈ ਔਰ ਬਾਹਰ ਪ੍ਰੈਸ ਦੇ ਵਿੱਚ ਵੀ ਕਿਹਾ ਹੈ ਕਿ ਇਹ ਕੋਈ ਵੀ ਕਦਮ ਚੁੱਕਣ, ਲੈਜਿਸਲੇਚਰ ਦਾ, ਕੋਈ ਲੀਗਲ ਜਾਂ ਐਡਮਨਿਸਟ੍ਰੇਟਿਵ ਹੋਵੇ, ਅਸੀਂ ਉਸ ਦੇ ਨਾਲ ਹਾਂ। ਕੀ ਆਪਾਂ ਅੱਜ ਉਹ ਰਸਤਾ ਬੰਦ ਕਰ ਦੇਣਾ ਹੈ। ਜੇਕਰ ਤੁਸੀਂ ਸਾਨੂੰ ਕੱਢ ਦਿਉਗੇ ਤਾਂ ਫਿਰ ਅਸੀਂ ਅੱਗੇ ਤੋਂ ਉਸੇ ਰਸਤੇ ਤੇ ਪੈ ਜਾਵਾਂਗੇ। ਫਿਰ ਇਹ ਨਹੀਂ ਕਿਹਾ ਜਾਵੇਗਾ ਕਿ ਸ਼੍ਰੋਮਣੀ ਅਕਾਲੀ ਦਲ ਔਰ ਬੀ.ਜੇ.ਪੀ. ਵਾਲਿਆਂ ਨੇ ਰੋਲ ਅਦਾ ਨਹੀਂ ਕੀਤਾ। ਅਸੀਂ ਰੋਲ ਅਦਾ ਕਰਨਾ ਚਾਹੁੰਦੇ ਹਾਂ, ਕੰਨਫ੍ਰੰਟੇਸ਼ਨ ਹਟਾਉਣੀ ਚਾਹੀਦੀ ਹੈ। ਲੇਕਿਨ ਅੱਜ ਦਾ ਜੋ ਮਸਲਾ ਹੈ, ਉਹ ਕੰਨਫ੍ਰੰਟੇਸ਼ਨ ਦਾ ਹੈ, ਜ਼ਿਆਦਤੀ ਹੈ। ਇਸ ਗੱਲ ਦੇ ਉਤੇ ਤੁਸੀਂ ਬੇਸ਼ੱਕ ਕੱਢ ਲਵੋ.....

**Mr. Deputy Speaker :** We have to resume the debate to the Motion of Thanks.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਤੁਹਾਡੀ ਮਰਜ਼ੀ ਹੈ ਅਸੀਂ ਕੁਝ ਨਹੀਂ ਕਹਿੰਦੇ।

**Mr. Deputy Speaker :** Expression of regret simply to cause hurt to the Chair that is bare minimum.

**ਸਰਦਾਰ ਗੁਰਦੇਵ ਸਿੰਘ ਬਾਦਲ** (ਬੈਠੇ ਬੈਠੇ) : ਕੀ ਕਰ ਦਿੱਤਾ ਅਸੀਂ।

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਕਈ ਵਾਰ ਸਿੱਖ ਇਤਿਹਾਸ ਵਿਚੋਂ, ਸਿੱਖ ਪਰੰਪਰਾ ਦੀਆਂ ਗੱਲਾਂ ਕਰਦੇ ਹਨ। ਉਨ੍ਹਾਂ ਵਿਚ ਇਕ ਇਹ ਵੀ ਹੈ ਕਿ ਸਿੱਖ ਹੰਕਾਰ ਵਿਚ ਨਹੀਂ ਰਹਿੰਦਾ। ਇਹ ਸਿੱਖ ਹਿਸਟਰੀ ਵਿਚ ਸਾਡੇ ਤੋਂ ਵੱਧ ਮਾਹਿਰ ਹਨ। ਕੀ ਵੱਡੀ ਗੱਲ ਹੈ ਕਿ ਅੱਜ ਸਾਡੇ ਸਪੀਕਰ ਦੇ ਖਿਲਾਫ਼ ਵਾਕ ਆਊਟ ਕੀਤਾ ਹੈ। ਉਂਗਲ ਕਰਕੇ ਕਿਹਾ ਹੈ I protest ਇਥੇ ਵੈਲ ਆਫ਼ ਦਿ ਹਾਊਸ ਵਿਚ ਆ ਕੇ ਕਿਹਾ ਜਾਂਦਾ ਹੈ। ਇਥੇ ਨਾਅਰੇ ਲਾਏ ਜਾਂਦੇ ਹਨ which is against the honour and dignity of the Speaker. I think they should be big enough to do this ਕੀ ਵੱਡੀ ਗੱਲ ਹੈ। ਕੋਈ ਗਲਤ ਗੱਲ ਸਾਡੇ ਵਲੋਂ ਕਹੀ ਗਈ ਹੈ, ਮੈਂ ਅਪੋਲੋਜਾਈਜ਼ ਕਰਦਾ ਹਾਂ। (ਥੰਪਿੰਗ)

**ਮਾਨਯੋਗ ਡਿਪਟੀ ਸਪੀਕਰ** : ਮੈਂ ਮਹਿਸੂਸ ਕਰਦਾ ਹਾਂ ਕਿ ਜੋ ਬਾਦਲ ਸਾਹਿਬ ਨੇ ਕਿਹਾ ਹੈ ਅਸੀਂ ਇਕ ਸਾਜ਼ਗਾਰ ਮਾਹੌਲ ਵਿਚੋਂ ਗੁਜ਼ਰ ਰਹੇ ਹਾਂ, ਬੜੀ ਮੁਸ਼ਕਿਲ ਬਾਅਦ ਇਹ ਸਾਜ਼ਗਾਰ ਮਾਹੌਲ ਸਾਝੀਆਂ ਐਫਰਟਸ ਨਾਲ ਸਿਰਜਿਆ ਗਿਆ ਹੈ। ਪੰਜਾਬ ਬੜੇ ਭਿਆਨਕ ਦੌਰ ਵਿਚੋਂ ਗੁਜ਼ਰ ਰਿਹਾ ਹੈ। ਸਾਨੂੰ ਸਾਰਿਆਂ ਨੂੰ ਰਲ ਕੇ ਪੰਜਾਬ ਦੇ ਰਾਈਟਸ ਪ੍ਰੋਟੈਕਟ ਕਰਨੇ ਚਾਹੀਦੇ ਹਨ। ਇਹ ਮੇਰੀ ਆਖਰੀ ਇਲਤਜ਼ਾ ਹੈ। ਇਸ ਸਿਚੁਏਸ਼ਨ ਨੂੰ ਜੇ ਬਚਾਇਆ ਜਾ ਸਕਦਾ ਹੈ ਤਾਂ ਬਚਾ ਲਿਆ ਜਾਵੇ। ਨਹੀਂ ਤਾਂ ਮੇਰੇ ਪਾਸ ਕੋਈ ਚਾਰਾ ਨਹੀਂ ਕਿ ਇਸ ਤੋਂ ਬਾਅਦ ਮੈਂ ਰੈਜ਼ੋਲਿਊਸ਼ਨ ਨੂੰ ਵੋਟ ਲਈ ਪੇਸ਼ ਕਰਾਂ। ਇਸ ਤੋਂ ਬਾਅਦ ਫਿਰ ਮੈਂ ਸਮਝਦਾ ਹਾਂ ਕਿ ਹਾਊਸ ਦਾ ਜੋ ਮਾਹੌਲ ਹੈ ਡਿਬੇਟ ਵਾਲੇ ਪਾਸੇ ਤੋਂ ਉਖੜੇਗਾ। ਮੋਡੇਲਿਟੀ, ਵਿਜ਼ਡਮ ਐਂਡ ਮੈਗਨੈਨੀਮਿਟੀ ਨਾਲ ਚੱਲਣਾ ਪਵੇਗਾ। ਮੈਂ ਵਾਰ ਵਾਰ ਇਲਤਜ਼ਾ ਕਰ ਰਿਹਾ ਹਾਂ ਲੀਡਰ ਆਫ਼ ਦੀ ਹਾਊਸ ਤੇ ਲੀਡਰ ਆਫ਼ ਦਿ ਆਪੋਜੀਸ਼ਨ ਨੂੰ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੇਰੀ ਆਦਤ ਵੀ ਤੁਸੀਂ ਜਾਣਦੇ ਹੋ ਡਿਪਟੀ ਸਪੀਕਰ ਸਾਹਿਬ, ਤੇ ਮੁੱਖ ਮੰਤਰੀ ਸਾਹਿਬ ਦੀ ਆਦਤ ਵੀ ਜਾਣਦੇ ਹੋ। ਮੇਰੇ ਵਿਚ ਹੰਕਾਰ ਨਹੀਂ ਬਲਕਿ ਹਲੀਮੀ ਹੈ। ਮੈਂ ਕਿਸੇ ਨੂੰ ਜੀ ਤੋਂ ਬਿਨਾਂ ਨਹੀਂ ਬੁਲਾਇਆ, ਚਪੜਾਸੀ ਨੂੰ ਵੀ ਜੀ ਤੋਂ ਬਿਨਾਂ ਨਹੀਂ ਬੁਲਾਇਆ। ਮੈਂ ਹੰਕਾਰ ਨਹੀਂ, ਨਿਮਰਤਾ ਵਾਲਾ ਬੰਦਾ ਹਾਂ, ਪਰ ਜ਼ਮੀਰ ਵਾਲਾ ਵੀ ਬੰਦਾ ਹਾਂ। ਇੰਨਾ ਵੱਡਾ ਸਟੇਟ ਦਾ ਇੰਟਰਸਟ ਦਾ ਮਸਲਾ ਹੈ, ਉਸ ਤੇ ਮਿਲ ਕੇ ਚਲਣਾ ਪਵੇਗਾ। ਇਸ ਤੋਂ ਬਾਅਦ ਵੀ ਜੇ ਇਹ ਸਮਝਦੇ ਹਨ ਕਿ ਸਾਡਾ ਨੱਕ ਰਗੜਾਇਆ ਜਾਵੇ ਤਾਂ ਇਸ ਵਾਸਤੇ ਅਸੀਂ ਤਿਆਰ ਨਹੀਂ। ਸਗੋਂ ਪਬਲਿਕ ਵਲੋਂ ਅਸੀਂ ਸੁਰਖਰੂ ਹੋਵਾਂਗੇ ਕਿ ਅਸੀਂ ਇਨ੍ਹਾਂ ਦਾ ਪੰਜਾਬ ਦੇ ਹਿੱਤਾਂ ਲਈ ਸਾਥ ਦੇਣਾ ਚਾਹੁੰਦੇ ਹਾਂ ਲੇਕਿਨ ਇਹ ਸਾਡਾ ਸਾਥ ਲੈਣਾ ਨਹੀਂ ਚਾਹੁੰਦੇ। ਜੇ ਸਾਡੇ ਤੋਂ ਵੱਡੀ ਗਲਤੀ ਹੋਵੇਗੀ ਤਾਂ ਅਸੀਂ ਹਰ ਗੱਲ ਮੰਨਣ ਨੂੰ ਤਿਆਰ ਹਾਂ। ਇਹ ਫਰਾਖਦਿਲੀ ਵਿਖਾਉਣ, ਇਹ ਵੱਡੇ ਹਨ, ਸਰਕਾਰ ਇਨ੍ਹਾਂ ਦੀ ਹੈ। ਫਰਾਖਦਿਲੀ ਤੁਸੀਂ ਦਿਖਾਓ। ਖੈਰ ਜੋ ਹੋ ਗਿਆ, ਹੋ ਗਿਆ, ਹਾਊਸ ਚਲਾਓ।

**ਮਾਨਯੋਗ ਡਿਪਟੀ ਸਪੀਕਰ** : ਜ਼ਿਆਦਾ ਸੰਜਮ ਫਰਾਖਦਿਲੀ ਵਿਚ ਨਾ ਦਿਖਾਓ।

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਥੇ ਇਹ ਹਲੀਮੀ ਦੀਆਂ ਗੱਲਾਂ ਕਰਦੇ ਹਨ ਪਰ ਵਿਚੋਂ ਇਨ੍ਹਾਂ ਦਾ ਐਕਸ਼ਨ ਕੁਝ ਹੋਰ ਹੁੰਦਾ ਹੈ। ਇਹ ਤਾਂ ਸਾਡੇ ਸਪੀਕਰ ਨੂੰ ਅਪੋਲੋਜਾਈਜ਼ ਕਰਨ ਨੂੰ ਤਿਆਰ ਨਹੀਂ। ਫਿਰ ਬਾਅਦ ਵਿਚ ਬਾਹਰ ਰੌਲਾ ਪਾਉਣਗੇ ਕਿ ਡਿਬੇਟ ਤਾਂ ਇਨ੍ਹਾਂ ਨੇ ਰੁਕਵਾਈ ਹੈ। ਮੇਰਾ ਖਿਆਲ ਹੈ ਸਾਡੀ ਸਾਰਿਆਂ ਦੀ ਇਸ ਸਦਨ ਵਿਚ ਇਹ ਫਰਾਖਦਿਲੀ ਹੋਵੇਗੀ ਕਿ ਇਨ੍ਹਾਂ ਨੂੰ ਬਖਸ਼ ਦਿਓ, ਮੁਆਫ਼ ਕਰ ਦਿਓ (ਥੰਪਿੰਗ)

**ਮਾਨਯੋਗ ਡਿਪਟੀ ਸਪੀਕਰ** : ਮੈਂ ਦੋਹਾਂ ਧਿਰਾਂ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ। ਹੁਣ ਆਪਾਂ ਸਹੀ, ਸੁਰਖਰੂ ਮਾਹੌਲ ਵਿਚ ਗਵਰਨਰ ਸਾਹਿਬ ਦੇ ਧੰਨਵਾਦ ਦੇ ਮਤੇ ਤੇ ਆਪਣੀ ਬਹਿਸ ਸ਼ੁਰੂ ਕਰੀਏ। Yes, Mr. Badal, it is your turn.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਗੱਲ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀ ਮਸਲਾ ਹੱਲ ਕਰਨ ਵਾਸਤੇ ਕੋਸ਼ਿਸ਼ ਕੀਤੀ ਔਰ ਇਸ ਗੱਲ ਵਿੱਚ ਤੁਸੀਂ ਸਫਲ ਹੋਏ। ਡਿਪਟੀ ਸਪੀਕਰ ਸਾਹਿਬ, 15 ਮਾਰਚ ਨੂੰ ਸਾਡੇ ਆਨਰੇਬਲ ਗਵਰਨਰ ਸਾਹਿਬ ਨੇ ਇੱਥੇ ਭਾਸ਼ਣ ਦਿੱਤਾ ਸੀ। ਇਸ ਤੇ ਟਰੈਜ਼ਰੀ ਬੈਂਚਿਜ਼ ਵਲੋਂ ਧੰਨਵਾਦ ਦਾ ਮਤਾ ਪੇਸ਼ ਕੀਤਾ ਗਿਆ ਤੇ ਤਾਈਦ ਕੀਤੀ ਗਈ। ਸਾਡੇ ਵਲੋਂ ਵੀ ਬਹੁਤ ਸਾਰੇ ਮੈਂਬਰਾਂ ਨੇ ਇਸ ਦੀ ਮੁਖਾਲਫਤ ਕਰਨ ਵਾਸਤੇ ਆਪਣੀਆਂ ਦਲੀਲਾਂ ਦਿੱਤੀਆਂ। ਡਿਪਟੀ ਸਪੀਕਰ ਸਾਹਿਬ, ਸਾਡੇ ਸਾਹਮਣੇ ਬੈਠੇ ਵੀਰ ਬੜੇ ਕਾਬਲ ਹਨ ਲੇਕਿਨ ਕਈ ਵਾਰੀ ਜੇ ਕੇਸ ਬਹੁਤ ਕਮਜ਼ੋਰ ਹੋਵੇ, ਕੇਸ ਵਿੱਚ ਜਾਨ ਹੀ ਕੋਈ ਨਾ ਹੋਵੇ ਤਾਂ ਵਕੀਲ ਭਾਵੇਂ ਕਿੰਨਾ ਹੀ ਚੰਗਾ ਕਿਉਂ ਨਾ ਹੋਵੇ, ਉਹ ਫਿਰ ਵੀ ਜਿੱਤ ਨਹੀਂ ਸਕਦਾ। ਇਨ੍ਹਾਂ ਦਾ ਕੇਸ ਵੀ ਇੰਨਾ ਹੀ ਕਮਜ਼ੋਰ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਾਰੇ ਗਵਰਨਰ ਐਡਰੈਸ ਨੂੰ ਬਹੁਤ ਧਿਆਨ ਨਾਲ ਤੇ ਕਈ ਵਾਰੀ ਪੜ੍ਹਿਆ ਹੈ ਔਰ ਮੈਂ ਕਹਿ ਸਕਦਾ ਹਾਂ ਕਿ ਇਹ ਐਡਰੈਸ ਜੋ ਹੈ ਇਹ ਦਿਸ਼ਾਹੀਣ ਹੈ ਅਤੇ ਅਰਥਹੀਣ ਹੈ। ਭਾਵੇਂ ਇਹ ਲੰਬਾ ਭਾਸ਼ਣ ਹੈ ਪਰ ਇਸ ਭਾਸ਼ਣ ਦੇ ਜਿਹੜੇ ਪਹਿਲੇ ਦੋ ਪੈਰ੍ਹੇ ਹਨ, ਉਹ ਜਿਸ ਕਿਸੇ ਨੇ ਵੀ ਲਿਖੇ ਹਨ, ਉਸ ਨੇ ਨਿਚੋੜ ਕੱਢਿਆ ਹੈ ਔਰ ਟਰੈਜ਼ਰੀ ਬੈਂਚਿਜ਼ ਵਾਲੇ ਕੁਝ ਬੰਦੇ ਕਹਿੰਦੇ ਹਨ ਕਿ ਬਹੁਤ ਚੰਗੀਆਂ ਗੱਲਾਂ ਕੀਤੀਆਂ ਹਨ। ਇਨ੍ਹਾਂ ਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਇਨ੍ਹਾਂ ਦੋ ਪੈਰ੍ਹਿਆਂ ਵਿੱਚ ਜੋ ਗੱਲਾਂ ਆਈਆਂ ਹਨ, ਉਥੇ ਤੱਕ ਹੀ ਸੀਮਤ ਰਹਾਂਗਾ ਬਾਕੀ ਤਾਂ ਖਾਨਾ ਪੂਰਤੀ ਹੀ ਕੀਤੀ ਹੈ। ਡਿਪਾਰਟਮੈਂਟ ਲਿਖ ਕੇ ਹੀ ਖਾਨਾਪੂਰਤੀ ਕੀਤੀ ਗਈ ਹੈ। ਇਹ ਤੁਸੀਂ ਵੀ ਜਾਣਦੇ ਹੋ ਅਤੇ ਮੈਂ ਵੀ ਜਾਣਦਾ ਹਾਂ। ਕਈ ਦਫਾ ਇਹ ਹੁੰਦਾ ਹੈ ਕਿ ਐਡਰੈਸ ਦੇ ਵਿੱਚ ਵੀ ਸਫਾ ਗਲਤ ਲਿਖਿਆ ਜਾਵੇ। ਮੈਂ ਕਹਿੰਦਾ ਹਾਂ ਕਿ ਇਸ ਭਾਸ਼ਣ ਦੀ ਇੱਕ-ਇੱਕ ਲਾਈਨ ਜੋ ਹੈ, ਉਹ ਸਚਾਈ ਤੋਂ ਕੋਸਾਂ ਦੂਰ ਹੈ। ਇੱਕ ਲਾਈਨ ਦੇ ਵਿੱਚ ਵੀ ਸਚਾਈ ਜੇ ਕੋਈ ਕੱਢ ਦੇਵੇ ਤਾਂ ਮੈਂ ਉਸ ਤੋਂ ਜ਼ਰੂਰ ਮੁਆਫੀ ਮੰਗਾਂਗਾ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਤਿੰਨ-ਚਾਰ ਗੱਲਾਂ ਕੀਤੀਆਂ ਹਨ। ਇੱਕ ਤਾਂ ਇਹ ਕਹਿੰਦੇ ਹਨ ਕਿ ਸਾਨੂੰ ਬੜਾ ਫਤਵਾ ਮਿਲਿਆ ਹੈ। ਪਹਿਲੇ ਪੈਰ੍ਹੇ ਦੇ ਵਿੱਚ ਗੱਲ ਕੀਤੀ ਹੈ। ਫਿਰ ਕਿਹਾ ਹੈ ਕਿ ਅਸੀਂ ਡਿਵੈਲਪਮੈਂਟ ਦੀ ਰਫ਼ਤਾਰ ਬੜੀ ਤੇਜ਼ ਕੀਤੀ ਹੈ, ਫਿਸਕਲ ਕਨਸੋਲੀਡੇਸ਼ਨ ਕੀਤੀ ਹੈ। ਇਹ ਵੀ ਕਿਹਾ ਗਿਆ ਹੈ ਕਿ ਭ੍ਰਿਸ਼ਟਾਚਾਰ ਖਤਮ ਕੀਤਾ ਗਿਆ ਹੈ। ਇਹ ਵੀ ਕਿਹਾ ਹੈ ਕਿ ਦੋ ਸਾਲ ਬੜੀ ਕਾਮਯਾਬੀ ਨਾਲ ਮੁਕੰਮਲ ਕੀਤੇ ਹਨ। ਜਿਹੜਾ ਦੂਜਾ ਪੈਰ੍ਹਾ ਹੈ, ਉਸ ਵਿੱਚ ਇਨ੍ਹਾਂ ਨੇ ਲਿਖਿਆ ਹੈ ਕਿ I propose to highlight some of the steps taken by the Government which will benefit a broad section of State's population specially farmers, dalits and employees. ਫਾਇਦਾ ਤਾਂ ਸਾਰਿਆਂ ਦਾ ਕੀਤਾ ਹੈ ਪਰ ਇਨ੍ਹਾਂ ਤਿੰਨ ਕੈਟਾਗਰੀਜ਼ ਦਾ ਬਹੁਤ ਹੀ ਫਾਇਦਾ ਕੀਤਾ ਹੈ। ਇਸ ਬਾਰੇ ਮੈਂ ਸਮੇਂ ਸਿਰ ਦੱਸਾਂਗਾ। ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਫਤਵੇ ਦੀ ਗੱਲ ਕਰਦਾ ਹਾਂ। ਇਨ੍ਹਾਂ ਨੂੰ ਕਿਹੜਾ ਫਤਵਾ ਮਿਲਿਆ ਹੈ। ਪਹਿਲਾਂ ਜਿਹੜਾ ਅਸੈਂਬਲੀ ਦੇ ਵਿੱਚ ਫਤਵਾ ਮਿਲਿਆ ਸੀ, ਉਹ ਕਿੰਨਾ ਕੁ ਮਿਲ ਗਿਆ ਸੀ, ਜਿਸ ਤੇ ਇਹ ਡੀਂਗਾ ਮਾਰਦੇ ਸੀ। ਸਾਰੇ ਪੰਜਾਬ ਦੀਆਂ ਜਿੰਨੀਆਂ ਵੀ ਵੋਟਾਂ ਪਈਆਂ, ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਪਈਆਂ ਵੋਟਾਂ ਨਾਲੋਂ ਕਾਂਗਰਸ ਅਤੇ ਸੀ.ਪੀ.ਆਈ. ਨੂੰ ਸਿਰਫ 40 ਹਜ਼ਾਰ ਵੋਟਾਂ ਹੀ ਵੱਧ ਪਈਆਂ ਸਨ। ਇੰਨਾ ਕੁ ਹੀ ਫਰਕ ਸੀ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਇਹ ਜੋ ਢਿੱਲਾ ਮੱਠਾ ਜਿਹਾ ਫਤਵਾ ਇਨ੍ਹਾਂ ਨੂੰ ਮਿਲ ਗਿਆ ਪਰ ਪਹਿਲੀ ਵਾਰ ਉਸ ਫਤਵੇ ਤੋਂ ਬਾਅਦ ਪੰਜਾਬ ਦੇ ਲੋਕਾਂ ਨੂੰ ਫੇਰ ਫਤਵਾ ਦੇਣ ਦਾ ਮੌਕਾ ਮਿਲਿਆ। ਪਾਰਲੀਮੈਂਟ ਦੀਆਂ 13 ਸੀਟਾਂ ਸਨ। ਇਨ੍ਹਾਂ ਵਿੱਚੋਂ 11 ਸੀਟਾਂ ਅਸੀਂ ਜਿੱਤੇ ਹਾਂ ਔਰ ਇਸ ਗੱਲ ਦੇ ਬਾਵਜੂਦ ਜਿੱਤੇ ਹਾਂ ਕਿ ਕੋਡ ਆਫ਼ ਕੰਡਕਟ ਦੀਆਂ ਇਨ੍ਹਾਂ ਨੇ ਧੱਜੀਆਂ ਉਡਾ ਦਿੱਤੀਆਂ। ਅਸੀਂ ਇਨ੍ਹਾਂ ਨੂੰ ਦਰਿਆ ਦੇ ਵਹਿਣ ਵਾਗੂੰ ਵਹਾ ਦਿੱਤਾ ਪਰ ਇਨ੍ਹਾਂ ਨੇ ਬਹੁਤ ਪੁਲਿਸ ਮਸ਼ੀਨਰੀ ਸਿਵਲ ਐਡਮਨਿਸਟਰੇਸ਼ਨ ਲਈ ਵਰਤੀ। ਜਾਅਲੀ ਵੋਟਾਂ ਵੀ ਪਵਾਈਆਂ ਮੈਨੂੰ ਸਾਰੀਆਂ ਗੱਲਾਂ ਦੱਸਦੇ ਹੋਏ ਸ਼ਰਮ ਆਉਂਦੀ ਹੈ ਕਿ ਉਸ ਇਲੈਕਸ਼ਨ ਵਿੱਚ ਕੀ ਕੁੱਝ ਨਹੀਂ ਹੋਇਆ ਪਰ ਫਿਰ ਵੀ ਅਸੀਂ 11 ਸੀਟਾਂ ਜਿੱਤ ਗਏ। ਜਿਹੜੀਆਂ 2 ਸੀਟਾਂ ਇਨ੍ਹਾਂ ਨੇ 13 ਵਿੱਚੋਂ ਜਿੱਤੀਆਂ ਹਨ ਉਸ ਬਾਰੇ ਅਖਬਾਰਾਂ ਵਿਚ ਕਾਫੀ ਕੁਝ ਆ ਚੁੱਕਾ ਹੈ। ਕੈਪਟਨ ਕੰਵਲਜੀਤ ਸਿੰਘ ਕਦੇ ਨਾ ਹਾਰਦੇ। ਪਿਛਲੇ 2-4 ਦਿਨਾਂ ਦੇ ਵਿਚ ਜੋ ਕੁਝ ਪਟਿਆਲੇ ਵਿੱਚ ਹੋਇਆ, ਉਹ ਤੁਹਾਨੂੰ ਵੀ ਪਤਾ ਹੈ, ਤੁਸੀਂ ਚੁੱਪ ਕਰਕੇ ਖਾਮੋਸ਼ ਬੈਠੇ ਰਹਿੰਦੇ ਹੋ। ਪਟਿਆਲੇ ਕਾਂਸਟੀਚਿਊਐਂਸੀ ਵਿੱਚ ਬੂਥ ਕੈਪਚਿਰਿੰਗ ਹੋਈ ਅਤੇ ਪੁਲਿਸ ਦੇ ਡੰਡਿਆਂ ਨਾਲ ਜ਼ਬਰਦਸਤੀ ਤੁਸੀਂ ਇਹ ਸੀਟ ਜਿੱਤੀ ਹੈ ਜਲੰਧਰ ਦੀ ਸੀਟ ਤਾਂ ਪੈਸੇ ਦੇ ਜ਼ੋਰ ਨਾਲ 10-15 ਕਰੋੜ ਰੁਪਿਆ ਖਰਚ ਕਰਕੇ ਜਿੱਤੀ ਗਈ ਹੈ। ਅਸੀਂ ਤੁਹਾਨੂੰ 85 ਅਸੈਂਬਲੀ ਕਾਂਸਟੀਚਿਊਐਂਸੀਆਂ ਦੇ ਵਿੱਚ ਹਾਰ ਦਿੱਤੀ ਹੈ। ਜੇਕਰ ਹਾਲੇ ਵੀ ਇਨ੍ਹਾਂ ਦੇ ਵਿੱਚ ਪੁਲੀਟੀਕਲ ਮੋਰਾਰਲਿਟੀ ਹੋਵੇ ਤਾਂ ਇਨ੍ਹਾਂ ਇਲੈਕਸ਼ਨਾਂ ਦੇ ਰਿਜ਼ਲਟ ਆਉਣ ਤੇ ਅਸਤੀਫਾ ਦੇ ਦੇਣਾ ਚਾਹੀਦਾ ਸੀ (ਅਕਾਲੀ ਪਾਰਟੀ ਵਲੋਂ ਤਾੜੀਆਂ).

(**ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ** ਬੈਠੇ ਬੈਠੇ : ਕੀ ਤੁਸੀਂ 1999 ਵਿੱਚ ਅਸਤੀਫ਼ਾ ਦਿੱਤਾ ਸੀ।)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੇਰੇ ਭਾਸ਼ਣ ਵਿੱਚ ਤੁਸੀਂ ਵੀ ਨਾ ਬੋਲੋ, ਅਸੀਂ ਵੀ ਨਹੀਂ ਬੋਲਾਂਗੇ। ਇਨ੍ਹਾਂ ਨੂੰ ਇਲੈਕਸ਼ਨਾਂ ਵਿਚ ਪਬਲਿਕ ਨੇ ਰਿਜੈਕਟ ਕੀਤਾ। ਇਹ ਠੀਕ ਹੈ ਕਿ ਸਾਨੂੰ ਵੀ ਲੋਕਾਂ ਨੇ ਰਿਜੈਕਟ ਕੀਤਾ ਸੀ। ਹੁਣ ਮੈਂ ਦੱਸਦਾ ਹਾਂ ਕਿ ਦੁਨੀਆਂ ਦੀ ਹਿਸਟਰੀ ਵਿਚ ਇਹ ਪਹਿਲੀ ਵਾਰ ਹੋਇਆ ਸੀ ਕਿ ਕਿਸੇ ਸਟੇਟ ਦਾ ਡਿਪਟੀ ਚੀਫ ਮਨਿਸਟਰ 40 ਐਮ.ਐਲ.ਏਜ਼ ਨੂੰ ਨਾਲ ਲੈ ਕੇ ਇਕ ਮਹੀਨਾ ਦਿੱਲੀ ਵਿਖੇ ਆਪਣੇ ਪ੍ਰਧਾਨ ਕੋਲ ਬੈਠੇ ਰਹੇ। ਪੰਜਾਬ ਸਕੱਤਰੇਤ ਸਾਰਾ ਖਾਲੀ ਪਿਆ ਰਿਹਾ ਅਤੇ ਪੰਜਾਬ ਸਾਰਾ ਖਾਲੀ ਰਿਹਾ। ਇਨ੍ਹਾਂ 40 ਐਮ.ਐਲ.ਏਜ਼ ਦੀ ਇਕੋ ਮੰਗ ਸੀ ਕਿ ਕੈਪਟਨ ਅਮਰਿੰਦਰ ਸਿੰਘ ਨੂੰ ਬਦਲੋ ਅਤੇ ਕਾਂਗਰਸ ਪਾਰਟੀ ਨੂੰ ਬਚਾ ਲਓ। ਇਸ ਦੇ ਵਿਚ ਇਨ੍ਹਾਂ ਦੇ ਕਈ ਵਜ਼ੀਰ ਵੀ ਸਨ ਜਿਹੜੇ ਕੈਪਟਨ ਸਾਹਿਬ ਦੇ ਖਿਲਾਫ ਦਿੱਲੀ ਵਿੱਚ ਬੈਠੇ ਰਹੇ ਔਰ ਕੈਪਟਨ ਦੇ ਅਸਤੀਫੇ ਦੀ ਮੰਗ ਕਰਦੇ ਰਹੇ। ਡਿਪਟੀ ਸਪੀਕਰ ਸਾਹਿਬ ਤੁਹਾਡਾ ਵੀ ਪਿਛੇ ਬਿਆਨ ਆਇਆ ਸੀ, ਤੁਸੀਂ ਇਹ ਸਾਫ ਕਿਹਾ ਸੀ ਕਿ

** **

**Mr. Deputy Speaker** : This should not be recorded. I have never said it. Please do not misquote. That should not be recorded. ਬਾਦਲ ਸਾਹਿਬ ਨੇ ਜੋ ਕੁਝ ਮੇਰਾ ਨਾਮ ਲੈ ਕੇ ਕੋਟ ਕੀਤਾ ਹੈ, ਉਸ ਨੂੰ ਰਿਕਾਰਡ ਨਾ ਕੀਤਾ ਜਾਵੇ।

** Not recorded as ordered by the Chair.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਠੀਕ ਹੈ ਮੈਂ ਤੁਹਾਨੂੰ ਕੋਟ ਨਹੀਂ ਕਰਦਾ। ਤੁਸੀਂ ਇਸ ਵਕਤ ਚੇਅਰ ਤੇ ਹੋ। ਪੰਜਾਬ ਦੇ ਲੋਕਾਂ ਨੇ ਤੁਹਾਨੂੰ ਕਿੰਨਾ ਫਤਵਾ ਅਸੈਂਬਲੀ ਦੀਆਂ ਇਲੈਕਸ਼ਨਾਂ ਵਿਚ ਦੇ ਦਿੱਤਾ ਸੀ ਜਿਸ ਕਰਕੇ ਤੁਸੀਂ ਲੋਕਾਂ ਨੂੰ ਭੁੱਲ ਗਏ। ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਕ ਬਹੁਤ ਵੱਡਾ ਪੁਲੀਟੀਕਲ ਪਲਾਸਫਰ Thomas said "That is the best government which desires to make the people happy and knows how to make them happy". ਉਹ ਕਹਿੰਦਾ ਹੈ ਕਿ ਜਿਹੜੀ ਸਰਕਾਰ ਲੋਕਾਂ ਨੂੰ ਖੁਸ਼ ਨਹੀਂ ਰੱਖ ਸਕਦੀ, ਉਸ ਸਰਕਾਰ ਨੂੰ ਸਰਕਾਰ ਚਲਾਉਣ ਦਾ ਹੱਕ ਨਹੀਂ ਹੋਣਾ ਚਾਹੀਦਾ। ਇਸ ਸਰਕਾਰ ਨੂੰ ਤਾਂ ਪਤਾ ਹੀ ਨਹੀਂ ਹੈ ਕਿ ਲੋਕਾਂ ਨੂੰ ਕਿਸ ਤਰ੍ਹਾਂ ਖੁਸ਼ ਰੱਖਿਆ ਜਾ ਸਕਦਾ ਹੈ। ਜਿਸ ਦਿਨ ਤੋਂ ਇਹ ਸਰਕਾਰ ਪੰਜਾਬ ਵਿਚ ਬਣੀ ਹੈ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਕਾਫੀ ਜ਼ੋਰ ਫਿਸਕਲ ਕੰਸੋਲੀਡੇਸ਼ਨ ਕਰਨ ਵਿਚ ਲਗਾ ਦਿੱਤਾ। ਇਹ ਬੜੀ ਚੰਗੀ ਗੱਲ ਕੀਤੀ ਹੈ।

ਫਿਸਕਲ ਕੰਸੋਲੀਡੇਸ਼ਨ/ਡੈਫੀਸਿਟ ਵਾਲੀ ਇਹ ਗੱਲ ਤਾਂ ਜਿਹੜੇ ਅਸੈਂਬਲੀ ਵਿੱਚ ਜਵਾਬ ਦਿੱਤੇ ਗਏ, ਉਸ ਤੋਂ ਪਤਾ ਲੱਗਦੀ ਹੈ ਕਿ ਕਿੰਨੀ ਕੁ ਪੂਰੀ ਕੀਤੀ। ਜੇ ਕਿਸੇ ਕੱਸ਼ੀ ਤੇ ਪੁਲੀ ਵੀ ਬਣਾਉਣੀ ਹੈ ਤਾਂ ਬਾਜਵਾ ਸਾਹਿਬ ਜਵਾਬ ਦਿੰਦੇ ਹਨ ਕਿ ਪੈਸੇ ਉਪਲਬਧ ਹੋਣ ਤੇ ਸੋਚਿਆ ਜਾਵੇਗਾ। ਪੈਸਾ ਕੋਈ ਹੈ ਨਹੀਂ। ਸਭ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਸਟੇਟ ਦੀ ਫਿਸਕਲ ਪੁਜ਼ੀਸ਼ਨ ਕੀ ਹੈ, ਇਹ ਚੀਜ਼ ਇਸ ਤੋਂ ਪਤਾ ਲੱਗਦੀ ਹੈ ਕਿ ਉਥੋਂ ਦੀ ਇਕਾਨਮੀ ਦਾ ਗਰੋਥ ਰੇਟ ਕੀ ਹੈ। ਜੇ ਮੈਂ ਆਪਣੇ ਕੋਲੋਂ ਗੱਲਾਂ ਕਹਾਂਗਾ ਤਾਂ ਤੁਸੀਂ ਯਕੀਨ ਨਹੀਂ ਕਰੋਗੇ। ਇਸ ਕਰਕੇ ਮੈਂ ਉਹੀ ਗੱਲਾਂ ਕਰਾਂਗਾ ਜਿਨ੍ਹਾਂ ਬਾਰੇ ਸਰਕਾਰ ਨੇ ਆਪਣਾ ਵਾਈਟ ਪੇਪਰ ਛਾਪਿਆ ਹੈ ਜਾਂ ਸੈਕਟਰੀ ਫਾਈਨਾਂਸ ਨੇ ਬਿਆਨ ਦਿੱਤੇ ਹਨ ਜਾਂ ਜਿਨ੍ਹਾਂ ਬਾਰੇ ਚੰਗੀਆਂ-ਚੰਗੀਆਂ ਅਖਬਾਰਾਂ ਨੇ ਆਪਣੇ ਵਿਊਜ਼ ਦਿੱਤੇ। ਇਨ੍ਹਾਂ ਨੇ ਤਰੱਕੀ ਬਾਰੇ ਕਲੇਮ ਕੀਤਾ ਹੈ। This claim is hollow & shollow. ਗਵਰਨਰ ਐਡਰੈਸ ਵਿਚ ਇਨ੍ਹਾਂ ਨੇ ਆਪ ਕਿਹਾ ਹੈ ਕਿ ਸਾਡੀ ਗਰਾਸ ਡੋਮੈਸਟਿਕ ਪ੍ਰੋਡਿਊਸ 1.80% ਹੈ ਲੇਕਿਨ ਸਟੇਟ ਦਾ ਜਿਹੜਾ ਆਪਣਾ ਵਾਈਟ ਪੇਪਰ ਛਾਪਿਆ ਹੋਇਆ ਸੀ ਮਾਰਚ 2002 ਵਿਚ, ਉਸ ਵਿਚ ਲਿਖਿਆ ਹੈ : "That the rising graph of the growth rate during the Akali-BJP regime came misereably down during the present regime. ਇਹ ਆਪ ਉਸ ਨੂੰ ਵੇਖ ਲੈਣ, ਮੰਗਵਾ ਕੇ ਪੜ੍ਹ ਲੈਣ ਜਾਂ ਇਨ੍ਹਾਂ ਦੇ ਪਿੱਛੇ ਫਾਈਨਾਂਸ ਵਿਜ਼ਰਡ ਬੈਠੇ ਹਨ, ਉਨ੍ਹਾਂ ਤੋਂ ਪੁੱਛ ਲੈਣ। ਇਸ ਦੇ ਉਲਟ ਪਹਿਲਾਂ ਜਦੋਂ ਇਥੇ ਅਕਾਲੀ ਦਲ ਦੀ ਗੌਰਮਿੰਟ ਸੀ ਤਾਂ ਉਦੋਂ ਗਰੋਥ ਰੇਟ 6.99% ਸੀ ਜਿਹੜੀ ਕਿ ਨੈਸ਼ਨਲ ਗਰੋਥ ਰੇਟ ਤੋਂ ਵੀ ਜ਼ਿਆਦਾ ਸੀ। ਨੈਸ਼ਨਲ ਗਰੋਥ ਰੇਟ ਉਦੋਂ 6.10% ਸੀ। ਹੁਣ ਜਦ ਇਨ੍ਹਾਂ ਦੇ ਕਹਿਣ ਦੇ ਮੁਤਾਬਿਕ ਕੰਸੋਲੀਡੇਸ਼ਨ ਹੈ ਤਾਂ ਇਹ ਗਰੋਥ ਰੇਟ 1.80% ਹੈ। ਸਾਡੀ ਜਿਹੜੀ ਉਸ ਵੇਲੇ ਦੀ ਸਰਕਾਰ ਸੀ, ਉਸ ਵੇਲੇ ਦੀ ਗਰੋਥ ਰੇਟ ਨਾਲੋਂ 26% ਘੱਟ। ਬੀਬੀ ਰਵਨੀਤ ਕੌਰ ਫਾਈਨਾਂਸ ਸੈਕਟਰੀ ਹਨ। ਬੜੇ ਕਾਬਲ ਹਨ ਅਤੇ ਸੱਚ ਬੋਲਦੇ ਹਨ।

"Ms Ravneet Kaur, Secretary (Finance) has admitted most critical financial situation in the State today", as reported by the Times of India, 12th June, 2004.

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸੈਕਟਰੀ ਫਾਈਨਾਂਸ ਨੇ ਕਿਹਾ ਕਿ ਸਾਡੀ ਫਾਈਨਾਂਸ਼ੀਅਲ ਪੁਜ਼ੀਸ਼ਨ ਬਹੁਤ ਕ੍ਰਿਟੀਕਲ ਹੈ।

It has also been said that more than one year has passed since the Punjab Responsibility and Budget Mgt. Act came into existence.

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਐਕਟ ਬਣਾਇਆ ਸੀ ਕਿਉਂਕਿ ਵਰਲਡ ਬੈਂਕ ਜਾਂ ਹੋਰ ਏਜੰਸੀਆਂ ਇਨ੍ਹਾਂ ਨੂੰ ਲੋਨ ਨਹੀਂ ਸਨ ਦਿੰਦੀਆਂ। ਉਸ ਦੇ ਵਿਚ 3-4 ਮੈਨਡੇਟਰੀ ਗੱਲਾਂ ਸਨ : 1. To bring down fiscal deficit down to 3% 2. quarterly review of the progress of the financial stabilization and 3. presentation of each quarterly review before the Assembly (Punjab Vidhan Sabha), in the last one year as admitted by Ms. Ravneet Kaur.

ਇਹ ਤਿੰਨ ਕਾਨੂੰਨੀ/ਮੈਨਡੇਟਰੀ ਗੱਲਾਂ ਸਨ ਜਿਹੜੀਆਂ ਇਨ੍ਹਾਂ ਨੂੰ ਕਰਨੀਆਂ ਪੈਣੀਆਂ ਸਨ ਪਰ ਬੀਬੀ ਰਵਨੀਤ ਕੌਰ ਕਹਿੰਦੇ ਹਨ : "But regretfully not a single statutoy obligation as above has been fulfilled by the present govt. The fiscal deficit has increased. No quarterly review has been done. Nor any such quarterly review has been presented before the Govt.

ਇਨ੍ਹਾਂ ਨੇ ਇਹ ਵੀ ਲਿਖਿਆ ਹੈ ਕਿ ਜਿਹੜਾ ਗੈਪ ਹੈ ਰੈਵੇਨਿਉ ਅਤੇ ਐਕਸਪੈਂਡੀਚਰ ਦਾ, ਉਹ 4 ਹਜ਼ਾਰ ਕਰੋੜ ਰੁਪਏ ਦੇ ਕਰੀਬ ਹੈ। ਇਕ ਹਜ਼ਾਰ ਕਰੋੜ ਰੁਪਿਆ ਪਲੈਨ ਵਿਚ ਹੋਰ ਖਰਚ ਹੋਣਾ ਹੈ। ਸੋ, ਇਹ ਕੁੱਲ 5 ਹਜ਼ਾਰ ਕਰੋੜ ਰੁਪਏ ਦਾ ਗੈਪ ਹੈ। ਇਹ ਵੀ ਇਨ੍ਹਾਂ ਨੇ ਲਿਖਿਆ ਹੈ:—

"Such a glaring gap clearly reveals that Punjab Govt. has little money to spend for development.

**ਸ਼੍ਰੀ ਸੁਰਿੰਦਰ ਸਿੰਗਲਾ** : ** ** ** ਇਹ ਕੁੱਝ ਰੋਸ਼ਨੀ ਪਾਉਣਗੇ ? ਕ੍ਰਿਪਾ ਕਰਕੇ ਇਹ ਕੁਝ ਰੋਸ਼ਨੀ ਪਾਉਣ।

**Mr. Deputy Speaker :** This is no Point of Order.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਸੇ ਕਰਕੇ ਹੀ ਭੱਠਾ ਬੈਠਿਆ ਹੈ। ਇਹੋ ਜਿਹੇ ਐਡਵਾਈਜ਼ਰ ਹੀ ਭੱਠਾ ਬਿਠਾਉਂਦੇ ਹਨ। ਜੇਕਰ ਤੁਸੀਂ ਸਿੱਧੇ ਸਾਦੇ ਹੁੰਦੇ ਤਾਂ ਤੁਸੀਂ ਪੰਜ ਸਾਲ ਪੂਰੇ ਕੱਢ ਲੈਂਦੇ ਲੇਕਿਨ ਇਨ੍ਹਾਂ ਨੂੰ ਗਰਮੀ ਹੈ ਕਿ ਮੈਨੂੰ ਵਿੱਤ ਮੰਤਰੀ ਕਿਉਂ ਨਹੀਂ ਬਣਾਇਆ। ਡਿਪਟੀ ਸਪੀਕਰ ਸਾਹਿਬ, ਇਕ ਇੰਟਰਨਲ ਅਸੈਸਮੈਂਟ ਹੁੰਦੀ ਹੈ ਐਫ.ਡੀ. ਦੀ। ਉਹ ਰੀਸੈਂਟਲੀ ਹੋਈ ਹੈ। ਉਸ ਵਿੱਚ ਵੀ ਉਨ੍ਹਾਂ ਨੇ ਐਡਮਿੱਟ ਕੀਤਾ ਹੈ ਕਿ ਗਰੇਟ ਇਕਨਾਮਿਕ ਕਰਾਈਸਿਜ਼ ਇਨ ਦੀ ਪੰਜਾਬ। ਚਲੋ, ਇਹ ਇਨ੍ਹਾਂ ਦੇ ਸੈਕਟਰੀ ਫਾਈਨਾਂਸ ਨੇ ਕਿਹਾ ਹੈ, ਵਰਲਡ ਬੈਂਕ ਵੀ ਕਹਿੰਦਾ ਹੈ, ਉਹ ਤਾਂ ਅਕਾਲੀ ਨਹੀਂ।

** Expunged as ordered by the Chair.

Even the World Bank has expressed concern over the fiscal and financial situation in Punjab giving a warning that the failing fiscal health could permanently impair the economy of the State. According to the White Paper, the development has come to a virtual stand-still.

ਡਿਪਟੀ ਸਪੀਕਰ ਸਾਹਿਬ, ਟ੍ਰਿਬਿਊਨ ਆਪਣਾ ਬੜਾ ਚੰਗਾ ਅਖਬਾਰ ਹੈ। ਤੁਸੀਂ ਵੀ ਪੜ੍ਹਿਆ ਹੋਵੇਗਾ 30 ਮਾਰਚ, 2004. The Tribune of March 30, 2004 has published an analysis with data showing that the State has become 'Punjab dimming' and has earned the dis-credit of having become a failed State with reforms having got stuck.

ਅੱਜ ਇਹ ਹਿੰਦੁਸਤਾਨ ਦੇ ਨਕਸ਼ੇ ਤੇ ਫੇਲ੍ਹ ਸਟੇਟ ਹੈ। ਚਲੋ, ਮੈਂ ਇਸ ਗੱਲ ਨੂੰ ਭੁੱਲ ਜਾਂਦਾ ਹਾਂ, ਵਾਈਟ ਪੇਪਰ ਵੀ ਭੁੱਲ ਜਾਂਦਾ ਹਾਂ, ਵਰਲਡ ਬੈਂਕ ਵੀ ਭੁੱਲ ਜਾਂਦਾ ਹਾਂ। ਜੇ ਮੁੱਖ ਮੰਤਰੀ ਖੁਦ ਕਹਿਣ ਤਾਂ ਉਹ ਤਾਂ ਗਲਤ ਨਹੀਂ ਹੋ ਸਕਦਾ। ਇਹ ਭੁਪਾਲ ਗਏ। ਮੱਧਿਆ ਪ੍ਰਦੇਸ਼ ਵਿੱਚ ਉਥੇ ਇਲੈਕਸ਼ਨ ਵਿੱਚ ਇਨ੍ਹਾਂ ਦੀ ਡਿਊਟੀ ਸੀ, ਉਥੇ ਇਹ ਗਏ। ਚੋਣਾਂ ਵੀ ਉਥੇ ਇਹ ਹਰਾ ਕੇ ਹੀ ਆਏ। ਉਥੇ ਇਹ ਕਹਿੰਦੇ ਹਨ ਕਿ ਜਿਹੜਾ ਇਥੋਂ ਦਾ ਮੁੱਖ ਮੰਤਰੀ ਹੈ ਦਿਗਵਿਜੈ ਸਿੰਘ।

Digvijay Singh has implemented all points of Panchayati Raj while he had (Captain Amarinder Singh) implemented not even one point of Panchayati Raj.

ਉਥੇ ਜਾ ਕੇ ਇਹ ਵੀ ਕਿਹਾ ਕਿ ਪਬਲਿਕ ਡੈਟ ਜਿਹੜਾ ਹੈ ਉਹ 42,000 ਕਰੋੜ ਰੁਪਏ ਹੋ ਗਿਆ ਹੈ। ਤੀਜੀ ਗੱਲ ਇਹ ਕਹਿੰਦੇ ਹਨ ਕਿ ਸਾਡੇ ਤਾਂ ਵਿਲੇਜਰਜ਼ ਨੂੰ 6 ਘੰਟੇ ਤੋਂ ਵੱਧ ਬਿਜਲੀ ਨਹੀਂ ਦੇ ਸਕਦੇ ਤੇ ਰੋਡਜ਼ ਸਾਡੇ ਅਜਿਹੀਆਂ ਹਨ ਕਿ, ਡਿਪਟੀ ਸਪੀਕਰ ਸਾਹਿਬ, ਅੰਗਰੇਜ਼ੀ ਲਫਜ਼, ਮੈਂ ਥੋੜ੍ਹਾ ਜਿਹਾ ਢਿੱਲਾ ਹਾਂ ਇਸ ਕੰਮ ਵਿੱਚ, ਪੋਥਹੋਲਜ਼-ਗੋਡੇ ਗੋਡੇ ਟੋਏ। ਇਹ ਕਹਿੰਦੇ ਹਨ ਕਿ ਸਾਡੀਆਂ ਰੋਡਜ਼ ਤੇ ਤਾਂ ਗੋਡੇ ਗੋਡੇ ਟੋਏ ਪਏ ਹੋਏ ਹਨ। ਉਨ੍ਹਾਂ ਨੇ ਕਿਹਾ ਕਿ ਐਜੂਕੇਸ਼ਨ ਇਕ ਮੁਸ਼ਕਲ ਬਣ ਗਈ ਹੈ ਔਰ ਵੱਡੀ ਪਰਸੈਂਟੇਜ ਵਿੱਚ ਜਿਹੜੇ ਬੱਚੇ ਹਨ ਉਹ ਸਕੂਲ ਛੱਡ ਰਹੇ ਹਨ। ਟੀਚਰਜ਼ ਗੈਰਹਾਜ਼ਰ ਰਹਿੰਦੇ ਹਨ ਔਰ ਹਸਪਤਾਲਾਂ ਦੇ ਵਿੱਚ ਕੋਈ ਡਾਕਟਰ ਨਹੀਂ ਜਾਂਦੇ। ਹੁਣ ਇਹ ਟ੍ਰਿਬਿਊਨ ਵਿੱਚ ਖਬਰ ਹੈ ਤੇ ਬੜਾ ਸਖਤ ਐਡੀਟੋਰੀਅਲ ਲਿਖਿਆ ਹੋਇਆ ਹੈ। ਅਸੀਂ ਪਹਿਲੀ ਵਾਰ ਦੇਖਿਆ ਹੈ ਕਿ ਇਕ ਚੀਫ ਮਨਿਸਟਰ ਆਪਣੀ ਸਟੇਟ ਦੀ ਬਾਹਰਲੀ ਸਟੇਟ ਵਿੱਚ ਜਾ ਕੇ ਇੰਨੀ ਬਦਨਾਮੀ ਕਰਦਾ ਹੈ। ਇਸ ਵਿੱਚ ਡਿਪਟੀ ਸਪੀਕਰ ਸਾਹਿਬ ਜੇ ਮੈਂ ਕਿਹਾ ਕੋਈ ਇਕ ਵੀ ਗੱਲ ਇਹੋ ਜਿਹੀ ਨਹੀਂ ਜਿਹੜੀ ਗਲਤ ਹੋਵੇ। ਹੁਣ ਇੱਕ ਇਨ੍ਹਾਂ ਨੇ ਬੜਾ ਕਿਹਾ ਕਿ ਭ੍ਰਿਸ਼ਟਾਚਾਰ ਨੂੰ ਤਾਂ ਅਸੀਂ ਇਥੋਂ ਖਤਮ ਹੀ ਕਰ ਦਿੱਤਾ ਹੈ। ਭ੍ਰਿਸ਼ਟਾਚਾਰ ਖਤਮ ਕਰਨ ਦਾ ਇਹ ਮਤਲਬ ਨਹੀਂ ਕਿ 20-30 ਅਕਾਲੀਆਂ ਤੇ ਪਰਚਾ ਕਰ ਦਿਓ, ਉਨ੍ਹਾਂ ਨੂੰ ਅੰਦਰ ਕਰ ਦਿਓ ਤੇ ਉਸ ਨਾਲ ਭ੍ਰਿਸ਼ਟਾਚਾਰ ਖਤਮ ਹੋ ਗਿਆ। ਭ੍ਰਿਸ਼ਟਾਚਾਰ ਤਾਂ ਅੱਗੇ ਨਾਲੋਂ ਹਜ਼ਾਰਾਂ ਗੁਣਾਂ ਵੱਧ ਗਿਆ ਹੈ। ਇਨ੍ਹਾਂ ਨੇ ਵੱਡੀ ਲਕੀਰ ਖਿੱਚ ਦਿੱਤੀ ਹੈ। ਡਿਪਟੀ ਸਪੀਕਰ ਸਾਹਿਬ, ਹੁਣ ਕਿਉਂਕਿ ਥੋੜ੍ਹਾ ਜਿਹਾ ਜ਼ਿਆਦਾ ਰੌਲਾ ਪੈ ਗਿਆ ਹੈ ਇਸ ਕਰਕੇ ਭ੍ਰਿਸ਼ਟਾਚਾਰ ਦੀ ਵੀ ਕੁਝ ਗੱਲ ਘੱਟ ਕਰਦੇ ਹਨ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਬਦਲੇ-ਬਦਲੇ ਸੇ ਮੇਰੀ ਸਰਕਾਰ ਨਜ਼ਰ ਆਤੇ ਹੈਂ (ਇਕ ਅਵਾਜ਼ : ਅੱਜ ਕਵਿਤਾਵਾਂ ਬੜੀਆਂ ਸੁਣਾ ਰਹੇ ਹੋ) ਇਨ੍ਹਾਂ ਨੇ ਅੱਜ ਹੀ ਕਹਿ ਦੇਣਾ ਹੈ ਕਿ ਬਾਦਲ ਨੂੰ ਫਿਰ ਰਗੜਾ ਲਾਓ। ਜਿਸ ਦਿਨ ਵੀ ਮੈਂ ਕੋਈ ਗੱਲ ਕਰਦਾ ਹਾਂ, ਇਹ ਉਸੇ ਦਿਨ ਹੀ ਮੀਟਿੰਗਾਂ ਕਰਦੇ ਹਨ ਤੇ ਕਹਿੰਦੇ ਹਨ, ਪਾਂਡੇ ਜੀ ਬਾਦਲ ਨੂੰ ਫਿਰ ਫੜ ਕੇ ਘੜੀਸੋ। ਖੈਰ ਸਾਡੇ ਵਾਸਤੇ ਤਾਂ ਇਹ ਨਾਰਮਲ ਗੱਲਾਂ ਹਨ (ਹਾਸਾ) ਜਦੋਂ ਭ੍ਰਿਸ਼ਟਾਚਾਰ ਦੀਆਂ ਗੱਲਾਂ ਕਰਦੇ ਹਾਂ ਮਹਿਲਾਂ ਦੀਆਂ ਕੰਧਾਂ ਥਰਕਦੀਆਂ ਹਨ, ਮਹਿਕਮਿਆਂ ਦੀਆਂ ਕੰਧਾਂ ਥਰਕਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਕੁਝ ਅੱਡੇ ਬਣੇ ਹੁੰਦੇ ਹਨ ਜਿਵੇਂ ਸ਼ਰਾਬ ਦਾ ਅੱਡਾ, ਜੂਏ ਦਾ ਅੱਡਾ, ਸੱਟੇ ਦਾ ਅੱਡਾ, ਬਦਇਖਲਾਕੀ ਦਾ ਅੱਡਾ। ਇਹੋ ਜਿਹੇ ਅੱਡੇ ਬਣੇ ਹੁੰਦੇ ਹਨ ਪ੍ਰੰਤੂ ਪੰਜਾਬ ਵਿਚ ਤਾਂ ਰਿਸ਼ਵਤ ਦਾ ਅੱਡਾ ਵੀ ਬਣਿਆ ਹੋਇਆ ਹੈ। ਮੈਨੂੰ ਕੁਝ ਸਖਤ ਲਫਜ਼ ਕਹਿਣਾ ਪੈ ਗਿਆ ਹੈ। ਸਾਡੇ ਨਾਲ ਇਨ੍ਹਾਂ ਨੇ ਕਿਹੜਾ ਕੋਈ ਕਸਰ ਛੱਡੀ ਹੈ। ਇਕ ਤਾਂ ਮੋਤੀ ਮਹਿਲ ਅੱਡਾ ਬਣ ਗਿਆ ਹੈ। ਦੂਸਰਾ ਸੀ.ਐਮ. ਦਾ ਆਫਿਸ ਅੱਡਾ ਬਣ ਗਿਆ ਹੈ ਅਤੇ ਤੀਸਰਾ ਇਨ੍ਹਾ ਦੇ ਐਡਵਾਈਜ਼ਰ ਦਾ ਜਿਨ੍ਹਾਂ ਦਾ ਕੱਲ੍ਹ ਸਵਾਲ ਇਥੇ ਆਇਆ ਸੀ। ਚਲੋ, ਮੈਂ ਉਨ੍ਹਾਂ ਦਾ ਨਾਂ ਨਹੀਂ ਲੈਂਦਾ। ਉਹ ਹਾਜ਼ਰ ਨਹੀਂ ਹਨ। ਪਰ ਸਾਰਿਆਂ ਨੂੰ ਪਤਾ ਹੈ। Speaker Sahib, I will now read a statement of Mrs. Bhattal published in the Tribune dated 15th December, 2003.

"Mrs. Bhattal said if the Chief Minister has been serious about corruption, he would have first launched enquiries against his own team with Principal Secretary' Sinha being the prime target. I had objected to Chahal's appointment but the CM did not listen to me."

ਇਹ ਗੱਲਾਂ ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ। ਡਿਪਟੀ ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੇ ਆਪਣੇ ਪ੍ਰਧਾਨ ਸਾਹਿਬ ਨੇ ਵੀ ਕਿਹਾ ਹੈ ਕਿ ਮੌਜੂਦਾ ਸਰਕਾਰ ਦੇ ਆਉਣ ਤੋਂ ਬਾਅਦ ਸੂਬੇ ਦੇ ਵਿੱਚ ਭ੍ਰਿਸ਼ਟਾਚਾਰ ਵਧਿਆ ਹੈ। ਹੁਣ ਸਰਟੀਫਿਕੇਟ ਤਾਂ ਇਨ੍ਹਾਂ ਦੇ ਆਪਣੇ ਹੀ ਦੇਈ ਜਾਂਦੇ ਹਨ। ਜੇ ਅਸੀਂ ਕੁਝ ਕਹਿੰਦੇ ਹਾਂ ਤਾਂ ਫਿਰ ਸਾਰਿਆ ਨੂੰ ਗੁੱਸਾ ਲਗਦਾ ਹੈ। ਟਾਈਮ ਥੋੜ੍ਹਾ ਹੈ। ਮੈਂ ਸੰਖੇਪ ਵਿੱਚ ਹੀ ਬੋਲਾਂਗਾ। ਲਓ, ਸ਼ਰਾਬ ਦੇ ਠੇਕਿਆਂ ਦੀ ਗੱਲ ਲੈ ਲਵੋ। ਇਨ੍ਹਾਂ ਨੇ ਸ਼ਰਾਬ ਦਾ ਪੌਂਟੀਕਰਨ ਕਰ ਦਿੱਤਾ। ਮੇਰਾ ਖਿਆਲ ਹੈ ਜਿਸ ਬੇਸ਼ਰਮੀ ਦੇ ਨਾਲ ਇਹ ਠੇਕੇ ਨਿਲਾਮ ਕੀਤੇ ਗਏ ਹਨ, ਪਤਾ ਨਹੀਂ ਇਨ੍ਹਾਂ ਉਤੇ ਅਸਰ ਕਿਉਂ ਨਹੀਂ ਹੁੰਦਾ। ਸਾਡੇ ਨਰਮੇ ਉਤੇ ਇਕ ਸੁੰਡੀ ਲਗ ਜਾਂਦੀ ਹੈ ਜਿਸ ਨੂੰ ਅਸੀਂ ਅਮਰੀਕਨ ਸੁੰਡੀ ਕਹਿੰਦੇ ਹਨ, ਉਸ ਉਤੇ ਜਿੰਨੇ ਮਰਜ਼ੀ ਸਪਰੇਅ ਕਰ ਲਈਏ ਪਰ ਉਹ ਫਿਰ ਵੀ ਨਹੀਂ ਮਰਦੀ। ਇਸੇ ਤਰ੍ਹਾਂ ਇਨ੍ਹਾਂ ਉਤੇ ਕੋਈ ਅਸਰ ਨਹੀਂ ਹੁੰਦਾ। ਭਾਵੇਂ ਕੋਈ ਅਖਬਾਰ ਐਡੀਟੋਰੀਅਲ ਲਿਖ ਦੇਵੇ, ਭਾਵੇਂ ਅਖਬਾਰਾਂ ਕਿਸੇ ਤਰ੍ਹਾਂ ਦਾ ਵੀ ਰਿਕਾਰਡ ਕਿਉਂ ਨਾ ਦੇ ਦੇਣ, ਇਨ੍ਹਾਂ ਉਤੇ ਜ਼ਰਾ ਵੀ ਅਸਰ ਨਹੀਂ ਹੁੰਦਾ। ਜਿਥੇ ਸੈਂਕੜੇ ਕਰੋੜਾਂ ਰੁਪਏ ਦੀ ਨੀਲਾਮੀ ਹੋਣੀ ਸੀ ਉਹ ਕੇਵਲ 3-3 ਮਿੰਟ ਵਿੱਚ ਹੋ ਗਈ। ਲੁਧਿਆਣੇ ਵਿੱਚ 230 ਕਰੋੜ ਰੁਪਏ ਦੀ ਬੋਲੀ ਹੋਣੀ ਸੀ ਪ੍ਰੰਤੂ ਕੇਵਲ 2 ਮਿੰਟ ਵਿਚ ਹੀ ਹੋ ਗਈ। ਡਿਪਟੀ ਸਪੀਕਰ ਸਾਹਿਬ, ਮੀਡੀਏ ਨੇ ਸਰਕਾਰ ਨੂੰ ਬੜਾ ਹੀ ਖਿਚਿਆ। ਸਰਕਾਰ ਦੀ ਬੜੀ ਬਦਨਾਮੀ ਹੋਈ : It is written in The Tribune dated 9th March, 2004.

"Actions in the richest Excise District of the State conducted here today turned out to be a complete mockery. While many old players were not allowed even entry into the venue, some hob-nobbed with the excise officials in the Circuit House. Besides, the whole exercise was over in favour of Ponty and his associates with a simple target of keeping others out.

Further, there is an editorial in The Tribune dated 9th March, 2004 about the liquor auctions, which is :—

"The controversy about the auction of liquor vends has spread really bad odour filling up even the state politics. The best course open in such a course is to make the whole operation totally transparent but exactly the opposite is being done." ਉਸਦੇ ਵਿੱਚ ਘਪਲਾ ਕਿੰਨਾ ਹੋਇਆ, ਮੈਂ ਕਿਹੜਾ ਵਿੱਚ ਬੈਠਾ ਸੀ। ਪਰ ਕਦੇ ਇੰਨੀ ਵੱਡੀ ਬਦਨਾਮੀ ਖੱਟ ਕੇ, ਸਾਰੀ ਪਾਰਟੀ ਨੂੰ ਦਾਅ ਤੇ ਲਾ ਕੇ, ਜੇ ਕੋਈ ਸਰਕਾਰ ਐਸੀ ਗੱਲ ਕਰਦੀ ਹੈ ਤਾਂ ਇਸ ਤੋਂ ਮਾੜੀ ਗੱਲ ਕੋਈ ਹੋਰ ਨਹੀਂ ਹੋ ਸਕਦੀ। ਜਿੱਥੇ ਤੱਕ ਡਿਪਟੀ ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀਆਂ ਗੱਲਾਂ ਹਨ। ਲਾਅ ਐਂਡ ਆਰਡਰ ਦੀ ਤਾਂ ਗੱਲ ਇਹ ਨਹੀਂ ਕਰਦੇ ਕਿਉਂਕਿ ਇਥੇ ਨਾ ਲਾਅ ਹੈ ਅਤੇ ਨਾ ਆਰਡਰ। ਨਾ ਤਾਂ ਕਾਨੂੰਨ ਹੈ ਅਤੇ ਜਿੰਨ੍ਹਾਂ ਨੇ ਕਾਨੂੰਨ ਦੀ ਰੱਖਵਾਲੀ ਕਰਨੀ ਹੈ, ਹੈਡ ਆਫ ਦੀ ਸਟੇਟ, ਉਨ੍ਹਾਂ ਨੂੰ ਹੋਰ ਕੰਮਾਂ ਤੋਂ ਹੀ ਵਿਹਲ ਨਹੀਂ। ਉਨ੍ਹਾਂ ਨੂੰ ਤਾਂ ਅਕਾਲੀਆਂ ਨੂੰ ਅੰਦਰ ਦੇਣ ਤੋਂ ਵਿਹਲ ਨਹੀਂ ਜਾਂ ਸਾਹਮਣੇ ਜਿਹੜੇ ਬੈਠੇ ਹਨ ਉਨ੍ਹਾਂ ਤੇ ਮੁਕੱਦਮੇ ਬਣਾਉਣ ਤੋਂ ਵਿਹਲ ਨਹੀਂ। ਸਾਰਿਆਂ ਨੂੰ ਪਤਾ ਹੈ ਜੋ ਬੀਬੀ ਜੀ ਨਾਲ ਹੋਇਆ ਹੈ ਅਤੇ ਜੋ ਸਰਦਾਰ ਤੇਜ ਪ੍ਰਕਾਸ਼ ਸਿੰਘ, ਮੰਤਰੀ ਟਰਾਂਸਪੋਰਟ, ਬੈਠੇ ਹਨ, ਇਨ੍ਹਾਂ ਨਾਲ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਵਿਜੀਲੈਂਸ ਦੇ ਅਫਸਰ ਦੀ ਇਹ ਕਿਸ ਤਰ੍ਹਾਂ ਜ਼ੁਅਰਤ ਹੋ ਸਕਦੀ ਹੈ ਕਿ ਉਹ ਇਕ ਮਨਿਸਟਰ ਦੇ ਖਿਆਫ ਰਿਪੋਰਟ ਲਿਖਣ। 10 ਮਨਿਸਟਰਾਂ ਨੂੰ ਉਥੇ ਜਾਣਾ ਪਿਆ ਉਨ੍ਹਾਂ ਨੂੰ ਬਚਾਉਣ ਵਾਸਤੇ। ਡਿਪਟੀ ਸਪੀਕਰ ਸਾਹਿਬ, ਕੀ ਇਹ ਲਾਅ ਐਂਡ ਆਰਡਰ ਹੈ। ਰੋਜ਼ ਲੁੱਟਾਂ ਖੋਹਾਂ ਅਤੇ ਮਰਡਰ ਹੋ ਰਹੇ ਹਨ। ਮੇਰਾ ਖਿਆਲ ਹੈ ਕਿ ਇਸ ਨੂੰ ਸੁਧਾਰਨ ਵਾਸਤੇ ਪੁਲਿਸ ਨੂੰ ਕਾਫੀ ਸਮਾਂ ਲਗ ਜਾਵੇਗਾ। ਅੱਜ ਜਿਸ ਤਰ੍ਹਾਂ ਸਾਰੀ ਪੁਲਿਸ ਦਾ ਕੰਮ ਹੈ, ਮੈਂ ਸਾਰਿਆਂ ਦੀ ਗੱਲ ਨਹੀਂ ਕਰਦਾ ਪਰ ਜਿਹੜੇ ਇਨ੍ਹਾਂ ਦੇ ਚਹੇਤੇ ਐਸ.ਐਸ.ਪੀ. ਹਨ ਉਹ ਤਾਂ ਬੰਦੇ ਨੂੰ ਬੰਦਾ ਨਹੀਂ ਸਮਝਦੇ। 302 ਤਾਂ ਜਿਸ ਮਰਜ਼ੀ ਤੇ ਲਗਾ ਦਿੰਦੇ ਹਨ। ਡਿਪਟੀ ਸਪੀਕਰ ਸਾਹਿਬ, ਹਰ ਰੋਜ਼ ਤਿੰਨ ਕਤਲ ਹੁੰਦੇ ਹਨ। ਅੱਜ ਵੀ ਇਨ੍ਹਾਂ ਨੇ ਜਵਾਬ ਦਿੱਤਾ ਸੀ। ਡਿਪਟੀ ਸਪੀਕਰ ਸਾਹਿਬ ਕੀ ਹੋਇਆ ਬਲਾਚੌਰ ਵਿੱਚ, ਮੈਂ ਇਸਦੀ ਡਿਟੇਲ ਵਿੱਚ ਨਹੀਂ ਜਾਣਾ, ਸਭ ਨੂੰ ਪਤਾ ਹੈ ਅਸੀਂ ਵੀ ਪੰਜ ਸਾਲ ਸਰਕਾਰ ਚਲਾਈ ਹੈ, ਕੋਈ ਦੱਸ ਦੇਵੇ ਕਿ ਕਦੇ ਕਿਤੇ ਕੋਈ ਕਰਫਿਊ ਲਗਇਆ ਹੋਵੇ, ਪਹਿਲੀ ਵਾਰ ਇਨ੍ਹਾਂ ਦੀ ਸਰਕਾਰ ਦੇ ਦੌਰਾਨ ਕਰਫਿਊ ਲੱਗੇ ਹਨ। ਪੁਲਿਸ ਦੀ ਗੋਲੀ ਨਾਲ ਬੰਦਾ ਮਰ ਗਿਆ। ਡਿਪਟੀ ਸਪੀਕਰ ਸਾਹਿਬ, ਜੇ ਪੁਲਿਸ ਅਫਸਰ ਨੂੰ ਇਹ ਡਰ ਹੋਵੇ ਕਿ ਸਰਕਾਰ ਵਲੋਂ ਸਾਡੀ ਜਾਨ ਕੱਢ ਲਈ ਜਾਵੇਗੀ ਜੇ ਅਸੀਂ ਗਲਤ ਕੰਮ ਕਰਾਂਗੇ ਤਾਂ ਅਜਿਹੇ ਦੁਖਾਂਤ ਕਦੇ ਵੀ ਨਹੀਂ ਵਾਪਰ ਸਕਦੇ। ਖਾਲੜੇ ਕੀ ਹੋਇਆ, ਇਸੇ ਤਰ੍ਹਾਂ ਫਿਰੋਜ਼ਪੁਰ ਵਿਖੇ ਹੋਇਆ। ਡਿਪਟੀ ਸਪੀਕਰ ਸਾਹਿਬ, ਹੁਣ ਤਾਂ ਬੀਬੀਆਂ ਦੀ ਵੀ, ਧੀਆਂ ਭੈਣਾ ਦੀ ਵੀ ਇਜ਼ਤ ਮਹਿਫੂਜ਼ ਨਹੀਂ। ਬੰਦਿਆਂ ਨਾਲ ਤਾਂ ਹੁੰਦਾ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਹੀ ਸੀ ਕਦੇ ਕਿਸੇ ਨੂੰ ਗੋਲੀ ਮਾਰਕੇ ਮਾਰ ਦਿੱਤਾ ਕਿਉਂਕਿ ਇਹ ਤਾਂ ਇਨ੍ਹਾਂ ਦਾ ਸ਼ੁਗਲ ਹੈ ਪਰ ਇਹ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ ਕਿ ਸਾਡੀਆਂ ਧੀਆਂ ਭੈਣਾਂ ਦੀ ਬੇਇਜ਼ਤੀ ਹੋਵੇ। ਇਕ ਹੈਡ ਕੰਸਟੇਬਲ ਨੇ ਇਕ ਲੜਕੀ ਦਾ ਰੇਪ ਕੀਤਾ। ਫਰੀਦਕੋਟ ਵਿੱਚ ਕੀ ਹੋਇਆ। ਕਿਸ ਤਰ੍ਹਾਂ ਗੁੰਡਾ ਐਲੀਮੈਂਟ ਲੜਕੀਆਂ ਦੇ ਹੋਸਟਲ ਵਿੱਚ ਗਿਆ। ਪੰਜਾਬੀ ਯੂਨੀਵਰਸਿਟੀ ਵਿੱਚ ਪਿਛੇ ਝਗੜਾ ਸੀ, ਹੈ ਤਾਂ ਪੁਰਾਣੀ ਗੱਲ, ਪਰ ਸਾਰੀਆਂ ਲੜਕੀਆਂ ਦੋ ਦਿਨ ਬਾਹਰ ਬੈਠੀਆਂ ਰਹੀਆਂ। ਕਿੰਨੀਆਂ ਗੱਲਾਂ ਮੈਂ ਡਿਪਟੀ ਸਪੀਕਰ ਸਾਹਿਬ, ਦੱਸਾਂ। ਬਠਿੰਡੇ ਵਿੱਚ ਵੀ ਕਤਲ ਹੋਇਆ ਹੈ, ਜਲੰਧਰ ਵਿੱਚ ਵੀ news appeared, Driver Killed through Police Torture. ਇਸੇ ਤਰ੍ਹਾਂ ਸਤਿਆ ਪਾਲ ਡਾਂਗ ਅਤੇ ਸ਼੍ਰੀ ਮੰਗਲ ਰਾਮ ਪਾਸਲਾ ਨੇ ਵੀ ਡਾਂਗਾਂ ਖਾਧੀਆਂ। ਡਿਪਟੀ ਸਪੀਕਰ ਸਾਹਿਬ, ਮੀਡੀਆ ਨੂੰ ਵੀ ਨਹੀਂ ਬਖਸ਼ਿਆ ਗਿਆ, ਰਕੇਸ਼ ਕੁਮਾਰ ਨੂੰ ਵੀ ਕੁੱਟਿਆ ਗਿਆ। Rakesh Kumar beaten by drunken SHO.

ਦੂਜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਦੂਜੇ ਪੈਰ੍ਹੇ ਵਿੱਚ ਲਿਖਿਆ ਸੀ ਐਗਰੀਕਲਚਰਲ ਦੇ ਬਾਰੇ ਅਸੀਂ ਫਸਲਾਂ ਦੀ ਪ੍ਰਾਈਸ ਵਧਾ ਦਿੱਤੀ ਹੈ ਕੰਟਰੈਕਟ ਫਾਰਮਿੰਗ ਸ਼ੁਰੂ ਕਰ ਦਿੱਤੀ ਹੈ, ਡਾਈਵਰਸੀਫਿਕੇਸ਼ਨ ਸ਼ੁਰੂ ਕਰ ਦਿਤੀ ਹੈ ਪਰ ਮੈਂ ਤਾਂ ਜਵਾਬ ਨਹੀਂ ਦੇ ਸਕਦਾ, ਇਨ੍ਹਾਂ ਸਾਹਮਣੇ ਵਾਲਿਆਂ ਨੂੰ ਪੁੱਛੋ ਕਿ ਕਿਸਾਨਾਂ ਦਾ ਭਲਾ ਅਕਾਲੀ ਬੀ.ਜੇ.ਪੀ. ਸਰਕਾਰ ਨੇ ਹੀ ਕੀਤਾ ਹੈ। ਮੈਂ ਹੋਰ ਦੱਸਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਅਸੀਂ ਕਣਕ ਦੀ ਐਮ.ਐਸ.ਪੀ. ਵਧਾਈ। ਜਦੋਂ ਅਸੀਂ ਸਰਕਾਰ ਸੰਭਾਲੀ ਸੀ ਤਾਂ ਉਸ ਵਕਤ ਕਣਕ ਦਾ ਭਾਅ 380 ਰੁਪਏ ਪਰ ਕੁਇੰਟਲ ਸੀ। ਸਪੀਕਰ ਸਾਹਿਬ, ਐਮ.ਐਸ.ਪੀ. ਐਵੇਂ ਨਹੀਂ ਵਧਦੀ। ਇਹ ਨਹੀਂ ਕਿ ਚਿੱਠੀ ਲਿਖ ਦਿਓ, ਡੀ.ਓ. ਲੈਟਰ ਲਿਖ ਦਿਓ। ਦਿੱਲੀ ਜਾ ਕੇ ਐਗਰੀਕਲਚਰ ਮਨਿਸਟਰ ਨੂੰ ਮਿਲਣਾ ਪੈਂਦਾ ਹੈ, ਪ੍ਰਾਈਮ ਮਨਿਸਟਰ ਨੂੰ ਮਿਲਣਾ ਪੈਂਦਾ ਹੈ। ਲਾਬੀ ਕਰੀਏਟ ਕਰਨੀ ਪੈਂਦੀ ਹੈ। ਦੂਜੇ ਮੁੱਖ ਮੰਤਰੀਆਂ ਨੂੰ ਨਾਲ ਲੈਣਾ ਪੈਂਦਾ ਹੈ ਤਾਂ ਜਾ ਕੇ ਰੇਟ ਵੱਧਦੇ ਹਨ। ਪਹਿਲੇ ਸਾਲ ਜਦੋਂ ਅਸੀਂ ਸਰਕਾਰ ਸੰਭਾਲੀ ਤੇ ਐਮ.ਐਸ.ਪੀ. ਵਧਾਈ 95 ਰੁਪਏ ਪ੍ਰਤੀ ਕੁਇੰਟਲ। ਸਿੰਗਲਾ ਸਾਹਿਬ ਬੈਠੇ ਹਨ।

**ਸ਼੍ਰੀ ਸੁਰਿੰਦਰ ਸਿੰਗਲਾ** : ਡਿਪਟੀ ਸਪੀਕਰ ਸਾਹਿਬ, ਮੇਰਾ ਨਾਂ ਰੈਫਰ ਕੀਤਾ ਜਾ ਰਿਹਾ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਮੇਰਾ ਨਾਂ ਵਾਰ ਵਾਰ ਲੈ ਰਹੇ ਹਨ। ਮੈਂ ਕਿਹਾ ਸੀ ਕਿ ਐਮ.ਐਸ.ਪੀ. ਦੀ ਪਾਲਿਸੀ ਕਾਂਗਰਸ ਦੀ ਪਾਲਿਸੀ ਹੈ। ਇਹ ਕਾਂਗਰਸ ਸਰਕਾਰ ਲੈ ਕੇ ਆਈ। ਗਰੀਨ ਰਵੈਲਿਊਸ਼ਨ ਕਾਂਗਰਸ ਸਰਕਾਰ ਲੈ ਕੇ ਆਈ। ਹੁਣ ਨਵੇਂ ਇੰਸ਼ੀਏਟਿਵ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਲੈ ਰਹੀ ਹੈ। ਇਹ ਐਮ.ਐਸ.ਪੀ. ਵਧਾਉਣ ਦੀ ਗੱਲ ਕਰਦੇ ਹਨ। ਇਹ ਕੋਈ ਨਵੀਂ ਪਾਲਿਸੀ ਨਹੀਂ ਹੈ। ਲੋਕਾਂ ਨੂੰ ਬੇਵਕੂਫ ਨਾ ਬਣਾਓ। ਇਸ ਵਾਸਤੇ ਐਗਰੀਕਲਚਰ ਪ੍ਰਾਈਸ ਕਮਿਸ਼ਨ ਬਣਿਆ ਹੋਇਆ ਹੈ ਤੇ ਉਹ ਹਿਸਾਬ ਨਾਲ ਕੀਮਤਾਂ ਵਧਾਉਂਦਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਮੇਰਾ ਨਾਂ ਵਾਰ ਵਾਰ ਰੈਫਰ ਕਰ ਰਹੇ ਹਨ। ਮੈਂ ਇਨ੍ਹਾਂ ਨੂੰ ਵਾਰ ਵਾਰ ਕਹਿੰਦਾ ਹਾਂ ਕਿ ਇਹ ਸਮਝ ਲੈਣ ਔਰ ਲੀਡਰ ਆਫ ਆਪੋਜ਼ੀਸ਼ਨ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੱਸਣ ਕਿ ਇੱਕ ਵੀ ਇੰਸ਼ੀਏਟਿਵ ਇਨ੍ਹਾਂ ਨੇ ਪੰਜ ਸਾਲਾਂ ਵਿੱਚ ਲਿਆ ਹੋਵੇ। ਡਿਪਟੀ ਸਪੀਕਰ ਸਾਹਿਬ, ਇਹ ਬਠਿੰਡੇ ਵੱਲੋਂ ਆਉਂਦੇ ਹਨ। ਅੱਜ ਮਨਪ੍ਰੀਤ ਸਿੰਘ ਬਾਦਲ ਨੇ ਮੰਨਿਆ ਹੈ ਕਿ ਬਠਿੰਡੇ ਵਿਖੇ ਕਾਟਨ ਦੀ ਪ੍ਰੋਡਕਸ਼ਨ ਹੋ ਰਹੀ ਹੈ। ਇਹ ਪੰਜ ਸਾਲ ਕੀ ਕਰਦੇ ਰਹੇ ਹਨ।

**Mr. Deputy Speaker :** You cannot make a speech on a Point of order. Your Point of Order has been well taken.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਦਾ ਜਵਾਬ ਦੇਣਾ ਚਾਹੁੰਦਾ ਹਾਂ। ਇਨ੍ਹਾਂ ਨੂੰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਠਿੰਡੇ ਵਿੱਚ ਤੁਸੀਂ ਨਰਮਾ ਲੈ ਕੇ ਆਏ ਹੋ ? ਪੰਜ ਸਾਲ ਬਠਿੰਡਾ-ਮੁਕਤਸਰ ਵਿਖੇ ਨਰਮੇ ਦੀ ਫਸਲ ਨਹੀਂ ਹੋਈ। ਫਿਰ ਸੇਮ ਨਾਲ ਤਬਾਹ ਹੋ ਗਈ ਸੀ। ਸਾਡੀ ਅਕਾਲੀ-ਬੀ.ਜੇ.ਪੀ. ਦੀ ਸਰਕਾਰ ਨੇ ਸੇਮ ਲਈ ਨਵੀਆਂ ਡਰੇਨਾਂ ਪੁੱਟੀਆਂ ਤਾਂ ਜਾ ਕੇ ਉਹ ਧਰਤੀ ਨਰਮੇ ਦੀ ਕਾਸ਼ਤ ਦੇ ਕਾਬਲ ਬਣੀ। (ਥੰਪਿੰਗ) ਇਨ੍ਹਾਂ ਦਾ ਕੀ ਹੱਥ ਹੈ। ਇਸੇ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਐਗਰੀਕਲਚਰ ਪ੍ਰਾਈਸ ਕਮਿਸ਼ਨ ਹੈ ਔਰ ਉਹ ਪ੍ਰਾਈਸ ਰੀਕੁਮੈਂਡ ਕਰਦਾ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਪ੍ਰਾਈਸ ਕਮਿਸ਼ਨਰ ਨੇ ਰਿਕੁਮੈਂਡ ਕੀਤਾ ਸੀ ਕਿ ਕਣਕ ਦਾ ਰੇਟ 90 ਰੁਪਏ ਪ੍ਰਤੀ ਕੁਇੰਟਲ ਘਟਾ ਦਿਓ, ਤੁਹਾਨੂੰ ਯਾਦ ਹੋਵੇਗਾ। ਇਹ ਰਿਕਾਰਡ ਤੇ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਉਥੇ ਗਿਆ। ਪ੍ਰਾਈਮ ਮਨਿਸਟਰ ਨੂੰ ਮਿਲਿਆ ਕਿ ਪੰਜਾਬ ਕੀ ਮੂੰਹ ਲੈ ਕੇ ਜਾਵਾਂਗਾ। ਚੌਟਾਲਾ ਸਾਹਿਬ ਨੂੰ ਨਾਲ ਲਿਆ, ਹੋਰ ਮੁੱਖ ਮੰਤਰੀਆਂ ਨੂੰ ਨਾਲ ਲਿਆ। ਜਿੱਥੇ ਕਮਿਸ਼ਨ ਨੇ 90 ਰੁਪਏ ਪ੍ਰਾਈਸ ਘਟਾਈ ਸੀ ਉਥੇ ਅਸੀਂ 30 ਰੁਪਏ ਵਧਾ ਕੇ ਲਿਆਏ ਹਾਂ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਂ ਡਿਟੇਲ ਵਿੱਚ ਨਾ ਜਾਵਾਂ। ਸਾਡੇ ਪੰਜ ਸਾਲਾਂ ਵਿੱਚ 230 ਰੁਪਏ ਪ੍ਰਤੀ ਕੁਇੰਟਲ ਇਨਕਰੀਜ਼ ਹੁੰਦੀ ਰਹੀ ਹੈ ਔਰ ਔਸਤ 40-45 ਰੁਪਏ ਪ੍ਰਤੀ ਕੁਇੰਟਲ। My Government stands committed to sure that farmers obtain a remunerative price for their produce. ਇਹ ਗਵਰਨਰ ਐਡਰੈਸ ਵਿੱਚ ਲਿਖਿਆ ਹੈ। ਇਨ੍ਹਾਂ ਦੇ ਪਹਿਲੇ ਸਾਲ ਪ੍ਰਾਈਸ ਵਧੀ 10 ਰੁਪਏ ਦੂਜੀ ਵਾਰ 10 ਰੁਪਏ ਤੇ ਤੀਜੀ ਵਾਰ ਜ਼ੀਰੋ। ਇਨ੍ਹਾਂ ਸਾਰੀਆਂ ਫਸਲਾਂ ਵਿੱਚ ਸਿਰਫ 30 ਰੁਪਏ ਵਧੇ ਤੇ ਔਸਤ 7 ਰੁਪਏ ਇਨਕਰੀਜ਼ ਬਣਦੀ ਹੈ ਔਰ ਸਾਡੇ ਸਮੇਂ ਵਿੱਚ 46 ਰੁਪਏ ਪ੍ਰਤੀ ਕੁਇੰਟਲ ਇੰਨਕਰੀਜ਼ ਪੰਜ ਸਾਲਾਂ ਵਿੱਚ ਹੋਈ ਹੈ। ਇਸ ਲਈ ਮਿਹਨਤ ਕਰਨੀ ਹੁੰਦੀ ਹੈ ਜਿਹੜੀ ਇਹ ਕਰ ਨਹੀਂ ਸਕਦੇ। ਇਹ ਸੋਚਦੇ ਹਨ ਕਿ ਅਸੀਂ ਵੱਡੇ ਬੰਦੇ ਤੇ ਸੈਂਟਰ ਵਿੱਚ ਛੋਟੇ ਬੰਦਿਆਂ ਕੋਲ ਕਿਵੇਂ ਜਾਈਏ। ਮੈਂ ਤਾਂ ਸੈਕਟਰੀਆਂ ਕੋਲ ਵੀ ਜਾਂਦਾ ਰਿਹਾ ਹਾਂ। ਆਪਣਾ ਕੇਸ ਆਪ ਬਣਾਉਂਦਾ ਰਿਹਾ। ਪੈਡੀ ਦੀ ਗੱਲ ਲੈ ਲਓ। ਡਿਟੇਲ ਵਿੱਚ ਨਾ ਜਾਵਾਂ। ਸਾਡੇ ਪੰਜ ਸਾਲਾਂ ਵਿੱਚ 145 ਰੁਪਏ ਪ੍ਰਤੀ ਕੁਇੰਟਲ ਭਾਅ ਵਧਾਇਆ ਗਿਆ ਔਰ ਔਸਤ 29 ਰੁਪਏ ਇਨਕਰੀਜ਼ ਪਰ ਸਾਲ। ਇਨ੍ਹਾਂ ਨੇ ਦੋ ਸਾਲਾਂ ਵਿੱਚ 20 ਰੁਪਏ ਪ੍ਰਤੀ ਕੁਇੰਟਲ ਵਧਾਏ ਤੇ ਇਨਕਰੀਜ਼ 10 ਰੁਪਏ। ਮੈਂ ਸਮਝਦਾ ਹਾਂ ਕਿ ਗੌਰਮਿੰਟ ਐਡਰੈਸ ਵਿੱਚ ਲਿਖਣ ਦੀ ਕੀ ਲੋੜ ਸੀ। ਇਸ ਨਾਲੋਂ ਇਹ ਸਾਈਲੈਂਟ ਰਹਿੰਦੇ ਤਾਂ ਜ਼ਿਆਦਾ ਚੰਗਾ ਸੀ। ਇਹ ਕਹਿੰਦੇ ਕਿ ਅਸੀਂ ਲੋਕਾਂ ਨੂੰ, ਕਿਸਾਨਾਂ ਨੂੰ ਫਾਇਦਾ ਦੇਵਾਂਗੇ। ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ, ਮੈਂ ਇੰਨੀ ਡਿਟੇਲ ਵਿੱਚ ਨਹੀਂ ਜਾਂਦਾ ਕਿ ਕਿੰਨਾ ਫਾਇਦਾ ਪਹੁੰਚਿਆ ਹੈ। 1997-98 ਵਿੱਚ ਅਸੀਂ ਜਿਹੜੇ ਕੰਮ ਕੀਤੇ, ਉਸ ਨਾਲ 790 ਕਰੋੜ ਰੁਪਿਆ ਕਿਸਾਨਾਂ ਦੀਆਂ ਜੇਬਾਂ ਵਿੱਚ ਪਾਇਆ ਹੈ। ਅਗਲੇ ਸਾਲ 1142 ਕਰੋੜ ਰੁਪਿਆ ਅਤੇ ਫਿਰ ਅਗਲੇ ਸਾਲ 1263 ਕਰੋੜ ਰੁਪਏ। ਇਨ੍ਹਾਂ ਵੱਲੋਂ 634 ਕਰੋੜ ਰੁਪਏ ਮਾਈਨਸ ਅਤੇ ਅਗਲੇ ਸਾਲ ਮਾਈਨਸ 212 ਕਰੋੜ ਰੁਪਏ। ਇਹ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਵਾਸਤੇ ਕੀਤਾ ਹੈ। ਕਿਸਾਨ ਨਾ ਤਾਂ ਤੁਹਾਡੇ ਤੋਂ ਐਕਸਪੈਕਟ ਕਰਦੇ ਹਨ ਅਤੇ ਨਾ ਤੁਸੀਂ ਕਿਸਾਨਾਂ ਵਾਸਤੇ ਕੁਝ ਕਰਨਾ ਹੈ। ਇੱਕ ਕੰਟਰੈਕਟ ਫਾਰਮਿੰਗ ਦੀ ਬੜੀ ਚਰਚਾ ਹੋਈ ਹੈ। ਕੰਟਰੈਕਟ ਫਾਰਮਿੰਗ ਦਾ ਅਸਰ ਜ਼ਿਆਦਾ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਨਹੀਂ ਹੈ। ਕਿਹਾ ਗਿਆ ਕਿ ਫਲਾਣੀ ਫ਼ਸਲ ਬੀਜ ਲਓ। ਅਰਿੰਡ ਬੀਜ ਲਓ। ਅਰਿੰਡ ਕੌਣ ਬੀਜਦਾ ਹੈ। ਦੋ-ਤਿੰਨ ਹੋਰ ਗੱਲਾਂ ਕੀਤੀਆਂ। ਕੀ ਇਹ ਅਰਿੰਡਾਂ ਦਾ ਜ਼ਮਾਨਾ ਹੈ? ਨਹੀਂ, ਡਿਪਟੀ ਸਪੀਕਰ ਸਾਹਿਬ, ਇੱਕ ਤੁਹਾਨੂੰ ਦੱਸਾਂ ਕਿ ਕਿਸਾਨ ਨੂੰ ਤਾਂ ਪਤਾ ਨਹੀਂ ਫਾਇਦਾ ਹੋਇਆ ਹੈ ਕਿ ਨਹੀਂ ਹੋਇਆ ਪਰ ਇਨ੍ਹਾਂ ਨੇ ਆਪਣੇ ਚਹੇਤਿਆਂ ਨੂੰ ਬਹੁਤ ਫਾਇਦਾ ਦਿੱਤਾ ਹੈ। ਇਹ ਭਾਲਦੇ ਰਹਿੰਦੇ ਹਨ। ਇਨ੍ਹਾਂ ਕੋਲ ਦਿਮਾਗ ਬੜਾ ਹੈ। ਸਾਨੂੰ ਤਾਂ ਇਹੋ ਜਿਹਾ ਪਤਾ ਹੀ ਨਹੀਂ ਲਗਦਾ। ਇਨ੍ਹਾਂ ਕੋਲ ਇਹੋ ਜਿਹੇ ਆਦਮੀ ਹਨ, ਚਹਿਲ ਹੈ, ਜਿਹੜਾ ਦੱਸਦਾ ਹੈ ਕਿ ਕਿੱਥੇ ਕੁੰਡੀ ਲਾਉਣੀ ਹੈ, ਇਥੋਂ ਖਾ ਸਕਦੇ ਹਾਂ। ਕੰਟਰੈਕਟ ਫਾਰਮਿੰਗ ਲਈ ਕਿ ਆਪਾਂ ਨੂੰ ਕੋਈ ਟੀ.ਵੀ. ਤੇ ਵੀ ਪਰਾਪੇਗੰਡਾ ਕਰਨ ਦੀ ਲੋੜ ਹੈ? ਕੀ ਕਿਸਾਨ ਨਹੀਂ ਜਾਣਦਾ? ਆਪਣਾ ਕਿਸਾਨ ਤਾਂ ਸਾਰਿਆਂ ਐਕਸਪਰਟਾਂ ਨਾਲੋਂ ਤਕੜਾ ਹੈ। ਇਨ੍ਹਾਂ ਨੇ ਕੀ ਕੀਤਾ, ਉਨ੍ਹਾਂ ਪੰਜਾਬ ਟੂਡੇ ਵਾਲਿਆਂ ਨੂੰ ਫਾਇਦਾ ਪਹੁੰਚਾਇਆ ਹੈ। ਮੈਂ ਤਾਂ ਸੁਣਿਆ ਹੈ ਕਿ ਇਨ੍ਹਾਂ ਨੇ ਖਰੀਦ ਹੀ ਲਿਆ ਹੈ। ਪਤਾ ਪੰਜਾਬ ਟੂਡੇ ਨੂੰ ਕਿੰਨਾ ਰੁਪਿਆ ਦਿੱਤਾ, ਇਨ੍ਹਾਂ ਨੇ ਦਿੱਤਾ 7 ਕਰੋੜ 98 ਲੱਖ 6 ਹਜ਼ਾਰ ਰੁਪਿਆ। ਕਿਸਾਨ ਨੂੰ ਇੰਨਾ ਫਾਇਦਾ ਨਹੀਂ ਹੋਇਆ ਲੇਕਿਨ ਟੀ.ਵੀ. ਵਾਲੇ 24 ਘੰਟੇ ਬੋਲੀ ਗਏ। ਰਾਤ ਨੂੰ 11.00 ਵਜੇ ਵੀ ਸੁਣਾਉਂਦੇ ਰਹੇ। ਭਲਾ ਪੁੱਛੋ ਕਿ ਕਿਸਾਨ ਤਾਂ 8.00 ਵਜੇ ਸੌ ਜਾਂਦਾ ਹੈ। ਅੱਧੇ ਕੁ ਪੀਅ ਕੇ ਸੌਂ ਜਾਂਦੇ ਹਨ ਅਤੇ ਅੱਧੇ ਕੁ ਥੱਕ ਕੇ। ਐਸ.ਟੀ.ਵੀ. ਐਟਰਪ੍ਰਾਈਜ਼ਜ਼ ਨੂੰ ਦਿੱਤਾ। ਇਸੇ ਤਰ੍ਹਾਂ ਅਲਫ਼ਾ ਟੀ.ਵੀ. ਨੂੰ 90 ਲੱਖ ਰੁਪਏ ਦਿੱਤੇ। ਦੂਰਦਰਸ਼ਨ ਨੂੰ 6 ਲੱਖ ਰੁਪਏ ਦਿੱਤੇ। ਕਿਥੇ ਅੱਠ ਕਰੋੜ ਅਤੇ ਕਿਥੇ ਛੇ ਲੱਖ। ਕੰਟਰੈਕਟ ਫਾਰਮਿੰਗ ਦੇ ਪਰਾਪੇਗੰਡੇ ਵਾਸਤੇ ਕੁੱਲ 8 ਕਰੋੜ 55 ਲੱਖ ਰੁਪਏ ਇਨ੍ਹਾਂ ਨੇ ਖਰਚ ਕਰ ਦਿੱਤੇ। ਇਹ ਅੱਠ ਕਰੋੜ ਰੁਪਿਆ ਕਿਸਾਨਾਂ ਦੇ ਵਿੱਚ ਹੀ ਵੰਡ ਦਿੰਦੇ, ਖੇਤੀਬਾੜੀ ਮਹਿਕਮੇ ਨੂੰ ਦੇ ਦਿੰਦੇ। ਮੈਂ ਅੱਗੇ ਚੱਲ ਕੇ ਦੱਸਾਂਗਾਂ ਕਿ ਕੀ ਹੋਇਆ। ਇਨ੍ਹਾਂ ਦੇ ਢਾਈ ਸਾਲਾਂ ਵਿੱਚ ਜਿਹੜਾ ਇਨ੍ਹਾਂ ਨੇ ਕਿਹਾ ਕਿ ਬੜਾ ਸਕਸੈਸਫੁੱਲ ਸਮਾਂ ਅਸੀਂ ਗੁਜ਼ਾਰਿਆ ਹੈ ਪਰ ਇਨ੍ਹਾਂ ਨੇ ਐਗਰੀਕਲਚਰ ਇਕਾਨਮੀ ਦੀ ਕੰਡੀਸ਼ਨ ਬੜੀ ਡਿਟੀਰੀਓਰੇਟ ਕਰ ਦਿੱਤੀ। ਫਾਰਮਾਂ ਦਾ ਡੈਬਟ 18 ਕਰੋੜ ਰੁਪਏ ਦਾ ਹੋ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਨਹੀਂ ਇਹ ਆਖਦਾ, ਮੈਂ ਗਲਤ ਨਹੀਂ ਆਖਦਾ। ਰੀਸੈਂਟਲੀ ਇੱਕ ਸਰਵੇ ਕੀਤਾ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੇ, ਉਸ ਦੇ ਵਿੱਚ ਲਿਖਿਆ ਹੈ ਕਿ 86 ਪ੍ਰਤੀਸ਼ਤ ਫਾਰਮਰਜ਼ ਡੈਬਟ ਵਿੱਚ ਹਨ, have been driven to the door-step of suicide. ਪੰਜਾਬ ਦੇ ਕਿਸਾਨਾਂ ਦੀ ਇਹ ਹਾਲਤ ਹੋ ਗਈ ਹੈ। ਮੈਂ ਨੁਕਤਾਚੀਨੀ ਵਿੱਚ ਨਹੀਂ ਆਖਦਾ। ਸਾਨੂੰ ਸਾਰਿਆਂ ਨੂੰ ਇਸ ਪਾਸੇ ਸੋਚਣਾ ਪਵੇਗਾ। ਡਿਪਟੀ ਸਪੀਕਰ ਸਾਹਿਬ, ਜੇ ਕੋਈ ਸਕੀਮ ਸਾਨੂੰ ਸੈਂਟਰ ਤੋਂ ਮਿਲਦੀ ਹੈ, ਉਹ ਵੀ ਨਹੀਂ ਲਿਆਉਂਦੇ। ਪ੍ਰਾਈਸ ਐਸ਼ੋਰੈਂਸ ਦੀ ਸਕੀਮ ਸੈਂਟਰ ਸਰਕਾਰ ਨੇ ਚਲਾਈ ਸੀ ਬੀ.ਜੇ.ਪੀ. ਅਤੇ ਐਨ.ਡੀ.ਏ. ਦੀ ਸਰਕਾਰ ਨੇ। ਉਸ ਵਿੱਚ ਬੜੀ ਵਧੀਆ ਸਕੀਮ ਸੀ। ਉਨ੍ਹਾਂ ਨੇ ਪ੍ਰਾਈਸ ਐਸ਼ੋਰੈਂਸ ਕੀਤੀ ਹੈ। ਜੇਕਰ ਇੱਕ ਏਕੜ ਵਿੱਚੋਂ ਦਸ ਹਜ਼ਾਰ ਰੁਪਿਆ ਕਮਾਉਂਦੇ ਹਾਂ ਰੱਬ ਨਾ ਕਰੇ ਗੜਿਆਂ ਨਾਲ ਸਾਰੀ ਫ਼ਸਲ ਮਰ ਜਾਵੇ ਤਾਂ ਦਸ ਹਜ਼ਾਰ ਰੁਪਿਆ ਮਿਲੇਗਾ। ਜੇਕਰ ਅੱਧੀ ਮਰ ਜਾਵੇ ਤਾਂ ਪੰਜ ਹਜ਼ਾਰ ਰੁਪਿਆ ਮਿਲ ਜਾਵੇਗਾ। ਲੇਕਿਨ ਪੰਜਾਬ ਅਜਿਹਾ ਬਦਕਿਸਮਤ ਸੂਬਾ ਹੈ, ਜਿਹੜਾ ਚਿੱਠੀ ਨਹੀਂ ਲਿਖ ਸਕਿਆ ਕਿ ਸਾਨੂੰ ਵੀ ਇਹ ਦਿੱਤਾ ਜਾਵੇ। ਮੈਨੂੰ ਐਗਰੀਕਲਚਰ ਮਨਿਸਟਰ ਦੋ ਦਫ਼ਾ ਮਿਲੇ। ਉਹ ਮੈਨੂੰ ਕਹਿਣ ਲੱਗੇ ਕਿ ਤੁਸੀਂ ਕਿਸੇ ਨਾ ਕਿਸੇ ਤਰੀਕੇ ਚਿੱਠੀ ਤਾਂ ਲਿਖਾ ਦਿਓ। ਦੂਜੇ ਸੂਬੇ ਤਾਂ ਸਾਰੇ ਲੈ ਗਏ ਪਰ ਮੈਂ ਸਾਰੇ

ਪੰਜਾਬ ਨੂੰ ਦੇਣਾ ਚਾਹੁੰਦਾ ਹਾਂ। ਮੈਨੂੰ ਪਤਾ ਹੈ ਖੇਤੀਬਾੜੀ ਉਥੇ ਬਹੁਤ ਹੁੰਦੀ ਹੈ। ਲੇਕਿਨ ਇਸ ਸਰਕਾਰ ਤੋਂ ਇੱਕ ਚਿੱਠੀ ਵੀ ਨਹੀਂ ਲਿਖੀ ਗਈ ਕਿ ਇਹ ਸਕੀਮ ਸਾਨੂੰ ਵੀ ਦਿਓ। ਡਰਾਊਟ ਦਾ ਪੈਸਾ ਆਉਂਣਾ ਸੀ ਪਰ ਮੁੱਖ ਮੰਤਰੀ ਸਾਹਿਬ ਕਹਿ ਗਏ ਕਿ ਪੰਜਾਬ ਵਿੱਚ ਡਰਾਊਣ ਹੀ ਨਹੀਂ ਹੈ। ਇਥੇ ਖੂਹ ਅਤੇ ਨਹਿਰਾਂ ਬੜੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਦੱਸਾਂ ਕਿ ਅਸੀਂ ਬੜੀ ਮਿਹਨਤ ਨਾਲ ਇੱਕ ਐਗਰੀਕਲਚਰ ਦੀ ਸਕੀਮ ਚਲਾਈ। "Additional Central Assitance for Second Push to the Agriculture" ਕੈਪਟਨ ਕੰਵਲਜੀਤ ਸਿੰਘ ਹੁਰਾਂ ਨੂੰ ਯਾਦ ਹੋਵੇਗਾ ਕਿ 45 ਕਰੋੜ ਰੁਪਿਆ ਅਸੀਂ ਰੱਖਿਆ ਸੀ ਉਸ 45 ਕਰੋੜ ਰੁਪਏ ਦੇ ਵਿੱਚੋਂ, ਤਾਂ ਇਨ੍ਹਾਂ ਨੇ 43 ਕਰੋੜ ਰੁਪਿਆ ਐਗਰੋ ਇੰਡਸਟਰੀ ਨੂੰ ਦੇ ਦਿਤਾ ਅਤੇ ਦੋ ਕਰੋੜ ਇਹ ਦਫਤਰਾਂ ਦੇ ਵਿਚੋਂ ਵਿੱਚ ਹੀ ਰੱਖ ਗਏ। ਡਿਪਟੀ ਸਪੀਕਰ ਸਾਹਿਬ, ਇਹ ਇਸ ਗੱਲ ਦੇ ਮਾਹਿਰ ਹਨ ਕਿ ਭਾਵੇਂ ਛੋਟਾ ਜਿਹਾ ਵੀ ਕੰਮ ਕਰਨਾ ਹੋਵੇ ਤਾਂ ਇਹ ਕੰਸਲਟੈਂਟ ਬੜੇ ਲਾਉਂਦੇ ਹਨ, ਆਪਣੇ ਇੰਨੇ ਅਫਸਰ ਬੈਠੇ ਹਨ ਕੀ ਉਨ੍ਹਾਂ ਦੇ ਵਿਚੋਂ ਕੰਸਲਟੈਂਟ ਨਹੀਂ ਲਗਾਏ ਜਾ ਸਕਦੇ ? ਦਿੱਲੀ ਦੇ ਵਿਚ ਬੈਠੇ ਅਫਸਰ ਕੀ ਕੰਸਲਟੈਂਸੀ ਕਰਨਗੇ। ਇਹ ਜਿਹੜਾ 45 ਕਰੋੜ ਰੁਪਿਆ ਖਰਚ ਕੀਤਾ ਉਸ ਦੇ ਵਿਚੋਂ 4 ਕਰੋੜ 6 ਲੱਖ ਰੁਪਿਆ ਤਾਂ ਕੰਸਲਟੈਂਟਾਂ ਨੂੰ ਦੇ ਦਿੱਤਾ..

| *1.36 ਵਜੇ ਬਾਅਦ ਦੁਪਹਿਰ |
|---|

(ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)।

ਇੱਕ ਸਰਹੰਦ ਵਿਖੇ ਫੂਡ ਪਾਰਕ ਬਣਾਇਆ ਉਹ ਜਿਸ ਨੇ ਬਣਾਇਆ ਹੈ, ਉਸ ਨੂੰ 2 ਕਰੋੜ 45 ਲੱਖ ਰੁਪਏ ਦੇ ਦਿੱਤੇ ਤੇ ਬਾਕੀ ਸਾਰਾ 43 ਕਰੋੜ ਰੁਪਿਆ ਤਾਂ ਇਨ੍ਹਾਂ ਨੇ ਇਸ ਤੇ ਖਰਚ ਕਰ ਦਿੱਤਾ ਤੇ ਜਿਹੜਾ ਰੁਪਿਆ ਬਚਿਆ ਸੀ ਉਸ ਦੇ ਰਾਹੀਂ ਇਨ੍ਹਾਂ ਨੇ ਪੁਸ਼ ਟੂ ਐਗਰੀਕਲਚਰਲ ਸੈਕਟਰ ਦੇ ਲਈ ਇਕ ਵੀ ਸਕੀਮ ਚਾਲੂ ਨਹੀਂ ਕੀਤੀ। ਇਹ ਹੈ ਇਨ੍ਹਾਂ ਦੀ ਖੇਤੀਬਾੜੀ ਵਾਲੇ ਕਿਸਾਨਾਂ ਦੇ ਨਾਲ ਹਮਦਰਦੀ। ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੇਗੇ ਕਿ ਐਗਰੀਕਲਚਰਲ, ਸੁਆਇਲ ਕੰਨਜ਼ਰਵੇਸ਼ਨ ਤੇ ਹਾਰਟੀਕਲਚਰਲ ਤਿੰਨ ਮਹਿਕਮੇ ਹਨ ਜਿਹੜੇ ਕਿ ਐਗਰੀਕਲਚਰਲ ਦੀ ਜ਼ਿੰਦ-ਜਾਨ ਹਨ। ਉਨ੍ਹਾਂ ਦੇ ਲਈ ਇਨ੍ਹਾਂ ਨੇ ਕੀ ਪ੍ਰੋਵਾਈਡ ਕੀਤਾ ਹੈ : ਸਿਰਫ਼ 1 ਕਰੋੜ 14 ਲੱਖ ਰੁਪਿਆ । ਕਿੰਨਾ ਪੈਸਾ ਕੰਸਲਟੈਂਟਾਂ ਔਰ ਟੀ.ਵੀ. ਚੈਨਲਾਂ ਵਾਲਿਆਂ ਨੂੰ ਦੇ ਦਿੱਤਾ। ਪਰ ਇਸ ਡਿਪਾਰਟਮੈਂਟ ਨੂੰ ਸਿਰਫ਼ 1 ਕਰੋੜ 14 ਲੱਖ ਰੁਪਿਆ ਹੀ ਦਿੱਤਾ। ਕੀ ਕੋਈ ਇਨ੍ਹਾਂ ਨੇ ਐਗਰੋ ਪ੍ਰਾਸੈਸਿੰਗ ਯੂਨਿਟ ਲਾਇਆ ਹੈ ? ਜਿਹੜੀ ਮਨੀ ਆਈ ਸੀ ਪੁਸ਼ ਟੂ ਐਗਰੀਕਲਚਰਲ, ਇਹ ਨਾ ਤਾਂ ਕੰਸਲਟੈਂਟਾਂ ਨੂੰ ਦਿੱਤੀ ਜਾ ਸਕਦੀ ਹੈ ਤੇ ਨਾ ਹੀ ਹੋਰ ਕਿਤੇ ਖਰਚ ਕੀਤੀ ਜਾ ਸਕਦੀ ਸੀ, ਤੁਹਾਡੇ ਮੈਨੀਫੈਸਟੋ ਦੇ ਵਿੱਚ ਇਹ ਵੀ ਲਿਖਿਆ ਗਿਆ ਸੀ ਕਿ ਕਿਸਾਨਾਂ ਨੂੰ ਬਿਜਲੀ ਫਰੀ ਦੇਵਾਂਗੇ, ਜਿਹੜਾ ਮੈਨੀਫੈਸਟੋ ਹੁੰਦਾ ਹੈ ਉਹ ਲੋਕਾਂ ਦੇ ਨਾਲ ਕੁਮਿੱਟਮੈਂਟ ਹੁੰਦੀ ਹੈ, ਉਨ੍ਹਾਂ ਲੋਕਾਂ ਦੇ ਨਾਲ ਵਾਅਦੇ ਕੀਤੇ ਹੁੰਦੇ ਹਨ, ਉਹ ਕੀਤੇ ਵਾਅਦੇ ਖਿਲਾਫੀ ਕਰਨਾ ਬੜਾ ਮਾੜੀ ਗੱਲ ਹੈ। ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਪਿਛਲੇ ਢਾਈ ਸਾਲਾਂ ਦੇ ਵਿਚ ਕਿਸਾਨ ਨੇ ਬਹੁਤ ਸਫਰ ਕੀਤਾ ਹੈ। ਇਸ ਤੋਂ ਇਲਾਵਾ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਦੇ ਵਿੱਚ ਸ਼ਡਿਊਲਡ ਕਾਸਟ, ਬੈਕਵਰਡ ਕਲਾਸਿਜ਼ ਦੇ ਵੀਕਰ ਸੈਕਸ਼ਨ ਦੀ ਮਦਦ ਕਰਨ ਵਾਸਤੇ ਵੀ ਲਿਖਿਆ ਸੀ, ਮੈਨੂੰ ਤਾਂ ਪਤਾ ਨਹੀਂ ਕਿ ਮਦਦ ਕਿਵੇਂ ਹੁੰਦੀ ਹੈ। ਬੜੀ ਹੈਰਾਨੀ ਹੁੰਦੀ ਹੈ। ਇਨ੍ਹਾਂ ਨੇ ਮੈਨੀਫੈਸਟੋ ਵਿਚ ਛੇ ਪੁਆਇੰਟ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਲਿਖੇ ਸਨ, ਤੁਹਾਡਾ ਵੀ ਉਹੀ ਹੈ। ਅਪਲਿਫਟਮੈਂਟ ਆਫ ਸ਼ਡਿਊਲਡ ਕਾਸਟ, ਬੈਕਵਰਡ, ਇਕਨਾਮੀਕਲੀ ਕਲਾਸਿਜ਼ ਤੇ ਵੀਕਰ ਸੈਕਸ਼ਨਜ਼। ਪਹਿਲਾਂ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਲੈਜਿਸਲੇਸ਼ਨ ਲਿਆਵਾਂਗੇ ਤੇ ਜਿਸ ਦੇ ਰਾਹੀਂ ਜੋ ਰਿਜਰਵੇਸ਼ਨ ਪਾਲਿਸੀ ਹੈ ਉਸ ਨੂੰ ਇੰਪਲੀਮੈਂਟ ਕਰਕੇ ਬੈਕਲਾਗ ਪੂਰਾ ਕਰਾਂਗੇ। ਕੀ ਕੋਈ ਐਕਟ ਬਣਾਇਆ ਹੈ, ਨਹੀਂ ਬਣਾਇਆ। ਇਹ ਵੀ ਕਿਹਾ ਸੀ ਕਿ ਇਨ੍ਹਾਂ ਲੋਕਾਂ ਨੂੰ ਪਰ ਮੰਥ 150 ਯੂਨਿਟ ਬਿਜਲੀ ਫਰੀ ਦਿਆਂਗੇ ਔਰ ਸ਼ਡਿਊਲਡ ਕਾਸਟ, ਬੈਕਵਰਡ ਕਲਾਸਿਜ਼, ਜਿਹੜੀਆਂ ਬਿਲੋਅ ਪਾਵਰਟੀਜ਼ ਹਨ, ਉਨ੍ਹਾਂ ਨਾਲ ਕੀਤਾ ਵਾਅਦਾ ਵੀ ਪੂਰਾ ਨਹੀਂ ਕੀਤਾ ਹੈ, ਇਸ ਤੋਂ ਇਲਾਵਾ ਪੰਜ ਮਰਲੇ ਜ਼ਮੀਨ ਇਨ੍ਹਾਂ ਲੋਕਾਂ ਨੂੰ ਮਕਾਨ ਬਣਾਉਣ ਵਾਸਤੇ ਔਰ ਦੋ ਮਰਲੇ ਰੂੜੀਆਂ ਵਾਸਤੇ ਦੇਣ ਦਾ ਵਾਅਦਾ ਕੀਤਾ ਸੀ, ਕੀ ਉਹ ਪੂਰਾ ਕਰ ਦਿੱਤਾ ਹੈ ? ਦੇਖੋ ਲਿਖਣ ਨਾਲ ਕੁਝ ਨਹੀਂ, ਭਾਵੇਂ ਵੱਡੇ-ਵੱਡੇ ਪ੍ਹੈਰੇ ਗਵਰਨਰ ਐਡਰੈਸ ਦੇ ਵਿੱਚ ਬਣਾ ਦਿਓ। ਇਹ ਜਿਹੜੀ ਗਵਰਨਰ ਐਡਰੈਸ ਦੇ ਰਾਹੀਂ ਹਾਊਸ ਵਿੱਚ ਗਲਤ ਇਨਫਰਮੇਸ਼ਨ ਦਿੱਤੀ ਗਈ ਹੈ ਕਿ ਤੁਸੀਂ ਇਸ ਉਤੇ ਕੋਈ ਐਕਸ਼ਨ ਲੈ ਸਕਦੇ ਹੋ ? ਫਿਰ ਇਸੇ ਤਰ੍ਹਾਂ ਫਲੱਸ਼ ਲੈਟਰੀਨਾਂ ਬਾਰੇ ਕਿਹਾ ਗਿਆ ਸੀ ਕਿ ਅਸੀਂ ਵਾਰ-ਲੈਵਲ ਉਤੇ ਬਣਾਵਾਂਗੇ ਅਤੇ ਇਹ ਵੀ ਕਿਹਾ ਸੀ ਕਿ ਹਰੇਕ ਐਸ.ਸੀ. ਔਰ ਬੀ.ਸੀਜ਼ ਦੇ ਘਰ ਵਿਚੋਂ ਇੱਕ ਨੂੰ ਜਾਬ ਦਿਆਂਗੇ। ਜੇਕਰ ਇਨ੍ਹਾਂ ਨੇ ਸ਼ਡਿਊਲਡ ਕਾਸਟ ਜਾਂ ਬੈਕਵਰਡ ਕਲਾਸਿਜ਼ ਦੇ ਲੋਕਾਂ ਵਿੱਚ ਕਿਸੇ ਇੱਕ ਨੂੰ ਜਾਬ ਦਿੱਤੀ ਹੋਵੇ ਤਾਂ ਮੈਨੂੰ ਦੱਸ ਦੇਣ। ਫਿਰ ਇਨ੍ਹਾਂ ਨੇ ਮਿਊਂਸਿਪਲ ਕਮੇਟੀਜ਼ ਦੇ ਵਿਚੋਂ ਕੰਟਰੈਕਟ ਸਿਸਟਮ ਨੂੰ ਹਟਾਉਣ ਦਾ ਵਾਅਦਾ ਕੀਤਾ ਸੀ ਪਰੰਤੂ ਉਹ ਕੀਤਾ ਗਿਆ ਵਾਅਦਾ ਪੂਰਾ ਨਹੀਂ ਕੀਤਾ ਸਗੋਂ ਔਕਟਰਾਏ ਸਿਸਟਮ ਮੁੜ ਲਾਗੂ ਕਰ ਦਿੱਤਾ ਹੈ। ਸਪੀਕਰ ਸਾਹਿਬ, ਤੁਸੀਂ ਇਨਸਾਫ ਕਰਨਾ ਕਿ ਜੇ ਛੇ ਗਰੀਬ ਵਰਗ ਦੇ ਲੋਕਾਂ ਨੇ ਕਿੰਨੇ-ਕਿੰਨੇ ਸਾਲਾਂ ਤੱਕ ਕਾਂਗਰਸ ਨੂੰ ਵੋਟਾਂ ਪਾ ਕੇ ਜਿਤਾਇਆ ਹੋਵੇ, ਔਰ ਅੱਜ ਤਾਂ ਉਹ ਸਮਝ ਗਏ ਹਨ, ਛੇ ਪ੍ਰੋਗਰਾਮ ਉਨ੍ਹਾਂ ਲੋਕਾਂ ਦੇ ਵਾਸਤੇ ਮੈਨੀਫੈਸਟੋ ਵਿਚ ਲਿਖੇ ਗਏ ਹੋਣ, ਪਰ ਉਹ ਪੂਰੇ ਨਹੀਂ ਕੀਤੇ ਗਏ, ਫਿਰ ਤਾਂ ਮੈਨੀਫੈਸਟੋ ਇੱਕ ਨਾਮ ਹੀ ਰਹਿ ਗਿਆ ਹੈ (ਘੰਟੀ)

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰਾ ਟਾਈਮ ਹਾਲੇ ਹੈ।

ਅੱਧਾ ਘੰਟਾ ਲਵਾਂਗਾ, ਪਲੀਜ਼, ਇਸ ਤੋਂ ਵੱਧ ਨਹੀਂ ਲਵਾਂਗਾ। ਇਸ ਗੱਲ ਦੀ ਮੁਆਫੀ ਮੰਗ ਲੈਂਦਾ ਹਾਂ।

**ਮਾਨਯੋਗ ਸਪੀਕਰ** : 1.54 ਡਿਪਟੀ ਸਪੀਕਰ ਸਾਹਿਬ ਲਿਖ ਗਏ ਹਨ। ਤੁਸੀਂ 12.54 ਤੋਂ ਸ਼ੁਰੂ ਕੀਤਾ ਹੈ। ਵਾਈਂਡ ਅੱਪ ਕਰ ਦਿਓ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਥੋੜ੍ਹਾ ਜਿਹਾ ਹੋਰ ਰਹਿ ਗਿਆ ਹੈ।

**ਮਾਨਯੋਗ ਸਪੀਕਰ** : 10 ਮਿੰਟ ਲੈ ਲਓ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਹਾਲੇ ਵਾਈਂਡ ਅੱਪ ਕਰਨ ਨੂੰ ਨਾ ਕਹੋ। ਇਹ ਹੁਣ ਮੌਕਾ ਮਿਲਿਆ ਹੈ। ਚਲੋ, ਸਪੀਕਰ ਸਾਹਿਬ, ਜਿਹੜਾ ਬਜਟ ਹੈ ਇਸ ਵਿਚ ਜਿੰਨੀ ਬੇਇਨਸਾਫੀ ਸ਼ਡਿਊਲਡ ਕਾਸਟਾਂ ਨਾਲ ਕੀਤੀ ਗਈ ਹੈ, ਜਿੰਨਾ ਵਿਤਕਰਾ ਸ਼ਡਿਊਲਡ ਕਾਸਟਾਂ ਨਾਲ ਕੀਤਾ ਗਿਆ ਹੈ, ਬਜਟ ਵਿਚ 15 ਸਕੀਮਾਂ ਜੋ ਕਿ ਸ਼ਡਿਊਲਡ ਕਾਸਟਾਂ ਵਾਸਤੇ ਚਲਾਈਆਂ ਹੋਈਆਂ ਸਨ, ਉਹ ਬੰਦ ਕਰ ਦਿੱਤੀਆਂ। ਅਵਾਰਡ ਟੂ ਵੇਰੀਅਸ ਸਕੂਲ ਸਟੂਡੈਂਟਸ, ਕੰਸਟ੍ਰਕਸ਼ਨ ਐਂਡ ਰਿਪੇਅਰ ਆਫ਼ ਧਰਮਸ਼ਾਲਾ ਬੰਦ ਕਰ ਦਿੱਤੀਆਂ ਹਨ। ਹਾਊਸ ਫਾਰ ਹਾਊਸਲੈਸ, ਸ਼ਡਿਊਲਡ ਕਾਸਟਾਂ ਲਈ ਸ਼ੇਅਰ ਕੈਪੀਟਲ, ਪੀ.ਐਫ.ਸੀ. ਬੈਂਕਫਿਨਕੋ ਲਈ ਜਿਹੜੀਆਂ ਇਨ੍ਹਾਂ ਨੇ 7-8 ਸਕੀਮਾਂ ਵਿਚ ਪੈਸਾ ਰੱਖਿਆ ਸੀ ਜਿੰਨਾ ਰੱਖਿਆ ਸੀ ਉਸ ਦਾ ਤੀਜਾ ਹਿੱਸਾ ਵੀ ਕਿਸੇ ਨੂੰ ਡਿਸਬਰਸ ਨਹੀਂ ਕੀਤਾ ਜਾਂ ਖਰਚ ਨਹੀਂ ਕੀਤਾ। ਮੈਂ ਲਿਸਟ ਦੇ ਦਿੰਦਾ ਹਾਂ। ਤੁਸੀਂ ਫਾਈਨਾਂਸ ਮਨਿਸਟਰ ਰਹੇ ਹੋ। ਇਕ ਸਪੈਸ਼ਲ ਕੰਪੋਨੈਂਟ ਪਲਾਨ ਹੁੰਦੀ ਹੈ ਉਸ ਦਾ ਟੋਟਲ ਐਕਸਪੈਂਡੀਚਰ 2004-05 ਵਿਚ ਪਤਾ ਹੈ ਕਿੰਨਾ ਰੱਖਿਆ ਗਿਆ ਹੈ 38.13 ਲੱਖ। ਜਦੋਂ 2001-02 ਵਿਚ ਸ਼੍ਰੋਮਣੀ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ ਸੂਬੇ ਵਿਚ ਸੀ ਅਸੀਂ 1906 ਲੱਖ ਰੱਖਿਆ ਸੀ। ਕਿਥੇ 38 ਲੱਖ ਤੇ ਕਿਥੇ 1906 ਲੱਖ। ਸਪੀਕਰ ਸਾਹਿਬ, ਇਨ੍ਹਾਂ ਨੇ ਇੰਪਲਾਈਜ਼ ਵਾਸਤੇ 4-9-14 ਦਾ ਸਕੇਲ ਉਪਰਲੇ ਪੱਧਰ ਦੇ ਮੁਲਾਜ਼ਮਾਂ ਨੂੰ ਦੇ ਦਿੱਤਾ ਪਰ ਥੱਲੇ ਵਾਲੇ ਮੁਲਾਜ਼ਮਾਂ ਨੂੰ ਨਹੀਂ ਦਿੱਤਾ। ਪੈਨਸ਼ਨ ਫਾਰਮੂਲਾ ਚੇਂਜ ਕਰ ਦਿਤਾ। ਹੁਣ ਪੈਨਸ਼ਨ ਕੋਈ ਲੈਣ ਨੂੰ ਤਿਆਰ ਨਹੀਂ। ਸਰਕਾਰ ਨੇ ਆਪਣੇ ਫੰਡ ਵਿਚੋਂ ਹੁਣ ਪੈਨਸ਼ਨ ਨਹੀਂ ਦੇਣੀ। ਕਰਮਚਾਰੀ ਦੇ ਪੈਸਿਆਂ ਵਿਚੋਂ ਹੀ ਕੱਟ ਕੇ ਦੇਣੀ ਹੈ। ਜਿਹੜੀਆਂ ਪੋਸਟਾਂ ਵੇਕੈਂਟ ਪਈਆਂ ਹਨ, ਉਨ੍ਹਾਂ ਨੂੰ ਖਤਮ ਕਰ ਦਿੱਤਾ। ਸ਼ਾਇਦ ਮੇਰੇ ਤੋਂ ਗਲਤੀ ਨਾ ਹੋ ਜਾਵੇ, 50,000 ਪੋਸਟਾਂ ਖਤਮ ਕਰ ਦਿੱਤੀਆਂ ਹਨ। ਜਿਹੜੀਆਂ ਕਿ ਵੇਕੈਂਟ ਪਈਆਂ ਸਨ। ਕੋਈ ਡਾਕਟਰ ਨਹੀਂ, ਕੋਈ ਟੀਚਰ ਨਹੀਂ, ਕਿਸ ਤਰ੍ਹਾਂ ਕੰਮ ਚਲੇਗਾ। ਕਿਸੇ ਇੰਪਲਾਈ ਨੂੰ ਪੈਨਸ਼ਨ ਨਹੀਂ ਮਿਲ ਸਕਦੀ। ਨਵੀਂ ਰਿਕਰੂਟਮੈਂਟ ਤੇ ਬੈਨ ਲਗਾ ਦਿਤਾ ਹੈ। ਅਸੀਂ ਕਾਲਜ ਟੀਚਰਜ ਨੂੰ ਪੈਨਸ਼ਨ ਦੇਣ ਵਾਸਤੇ ਸਕੀਮ ਬਣਾਈ ਸੀ ਪਰ ਜੇ ਹੁਣ ਆਪਣੇ ਪੈਸਿਆਂ ਵਿਚੋਂ ਹੀ ਪੈਨਸ਼ਨ ਕੱਟ ਕੇ ਦਿਤੀ ਜਾਣੀ ਹੈ ਤਾਂ ਇਸ ਵਾਸਤੇ ਕੋਈ ਤਿਆਰ ਨਹੀਂ ਹੋਵੇਗਾ। ਸੁਬਾਰਡੀਨੇਟ ਸਿਲੈਕਸ਼ਨ ਬੋਰਡ ਦੇ 7-8 ਮੈਂਬਰ ਹਨ ਪਰ ਭਰਤੀ ਕੋਈ ਨਹੀਂ। ਉਨ੍ਹਾਂ ਨੂੰ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ, ਕਾਰਾਂ ਮਿਲੀਆਂ ਹੋਈਆਂ ਹਨ।

ਐਗਰੀਕਲਚਰ ਤੋਂ ਬਾਅਦ ਇੰਡਸਟਰੀ ਇਕ ਅਹਿਮ ਕਿੱਤਾ ਹੈ। ਪਹਿਲਾਂ ਸਰਕਾਰ ਨੇ ਆਪਣੇ ਮੈਨੀਫੈਸਟੋ ਵਿਚ ਵਾਅਦਾ ਕੀਤਾ ਸੀ ਕਿ ਔਕਟਰਾਏ ਮੁਆਫ ਕਰਾਂਗੇ। ਸਟੀਲ ਦੀਆਂ ਪਰਾਈਸਿਜ਼ ਕਿਉਂ ਵਧੀਆਂ ? ਜੇ ਮੈਂ ਇੰਡਸਟਰੀਲਿਸਟਾਂ ਨਾਲ ਪ੍ਰਧਾਨ ਮੰਤਰੀ ਨੂੰ ਮਿਲਿਆ ਕਿ ਉਨ੍ਹਾਂ ਨੂੰ ਕੋਈ ਰਿਆਇਤ ਮਿਲ ਸਕੇ ਤਾਂ ਉਨ੍ਹਾਂ ਇੰਡਸਟਰੀਲਿਸਟਾਂ ਨੂੰ ਝਾੜਾਂ ਪਈਆਂ ਕਿ ਤੁਸੀਂ ਬਾਦਲ ਨਾਲ ਰਲ ਪਏ ਹੋ। ਸਪੀਕਰ ਸਾਹਿਬ, ਬਿਜਲੀ ਮਿਲਦੀ ਨਹੀਂ, ਪ੍ਰੋਡਕਸ਼ਨ ਘੱਟ ਗਈ। ਕਿਹਾ ਸੀ ਕਿ ਅਸੀਂ 100 ਕਰੋੜ ਰੁਪਿਆ ਐਨੂਅਲੀ ਕੈਪੀਟਲ ਸਬਸਿਡੀ ਦੇਵਾਂਗੇ, ਉਹ ਨਹੀਂ ਦਿੱਤੀ। ਫਰੇਟ-ਸਬਸਿਡੀ ਫਾਰ ਐਕਸਪੋਰਟਸ 5% ਦੇਣ ਵਾਸਤੇ ਕਿਹਾ ਸੀ, ਉਹ ਨਹੀਂ ਦਿੱਤੀ। ਲੁਧਿਆਣੇ ਵਿਚ 62 ਅਨ-ਡਿਕਲੇਅਰਡ ਕਾਲੋਨੀਆਂ ਹਨ ਜਿਹੜੀਆਂ ਕਿ ਸ਼ਹਿਰਾਂ ਵਿਚ ਬੈਠੀਆਂ ਹਨ। ਕਦੀ ਹਾਈ ਕੋਰਟ ਤੇ ਕਦੀ ਸੁਪਰੀਮ ਕੋਰਟ ਦਾ ਫੈਸਲਾ ਆ ਜਾਂਦਾ ਹੈ ਕਿ ਇਨ੍ਹਾਂ ਨੂੰ ਕੱਢ ਦਿਓ। ਕੋਈ ਨਵਾਂ ਫੋਕਲ ਪੁਆਇੰਟ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਇਨ੍ਹਾਂ ਨੇ ਨਹੀਂ ਬਣਾਇਆ, ਗਰੀਬਾਂ ਨੂੰ ਥਾਂ ਨਹੀਂ ਦਿਤੀ। ਹੌਜ਼ਰੀ ਤੇ ਸੇਲਜ਼ ਟੈਕਸ 2% ਤੋਂ 4% ਕਰ ਦਿਤਾ। ਇਨ੍ਹਾਂ ਨੇ ਨਾਲ ਹੀ 'ਸੀ' ਫਾਰਮਾਂ ਦੀ ਸ਼ਰਤ ਲਗਾ ਦਿੱਤੀ। ਅਸੀਂ 'ਸੀ' ਫਾਰਮ ਅਬਾਲਿਸ਼ ਕੀਤੇ ਸੀ, ਜਿਹੜਾ ਕਿ ਇਨ੍ਹਾਂ ਨੇ ਫਿਰ ਲਗਾ ਦਿਤਾ। ਪੈਟਰੋਲ ਅਤੇ ਡੀਜ਼ਲ ਦਾ ਰੇਟ ਪੰਜ ਪਰਸੈਂਟ ਹੋਰ ਵਧਾ ਦਿੱਤਾ ਗਿਆ। ਇਸ ਨਾਲ ਇੰਡਸਟਰੀ ਤੇ ਬੜਾ ਫਰਕ ਪੈਂਦਾ ਹੈ ਕਿਉਂਕਿ ਉਥੇ ਜਨਰੇਟਰਜ਼ ਚਲਦੇ ਹਨ। ਇਸੇ ਤਰ੍ਹਾਂ ਡੀਮਾਂਡ ਅਸੈਸਮੈਂਟ ਦੀ ਸਕੀਮ ਸੀ, ਉਥੇ ਇਨ੍ਹਾਂ ਨੇ ਕਰ ਦਿੱਤਾ, ਜਿੱਥੇ ਸੌ ਰੁਪਿਆ ਪਰ ਲੱਖ ਦੇਣਾ ਹੈ, ਉਥੇ 'ਸੀ' ਅਤੇ 'ਡੀ' ਫਾਰਮ ਦੇਣੇ ਵੀ ਸ਼ੁਰੂ ਕਰ ਦਿੱਤੇ ਹਨ। ਲੁਧਿਆਣਾ ਦੇ ਵਿਚ ਲੇਬਰ ਪ੍ਰਾਬਲਮ ਸ਼ੁਰੂ ਹੋ ਗਈ ਹੈ। ਬਦਕਿਸਮਤੀ ਨਾਲ ਪ੍ਰਾਬਲਮ ਵੀ ਇਨ੍ਹਾਂ ਦੀ ਆਪਣੀ ਯੂਨੀਅਨ ਨੇ ਹੀ ਸ਼ੁਰੂ ਕੀਤੀ ਹੈ। ਛੋਟੀਆਂ-ਛੋਟੀਆਂ ਇੰਡਸਟਰੀਆਂ ਪੰਜਾਬ ਵਿਚ ਖਤਮ ਹੋ ਰਹੀਆਂ ਹਨ। ਪੰਜਾਬ ਵਿਚ ਕੋਈ ਨਵੀਂ ਇੰਡਸਟਰੀ ਨਹੀਂ ਆ ਰਹੀ। ਸਭ ਤੋਂ ਪਹਿਲੀ ਗੱਲ ਹੈ ਕਿ ਇਹ ਕੋਸ਼ਿਸ਼ ਕਰਨ ਜਿਵੇਂ ਅਸੀਂ ਐਸ.ਵਾਈ.ਐਲ. ਦੇ ਮੁੱਦੇ ਤੇ ਇਕੱਠੇ ਹੋ ਕੇ ਹੰਭਲਾ ਮਾਰਿਆ ਹੈ, ਉਸੇ ਤਰ੍ਹਾਂ ਰਲ ਮਿਲ ਕੇ ਇੰਡਸਟਰੀ ਨੂੰ ਬਚਾਉਣ। ਜਿਵੇਂ ਕਿ ਜੇ.ਐਂਡ.ਕੇ. ਅਤੇ ਹਿਮਾਚਲ ਵਿਚ ਇੰਡਸਟਰੀ ਨੂੰ ਕਨਸੈਸ਼ਨ ਦਿੱਤੀ ਗਈ ਹੈ, ਉਸੇ ਤਰ੍ਹਾਂ ਇਥੇ ਵੀ ਮੁੱਖ ਮੰਤਰੀ ਸਾਹਿਬ ਕੋਸ਼ਿਸ਼ ਕਰਨ ਕਿ ਇੰਡਸਟਰੀ ਨੂੰ ਬਚਾਇਆ ਜਾਵੇ। ਸਪੀਕਰ ਸਾਹਿਬ, ਬਿਜਲੀ ਬਾਰੇ ਇਨ੍ਹਾਂ ਨੇ ਕਹਿ ਦਿੱਤਾ ਕਿ ਬਿਜਲੀ ਵਿਚ ਬਹਾਰਾਂ ਲਗਾ ਦਿੱਤੀਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹਰ ਚੀਜ਼ ਵਿਚ ਨੁਕਸਾਨ ਕੀਤਾ ਹੈ। ਅਸੀਂ ਲਹਿਰਾ ਮੁਹੱਬਤ ਥਰਮਲ ਪਲਾਂਟ ਬਣਾ ਲਿਆ ਸੀ। ਸਾਡੀ ਸੈਕਿੰਡ ਸਟੇਜ ਸੀ। ਅਸੀਂ ਗੌਰਮਿੰਟ ਆਫ਼ ਇੰਡੀਆਂ ਤੋਂ ਸਾਰੀਆਂ ਮਨਜ਼ੂਰੀਆਂ ਸੈਕਿੰਡ ਸਟੇਜ ਲਈ ਲੈ ਲਈਆਂ ਸਨ। ਸਾਰਾ ਖਰਚਾ ਵੀ ਟਾਈ-ਅੱਪ ਹੋ ਗਿਆ ਸੀ। ਪਾਵਰ ਫਾਈਨਾਂਸ ਕਮਿਸ਼ਨ ਨੇ ਪੈਸੇ ਵੀ ਦੇ ਦਿੱਤੇ ਸਨ। ਪਰ ਇਹ ਢਾਈ ਸਾਲਾਂ ਦੇ ਵਿਚ ਫੈਸਲਾ ਨਹੀਂ ਕਰ ਸਕੇ ਕਿ ਕਿਵੇਂ ਬਣਾਉਣਾ ਹੈ। ਸਾਡੇ ਇੰਜੀਨੀਅਰ ਬੜੇ ਕਾਬਲ ਹਨ, ਬੜੇ ਚੰਗੇ ਹਨ। ਉਹ ਬਣਾ ਸਕਦੇ ਹਨ। ਢਾਈ ਸਾਲ ਇਨ੍ਹਾਂ ਨੇ ਲੰਘਾ ਦਿੱਤੇ। ਹੁਣ ਬੀ.ਐਚ.ਆਈ. ਨੂੰ ਦੇ ਦਿੱਤਾ ਹੈ। ਢਾਈ ਸਾਲਾਂ ਦੀ ਡਿਲੇਅ ਦੇ ਵਿਚ ਕਰੋੜਾਂ ਰੁਪਏ ਦਾ ਨੁਕਸਾਨ ਪੰਜਾਬ ਨੂੰ ਹੋਇਆ ਹੈ। ਅੱਜ ਵੀ ਸਾਡੇ ਕੋਲ 800 ਮੈਗਾਵਾਟ ਬਿਜਲੀ ਘੱਟ ਹੈ। ਇਹ ਸਾਨੂੰ 4 ਤੋਂ 6 ਰੁਪਏ ਦੇ ਹਿਸਾਬ ਨਾਲ ਮੁੱਲ ਲੈਣੀ ਪੈਂਦੀ ਹੈ ਜਦੋਂ ਕਿ ਆਪਣੀ ਬਿਜਲੀ 2.5 ਪਰਸੈਂਟ ਤੇ ਪੈਂਦੀ ਹੈ। ਹੁਣ 400 ਕਰੋੜ ਰੁਪਏ ਦਾ ਲਹਿਰਾ ਮੁਹੱਬਤ ਤੇ ਹੋਰ ਵੱਧ ਖਰਚਾ ਹੋਵੇਗਾ। ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਵੇਂ ਪੀ.ਟੀ.ਐਲ. ਦਾ ਕੰਮ ਮੁਕਾਇਆ। ਅਸੀਂ ਬਠਿੰਡਾ ਰਿਫਾਈਨਰੀ ਲੈਣ ਵਾਸਤੇ ਬਹੁਤ ਮਿਹਨਤ ਕੀਤੀ ਸੀ। 16 ਹਜ਼ਾਰ ਕਰੋੜ ਰੁਪਏ ਦਾ ਖਰਚਾ ਸੈਂਟਰ ਦੀ ਸਰਕਾਰ ਤੋਂ ਆਉਣਾ ਸੀ। ਉਸ ਤੋਂ 500 ਮੈਗਾਵਾਟ ਬਿਜਲੀ ਬਣਨੀ ਸੀ। ਹਜ਼ਾਰ ਬੰਦਿਆਂ ਨੂੰ ਸਿੱਧੀ ਭਰਤੀ ਤੇ ਸਰਵਿਸ ਮਿਲਣੀ ਸੀ। 15000 ਨੂੰ ਇਨਡਾਇਰੈਕਟ ਤੌਰ ਤੇ ਜੌਬ ਮਿਲਣੀ ਸੀ। ਸਾਰੇ ਇਲਾਕੇ ਦੀ ਡਿਵੈਲਪਮੈਂਟ ਹੋ ਜਾਣੀ ਸੀ। ਉਥੇ ਨਹਿਰਾਂ ਅਤੇ ਸੜਕਾਂ ਵੀ ਬਣ ਗਈਆਂ ਸਨ। ਜ਼ਮੀਨ ਵੀ 80 ਕਰੋੜ ਰੁਪਏ ਦੀ ਲੈ ਲਈ ਸੀ। ਕਰੂਡ ਆਇਲ ਵੀ ਗੁਜਰਾਤ ਤੋਂ ਆਉਣਾ ਸੀ।

ਮਾਨਯੋਗ ਸਪੀਕਰ : ਵਾਈਂਡ ਅੱਪ ਕਰੋ ਜੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਸੇਲ ਟੈਕਸ ਬਾਰੇ ਰੌਲਾ ਪਿਆ। ਜੇ ਸੇਲ ਟੈਕਸ ਨਾ ਲੱਗੇ ਤਾਂ ਫਿਰ ਪੈਸਾ ਕਿਥੋਂ ਆਵੇਗਾ। ਮੈਂ ਸਾਰੀਆਂ ਗੱਲਾਂ ਬਾਰੇ ਥੋੜ੍ਹਾ ਥੋੜ੍ਹਾ ਦੱਸਣਾ ਚਾਹੁੰਦਾ ਹਾਂ। ਪਰ ਅਖੀਰ ਵਿਚ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ ਦੋ-ਢਾਈ ਸਾਲਾਂ ਵਿਚ ਬੜਾ ਵੱਡਾ ਨੁਕਸਾਨ ਹੋਇਆ ਹੈ। ਸਾਡੇ ਵਿਰੋਧੀ ਵੀ ਅੱਜ ਸਾਡੇ ਤੇ ਇਲਜ਼ਾਮ ਨਹੀਂ ਲਗਾ ਸਕਦੇ ਕਿ ਅਸੀਂ ਸੂਬੇ ਵਿਚ ਕਦੇ ਟਕਰਾਓ ਵਾਲੀ ਨੀਤੀ ਪੈਦਾ ਕੀਤੀ। ਅਸੀਂ ਆਪਣੇ ਪੰਜ ਸਾਲਾਂ ਵਿਚ ਆਪਣੀ ਪਾਰਟੀ ਅਤੇ ਵਿਰੋਧੀ ਪਾਰਟੀ ਵਿਚ ਬੜਾ ਹੀ ਸਹਿਯੋਗ ਅਤੇ ਮਿਲਵਰਤਨ ਵਾਲਾ ਮਾਹੌਲ ਲਿਆਂਦਾ। ਪਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਦਿਨ ਦੀ ਇਹ ਸਰਕਾਰ ਆਈ ਹੈ, ਇਸ ਨੇ ਟਕਰਾਓ ਤੇ ਕੁੜੱਤਣ ਵਾਲੀ ਨੀਤੀ ਅਪਣਾ ਲਈ ਹੈ, ਜਿਸ ਕਰਕੇ ਪੰਜਾਬ ਦਾ ਮਾਹੌਲ ਬਹੁਤ ਖਰਾਬ ਹੋਇਆ ਹੈ। ਹਰ ਵਰਗ ਨਾਲ ਟਕਰਾਓ ਵਾਲੀ ਨੀਤੀ ਅਪਣਾਈ ਗਈ ਹੈ। ਕਿਸਾਨਾਂ ਨਾਲ ਟਕਰਾਓ, ਕਰਮਚਾਰੀਆਂ ਨਾਲ ਟਕਰਾਓ, ਵਪਾਰੀਆਂ ਨਾਲ ਟਕਰਾਓ ਅਤੇ ਦਲਿਤ ਵਰਗ ਨਾਲ ਵੀ ਟਕਰਾਓ ਵਾਲੀ ਨੀਤੀ ਅਪਣਾਈ ਗਈ ਹੈ। ਪੰਜਾਬ ਦੇ ਸਿਆਸੀ ਮਾਹੌਲ ਵਿਚ ਟਕਰਾਓ ਦਾ ਜ਼ਹਿਰ ਘੋਲ ਦਿੱਤਾ ਹੈ। ਸਾਡੇ ਨਾਲ ਟਕਰਾਓ ਕਰਨਾ ਤਾਂ ਇਨ੍ਹਾਂ ਨੇ ਆਪਣਾ ਧਰਮ ਮੰਨ ਲਿਆ ਹੈ। ਇਨ੍ਹਾਂ ਨੇ ਆਪਣੀ ਪਾਰਟੀ ਦੇ ਵਿਚ ਵੀ ਟਕਰਾਓ ਪੈਦਾ ਕਰ ਦਿੱਤਾ ਹੈ। ਇਨ੍ਹਾਂ ਦੀ ਆਪਣੀ ਪਾਰਟੀ ਦਾ ਕੋਈ ਮੈਂਬਰ ਜੇ ਮੁੱਖ ਮੰਤਰੀ ਅਤੇ ਉਸ ਦੇ ਚਹੇਤਿਆਂ ਦਾ ਪਾਣੀ ਨਹੀਂ ਭਰਦਾ ਤਾਂ ਉਸ ਤੇ ਪੁਲਿਸ ਅਤੇ ਵਿਜੀਲੈਂਸ ਸਰਕਾਰੀ ਕੁੱਤਿਆਂ ਵਾਂਗੂ ਮਗਰ ਪਾ ਦਿੱਤੀ ਜਾਂਦੀ ਹੈ। ਬਾਜਵਾ ਸਾਹਿਬ ਨਾਲ ਵੀ ਹੋਇਆ ਹੈ। ਹੋਰਾਂ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ। ਤੇਜ ਪ੍ਰਕਾਸ਼ ਸਿੰਘ ਦਾ ਕੇਸ ਤਾਂ ਮੈਂ ਪਹਿਲਾਂ ਹੀ ਦੱਸ ਦਿੱਤਾ ਹੈ। ਸਪੀਕਰ ਸਾਹਿਬ, ਸਾਨੂੰ ਤਾਂ ਟਕਰਾਓ ਦਾ ਸਾਹਮਣਾ ਕਰਨ ਦੀ ਆਦਤ ਹੀ ਪੈ ਗਈ ਹੈ। ਪਰ ਇਨ੍ਹਾਂ ਨੇ ਸਭ ਕਿਸੇ ਨੂੰ ਟਕਰਾਓ ਵੱਲ ਧੱਕ ਦਿੱਤਾ। ਇਹੋ ਜਿਹੀ ਟਕਰਾਓ ਵਾਲੀ ਨੀਤੀ ਕਾਰਨ ਹੀ ਲੱਗਭੱਗ 15 ਸਾਲ ਪੰਜਾਬ ਨੇ ਵੱਡਾ ਸੰਤਾਪ ਹੰਢਾਇਆ ਸੀ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਚਿਤਾਵਨੀ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜਾ ਟਕਰਾਓ ਵਾਲਾ ਰਸਤਾ ਅਪਣਾਇਆ ਹੈ, ਉਸ ਨਾਲ ਸੂਬੇ ਦਾ ਮਾਹੌਲ ਖਰਾਬ ਹੁੰਦਾ ਹੈ। ਜਿਸ ਕੀ ਕੀਮਤ ਸਾਨੂੰ ਸਾਰਿਆਂ ਨੂੰ ਚੁਕਾਉਣੀ ਪੈਂਦੀ ਹੈ। ਮੈਂ ਅਫਸੋਸ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਜਾਤੀ ਕਿੜ੍ਹ ਕੱਢਣ ਲਈ ਢਾਈ ਸਾਲ ਦਾ ਸਮਾਂ ਗਵਾ ਦਿੱਤਾ ਜਿਸ ਕਾਰਨ ਪੰਜਾਬ ਦੇ ਵਿਕਾਸ ਅਤੇ ਖੁਸ਼ਹਾਲੀ ਵੱਲ ਧਿਆਨ ਨਹੀਂ ਗਿਆ। ਇਸ ਦੇ ਨਤੀਜੇ ਮਾੜੇ ਨਿਕਲੇ ਹਨ ਅਤੇ ਪੰਜਾਬ ਦੇ ਲੋਕਾਂ ਨੂੰ ਕੁਰਾਹੇ ਪਾ ਦਿੱਤਾ ਹੈ। ਇਹ ਇਨ੍ਹਾਂ ਗੱਲਾਂ ਨੂੰ ਛੱਡ ਕੇ ਪੰਜਾਬ ਦੇ ਵਿਕਾਸ ਅਤੇ ਖੁਸ਼ਹਾਲੀ ਲਈ ਕਦਮ ਚੁੱਕਣ ਤਾਂ ਅਸੀਂ ਇਸ ਦੇ ਵਿਚ ਇਨ੍ਹਾਂ ਦਾ ਪੂਰਾ ਸਾਥ ਦੇਵਾਂਗੇ। ਇਹ ਆਪਣੀਆਂ ਨਿੱਜੀ ਦੁਸ਼ਮਣੀਆਂ ਪੈਦਾ ਨਾ ਕਰਨ ਬਲਕਿ ਸਹਿਯੋਗ ਦਾ ਵਾਤਾਵਰਣ ਪੈਦਾ ਕਰਨ ਤਾਂਕਿ ਪੰਜਾਬ ਤਰੱਕੀ ਦੇ ਰਾਹ ਤੇ ਚਲ ਸਕੇ। ਜੇਕਰ ਇਹ ਇਕ ਕਦਮ ਸਾਡੇ ਵੱਲ ਚਲਣਗੇ ਤਾਂ ਅਸੀਂ 10 ਕਦਮ ਇਨ੍ਹਾਂ ਨੂੰ ਸਹਿਯੋਗ ਦੇਵਾਂਗੇ। ਅਸੀਂ ਪੰਜਾਬ ਦਾ ਇਕ ਉਜੱਵਲ ਭਵਿੱਖ ਬਨਾਉਣਾ ਚਾਹੁੰਦੇ ਹਾਂ। ਇਹ ਟਕਰਾਓ ਦੀ ਨੀਤੀ ਛੱਡ ਦੇਣ ਜੇਕਰ ਇਨ੍ਹਾਂ ਨੇ ਟਕਰਾਓ ਦੀ ਨੀਤੀ ਜਾਰੀ ਰੱਖਣੀ ਹੈ ਤਾਂ ਫਿਰ ਅਸੀਂ ਇਨ੍ਹਾਂ ਦੀ ਵੰਗਾਰ ਅਤੇ ਜ਼ਬਰ ਨੂੰ ਕਬੂਲ ਕਰਦੇ ਹਾਂ। ਲੋਕ ਸਭਾ ਦੀਆਂ ਇਲੈਕਸ਼ਨਾਂ ਦੇ ਵਿਚ ਜੋ ਲੋਕਾਂ ਨੇ ਇਨ੍ਹਾਂ ਨੂੰ ਫਤਵਾ ਦਿੱਤਾ ਹੈ ਉਸ ਦਾ ਇਨ੍ਹਾਂ ਨੂੰ ਸਤਿਕਾਰ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਜਿਹੜਾ ਗਵਰਨਰ ਸਾਹਿਬ ਨੇ ਐਡਰੈਸ ਪੇਸ਼ ਕੀਤਾ ਹੈ ਇਸ ਦਾ ਮੈਂ ਵਿਰੋਧ ਕਰਦਾ ਹਾਂ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ ਅਤੇ ਜਿਹੜਾ ਧੰਨਵਾਦ ਦਾ ਮਤਾ ਜਾਖੜ ਸਾਹਿਬ ਅਤੇ ਸਰਦਾਰ ਰਣਦੀਪ ਸਿੰਘ ਨੇ ਪੇਸ਼ ਕੀਤਾ ਹੈ ਉਸ ਉਤੇ ਮੈਂ ਥੋੜ੍ਹਾ ਜਿਹਾ ਜ਼ਿਕਰ ਕਰਨਾ ਚਾਹੁੰਦਾ ਹਾਂ। ਮੈਂ ਇਥੇ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੜੇ ਧਿਆਨ ਨਾਲ ਸੁਣਿਆ ਹੈ ਅਤੇ ਸਾਰੀ ਤਕਰੀਰ ਦੇ ਪੁਆਇੰਟ ਨੋਟ ਕੀਤੇ ਹਨ। ਆਪੋਜ਼ੀਸ਼ਨ ਨਾਰਮਲੀ ਕਾਂਸਟਰਕਟਿਵ ਕਰਿਟੀਸੀਜ਼ਮ ਵਾਸਤੇ ਹੁੰਦੀ ਹੈ।

## WALK-OUT

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਕਿਹਾ ਗਿਆ ਸੀ ਕਿ ਹਾਊਸ ਵਿਚ ਵੀਡੀਓਗ੍ਰਾਫ਼ੀ ਨਹੀਂ ਹੋਵੇਗੀ ਪਰ ਹੁਣ ਇਹ ਸਾਰੇ ਪ੍ਰੈਸ ਚੈਨਲਾਂ ਵਾਲੇ ਇੱਥੇ ਇਕੱਠੇ ਹੋ ਗਏ ਹਨ। ਇਸ ਦੇ ਵਿਰੋਧ ਵਿਚ ਅਸੀਂ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਹਾਜ਼ਰ ਮੈਂਬਰ, ਬੀ.ਜੇ.ਪੀ. ਦੇ ਹਾਜ਼ਰ ਮੈਂਬਰ ਅਤੇ ਆਜ਼ਾਦ ਮੈਂਬਰ ਸਰਦਾਰ ਸੁਖਦਰਸ਼ਨ ਸਿੰਘ ਮਰਾੜ੍ਹ, ਸਰਦਾਰ ਗੋਬਿੰਦ ਸਿੰਘ ਕਾਂਝਲਾ, ਸਰਦਾਰ ਹਰਮੀਤ ਸਿੰਘ ਸੰਧੂ ਅਤੇ ਸਰਦਾਰ ਗੁਰਪ੍ਰੀਤ ਸਿੰਘ ਕਾਂਗੜ ** ** ਨਾਅਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਰਹੇ ਸਨ।)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਹੁਣ ਸੁਣਨਾ ਨਹੀਂ ਚਾਹੁੰਦੇ, ਇਸ ਕਰਕੇ ਵਾਕ ਆਊਟ ਕਰ ਰਹੇ ਹਨ।

**Mr. Speaker** : I am sorry. ਸੁਣਨ ਲਈ ਜਿਗਰਾ ਹੋਣਾ ਚਾਹੀਦਾ ਹੈ। ਹੁਣ ਤੁਸੀਂ ਸੁਣਨਾ ਨਹੀਂ ਚਾਹੁੰਦੇ ਜਿਸ ਕਰਕੇ ਵਾਕ ਆਊਟ ਕਰ ਰਹੇ ਹੋ। ਇਹ ਜਿਹੜੇ ਸਲੋਗਨ ਲਗਾਏ ਜਾ ਰਹੇ ਹਨ ਇਹ ਰਿਕਾਰਡ ਨਾ ਕੀਤੇ ਜਾਣ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਸੁਨਣ ਦਾ ਜਿਗਰਾ ਹੋਣਾ ਚਾਹੀਦਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇਕਰ ਇਹ ਸੁਣਨਾ ਚਾਹੁੰਦੇ ਹਨ ਤਾਂ ਇਹ ਸੁਣਨ ਲਈ ਬੈਠ ਜਾਣ। ਨਹੀਂ ਤਾਂ ਇਨ੍ਹਾਂ ਨੂੰ ਜਲਦੀ ਬਾਹਰ ਭੇਜੋ, ਇਨ੍ਹਾਂ ਨੂੰ ਬਾਹਰ ਤੋਰਿਆ ਜਾਵੇ।

ਸਪੀਕਰ ਸਾਹਿਬ, ਆਪੋਜ਼ੀਸ਼ਨ ਦਾ ਕੰਮ ਹੁੰਦਾ ਹੈ ਕਾਂਸਟਰਕਿਟਵ ਕਰਿਟੇਸੀਜ਼ਮ ਕਰਨਾ।

(ਇਸ ਸਮੇਂ ਸਦਨ ਵਿਚ ਸ਼ੋਰ ਸੀ ਅਤੇ ਆਪੋਜ਼ੀਸਨ ਦੇ ਮੈਂਬਰ ** ** ਨਾਅਰੇ ਮਾਰਦੇ ਜਾ ਰਹੇ ਸਨ)

**ਮਾਨਯੋਗ ਸਪੀਕਰ** : ਕੈਪਟਨ ਸਾਹਿਬ, ਇਨ੍ਹਾਂ ਨੂੰ ਬਾਹਰ ਜਾ ਲੈਣ ਦਿਓ। ਸਲੋਗਨ ਰਿਕਾਰਡ ਨਾ ਕੀਤੇ ਜਾਣ ।

---

** Not recorded as ordered by the Chair.

## Discussion on Governor's Address (*RESUMPTION*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਤਰੀਕੇ ਨਾਲ ਨਾ ਤਾਂ ਪਬਲਿਕ ਨੂੰ ਕੋਈ ਗੇਨ ਹੁੰਦਾ ਹੈ ਅਤੇ ਨਾ ਹੀ ਹਾਊਸ ਨੂੰ ਗੇਨ ਹੁੰਦਾ ਹੈ। ਇਸ ਤਰੀਕੇ ਨਾਲ ਇਹ ਸਦਨ ਦਾ ਟਾਈਮ ਵੇਸਟ ਕਰਦੇ ਹਨ। ਇਨ੍ਹਾਂ ਨੇ ਇਥੇ ਕਿਹਾ ਕਿ ਕਾਂਗਰਸ ਪਾਰਟੀ ਨੇ ਜਾਂ ਮੈਂ ਟਕਰਾਓ ਦੀ ਨੀਤੀ ਅਪਣਾਈ ਹੋਈ ਹੈ। ਪਿਛਲੇ ਅਸੈਂਬਲੀ ਇਲੈਕਸ਼ਨ ਦੇ ਦੌਰਾਨ, ਅਸੀਂ ਪੰਜਾਬ ਦੇ ਲੋਕਾਂ ਨੂੰ ਇਹ ਸਪਸ਼ਟ ਗੱਲ ਕੀਤੀ ਸੀ ਕਿ ਅਸੀਂ ਸਰਕਾਰ ਵਿਚ ਆ ਕੇ ਸਭ ਤੋਂ ਮਹੱਤਵਪੂਰਣ ਮੁੱਦਾ ਕੁਰੱਪਸ਼ਨ ਦਾ ਉਠਾਉਣਾ ਹੈ ਅਤੇ ਇਸ ਦਾ ਖਾਤਮਾ ਕਰਾਂਗੇ ਅਤੇ ਇਸ ਦੇ ਵਿਚ ਸੁਧਾਰ ਲਿਆਵਾਂਗੇ। ਅਸੀਂ ਇਨ੍ਹਾਂ ਅਕਾਲੀ ਪਾਰਟੀ ਦੇ ਸਾਬਕਾ 11 ਮੰਤਰੀਆਂ ਦੇ ਖਿਲਾਫ ਕੁਰੱਪਸ਼ਨ ਦੇ ਕੇਸਿਜ ਰਜਿਸਟਰਡ ਕੀਤੇ ਸਨ। ਨਾਲ ਹੀ 256 ਕੇਸ ਹੋਰ ਹਨ। ਸਿਰਫ 11 ਕੇਸ ਹੀ ਨਹੀਂ ਜਿਨ੍ਹਾਂ ਬਾਰੇ ਇਹ ਰੌਲਾ ਪਾਈ ਜਾਂਦੇ ਹਨ। ਇਹ ਸਮਝਦੇ ਹਨ ਕਿ ਇਹ ਜਿਹੜਾ ਕੁਰਪਸ਼ਨ ਦਾ ਮੁੱਦਾ ਹੈ, ਇਹ ਮੁੱਦਾ ਬਣ ਜਾਣਾ ਹੈ – confrontation with the whole Akali Dal. This is corruption. ਅਗਰ ਇਹ ਕੁਰੱਪਸ਼ਨ ਦੇ ਮੁੱਦੇ ਨੂੰ ਫੇਸ ਨਹੀਂ ਕਰਨਾ ਚਾਹੁੰਦੇ ਤਾਂ ਕਿਉਂ ਕੁਰੱਪਸ਼ਨ ਕੀਤੀ। 11 ਮਨਿਸਟਰ ਹਨ ਜਿਨ੍ਹਾਂ ਦੇ ਖਿਲਾਫ ਕੇਸ ਦਰਜ ਹੋਏ ਹਨ, 38 ਗਜ਼ਟਿਡ ਅਫਸਰ ਹਨ ਅਤੇ 225 ਨਾਨ-ਗਜ਼ਟਿਡ ਅਫਸਰ ਹਨ। ਇਨ੍ਹਾਂ ਤੋਂ ਇਲਾਵਾ ਡਿਸਪ੍ਰੋਪੋਰਸ਼ਨੇਟ ਐਸੈਟਸ ਦੇ ਕੇਸ ਦਰਜ ਹੋਏ ਹਨ। ਅਗਰ, ਸਪੀਕਰ ਸਾਹਿਬ, ਅਸੀਂ ਇਨ੍ਹਾਂ ਦਾ ਸਾਹਮਣਾ ਨਹੀਂ ਕਰਾਂਗੇ ਤਾਂ ਫਿਰ ਰਹਿ ਕੀ ਜਾਵੇਗਾ। ਨਾ ਤੁਸੀਂ, ਨਾ ਮੈਂ ਅਤੇ ਨਾ ਇਹ ਮਨਿਸਟਰ ਹਨ ਜਿਨ੍ਹਾਂ ਤੇ ਭ੍ਰਿਸ਼ਟਾਚਾਰ ਦਾ ਅਸਰ ਪੈਂਦਾ ਹੈ। ਇਹ ਉਹ ਗਰੀਬ ਆਦਮੀ ਹੈ ਜਿਹੜਾ ਆਪਣਾ ਕੰਮ ਕਰਾਉਣ ਲਈ ਥਾਣੇ ਜਾਂਦਾ ਹੈ, ਕੋਆਪ੍ਰੇਟਿਵ ਮਹਿਕਮੇ ਵਿਚ ਜਾਂਦਾ ਹੈ ਜਾਂ ਤਹਿਸੀਲ ਵਿਚ ਜਾਂਦਾ ਹੈ ਅਤੇ ਜਿਸ ਨੂੰ ਭ੍ਰਿਸ਼ਟਾਚਾਰ ਦਾ ਸੇਕ ਲੱਗਦਾ ਹੈ। ਇਸ ਦੇ ਜਾਲ ਵਿਚ ਗਰੀਬ ਲੋਕ ਫਸਦੇ ਹਨ। ਉਨ੍ਹਾਂ ਨੂੰ ਬਚਾਉਣ ਵਾਸਤੇ ਅਸੀਂ ਇਹ ਫੈਸਲਾ ਕੀਤਾ ਸੀ ਕਿ ਉਹ ਮਹਿਕਮੇ ਵਿਚ ਜਾਣ ਅਤੇ ਬਗੈਰ ਇਕ ਵੀ ਰੁਪਿਆ ਦਿੱਤੇ, ਆਪਣਾ ਕੰਮ ਕਰਵਾ ਲੈਣ। ਕੀ ਇਸ ਤਰ੍ਹਾਂ ਦਾ ਕੰਮ ਕਰਨ ਨਾਲ ਕਨਫਰੰਟੇਸ਼ਨ ਹੋ ਰਹੀ ਹੈ ? ਜੇ ਬਾਦਲ ਸਾਹਿਬ ਦੇ ਖਿਲਾਫ ਭ੍ਰਿਸ਼ਟਾਚਾਰ ਦੇ ਕੇਸ ਕਰੀਏ ਤਾਂ ਪੰਥ ਖਤਰੇ ਵਿਚ ਪੈ ਜਾਂਦਾ ਹੈ। ਇਹ ਕਿਹੋ ਜਿਹੀ ਸੋਚ ਹੈ। ਇਹ ਅਨਨਸੈਸਰਲੀ ਸਲੋਗਨਜ਼ ਲਾਈ ਜਾਂਦੇ ਹਨ ਅਤੇ ਇਸ ਨੂੰ ਇਸ਼ੂ ਬਣਾਉਣਾ ਚਾਹੁੰਦੇ ਹਨ। ਇਨ੍ਹਾਂ ਦੇ ਬਣਾਉਣ ਨਾਲ ਇਹ ਇਸ਼ੂ ਨਹੀਂ ਬਣਨਾ। ਇਹ ਨਾਲ ਹੀ ਸਾਨੂੰ ਚਿਤਾਵਨੀ ਵੀ ਦੇ ਗਏ ਹਨ ਕਿ ਅਗਰ ਇਸ ਕਨਫਰੰਟੇਸ਼ਨ ਨੂੰ ਕਿਸੇ ਤਰ੍ਹਾਂ ਜਾਰੀ ਰੱਖਿਆ ਗਿਆ ਤਾਂ ਫਿਰ ਅਸੀਂ ਵੀ ਤੁਹਾਨੂੰ ਵੇਖ ਲਵਾਂਗੇ। ਇਨ੍ਹਾਂ ਦੀ ਚਿਤਾਵਨੀ ਨੂੰ ਕੌਣ ਮੰਨਦਾ ਹੈ। ਇਕ ਗੱਲ ਇਹ ਸਮਝ ਲੈਣ ਕਿ ਅਸੀਂ ਕਿਸੇ ਨਾਲ ਵੀ ਕਨਫਰੰਟੇਸ਼ਨ ਨਹੀਂ ਕਰਦੇ। ਅਸੀਂ ਤਾਂ ਸਰਕਾਰ ਚਲਾਉਣੀ ਹੈ ਅਤੇ ਲੋਕਾਂ ਦੇ ਹਿੱਤ ਵਿਚ ਚਲਾਉਣੀ ਹੈ। ਇਹ ਭ੍ਰਿਸ਼ਟਾਚਾਰ ਦੇ ਖਿਲਾਫ ਲੜਾਈ ਨੂੰ ਕਨਫਰੰਟੇਸ਼ਨ ਸਮਝਦੇ ਹਨ ਤਾਂ ਸਮਝੀ ਜਾਣ। ਮੈਂ ਭ੍ਰਿਸ਼ਟਾਚਾਰ ਦੀ ਇਸ ਲੜਾਈ ਵਿਚ ਪਿੱਛੇ ਨਹੀਂ ਹਟਣਾ। ਅਸੀਂ ਇਕ ਐਸਾ ਮਾਹੌਲ ਬਣਾਉਣਾ ਹੈ ਜਿਸ ਵਿਚ ਲੋਕ ਕਿਤੇ ਵੀ ਚਲੇ ਜਾਣ ਅਤੇ ਇਕ ਰੁਪਿਆ ਵੀ ਦਿੱਤੇ ਬਗੈਰ, ਆਪਣਾ ਕੰਮ ਕਰਵਾ ਸਕਣ। ਇਨ੍ਹਾਂ ਨੂੰ ਸਮਝਣਾ ਚਾਹੀਦਾ ਹੈ ਕਿ ਕੋਈ ਸਾਡੀ ਵੀ ਸਟੇਟ ਵਿਚ ਜ਼ਿੰਮੇਵਾਰੀ ਹੈ। ਇਹ ਇਹੋ ਜਿਹੀਆਂ ਗੱਲਾਂ ਕਰਦੇ ਹਨ ਕਿ ਪਤਾ ਨਹੀਂ ਕੀ ਹੋ ਜਾਵੇਗਾ। ਇਥੇ ਮੇਰੇ ਬਾਰੇ ਕਿਹਾ ਗਿਆ ਕਿ ਮੈਂ ਮੱਧ ਪ੍ਰਦੇਸ਼ ਇਹ ਗੱਲ ਕਹੀ ਸੀ

[ਮੁੱਖ ਮੰਤਰੀ]

ਕਿ ਪੰਜਾਬ ਵਿਚ ਬੜੀ ਮਾੜੀ ਹਾਲਤ ਹੈ। ਠੀਕ ਹੈ, ਮੈਂ ਇਹ ਕਿਹਾ ਸੀ ਪਰ ਕਿਸ ਕੰਟੈਕਸਟ ਵਿਚ ਕਿਹਾ ਸੀ, ਉਹ ਵੀ ਤਾਂ ਦੱਸੋ। ਉਥੇ ਦਿਗ ਵਿਜੇ ਸਿੰਘ ਜੀ 10 ਸਾਲ ਤੋਂ ਮੁੱਖ ਮੰਤਰੀ ਹਨ ਅਤੇ ਉਨ੍ਹਾਂ ਨੇ 29 ਦੇ 29 ਵਿਭਾਗ ਪੰਚਾਇਤੀ ਰਾਜ ਇੰਸਟੀਚਿਊਸ਼ਨਜ਼ ਦੇ ਹਵਾਲੇ ਕਰ ਦਿਤੇ। ਜਿਸ ਕਰਕੇ ਉਥੇ ਹਾਲਾਤ ਬੜੇ ਸੁਧਰੇ ਹਨ। ਸਕੂਲ ਵਿਚ ਟੀਚਰ ਅਤੇ ਪ੍ਰਾਈਮਰੀ ਹੈਲਥ ਸੈਂਟਰਾਂ ਵਿਚ ਡਾਕਟਰ ਸਰਕਾਰ ਨੇ ਨਹੀਂ ਦਿੱਤੇ। ਉਹ ਪੰਚਾਇਤੀ ਰਾਜ ਸੰਸਥਾਵਾਂ ਨੇ ਦਿੱਤੇ ਹਨ। ਆਪਣੇ ਪਿੰਡਾਂ ਵਿਚੋਂ ਹੀ ਚੁਣ ਕੇ ਟੀਚਰ ਲਗਾਉਂਦੇ ਹਨ ਅਤੇ ਆਪਣੇ ਪਿੰਡ ਪ੍ਰਤੀ ਟੀਚਰ ਨੂੰ ਨੈਚੁਰਲੀ ਕਨਸਰਨ ਹੁੰਦਾ ਹੈ। ਜੇ ਗੁਰਦਾਸਪੁਰ ਦਾ ਟੀਚਰ ਫਿਰੋਜ਼ਪੁਰ ਲਾ ਦੇਵਾਂਗੇ ਤਾਂ ਉਹ ਉਥੇ ਕਿੰਨੀ ਕੁ ਦਿਲਚਸਪੀ ਨਾਲ ਪੜ੍ਹਾਵੇਗਾ। ਉਹ ਜ਼ਰੂਰ ਮੌਕਾ ਭਾਲੇਗਾ ਕਿ ਕਿਸੇ ਕੁੜੀ ਨੂੰ ਆਪਣੀ ਜਗ੍ਹਾ ਤੇ ਲਗਾ ਕੇ ਕੰਮ ਸਾਰ ਲਵੇ। ਇਸ ਸਥਿਤੀ ਬਾਰੇ ਆਪਾਂ ਸਾਰੇ ਜਾਣਦੇ ਹਾਂ। ਉਨ੍ਹਾਂ ਨੇ ਮੱਧ ਪ੍ਰਦੇਸ਼ ਵਿਚ ਇਹ 29 ਦੇ 29 ਡਸਿਪਲਿਨ ਲਾਗੂ ਕਰ ਦਿੱਤੇ। ਅਸੀਂ ਪੰਜਾਬ ਵਿਚ ਇਕ ਵੀ ਨਹੀਂ ਸੀ ਕੀਤਾ। ਸਾਨੂੰ ਸਾਰਿਆਂ ਨੂੰ ਪਤਾ ਸੀ ਕਿ ਇਹ ਗੱਲ ਸਹੀ ਹੈ। ਉਸ ਤੋਂ ਬਾਦ ਹੀ ਅਸੀਂ ਇਸ ਨੂੰ ਪੰਜਾਬ ਵਿਚ ਵੀ ਲਾਗੂ ਕਰਨ ਦਾ ਫੈਸਲਾ ਕੀਤਾ। ਇਥੇ ਸੋਨੀਆ ਜੀ ਬਠਿੰਡੇ ਆਏ ਸਨ ਅਤੇ ਕੁਝ ਮਹੀਨੇ ਪਹਿਲਾਂ ਹੀ ਅਸੀਂ ਇਸ ਨੂੰ ਲਾਗੂ ਕੀਤਾ ਹੈ। ਅਸੀਂ ਉਥੇ ਜੋ ਚੰਗੀਆਂ ਗੱਲਾਂ ਵੇਖੀਆਂ ਅਤੇ ਉਨ੍ਹਾਂ ਨੂੰ ਕਿਸ ਤਰੀਕੇ ਨਾਲ ਆਪਣੇ ਰਾਜ ਵਿਚ ਲਾਗੂ ਕਰਨਾ ਸੀ, ਉਸ ਕਾਂਟੈਕਸਟ ਵਿਚ ਮੈਂ ਆਪਣੀ ਗੱਲ ਕਹੀ ਸੀ। ਅਸੀਂ ਤਾਂ ਪੰਚਾਇਤਾਂ ਨੂੰ ਤਾਕਤ ਦੇਣੀ ਚਾਹੁੰਦੇ ਹਾਂ ਪਰ ਇਨ੍ਹਾਂ ਦਾ ਸਿਸਟਮ ਕੁਝ ਹੋਰ ਸੀ। ਇਨ੍ਹਾਂ ਦਾ ਤਰੀਕਾ ਇਹ ਸੀ ਕਿ ਦਰਬਾਰ ਲਾ ਲਓ ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਲਾਉਂਦਾ ਹੁੰਦਾ ਸੀ ਜਾਂ ਚੰਗੇਜ਼ ਖਾਨ ਲਾਉਂਦਾ ਹੁੰਦਾ ਸੀ ਅਤੇ ਉਥੇ ਆਪਣੀ ਲਾਰਗੈਸ ਡਿਸਟਰੀਬਿਊਟ ਕਰੋ। ਸੰਗਤ ਦਰਸ਼ਨ ਪ੍ਰੋਗਰਾਮ ਵਿਚ 394 ਕਰੋੜ ਰੁਪਏ ਇਨ੍ਹਾਂ ਨੇ ਵੰਡ ਦਿੱਤੇ। ਪਤਾ ਨਹੀਂ ਉਹ ਪੈਸੇ ਕਿਥੋਂ ਆਏ ਅਤੇ ਕਿਥੇ ਗਏ। ਬਾਕੀ ਵਿਕਾਸ ਦੇ ਸਾਰੇ ਕੰਮ ਠੱਪ ਕਰ ਦਿੱਤੇ। ਉਹ ਪੈਸੇ ਕਿਥੇ ਗਏ, ਇਸ ਬਾਰੇ ਆਕਾਊਂਟੈਂਟ ਜਨਰਲ ਪੰਜਾਬ ਨੇ ਜੋ ਇਨਡਿਕਟਮੈਂਟ ਕੀਤੀ ਹੈ, ਉਹ ਪੜ੍ਹ ਲਓ। ਅਸੀਂ ਜੇ ਪੰਚਾਇਤੀ ਰਾਜਾਂ ਨੂੰ ਵੱਧ ਅਧਿਕਾਰ ਦੇਣਾ ਚਾਹੁੰਦੇ ਹਾਂ ਤਾਂ ਇਨ੍ਹਾਂ ਨੂੰ ਕੀ ਤਕਲੀਫ ਹੋਈ ਹੈ। 6 ਡਿਪਾਰਮੈਂਟਸ ਨੂੰ ਅਸੀਂ ਪੰਚਾਇਤਾਂ ਨੂੰ ਦਿਤਾ ਹੈ। 90,000 ਸਰਪੰਚ ਅਤੇ ਪੰਚ ਪਿੰਡਾਂ ਵਿੱਚ ਇਸ ਵਿੱਚ ਇਨਵਾਲਵ ਹੋਣਗੇ। 30 ਫੀਸਦੀ ਪੰਚ ਔਰ ਸਰਪੰਚ ਲੇਡੀਜ਼ ਹਨ। ਸਾਰਾ 4% ਸੇਲਜ ਟੈਕਸ ਲਗਭੱਗ 700 ਕਰੋੜ ਰੁਪਿਆ ਤਿੰਨ ਸਾਲਾਂ ਵਿਚ ਪੰਚਾਇਤਾਂ ਕੋਲ ਜਾਣਾ ਹੈ। 2 ਲੱਖ ਰੁਪਿਆ ਉਦੋਂ ਐਲੋਕੇਟ ਕੀਤਾ ਸੀ। ਮੇਰਾ ਖਿਆਲ ਹੈ ਕਿ ਸਾਡੇ ਉਪ ਮੁੱਖ ਮੰਤਰੀ ਨੇ ਵੰਡ ਦਿੱਤਾ ਹੈ। ਜਿਹੜੀਆਂ ਪੰਚਾਇਤਾਂ ਸਰਬਸੰਮਤੀ ਨਾਲ ਜਿੱਤੀਆਂ ਹਨ, ਉਨ੍ਹਾਂ ਨੂੰ ਦੇਣੇ ਸਨ, ਅਸੀਂ ਕਨਫਰੰਟੇਸ਼ਨ ਘਟਾਉਣੀ ਹੈ। ਅਗਲੇ ਸਾਲ 29 ਦੇ 29 ਵਿਭਾਗ ਅਸੀਂ ਦੇਣੇ ਚਾਹੁੰਦੇ ਹਾਂ। ਮੇਰੇ ਕਹਿਣ ਦਾ ਮਤਲਬ ਹੈ ਕਿ ਡੈਮੋਕਰੇਸੀ ਕੀ ਹੈ ਲੋਕਾਂ ਦੀ ਸ਼ਕਤੀ, ਔਰ ਲੋਕ ਸ਼ਕਤੀ ਅਸੀਂ ਆਪਣੇ ਪਿੰਡਾਂ ਵਿੱਚ ਦੇਣਾ ਚਾਹੁੰਦੇ ਹਾਂ। ਇਹੋ ਮੈਂ ਕਿਹਾ ਸੀ। ਉਹ 73ਵੀਂ ਸੰਵਿਧਾਨਿਕ ਸੋਧ ਸੀ ਉਸ ਨੂੰ ਮੈਂ ਰੈਫਰ ਕਰ ਰਿਹਾ ਸੀ। ਇਸ ਸਰਕਾਰ ਤੋਂ ਪਹਿਲਾਂ ਪੰਜ ਸਾਲ ਇਨ੍ਹਾਂ ਦੀ ਸਰਕਾਰ ਇਥੇ ਸੀ, ਉਦੋਂ ਕਿਉਂ ਨਹੀਂ ਇਹ ਲਾਗੂ ਹੋਈ। ਇਹ ਲੋਕਾਂ ਨੂੰ ਸ਼ਕਤੀ ਵੰਡਣਾ ਨਹੀਂ ਚਾਹੁੰਦੇ, ਇਹ ਸਾਰੀ ਤਾਕਤ ਆਪਣੇ ਕੋਲ, ਆਪਣੇ ਹੱਥ ਵਿੱਚ ਰੱਖਣਾ ਚਾਹੁੰਦੇ ਸੀ।

ਲੋਕਾਂ ਨੂੰ ਬਿਲਕੁਲ ਤਾਕਤ ਨਹੀਂ ਦੇਣਾ ਚਾਹੁੰਦੇ ਸੀ। ਇਹ ਸਮਝਦੇ ਸੀ ਕਿ ਪਿੰਡਾਂ ਵਿੱਚ ਲੋਕਾਂ ਨੂੰ ਪੈਸੇ ਵੰਡ ਕੇ ਅਸੀਂ ਵੋਟਾਂ ਲੈ ਲਵਾਂਗੇ ਪਰੰਤੂ ਲੋਕਾਂ ਨੇ ਇਨ੍ਹਾਂ ਨੂੰ ਦੱਸ ਦਿੱਤਾ ਕਿ ਇਸ ਤਰ੍ਹਾਂ ਰਾਜ ਕਦੇ ਨਹੀਂ ਕੀਤਾ ਜਾ ਸਕਦਾ।

ਸਪੀਕਰ ਸਾਹਿਬ, ਇਹ ਇਥੇ ਇਕ ਫਿਲਾਸਫਰ ਨੂੰ ਕੋਟ ਕਰਕੇ ਗਏ ਹਨ, ਇਹ ਇਥੇ ਮੈਕਾਲੇ ਬਾਰੇ ਕਹਿ ਕੇ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਪਤਾ ਵੀ ਹੈ ਕਿ ਮੈਕਾਲੇ ਹੈ ਕੌਣ, ਕਿਸ ਮੁਲਕ ਦਾ ਹੈ। ਇਨ੍ਹਾਂ ਨੂੰ ਕੋਈ ਚਿੱਟ ਦੇ ਦਿੰਦਾ ਹੈ ਇਹ ਉਸਨੂੰ ਪੜ੍ਹ ਦਿੰਦੇ ਹਨ। ਨਾ ਇਨ੍ਹਾਂ ਨੂੰ ਫਿਲਾਸਫੀ ਦਾ ਪਤਾ ਹੈ, ਨਾ ਕਿਸੇ ਫਿਲਾਸਫਰ ਦਾ ਪਤਾ ਹੈ ਔਰ ਇਥੇ ਆ ਕੇ ਇਹ ਕਹਿ ਦਿੰਦੇ ਹਨ ਕਿ ਮੈਂ ਕਈ ਵਾਰ ਕਿਤਾਬ ਪੜ੍ਹੀ ਹੈ ਔਰ ਮੈਨੂੰ ਪਤਾ ਹੈ ਕਿ ਇਨ੍ਹਾਂ ਦੇ ਘਰ ਵਿੱਚ ਇਕ ਵੀ ਕਿਤਾਬ ਨਹੀਂ ਜੇ ਹੈ ਤਾਂ ਮੈਨੂੰ ਦੱਸ ਦੇਣ।

ਇਸ ਤੋਂ ਅੱਗੇ ਇਨ੍ਹਾਂ ਨੇ ਫਿਸਕਲ ਕੰਸੋਲੀਡੇਸ਼ਨ ਬਾਰੇ ਕਿਹਾ ਹੈ। ਸਪੀਕਰ ਸਾਹਿਬ, ਇਹ ਆਵੇਗੀ। ਵਿੱਤ ਮੰਤਰੀ ਦੀ ਸਪੀਚ ਵਿੱਚ ਆਵੇਗੀ। ਉਦੋਂ ਇਹ ਅੰਕੜੇ ਕੋਟ ਕਰਨ। ਲੇਕਿਨ ਇਹੋ ਜਿਹੀਆਂ ਗੱਲਾਂ ਕਹਿਣੀਆਂ ਔਰ ਬਗੈਰ ਸੋਚੇ ਸਮਝੇ ਕਹਿਣੀਆਂ ਇਹ ਬੜਾ ਅਨਫਾਰਚੂਨੇਟ ਹੈ। ਜਦੋਂ ਵੀ ਕੋਈ ਇਨ੍ਹਾਂ ਨੂੰ ਬੋਲਦਿਆਂ ਨੂੰ ਚਿੱਟ ਦੇ ਦਿੰਦਾ ਹੈ, ਇਹ ਉਸ ਨੂੰ ਚੁੱਪ ਕਰਕੇ ਬਿਨਾਂ ਸੋਚੇ ਸਮਝੇ ਪੜ੍ਹ ਦਿੰਦੇ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਬੋਲਦੇ ਹੋਏ ਸਾਡੇ ਇਕ ਅਫਸਰ ਦਾ ਨਾਂ ਲਿਆ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸਦਨ ਦੀ ਇੱਕ ਪ੍ਰੰਪਰਾ ਹੈ ਕਿ ਜੋ ਆਦਮੀ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦਾ ਉਸਦਾ ਨਾਂ ਨਹੀਂ ਲੈਣਾ ਚਾਹੀਦਾ, ਪਰ ਇਹ ਹਟਦੇ ਨਹੀਂ। ਬੋਲਦੇ ਹੋਏ, ਸਾਡੇ ਇਕ ਸੀਨੀਅਰ ਅਫ਼ਸਰ ਦਾ ਨਾਂ ਲੈ ਦਿੱਤਾ ਜਿਸ ਨੂੰ ਸਰਦਾਰ ਬੇਅੰਤ ਸਿੰਘ ਜੀ ਦੇ ਸਮੇਂ ਨਿਯੁਕਤ ਕੀਤਾ ਗਿਆ ਸੀ। ਉਸ ਦੀ ਨਾਇਬ ਤਹਿਸੀਲਦਾਰ ਲਾਉਣ ਦੀ ਡਿਊਟੀ ਲਗਾਈ ਸੀ, ਉਸ ਨੇ 7 ਨਾਇਬ ਤਹਿਸੀਲਦਾਰ ਚੁਣੇ ਔਰ ਆਪਣੀ ਡਿਊਟੀ ਨਿਭਾਈ। ਉਨ੍ਹਾਂ ਦੀ ਚੋਣ ਤੋਂ ਬਾਅਦ ਪੰਜ ਸਾਲ ਇਹ ਚੀਫ ਮਨਿਸਟਰ ਇਥੇ ਰਹੇ ਹਨ ਜੇਕਰ ਇਨ੍ਹਾਂ ਨੂੰ ਉਸ ਪ੍ਰਤੀ ਕੋਈ ਤਕਲੀਫ ਸੀ ਤਾਂ ਉਦੋਂ ਇਹ ਪੁੱਛ ਪੜਤਾਲ ਕਰ ਲੈਂਦੇ। ਹੁਣ ਜੇਕਰ ਸਾਡੇ ਨਾਲ ਕਿਸੇ ਅਫ਼ਸਰ ਦਾ ਕੋਈ ਸਬੰਧ ਹੈ ਤਾਂ ਇਹ ਗੱਲ ਚੁੱਕ ਲਈ।

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਮੈਂ 1957 ਤੋਂ ਹਾਊਸ ਵਿੱਚ ਬੈਠਾ ਹਾਂ ਇਸ ਲਈ ਇਨ੍ਹਾਂ ਨੂੰ ਸਦਨ ਦੇ ਰੂਲਜ਼, ਰੈਗੂਲੇਸ਼ਨਜ਼, ਪ੍ਰੰਪਰਾ, ਸਦਨ ਦੀ ਮਰਿਆਦਾ ਨੂੰ ਤਾਂ ਸਮਝਣਾ ਚਾਹੀਦਾ ਹੈ। ਜੇਕਰ ਹਾਲੇ ਵੀ ਨਹੀਂ ਸਮਝ ਆਈ ਤਾਂ ਮੇਰਾ ਖਿਆਲ ਹੈ ਕਿ ਫਿਰ ਕਦੇ ਵੀ ਸਮਝ ਨਹੀਂ ਆਏਗੀ। ਜੋ ਇਨ੍ਹਾਂ ਨੇ ਡਿਸਗਰੇਸਫੁੱਲ ਬੀਹੇਵੀਅਰ ਅੱਜ ਸਦਨ ਵਿੱਚ ਤੁਹਾਡੇ ਪ੍ਰਤੀ ਪੇਸ਼ ਕੀਤਾ ਹੈ It is an unfortunate thing. ਇੰਨਾ ਵੀ ਨਹੀਂ ਕਿਹਾ ਕਿ ਚਲੋ ਗਲਤੀ ਹੋ ਗਈ ਔਰ ਅਸੀਂ ਮੁਆਫੀ ਮੰਗਦੇ ਹਾਂ। ਇਹ ਹੰਕਾਰ ਹੈ, ਹੋਰ ਕੁਝ ਨਹੀਂ, ਜਿਹੜਾ ਇਹ ਇਸ ਗੱਲ ਨੂੰ ਬਾਰ ਬਾਰ ਕਹਿੰਦੇ ਹਨ।

ਅੱਜ ਇਨ੍ਹਾਂ ਨੇ ਇਕ ਟੀ.ਵੀ. ਚੈਨਲ ਦਾ ਨਾਂ ਲੈ ਲਿਆ ਅਤੇ ਕਿਹਾ ਕਿ 8 ਕਰੋੜ ਰੁਪਿਆ ਉਸ ਤੇ ਲਗਾ ਦਿੱਤਾ ਤੇ ਡਾਇਵਰਸੀਫਿਕੇਸ਼ਨ ਨੂੰ ਪਰਮੋਟ ਕਰਨ ਵਾਸਤੇ ਲਗਾ ਦਿੱਤਾ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਡਾਈਵਰਸੀਫਿਕੇਸ਼ਨ ਨੂੰ ਪਰਮੋਟ ਨਾ ਕਰੀਏ ਤਾਂ ਫਿਰ ਲੋਕਾਂ ਨੂੰ ਪਤਾ ਕਿਵੇਂ ਲੱਗੇਗਾ ਕਿ ਸਰਕਾਰ ਦਾ ਪ੍ਰੋਗਰਾਮ ਕੀ

[ਮੁੱਖ ਮੰਤਰੀ]

ਆ ਰਿਹਾ ਹੈ। ਮੈਂ ਇਨ੍ਹਾਂ ਨੂੰ ਨਾਲ ਹੀ ਇਹ ਵੀ ਪੁੱਛਦਾ ਹਾਂ ਕਿ ਜੇਕਰ ਇਹ ਟੀ.ਵੀ. ਚੈਨਲ ਕੋਈ ਨਹੀਂ ਦੇਖਦਾ, ਜਿਵੇਂ ਇਹ ਕਹਿੰਦੇ ਹਨ, ਤਾਂ ਫਿਰ ਇਨ੍ਹਾਂ ਦਾ ਲੜਕਾ ਜਿਹੜਾ ਹੈ ਉਸ ਨੇ ਕੁਝ ਮਹੀਨੇ ਪਹਿਲਾਂ ਕਿਉਂ ਬਿੱਡ ਕੀਤੀ ਕਿ ਸਾਨੂੰ ਚੈਨਲ ਦੇ ਦਿਓ। ਜੇਕਰ ਕੋਈ ਦੇਖਦਾ ਹੀ ਨਹੀਂ ਤਾਂ ਫਿਰ ਬਿੱਡ ਕਰਨ ਦੀ ਵੀ ਕੀ ਲੋੜ ਪਈ ਸੀ ? ਜਾਂ ਫਿਰ ਉਸ ਨੂੰ ਬਿਜ਼ਨੈਸ ਦੀ ਕੋਈ ਸਮਝ ਨਹੀਂ ਹੈ।

ਸਪੀਕਰ ਸਾਹਿਬ, ਜਿਹੜੇ ਇਨ੍ਹਾਂ ਨੇ ਕੁਝ ਪੁਆਇੰਟ ਬੋਲੇ ਹਨ ਮੈਂ ਉਹ ਨੋਟ ਡਾਊਨ ਕੀਤੇ ਹਨ। ਇਕ ਇਨ੍ਹਾਂ ਨੇ ਐਕਸਾਈਜ਼ ਐਂਡ ਟੈਕਸੇਸ਼ਨ ਬਾਰੇ ਕਿਹਾ ਕਿ ਉਥੇ ਬੜਾ ਘਪਲਾ ਹੋਇਆ ਹੈ। ਸਪੀਕਰ ਸਾਹਿਬ, ਸ਼ਾਇਦ ਤੁਹਾਨੂੰ ਵੀ ਸੁਣ ਕੇ ਹੈਰਾਨੀ ਹੋਵੇਗੀ ਕਿ ਪਿਛਲੇ ਦੋ ਸਾਲ ਵਿੱਚ, ਇਨ੍ਹਾਂ ਦੇ ਦੋ ਸਾਲਾਂ ਵਿੱਚ ਪੰਜਾਬ ਦੀ ਐਕਸਾਈਜ਼ ਤੋਂ ਇਨਕਰੀਜ਼ ਹੋਈ 120 ਕਰੋੜ ਰੁਪਏ ਔਰ ਸਾਡੇ ਦੋ ਸਾਲ ਵਿੱਚ 140 ਕਰੋੜ ਰੁਪਏ ਦੀ ਇਨਕਰੀਜ਼ ਹੋਈ। ਸੰਨ 2000 ਵਿੱਚ 100 ਕਰੋੜ ਰੁਪਿਆ, ਅਗਲੇ ਸਾਲ 32 ਕਰੋੜ ਰੁਪਿਆ, ਇਸ ਸਾਲ 30 ਕਰੋੜ ਰੁਪਿਆ। ਇਹ ਸਬਜੁਡਿਸ ਮੈਟਰ ਹੈ। ਇਹ ਫਿਗਰਾਂ ਕੁਝ ਡਿਫਰ ਕਰਦੀਆਂ ਹਨ। ਪਰ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਇਨ੍ਹਾਂ ਦੀ ਐਕਸਾਈਜ਼ ਆਕਸ਼ਨ ਹੋਈ ਸੀ। ਲੁਧਿਆਣਾ ਜਿਹੜਾ ਕਿ ਲਿਊਕਰੇਟਿਵ ਸ਼ਹਿਰ ਹੈ ਅਤੇ ਉਥੋਂ ਸਭ ਤੋਂ ਜ਼ਿਆਦਾ ਇਨਕਮ ਹੋਣੀ ਸੀ, ਉਹ ਇਨ੍ਹਾਂ ਦੇ ਪਿਛਲੇ ਸਾਲ 28.4 ਕਰੋੜ ਘੱਟ ਕਿਉਂ ਗਈ ? ਅੱਜ ਇਹ ਸੁਣਨਾ ਨਹੀਂ ਚਾਹੁੰਦੇ ਤੇ ਨਾ ਹੀ ਜਵਾਬ ਦੇਣਾ ਚਾਹੁੰਦੇ ਹਨ। ਕਿਉਂਕਿ ਇਨ੍ਹਾਂ ਦੇ ਜਵਾਈ ਅਤੇ ਕਾਕਾ ਜੀ ਦੋਨੋਂ ਲੜਦੇ ਸਨ ਕਿ ਕੌਣ ਜ਼ਿਆਦਾ ਬੋਲੀ ਦਿੰਦਾ ਹੈ। ਇਕ ਕਿਸੇ ਮਾਫੀਆ ਦੀ ਸਪੋਰਟ ਕਰ ਰਿਹਾ ਸੀ ਦੂਸਰਾ ਕਿਸੇ ਹੋਰ ਮਾਫੀਆ ਦੀ। ਆਪ ਛੱਕ ਗਏ ਹੋਣਗੇ।

ਕਰਾਪ ਇੰਨਸ਼ੋਰੈਂਸ ਦੀ ਗੱਲ ਕੀਤੀ ਗਈ ਹੈ। ਗੌਰਮਿੰਟ ਆਫ ਇੰਡੀਆ ਨੇ ਇਥੇ ਇਕ ਸਕੀਮ ਲਿਆਂਦੀ ਸੀ ਜਿਹੜੀ ਕਿ ਕਾਂਗਰਸ ਸਰਕਾਰ ਨੇ ਰਿਜੈਕਟ ਕਰ ਦਿੱਤੀ ਸੀ ਜਿਸ ਦਾ ਨਾਂ ਸੀ 'Crop Income Insurance Scheme' ਸਰਕਾਰ ਇਸ ਨੂੰ ਇਸ ਸਾਲ 2004 ਦੀ ਰਬੀ ਫਸਲ ਤੋਂ ਸੰਗਰੂਰ ਜ਼ਿਲ੍ਹੇ ਵਿੱਚ ਲਾਗੂ ਕਰਨਾ ਚਾਹੁੰਦੀ ਸੀ। ਇਹ ਕਿਉਂ ਰਿਜੈਕਟ ਕੀਤੀ ਸੀ, ਉਹ ਮੈਂ ਦੱਸਦਾ ਹਾਂ। ਇਸ ਵਿੱਚ ਪਹਿਲੀ ਸ਼ਰਤ ਇਹ ਸੀ ਕਿ ਉਥੇ ਐਮ.ਐਸ.ਪੀ. ਨਹੀਂ ਰਹਿਣੀ ਜਿਹੜੀ ਕਿ ਸਾਨੂੰ ਮਨਜ਼ੂਰ ਨਹੀਂ ਸੀ। ਦੂਸਰਾ ਜੇਕਰ ਕਿਸੇ ਕਿਸਾਨ ਦੀ ਫਸਲ ਤਬਾਹ ਹੋ ਜਾਣੀ ਸੀ ਤਾਂ ਉਸ ਨੂੰ ਮੁਆਵਜ਼ਾ ਨਹੀਂ ਸੀ ਮਿਲਣਾ ਜਿਤਨੀ ਦੇਰ ਤੱਕ ਸਾਰੇ ਬਲਾਕ ਵਿੱਚ ਫਸਲ ਡੈਮੇਜ ਨਾ ਹੋ ਜਾਵੇ। ਇਸ ਨਾਲ ਕਿਸਾਨਾਂ ਨੂੰ ਕੁਝ ਵੀ ਨਹੀਂ ਸੀ ਮਿਲਣਾ। ਮੈਂ ਦੱਸਦਾ ਹਾਂ ਕਿ ਲਹਿਰਾ ਦੇ ਕੁਝ ਪਿੰਡ ਜਿਹੜੇ ਘੱਗਰ ਦੇ ਨਾਲ ਲਗਦੇ ਹਨ, ਉਥੇ ਹੜ੍ਹਾਂ ਦੀ ਮਾਰ ਵੀ ਪੈ ਜਾਂਦੀ ਹੈ ਅਤੇ ਗੜ੍ਹਿਆਂ ਦੀ ਮਾਰ ਵੀ ਪੈ ਜਾਂਦੀ ਹੈ ਅਤੇ ਫਸਲ ਤਬਾਹ ਹੋ ਜਾਂਦੀ ਹੈ। ਪਰ ਉਨ੍ਹਾਂ ਨੂੰ ਕੋਈ ਮੁਆਵਜ਼ਾ ਨਹੀਂ ਸੀ ਮਿਲਣਾ ਕਿਉਂ ਜੋ ਸਾਰੇ ਬਲਾਕ ਦੀ ਫਸਲ ਤਬਾਹ ਨਹੀਂ ਹੁੰਦੀ। ਇਹ ਵੀ ਸਾਨੂੰ ਮਨਜ਼ੂਰ ਨਹੀਂ ਸੀ। ਫਿਰ ਹੋਰ ਜੇ ਕਿਧਰੇ ਵਧੀਆ ਫਸਲ ਹੋ ਜਾਂਦੀ ਤਾਂ ਉਸ ਦੀ ਅਸੈਸਮੈਂਟ ਨਹੀਂ ਸੀ ਹੋਣੀ। ਉਨ੍ਹਾਂ ਨੇ ਪਿਛਲੇ 7 ਸਾਲਾਂ ਦੀ ਫਸਲ ਦੀ ਔਸਤ ਲੈਣੀ ਸੀ। ਇਸ ਤੋਂ ਇਲਾਵਾ ਜੇਕਰ ਫਸਲ ਤਬਾਹ ਹੋ ਜਾਂਦੀ ਹੈ ਤਾਂ ਉਨ੍ਹਾਂ ਨੇ 100% ਮੁਆਵਜ਼ਾ ਨਹੀਂ ਸੀ ਦੇਣਾ, ਕੇਵਲ

80 ਜਾਂ 90% ਹੀ ਕਵਰ ਕਰਨਾ ਸੀ। ਜਿਸ ਕਿਸਾਨ ਨੇ ਬੈਂਕ ਤੋਂ ਲੋਨ ਲਿਆ ਹੋਇਆ ਹੈ, ਉਸ ਨੂੰ ਉਨ੍ਹਾਂ ਨੇ ਕਵਰ ਨਹੀਂ ਸੀ ਕਰਨਾ। ਸੋ, ਇਨ੍ਹਾਂ ਗੱਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਕਿ ਉਥੇ ਕਰਾਪ ਦੀ ਐਮ.ਐਸ.ਪੀ. ਨਾ ਰਹੇ, ਯੂਨਿਟ ਫਾਰਮਰ ਨੂੰ ਨਾ ਮੰਨਿਆ ਜਾਵੇ ਬਲਕਿ ਪਿੰਡ ਜਾਂ ਬਲਾਕ ਨੂੰ ਮੰਨਿਆ ਜਾਵੇ, 100% ਮੁਆਵਜ਼ਾ ਨਾ ਮਿਲੇ ਤੇ ਕੇਵਲ 80 ਜਾਂ 90% ਤੱਕ ਹੀ ਮਿਲੇ, ਬੈਂਕ ਲੋਨੀ ਨੂੰ ਕਵਰ ਨਾ ਕੀਤਾ ਜਾਵੇ, ਇਨ੍ਹਾਂ ਗੱਲਾਂ ਕਰਕੇ ਅਸੀਂ ਉਹ ਸਕੀਮ ਰਿਜੈਕਟ ਕਰ ਦਿੱਤੀ ਸੀ। ਇਹ ਪਤਾ ਨਹੀਂ ਕਿਧਰੋਂ ਅਖਬਾਰਾਂ ਦੀਆਂ ਖਬਰਾਂ ਕੱਢ ਲੈਂਦੇ ਹਨ, ਕਦੀ ਇਧਰੋਂ ਕੱਢ ਲੈਂਦੇ ਹਨ ਤੇ ਕਦੇ ਦੂਜੇ ਪਾਸੇ ਤੋਂ ਕੱਢ ਲੈਂਦੇ ਹਨ। ਅੱਜ ਪ੍ਰੈਸ ਕਾਨਫਰੰਸ ਕਰ ਲਵੋ, 10 ਜਣੇ ਆ ਜਾਣਗੇ। ਫਿਰ ਜਦੋਂ ਕੱਲ੍ਹ ਨੂੰ ਖਬਰਾਂ ਛਪਦੀਆਂ ਹਨ ਤਾਂ ਕੁਝ ਹੋਰ ਦਾ ਹੋਰ ਹੀ ਬਣ ਜਾਂਦਾ ਹੈ। ਉਸ ਵਿੱਚੋਂ ਜੋ ਇਨ੍ਹਾਂ ਨੂੰ ਸੂਟ ਕਰਦਾ ਹੈ, ਉਹ ਇਹ ਕੱਟ ਲੈਂਦੇ ਹਨ। ਇਸ ਦੀ ਆਪੋਜ਼ੀਸ਼ਨ ਵੀ ਸੁਖਦੇਵ ਸਿੰਘ ਢੀਂਡਸਾ ਵਜ਼ੀਰ ਨੇ ਕੀਤੀ ਸੀ। ਇਨ੍ਹਾਂ ਨੂੰ ਪਤਾ ਤਾਂ ਕੁਝ ਲਗਦਾ ਨਹੀਂ ਹੈ। ਕਾਂਗਰਸ ਦੀ ਸਰਕਾਰ ਨੇ ਪੰਜ ਫਸਲਾਂ ਚੁੱਕੀਆਂ ਹਨ। ਕੋਈ ਵੀ ਕਹਿ ਦੇਵੇ ਕਿ ਕਿਸੇ ਨੇ ਇਕ ਰੁਪਈਆ ਵੀ ਦਿੱਤਾ ਹੋਵੇ, ਐਮ.ਐਸ.ਪੀ. ਭਾਅ ਤੋਂ ਇਕ ਪੈਸਾ ਵੀ ਘੱਟ ਮਿਲਿਆ ਹੋਵੇ ਜਾਂ ਖਰੀਦ ਸਮੇਂ ਸਿਰ ਨਾ ਹੋਈ ਹੋਵੇ। ਇਹ ਕਹਿੰਦੇ ਹਨ ਕਿ ਕੰਟਰੈਕਟ ਫਾਰਮਿੰਗ ਬਿਲਕੁਲ ਫੇਲ੍ਹ ਹੋ ਗਿਆ ਹੈ। ਇਨ੍ਹਾਂ ਨੂੰ ਕੀ ਪਤਾ ਇਹ ਤਾਂ ਕੇਵਲ ਬਾਸਮਤੀ ਦੀ ਗੱਲ ਕਰਦੇ ਹਨ। ਜਿਸ ਤਰ੍ਹਾਂ ਡਿਪਟੀ ਚੀਫ ਮਨਿਸਟਰ ਨੇ ਇਕ ਸਵਾਲ ਦੇ ਜਵਾਬ ਵਿੱਚ ਕਿਹਾ ਸੀ ਕਿ ਕੁਝ ਨੇ ਆਪਣੀ ਖੁਸ਼ੀ ਨਾਲ ਬਾਸਮਤੀ ਬੀਜੀ ਸੀ, ਉਹ ਤਾਂ ਜੋ ਮਾਰਕੀਟ ਵਿੱਚ ਰੇਟ ਪ੍ਰੀਵੇਲ ਕਰ ਰਿਹਾ ਹੈ, ਉਹੀ ਉਸ ਨੂੰ ਮਿਲੇਗਾ। ਜਿਥੇ ਕੰਟਰੈਕਟ ਫਾਰਮਿੰਗ ਹੋਈ ਹੈ, ਉਥੇ ਉਸ ਨੂੰ ਆਨਰ ਹੋਇਆ ਹੈ। ਜਿਥੇ ਕਿਤੇ ਥੱਲੇ ਕੋਈ ਗੜਬੜ ਹੋਈ ਹੈ ਤਾਂ ਉਥੇ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਨੇ ਉਨ੍ਹਾਂ ਨੂੰ ਕੰਪਨਸੇਟ ਕੀਤਾ ਹੈ। ਜਿਹੜਾ ਕਿਸਾਨ ਕੰਟਰੈਕਟ ਦਾ ਹਿੱਸਾ ਹੀ ਨਹੀਂ, ਉਹ ਇਸ ਨੂੰ ਕਿਸ ਤਰ੍ਹਾਂ ਕਲੇਮ ਕਰ ਸਕਦਾ ਹੈ, ਉਹ ਕਲੇਮ ਕਰ ਹੀ ਨਹੀਂ ਸਕਦਾ, ਉਸ ਨੂੰ ਤਾਂ ਮਾਰਕੀਟ ਵਿਚਲਾ ਪ੍ਰੀਵੇਲਿੰਗ ਰੇਟ ਹੀ ਮਿਲੇਗਾ। ਡਾਈਵਰਸੀਫਿਕੇਸ਼ਨ ਵਿੱਚ ਅਸੀਂ 22 ਲੱਖ ਏਕੜ ਰਕਬਾ ਲਿਆਉਣਾ ਹੈ। ਇਸ ਸਾਲ ਅਸੀਂ 2 ਲੱਖ ਏਕੜ ਰਕਬਾ ਲਿਆਂਦਾ ਹੈ। ਸਾਲ 2007 ਤੱਕ ਅਸੀਂ ਇਸ ਨੂੰ 22 ਲੱਖ ਏਕੜ ਰਕਬੇ ਤੱਕ ਪਹੁੰਚਾਉਣਾ ਹੈ। ਜੌਹਲ ਕਮੇਟੀ ਦੀ ਰਿਪੋਰਟ, ਜਿਸ ਨੂੰ ਮਨਿਸਟਰੀ ਆਫ ਐਗਰੀਕਲਚਰ, ਗੌਰਮਿੰਟ ਆਫ ਇੰਡੀਆ ਨੇ ਵੀ ਸਮਰਥਨ ਦਿੱਤਾ ਹੈ, ਉਸ ਸਬੰਧੀ ਕਰਾਪ ਐਡਜਸਟਮੈਂਟ ਬਾਰੇ ਡਿਸਕਸ਼ਨ ਕਰਾਂਗੇ ਅਤੇ ਅਸੀਂ ਪਲਾਨਿੰਗ ਕਮਿਸ਼ਨ ਕੋਲ ਲੈ ਕੇ ਜਾਵਾਂਗੇ ਤਾਂ ਕਿ ਸਕੀਮ ਲਾਗੂ ਹੋ ਸਕੇ। ਸਾਰੇ ਜਾਣਦੇ ਹਨ ਕਿ ਅਸੀਂ 1,280 ਕਰੋੜ ਰੁਪਏ ਮੰਗੇ ਹਨ ਤਾਂ ਜੋ ਜਿਹੜੇ ਕਿਸਾਨਾਂ ਨੂੰ ਕਣਕ ਅਤੇ ਝੋਨੇ ਤੋਂ ਹਟਾਇਆ ਜਾਣਾ ਹੈ ਅਤੇ ਉਨ੍ਹਾਂ ਨੂੰ ਕਰਾਪ ਐਡਜਸਟਮੈਂਟ ਵਿੱਚ ਘੱਟ ਆਮਦਨ ਹੋਣੀ ਹੈ, ਉਨ੍ਹਾਂ ਨੂੰ ਕੰਪਨਸੇਟ ਕੀਤਾ ਜਾ ਸਕੇ। ਅਸੀਂ ਪਾਵਰ 8 ਤੋਂ 10 ਘੰਟੇ ਤੱਕ ਦਿੱਤੀ ਹੈ। ਇਹ ਜੋ ਆਬਿਆਨਾ ਲਾਇਆ ਹੈ, ਇਹ ਅਸੀਂ ਠੀਕ ਲਗਾਇਆ ਹੈ। ਪਰ ਇਨ੍ਹਾਂ ਦੇ ਸਮੇਂ ਪੰਜ ਸਾਲ ਟੇਲਾਂ ਤੇ ਪਾਣੀ ਨਹੀਂ ਸੀ ਪੁੱਜਿਆ। ਪਹਿਲੇ ਸਾਲ ਅਸੀਂ ਆਪਣੇ ਬਜਟ ਤੋਂ ਅਤੇ ਆਪਣੇ ਅਬਿਆਨੇ ਤੋਂ ਉਥੇ ਪਾਣੀ ਪਹੁੰਚਾਇਆ, ਡੀ ਸਿਲਟਿੰਗ ਕਰਵਾਈ। ਮੈਂ ਕਿਹਾ ਸੀ ਕਿ ਜਿੱਥੇ ਮਰਜ਼ੀ ਕਾਲ ਆਵੇ, ਸੋਕਾ ਆਵੇ, ਸਾਡੀ ਗਰੰਟੀ ਹੈ ਕਿ 8 ਘੰਟੇ ਤੋਂ ਘੱਟ ਇੱਥੇ ਬਿਜਲੀ ਕਿਸਾਨਾਂ ਕੋਲ ਨਹੀਂ ਪਹੁੰਚੇਗੀ ਔਰ ਹਿੰਦੁਸਤਾਨ ਤੋਂ ਬਿਜਲੀ ਅਸੀਂ 400 ਕਰੋੜ ਰੁਪਏ ਦੀ ਖਰੀਦੀ ਅਤੇ ਕੋਈ ਟਿਊਬਵੈੱਲ ਬੰਦ ਨਹੀਂ ਹੋਣ ਦਿੱਤਾ। ਸਾਰੇ ਦੇਸ਼ ਦੀਆਂ ਫਸਲਾਂ ਤਬਾਹ, ਪਰ ਸਾਡੇ ਪੰਜਾਬ ਦੇ ਵਿੱਚ ਝੋਨੇ

[ਮੁੱਖ ਮੰਤਰੀ]

ਦੀ ਫਸਲ ਰਿਕਾਰਡ ਤੋੜ ਹੋਈ। ਇਹ ਇਕ ਇੰਡੀਕੇਸ਼ਨ ਹੈ। ਗੌਰਮਿੰਟਾਂ ਸੂਬੇ ਦੇ ਲੋਕਾਂ ਦੀ ਸੇਵਾ ਲਈ ਆਉਂਦੀਆਂ ਹਨ। ਜੋ ਵੀ ਕੰਮ ਰਹਿੰਦੇ ਹਨ, ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ, ਇਹ ਨਹੀਂ ਕਿ ਕਰਿਟੀਸਾਈਜ਼ ਕਰੀ ਚਲੋ। ਨਰਮੇ ਬਾਰੇ ਮੈਂ ਦੱਸਦਾ ਹਾਂ। ਇਹ ਲੀਡਰ ਆਫ ਦਿ ਆਪੋਜ਼ੀਸ਼ਨ ਨਰਮੇ ਵਾਲੀ ਥਾਂ ਦੇ ਰਹਿਣ ਵਾਲੇ ਹਨ ਇਨ੍ਹਾਂ ਨੂੰ ਪੁੱਛੋ ਜ਼ਰਾ। ਪਹਿਲਾਂ 22 ਲੱਖ ਢੇਰੀਆਂ ਨਰਮੇ ਦੀਆਂ ਹੁੰਦੀਆਂ ਸਨ ਪੰਜਾਬ ਵਿੱਚ ਹੁਣ 7 ਲੱਖ ਤੇ ਆ ਗਿਆ, ਕਿਉਂ? ਮੈਂ ਦੱਸਦਾ ਹਾਂ, ਮੈਂ ਮਲੋਟ ਮੰਡੀ ਵਿਖੇ ਗਿਆ। ਉਸ ਮੰਡੀ ਵਿੱਚ ਜਾ ਕੇ, ਮੈਂ ਦੱਸਦਾ ਹਾਂ ਕਿ ਅਖਬਾਰਾਂ ਵਿੱਚ ਆਇਆ ਸੀ ਕਿ ਵਾਈਟ-ਗੋਲਡ ਏਰੀਆ ਜਿਸ ਨੂੰ ਕਿਹਾ ਜਾਂਦਾ ਹੈ, ਉਥੋਂ ਦੇ ਲੋਕ ਖੁਦਕਸ਼ੀਆਂ ਕਰ ਰਹੇ ਸਨ। ਮੈਂ ਉਸ ਵੇਲੇ ਕਾਂਗਰਸ ਪਾਰਟੀ ਦਾ ਪ੍ਰਧਾਨ ਸੀ। ਮੈਂ ਮਲੋਟ ਮੰਡੀ ਵਿੱਚ ਗਿਆ, ਉਥੇ ਨਰਮੇ ਦੀ ਖਰੀਦ ਹੋ ਰਹੀ ਸੀ। ਮੈਂ ਇਕ ਛੋਟੀ ਜਿਹੀ ਢੇਰੀ ਕੋਲ ਗਿਆ, ਉਸਦੇ ਕੋਲ ਇਕ ਕਿਸਾਨ ਬੈਠਾ ਸੀ, ਮੈਂ ਉਸਨੂੰ ਪੁੱਛਿਆ ਕਿ ਕੀ ਗੱਲ ਹੈ? ਤਾਂ ਉਸਨੇ ਕਿਹਾ ਕਿ ਤਬਾਹੀ ਹੋ ਗਈ ਜੀ। ਇਹ ਦੇਖੋ ਜੀ ਸੁੰਡੀ, ਇਸ ਨੇ ਸਾਨੂੰ ਖਤਮ ਕਰ ਦਿੱਤਾ ਇਹ ਟਿੰਡਿਆਂ ਦੇ ਵਿੱਚ ਇਕ ਸੁੰਡੀ, ਅਮਰੀਕਨ ਬਾਲ ਵੂੱਲ-ਵਾਰਮ, ਟਿੰਡਿਆਂ ਦੇ ਵਿੱਚ ਗਲੀ ਕਰ ਦਿੰਦੀ ਹੈ ਅਤੇ ਨਰਮੇ ਬੀਜਣ ਵਾਲੇ ਲੋਕ ਇਸ ਨੂੰ ਜਾਣਦੇ ਹਨ। ਮੈਨੂੰ ਉਸਨੇ ਦੱਸਿਆ ਕਿ ਅਸੀਂ ਏਨਾਂ ਛਿੜਕਾਓ ਕਰਦੇ ਹਾਂ ਪਰ ਇਹ ਨਹੀਂ ਮਰਦੀ। ਮੈਂ ਇੰਸਪੈਕਟਰ ਨੂੰ ਬੁਲਾਇਆ ਕਿ ਕੀ ਗੱਲ ਹੈ ਕਿਹੜੀਆਂ ਦਵਾਈਆਂ ਵਰਤੀਆਂ ਜਾਂਦੀਆਂ ਹਨ ਤਾਂ ਉਸਨੇ ਕਿਹਾ ਕਿ ਤੁਹਾਨੂੰ ਕੀ ਦੱਸੀਏ ਜੀ। ਉਸਨੂੰ ਮੈਂ ਕਿਹਾ ਕਿ ਜੇ ਇਹ ਦਵਾਈ ਕੀੜਿਆਂ ਨੂੰ ਨਹੀਂ ਮਾਰਦੀ ਤਾਂ ਤੁਸੀਂ ਕਿਸਾਨਾਂ ਨੂੰ ਕਿਉਂ ਦਿੰਦੇ ਹੋ ਤਾਂ ਉਸਨੇ ਕਿਹਾ ਕਿ ਸਾਨੂੰ ਇਸੇ ਫਰਮ ਤੋਂ ਖਰੀਦ ਕਰਨੀ ਪੈਂਦੀ ਹੈ। ਇਹ ਇਕ ਬਰਨਾਲੇ ਦੀ ਫੈਕਟਰੀ ਹੈ। ਇਹ ਫੈਕਟਰੀ ਕਿਸ ਦੀ ਹੈ? ਇਹ ਪੁੱਛ ਲੈਣਾ ਲੀਡਰ ਆਫ ਦਿ ਆਪੋਜੀਸ਼ਨ ਨੂੰ, ਕਿ ਇਹ ਕਿਸ ਦੀ ਫੈਕਟਰੀ ਹੈ। ਕੀੜੇ ਮਰਨ ਜਾਂ ਨਾ ਮਰਨ ਪਰ ਛਿੜਕਾਓ ਉਸੀ ਦਵਾਈ ਦਾ ਕਰਨਾ ਹੈ। ਆਪਣੇ ਇਲਾਕੇ ਵਿੱਚ, ਬਾਦਲ ਪਿੰਡ ਮਲੋਟ ਮੰਡੀ ਵਿੱਚ ਪੈਂਦਾ ਹੈ, ਉਸੇ ਫੈਕਟਰੀ ਤੋਂ ਲੈ ਕੇ ਦਵਾਈ ਛਿੜਕਣੀ ਪੈਂਦੀ ਹੈ। ਅਸੀਂ ਜਦੋਂ ਦੇ ਆਏ ਹਾਂ ਅਸੀਂ ਇਸ ਨੂੰ ਖਰੀਦਣ ਦੀ ਬਜਾਏ ਅੱਜ ਚਾਰ ਪੈਸਟੀਸਾਈਡ ਕੰਬੀਨੇਸ਼ਨ ਦੀ ਖਰੀਦ ਕੀਤੀ ਹੈ ਅਤੇ ਸਪਰੇਅ ਉਸੇ ਦੀ ਹੁੰਦੀ ਹੈ ਅਤੇ ਸੱਤ ਸਪਰੇਆਂ ਤੋਂ ਜ਼ਿਆਦਾ ਨਹੀਂ ਅਤੇ ਦੱਸੋ ਕਿੱਥੇ ਹੈ ਬਾਲਵੂਲ-ਵਾਰਮ। ਦੋ ਸਾਲ ਹੋ ਗਏ ਹਨ। ਅਸੀਂ ਬਾਹਰਲੇ ਦੇਸ਼ਾਂ ਤੋਂ ਅੱਛੀ ਕਿਸਮ ਦੀ ਦਵਾਈ ਖਰੀਦੀ ਹੈ। ਅੱਜ ਇਹ ਕਹਿੰਦੇ ਹਨ ਕਿ ਸਾਡੇ ਇਥੇ ਕਿਉਂ ਟੈਸਟ ਨਹੀਂ ਕਰਵਾਇਆ, ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਕਿਉਂ ਨਹੀਂ ਕਰਵਾਏ? ਇਹ ਜਿਹੜੀ ਬੀ.ਟੀ. ਕਾਟਨ ਹੈ, ਕਿੰਨੇ ਸਾਲਾਂ ਤੋਂ ਅਸੀਂ ਸੁਣਦੇ ਹਾਂ, ਤੁਹਾਨੂੰ ਇੱਥੇ ਟਰਾਇਲ ਕਰਾਉਣੇ ਚਾਹੀਦੇ ਸੀ। ਜਦੋਂ ਮੈਂ ਆ ਕੇ ਇੱਥੇ ਪੁੱਛਿਆ ਕਿ ਇਥੇ ਬੀ.ਟੀ. ਕਾਟਨ ਕਿਉਂ ਨਹੀਂ ਤਾਂ ਇਹ ਕਹਿੰਦੇ ਕਿ ਇਹ ਸਾਡੇ ਵਾਸਤੇ ਲਾਗੂ ਨਹੀਂ ਹੋਈ। ਅੱਜ ਵੀ ਮੇਰਾ ਖਿਆਲ ਹੈ ਕਿ ਕੇਂਦਰੀ ਮੰਤਰੀ ਜੀ ਨੇ ਬਿਆਨ ਦਿੱਤਾ ਹੈ ਕਿ ਇਹ ਕਿਧਰੇ ਰਲੀਜ਼ ਕੀਤੀ ਹੈ, ਸਾਰੇ ਕਿਤੇ ਰਲੀਜ਼ ਕਰ ਦਿਤੀ ਹੈ ਪਰ ਅਜੇ ਸਾਡੇ ਅਤੇ ਇਕ ਅੱਧੀ ਥਾਂ ਹੋਰ ਰਲੀਜ਼ ਨਹੀਂ ਹੋਈ। ਇਨ੍ਹਾਂ ਨੇ ਕਿਉਂ ਟਰਾਇਲ ਨਹੀਂ ਕੀਤੀ। ਇਨ੍ਹਾਂ ਨੂੰ ਨਹੀਂ ਪਤਾ ਕਿ ਬੀ.ਟੀ. ਕਾਟਨ ਇਥੇ ਲਿਆਉਣੀ ਹੈ। ਹਾਂ ਬੀ.ਟੀ. ਕਾਟਨ ਇੱਥੇ ਹੈ। ਕਿਸਾਨ ਕੁਝ ਬਣਨਾ ਚਾਹੁੰਦੇ ਹਨ ਉਹ ਸਮਝਦਾ ਹੈ ਕਿ ਗੁਜਰਾਤ ਦੇ ਵਿੱਚੋ

ਜਾਂ ਮਹਾਂਰਾਸ਼ਟਰ ਦੇ ਵਿੱਚੋਂ ਬੀ.ਟੀ. ਕਾਟਨ ਦਾ ਬੀਜ ਲੈ ਕੇ ਇਥੇ ਲੱਗ ਜਾਵੇਗਾ ਉਸ ਗਰੀਬ ਨੂੰ ਨਹੀਂ ਪਤਾ। ਅਸੀਂ ਤਾਂ ਹੀ ਐਡਵਰਟਾਈਜ਼ ਕਰ ਰਹੇ ਹਾਂ ਕਿ ਗੁਜਰਾਤ ਦੀ ਜਿਹੜੀ ਸਾਇਲ ਹੈ, ਕੰਡੀਸ਼ਨ ਹੈ, ਮਹਾਂਰਾਸ਼ਟਰ ਦੀ ਜਿਹੜੀ ਸਾਇਲ ਹੈ, ਕੰਡੀਸਨਜ਼ ਹੈ, ਉਹ ਪੰਜਾਬ ਜੈਸੀ ਨਹੀਂ। ਤੁਸੀਂ ਵੇਟ ਕਰੋ ਕਿ ਕਦੋਂ ਸਾਡੇ ਟਰਾਇਲਜ਼ ਖਤਮ ਹੋਣਗੇ, ਇਹ ਟਰਾਇਲਜ਼ ਅਸੀਂ ਸ਼ੁਰੂ ਕੀਤੇ ਹਨ, ਇਨ੍ਹਾਂ ਨੇ ਸ਼ੁਰੂ ਨਹੀਂ ਕੀਤੇ। ਬੀ.ਟੀ. ਕਾਟਨ ਅਸੀਂ ਪੰਜ ਸੱਤ ਸਾਲਾਂ ਤੋਂ ਹੀ ਸੁਣ ਰਹੇ ਹਾਂ, ਇਹ ਪਿਛਲਾ ਸਾਲ ਸਾਡਾ ਅੱਛਾ ਨਹੀਂ ਸੀ ਹੋਇਆ, ਉਸਦੇ ਵਿੱਚ ਮੁਜੈਕ ਆ ਗਈ ਸੀ, ਯੱਲੋ ਮੁਜੈਕ, ਜਿਸ ਦੇ ਨਾਲ ਫਸਲ ਠੀਕ ਨਹੀਂ ਹੋਈ। ਬਾਕੀ ਬਾਲਵੂਲ-ਵਾਰਮ ਦਾ ਕੋਈ ਅਟੈਕ ਨਹੀਂ ਸੀ। ਇਹ ਸਾਲ ਸਾਡਾ ਠੀਕ ਆਇਆ। ਇਕ ਸਾਲ ਅਸੀਂ ਹੋਰ ਟਰਾਇਲ ਕਰਾਂਗੇ, ਰਲੀਜ਼ ਕਰਨ ਤੋਂ ਪਹਿਲਾਂ। ਇਹ ਸਾਡੀ ਸਰਕਾਰ ਕਰ ਰਹੀ ਹੈ, ਅਤੇ ਇਨ੍ਹਾਂ ਦੀ ਸਰਕਾਰ ਨੇ ਨਹੀਂ ਕੀਤਾ। ਇਸ ਵਾਰੀ ਅਸੀਂ ਇੰਪਰੂਵਮੈਂਟ ਕੀਤੀ ਹੈ, ਅਸੀਂ 7 ਲੱਖ ਵੇਲਜ਼ ਤੋਂ 13 ਲੱਖ ਵੇਲਜ਼ ਤੇ ਆ ਗਏ ਹਾਂ। ਅਸੀਂ ਇੰਪਰੂਵਮੈਂਟ ਕੀਤੀ ਹੈ। ਅਸੀਂ 13.50 ਲੱਖ ਵੇਲਜ਼ ਤੇ ਪਹੁੰਚ ਗਏ ਹਾਂ। ਪਿਛਲੇ ਸਾਲ ਅਸੀਂ 10.8 ਤੇ ਸੀ। ਇਸ ਤਰ੍ਹਾਂ ਇੰਪਰੂਵਮੈਂਟ ਹੋਈ ਹੈ। ਕੋਆਪ੍ਰੇਟਿਵ ਲੋਨ ਦਾ ਜ਼ਿਕਰ ਕੀਤਾ ਗਿਆ। ਇਹ ਕਹਿੰਦੇ ਹਨ ਕਿ ਕੀ ਕੀਤਾ? ਅਸੀਂ ਵਿਆਜ ਦਰ ਘਟਾ ਕੇ 14% ਤੋਂ 12% ਕੀਤੀ ਹੈ। ਇਹ ਦੱਸਣ ਕਿ ਇਨ੍ਹਾਂ ਦੇ ਸਮੇਂ ਕਿੰਨੀਆਂ ਖੁਦਕੁਸ਼ੀਆਂ ਹੋਈਆਂ? ਹਿਊਮਨ ਰਾਈਟਸ ਆਰਗੇਨਾਈਜ਼ੇਸ਼ਨ ਨੇ 600 ਦੇ ਕਰੀਬ ਅੰਕੜੇ ਦਿੱਤੇ ਹਨ ਔਰ ਸਾਡੇ ਇਨ੍ਹਾਂ ਤਿੰਨਾਂ ਸਾਲਾਂ ਵਿੱਚ ਇੱਕ ਬੰਦੇ ਨੇ ਵੀ ਖੁਦਕੁਸ਼ੀ ਨਹੀਂ ਕੀਤੀ। ਅਸੀਂ ਰੂਰਲ ਸੈਕਟਰ ਵਿੱਚ ਵੀ ਆਮਦਨ ਵਧਾਈ ਹੈ। ਚਾਹੇ ਨਰਮਾ ਹੋਵੇ, ਚਾਹੇ ਝੋਨਾ ਹੋਵੇ, ਚਾਹੇ ਕਣਕ ਹੋਵੇ ਜਾਂ ਕੋਈ ਹੋਰ ਫਸਲ, 3,000 ਕਰੋੜ ਰੁਪਏ ਤੋਂ ਓਵਰ ਸਾਡੀ ਰੂਰਲ ਇਕਾਨਮੀ ਵਿੱਚ ਪੈਸਾ ਆਇਆ ਹੈ। ਐਮ.ਐਸ.ਪੀ. ਦੀ ਗੱਲ ਕੀਤੀ ਗਈ। ਇਨ੍ਹਾਂ ਨੇ ਕਿਹਾ ਕਿ ਕੁਝ ਨਹੀਂ ਕੀਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੌਣ ਸੀ ਦਿੱਲੀ। ਅਸੀਂ ਰਿਕੁਮੈਂਡ ਕਰਦੇ ਸੀ ਪਰ ਇਹ ਹੋਣ ਨਹੀਂ ਸੀ ਦਿੰਦੇ। ਬੀ.ਜੇ.ਪੀ. ਦੀ, ਵਾਜਪਾਈ ਜੀ ਦੀ ਸੈਂਟਰ ਵਿੱਚ ਸਰਕਾਰ ਸੀ। ਬੀ.ਜੇ.ਪੀ. ਦੀ ਨੈਸ਼ਨਲ ਐਗਜ਼ੈਕਟਿਵ ਦੀ ਮੀਟਿੰਗ ਅੰਮ੍ਰਿਤਸਰ ਵਿੱਚ ਹੋਈ। ਇਨ੍ਹਾਂ ਨੇ ਕਲੀਅਰ ਕਰ ਦਿੱਤਾ : This mechanism has to go. ਇਸ ਲਿਹਾਜ਼ ਨਾਲ ਕੋਈ ਇਨਕਰੀਜ਼ ਨਹੀਂ ਹੋਈ ਔਰ ਅੱਜ ਇਹ ਕਹਿੰਦੇ ਹਨ ਕਿ ਕੋਈ ਵਾਧਾ ਨਹੀਂ ਕੀਤਾ। ਅਸੀਂ ਰਿਕੁਮੈਂਡ ਕੀਤਾ ਸੀ ਪੈਡੀ ਵਾਸਤੇ 655/- ਰੁਪਏ ਤੋਂ 720/- ਰੁਪਏ ਰਿਕੁਮੈਂਡ ਕੀਤਾ ਸੀ ਅਤੇ ਕਣਕ ਵਾਸਤੇ 630/- ਰੁਪਏ ਤੋਂ 827/- ਰੁਪਏ ਰਿਕੁਮੈਂਡ ਕੀਤਾ ਸੀ। ਅਸੀਂ ਐਗਰੀਕਲਚਰ ਮਨਿਸਟਰ ਨੂੰ ਵੀ ਮਿਲਾਂਗੇ। ਪ੍ਰਾਈਮ ਮਨਿਸਟਰ ਨੂੰ ਵੀ ਮਿਲਾਂਗੇ। ਇਨ੍ਹਾਂ ਨੂੰ ਮੈਂ ਕਈ ਵਾਰ ਕਿਹਾ ਕਿ ਚਲੋ ਆਪਾਂ ਇਕੱਠੇ ਚਲੀਏ ਪਰ ਹਰ ਵਾਰੀ ਟਾਲ-ਮਟੋਲ ਕਰਦੇ ਰਹੇ। ਪਹਿਲੀ ਵਾਰ ਇਹ ਐਸ.ਵਾਈ.ਐਲ. ਤੇ ਇਕੱਠੇ ਹੋਏ ਹਨ। ਕਿਸਾਨਾਂ ਦੀਆਂ ਕਈ ਵਾਰ ਮੀਟਿੰਗਾਂ ਹੋਈਆਂ, ਪੰਜਾਬ ਦੇ ਕਿਸਾਨਾਂ ਨੂੰ ਸੱਦਿਆ ਪਰ ਇਹ ਨਹੀਂ ਆਏ। ਹੁਣ ਇਹ ਸਮਝਦੇ ਹਨ ਕਿ ਦਿੱਲੀ ਵਿੱਚ ਵੀ ਸਾਡੀ ਸਰਕਾਰ ਹੈ ਤੇ ਪੰਜਾਬ ਵਿੱਚ ਸਾਡੀ ਸਰਕਾਰ ਹੈ, ਇਸ ਕਰਕੇ ਹੁਣ ਇਹ ਆਏ ਹਨ। ਸਪੀਕਰ ਸਾਹਿਬ, ਸੂਬੇ ਵਿੱਚ ਮਸਲੇ ਬੜੇ ਹਨ। ਅਸੀਂ ਮਸਲਿਆਂ ਨੂੰ ਟਾਲ ਨਹੀਂ ਰਹੇ। ਜੋ ਇਕਾਨਮੀ ਇਨਹੈਰਿਟ ਹੋਈ ਔਰ ਪੰਜਾਬ ਤੇ ਪੰਜਾਹ ਹਜ਼ਾਰ ਕਰੋੜ ਦਾ ਡੈਟ ਸੀ ਔਰ ਸੋਲ੍ਹਾਂ-ਸਤਾਰ੍ਹਾਂ ਹਜ਼ਾਰ ਕਰੋੜ ਦਾ ਪਬਲਿਕ ਸੈਕਟਰ ਦਾ ਡੈਟ ਸੀ। ਇਹ ਕਹਿੰਦੇ ਹਨ ਕਿ

[ਮੁੱਖ ਮੰਤਰੀ]

ਰੈਵੀਨਿਊ ਕਿੱਥੋਂ ਆਏਗਾ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਟੇਟ ਰੈਵੀਨਿਊ ਡੈਟ ਸਰਵਿਸਿਜ਼ ਜਾਂ ਤਨਖਾਹਾਂ ਵਿੱਚ ਨਿਕਲ ਜਾਂਦਾ ਹੈ। ਹੋਰ ਅਸੀਂ ਫਿਰ ਕੁਝ ਨਹੀਂ ਕਰ ਸਕਦੇ। ਜਦੋਂ ਰਿਫਾਰਮ ਪੈਕੇਜ ਦੀ ਗੱਲ ਆਉਂਦੀ ਹੈ ਤਾਂ ਫਿਰ ਮਲਟੀਨੈਸ਼ਨਲ ਫੰਡਜ਼ ਨਹੀਂ ਮਿਲਦੇ। ਵਰਲਡ ਬੈਂਕ ਕੁਝ ਨਹੀਂ ਦੇ ਸਕਦਾ। ਅਸੀਂ ਫਿਰ ਵੀ ਵਰਲਡ ਬੈਂਕ ਕੋਲ ਗਏ ਹਾਂ। ਅਨਫਾਰਚੂਨੇਟਲੀ ਦੋ-ਢਾਈ ਸਾਲ ਪ੍ਰਾਸੈਸ ਵਿੱਚ ਹੀ ਲੰਘ ਜਾਂਦੇ ਹਨ ਪਰ ਫਿਰ ਅਸੀਂ ਹਰ ਪੱਖੋਂ ਰਿਫਾਰਮਜ਼ ਕਰਨ ਵਾਸਤੇ ਸਟੈਪਸ ਲਏ ਹਨ। ਪਾਵਰ ਰਿਫਾਰਮ ਦੀ ਗੱਲ ਆਈ। ਬੜੀ ਚਰਚਾ ਹੋਈ। ਮੇਰਾ ਮਤਲਬ ਇਹ ਨਹੀਂ ਕਿ ਪਾਵਰ ਨੂੰ ਬਿਲਕੁਲ ਪ੍ਰਾਈਵੇਟ ਕਰ ਦਿਓ। ਅਸੀਂ ਤਬਾਹ ਨਹੀਂ ਕਰਨਾ। ਅਸੀਂ ਚਾਹੁੰਦੇ ਹਾਂ ਕਿ ਐਫੀਸ਼ੀਐਂਸੀ ਵਧਾਈ ਜਾਵੇ। ਟਰਾਂਸਮਿਸ਼ਨ ਲਾਸਿਜ਼ ਅਸੀਂ 27% ਤੋਂ ਥੱਲੇ ਲਿਆਉਣਾ ਚਾਹੁੰਦੇ ਹਾਂ। ਇਨ੍ਹਾਂ ਨੇ ਆਪਣੇ ਸਮੇਂ ਫਰੀ ਪਾਵਰ ਕੀਤੀ ਪਰ ਇਸ ਦਾ ਕੋਈ ਆਲਟਰਨੇਟਿਵ ਪ੍ਰਬੰਧ ਨਹੀਂ ਕੀਤਾ। ਅਸੀਂ ਵੀ ਆਪਣੇ ਮੈਨੀਫੈਸਟੋ ਵਿੱਚ ਫਰੀ ਪਾਵਰ ਬਾਰੇ ਕਿਹਾ ਸੀ ਪਰ ਅਸੀਂ ਪਹਿਲਾਂ ਆਲਟਰਨੇਟਿਵ ਅਰੇਂਜਮੈਂਟ ਕਰਾਂਗੇ ਨਹੀਂ ਤਾਂ ਬਿਜਲੀ ਬੋਰਡ ਘਾਟੇ ਵਿੱਚ ਜਾਵੇਗਾ। 1850 ਕਰੋੜ ਕਮੂਲੇਟਿਵ ਲਾਸਿਜ਼ ਬਿਜਲੀ ਬੋਰਡ ਦੇ ਸੀ ਪਰ ਅਸੀਂ ਦੋ ਸਾਲਾਂ ਵਿੱਚ ਬਿਜਲੀ ਬੋਰਡ ਨੂੰ ਰਿਵਾਈਵ ਕਰਕੇ 170 ਕਰੋੜ ਰੁਪਏ ਪ੍ਰਾਫਿਟ ਵਿੱਚ ਲਿਆਂਦਾ ਹੈ। (ਥੰਪਿੰਗ) ਅਸੀਂ ਅੱਗੇ ਨੂੰ ਵੀ ਪ੍ਰਾਫਿਟ ਵਿੱਚ ਲਿਆਉਣਾ ਹੈ। ਅੱਜ ਬਿਜਲੀ ਬੋਰਡ ਦੀ ਪੁਜ਼ੀਸ਼ਨ ਅੱਛੀ ਹੈ ਪਰ ਸਾਡੇ ਕੋਲ ਅੱਜ ਵੀ ਬਿਜਲੀ ਦੀ ਘਾਟ ਹੈ। ਦੋ-ਤਿੰਨ ਦਿਨਾਂ ਵਿੱਚ ਭਾਖੜਾ ਡੈਮ, ਪੌਂਗ ਡੈਮ ਵਿੱਚ ਫਰਕ ਪਿਆ ਹੈ ਪਰ ਅੱਜ ਵੀ ਅਸੀਂ ਰੋਜ਼ ਦਸ ਕਰੋੜ ਰੁਪਏ ਦੀ ਬਿਜਲੀ ਖਰੀਦ ਰਹੇ ਹਾਂ। ਇਹ ਕਿਉਂ ਖਰੀਦ ਰਹੇ ਹਾਂ ਤਾਂ ਕਿ ਜਿਹੜੀ ਅਸੀਂ ਕਮਿਟਮੈਂਟ ਕੀਤੀ ਸੀ ਕਿ ਅਸੀਂ ਇੰਡਸਟਰੀ, ਕਿਸਾਨੀ ਅਤੇ ਡੋਮੈਸਟਿਕ ਅੱਠ ਘੰਟੇ ਬਿਜਲੀ ਦੇਵਾਂਗੇ, ਉਹ ਪੂਰੀ ਹੋ ਸਕੇ। ਅਸੀਂ ਆਪਣਾ ਕੰਮ ਕਰ ਰਹੇ ਹਾਂ। ਇਸ ਦੇ ਨਾਲ ਤੁਹਾਨੂੰ ਇੱਕ ਹੋਰ ਮਿਸਾਲ ਦੱਸਦਾ ਹਾਂ, ਜਦੋਂ ਅਸੀਂ ਆਏ ਤਾਂ ਚਾਰ ਲੱਖ ਟਿਊਬਵੈਲ ਐਨਰਜਾਈਜ਼ ਹੋਣੋਂ ਰਹਿੰਦੇ ਸਨ। 25 ਹਜ਼ਾਰ ਪਹਿਲੇ ਸਾਲ 25 ਹਜ਼ਾਰ ਦੂਜੇ ਸਾਲ ਅਤੇ 40 ਹਜ਼ਾਰ ਦੇ ਕਰੀਬ ਐਤਕੀਂ ਕਵਰ ਕਰ ਲਵਾਂਗੇ ਲੇਕਿਨ ਅਗਲੇ ਤਿੰਨ ਲੱਖ ਟਿਊਬਵੈਲ ਐਨਰਜਾਈਜ਼ ਕਰਨ ਵਾਸਤੇ ਕਿੰਨੀ ਬਿਜਲੀ ਦੀ ਲੋੜ ਹੈ—1500 ਮੈਗਾਵਾਟ ਦੀ। ਇਹ 1500 ਮੈਗਾਵਾਟ ਬਿਜਲੀ ਕਿਥੋਂ ਆਏਗੀ ਅਗਰ ਪੈਦਾਵਾਰ ਨਹੀਂ ਕਰਾਂਗੇ ਅਤੇ ਖਰੀਦਾਂਗੇ ਨਹੀਂ। ਸਪੀਕਰ ਸਾਹਿਬ, ਸਾਨੂੰ ਆਪਣੀ ਪੈਦਾਵਾਰ ਵਧਾਉਣੀ ਪੈਣੀ ਹੈ। ਅੱਜ ਬਿਜਲੀ ਬੋਰਡ ਵਿੱਚ ਸੁਧਾਰ ਆਉਣ ਨਾਲ ਸਾਨੂੰ ਲਹਿਰਾ ਮੁਹੱਬਤ ਫੇਜ਼-2 ਲਈ ਪਾਵਰ ਕਾਰਪੋਰੇਸ਼ਨ ਤੋਂ 1700 ਕਰੋੜ ਰੁਪਿਆ ਮਿਲਿਆ ਹੈ ਔਰ ਕੰਮ ਚਾਲੂ ਹੋਣ ਲੱਗਿਆ ਹੈ। ਸ਼ਾਹਪੁਰਕੰਡੀ ਪ੍ਰੋਜੈਕਟ ਸ਼ੁਰੂ ਕਰਨ ਲੱਗੇ ਹਾਂ। ਉਥੋਂ 68 ਮੈਗਾਵਾਟ ਬਿਜਲੀ ਪੈਦਾ ਕਰਾਂਗੇ। ਮੈਨੂੰ ਨਹੀਂ ਪਤਾ, ਮੈਂ ਸ਼ਾਇਦ ਜਨਰਲ ਕੁਮੈਂਟ ਕਰ ਰਿਹਾ ਹਾਂ ਕਿ ਸ਼ਾਇਦ ਪੂਰੇ ਹਿੰਦੁਸਤਾਨ ਵਿੱਚੋਂ ਆਪਣਾ ਬਿਜਲੀ ਬੋਰਡ ਅੱਜ ਪਲੱਸ ਦੇ ਵਿੱਚ ਆਇਆ ਹੈ। (ਥੰਪਿੰਗ) ਇਹ ਇੰਡੀਕੇਟ ਕਰਦਾ ਹੈ ਕਿ ਸਾਰੇ ਇਨਵੈਸਟਰ, ਫਾਈਨਾਂਸ਼ੀਅਲ ਇੰਸਟੀਚਿਊਸ਼ਨਜ਼ ਪੈਸਾ ਦੇਣ ਵਾਸਤੇ ਤਿਆਰ ਹੋਣਗੇ। 24 ਘੰਟੇ ਪਾਵਰ ਦੇਣ ਦੀ ਸਕੀਮ ਦੀ ਗੱਲ ਚੱਲਦੀ ਰਹੀ ਹੈ। ਇਹ ਛੋਟੀਆਂ ਛੋਟੀਆਂ ਗੱਲਾਂ ਵਿੱਚ ਆ ਜਾਂਦੇ ਹਨ ਕਿ ਤੁਸੀਂ 30 ਜੂਨ ਦਾ ਕਿਹਾ ਸੀ, 30 ਜੂਨ ਤੱਕ ਕਿਉਂ ਨਹੀਂ ਹੋਇਆ। 30 ਜੂਨ ਦੇ ਟਾਰਗੇਟ ਵਿੱਚ ਕੋਈ ਪਰਾਬਲਮ ਵੀ ਆ ਸਕਦੀ

ਹੈ। ਖੰਭੇ ਨਹੀਂ ਮਿਲਦੇ, ਤਾਰਾਂ ਨਹੀਂ ਮਿਲਦੀਆਂ, ਟਰਾਂਸਫਾਰਮਰ ਨਹੀਂ ਮਿਲਦੇ। ਇਸ ਤਰ੍ਹਾਂ ਦੀਆਂ ਗੱਲਾਂ ਹੋ ਜਾਂਦੀਆਂ ਹਨ ਲੇਕਿਨ ਸਾਡੀ ਕੁਮਿਟਮੈਂਟ ਹੈ। ਸਾਡੇ 8462 ਪਿੰਡ ਕਵਰ ਹੋ ਗਏ ਹਨ ਔਰ ਉਨ੍ਹਾਂ ਤੇ 250 ਕਰੋੜ ਰੁਪਏ ਕਾਸਟ ਆਈ ਹੈ। ਬਾਕੀ 3966 ਪਿੰਡਾਂ ਵਿੱਚ ਕੰਮ ਚੱਲ ਰਿਹਾ ਹੈ ਅਤੇ ਕੁਝ ਦਿਨਾਂ ਇਹ ਕੰਪਲੀਟ ਹੋ ਜਾਣਾ ਹੈ। ਇਨ੍ਹਾਂ ਨੇ ਅਰਬਨ ਡੋਮੈਸਟਿਕ ਨੂੰ ਕਿਹਾ ਹੈ, ਇੰਡਸਟਰੀ ਨੂੰ ਕਿਹਾ ਹੈ ਕਿ ਇੰਡਸਟਰੀ ਬੰਦ ਹੋ ਗਈ ਹੈ। ਇਹ ਦੱਸਣ ਕਿਹੜੀ ਬੰਦ ਹੋ ਰਹੀ ਹੈ, ਜਿਸ ਨੂੰ ਪਾਵਰ ਨਹੀਂ ਮਿਲੀ ? ਕੋਈ ਇੰਡਸਟਰੀ ਪਾਵਰ ਕਰਕੇ ਬੰਦ ਨਹੀਂ ਹੋਈ। ਸਾਨੂੰ ਪਤਾ ਹੈ ਸਾਡੀ ਇਕਾਨਮੀ ਦਾ ਕੀ ਹੋਏਗਾ ਅਗਰ ਇੰਡਸਟਰੀ ਆਵੇਗੀ। ਅਗਰ ਇੰਡਸਟਰੀ ਨੂੰ ਪਾਵਰ ਨਾ ਦਿੱਤੀ ਤਾਂ ਨਵੀਂ ਕਿਹੜੀ ਆਵੇਗੀ। ਇਹ ਜਿਹੜੀਆਂ ਗੱਲਾਂ ਕਰਦੇ ਹਨ, ਇਹ ਬਿਲਕੁੱਲ ਇਨਕੁਰੈਕਟ ਹਨ। ਇਸ ਵਿੱਚ ਇੱਕ ਪ੍ਰਤੀਸ਼ਤ ਵੀ ਸਚਾਈ ਨਹੀਂ ਹੈ। ਸਾਡੀਆਂ ਫਿੱਗਰਾਂ ਕਵਰ ਕਰਦੀਆਂ ਹਨ। ਸਾਡੇ ਆਉਣ ਤੋਂ ਪਹਿਲਾਂ ਇਨ੍ਹਾਂ ਦੇ ਪੰਜ ਸਾਲਾਂ ਵਿੱਚ ਇੰਡਸਟਰੀ ਇਥੋਂ ਚਲੀ ਗਈ ਜਾਂ ਹਿਮਾਚਲ ਪ੍ਰਦੇਸ਼ ਵਿੱਚ ਗਈ ਹੈ, ਮੱਧ ਪ੍ਰਦੇਸ਼ ਵਿੱਚ ਗਈ ਹੈ ਜਾਂ ਹੋਰ ਜਗ੍ਹਾ ਗਈ ਹੈ। ਸਾਡੇ ਆਉਣ ਤੋਂ ਬਾਅਦ ਸਾਡੀ ਜਿਹੜੀ ਨਵੀਂ ਇੰਡਸਟਰੀਅਲ ਪਾਲਿਸੀ ਹੈ, ਉਸ ਮੁਤਾਬਿਕ ਪੰਜ ਹਜ਼ਾਰ ਕਰੋੜ ਦੀ ਇੰਡਸਟਰੀ ਪੰਜਾਬ ਵਿੱਚ ਆਈ ਹੈ। (ਥੰਪਿੰਗ) ਮੋਹਾਲੀ ਡਿਵੈਲਪ ਹੋ ਰਿਹਾ ਹੈ। ਇਥੇ ਬਾਇਓਟੈਕ ਇਨਫਰਮੇਸ਼ਨ ਟੈਕਨਾਲੋਜੀ, ਫਾਰਮਾਸੂਟੀਕਲ ਸਾਰਟ ਆਫ਼ ਹੱਬ ਸੈਂਟਰ, ਕਵਾਰਕ ਬਾਇਓ ਇਨਫਰਮੇਸ਼ਨ ਟੈਕਨਾਲੋਜੀ ਦਾ ਅਮਰੀਕਨ ਯੂਨਿਟ ਹੈ। ਉਸ ਨੂੰ ਇਸ ਦੀ ਫੁੱਲ ਕਪੈਸਿਟੀ ਤੇ ਪਹੁੰਚਾਂਵਾਂਗੇ, ਇੱਕ ਫੈਕਟਰੀ ਵਿੱਚ ਇੰਪਲਾਇਮੈਂਟ ਦੀ ਪੋਟੈਂਸ਼ੀਅਲ ਇੱਕ ਲੱਖ ਬੰਦੇ ਦੀ ਹੈ। ਹੁਣ ਇਹ ਦੇਖੋ ਕਿ ਸਾਡਾ 30 ਲੱਖ ਨੌਜਵਾਨ ਬੇਰੁਜ਼ਗਾਰੀ ਦੀ ਹਾਲਤ ਵਿੱਚ ਹੈ। ਇਹੋ ਜਿਹੀਆਂ ਚੀਜ਼ਾਂ ਹੋਣ ਤਾਂ ਇੱਕ ਤਾਂ ਨੌਕਰੀ ਦਾ ਸਾਧਨ ਬਣਦਾ ਹੈ ਅਤੇ ਦੂਜੇ ਪਾਸੇ ਸਟੇਟ ਨੂੰ ਇਨਕਮ ਹੁੰਦੀ ਹੈ। ਇਹ ਬਠਿੰਡੇ ਦੀ ਰਿਫ਼ਾਈਨਰੀ ਬਾਰੇ ਬੋਲੀ ਗਏ। ਕਹਿੰਦੇ ਜੀ ਸੇਲ ਟੈਕਸ ਦੀ ਗੱਲ ਹੈ। ਜਦੋਂ ਤੁਸੀਂ ਕਦੇ ਕੋਈ ਸਟੇਟ ਵਾਸਤੇ ਪ੍ਰੋਜੈਕਟ ਕਰਦੇ ਹੋ, ਸਮਝੌਤਾ ਕਰਦੇ ਹੋ ਤਾਂ ਤੁਸੀਂ ਥੋੜ੍ਹਾ ਦਿਮਾਗ ਤਾਂ ਇਸਤੇਮਾਲ ਤਾਂ ਕਰ ਲਓ। ਇਹ ਸਿਰਫ ਜਜ਼ਬਾਤ ਵਿੱਚ ਆ ਕੇ ਜੈਕਾਰਾ ਛੱਡਦੇ ਹਨ। ਇਨ੍ਹਾਂ ਦਾ ਤਾਂ ਜੈਕਾਰਾ ਛੱਡਣ ਦਾ ਕੰਮ ਹੀ ਹੈ ਕਿ ਜੈਕਾਰਾ ਛੱਡ ਕੇ ਅਸੀਂ ਆਹ ਲੈ ਲਿਆ। ਵਾਜਪਾਈ ਜੀ ਨੇ ਖੋਲ੍ਹ ਦਿੱਤਾ। 15 ਸਾਲ ਲਈ ਸਾਡੀ ਸਟੇਟ ਨੂੰ ਸੇਲ ਟੈਕਸ ਨਹੀਂ ਮਿਲਣਾ ਸੀ। 950 ਕਰੋੜ ਰੁਪਿਆ ਸੇਲ ਟੈਕਸ ਦਾ ਜਾਣਾ ਸੀ। ਠੀਕ ਹੈ 15 ਸਾਲ ਤੋਂ ਬਾਅਦ ਆਉਣਾ ਸੀ ਲੇਕਿਨ ਸਾਡੀ ਇਨਕਮ ਕੀ ਹੈ। ਸਾਡੇ ਕੋਲ ਐਕਸਾਈਜ਼ ਡਿਊਟੀ ਹੈ, ਸੇਲ ਟੈਕਸ ਹੈ ਜਾਂ ਸੈਂਟਰਲ ਟੈਕਸ ਦਾ ਹਿੱਸਾ ਹੈ। ਹੋਰ ਆਮਦਨ ਤਾਂ ਹੈ ਨਹੀਂ। ਥੋੜ੍ਹੀ ਬਹੁਤ ਸਟੈਂਪ ਡਿਊਟੀ ਤੋਂ ਆਮਦਨ ਹੈ ਜਾਂ ਸਮਰਾ ਸਾਹਿਬ ਦੇ ਦਿੰਦੇ ਹਨ। ਅਗਰ ਇੱਕ ਹਜ਼ਾਰ ਕਰੋੜ ਰੁਪਿਆ ਸੇਲ ਟੈਕਸ ਦਾ ਮੁਆਫ਼ ਕਰ ਦੇਈਏ ਤਾਂ ਉਸ ਦਾ ਡਾਊਨ ਸਟਰੀਮ ਇਫੈਕਟ ਕੀ ਹੈ। ਕਿੰਨੇ ਲੋਕਾਂ ਨੂੰ ਨੌਕਰੀ ਮਿਲਣੀ ਹੈ ? ਜਦੋਂ ਅਸੀਂ ਆਏ ਤਾਂ ਉਥੇ ਡਿਸਇਨਵੈਸਟਮੈਂਟ ਮਨਿਸਟਰੀ ਸੀ। ਐਚ.ਪੀ.ਸੀ.ਐਲ. ਜੋ ਇਹ ਖਰੀਦਣਾ ਚਾਹੁੰਦੀ ਸੀ ਤਾਂ ਉਹ ਡਿਸਇਨਵੈਸਟਮੈਂਟ ਵਿੱਚ ਸੀ। ਅਗਰ ਇਹ ਡਿਸਇਨਵੈਸਟਮੈਂਟ ਹੋ ਜਾਂਦੀ, ਨਾ ਖਰੀਦਦੀ ਜਾਂ ਐਚ.ਪੀ.ਸੀ.ਐਲ. ਨੂੰ ਰਿਲਾਇੰਸ ਵਰਗੇ ਖਰੀਦ ਲੈਂਦੇ। ਰਿਲਾਇੰਸ ਨੇ 60 ਹਜ਼ਾਰ ਕਰੋੜ ਰੁਪਏ ਦੀ ਜਾਮ ਨਗਰ ਵਿੱਚ ਰਿਫ਼ਾਈਨਰੀ ਲਗਾਈ ਹੈ। ਕੀ ਉਹ ਬਠਿੰਡੇ ਵਿੱਚ ਲਗਾਉਂਦੇ ? ਫਿਰ ਆਪਾਂ ਉਥੇ ਕੀ ਕਰਦੇ। ਇੰਨਾ ਸਭ ਕੁਝ ਉਨ੍ਹਾਂ ਨੂੰ ਦੇ ਦਿੰਦੇ ਫਿਰ ਉਨ੍ਹਾਂ ਨੇ ਸਟੇਜਿੰਗ ਸਟੇਸ਼ਨ ਬਣਾ ਕੇ ਜਾਂ ਕੁਝ ਹੋਰ ਕਹਿ ਕੇ ਸਾਨੂੰ ਉਥੋਂ ਟਾਲ ਦੇਣਾ ਸੀ ਇਹ

[ਮੁੱਖ ਮੰਤਰੀ]

ਗੱਲਾਂ ਪਹਿਲਾਂ ਹੋਣੀਆਂ ਚਾਹੀਦੀਆਂ ਸਨ ਜੇਕਰ ਸੈਂਟਰ ਗੌਰਮਿੰਟ ਜਾਂ ਵਾਜਪਾਈ ਜੀ ਸਾਨੂੰ ਇਹ ਦੇਣਾ ਚਾਹੁੰਦੇ ਸੀ ਤਾਂ ਇਹ ਜਾਣਦੇ ਹੋਏ ਕਿ ਸਾਡੇ ਸੂਬੇ ਦੇ ਆਰਥਿਕ ਹਾਲਾਤ ਕਿਸ ਤਰ੍ਹਾਂ ਦੇ ਹਨ ਤਾਂ ਸੇਲ ਟੈਕਸ ਦੇ ਬਾਰੇ ਸਾਡੇ ਉਤੇ ਕਿਉਂ ਪ੍ਰੈਸ਼ਰ ਪਾਉਂਦੇ। ਉਹ ਆਪਣੇ ਸੇਲ ਟੈਕਸ ਜਾਂ ਸੈਂਟਰਲ ਟੈਕਸ ਵਿੱਚ ਐਕਸਾਈਜ਼ ਡਿਊਟੀ ਵਿੱਚ ਛੋਟ ਦੇ ਦਿੰਦੇ These are matters for them to see. ਇਨ੍ਹਾਂ ਨੂੰ ਬੜੀ ਖੁਸ਼ੀ ਹੋਈ ਜਿਹੜੇ ਪਿੰਡ ਦੇ ਵਿੱਚ ਉਹ ਰਿਫਾਈਨਰੀ ਲਗੀ ਹੈ ਔਰ ਉਥੇ ਜੈਕਾਰੇ ਛੱਡ ਦਿੱਤੇ ਇਹ ਤਾਂ ਜੈਕਾਰਿਆਂ ਤੋਂ ਉਪਰੋਂ ਲੰਘਦੇ ਹੀ ਨਹੀਂ ਹਨ। ਫਿਰ ਇਹ ਕਹਿੰਦੇ ਹਨ ਕਿ ਕੰਸਲਟੈਂਟਸ ਕਿਉਂ ਲਾਉਂਦੇ ਹੋ। ਤੁਹਾਡੇ ਵਰਗਿਆਂ ਨੇ ਕੰਸਲਟੈਂਟਸ ਨਾ ਲਗਾ ਕੇ ਸਾਡੇ ਸੂਬੇ ਦਾ ਭੱਠਾ ਬਿਠਾ ਦਿੱਤਾ ਹੈ, ਕੰਸਲਟੈਂਟਸ ਤਾਂ ਦੁਨੀਆਂ ਦੇ ਵਿੱਚ ਸਪੈਸ਼ਲਿਸਟਸ ਹਨ। ਅਮਰੀਕਨ ਪ੍ਰੈਜ਼ੀਡੈਂਟ, ਰਿਪੋਰਟ ਲੈਣ ਵਾਸਤੇ ਕੰਸਲਟੈਂਟਸ ਇਨਵਾਈਟ ਕਰਦੇ ਹਨ। ਇਸ ਤਰ੍ਹਾਂ ਬਗੈਰ ਲੀਗਲੀ ਤੌਰ ਤੇ, ਬਗੈਰ ਸੋਚੇ ਸਮਝੇ, ਇਮੋਸ਼ਨਲ ਗੱਲਾਂ, ਇਨ੍ਹਾਂ ਦਾ ਸਾਡੇ ਸੂਬੇ ਉਤੇ ਅਸਰ ਕੀ ਹੋਵੇਗਾ, ਕਰਨੀਆਂ ਠੀਕ ਨਹੀਂ ਹਨ। ਇਹ ਬਹੁਤ ਗਲਤ ਹਨ। ਅਸੀਂ ਕੁਮਿੱਟਮੈਂਟ ਕੀਤੀ ਸੀ ਕਿ ਅਸੀਂ ਸਿੰਗਲ ਵਿੰਡੋ ਕਲੀਅਰੈਂਸ ਦੇਣੀ ਹੈ। ਆਪਣੇ ਇਥੇ ਇੰਡਸਟਰੀ ਨਹੀਂ ਆ ਰਹੀ ਕਿਉਂਕਿ ਇਥੇ ਇੰਡਸਟਰੀ ਦੀ ਫੀਲਿੰਗ ਇਹ ਹੈ ਕਿ ਪੰਜਾਬ ਦੇ ਵਿੱਚ ਬਹੁਤ ਬਾਟਮ ਟੈਕਸ ਹੈ। ਇਲੈਕਸ਼ਨ ਦੇ ਸਮੇਂ ਸਾਡੇ ਮੈਨੀਫੈਸਟੋ ਦੇ ਵਿੱਚ ਇੱਕ ਕੁਮਿਟਮੈਂਟ ਸਿੰਗਲ ਵਿੰਡੋ ਕਲੀਅਰੈਂਸ ਬਾਰੇ ਸੀ, ਉਸ ਅਧੀਨ ਅਸੀਂ ਇੱਕ ਹਾਈ ਪਾਵਰਡ ਕਮੇਟੀ ਬਣਾਈ ਹੈ। ਜਿਹੜਾ ਵੀ ਪ੍ਰਾਜੈਕਟ ਪੰਜਾਬ ਦੇ ਵਿੱਚ ਆਉਂਦਾ ਹੈ, ਉਹ ਪਹਿਲਾਂ ਕਮੇਟੀ ਸੈਕਟਰੀਜ਼ ਦੇ ਰਾਹੀਂ ਹੋ ਕੇ ਆਉਂਦਾ ਹੈ ਫਿਰ ਮੈਂ ਆਪ ਚੈੱਕ ਕਰਦਾ ਹਾਂ। ਉਸ ਵਿੱਚ ਰੈਲੇਵੈਂਟ ਮਨਿਸਟਰ ਔਰ ਸੈਕਟਰੀਜ਼ ਹੁੰਦੇ ਹਨ। ਹਰ ਇਕ ਚੀਜ਼ ਉਥੇ ਡਿਸਕਸ ਹੁੰਦੀ ਹੈ ਔਰ ਡਿਸਕਸ ਹੋਣ ਤੋਂ ਬਾਅਦ ਜਿਹੜਾ ਕੁਝ ਅਸੀਂ ਦੇਣਾ ਹੁੰਦਾ ਹੈ ਉਹ ਅਸੀਂ ਆਨ ਦੀ ਸਪਾਟ ਦੇ ਦਿੰਦੇ ਹਾਂ। ਅਸੀਂ ਮੈਗਾ ਪ੍ਰਾਜੈਕਟ ਵਾਸਤੇ 100 ਕਰੋੜ ਰੁਪਿਆ ਪੰਜਾਬ ਦੇ ਵਿੱਚ ਇਨਵੈਸਟਮੈਂਟ ਵਾਸਤੇ ਲਿਆਂਦਾ ਹੈ, 25 ਕਰੋੜ ਰੁਪਿਆ ਬਾਰਡਰ ਏਰੀਆ ਦੇ ਵਾਸਤੇ ਲਿਆਂਦਾ ਹੈ। ਅੱਜ ਵੀ ਹਾਊਸ ਦੇ ਵਿੱਚ ਜਾਂ ਫਿਰ ਕੱਲ੍ਹ ਕੋਈ ਮੈਂਬਰ ਬੋਲ ਰਿਹਾ ਸੀ ਕਿ ਉਨ੍ਹਾਂ ਨੂੰ ਸਭ ਕੁਝ ਦੇ ਦਿੱਤਾ, ਉਨ੍ਹਾਂ ਦੀ ਸੇਲ ਟੈਕਸ ਅਤੇ ਐਕਸਾਈਜ਼ ਡਿਊਟੀ ਮੁਆਫ ਕਰ ਦਿੱਤੀ ਹੈ ਔਰ ਕਿਹਾ ਕਿ ਇਹ ਤਿੰਨ ਮੈਂਬਰੀ ਕਮੇਟੀ, ਜਿਸ ਵਿੱਚ ਮੈਂ, ਫਾਈਨਾਂਸ ਮਨਿਸਟਰ ਸਾਹਿਬ ਔਰ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਸ਼ਾਮਲ ਹਨ, ਇਸ ਤੋਂ ਝੂਠ ਜ਼ਿਆਦਾ ਕੀ ਹੋ ਸਕਦਾ ਹੈ। ਸਪੀਕਰ ਸਾਹਿਬ, ਉਹ ਹਾਈ ਪਾਵਰਡ ਕਮੇਟੀ ਜੋ ਹੈ ਉਸ ਦੇ ਵਿੱਚ ਤਕਰੀਬਨ 30 ਬੰਦੇ ਸ਼ਾਮਲ ਹਨ ਅਤੇ ਹਰ ਡਿਪਾਰਟਮੈਂਟ ਨੂੰ ਉਸ ਵਿੱਚ ਕਵ੍ਰ ਕੀਤਾ ਹੋਇਆ ਹੈ, ਆਨ ਦੀ ਸਪਾਟ ਉਨ੍ਹਾਂ ਦੀ ਮੈਨੇਜਮੈਂਟ ਨੂੰ ਬੁਲਾਉਂਦੇ ਹਾਂ ਔਰ ਉਥੇ ਹੀ ਨੀਗੋਸ਼ੀਏਟ ਕਰਦੇ ਹਾਂ ਉਥੇ ਹੀ ਫੈਸਲਾ ਕਰਦੇ ਹਾਂ That is the way we are evolving ਸਿੰਗਲ ਵਿੰਡੋ ਸਕੀਮ ਔਰ ਉਸੇ ਅਧੀਨ ਅੱਜ ਲੋਕ ਆਏ ਹਨ, ਇੱਥੇ ਪੰਜ ਹਜ਼ਾਰ ਕਰੋੜ ਰੁਪਏ ਦੀ ਇਨਵੈਸਟਮੈਂਟ ਹੋਈ ਹੈ। ਮੈਨੂੰ ਆਸ ਹੈ ਕਿ ਇਹ ਹੋਰ ਵੀ ਵਧੇਗੀ ਕਿਉਂਕਿ ਸਾਨੂੰ ਨੌਜਵਾਨਾਂ ਦੇ ਲਈ ਨੌਕਰੀਆਂ ਦੀ ਲੋੜ ਹੈ ਜਾਂ ਰੈਵੇਨਿਊ ਵਧਾਉਣ ਦੀ ਲੋੜ ਹੈ। ਇਸ ਤੋਂ ਇਲਾਵਾ ਅਸੀਂ ਰੂਰਲ ਡਿਵੈਲਪਮੈਂਟ ਲਈ ਵੀ 493 ਕਰੋੜ ਰੁਪਿਆ ਈਅਰ ਮਾਰਕ ਕੀਤਾ ਹੈ ਜਿਸ ਦੇ ਰਾਹੀਂ 12,360 ਕਿਲੋਮੀਟਰ ਸੜਕਾਂ ਬਣਨਗੀਆਂ ਤੇ ਕੁਝ ਮੁਰਮੰਤ ਵੀ ਹੋਣਗੀਆਂ। ਇਹ 31 ਮਾਰਚ, 2005 ਤੱਕ ਬਣ ਜਾਣਗੀਆਂ। ਇਨ੍ਹਾਂ ਦੇ ਵੇਲੇ 1997 ਤੋਂ ਬਾਅਦ ਕੋਈ ਸੜਕ ਰਿਪੇਅਰ ਹੀ ਨਹੀਂ ਹੋਈ, ਇਹ ਗੱਲਾਂ ਇਨ੍ਹਾਂ ਨੂੰ ਅੱਜ ਹਾਊਸ ਵਿੱਚ ਬੈਠ ਕੇ ਸੁਣਨੀਆਂ ਚਾਹੀਦੀਆਂ ਸਨ।

## EXTENSION OF THE TIME OF THE SITTING

**ਮਾਨਯੋਗ ਸਪੀਕਰ** : ਜੇਕਰ ਹਾਊਸ ਦੀ ਸਹਿਮਤੀ ਹੋਵੇ ਤਾਂ, ਮੋਸ਼ਨ ਆਫ ਥੈਂਕਸ ਦੇ ਪਾਸ ਹੋਣ ਤੱਕ ਹਾਊਸ ਦਾ ਸਮਾਂ ਐਕਸਟੈਂਡ ਕਰ ਲਿਆ ਜਾਵੇ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਮੋਸ਼ਨ ਆਫ ਥੈਂਕਸ ਦੇ ਪਾਸ ਹੋਣ ਤੱਕ ਹਾਊਸ ਦਾ ਸਮਾਂ ਐਕਸਟੈਂਡ ਕੀਤਾ ਜਾਂਦਾ ਹੈ।

---

## DISCUSSION ON GOVERNOR'S ADDRESS *(RESUMPTION)*

**ਮੁੱਖ ਮੰਤਰੀ** : ਹੁਣ 30 ਅਪ੍ਰੈਲ, 2004 ਤੋਂ 4875 ਕਿਲੋਮੀਟਰ ਸੜਕਾਂ ਵਾਸਤੇ ਅਗਲੇ ਸਾਲ ਲਈ 493 ਕਰੋੜ ਰੁਪਿਆ ਪ੍ਰੋਵਾਈਡ ਕੀਤਾ ਹੈ। ਪਾਣੀ ਦੀ ਗੱਲ ਹੈ, ਅਸੀਂ 957 ਹੋਰ ਪਿੰਡਾਂ ਨੂੰ ਪਾਣੀ ਮੁਹੱਈਆ ਕਰਵਾ ਦਿੱਤਾ ਹੈ ਔਰ 1002 ਪਿੰਡਾਂ ਦੇ ਲਈ ਆਗੂਮੈਂਟੇਸ਼ਨ ਸਕੀਮ ਕੰਪਲੀਟ ਹੋ ਗਈ ਹੈ। ਇਸ ਦੇ ਨਾਲ ਰਫਲੀ 25 ਲੱਖ ਲੋਕਾਂ ਨੂੰ ਰਾਹਤ ਮਿਲੇਗੀ। ਅਸੀਂ ਰਾਜੀਵ ਗਾਂਧੀ ਪੇਂਡੂ ਜਨ ਸਿਹਤ ਕਲਿਆਣ ਸਕੀਮ 500 ਕਰੋੜ ਰੁਪਏ ਦੀ ਲਾਗੂ ਕੀਤੀ ਹੈ ਉਸ ਦੇ ਰਾਹੀਂ ਐਸ.ਸੀਜ਼ ਲੋਕਾਂ ਦੇ ਪਰਿਵਾਰਾਂ ਨੂੰ ਗਰੀਬ ਪਰਿਵਾਰ ਜੋ ਹਨ, ਜਿਥੇ ਡੋਮੈਸਟਿਕ ਕਮਿਊਨਿਟੀ ਬਹੁਤ ਜ਼ਿਆਦਾ ਹੈ, ਬਸਤੀ ਹੈ, ਉਨ੍ਹਾਂ ਦੇ ਕੋਲ ਚਾਰ ਦੀਵਾਰੀ ਨਹੀਂ ਹੈ, ਕਮਿਊਨਿਟੀ ਹੈ, ਅਸੀਂ ਡੋਮੈਸਟਿਕ ਲੈਟਰੀਨਾਂ ਉਨ੍ਹਾਂ ਲੋਕਾਂ ਲਈ ਬਣਾ ਕੇ ਦੇ ਰਹੇ ਹਾਂ ਜਿਸ ਦੇ ਨਾਲ ਇਨ੍ਹਾਂ 10 ਲੱਖ ਗਰੀਬ ਪਰਿਵਾਰਾਂ ਨੂੰ ਫਾਇਦਾ ਹੋਵੇਗਾ। ਇਨ੍ਹਾਂ ਨੂੰ ਖੁਸ਼ੀ ਹੋਣੀ ਚਾਹੀਦੀ ਹੈ, ਇਹ ਕ੍ਰਿਟੀ ਸਾਈਜ਼ ਕਰਕੇ ਚਲੇ ਗਏ ਹਨ। ਜੋ ਪੰਜ ਮਰਲੇ ਦੇਣ ਦੀ ਗੱਲ ਬਾਰੇ ਇਨ੍ਹਾਂ ਨੇ ਕਿਹਾ ਹੈ, ਉਸ ਦੇ ਬਾਰੇ ਸਾਰੇ ਡੀ. ਸੀਜ਼ ਨੂੰ ਸਾਡੀ ਗੌਰਮਿੰਟ ਨੇ ਲਿਖ ਦਿੱਤਾ ਹੈ ਕਿ ਸਬੰਧਤ ਡੀ. ਸੀਜ਼ ਦੇਖਣਗੇ ਕਿ ਕਿਹੜੇ ਕਿਹੜੇ ਪਿੰਡਾਂ ਦੇ ਵਿੱਚ ਸ਼ਾਮਲਾਟ ਜ਼ਮੀਨਾਂ ਹਨ ਉਨ੍ਹਾਂ ਦੇ ਵਿੱਚੋਂ ਪੰਜ ਮਰਲੇ ਦੇ ਬਾਰੇ ਸਕੀਮਾਂ ਬਣ ਰਹੀਆਂ ਹਨ। ਜਿਥੇ ਪਿੰਡਾਂ ਵਿੱਚ ਸ਼ਾਮਲਾਟ ਜ਼ਮੀਨ ਨਹੀਂ ਹੈ ਉਥੇ ਖਰੀਦ ਕਰਨੀ ਪਵੇਗੀ। ਇਹ ਸਕੀਮ ਹੁਣੇ ਚਲਾਈ ਜਾ ਰਹੀ ਹੈ। ਇਨਫਰਾਸਟੱਰਕਚਰ ਡਿਵੈਲਪਮੈਂਟ ਇਨ੍ਹਾਂ ਨੇ ਪਤਾ ਨਹੀਂ ਕਿੰਨੀ ਕੀਤੀ ਹੈ ਪਰ ਅਸੀਂ ਬੀ.ਓ.ਟੀ. ਸਿਸਟਮ ਅੱਗੇ ਨੂੰ ਚਲਾ ਰਹੇ ਹਾਂ। ਇਸ ਵੇਲੇ 40 ਆਰ.ਓ.ਬੀਜ਼., 879 ਹਾਈ ਟਰੈਫਿਕ ਕੋਰੀਡਰ, ਤਿੰਨ ਹਾਈ ਲੈਵਲ ਬ੍ਰਿਜਿਜ਼, 300 ਕਿਲੋਮੀਟਰ ਵਾਈਡਨਿੰਗ ਆਫ਼ ਰੋਡਜ਼ ਇਨਕਲੂਡਿੰਗ ਫੋਰ ਲੇਨਿੰਗ, ਤਿੰਨ ਸੁਪਰ ਬੱਸ ਸਟੈਂਡ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਬਣਾ ਰਹੇ ਹਾਂ। ਟਰਾਂਸਪੋਰਟ ਵਾਸਤੇ ਟਰਾਂਸਪੋਰਟ ਮਨਿਸਟਰ ਸਾਹਿਬ ਨਾਲ ਮੈਂ ਪਟਿਆਲੇ ਪੈਪਸੂ ਰੋਡਵੇਜ ਗਿਆ ਸੀ। ਉਥੇ 200 ਨਵੀਆਂ ਬੱਸਾਂ ਆ ਰਹੀਆਂ ਹਨ। 600 ਬੱਸਾਂ ਪੰਜਾਬ ਰੋਡਵੇਜ਼ ਵਿੱਚ ਆ ਰਹੀਆਂ ਹਨ। ਟੋਟਲ 800 ਬੱਸਾਂ ਆ ਰਹੀਆਂ ਹਨ। ਇਸ ਤੋਂ ਇਲਾਵਾ ਸਾਡੀ ਗੌਰਮਿੰਟ ਟੋਟਲ ਲਿਬਰੇਲਾਈਜੇਸ਼ਨ ਕਰੇਗੀ ਜਿਸ ਕਿਸੇ ਨੂੰ ਬੱਸਾਂ ਚਲਾਉਣ ਵਾਸਤੇ ਰੂਟ ਪਰਮਿਟਸ ਚਾਹੀਦੇ ਹਨ, ਦਿੱਤੇ ਜਾਣਗੇ। ਅਸੀਂ ਇਸ ਨੂੰ ਪ੍ਰਾਈਵੇਟਾਈਜ਼ ਕਰਨਾ ਚਾਹੁੰਦੇ ਹਾਂ ਤਾਂ ਕਿ ਲੋਕਾਂ ਨੂੰ ਬੈਨੀਫਿਟ ਹੋਵੇ ਤੇ ਉਹ ਟਰਾਂਸਪੋਰਟ ਤੋਂ ਫਾਇਦਾ ਲੈ ਸਕਣ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਇਹ ਜਿਹੜੇ ਇਥੋਂ ਉਠ ਕੇ ਗਏ ਹਨ ਇਹ ਹਰ ਵੇਲੇ ਅਰਬਨ ਏਰੀਏ ਨੂੰ ਇਗਨੋਰ ਕਰਦੇ ਸੀ ਕਿ ਇਹ ਸਾਡਾ ਵੋਟ ਬੈਂਕ ਨਹੀਂ ਹੈ, ਕੋਈ ਕੰਮ ਇਨ੍ਹਾਂ ਦਾ ਨਹੀਂ ਕਰਨਾ। ਅੱਜ ਸਾਡੇ ਅਰਬਨ ਏਰੀਆਜ਼ ਸਲੱਮਜ਼ ਬਣਦੇ ਜਾ ਰਹੇ ਹਨ। ਇਥੇ ਕੰਜੈਸ਼ਨ ਹੋ ਗਈ, ਬੜੀਆਂ ਪ੍ਰਾਬਲਮਜ਼ ਹੋ ਗਈਆਂ ਹਨ। ਅਸੀਂ ਇਸ ਨੂੰ ਆਉਂਦੇ ਸਾਲ ਬੜੇ ਤਕੜੇ ਤਰੀਕੇ ਨਾਲ ਧੱਕਾ ਮਾਰੀਏ ਅਤੇ ਇਸ ਦੀ ਡਿਵੈਲਪਮੈਂਟ ਵਾਸਤੇ ਕੰਮ ਕਰੀਏ। ਮੈਨੂੰ ਖੁਸ਼ੀ ਹੈ ਕਿ ਲੁਧਿਆਣਾ ਪਹਿਲਾ ਸ਼ਹਿਰ ਹੈ ਸ਼ਾਇਦ ਪੂਰੇ ਹਿੰਦੁਸਤਾਨ ਵਿੱਚ ਜਿਥੇ 100% ਵਾਟਰ ਕਵਰੇਜ ਹੋ ਗਈ ਹੈ। (ਥੰਪਿੰਗ) ਜਲੰਧਰ ਵਿੱਚ 42 ਵੈਲਜ਼ ਇਨਸਟਾਲ ਹੋ ਗਏ ਹਨ। ਅੱਗੇ ਇਸ ਗੱਲ ਬਾਰੇ ਮੈਂ ਹੋਰ ਦੱਸਾਂਗਾ, under Phase-I of the National Capital Region Scheme. ਪਟਿਆਲੇ ਵਿੱਚ ਵਾਟਰ ਆਗੂਮੈਂਟੇਸ਼ਨ ਹੋ ਗਈ ਹੈ। ਅੱਗੇ ਜਿਹੜਾ ਸਤਲੁਜ ਐਕਸ਼ਨ ਪਲੈਨ ਹੈ, ਸਾਰੇ ਸਦਰਨ ਪੰਜਾਬ ਦੇ ਖੇਤਾਂ ਵਿੱਚ ਇਸ ਦਾ ਪਾਣੀ ਜਾਂਦਾ ਹੈ। ਉਥੇ ਥੱਲੇ ਦਾ ਪਾਣੀ ਖਾਰਾ ਹੈ ਅਤੇ ਉਪਰਲਾ ਪਾਣੀ ਜਿਹੜਾ ਹੈ, ਕੈਮੀਕਲ ਨਾਲ ਖਰਾਬ ਹੋ ਜਾਣ ਕਾਰਨ ਲੋਕਾਂ ਨੂੰ ਨਹਿਰ ਦਾ ਪਾਣੀ ਪੀਣਾ ਪੈ ਰਿਹਾ ਹੈ। ਲੁਧਿਆਣੇ ਦਾ ਅਤੇ ਨਾਲ ਹੋਰ ਇੰਡਸਟਰੀਅਲ ਸ਼ਹਿਰਾਂ ਦਾ ਪਾਣੀ ਸਤਲੁਜ ਵਿੱਚ ਜਾਂਦਾ ਹੈ। ਜਿਸ ਵਿੱਚ ਕਿ ਬਹੁਤ ਪਲਿਊਸ਼ਨ ਹੋ ਗਿਆ ਹੈ। ਇਸ ਨੂੰ ਰੋਕਣ ਵਾਸਤੇ ਟਰੀਟਮੈਂਟ ਪਲਾਂਟ ਸਤਲੁਜ ਐਕਸ਼ਨ ਪਲਾਨ ਅਧੀਨ ਲਗਾਇਆ ਜਾਣਾ ਹੈ। ਲੁਧਿਆਣੇ, ਜਲੰਧਰ, ਫਗਵਾੜਾ, ਅਤੇ ਫਿਲੌਰ ਵਿੱਚ ਫਲਯੂ ਹੋਣ ਕਾਰਨ ਹੈਲਥ ਦੀ ਪ੍ਰਾਬਲਮ ਨਾ ਆਵੇ, ਕਿਉਂਕਿ ਪਿਛਲੇ ਸਾਲ ਬਠਿੰਡੇ ਵਿੱਚ ਇੱਕ-ਦੋ ਪਿੰਡਾਂ ਵਿੱਚ ਮੌਤਾਂ ਹੋਣ ਲੱਗ ਗਈਆਂ ਸਨ। ਕੈਂਸਰ ਉਥੇ ਕਿਵੇਂ ਆ ਗਿਆ ਸੀ, ਇਸ ਦਾ ਪਤਾ ਨਹੀਂ ਲੱਗ ਰਿਹਾ ਸੀ। ਹਾਲੇ ਇਸ ਨੂੰ ਆਈਡੈਂਟੀਫ਼ਾਈ ਨਹੀਂ ਕੀਤਾ। ਅਸੀਂ ਪੀ.ਜੀ.ਆਈ. ਦੀ ਇੱਕ ਟੀਮ ਇਨਵੈਸਟੀਗੇਸ਼ਨ ਲਈ ਭੇਜੀ ਸੀ। ਮੇਰੇ ਮਨ ਵਿੱਚ ਹੈ ਕਿ ਪਾਣੀ ਇਸ ਕਿਸਮ ਦਾ ਨਾ ਹੋਵੇ, ਜਿਸ ਦੇ ਨਾਲ ਲੋਕਾਂ ਦੀ ਹੈਲਥ ਤੇ ਅਸਰ ਪਵੇ। ਇਸੇ ਕਰਕੇ ਹੀ ਅਸੀਂ ਇਸ ਐਕਸ਼ਨ ਪਲਾਨ ਨੂੰ ਸ਼ੁਰੂ ਕਰਨਾ ਚਾਹੁੰਦੇ ਹਾਂ। ਇਸ ਵਾਸਤੇ ਵਰਲਡ ਬੈਂਕ ਵਿੱਚ 1,640 ਕਰੋੜ ਰੁਪਏ ਦਾ ਇੱਕ ਪ੍ਰੋਜੈਕਟ ਲੈ ਕੇ ਗਏ ਹਾਂ। ਮੈਨੂੰ ਪਤਾ ਲੱਗਾ ਹੈ ਸ਼ਾਇਦ ਉਹ ਅਪਰੂਵ ਕਰ ਰਹੇ ਹਨ। ਪੰਜਾਬ ਦੇ 22 ਸ਼ਹਿਰ ਜਿਹੜੇ ਹਨ, ਉਨ੍ਹਾਂ ਵਿਚੋਂ ਗੈਸਟਰੋ ਪ੍ਰਾਬਲਮ ਨੂੰ ਖਤਮ ਕਰਕੇ ਵਾਟਰ ਆਗੂਮੈਂਟੇਸ਼ਨ ਸਕੀਮ ਸਮਾਲਰ ਟਾਊਨ ਵਾਸਤੇ ਬਣਾਵਾਂਗੇ। ਡਿਪਾਰਟਮੈਂਟ ਆਫ਼ ਲੋਕਲ ਗੌਰਮਿੰਟ ਨੇ ਅਮੈਨੇਸਟੀ ਸਕੀਮ ਸ਼ੁਰੂ ਕੀਤੀ ਹੈ, ਬਿਲਡਿੰਗ ਬਾਇ ਲਾਜ਼, ਕੰਪਾਊਂਡਿੰਗ ਆਫ ਬਾਇ ਲਾਜ਼ ਆਫ਼ ਐਮ. ਸੀਜ਼ ਇੰਨੇ ਸਾਲਾਂ ਤੋਂ ਝਗੜਾ ਚਲਦਾ ਰਿਹਾ ਹੈ। ਅਸੀਂ ਮਿਊਂਸਿਪਲ ਐਕਟ ਨੂੰ ਅਮੈਂਡ ਕਰਕੇ ਵਨਸ ਫਾਰ ਆਲ ਰੈਗੂਲੇਰਾਈਜ਼-ਕਰ ਰਹੇ ਹਾਂ।

ਸੂਏ ਦੇ ਪਾਣੀ ਦੇ ਏਰੀਅਰਜ਼ ਤੇ ਤੁਸੀਂ ਦੇਖੋ ਕਿ ਕਿੰਨਾ ਇੰਟਰੈਸਟ ਪਿਆ ਸੀ। 18% ਵਿਆਜ਼ ਸੀ, ਉਸ ਨੂੰ ਅਸੀਂ 9% ਤੇ ਲਿਆਏ ਹਾਂ। ਮੈਂ ਫਿਰ ਇਸ ਗੱਲ ਤੇ ਆਉਣਾ ਚਾਹੁੰਦਾ ਹਾਂ ਕਿ ਗਰੀਬ ਜਨਤਾ ਪੰਜਾਬ ਵਿੱਚ ਵੱਸਦੀ ਹੈ। ਸਪੀਕਰ ਸਾਹਿਬ, ਦੁਨੀਆਂ ਵਿੱਚ ਜਦੋਂ ਪੰਜਾਬ ਦਾ ਨਾਮ ਆਉਂਦਾ ਹੈ ਜਾਂ ਹਿੰਦੁਸਤਾਨ ਵਿੱਚ ਆਉਂਦਾ ਹੈ। ਤਾਂ ਲੋਕ ਸਮਝਦੇ ਹਨ ਕਿ ਪਤਾ ਨਹੀਂ ਪੰਜਾਬੀ ਕਿਹੋ ਜਿਹੇ ਹਨ। ਬੜੇ ਧਨੀ ਹਨ। ਪੈਸਾ ਉਨ੍ਹਾਂ ਕੋਲ ਬਹੁਤ ਹੈ। ਮੌਜ਼ ਮੇਲੇ ਹੁੰਦੇ ਹਨ ਪਰ ਇਥੇ ਗਰੀਬ ਜਨਤਾ ਵੀ ਵਸਦੀ ਹੈ। ਪਿਛਲੀ ਗੌਰਮਿੰਟ ਨੇ ਜਦੋਂ ਬੀ.ਪੀ.ਐਲ. ਦੀ ਕੈਟਾਗਰਾਈਜ਼ੇਸ਼ਨ ਕੀਤੀ ਸੀ ਤਾਂ ਕਹਿੰਦੀ ਸੀ ਕਿ ਬੀ.ਪੀ.ਐਲ.

ਵਿੱਚ ਉਹ ਹੋਣਗੇ ਜਿਨ੍ਹਾਂ ਕੋਲ ਇੱਕ ਪਜਾਮਾ ਹੋਵੇਗਾ। ਦੋ ਪਜਾਮੇ ਵਾਲੇ ਨੂੰ ਨਹੀਂ ਗਿਣਿਆ ਜਾਵੇਗਾ। ਅਗਰ ਕਿਸੇ ਤੇ ਛੱਤ ਹੋਵੇਗੀ ਭਾਵੇਂ ਉਹ ਚਾਦਰ ਜਾਂ ਟੀਨ ਦੀ ਹੋਵੇ, ਉਹ ਬੀ.ਪੀ.ਐਲ. ਵਿੱਚ ਨਹੀਂ ਗਿਣਿਆ ਜਾਵੇਗਾ। ਮੈਂ ਮਹਿਕਮੇ ਨੂੰ ਲਿਖਿਆ ਹੈ ਕਿ ਪੰਜਾਬ ਦੀ ਕੈਟਾਗਰੀ ਹੋਰ ਹੈ। ਅਸੀਂ ਕਿਹਾ ਹੈ ਕਿ ਸਾਡੇ/ਬੀ.ਪੀ.ਐਲ. ਦੇ ਸਿਸਟਮ ਨੂੰ ਤੁਹਾਨੂੰ ਬਦਲਣਾ ਪਵੇਗਾ। ਸਾਡੇ ਪੰਜਾਬ ਵਿੱਚ ਬਹੁਤ ਗਰੀਬ ਲੋਕ ਵਸਦੇ ਹਨ। ਅੱਜ ਅਸੀਂ ਉਨ੍ਹਾਂ ਵਾਸਤੇ ਕਈ ਤਰ੍ਹਾਂ ਦੀਆਂ ਸਕੀਮਾਂ ਚਲਾਈਆਂ ਹਨ। ਪੈਨਸ਼ਨ ਦੀ ਸਕੀਮ ਹੈ, ਮੈਂ ਮੰਨਦਾ ਹਾਂ ਕਿ ਇਸ ਦੇ ਵਿੱਚ ਥੋੜ੍ਹੀ ਪ੍ਰਾਬਲਮ ਆਈ ਹੈ। ਉਹ ਇਸ ਕਰਕੇ ਆਈ ਹੈ ਕਿਉਂਕਿ ਇਨ੍ਹਾਂ ਦੇ ਵੇਲੇ ਥੋੜ੍ਹੀ ਥੋੜ੍ਹੀ ਉਮਰ ਦੇ ਜਵਾਨ ਮੁੰਡੇ ਬੁਢਾਪਾ ਪੈਨਸ਼ਨ ਅਤੇ ਅਣਵਿਆਹੀਆਂ ਲੜਕੀਆਂ ਵਿਧਵਾ ਪੈਨਸ਼ਨ ਲੈਣ ਲੱਗ ਪਈਆਂ ਸਨ। ਇਸ ਸਿਸਟਮ ਨੂੰ ਤਬਦੀਲ ਕਰਨ ਵਾਸਤੇ ਸਾਨੂੰ ਟਾਈਮ ਲੱਗਿਆ ਹੈ। ਪਰਸੋਂ ਡਿਪਟੀ ਚੀਫ ਮਨਿਸਟਰ ਸਾਹਿਬਾ ਨੇ ਮਹਿਕਮਿਆਂ ਨਾਲ ਮੀਟਿੰਗਾਂ ਕੀਤੀਆਂ ਹਨ। ਇਸ ਵਿੱਚ ਇਸ ਤਰ੍ਹਾਂ ਕੀਤਾ ਹੈ ਕਿ ਹੁਣ ਪੰਚਾਇਤ ਵੇਖੇਗੀ ਕਿ ਪਿੰਡਾਂ ਵਿੱਚ ਬੁਢਾਪਾ ਪੈਨਸ਼ਨ ਲੈਣ ਦਾ ਹੱਕਦਾਰ ਕੌਣ ਹੈ, ਕੌਣ-ਕੌਣ ਬਜ਼ੁਰਗ ਹਨ, ਜਿਨ੍ਹਾਂ ਨੂੰ ਕਿ ਪੈਨਸ਼ਨ ਮਿਲਣੀ ਚਾਹੀਦੀ ਹੈ। ਫਿਰ ਗ੍ਰਾਮ ਸਭਾ ਜਿਹੜੀ ਹੈ ਉਹ ਸਾਰਾ ਪਿੰਡ ਇਨਡੋਰਸ ਕਰੇਗੀ ਕਿ ਕਿਨ੍ਹਾਂ-ਕਿਨ੍ਹਾਂ ਨੂੰ ਬੁਢਾਪਾ ਪੈਨਸ਼ਨ ਮਿਲੇ ਕਿਨ੍ਹਾਂ-ਕਿਨ੍ਹਾਂ ਨੂੰ ਵਿਧਵਾ ਪੈਨਸ਼ਨ ਮਿਲੇ। ਜੁਲਾਈ ਦੇ ਅੰਤ ਤੱਕ ਇਹ ਸਕੀਮ ਲਾਗੂ ਕਰਾਂਗੇ। ਚੌਕੀਦਾਰ ਸਾਡੇ ਵਿਚਾਰੇ ਬੜੇ ਹੀ ਗਰੀਬ ਹਨ। ਇੱਥੇ 33,397 ਚੌਕੀਦਾਰ ਹਨ। ਚੌਕੀਦਾਰ ਦਾ ਭੱਤਾ ਚਾਰ ਸੌ ਤੋਂ ਛੇ ਸੌ ਰੁਪਿਆ ਕਰਾਂਗੇ। ਇੱਕ ਕੰਨਿਆ ਜ਼ਾਗ੍ਰਤੀ ਜੋਤੀ ਸਕੀਮ ਹੈ, ਇਸ ਦੇ ਤਹਿਤ ਹੁਣ ਦੋ ਬੱਚਿਆਂ ਲਈ ਐਲ.ਆਈ.ਸੀ. ਦੇ ਵਿੱਚ 5000 ਰੁਪਏ ਜਮ੍ਹਾਂ ਕਰਵਾਏ ਜਾਣਗੇ। ਇਨ੍ਹਾਂ ਦੇ ਵੇਲੇ ਇਸ ਸਕੀਮ ਤਹਿਤ ਇੱਕ ਬੱਚੀ ਨੂੰ ਇਹ ਲਾਭ ਦਿੱਤਾ ਜਾਂਦਾ ਸੀ। ਅਸੀਂ ਦੋਵਾਂ ਦਾ ਕੀਤਾ ਹੈ। ਇਸ ਤੋਂ ਇਲਾਵਾ ਸ਼ਡਿਊਲਡ ਕਾਸਟਸ ਅਤੇ ਕ੍ਰਿਸੀਚੀਅਨ ਬੱਚੀਆਂ ਜੋ ਹਨ, ਉਨ੍ਹਾਂ ਵਾਸਤੇ ਚਾਹੇ ਉਹ ਅਣਵਿਆਹੀਆਂ ਹਨ, ਚਾਹੇ ਵਿਡੋਜ਼ ਹਨ ਜਿਨ੍ਹਾਂ ਦੀ ਕਿ ਰੀ-ਮੈਰਿਜ ਹੋਈ ਹੈ, ਇਸ ਸਕੀਮ ਦੇ ਤਹਿਤ 40,000 ਬੈਨੀਫਿਸਰੀਜ਼ ਆਉਂਦੇ ਹਨ। ਇਨ੍ਹਾਂ ਵਾਸਤੇ 24 ਕਰੋੜ ਰੁਪਏ ਦੀ ਪ੍ਰੋਵੀਜ਼ਨ ਕੀਤੀ ਹੈ। ਜਨ ਸ਼੍ਰੀ ਬੀਮਾ ਸਕੀਮ ਤਹਿਤ ਤਿੰਨ ਲੱਖ ਫੈਮਲੀਜ਼ ਕਵਰ ਹੋ ਜਾਣਗੀਆਂ। ਜਿਨ੍ਹਾਂ ਦੀ ਕਿ 50 ਹਜ਼ਾਰ ਰੁਪਏ ਦੀ ਇੰਸੋਰੈਂਸ ਕਰਨੀ ਹੈ। ਕਲਾਸ 9 ਤੋਂ 12 ਤੱਕ 300 ਰੁਪਏ ਦੀ ਸਕਾਰਲਰਸ਼ਿਪ ਹਰ ਮਹੀਨੇ ਮਿਲੇਗੀ। ਕਿਤਾਬਾਂ ਜਿਹੜੀਆਂ ਰੁੱਕ ਗਈਆਂ ਸਨ, ਉਹ ਵੀ ਸ਼ੁਰੂ ਕਰ ਦਿੱਤੀਆਂ ਹਨ। 14 ਲੱਖ ਸਟੂਡੈਂਟਸ ਦੇ ਵਿੱਚ 11.64 ਕਰੋੜ ਰੁਪਿਆ ਵੰਡਿਆ ਗਿਆ ਹੈ। ਸਕਾਲਰਸ਼ਿਪ ਦੇ ਤਹਿਤ ਪੰਜ ਲੱਖ ਸਟੂਡੈਂਟਸ ਆਉਂਦੇ ਹਨ। ਪੈਨਸ਼ਨ ਦਾ ਕਰਾਈਟੇਰੀਆ ਸਟਰੀਮਲਾਈਨ ਕੀਤਾ ਗਿਆ ਹੈ। ਮੈਂ ਆਸ ਕਰਦਾ ਹਾਂ ਕਿ ਫਾਈਨਾਂਸ ਮਨਿਸਟਰ ਸਾਹਿਬ ਇਸ ਗੱਲ ਨੂੰ ਦੱਸਣਗੇ। ਵੈਲਫੇਅਰ ਸਕੀਮ ਨੂੰ ਅਸੀਂ ਬੜੀ ਇੰਪੋਰਟੈਂਸ ਦੇ ਰਹੇ ਹਾਂ। ਜੋ ਗਰੀਬ ਲੋਕ ਹਨ, ਉਹ ਚਾਹੇ ਪਿੰਡ ਵਿੱਚ ਵਸਣ ਵਾਲੇ ਹਨ ਅਤੇ ਚਾਹੇ ਸ਼ਹਿਰ ਵਿੱਚ ਵਸਣ ਵਾਲੇ ਹਨ, ਉਨ੍ਹਾਂ ਲਈ 100% ਸਕੀਮਾਂ ਪਹਿਲਾਂ ਟੇਕ ਅੱਪ ਕਰਨੀਆਂ ਚਾਹੀਦੀਆਂ ਹਨ। ਬਾਕੀ ਨਾਲੋਂ ਇਨ੍ਹਾਂ ਨੂੰ ਪਹਿਲ ਦੇਣੀ ਹੈ। ਦੋ ਨਿਊ ਮੈਡੀਕਲ ਕਾਲਜ ਅਤੇ 12 ਇੰਜੀਨੀਅਰਿੰਗ ਕਾਲਜਿਜ਼ ਚਾਲੂ ਕੀਤੇ ਜਾਣਗੇ। ਸ਼ਹੀਦ ਬੇਅੰਤ ਸਿੰਘ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼, ਜਲੰਧਰ ਵਾਸਤੇ 220 ਕਰੋੜ ਰੁਪਏ ਲਗਾ ਕੇ ਬਣਾਇਆ ਹੈ। ਇਹ ਜਲਦੀ ਹੀ ਇਨਔਗਰੇਟ ਹੋਵੇਗਾ। ਡਿਫੈਂਸ ਸਰਵਿਸਜ਼ ਵਾਸਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਮਹਿਕਮੇ ਬਾਰੇ

[ਮੁੱਖ ਮੰਤਰੀ]

ਬੜੀਆਂ ਗੱਲਾਂ ਹੁੰਦੀਆਂ ਹਨ। ਮੇਰਾ ਇਸ ਮਹਿਕਮੇ ਸਬੰਧੀ ਸਪੈਸ਼ਲ ਇੰਟਰੈਸਟ ਹੈ। ਮੈਂ ਵੀ ਡਿਫੈਂਸ ਨੂੰ ਬਿਲੌਂਗ ਕਰਦਾ ਹਾਂ। ਇਨ੍ਹਾਂ ਦੀਆਂ ਗੱਲਾਂ ਬੜੀਆਂ ਇਮੋਸ਼ਨਲ ਹੁੰਦੀਆਂ ਹਨ। ਜਦੋਂ ਸਾਡੇ ਜਵਾਨ, ਸਾਡੇ ਅਫ਼ਸਰ ਸ਼ਹੀਦ ਹੁੰਦੇ ਹਨ ਔਰ ਉਹ ਕਿਸੇ ਪਹਾੜੀ ਤੇ ਜਾ ਕੇ ਸ਼ਹੀਦ ਹੁੰਦੇ ਹਨ ਤਾਂ ਉਨ੍ਹਾਂ ਦੀ ਜ਼ਿੰਮੇਵਾਰੀ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਦੇਖਭਾਲ ਦੀ ਜ਼ਿੰਮੇਵਾਰੀ ਸਾਡੀ ਬਣਦੀ ਹੈ। ਕਾਰਗਿਲ ਵਾਸਤੇ ਪਹਿਲਾਂ ਸਕੀਮ ਲਾਗੂ ਹੋਈ ਸੀ। ਸਾਡੇ 45 ਜਵਾਨ ਸਰਦਾਰ ਜੋ ਸਨ, ਉਹ ਉਥੇ ਸ਼ਹੀਦ ਹੋਏ। ਉਨ੍ਹਾਂ ਵਾਸਤੇ 7.46 ਕਰੋੜ ਰੁਪਏ ਦੀ ਐਕਸ ਗਰੇਸ਼ੀਆ ਗਰਾਂਟ ਦਿੱਤੀ ਗਈ। ਇਨ-ਕਾਉਂਟਰ ਦੇ ਵਿੱਚ ਵੀ ਜੋ ਕਿ ਜੰਮੂ ਕਸ਼ਮੀਰ ਵਿੱਚ ਸ਼ਹੀਦ ਹੋ ਜਾਂਦੇ ਹਨ, ਜਾਂ ਹੋਰ ਜਿੱਥੇ ਵੀ ਸਾਡੇ ਜਵਾਨ ਸ਼ਹੀਦ ਹੁੰਦੇ ਹਨ, ਉਨ੍ਹਾਂ ਦੇ ਪਰਿਵਾਰਾਂ ਦੀ ਜ਼ਿੰਮੇਵਾਰੀ ਸਾਡੀ ਹੈ। ਪੰਜਾਬ ਦੇ ਵਿੱਚ ਜਦੋਂ ਡਿਪਲਾਂਇਮੈਂਟ ਹੋਈ ਸੀ, ਉਨ੍ਹਾਂ ਨੂੰ ਵੀ ਪਹਿਲੀ ਵਾਰ ਹੋਇਆ ਹੈ ਕਿ ਜਿੱਥੇ ਮਰਜ਼ੀ ਸਾਡੇ ਫੌਜੀ ਜਵਾਨ ਜਾਂ ਅਫਸਰ ਸਰਵਿਸ ਕਰਨ, ਚਾਹੇ ਨਾਰਦਰਨ ਈਸਟਰਨ ਸਟੇਟਸ ਦੇ ਵਿੱਚ ਸਰਵਿਸ ਕਰਨ, ਜੋ ਉਥੇ ਵੀ ਮਰ ਰਹੇ ਹਨ, ਉਨ੍ਹਾਂ ਨੂੰ ਵੀ, ਇਸ ਵਿੱਚ ਸ਼ਾਮਲ ਕੀਤਾ ਜਾਵੇਗਾ। ਇਹ ਹੁਣ ਅਸੀਂ ਕੰਪਲੀਟ ਕਰ ਰਹੇ ਹਾਂ। ਉਸ ਦਾ ਪ੍ਰੋਗਰਾਮ ਬਣ ਰਿਹਾ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਵੇਖਿਆ ਜਾ ਰਿਹਾ ਹੈ। ਜੋ ਉਨ੍ਹਾਂ ਦੇ ਪਰਿਵਾਰ ਹਨ ਉਨ੍ਹਾਂ ਦੀਆਂ ਔਰਤਾਂ ਹਨ, ਉਨ੍ਹਾਂ ਦੀ ਦੇਖਭਾਲ ਲਈ ਸਾਰਾ ਪ੍ਰਬੰਧ ਕਰ ਰਹੇ ਹਾਂ। ਕੁਝ ਸਮਾਂ ਪਹਿਲਾਂ ਜੋ ਕਾਰਗਿਲ ਦੇ ਵਿੱਚ ਜਵਾਨ ਸ਼ਹੀਦ ਹੋਏ ਸੀ, ਤਿੰਨ ਅਫਸਰ ਸਨ, ਉਨ੍ਹਾਂ ਦੀਆਂ ਘਰ ਵਾਲੀਆਂ ਨੂੰ ਅਸੀਂ ਪੀ.ਸੀ.ਐਸ. ਦੇ ਵਿੱਚ ਸ਼ਾਮਲ ਕਰ ਲਿਆ ਹੈ। ਇਸੇ ਤਰ੍ਹਾਂ ਕਲਾਸ-3 ਅਤੇ ਕਲਾਸ-4 ਜੋ ਆਸਾਮੀਆਂ ਦੇ ਯੋਗ ਹਨ, ਉਨ੍ਹਾਂ ਬਾਰੇ ਵੀ ਸੋਚ ਰਹੇ ਹਾਂ। ਬਹਾਦਰੀ ਦੇ ਤਗਮੇ ਜੋ ਲੈਂਦੇ ਹਨ, ਪਹਿਲੀ ਵਾਰ ਹੈ ਕਿ ਪਰਮਵੀਰ ਚੱਕਰ ਵਾਸਤੇ 25 ਲੱਖ ਰੁਪਿਆ, ਮਹਾਂਵੀਰ ਚੱਕਰ ਵਾਸਤੇ 15 ਲੱਖ ਰੁਪਿਆ, ਸੈਨਾ ਮੈਡਲ ਵਾਸਤੇ ਪੰਜ ਲੱਖ ਰੁਪਿਆ ਅਤੇ ਵੀਰ ਚੱਕਰ ਵਾਸਤੇ 10 ਲੱਖ ਰੁਪਿਆ ਰੱਖਿਆ ਗਿਆ ਹੈ। ਇਸ ਦੇ ਨਾਲ ਹੀ ਅਸੀਂ ਇਨ੍ਹਾਂ ਨੂੰ ਜੋੜ ਰਹੇ ਹਾਂ, ਸਪੀਕਰ ਸਾਹਿਬ, ਮੈਂ ਇਥੇ ਕੁਝ ਗੱਲਾਂ ਵਿਸਥਾਰ ਨਾਲ ਦੱਸੀਆਂ ਹਨ ਤਾਕਿ ਸਾਡੀ ਗੱਲ ਲੋਕਾਂ ਵਿੱਚ ਪ੍ਰੈਸ ਰਾਹੀਂ ਅਤੇ ਮੀਡੀਆਂ ਰਾਹੀਂ, ਸਰਕਾਰ ਦੇ ਕੰਮ ਕਾਰ ਬਾਰੇ ਜਾਵੇ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਇਕ ਐਂਟੀ ਕੁਰੱਪਸ਼ਨ ਡਰਾਈਵ ਸਟੇਟ ਵਿੱਚ ਚਲਾਈ ਹੋਈ ਹੈ। ਸਾਡਾ ਇਹ ਓਬਜੈਕਟਿਵ ਨਹੀਂ ਹੈ ਪਰ ਜਿਹੜੀ ਲੋਕਾਂ ਨਾਲ ਅਸੀਂ ਕੁਮਿੱਟਮੈਂਟ ਕਰਕੇ ਇਥੇ ਆਏ ਸੀ ਉਹ ਪੂਰੀ ਕੀਤੀ ਹੈ। ਬਾਕੀ ਹਰ ਮਹਿਕਮੇਂ ਵਿੱਚ ਡਿਵੈਲਪਮੈਂਟ ਹੋਈ ਹੈ ਪ੍ਰਾਜੈਕਟਸ ਉਤੇ ਕੰਮ ਚਲ ਰਿਹਾ ਹੈ। ਇਸ ਸਦਨ ਰਾਹੀਂ ਅਤੇ ਮੀਡੀਆਂ ਰਾਹੀਂ ਸਾਡੀ ਸਰਕਾਰ ਦੀ ਕਾਰਗੁਜ਼ਾਰੀ ਬਾਰੇ ਗੱਲ ਲੋਕਾਂ ਵਿੱਚ ਜਾਵੇਗੀ ਤਾਕਿ ਲੋਕਾਂ ਨੂੰ ਪਤਾ ਲਗ ਸਕੇ ਕਿ ਸਾਡੀ ਸਰਕਾਰ ਹਰ ਪੱਖੋਂ ਪੰਜਾਬ ਵਿੱਚ ਡਿਵੈਲਪਮੈਂਟ ਕਰ ਰਹੀ ਹੈ। ਚਾਹੇ ਇੰਡਸਟਰੀ ਸੈਕਟਰ ਹੈ ਐਗਰੀਕਲਚਰ ਸੈਕਟਰ ਹੈ, ਅਰਬੇਨਾਈਜ਼ੇਸ਼ਨ ਦਾ, ਰੂਰਲਾਈਜੇਸ਼ਨ ਕਾ ਕੰਮ ਹੈ, ਇਸ ਵਿੱਚ ਸਰਕਾਰ ਕੀ ਕਰ ਰਹੀ ਹੈ ਇਸ ਬਾਰੇ ਪੂਰੀ ਇਨਫਰਮੇਸ਼ਨ ਮੈਂ ਹਾਊਸ ਵਿੱਚ ਦਿੱਤੀ ਹੈ।

ਇਸ ਦੇ ਨਾਲ ਹੀ ਇਕ ਗੱਲ ਰਹਿ ਗਈ ਸੀ ਕਿ ਅਸੀਂ ਆਪਣੇ ਮੁਲਾਜ਼ਮਾਂ ਦੀ ਬਿਹਤਰੀ ਵਾਸਤੇ ਅਤੇ ਵੈਲਫੇਅਰ ਵਾਸਤੇ ਉਨ੍ਹਾਂ ਦੇ ਯੂਨੀਅਨ ਦੇ ਲੀਡਰਜ਼ ਸਾਨੂੰ ਮਿਲਦੇ ਰਹਿੰਦੇ ਹਨ ਅਤੇ ਮੁਲਾਜ਼ਮ ਵੀ ਮਿਲਦੇ ਹਨ, ਉਨ੍ਹਾਂ ਦੇ ਦਿਲ ਦੀ ਗੱਲ ਸਾਡੇ ਤੱਕ ਪਹੁੰਚਦੀ

ਹੈ ਅਤੇ ਅਸੀਂ ਸੁਣਦੇ ਹਾਂ। ਸਾਡੀ ਸਰਕਾਰ ਨੇ 50% ਡੀ.ਏ. ਨੂੰ ਪੇਅ ਵਿੱਚ ਮਰਜ਼ ਕੀਤਾ ਹੈ ਚਾਹੇ ਉਨ੍ਹਾਂ ਨੇ ਇਸ ਦੀ ਮੰਗ ਨਹੀਂ ਕੀਤੀ ਸੀ ਪਰ ਅਸੀਂ ਉਨ੍ਹਾਂ ਦੀ ਇਸ ਜਾਇਜ਼ ਮੰਗ ਨੂੰ ਜਾਇਜ਼ ਕਰਾਰ ਦਿੱਤਾ ਹੈ। ਬੇਸ਼ਕ ਇਸ ਦੇ ਨਾਲ ਸਰਕਾਰ ਉਤੇ 500 ਕਰੋੜ ਰੁਪਏ ਦਾ ਹੋਰ ਖਰਚਾ ਪਵੇਗਾ। ਇਹ ਉਨ੍ਹਾਂ ਦੀ ਵੈਲਫੇਅਰ ਵਾਸਤੇ ਬੜਾ ਜ਼ਰੂਰੀ ਸੀ। ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ਪਰ ਅਫਸੋਸ ਹੈ ਕਿ ਅੱਜ ਆਪੋਜ਼ੀਸ਼ਨ ਆਪਣੀ ਗੱਲ ਕਹਿਣ ਤੋਂ ਬਾਅਦ ਸੁਨਣ ਤੋਂ ਪਹਿਲਾਂ ਹੀ ਬਾਹਰ ਚਲੀ ਗਈ। ਜੇਕਰ ਉਹ ਇਥੇ ਬੈਠਦੇ ਤਾਂ ਕੁਝ ਨਵੀਂਆਂ ਚੀਜ਼ਾਂ ਸਿੱਖਦੇ ਅਤੇ ਉਨ੍ਹਾਂ ਦੇ ਨਾਲਿਜ ਵਿੱਚ ਵਾਧਾ ਹੁੰਦਾ ਅਤੇ ਪਬਲਿਕ ਨੂੰ ਫਾਇਦਾ ਹੁੰਦਾ ਪਰ ਫੇਰ ਵੀ ਉਨ੍ਹਾਂ ਨੇ ਇਸ ਤਰ੍ਹਾਂ ਕਰਕੇ ਠੀਕ ਨਹੀਂ ਕੀਤਾ ਹੈ। ਮੈਂ ਤੁਹਾਡਾ ਧੰਨਵਾਦੀ ਹਾਂ।

## RESOLUTION CONDEMNING THE MEMBERS OF S.A.D. AND B.J.P. FOR RAISING SLOGANS AGAINST THE HON'BLE SPEAKER *(RESUMPTION)*

**P.W.D. (B&R) and Elections Minister (Sardar Partap Singh Bajwa) :** Sir, in view of the discussions on the resolution moved by me, I beg to move that the following paras be added at the end of the resolution :

"However, whereas it was felt that the slogans raised by the Hon'ble Members against the Chair were most objectionable, unbecoming and painful, it was decided not to suspend the Members from today's sitting.

However, in view of the fact that the act of the Members of SAD and BJP has definitely caused damage to the sanctity, discipline and decorum of the House, their act is highly condemned.

They are also advised not to indulge in such acts in future, so as to ensure decorum and discipline in the House and to maintain its sanctity".

**Mr. Speaker :** Motion moved—

"However, whereas it was felt that the slogans raised by the Hon'ble Members against the Chair were most objectionable, unbecoming and painful, it was decided not to suspend the Members from today's sitting.

[Mr. Speaker]

However, in view of the fact that the act of the Members of SAD and BJP has definitely caused damage to the sanctity, discipline and decorum of the House, their act is highly condemned.

They are also advised not to indulge in such acts in future, so as to ensure decorum and discipline in the House and to maintain its sanctity".

**Mr. Speaker** : Question is—

"However, whereas it was felt that the slogans raised by the Hon'ble Members against the Chair were most objectionable, unbecoming and painful, it was decided not to suspend the Members from today's sitting.

However, in view of the fact that the act of the Members of SAD and BJP has definitely caused damage to the sanctity, discipline and decorum of the House, their act is highly condemned.

They are also advised not to indulge in such acts in future, so as to ensure decorum and discipline in the House and to maintain its sanctity".

*The motion was carried.*

**Mr. Speaker** : Now I move the motion, as amended a Resolution was moved in the House by the Minister for Public Works (B&R) which was later on amended. Now I move the motion, as Motion moved, amended.

"The Members of the Shiromani Akali Dal and B.J.P. deliberately obstructed the proceedings of the House today, on the issue of giving TV Coverage to the Leader of the Opposition.

The Hon'ble Speaker, in his sagacity, had given the Ruling that the entire matter may be referred to the General Purposes Committee for deliberation. Thereafter, the House can adopt its decision, and, accordingly, action can then be taken thereon.

However, the Members of the Shiromani Akali Dal and B.J.P. Staged a walk out and while doing so, raised slogans against the Chair, which was most unbecoming of them.

They have caused breach of the Rules of Procedure and Conduct of Business of the Punjab Vidhan Sabha, the Conventions as well as caused damage to the sanctity, discipline and decorum of the House. Their act is highly condemnable.

However, whereas it was felt that the slogans raised by the Hon'ble Members against the Chair were most objectionable, unbecoming and painful, it was decided not to suspend the Members from today's sitting.

However, in view of the fact that the act of the Members of SAD and BJP has definitely caused damage to the sanctity, discipline and decorum of the House their act is highly condemned.

They are also advised not to indulge in such acts in future, so as to ensure decorum and discipline in the House and to maintain its sanctity".

**Mr. Speaker :** Question is that :

"The Members of the Shiromani Akali Dal and BJP deliberately obstructed the proceedings of the House today, on the issue of giving TV coverage to the Leader of the Opposition.

The Hon'ble Speaker, in his sagacity, had given the Ruling that the entire matter may be referred to the General Purposes Committee for deliberation. Thereafter, the House can adopt its decision, and accordingly action can then be taken thereon. However, the Members of the Shiromani Akali Dal and BJP staged a walk out and while doing so, raised slogans against the Chair, which was most unbecoming of them.

They have caused breach of the Rules of Procedure and Conduct of Business of the Punjab Vidhan Sabha, the conventions as well as caused damage to the sanctity, discipline and decorum of the House. Their act is highly condemnable. However, whereas it was felt that the slogans raised by the Hon'ble Members against the Chair were most objectionable unbecoming and painful, it was decided not to suspend the Members from today's sitting.

[Mr. Speaker]

However, in view of the fact that the act of the Members of the SAD and BJP has definitely caused damage to the sanctity, discipline and decorum of the House, their act is highly condemned. They are also advised not to indulge in such acts in future, so as to ensure decorum and discipline in the House and to maintain its sanctity."

*The motion was carried.*

## VOTE ON THE MOTION OF THANKS

**Mr. Speaker :** I have received four amendment notices on the Motion of Thanks from some Hon'ble Members and none of them is present, the same cannot be moved.

Now I put the Motion of Thanks moved by Shri Sunil Kumar Jakhar, MLA and second by Sardar Randeep Singh, MLA to the vote of the House.

**Mr. Speaker :** Question is—

"That an Address be presented to the Governor in the following terms ;—

"That the Members of this House assembled in this Session are deeply grateful to the Governor for the Address which he has been pleased to deliver to the House on the 15th March, 2004."

*The motion was carried unanimously. (Thumping)*

**Mr. Speaker :** The House stands adjourned till 10.00 a.m. on Monday, the 21st June, 2004.

*2.46 p.m. (The Sabha then* adjourned till 10.00 A.M. on Monday, the 21st June, 2004)

---

*6911 PVS—Govt. Press, U.T., Chd.*

# APPENDIX

TO

PUNJAB VIDHAN SABHA DEBATES

Dated the 19th June, 2004

**Vol. VII—No. 5**

STARRED QUESTION AND ANSWER

**ਸੂਚਨਾਂ ਤੇ ਲੋਕ ਸੰਪਰਕ ਵਿਭਾਗ, ਪੰਜਾਬ**

**ਇਸ਼ਤਿਹਾਰਾਂ ਤੇ ਖਰਚ**

*836. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਮੁੱਖ ਮੰਤਰੀ ਪੰਜਾਬ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਦੇ ਸੂਚਨਾ ਅਤੇ ਲੋਕ ਸੰਪਰਕ ਵਿਭਾਗ ਦੁਆਰਾ ਫਰਵਰੀ, 2002 ਤੋਂ 31 ਮਈ, 2004 ਤੱਕ ਦੇ ਸਮੇਂ ਦੌਰਾਨ ਵੱਖ-ਵੱਖ ਮੀਡੀਆ ਏਜੰਸੀਆਂ ਨੂੰ ਇਸ਼ਤਿਹਾਰ ਪ੍ਰਕਾਸ਼ਿਤ ਕਰਨ ਲਈ ਕੀਤੀਆਂ ਗਈਆਂ ਅਦਾਇਗੀਆਂ ਵੱਜੋਂ ਖ਼ਰਚ ਕੀਤੀ ਗਈ ਰਕਮ ਦੇ ਵੇਰਵੇ ਕੀ ਹਨ;

(ਅ) ਅਜਿਹੀਆਂ ਅਖਬਾਰਾਂ, ਪ੍ਰੀ-ਆਡੀਕਲਜ਼, ਇਲੈਕਟ੍ਰਾਨਿਕ ਮੀਡੀਆ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਉਪਰੋਕਤ ਭਾਗ (ੳ) ਵਿੱਚ ਵਰਣਿਤ ਇਸ਼ਤਿਹਾਰ ਪ੍ਰਕਾਸ਼ਿਤ/ਪ੍ਰਸਾਰਨ ਕਰਨ ਲਈ ਦਿੱਤੇ ਗਏ ਸਨ ਅਤੇ ਟੀ.ਵੀ. ਚੈਨਲਾਂ ਸਮੇਤ ਉਕਤ ਇਸ਼ਤਿਹਾਰਾਂ ਨੂੰ ਪ੍ਰਕਾਸ਼ਿਤ/ਪ੍ਰਸਾਰਨ ਕਰਨ ਲਈ ਕੀਤੀਆਂ ਗਈਆਂ ਅਦਾਇਗੀਆਂ ਵਜੋਂ ਖਰਚੇ ਦੇ ਵੇਰਵੇ ਕੀ ਹਨ।

**ਕੈਪਟਨ ਅਮਰਿੰਦਰ ਸਿੰਘ** : ਮੁੱਖ ਮੰਤਰੀ :

(ੳ) ਸੂਚਨਾ ਤੇ ਲੋਕ ਸੰਪਰਕ ਵਿਭਾਗ ਪੰਜਾਬ ਵੱਲੋਂ ਫਰਵਰੀ, 2002 ਤੋਂ 31 ਮਈ, 2004 ਤੱਕ ਦੇ ਸਮੇਂ ਦੌਰਾਨ ਵਿਭਾਗ ਦੇ ਰਿਕਾਰਡ ਅਨੁਸਾਰ ਵੱਖ-ਵੱਖ ਮੀਡੀਆ ਏਜੰਸੀਆਂ ਨੂੰ ਕੁੱਲ ਕੇਵਲ 1,32,46,610/-ਰੁਪਏ ਦੀ ਰਕਮ ਦੇ ਇਸ਼ਤਿਹਾਰ ਜ਼ਾਰੀ ਕੀਤੇ ਗਏ।

(ਅ) ਵਿਭਾਗ ਵੱਲੋਂ ਫਰਵਰੀ, 2002 ਤੋਂ 31 ਮਈ, 2004 ਤੱਕ ਮੀਡੀਆ ਏਜੰਸੀਆਂ ਰਾਹੀਂ ਜਿਨ੍ਹਾਂ ਅਖਬਾਰਾਂ/ਪ੍ਰੀਆਡੀਕਲਜ਼ ਨੂੰ ਇਸ਼ਤਿਹਾਰ ਪ੍ਰਕਾਸ਼ਿਤ ਕਰਨ ਲਈ ਜ਼ਾਰੀ ਕੀਤੇ ਗਏ ਸਨ ਉਨ੍ਹਾਂ ਦੇ ਵੇਰਵੇ ਅਨੁਲੱਗ-1 ਤੇ ਨੱਥੀ ਹਨ।

ਇਲੈਕਟਰਾਨਿਕ ਮੀਡੀਆ ਨੂੰ ਵਿਭਾਗਾਂ ਵੱਲੋਂ ਮੀਡੀਆ ਏਜੰਸੀ ਰਾਹੀਂ ਕੋਈ ਵੀ ਇਸ਼ਤਿਹਾਰ ਜ਼ਾਰੀ ਨਹੀਂ ਕੀਤਾ ਗਿਆ।

## ਅਨੁਲੱਗ-1

| ਕ੍ਰਮ ਨੰ: | ਅਖਬਾਰ ਦਾ ਨਾਂ | ਖਰਚਾ (ਰੁਪਏ) |
|---|---|---|
| 1 | ਦੀ ਟ੍ਰਿਬਿਊਨ, ਚੰਡੀਗੜ੍ਹ। | 19,98,916.00 |
| 2 | ਇੰਡੀਅਨ ਐਕਸਪ੍ਰੈਸ, ਚੰਡੀਗੜ੍ਹ। | 1,89,194.00 |
| 3 | ਇੰਡੀਅਨ ਐਕਸਪ੍ਰੈਸ, ਚੰਡੀਗੜ੍ਹ/ਦਿੱਲੀ। | 3,24,139.00 |
| 4 | ਇੰਡੀਅਨ ਐਕਸਪ੍ਰੈਸ/ਫਾਈਨੈਂਸੀਅਲ ਐਕਸਪ੍ਰੈਸ (ਸਾਰੇ ਅਡੀਸ਼ਨ)। | 2,05,294.00 |
| 5 | ਹਿੰਦੂਸਤਾਨ ਟਾਇਮਜ਼, ਚੰਡੀਗੜ੍ਹ। | 4,14,768.00 |
| 6 | ਹਿੰਦੂਸਤਾਨ ਟਾਇਮਜ਼, ਚੰਡੀਗੜ੍ਹ/ਦਿੱਲੀ। | 27,81,153.00 |
| 7 | ਟਾਈਮਜ਼ ਆਫ ਇੰਡੀਆ, ਚੰਡੀਗੜ੍ਹ। | 1,91,889.00 |
| 8 | ਟਾਈਮਜ਼ ਆਫ ਇੰਡੀਆ, ਚੰਡੀਗੜ੍ਹ/ਦਿੱਲੀ। | 18,81,586.00 |
| 9 | ਫਾਈਨੈਂਸ਼ੀਅਲ ਵਰਲਡ, ਚੰਡੀਗੜ੍ਹ। | 9,144.00 |
| 10 | ਹਿੰਦੂ, ਦਿੱਲੀ। | 2,19,227.00 |
| 11 | ਪਾਇਨੀਅਰ, ਦਿੱਲੀ। | 2,81,099.00 |
| 12 | ਏਸੀਅਨ ਏਜ, ਦਿੱਲੀ। | 8,27,620.00 |
| 13 | ਏਸੀਅਨ ਏਜ, ਦਿੱਲੀ/ਮੁਬੰਈ। | 2,28,480.00 |
| 14 | ਏਸੀਅਨ ਏਜ, ਲੰਡਨ। | 3,06,000.00 |
| 15 | ਨੈਸ਼ਨਲ ਹੈਰਲਡ, ਦਿੱਲੀ। | 25,890.00 |
| 16 | ਫਾਈਨੈਂਸੀਅਲ ਐਕਸਪ੍ਰੈਸ, ਚੰਡੀਗੜ੍ਹ। | 7,620.00 |
| 17 | ਬਿਜਨਸ ਸਟੈਂਡਰਡ, ਨਵੀਂ ਦਿੱਲੀ। | 44,564.00 |
| 18 | ਯੁੱਗ ਮਾਰਗ, ਚੰਡੀਗੜ੍ਹ। | 9,014.00 |

| ਕ੍ਰਮ ਨੰ: | ਅਖਬਾਰ ਦਾ ਨਾਂ | ਖਰਚਾ (ਰੁਪਏ) |
|---|---|---|
| 19 | ਅਜੀਤ, ਜਲੰਧਰ। | 15,144.00 |
| 20 | ਨਵ ਭਾਰਤ ਟਾਈਮਜ਼, ਦਿੱਲੀ। | 57,877.00 |
| 21 | ਇਕਨਾਮਿਕ ਟਾਈਮਜ਼ (ਸਾਰੇ ਐਡੀਸ਼ਨਜ਼)। | 1,55,000.00 |
| 22 | ਨਾਰਦਰਨ ਨਿਊਜ਼, ਚੰਡੀਗੜ੍ਹ। | 5,559.00 |
| | **ਰਸਾਲੇ :** | |
| 1 | ਆਊਟਲੁੱਕ, ਨਵੀਂ ਦਿੱਲੀ। | 11,23,750.00 |
| 2 | ਫਰੰਟਲਾਈਨ, ਨਵੀਂ ਦਿੱਲੀ। | 2,10,000.00 |
| 3 | ਬਿਜਨਸ ਵਰਲਡ, ਨਵੀਂ ਦਿੱਲੀ। | 7,40,000.00 |
| 4 | ਇੰਡੀਆ ਅਬਰਾਡ, ਯੂ.ਐਸ.ਏ. | 2,08,283.00 |
| 5 | ਦਾ ਵੀਕ, ਨਵੀਂ ਦਿੱਲੀ। | 3,00,000.00 |
| 6 | ਦਰਪਨ, ਨਵੀਂ ਦਿੱਲੀ। | 2,55,000.00 |
| 7 | ਇੰਡੀਅਨ ਰਿਪੋਰਟਰ ਐਂਡ ਵਰਲਡ ਨਿਊਜ਼ ਯੂ.ਐਸ.ਏ. | 2,30,400.00 |

# PUNJAB VIDHAN SABHA

## DEBATES

Monday, the 21st June, 2004

Vol. VII - No. 6

OFFICIAL REPORT

CONTENTS



Punjab Vidhan Sabha Secretariat, Chandigarh.

Price : Rs. ...............

# PUNJAB VIDHAN SABHA

Monday, the 21st June, 2004

The Vidhan Sabha met in the Punjab Vidhan Sabha Hall,
Vidhan Bhavan, Sector 1, Chandigarh at 10.00 A.M.
Mr. Speaker (Doctor Kewal Krishan) in the Chair.

---

## STARRED QUESTIONS AND ANSWERS

### ਸਿਵਲ ਹਸਪਤਾਲ, ਨਾਭਾ ਵਿੱਚ ਕੁਆਰਟਰਾਂ ਦੀ ਮੁਰੰਮਤ

*860. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੌਜੂਦਾ ਸਰਕਾਰ ਦੁਆਰਾ ਸਾਲਾਂ 2002-03 ਅਤੇ 2003-04 ਦੇ ਦੌਰਾਨ ਜਨਰਲ ਸ਼ਿਵਦੇਵ ਸਿੰਘ ਸਿਵਲ ਹਸਪਤਾਲ, ਨਾਭਾ ਵਿਚ ਰਿਹਾਇਸ਼ੀ ਕੁਆਰਟਰਾਂ ਦੀ ਮੁਰੰਮਤ/ਨਵੀਂ ਉਸਾਰੀ ਲਈ ਕੀ ਕਦਮ ਚੁੱਕੇ ਗਏ ਹਨ ਅਤੇ ਇਸ ਕੰਮ ਲਈ ਕਿੰਨੀ ਰਕਮ ਰਾਖਵੀਂ ਰੱਖੀ ਗਈ ਅਤੇ ਉਸ ਵਿਚੋਂ ਕਿੰਨੀ ਰਕਮ ਖਰਚ ਕੀਤੀ ਗਈ ?

**Shri Romesh Chander Dogra :** Out of a total of 67 residential quarters, 23 are in dilapidated condition. 44 quarters have outlived their normal life and as such their repair is not considered feasible. There was no proposal for construction of new residential quarters, during the year 2002-03 and 2003-04.

**ਸਰਦਾਰ ਰਣਦੀਪ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ-ਵੈਸੇ ਤਾਂ ਜਿਹੜਾ ਜਵਾਬ ਹੈ ਉਸ ਵਿੱਚ ਮੰਤਰੀ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ 67 ਕੁਆਰਟਰਾਂ ਵਿੱਚੋਂ 23 ਕੁਆਰਟਰਾਂ ਦੀ ਹਾਲਤ ਕਾਫੀ ਖਸਤਾ ਹੈ। ਉਨ੍ਹਾਂ ਦੀ ਹਾਲਤ ਬਹੁਤ ਮਾੜੀ ਹੈ ਅਤੇ 44 ਕੁਆਰਟਰ ਜਿਹੜੇ ਹਨ, ਮੇਰਾ ਖਿਆਲ ਹੈ ਕਿ ਆਪਣੀ ਔਸਤ ਉਮਰ ਪੂਰੀ ਕਰ ਚੁੱਕੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 23 ਕੁਆਰਟਰ ਹਨ, ਜਿਨ੍ਹਾਂ ਬਾਰੇ ਕਿਹਾ ਹੈ ਕਿ ਉਨ੍ਹਾਂ ਦੀ ਹਾਲਤ ਮਾੜੀ ਹੈ, ਉਹ 1991 ਵਿੱਚ ਪੀ.ਡਬਲਯੂ.ਡੀ. ਰਾਹੀਂ ਬਣਾਏ ਗਏ ਸੀ, ਕੀ ਇਨ੍ਹਾਂ ਦੀ ਰਿਪੇਅਰ ਹੋਣ ਜਾ ਰਹੀ ਹੈ? ਸਵਾਲ ਨੰ: 855 ਜਿਹੜਾ ਕਿ 18 ਜੂਨ, 2004 ਨੂੰ ਲੱਗਿਆ ਸੀ, ਉਸ ਦੇ ਜਵਾਬ ਵਿੱਚ ਇਨ੍ਹਾਂ ਨੇ ਆਪ ਜ਼ਿਕਰ ਕੀਤਾ ਕਿ ਇਨਸਾਨੀ ਜ਼ਿੰਦਗੀ ਦੀ ਕਾਫੀ ਕਦਰ ਹੈ, ਉਸ ਦੇ ਮੱਦੇ-ਨਜ਼ਰ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 23 ਕੁਆਰਟਰ ਹਨ, ਕੀ ਇਨ੍ਹਾਂ ਦੀ ਰਿਪੇਅਰ ਹੋਣ ਜਾ ਰਹੀ ਹੈ ਜਾਂ ਨਹੀਂ ? ਕਿਉਂਕਿ ਪਿਛਲੇ ਸੈਸ਼ਨ ਵਿੱਚ ਵੀ ਇਹ ਪ੍ਰਸ਼ਨ ਮੈਂ ਉਠਾਇਆ ਸੀ ਔਰ ਮੰਤਰੀ ਜੀ ਨੇ ਐਸ਼ਿਓਰ ਕਰਵਾਇਆ ਸੀ ਕਿ 6 ਮਹੀਨੇ ਦੇ ਵਿੱਚ ਵਿੱਚ ਇਹ ਕੁਆਰਟਰ ਰਿਪੇਅਰ ਕਰ ਦਿੱਤੇ ਜਾਣਗੇ। ਕੀ ਹੁਣ ਇਹ ਮੁੜ ਵਿਸ਼ਵਾਸ ਦਿਵਾਉਣਗੇ ਕਿ ਇਹ ਛੇਤੀ ਰਿਪੇਅਰ ਕੀਤੇ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਦਾ ਖਿਆਲ ਬਹੁਤ ਠੀਕ ਹੈ। Then the question is of availability of funds. Sir, we have the requirement of Rs. 3 crores for repair and maintenance without which nothing could be made available. Our financial position is not good. That was the reason. In case we get funds, I assure the Hon'ble Member, I would definitely prefer the maintenance of this hospital.

**ਸਰਦਾਰ ਰਣਦੀਪ ਸਿੰਘ :** ਸਰ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪਹਿਲਾਂ ਵੀ ਬੇਨਤੀ ਕੀਤੀ ਸੀ ਇਸ ਸਦਨ ਵਿੱਚ ਇਸ ਦੀ ਅਹਿਮੀਅਤ ਨੂੰ ਮੁੱਖ ਰੱਖਦੇ ਹੋਏ ਕਿਉਂਕਿ ਅਸੀਂ ਲੋਕਾਂ ਦੀ ਨੁਮਾਇੰਦਗੀ ਕਰਦੇ ਹਾਂ ਅਤੇ ਉਨ੍ਹਾਂ ਦੇ ਵਿਸ਼ਵਾਸ ਦੇ ਨਾਲ ਇਥੇ ਆਉਂਦੇ ਹਾਂ, ਇਨ੍ਹਾਂ ਨੇ ਪਹਿਲਾਂ ਵੀ ਵਿਸ਼ਵਾਸ ਦਿਵਾਇਆ ਸੀ ਕਿ ਫੰਡਜ਼ ਉਪਲਭਧ ਹੋਣ ਤੇ ਰਿਪੇਅਰ ਕੀਤੀ ਜਾਵੇਗੀ। ਸਪੀਕਰ ਸਾਹਿਬ, 1885 ਵਿੱਚ ਇਹ ਹਸਪਤਾਲ ਬਣਿਆ ਸੀ ਐਰ ਇਸ ਦੀ ਅਹਿਮੀਅਤ ਨੂੰ ਮੁੱਖ ਰੱਖਦੇ ਹੋਏ ਉਥੇ ਐਮਰਜੰਸੀ ਵੈਨ ਵੀ ਨਹੀਂ ਆਈ। ਸਵਾਲ ਨੰ: 855 ਵਿੱਚ ਜਵਾਬ ਦਿੰਦੇ ਹੋਏ ਮੰਤਰੀ ਜੀ ਨੇ ਕਿਹਾ ਸੀ ਕਿ 6 ਮਹੀਨੇ ਦੇ ਵਿੱਚ-ਵਿੱਚ ਵੈਨ ਭੇਜ ਦਿਆਂਗੇ। ਲੇਕਿਨ ਨਾ ਉਹ ਵੈਨ ਆਈ ਹੈ ਐਰ ਨਾ ਹੀ ਕੁਆਰਟਰ ਬਣੇ ਹਨ, ਸੜਕਾਂ ਵੀ ਨਹੀਂ ਬਣੀਆਂ, ਨਾ ਹੀ ਤਾਕੀਆਂ ਐਰ ਸ਼ੀਸ਼ੇ ਲਗਾਏ ਹਨ। ਮੇਰੀ ਬੇਨਤੀ ਹੈ ਕਿ ਇਸ ਨੂੰ ਟਾਈਮ ਬਾਊਂਡ ਕਰ ਦਿਓ ਤਾਂ ਤੁਹਾਡੀ ਬਹੁਤ ਮਿਹਰਬਾਨੀ ਹੋਵੇਗੀ।

**ਮਾਨਯੋਗ ਸਪੀਕਰ :** ਹਾਂ ਜੀ, ਇਹ ਟਾਈਮ-ਬਾਊਂਡ ਕਰਨ ਲਈ ਕਹਿ ਰਹੇ ਹਨ।

**Minister :** Sir, sorry, I can't do. It all depends upon availability of funds. Once funds are there, I can make it on priority basis.

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਪਿਛਲੇ ਸੈਸ਼ਨ ਦੇ ਵਿੱਚ ਵੀ ਇਹ ਸਵਾਲ ਉੱਠਿਆ ਸੀ ਐਰ ਮੰਤਰੀ ਜੀ ਨੇ ਇਸ ਹਾਊਸ ਵਿੱਚ ਐਸ਼ੋਰੈਂਸ ਦਿੱਤੀ ਸੀ ਕਿ ਇਸ ਨੂੰ ਅਸੀਂ ਇਸ ਸਾਲ ਵਿੱਚ ਬਣਾ ਦਿਆਂਗੇ। ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਹਾਊਸ ਦੇ ਵਿੱਚ ਦਿੱਤੀ ਹੋਈ ਐਸ਼ੋਰੈਂਸ ਦੀ ਕੀ ਸੈਂਕਟਿਟੀ ਹੈ ਐਰ ਉਸ ਨੂੰ ਸਿਰੇ ਚਾੜ੍ਹਣ ਬਾਰੇ ਕੀ ਵਚਨਬੱਧਤਾ ਹੈ ?

**ਮਾਨਯੋਗ ਸਪੀਕਰ :** ਹਾਂ ਜੀ। ਐਸ਼ੋਰੈਂਸ ਦਿੱਤੀ ਸੀ ਲੇਕਿਨ ਕੰਮ ਨਹੀਂ ਹੋਇਆ, ਦੱਸੋ।

**ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਕੋਈ ਐਸ਼ੋਰੈਂਸ ਹੋਈ ਨਹੀਂ ਲੇਕਿਨ ਜੇਕਰ ਮੈਂਬਰ ਸਾਹਿਬ ਕਹਿੰਦੇ ਹਨ ਕਿ ਬਿਲਡਿੰਗ ਠੀਕ ਹੋਣੀ ਚਾਹੀਦੀ ਹੈ Sir, I am also equally serious but then, Sir, it depends upon the resources of the State Government also. We really wish to do something but if funds are not available, it becomes difficult for us.

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਵਾਰ-ਵਾਰ ਇਹੀ ਆਖੀ ਜਾ ਰਹੇ ਹਨ ਕਿ ਸਾਡੇ ਕੋਲ ਪੈਸੇ ਨਹੀਂ ਹਨ। ਜੇਕਰ ਇਨ੍ਹਾਂ ਕੋਲ ਪੈਸੇ ਨਹੀਂ ਹਨ ਤਾਂ ਫਿਰ ਹਾਊਸ ਨੂੰ ਐਸ਼ੋਰੈਂਸ ਕਿਉਂ ਦਿੱਤੀ ਸੀ। ਜੇਕਰ ਐਸ਼ੋਰੈਂਸ ਦਿੱਤੀ ਸੀ ਫਿਰ ਸਰਕਾਰ ਦੀ ਡਿਊਟੀ ਬਣਦੀ ਸੀ ਕਿ ਵਿਧਾਨ ਸਭਾ ਵਿਚ ਦਿੱਤੀ ਐਸ਼ੋਰੈਂਸ ਪ੍ਰਤੀ ਵਚਨਬੱਧਤਾ ਹੋਵੇ। ਕੀ ਇਹ ਹਾਊਸ ਵਿੱਚ ਦਿੱਤੀ ਐਸ਼ੋਰੈਂਸ ਨੂੰ ਪੂਰਾ ਨਾ ਕਰਕੇ ਹਾਊਸ ਦੀ ਮਰਯਾਦਾ ਦੀ ਉਲੰਘਣਾ ਨਹੀਂ ਕਰ ਰਹੇ ?

**Minister :** Sir, it is incorrect that there was any assurance last year. Let him prove. Only then I can agree with him. I have already said we are serious about the repair and maintenance. We depend upon the resources, I again say, Sir.

**ਸਰਦਾਰ ਰਣਦੀਪ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਪਹਿਲਾਂ ਵਿਸ਼ਵਾਸ ਦਿਵਾਇਆ ਸੀ ਜਦੋਂ ਪਿਛਲੀ ਵਾਰ ਸਵਾਲ ਆਇਆ ਸੀ। ਉਸ ਦਾ ਐਸਟੀਮੇਟ ਵੀ ਬਣਵਾਇਆ ਗਿਆ ਸੀ ਜਿਹੜਾ ਕਿ 1.40 ਕਰੋੜ ਰੁਪਏ ਦਾ ਸੀ। ਮੈਂ ਗੁਜ਼ਾਰਿਸ਼ ਕਰਾਂਗਾ ਕਿ ਘੱਟੋ-ਘੱਟ ਜੇਕਰ ਟੋਟਲ ਕੁਆਰਟਰਾਂ ਦੀ ਰਿਪੇਅਰ ਕਰਨ ਦੀ ਮਿਆਦ ਖ਼ਤਮ ਹੋ ਗਈ ਹੈ, ਤਾਂ ਮੰਤਰੀ ਸਾਹਿਬ 33 ਕੁਆਰਟਰਾਂ ਦੀ ਰਿਪੇਅਰ ਕਰਨ ਦਾ ਵਿਸ਼ਵਾਸ ਦੇ ਦੇਣ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ ਕਮ-ਅਜ਼-ਕਮ ਰਿਪੇਅਰ ਕਰਾਉਣ ਬਾਰੇ ਦੱਸੋ।

**Minister :** Sir, I have already said funds are not available. Without the funds, it will not be possible. As and when the funds are made available, it will be done on priority basis.

**ਸਰਦਾਰ ਰਣਦੀਪ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਇੰਨੀ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਹ ਹਸਪਤਾਲ 1885 ਵਿਚ ਸਾਡੇ ਬਜ਼ੁਰਗਾਂ ਨੇ ਇਨਸਾਨੀ ਅਹਿਮੀਅਤ ਨੂੰ ਮੁੱਖ ਰੱਖ ਕੇ ਬਣਵਾਇਆ ਸੀ। ਪਰ ਹੁਣ ਉਥੇ ਹਸਪਤਾਲ ਕੋਲ ਆਪਣੀ ਵੈਨ ਵੀ ਨਹੀਂ ਹੈ। ਬਲੱਡ ਬੈਂਕ ਵਾਸਤੇ ਬੀ.ਟੀ.ਓ. ਅਫਸਰ ਵੀ ਨਹੀਂ ਹੈ। ਮੇਰੀ ਬੇਨਤੀ ਹੈ ਕਿ ਲੋੜਾਂ ਨੂੰ ਮੁੱਖ ਰੱਖਦੇ ਹੋਏ, ਲੋਕਾਂ ਦੀਆਂ ਆਸਾਂ ਨੂੰ ਦੇਖਦੇ ਹੋਏ, ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਦੇਖਦੇ ਹੋਏ ਮੰਤਰੀ ਜੀ ਇਕ ਟਾਈਮ-ਬਾਊਂਡ ਪ੍ਰੋਗਰਾਮ ਦੇ ਦੇਣ ਕਿ 6 ਮਹੀਨੇ, 8 ਮਹੀਨੇ ਜਾਂ ਸਾਲ ਵਿਚ ਇਨ੍ਹਾਂ ਦੀ ਰਿਪੇਅਰ ਕਰਵਾ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ** : ਰਿਪੀਟੀਡਲੀ ਇਕੋ ਹੀ ਉੱਤਰ ਆ ਰਿਹਾ ਹੈ। ਅਗਲਾ ਸਵਾਲ।

———————

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 886**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, *** *** ***

**ਮਾਨਯੋਗ ਸਪੀਕਰ** : ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ। ਉਹ ਰਿਕਾਰਡ ਨਾ ਕੀਤਾ ਜਾਵੇ।

---

**ਖਾਲਿਆਂ ਵਿੱਚ ਪਾਣੀ ਦੇ ਵਹਾਓ ਨੂੰ ਵਧਾਉਣਾ**

*823. (1) **ਸ਼੍ਰੀ ਤਰਲੋਚਨ ਸਿੰਘ**
(2) **ਸਰਦਾਰ ਸਾਧੂ ਸਿੰਘ** } : ਕੀ ਸਿੰਜਾਈ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ—

(ੳ) ਬਿਸਤ ਦੁਆਬ ਕਨਾਲ ਦੀ ਕੁੱਲ ਸਮਰੱਥਾ ਕਿੰਨੀ ਹੈ;

(ਅ) ਕੀ ਰਾਜ ਵਿੱਚ ਖਾਲਿਆਂ ਵਿੱਚ ਪਾਣੀ ਦਾ ਵਹਾਓ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : (ੳ) ਬਿਸਤ ਦੁਆਬ ਨਹਿਰ ਸਤਲੁਜ ਦਰਿਆ ਤੇ ਬਣੇ ਹੈਡ ਵਰਕਸ ਦੇ ਸੱਜੇ ਪਾਸੇ ਤੋਂ ਨਿਕਲਦੀ ਹੈ ਅਤੇ ਇਸ ਦਾ ਮੰਜ਼ੂਰਸ਼ੁਦਾ ਡਿਸਚਾਰਜ 1800 ਘਣ ਫੁੱਟ ਹੈ। ਬਿਸਤ ਦੁਆਬ ਨਹਿਰ ਦੀ ਬੁਰਜੀ 11000 ਦੇ ਖੱਬੇ ਪਾਸੇ ਸਿਲਟ ਇੰਜੈਕਟਰ ਬਣਿਆ ਹੋਇਆ ਹੈ; ਜਿਸ ਦੀ ਸਮਰੱਥਾ 300 ਘਣ ਫੁੱਟ ਹੈ। ਇਸ ਤਰ੍ਹਾਂ ਬੁਰਜੀ 11000 ਤੋਂ ਹੇਠਲੇ ਪਾਸੇ ਵੱਲ ਨਹਿਰ ਦੀ ਸਮਰੱਥਾ ਸੀਪੇਜ/ਈਵੇਪੋਰੇਸ਼ਨ ਲਾਸਿਜ਼ ਕਰਕੇ ਆਬਪਾਸ਼ੀ ਲਈ 1452 ਘਣ ਫੁੱਟ ਰਹਿ ਜਾਂਦੀ ਹੈ।

(ਅ) ਬਿਸਤ ਦੁਆਬ ਸਿਸਟਮ ਦਾ ਮੰਜ਼ੂਰਸ਼ੁਦਾ ਵਾਟਰ ਅਲਾਊਂਸ 1.95 ਕਿਊਸਕਸ ਪ੍ਰਤੀ ਹਜ਼ਾਰ ਏਕੜ ਹੈ ਅਤੇ ਇਸ ਮੁਤਾਬਿਕ ਹੀ ਨਹਿਰਾਂ ਵਿਚੋਂ ਆਊਟਲੈਟਸ ਡਿਜ਼ਾਇਨ ਕਰਕੇ ਪਾਣੀ ਦੀ ਸਪਲਾਈ ਖਾਲਿਆਂ ਵਿੱਚ ਦਿੱਤੀ ਜਾ ਰਹੀ ਹੈ।

---

*Not recorded as ordered by the Chair.

ਬਿਸਤ ਦੁਆਬ ਸਿਸਟਮ ਨਾਲ ਸਬੰਧਿਤ ਵਾਟਰ ਅਲਾਊਂਸ ਵਧਾਉਣ ਲਈ ਨੋਟ ਮਾਨਯੋਗ ਮੁੱਖ ਮੰਤਰੀ ਪੰਜਾਬ ਤੋਂ ਪ੍ਰਾਪਤ ਹੋਇਆ ਹੈ, ਜਿਹੜਾ ਕਿ ਵਿਚਾਰ ਅਧੀਨ ਹੈ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਕੋਲੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਵਾਟਰ ਅਲਾਊਂਸ ਕਿਹੜੇ ਸਾਲ ਵਿਚ ਫਿਕਸ ਕੀਤਾ ਗਿਆ ਸੀ ਅਤੇ ਵਾਟਰ ਅਲਾਊਂਸ ਨੂੰ ਫਿਕਸ ਕਰਨ ਦਾ ਕਰਾਈਟੇਰੀਆ ਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮਿਤੀ 1 ਜੂਨ, 2004 ਨੂੰ ਮੁੱਖ ਮੰਤਰੀ ਸਾਹਿਬ ਵੱਲੋਂ ਨੋਟ ਆਇਆ ਹੈ ਜਿਹੜਾ ਕਿ ਵਿਚਾਰ-ਅਧੀਨ ਹੈ। ਜਦੋਂ ਇਸ ਤੇ ਸਾਰੀਆਂ ਕਮੇਟੀਆਂ ਦੀਆਂ ਮੀਟਿੰਗਾਂ ਹੋ ਜਾਣਗੀਆਂ ਤਾਂ ਪਾਣੀ ਪੂਰਾ ਮਿਲੇਗਾ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਵਾਟਰ ਅਲਾਊਂਸ ਕਿਹੜੇ ਈਅਰ ਵਿੱਚ ਫਿਕਸ ਕੀਤਾ ਗਿਆ ਸੀ ਅਤੇ ਉਸਨੂੰ ਫਿਕਸ ਕਰਨ ਦਾ ਕੀ ਕਰਾਈਟੇਰੀਆ ਹੈ ਅਤੇ ਨਾਲ ਹੀ ਮੈਂ ਇਹ ਜਾਣਨਾ ਚਾਹਾਂਗਾ ਕਿ ਕੀ ਦੁਆਬੇ ਦਾ ਵਾਟਰ ਅਲਾਊਂਸ ਹੋਰ ਹੈ, ਮਾਲਵੇ ਦਾ ਹੋਰ ਅਤੇ ਮਾਝੇ ਦਾ ਹੋਰ ਹੈ ?

**ਮੰਤਰੀ** : ਸਪੀਕਰ ਸਾਹਿਬ, ਵਾਟਰ ਅਲਾਊਂਸ ਤਕਰੀਬਨ ਸਾਢੇ ਤਿੰਨ ਕਿਊਸਿਕ ਹੈ ਕਿਉਂਕਿ ਦੁਆਬੇ ਦਾ ਪਾਣੀ ਬਹੁਤ ਉਤਾਂਹ ਸੀ ਜਦੋਂ ਤੋਂ ਅੰਗਰੇਜ਼ਾਂ ਨੇ ਨਹਿਰਾਂ ਬਣਾਈਆਂ ਹਨ ਉਦੋਂ ਤੋਂ ਇਹ ਫਿਕਸ ਕੀਤਾ ਹੋਇਆ ਹੈ। ਮਾਲਵੇ ਅਤੇ ਮਾਝੇ ਵਿੱਚ ਸਾਢੇ ਤਿੰਨ ਕਿਊਸਿਕ ਵਾਟਰ ਅਲਾਊਂਸ ਮਿਲਦਾ ਰਿਹਾ ਹੈ ਅਤੇ ਪਿਛੇ ਮਾਲਵੇ ਦਾ ਵਾਟਰ ਅਲਾਊਂਸ ਸਾਢੇ ਤਿੰਨ ਕਿਊਸਿਕ ਤੋਂ ਵਧਾ ਕੇ ਸਾਢੇ ਪੰਜ ਕਿਊਸਿਕ ਕੀਤਾ ਗਿਆ ਹੈ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹਾਂਗਾ ਕਿ ਆਪਾਂ ਸਾਰਿਆਂ ਨੇ ਐਸ.ਵਾਈ.ਐਲ. ਦਾ ਵੀ ਰੈਜ਼ੋਲਿਊਸ਼ਨ ਯੂਨਾਨੀਮਸਲੀ ਪਾਇਆ ਹੈ ਅਤੇ ਹੁਣ ਸਾਨੂੰ ਵੀ ਪਾਣੀ ਲਈ ਲੜਾਈ ਨਾ ਲੜਣੀ ਪਵੇ।

**ਮਾਨਯੋਗ ਸਪੀਕਰ** : ਤੁਸੀਂ ਲੜਾਈ ਨਾ ਲੜੋ, ਕੁਐਸਚਨ ਪੁੱਛੋ।

**ਸ਼੍ਰੀ ਤਰਲੋਚਨ ਸਿੰਘ** : ਸਰ, ਸਵਾਲ ਪੁੱਛਣ ਲਈ ਥੋੜ੍ਹੀ ਭੂਮਿਕਾ ਤਾਂ ਬੰਨਣੀ ਪੈਂਦੀ ਹੈ। ਮੇਰੀ ਬੇਨਤੀ ਹੈ ਕਿ ਸ਼ਾਇਦ ਦੁਆਬੇ ਵਾਲਿਆਂ ਨੂੰ ਵੀ ਇਸਦੇ ਲਈ ਲੜਾਈ ਨਾ ਲੜਨੀ ਪਵੇ। ਦੁਆਬੇ ਦੀਆਂ ਸਾਰੀਆਂ ਨਹਿਰਾਂ ਖਾਲੀ ਪਈਆਂ ਹਨ ਅਤੇ ਸਾਡੀਆਂ ਨਹਿਰਾਂ ਵਿੱਚ ਪਾਣੀ ਦੀ ਇਕ ਬੂੰਦ ਵੀ ਨਹੀਂ ਜਾ ਰਹੀ ਹੈ ਅਤੇ ਇਹ ਹਾਲਾਤ ਪੈਦਾ ਹੋ ਗਏ ਹਨ ਕਿ ਦੁਆਬੇ ਵਾਲਿਆਂ ਨੂੰ ਵੀ ਐਜੀਟੇਸ਼ਨ ਨਾ ਕਰਨਾ ਪੈ ਜਾਵੇ। ਲੋਕ, ਸਪੀਕਰ ਸਾਹਿਬ, ਸਾਡੇ ਘਰਾਂ ਦਾ ਘਿਰਾਓ ਕਰਨ ਲਈ ਮਨ ਬਣਾ ਰਹੇ ਹਨ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਜਲਦੀ ਤੋਂ ਜਲਦੀ ਨਹਿਰਾਂ ਵਿੱਚ ਪਾਣੀ ਛੱਡਣ ਦਾ ਵਿਸ਼ਵਾਸ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਅੱਗੇ ਵੀ 1100 ਕਿਊਸਿਕ ਪਾਣੀ ਚੱਲ ਰਿਹਾ ਹੈ। ਇਸ ਤੋਂ ਵੱਧ ਇਸ ਨਹਿਰ ਦੀ ਪਾਣੀ ਲੈਣ ਦੀ ਸਮਰੱਥਾ ਨਹੀ ਹੈ। 1100-1200 ਕਿਊਸਿਕ ਪਾਣੀ ਚੱਲ ਰਿਹਾ ਹੈ ਜੀ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਕੀ ਇਹ ਹਾਊਸ ਦੀ ਇਕ ਕਮੇਟੀ ਬਣਾਉਣ ਲਈ ਤਿਆਰ ਹਨ ਜਿਹੜਾ ਇਹ ਕਹਿ ਰਹੇ ਹਨ ਕਿ 1100 ਕਿਊਸਿਕ ਪਾਣੀ ਜਾ ਰਿਹਾ ਹੈ। ਉਥੇ, ਸਪੀਕਰ ਸਾਹਿਬ, ਪਾਣੀ ਬਿਲਕੁਲ ਨਹੀਂ ਜਾ ਰਿਹਾ ਹੈ। ਇਸ ਹਾਊਸ ਦੀ ਇਕ ਕਮੇਟੀ ਬਣਾ ਦਿਤੀ ਜਾਵੇ ਜਿਹੜੀ ਕਿ ਮੌਕੇ ਤੇ ਜਾ ਕੇ ਮੁਆਇਨਾ ਕਰਕੇ ਆਵੇ, ਮੈਨੂੰ ਵੀ ਜਾਣ ਦਾ ਮੌਕਾ ਮਿਲ ਜਾਵੇਗਾ ਅਤੇ ਉਹ ਕਮੇਟੀ ਹਾਊਸ ਵਿੱਚ ਆਪਣੀ ਰਿਪੋਰਟ ਦੇਵੇ ਤਾਂ ਕਿ ਹਾਊਸ ਨੂੰ ਵੀ ਪਤਾ ਲੱਗ ਸਕੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਨਹਿਰ ਦੀ 1452 ਘਣ-ਫੁੱਟ ਦੀ ਕੈਪੇਸਟੀ ਹੈ ਲੇਕਿਨ ਨਹਿਰ ਦੀ ਸਫਾਈ ਨਾ ਹੋਣ ਕਾਰਨ ਸਿਲਟ ਹੋਣ ਕਾਰਨ ਇਹ ਨਹਿਰ ਕੇਵਲ 1100 ਕਿਊਸਿਕ ਪਾਣੀ ਤੋਂ ਵੱਧ ਨਹੀਂ ਲੈ ਸਕਦੀ। ਅੱਜ ਵੀ ਵੇਖ ਲਓ 1100 ਕਿਊਸਿਕ ਪਾਣੀ ਚੱਲ ਰਿਹਾ ਹੈ। ਮੈਂ ਨਾਲ ਚੱਲਣ ਲਈ ਤਿਆਰ ਹਾਂ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਵੈਸੇ ਕੁਝ ਤਾਂ ਮੰਤਰੀ ਜੀ ਮੰਨ ਗਏ ਹਨ ਪਰ ਮੇਰੀ ਬੇਨਤੀ ਹੈ ਕਿ ਤੁਸੀਂ ਹਾਊਸ ਦੀ ਇਕ ਕਮੇਟੀ ਬਣਾ ਦਿਓ ਜਿਹੜੀ ਉਥੇ ਮੌਕੇ ਤੇ ਜਾ ਕੇ ਵੇਖ ਲਵੇ।

**ਮਾਨਯੋਗ ਸਪੀਕਰ** : ਮੁੱਖ ਮੰਤਰੀ ਸਾਹਿਬ ਦੇਖ ਲੈਣਗੇ, ਉਹ ਕਮੇਟੀ ਬਣਾ ਦੇਣਗੇ। ਅਗਲਾ ਸਵਾਲ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 881*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ। ਇਸ ਦਾ ਜਵਾਬ ਇਸ ਸੈਸ਼ਨ ਦੇ ਦੌਰਾਨ ਆ ਜਾਣਾ ਚਾਹੀਦਾ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 838*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਬਾਰੇ ਵੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਕੈਪਟਨ ਅਮਰਿੰਦਰ ਸਿੰਘ** : ਸਰ, ਇਸ ਪ੍ਰਸ਼ਨ ਬਾਰੇ ਫੀਲਡ ਵਿਚੋਂ ਕਾਫ਼ੀ ਡੀਟੇਲ ਇਕੱਠੀ ਕਰਨੀ ਪੈਣੀ ਹੈ, ਜੋ ਕਿ ਮੰਗੀ ਹੋਈ ਹੈ। ਇਸ ਲਈ ਥੋੜ੍ਹਾ ਟਾਈਮ ਲੱਗੇਗਾ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਭਰਤੀ ਤੇ ਪਾਬੰਦੀ ਲੱਗੀ ਹੋਈ ਹੈ ਜਾਂ ਨਹੀਂ। ਇਸ ਤੇ ਐਕਸਟੈਨਸ਼ਨ ਵਾਲੀ ਕਿਹੜੀ ਲੋੜ ਹੈ ਜੀ।

**ਮੁੱਖ ਮੰਤਰੀ** : ਇਕੱਲਾ ਇਹ ਕੰਪਲੀਟ ਸਵਾਲ ਨਹੀਂ ਹੈ। ਬਾਕੀ ਪਾਰਟ ਲਈ ਇਨਫਰਮੇਸ਼ਨ ਲੈਣ ਲਈ ਟਾਈਮ ਲੱਗੇਗਾ।

* For Starred Questions No. 881 & 838 and reply thereto, please see Appendix to this Debates.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਇਸੇ ਸੈਸ਼ਨ ਦੌਰਾਨ ਇਸ ਦਾ ਉੱਤਰ ਆ ਜਾਵੇਗਾਂ ਜੀ ?

**ਮਾਨਯੋਗ ਸਪੀਕਰ** : ਇਸੇ ਸੈਸ਼ਨ ਦੌਰਾਨ ਆ ਜਾਣਾ ਚਾਹੀਦਾ ਹੈ, ਅਗਲਾ ਸਵਾਲ।

---

**ਪੀ.ਐਸ.ਆਈ.ਈ.ਸੀ. ਦੁਆਰਾ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ**

***839. ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2003/2004 ਵਿਚ ਪੰਜਾਬ ਛੋਟੇ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਦੁਆਰਾ ਆਮ ਲੋਕਾਂ ਨੂੰ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ ਕਰਨ ਲਈ ਅਰਜ਼ੀਆਂ ਮੰਗਣ ਲਈ ਇਸ਼ਤਿਹਾਰ ਕਿਸ ਮਿਤੀ ਨੂੰ ਜਾਰੀ ਕੀਤੇ ਗਏ ਸਨ ;

(ਅ) ਉਨ੍ਹਾਂ ਵਿਅਕਤੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਉਪਰੋਕਤ ਭਾਗ (ੳ) ਵਿੱਚ ਵਰਣਿਤ ਇਸ਼ਤਿਹਾਰਾਂ ਦੇ ਜਵਾਬ ਵਿੱਚ ਪਲਾਟਾਂ ਦੀ ਅਲਾਟਮੈਂਟ ਲਈ ਦਰਖਾਸਤਾਂ ਦਿੱਤੀਆਂ ਸਨ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਬਿਨੈਕਾਰਾਂ ਨੂੰ ਪਲਾਟਾਂ ਦੀ ਅਲਾਟਮੈਂਟ ਕਰ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਪਲਾਟਾਂ ਦੀ ਵਿਕਰੀ ਰਾਹੀਂ ਉਕਤ ਕਾਰਪੋਰੇਸ਼ਨ ਨੇ ਕੁੱਲ ਕਿੰਨਾ ਮੁਨਾਫਾ ਕਮਾਇਆ ?

**Captain Amarinder Singh :** (a) Sir, the Punjab Small Industries and Export Corporation advertised for inviting applications for residential plots from general public in the year 2003/2004 as per following details :—

| Sr. No. | Description | Date of Advertisement |
|---|---|---|
| 1 | Bathinda (Growth Centre) | 01.11.2003 |
| 2 | Mohali, Phase VIII-A & B | 20.12.2003 |
| 3 | Patiala | 13.02.2004 |
| 4 | Mandi Gobindgarh | 13.02.2004 |
| 5 | Batala | 13.02.2004 |
| 6 | Chanalon | 13.02.2004 |
| 7 | Ludhiana (Phase VIII) | 25.02.2004 |

**[Chief Minister]**

(b) In total, 3,412 applications were received in response to the advertisements given by P.S.I.E.C.

(c) 111 plots have been allotted to the applicants of which an estimated profit of Rs. 210.28 lacs has been earned. However, profit for plots allotted at Patiala is being worked out and has not been included in the above mentioned estimated profit.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਮੁਹਾਲੀ ਫੇਜ਼-8 (ਏ) ਅਤੇ (ਬੀ) ਵਿੱਚ ਕਿੰਨੀ ਜ਼ਮੀਨ ਹੈ ? ਉਥੇ ਇਸ ਸਬੰਧ ਵਿੱਚ ਕਿੰਨੀਆਂ ਐਪਲੀਕੇਸ਼ਨਾਂ ਆਈਆਂ ਅਤੇ ਕਿੰਨੇ ਪਲਾਟ ਅਲਾਟ ਕੀਤੇ ਗਏ ?

**ਮੁੱਖ ਮੰਤਰੀ** : ਪਹਿਲਾਂ ਤਾਂ ਇਹ ਮੈਂ ਦੱਸ ਦਿੰਦਾ ਹਾਂ ਕਿ ਮੁਹਾਲੀ ਫੇਜ਼ 8-ਬੀ ਵਿੱਚ ਜਿੰਨੀ ਜ਼ਮੀਨ ਹੈ, ਉਸ ਵਾਸਤੇ ਰਿਜ਼ਰਵ ਪ੍ਰਾਈਸ ਰੱਖੀ ਹੋਈ ਹੈ। ਦੂਜੀ ਪਰਾਬਲਮ ਇਹ ਹੈ ਕਿ ਜਿੰਨਾ ਵੀ ਏਰੀਆ ਮੁਹਾਲੀ ਵਿਚ ਜਾਂ ਕਿਤੇ ਹੋਰ ਹੈ, ਉਥੇ ਜਿੰਨੀ ਇੰਡਸਟਰੀਅਲ ਪਲਾਟਾਂ ਦੀ ਡਿਮਾਂਡ ਹੈ, ਉਸ ਮੁਤਾਬਕ ਸਾਡੇ ਕੋਲ ਜ਼ਮੀਨ ਨਹੀਂ ਹੈ। ਮੁਹਾਲੀ ਵਿਖੇ ਸਾਡੇ ਕੋਲ 280 ਪਲਾਟਾਂ ਲਈ 3,280 ਐਪਲੀਕੇਸ਼ਨਾਂ ਆਈਆਂ ਹਨ। ਇਹ ਸਿਚੂਏਸ਼ਨ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਕੋਈ ਅਲਾਟਮੈਂਟ ਵੀ ਕੀਤੀ ਗਈ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਲਾਟਮੈਂਟਸ ਅਸੀਂ ਸਾਰੀਆਂ ਕਰ ਦਿੱਤੀਆਂ ਹਨ। ਅਸੀਂ ਇੰਡਸਟਰੀਅਲ ਪਲਾਟਸ ਵਿੱਚ 20 ਤੋਂ 30 ਪ੍ਰਤੀਸ਼ਤ ਹਿੱਸਾ ਰੈਜ਼ੀਡੈਂਸ਼ੀਅਲ ਪਰਪਜ਼ ਵਾਸਤੇ ਦੇ ਰਹੇ ਹਾਂ ਪਰ ਪਰਾਬਲਮ ਇਹ ਹੈ ਕਿ ਮੁਹਾਲੀ ਵਿੱਚ ਡਿਮਾਂਡ ਬਹੁਤ ਜ਼ਿਆਦਾ ਹੈ। 3,280 ਐਪਲੀਕੇਸ਼ਨਾਂ ਆਈਆਂ ਹਨ ਪਰ ਇੰਨੀ ਜ਼ਮੀਨ ਸਾਡੇ ਕੋਲ ਇੰਡਸਟਰੀਅਲ ਪਲਾਟਾਂ ਵਾਸਤੇ ਨਹੀਂ ਹੈ। ਅਸੀਂ ਮੁਹਾਲੀ ਵਿਖੇ ਰੈਜ਼ੀਡੈਂਸ਼ੀਅਲ ਪਲਾਟਸ ਵੀ ਦੇਵਾਂਗੇ ਪਰ ਸਾਨੂੰ ਬੈਲੰਸ ਰੱਖਣਾ ਪੈਣਾ ਹੈ। ਇਸ ਦੇ ਨਾਲ ਹੀ ਅਸੀਂ ਇਹ ਵੀ ਚਾਹੁੰਦੇ ਹਾਂ ਕਿ ਅਸੀਂ ਰੈਜ਼ੀਡੈਂਸ਼ੀਅਲ ਪਲਾਟਸ ਨੂੰ ਘਟਾ ਕੇ ਜ਼ਿਆਦਾ ਇੰਡਸਟਰੀਅਲ ਪਲਾਟਸ ਦੇਈਏ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਰੈਜ਼ੀਡੈਂਸ਼ੀਅਲ ਪਲਾਟਸ ਕਮਰਸ਼ੀਅਲ ਪਰਪਜ਼ ਵਾਸਤੇ ਯੂਜ਼ ਕੀਤੇ ਜਾ ਸਕਦੇ ਹਨ ? ਕੀ ਇਨ੍ਹਾਂ ਪਲਾਟਸ ਦਾ ਯੂਜ਼ ਚੇਂਜ ਕਰਨ ਦੀ ਕੋਈ ਪ੍ਰੋਵੀਜ਼ਨ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਜਿਹਾ ਨਹੀਂ ਹੈ। ਕਈ ਜਗ੍ਹਾ ਤੇ ਮਾਡਰਨ ਇੰਡਸਟਰੀਅਲ ਕੰਪਲੈਕਸ ਬਣ ਰਹੇ ਹਨ ਜਿਸ ਤਰ੍ਹਾਂ ਨੋਇਡਾ ਬਣ ਰਿਹਾ ਹੈ। ਹਰਿਆਣਾ ਇੰਡਸਟਰੀਅਲ ਕਾਰਪੋਰੇਸ਼ਨ ਵੀ ਬਣਾ ਰਹੀ ਹੈ ਲੇਕਿਨ ਲੋਕ ਚਾਹੁੰਦੇ ਹਨ ਕਿ ਜਿੱਥੇ ਇੰਡਸਟਰੀ ਹੋਵੇ ਉਥੇ ਹੀ ਸਾਡੀ ਰਿਹਾਇਸ਼ ਹੋਵੇ, ਲੇਬਰ ਦੀ ਰਿਹਾਇਸ਼ ਹੋਵੇ। ਰਫਲੀ ਸਾਡੀ ਪਾਲਿਸੀ ਹੈ ਕਿ ਵੀਹ ਤੋਂ ਤੀਹ ਪਰਸੈਂਟ ਇੰਡਸਟਰੀਅਲ ਪਲਾਟ ਰੈਜ਼ੀਡੈਂਸ਼ੀਅਲ ਪਰਪਜ਼ ਵਾਸਤੇ ਯੂਜ਼ ਕੀਤੇ ਜਾ ਸਕਦੇ ਹਨ। ਚੇਂਜ ਕਰਨ ਦਾ ਸਵਾਲ ਹੀ ਨਹੀਂ ਹੈ। ਇਹ ਤਾਂ ਪਾਲਿਸੀ ਦਾ ਪਾਰਟ ਹੈ। ਮੁਹਾਲੀ ਦੀ ਪਰਾਬਲਮ ਹੋਰ ਹੈ। ਉੱਥੇ ਸਾਡੇ ਕੋਲ ਇੰਡਸਟਰੀਅਲ ਪਲਾਟਸ ਵਾਸਤੇ ਐਪਲੀਕੇਸ਼ਨਾਂ ਬਕਾਇਆ ਪਈਆਂ ਹਨ ਔਰ ਜੇ ਅਸੀਂ ਰੈਜ਼ੀਡੈਂਸ਼ੀਅਲ ਪਲਾਟਸ ਦੇਵਾਂਗੇ ਤਾਂ ਇੰਡਸਟਰੀਅਲ ਪਲਾਟਸ ਘਟਣਗੇ। So we have to take that balance and that is under the consideration of the Government and if need be, we will have to take that decision.

---

## ਸਰਬਸੰਮਤੀ ਨਾਲ ਚੁਣੀਆਂ ਹੋਈਆਂ ਪੰਚਾਇਤਾਂ ਨੂੰ ਗ੍ਰਾਂਟਾਂ ਦੇਣਾ

*824. (1) **ਸ਼੍ਰੀ ਤਰਲੋਚਨ ਸਿੰਘ**
(2) **ਸਰਦਾਰ ਸਾਧੂ ਸਿੰਘ** } : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ—

(ੳ) ਸਾਲ 2003 ਦੌਰਾਨ ਰਾਜ ਵਿੱਚ ਸਰਬਸੰਮਤੀ ਨਾਲ ਚੁਣੀਆਂ ਹੋਈਆਂ ਗ੍ਰਾਮ ਪੰਚਾਇਤਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਵਰਣਿਤ ਸਾਰੀਆਂ ਗ੍ਰਾਮ ਪੰਚਾਇਤਾਂ ਨੂੰ ਉਨ੍ਹਾਂ ਦੀ ਸਰਬਸੰਮਤੀ ਨਾਲ ਹੋਈ ਚੋਣ ਲਈ ਹਰ ਇਕ ਨੂੰ 2 ਲੱਖ ਰੁਪਏ ਦੀ ਗ੍ਰਾਂਟ ਦਿੱਤੀ ਗਈ ਹੈ; ਜੇਕਰ ਨਹੀਂ, ਤਾਂ ਰਹਿ ਗਈਆਂ ਗ੍ਰਾਮ ਪੰਚਾਇਤਾਂ ਦੇ ਵੇਰਵੇ ਕੀ ਹਨ ਅਤੇ ਉਸਦੇ ਕਾਰਣ ਕੀ ਹਨ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : (ੳ) ਲੋੜੀਂਦੀ ਸੂਚਨਾ ਅਨੁਲੱਗ 1 ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਨਹੀਂ ਜੀ। ਸਰਕਾਰੀ ਖਜ਼ਾਨੇ ਵਿੱਚ ਲੋੜੀਂਦੇ ਫੰਡਜ਼ ਉਪਲਬੱਧ ਨਾ ਹੋਣ ਕਾਰਨ 'ੳ' ਵਿੱਚ ਵਰਣਿਤ ਸਾਰੀਆਂ ਪੰਚਾਇਤਾਂ ਨੂੰ ਗਰਾਂਟ ਜਾਰੀ ਨਹੀਂ ਹੋ ਸਕੀ। ਬਾਕੀ ਰਹਿੰਦੀਆਂ ਗਰਾਮ ਪੰਚਾਇਤਾਂ ਦੀ ਸੂਚੀ, *ਅਨੁਲੱਗ 2 ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

---

*Placed in the Revisor's Branch.

[ਉਪ ਮੁੱਖ ਮੰਤਰੀ]

ਅਨੁਲੱਗ-1

ਸਰਵ ਸੰਮਤੀ ਨਾਲ ਚੁਣੀਆਂ ਗਈਆਂ ਗਰਾਮ ਪੰਚਾਇਤਾਂ ਦਾ ਜ਼ਿਲ੍ਹਾਵਾਰ ਵੇਰਵਾ :—

(ਜੂਨ, 2003)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਗਰਾਮ ਪੰਚਾਇਤਾਂ ਦੀ ਗਿਣਤੀ |
|---|---|---|
| 1 | ਅੰਮ੍ਰਿਤਸਰ | 197 |
| 2 | ਬਠਿੰਡਾ | 22 |
| 3 | ਫਰੀਦਕੋਟ | 19 |
| 4 | ਫਤਹਿਗੜ੍ਹ ਸਾਹਿਬ | 79 |
| 5 | ਫਿਰੋਜ਼ਪੁਰ | 254 |
| 6 | ਗੁਰਦਾਸਪੁਰ | 234 |
| 7 | ਹੁਸ਼ਿਆਰਪੁਰ | 236 |
| 8 | ਜਲੰਧਰ | 175 |
| 9 | ਕਪੂਰਥਲਾ | 168 |
| 10 | ਲੁਧਿਆਣਾ | 157 |
| 11 | ਮਾਨਸਾ | 20 |
| 12 | ਮੋਗਾ | 39 |
| 13 | ਮੁਕਤਸਰ | 19 |
| 14 | ਨਵਾਂ ਸ਼ਹਿਰ | 101 |
| 15 | ਪਟਿਆਲਾ | 168 |
| 16 | ਰੂਪਨਗਰ | 206 |
| 17 | ਸੰਗਰੂਰ | 83 |
| | ਜੋੜ : | 2177 |

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਦੋਂ ਤੱਕ ਫੰਡਜ਼ ਆ ਜਾਣਗੇ ? ਜਿਹੜੀਆਂ ਪੰਚਾਇਤਾਂ ਸਰਬਸੰਮਤੀ ਨਾਲ ਚੁਣੀਆਂ ਗਈਆਂ ਹਨ, ਉਨ੍ਹਾਂ ਨੂੰ ਸਾਡੇ ਤੋਂ ਉਮੀਦਾਂ ਹਨ। ਪਿੰਡ ਵਾਲੇ ਸਾਨੂੰ ਪੁੱਛਦੇ ਹਨ। ਇਸ ਲਈ ਉਪ ਮੁੱਖ ਮੰਤਰੀ ਜੀ ਦੱਸਣ ਕਿ ਕਦੋਂ ਤੱਕ ਫੰਡਜ਼ ਆ ਜਾਣਗੇ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਨਵਾਂ ਬਜਟ ਆ ਰਿਹਾ ਹੈ। ਅਸੀਂ ਆਸ ਕਰਦੇ ਹਾਂ ਕਿ ਨਵੇਂ ਬਜਟ ਵਿੱਚ ਫੰਡਜ਼ ਆਉਣਗੇ। ਮੈਂ ਭਰੋਸਾ ਤਾਂ ਨਹੀਂ ਦੇ ਸਕਦੀ। ਮੈਂ ਇਸ ਪੁਜ਼ੀਸ਼ਨ ਵਿੱਚ ਨਹੀਂ। 2177 ਪੰਚਾਇਤਾਂ ਸਰਬਸੰਮਤੀ ਨਾਲ ਚੁਣੀਆਂ ਗਈਆਂ। ਇਨ੍ਹਾਂ ਵਾਸਤੇ 43 ਕਰੋੜ 46 ਲੱਖ ਚਾਹੀਦੇ ਸਨ। ਪਟਿਆਲੇ ਮੁੱਖ ਮੰਤਰੀ ਜੀ ਨੇ ਬੜਾ ਵਧੀਆ ਫੰਕਸ਼ਨ ਕਰਕੇ ਇਸ ਦੀ ਸ਼ੁਰੂਆਤ ਕੀਤੀ ਸੀ। ਸਾਡਾ ਮਹਿਕਮੇ ਨਾਲ ਵਾਅਦਾ ਵੀ ਹੈ। ਹਾਊਸ ਵਿਚ ਵਾਅਦਾ ਨਹੀਂ ਪਰ ਮਹਿਕਮੇ ਨਾਲ ਵਾਅਦਾ ਵੀ ਹੈ। 43 ਕਰੋੜ ਵਿਚੋਂ ਸਿਰਫ 5 ਕਰੋੜ ਹੀ ਰਿਲੀਜ਼ ਹੋਏ ਸਨ ਔਰ ਅਸੀਂ ਉਹ ਬਲਾਕ-ਵਾਈਜ਼ ਦਿੱਤੇ ਸਨ। ਜਦੋਂ ਬਾਕੀ ਪੈਸੇ ਆ ਜਾਣਗੇ ਤਾਂ ਉਹ ਵੀ ਰਿਲੀਜ਼ ਕਰ ਦਿੱਤੇ ਜਾਣਗੇ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਡਿਪਟੀ ਚੀਫ਼ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਟਾਈਮ ਬਾਊਂਡ ਕਰਨਗੇ? ਸਾਲ, ਡੇਢ ਸਾਲ ਜਾਂ ਦੋ ਸਾਲ ਵਿੱਚ ਕਦੋਂ ਤੱਕ ਫੰਡਜ਼ ਮਿਲ ਜਾਣਗੇ?

**ਉਪ ਮੁੱਖ ਮੰਤਰੀ** : ਆਸ ਤਾਂ ਕਦੇ ਖਾਲੀ ਨਹੀਂ ਜਾਂਦੀ ਜੀ। ਆਸ ਤੇ ਲੋਕ ਰਹਿੰਦੇ ਹਨ। ਜਦੋਂ ਪੈਸਾ ਆ ਜਾਂਦਾ ਹੈ ਤਾਂ ਵੰਡ ਦੇਵਾਂਗੇ। ਸਾਰੇ ਮਹਿਕਮਿਆਂ ਦੀ ਇਹ ਸਾਂਝੀ ਬਿਮਾਰੀ ਹੈ, ਉਹੀ ਸਾਡੇ ਮਹਿਕਮੇ ਦੀ ਹੈ। ਇਸ ਦਾ ਜਵਾਬ ਲਾਲ ਸਿੰਘ ਜੀ ਕੋਲ ਹੈ। ਉਹ ਆ ਜਾਂਦੇ ਹਨ ਤਾਂ ਦੱਸ ਦਿੰਦੇ ਹਨ।

**ਸਰਦਾਰ ਤੋਤਾ ਸਿੰਘ** : ਮੈਂ ਤੁਹਾਡੇ ਰਾਹੀਂ ਬੀਬੀ ਜੀ ਤੋਂ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿੱਚ ਪੰਚਾਇਤਾਂ ਸਰਬਸੰਮਤੀ ਨਾਲ ਚੁਣੀਆਂ ਗਈਆਂ, ਬੜੀ ਮਿਹਨਤ ਕਰਕੇ ਉਨ੍ਹਾਂ ਨੂੰ ਚੁਣਵਾਇਆ। ਉਨ੍ਹਾਂ ਵਿੱਚੋਂ ਕੁਝ ਪੰਚਾਇਤਾਂ ਨੂੰ ਪੈਸਾ ਦੇ ਦਿੱਤਾ ਹੈ, ਕੁਝ ਨੂੰ ਨਹੀਂ ਦਿੱਤਾ। ਜਿਨ੍ਹਾਂ ਨੂੰ ਪਹਿਲਾਂ ਪੈਸਾ ਦਿੱਤਾ ਹੈ, ਉਨ੍ਹਾਂ ਲਈ ਕੀ ਤਰੀਕਾ ਮਿਥਿਆ ਗਿਆ ਸੀ?

**ਉਪ ਮੁੱਖ ਮੰਤਰੀ** : ਜਿਸ ਤਰ੍ਹਾਂ ਮੈਂ ਦੱਸਿਆ ਹੈ ਕਿ ਮੁੱਖ ਮੰਤਰੀ ਜੀ ਨੇ ਫੈਸਲਾ ਕੀਤਾ ਸੀ ਔਰ ਮੁੱਖ ਮੰਤਰੀ ਜੀ ਚਾਹੁੰਦੇ ਸੀ ਕਿ 26 ਜਨਵਰੀ ਬੜਾ ਪਵਿੱਤਰ ਦਿਨ ਹੈ, ਉਸ ਦਿਨ ਦੇ ਦੇਈਏ ਪਰ ਸਾਨੂੰ ਪੰਜ ਕਰੋੜ ਸੱਠ ਲੱਖ ਰੁਪਿਆ ਮਿਲਿਆ ਹੈ ਅਤੇ ਹਰ ਬਲਾਕ ਵਿੱਚੋਂ ਦੋ ਪੰਚਾਇਤਾਂ ਨੂੰ ਉਥੋਂ ਦੀ ਐਡਮਨਿਸਟ੍ਰੇਸ਼ਨ ਨੇ, ਸਾਰਿਆਂ ਨੇ ਮਿਲ ਕੇ ਦੇਖ ਲਿਆ ਕਿ ਇਨ੍ਹਾਂ ਨੂੰ ਦਿੱਤਾ ਜਾਵੇ ਅਤੇ ਉਥੇ ਦੇ ਦਿੱਤਾ। ਜੋ ਇਨ੍ਹਾਂ ਨੇ ਪੁੱਛਿਆ ਹੈ, ਕਰਾਈਟੇਰੀਆ ਤਾਂ ਮੈਂ ਦੱਸ ਨਹੀਂ ਸਕਦੀ। ਲੋਕਲ ਲੈਵਲ ਤੇ ਆਪਣੇ ਤੌਰ ਤੇ ਹਰ ਬਲਾਕ ਵਿੱਚੋਂ ਦੋ ਪੰਚਾਇਤਾਂ ਨੂੰ ਬਰਾਬਰ ਸ਼ੇਅਰ ਕਰਕੇ ਵੰਡਿਆ ਹੈ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਅੱਜ ਜਿੰਨੇ ਵੀ ਸਵੇਰ ਤੋਂ ਸਵਾਲ ਆ ਰਹੇ ਹਨ, ਸਾਰੇ ਮੰਤਰੀ ਇੱਕ ਗੱਲ ਹੀ ਆਖ ਰਹੇ ਹਨ ਕਿ ਸਾਡੇ ਕੋਲ ਪੈਸਾ ਹੈ ਨਹੀਂ ਸਰਕਾਰ ਦਾ ਦਿਵਾਲਾ ਨਿਕਲਿਆ ਪਿਆ ਹੈ . . . .

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ, ਭਾਸ਼ਣ ਨਾ ਦਿਓ।

**ਕੈਪਟਨ ਕੰਵਲਜੀਤ ਸਿੰਘ** : ਮੈਂ ਸਵਾਲ ਕਰ ਰਿਹਾ ਹਾਂ ਕਿ ਕੀ ਇਸ ਸਰਕਾਰ ਵੱਲੋਂ ਕੋਈ ਐਸ਼ੋਰੈਂਸ ਆਏਗੀ? ਇਸ ਹਾਊਸ ਦੇ ਵਿੱਚ ਤਿੰਨ ਬਜਟ ਆ ਚੁੱਕੇ ਹਨ, ਤੀਸਰਾ ਆਉਣ ਵਾਲਾ ਹੈ। ਉਹ ਵੀ ਇਸੇ ਤਰ੍ਹਾਂ ਤੁਰ ਜਾਣਾ ਹੈ। ਇਨ੍ਹਾਂ ਕੋਲ ਕਿਸ ਵੇਲੇ ਪੈਸਾ ਹੋਏਗਾ ਤਾਂ ਕਿ ਜਿਹੜੀਆਂ ਸਕੀਮਾਂ ਬਣਾਈਆਂ ਹਨ, ਉਹ ਕਿਤੇ ਨਾ ਕਿਤੇ ਮਾੜਾ ਮੋਟਾ ਪੰਜ ਦਸ ਪ੍ਰਤੀਸ਼ਤ ਨੇਪਰੇ ਚੜ੍ਹ ਜਾਣ? ਕਦੋਂ ਪੈਸਾ ਆਏਗਾ?

**ਮਾਨਯੋਗ ਸਪੀਕਰ** : ਗੌਰਮਿੰਟ ਦੀ ਕੁਮਿਟਮੈਂਟ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਠੀਕ ਹੈ, ਇਹ ਸਾਰਾ ਚਟਮ ਕਰ ਗਏ, ਛੱਡ ਕੇ ਹੀ ਨਹੀਂ ਗਏ। ਅਸੀਂ ਬਹੁਤ ਕੋਸ਼ਿਸ਼ ਕੀਤੀ ਹੈ ਅਤੇ ਹਾਲਤ ਪਹਿਲਾਂ ਨਾਲੋਂ ਅੱਛੀ ਹੋਈ ਹੈ। ਹੁਣ ਵੀ ਅਸੀਂ ਦਿਨ ਰਾਤ ਲੱਗੇ ਹੋਏ ਹਾਂ ਕਿ ਖਜ਼ਾਨੇ ਨੂੰ ਪੈਰਾਂ ਸਿਰ ਖੜ੍ਹਾ ਕਰੀਏ। ਇਹ ਜ਼ਰੂਰ ਹੋਏਗਾ।

**ਸਰਦਾਰ ਰਣਦੀਪ ਸਿੰਘ** : ਸਰ, ਮੈਂ ਤੁਹਾਡੇ ਰਾਹੀਂ ਮਾਨਯੋਗ ਡਿਪਟੀ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹਾਂਗਾ ਕਿ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ 43.46 ਲੱਖ ਰੁਪਿਆ ਸਰਬਸੰਮਤੀ ਵਾਲੀਆਂ ਪੰਚਾਇਤਾਂ ਨੂੰ ਦੇਣਾ ਹੈ। ਇਸ ਵਿੱਚੋਂ ਕਿੰਨੀ ਰਾਸ਼ੀ ਦਿੱਤੀ ਗਈ ਹੈ ਅਤੇ ਕਿੰਨੀ ਰਾਸ਼ੀ ਬਕਾਇਆ ਰਹਿੰਦੀ ਹੈ?

**ਉਪ ਮੁੱਖ ਮੰਤਰੀ** : ਸਰ, ਮੈਂ ਰਿਪੀਟ ਕਰ ਦਿੰਦੀ ਹਾਂ। ਹੁਣ ਤੱਕ 5 ਕਰੋੜ 60 ਲੱਖ ਰੁਪਿਆ ਦਿੱਤਾ ਗਿਆ ਹੈ ਅਤੇ 37.86 ਕਰੋੜ ਰੁਪਿਆ ਬਕਾਇਆ ਰਹਿੰਦਾ ਹੈ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਬਾਕੀ ਡਿਸਟ੍ਰੀਬਿਊਟ ਕਰਨਾ ਹੈ, ਉਸ ਦਾ ਕੋਈ ਕਰਾਈਟੇਰੀਆ ਬਣਾਇਆ ਜਾਵੇਗਾ? ਪਿੱਛੇ ਤਾਂ ਨਹੀਂ ਬਣਾਇਆ ਪਰ ਕੀ ਆਉਣ ਵਾਲੇ ਪੈਸੇ ਨੂੰ ਵੰਡਣ ਦਾ ਕਰਾਈਟੇਰੀਆ ਬਣਾਉਣਗੇ?

**ਮਾਨਯੋਗ ਸਪੀਕਰ** : ਕਰਾਈਟੇਰੀਆ ਕੀ, ਪੈਸਾ ਤਾਂ ਸਾਰਿਆਂ ਨੂੰ ਹੀ ਦੇਣਾ ਹੈ।

**ਉਪ ਮੁੱਖ ਮੰਤਰੀ** : ਸਾਰਿਆਂ ਨੂੰ ਹੀ ਵੰਡ ਦੇਣਾ ਹੈ। ਇਸ ਬਜਟ ਵਿੱਚ ਸਰਬ ਸੰਮਤੀ ਵਾਲੀਆਂ ਪੰਚਾਇਤਾਂ ਲਈ ਪੈਸਾ ਆ ਜਾਵੇ ਤਾਂ ਕਿ ਸਾਰਿਆਂ ਨੂੰ ਦਿੱਤਾ ਜਾ ਸਕੇ।

---

## ਅੰਬਾਲਾ ਜੱਟਾਂ-ਧੁੱਗਾ ਕਲਾਂ ਰੋਡ ਦੀ ਮੁਰੰਮਤ ਕਰਨਾ

***890. ਸ਼੍ਰੀ ਦੇਸ ਰਾਜ ਧੁੱਗਾ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਅੰਬਾਲਾ ਜੱਟਾਂ ਤੋਂ ਧੁੱਗਾ ਕਲਾਂ ਲਿੰਕ ਰੋਡ ਖਸਤਾ ਹਾਲਤ ਵਿੱਚ ਹੈ; ਜੇਕਰ ਅਜਿਹਾ ਹੈ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਹਾਂ ਜੀ। ਇਸ ਸੜਕ ਦੀ ਮੁਰੰਮਤ ਚਾਲੂ ਵਿੱਤੀ ਸਾਲ ਦੌਰਾਨ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਵਾਲ ਮੈਂ ਹੋਰ ਪਾਇਆ ਸੀ ਲੇਕਿਨ ਉਹ ਸਵਾਲ ਵਿੱਚ ਐਡ ਨਹੀਂ ਹੋਇਆ। ਮੈਂ ਸਵਾਲ ਇਹ ਕੀਤਾ ਸੀ ਕਿ ਅੰਬਾਲਾ ਜੱਟਾਂ-ਧੁੱਗਾ ਸੜਕ ਦਾ 500 ਗਜ਼ ਦਾ ਟੋਟਾ ਬਣਨ ਵਾਲਾ ਹੈ, ਜਿਸ ਕਰਕੇ ਲੋਕਾਂ ਨੂੰ ਬੜੀ ਤਕਲੀਫ਼ ਹੈ। ਕੀ ਉਪ ਮੁੱਖ ਮੰਤਰੀ ਸਾਹਿਬ ਵਿਸ਼ਵਾਸ ਦੇਣਗੇ ਕਿ ਉਸ ਨੂੰ ਪਹਿਲ ਦੇ ਆਧਾਰ ਤੇ ਬਣਾਇਆ ਜਾਵੇਗਾ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੇ ਕੋਲ ਜ਼ਿਹੜਾ ਸਵਾਲ ਹੈ ਉਹ ਹੈ "... ਅੰਬਾਲਾ ਜੱਟਾਂ ਤੋਂ ਧੁੱਗਾ ਕਲਾਂ ਲਿੰਕ ਰੋਡ ਖਸਤਾ ਹਾਲਤ ਵਿੱਚ ਹੈ; ਜੇਕਰ ਅਜਿਹਾ ਹੈ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?" ਇਸ ਦੇ ਜਵਾਬ ਵਿੱਚ ਮੈਂ ਕਿਹਾ ਹੈ, "ਹਾਂ ਜੀ। ਇਸ ਸੜਕ ਦੀ ਮੁਰੰਮਤ ਚਾਲੂ ਵਿੱਤੀ ਸਾਲ ਦੌਰਾਨ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ।"

**ਮਾਨਯੋਗ ਸਪੀਕਰ** : ਠੀਕ ਹੈ ਜੀ, ਹੋ ਗਿਆ ਜਵਾਬ। ਅਗਲਾ ਸਵਾਲ।

---

## ਪਟਿਆਲਾ ਵਿਖੇ ਪੀਣ ਵਾਲੇ ਪਾਣੀ ਦੀ ਸਪਲਾਈ

*801. **ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਟਿਆਲਾ ਸ਼ਹਿਰ ਦੀ ਮਿਊਂਸਿਪਲ ਕਾਰਪੋਰੇਸ਼ਨ ਦੀਆਂ ਹੱਦਾਂ ਅੰਦਰ ਪੈਂਦੀਆਂ ਵੱਖ-ਵੱਖ ਕਾਲੋਨੀਆਂ ਲਈ ਪੀਣ ਵਾਲੇ ਪਾਣੀ ਦੀ ਸਪਲਾਈ ਲਈ ਮੁਨਾਸਿਬ ਪ੍ਰਬੰਧ ਕੀਤੇ ਗਏ ਹਨ; ਜੇਕਰ ਨਹੀਂ, ਤਾਂ ਉਕਤ ਕਾਲੋਨੀਆਂ ਲਈ ਪੀਣ ਵਾਲੇ ਪਾਣੀ ਦੀ ਮੁਨਾਸਿਬ ਸਪਲਾਈ ਨੂੰ ਕਦੋਂ ਤੱਕ ਯਕੀਨੀ ਬਣਾਏ ਜਾਣ ਦੀ ਸੰਭਾਵਨਾ ਹੈ ?

**ਮੈਡੀਕਲ ਸਿਖਿਆ ਅਤੇ ਖੋਜ ਮੰਤਰੀ (ਚੌਧਰੀ ਸੰਤੋਖ ਸਿੰਘ)** : ਜੀ ਹਾਂ। ਪਟਿਆਲਾ ਸ਼ਹਿਰ ਵਿਖੇ ਨੈਸ਼ਨਲ ਕੈਪੀਟਲ ਰੀਜ਼ਨ ਪਲਾਨਿੰਗ ਬੋਰਡ ਦੀ ਸਹਾਇਤਾ ਨਾਲ ਵਾਟਰ ਸਪਲਾਈ ਅਤੇ ਸੀਵਰੇਜ਼ ਸਿਸਟਮ ਵਿੱਚ ਵਾਧਾ ਕਰਨ ਲਈ ਇੱਕ ਪ੍ਰੋਜੈਕਟ ਚਾਲੂ ਕੀਤਾ ਗਿਆ ਹੈ ਜਿਸ ਦੀ ਲਾਗਤ 59.93 ਕਰੋੜ ਰੁਪਏ ਹੈ। ਇਸ ਪ੍ਰੋਜੈਕਟ ਅਧੀਨ 31 ਟਿਊਬਵੈੱਲ ਲਗਾਏ ਜਾਣੇ ਹਨ ਜਿਨ੍ਹਾਂ ਵਿਚੋਂ 27 ਟਿਊਬਵੈੱਲ ਬੋਰ ਕਰ ਦਿੱਤੇ ਗਏ ਹਨ ਅਤੇ 20 ਟਿਊਬਵੈੱਲ ਚਾਲੂ ਕਰ ਦਿੱਤੇ ਗਏ ਹਨ। ਇਸ ਤੋਂ ਪਹਿਲਾਂ ਸ਼ਹਿਰ ਵਿੱਚ 63 ਟਿਊਬਵੈੱਲ ਚਲ ਰਹੇ ਸੀ। ਸਾਰੇ ਟਿਊਬਵੈੱਲ ਸਮੇਤ ਡਿਸਟਰੀਬਿਊਸ਼ਨ ਸਿਸਟਮ ਮਾਰਚ, 2005 ਤੱਕ ਚਾਲੂ ਕਰ ਦਿੱਤੇ ਜਾਣਗੇ ਅਤੇ ਇਸ ਨਾਲ ਮਨਜ਼ੂਰਸ਼ੁਦਾ ਕਾਲੋਨੀਆਂ ਨੂੰ ਪੀਣ ਵਾਲਾ ਸਾਫ਼ ਪਾਣੀ ਮੁਹੱਈਆ ਹੋਣ ਦੀ ਸੰਭਾਵਨਾ ਯਕੀਨਨ ਹੋ ਜਾਵੇਗੀ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਟਿਆਲਾ ਵਿਖੇ ਕਿਹੜੀਆਂ-ਕਿਹੜੀਆਂ ਕਾਲੋਨੀਆਂ ਇਸ ਤੋਂ ਵਾਂਝੀਆਂ ਰਹਿ ਗਈਆਂ ਹਨ ਅਤੇ ਉਹ ਕਦੋਂ ਤੱਕ ਕੰਪਲੀਟ ਹੋ ਜਾਣਗੀਆਂ ਅਤੇ ਉਨ੍ਹਾਂ ਉਪਰ ਕਿੰਨੇ ਪੈਸੇ ਲੱਗਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਦੱਸਿਆ ਹੈ ਕਿ 20 ਟਿਊਬਵੈੱਲ ਕਮਿਸ਼ਨ ਹੋ ਚੁੱਕੇ ਹਨ ਔਰ ਬਾਕੀ ਰਹਿੰਦੇ ਮਾਰਚ, 2005 ਤੱਕ ਪੂਰੇ ਹੋ ਜਾਣੇ ਹਨ, ਪਟਿਆਲਾ ਦੀ 65% ਆਬਾਦੀ ਨੂੰ ਆਲਰੇਡੀ ਪਾਣੀ ਮਿਲ ਰਿਹਾ ਹੈ ਔਰ ਇਹ ਬਾਕੀ ਰਹਿੰਦੇ ਟਿਊਬਵੈੱਲ ਕਮਿਸ਼ਨ ਹੋਣ ਨਾਲ ਟੋਟਲੀ ਆਬਾਦੀ ਕਵਰ ਹੋ ਜਾਣੀ ਹੈ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਪਟਿਆਲਾ ਸ਼ਹਿਰ ਦੇ ਵਿੱਚ ਡਰਿੰਕਿੰਗ ਵਾਟਰ ਦੀ ਬੜੀ ਐਕਿਊਟ ਸ਼ਾਰਟੇਜ਼ ਹੈ ਔਰ ਬਹੁਤ ਸਾਰੀਆਂ ਕਾਲੋਨੀਆਂ ਔਰ ਏਰੀਆਜ਼ ਇਸ ਤੋਂ ਵਾਂਝੇ ਹਨ। ਮੈਂ, ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਜਵਾਬ ਵਿੱਚ ਕਿਹਾ ਹੈ ਕਿ 2005 ਤੱਕ ਇਹ ਕੰਮ ਪੂਰਾ ਕਰ ਦਿਆਂਗੇ, ਇਹ ਤਾਂ ਠੀਕ ਹੈ ਕਿ ਇਹ ਸਕੀਮ ਚਲ ਰਹੀ ਹੈ ਪ੍ਰੰਤੂ ਪਾਣੀ ਦਾ ਸਵਾਲ ਹੈ, ਪਾਣੀ ਦੀ ਹਰ ਰੋਜ਼ ਲੋੜ ਪੈਂਦੀ ਹੈ। ਇਸ ਲਈ ਜਦੋਂ ਤੱਕ ਇਹ ਸਕੀਮ ਪੂਰੀ ਨਹੀਂ ਹੁੰਦੀ ਉਸ ਤੋਂ ਪਹਿਲਾਂ ਸਰਕਾਰ ਲੋਕਾਂ ਨੂੰ ਪਾਣੀ ਮੁਹੱਈਆ ਕਰਵਾਉਣ ਲਈ ਕੀ ਪ੍ਰਬੰਧ ਕਰੇਗੀ ?

**ਮੰਤਰੀ** : ਇਹ ਆਨ ਗੋਇੰਗ ਪ੍ਰਾਸੈਸ ਹੈ ਔਰ ਬੜੇ ਜ਼ੋਰਾਂ ਦੇ ਨਾਲ ਚਲ ਰਿਹਾ ਹੈ। ਪੰਜਾਬ ਦੇ ਵਿੱਚ ਪਟਿਆਲਾ ਇੱਕ ਅਜਿਹਾ ਸਿਟੀ ਹੈ ਜਿੱਥੇ ਗੌਰਮਿੰਟ ਆਫ਼ ਇੰਡੀਆ ਦੀ ਇਹ ਸਕੀਮ ਆਈ ਹੈ। ਇਹ 2005 ਤੱਕ ਪੂਰੀ ਹੋ ਜਾਵੇਗੀ ਤੇ ਇਸ ਨਾਲ ਸਾਰੇ ਏਰੀਏ ਨੂੰ ਪਾਣੀ ਮਿਲ ਜਾਵੇਗਾ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਤਾਂ ਆਇਆ ਨਹੀਂ ਹੈ। ਇਨ੍ਹਾਂ ਕਿਹਾ ਕਿ ਸਕੀਮ ਚੱਲ ਰਹੀ ਹੈ, ਠੀਕ ਹੈ। ਲੇਕਿਨ ਇਹ ਜਿਹੜਾ ਸਾਲ-ਸਵਾ ਸਾਲ ਜਦੋਂ ਤੱਕ ਸਕੀਮ ਪੂਰੀ ਨਹੀਂ ਹੁੰਦੀ ਉਦੋਂ ਤੱਕ ਲੋਕਾਂ ਨੂੰ ਪਾਣੀ ਦੇਣ ਦਾ ਪ੍ਰਬੰਧ ਕਿਸ ਤਰ੍ਹਾਂ ਕਰੋਗੇ ? ਉਸ ਪੀਰੀਅਡ ਦੇ ਦਰਮਿਆਨ ਸ਼ਹਿਰ ਦੇ ਲੋਕਾਂ ਨੂੰ ਪਾਣੀ ਮੁਹੱਈਆ ਕਰਵਾਉਣ ਲਈ ਸਰਕਾਰ ਕੀ ਉਪਰਾਲੇ ਕਰੇਗੀ ਕਿਉਂਕਿ ਪਾਣੀ ਦੀ ਤਾਂ ਇੱਕ ਘੰਟੇ ਬਾਅਦ ਵੀ ਜ਼ਰੂਰਤ ਪੈਂਦੀ ਰਹਿੰਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਪਾਣੀ ਤਾਂ ਟਿਊਬਵੈੱਲ ਲਗਾ ਕੇ ਹੀ ਦੇਣਾ ਹੈ, ਬਾਹਰੋਂ ਤਾਂ ਨਹੀਂ ਲਿਆਉਣਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਫਾਰਮਰ ਫਾਈਨਾਂਸ ਮਨਿਸਟਰ ਸਾਹਿਬ ਨੇ ਨੈਸ਼ਨਲ ਕੈਪੀਟਲ ਪ੍ਰਾਜੈਕਟ ਬਾਰੇ ਜ਼ਿਕਰ ਕੀਤਾ ਹੈ, ਇਨ੍ਹਾਂ ਨੇ ਆਪਣੇ ਪਿਛਲੇ ਪੰਜ ਸਾਲਾਂ ਦੌਰਾਨ ਉਥੇ ਇੱਕ ਵੀ ਡਿਵੈਲਪਮੈਂਟ ਦਾ ਕੰਮ ਨਹੀਂ ਕਰਵਾਇਆ । ਇਹ ਹੁਣ ਅਸੀਂ ਟੇਕ-ਅੱਪ ਕੀਤਾ ਹੈ। ਇਸ ਸਕੀਮ ਦੇ ਅਧੀਨ ਵਾਟਰ ਸਪਲਾਈ ਅਤੇ ਸੀਵਰੇਜ਼ ਦਾ ਕੰਮ ਚੱਲ ਰਿਹਾ ਹੈ ਔਰ 100% ਏਰੀਏ ਨੂੰ ਪਾਣੀ ਦੇਣ ਦੀ ਪਰਪੋਜ਼ਲ ਹੈ। ਟਿਊਬਵੈੱਲ ਲੱਗ ਰਹੇ

ਹਨ, ਓਵਰ-ਹੈੱਡ ਟੈਂਕੀਆਂ ਬਣ ਰਹੀਆਂ ਹਨ ਅਤੇ ਪਾਈਪਾਂ ਵਿਛਾਈਆਂ ਜਾ ਰਹੀਆਂ ਹਨ ਲੇਕਿਨ ਕਦੇ-ਕਦੇ ਕਿਸੇ ਨਾ ਕਿਸੇ ਕਾਰਨ, ਕਿਸੇ ਜਗ੍ਹਾ ਦੇ ਉੱਤੇ ਸ਼ਾਰਟੇਜ਼ ਆ ਜਾਂਦੀ ਹੈ ਔਰ ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ, ਉਨ੍ਹਾਂ ਦੇ ਏਰੀਆਜ਼ ਵਿੱਚ ਇੱਕ ਦੋ ਜਗ੍ਹਾ ਉੱਤੇ ਪਾਣੀ ਦੀ ਸ਼ਾਰਟੇਜ਼ ਆਈ ਹੈ ਕਿਉਂਕਿ ਟਿਊਬਵੈੱਲ ਫੇਲ੍ਹ ਹੋ ਗਿਆ ਸੀ, ਮੈਂ ਕੋਸ਼ਿਸ਼ ਕੀਤੀ ਕਿ ਉਹ ਟਿਊਬਵੈੱਲ ਕੁਝ ਘੰਟਿਆਂ ਵਿੱਚ ਚਾਲੂ ਹੋ ਜਾਵੇ। ਇਸ ਤਰ੍ਹਾਂ ਕਿਤੇ-ਕਿਤੇ ਪ੍ਰਾਬਲਮ ਆ ਜਾਂਦੀ ਹੈ, ਉਸ ਨੂੰ ਠੀਕ ਕਰ ਦਿੰਦੇ ਹਾਂ।

---------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 859* ਅਤੇ 877***

**ਮਾਨਯੋਗ ਸਪੀਕਰ** : ਸਵਾਲ ਨੰਬਰ 859 ਅਤੇ 877 ਜਿਨ੍ਹਾਂ ਦਾ ਵਿੱਤ ਮੰਤਰੀ ਵਲੋਂ ਜਵਾਬ ਦਿੱਤਾ ਜਾਣਾ ਸੀ, ਉਹ 24 ਜੂਨ, 2004 ਤੱਕ ਪੋਸਟਪੋਨ ਕੀਤੇ ਜਾਂਦੇ ਹਨ। ਵਿੱਤ ਮੰਤਰੀ ਜੀ ਇਨ੍ਹਾਂ ਦਾ ਜਵਾਬ 24 ਤਰੀਕ ਨੂੰ ਦੇਣਗੇ।

---------

**ਬਲਾਕ ਚੋਗਾਵਾਂ I ਅਤੇ II ਵਿੱਚ ਪ੍ਰਾਇਮਰੀ ਸਕੂਲਾਂ ਦੀ ਗਿਣਤੀ**

***882. ਸਰਦਾਰ ਵੀਰ ਸਿੰਘ ਲੋਪੋਕੇ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕ ਚੋਗਾਵਾਂ I ਅਤੇ II ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਅਜਿਹੇ ਹਰ ਇਕ ਸਕੂਲ ਵਿੱਚ ਅਧਿਆਪਕਾਂ ਦੀ ਗਿਣਤੀ ਕਿੰਨੀ-ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਬਲਾਕਾਂ ਵਿੱਚ ਅਜਿਹੇ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿੱਚ ਇਕ ਵੀ ਅਧਿਆਪਕ ਦੀਆਂ ਸੇਵਾਵਾਂ ਉਪਲਬਧ ਨਹੀਂ ਹਨ ?

**ਸ਼੍ਰੀ ਖੁਸ਼ਹਾਲ ਬਹਿਲ** : (ੳ) ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

(ਅ) ਬਿਨਾਂ ਅਧਿਆਪਕਾਂ ਦੇ ਸਕੂਲਾਂ ਦੀ ਗਿਣਤੀ :—

| ਚੋਗਾਵਾਂ-1 | ਚੋਗਾਵਾਂ-2 |
|---|---|
| 9 | 15 |

*For S. Q. Nos. 859 & 877 and replies thereto, please see P.V.S. debates dated 24th June, 2004.

[ਸਕੂਲ ਸਿੱਖਿਆ ਮੰਤਰੀ]

## ਅਨੁਲੱਗ - 'ੳ'

### ਬਲਾਕ ਚੋਗਾਵਾਂ-I

### ਸਕੂਲਵਾਰ ਅਧਿਆਪਕਾਂ ਦੀ ਗਿਣਤੀ

| ਲੜੀ ਨੰ: | ਸਕੂਲ ਦਾ ਨਾਂ | ਕੰਮ ਕਰ ਰਹੇ ਅਧਿਆਪਕ |
|---|---|---|
| 1 | ਖਿਆਲਾਂ ਕਲਾਂ | 13 |
| 2 | ਬੋਪਾਰਾਏ ਖੁਰਦ | 04 |
| 3 | ਪੱਧਰੀ | 06 |
| 4 | ਨੂਰਪੁਰ | 02 |
| 5 | ਕੌਲੇਵਾਲ | 04 |
| 6 | ਬਰਾੜ | 06 |
| 7 | ਕੋਹਾਲੀ | 06 |
| 8 | ਮਾਦੋਕੇ | 03 |
| 9 | ਚੋਗਾਵਾਂ | 07 |
| 10 | ਵਣੀਏਕੇ | 06 |
| 11 | ਚਵਿੰਡਾ ਕਲਾਂ | 04 |
| 12 | ਬਹਿਰਵਾਲ | 02 |
| 13 | ਸ਼ਹੂਰਾ | 04 |
| 14 | ਕਮਾਸਕੇ | 02 |
| 15 | ਕੋਟਲੀ ਔਲਖ | -- |
| 16 | ਲੋਪੋਕੇ | 05 |
| 17 | ਓਡਰੇ | 03 |
| 18 | ਜੋਏਕੇ | 01 |
| 19 | ਚੈਲੇਕੇ | -- |
| 20 | ਭੰਗਵਾਂ | 01 |
| 21 | ਲੇਲੀਆਂ | 01 |

| ਲੜੀ ਨੰ: | ਸਕੂਲ ਦਾ ਨਾਂ | ਕੰਮ ਕਰ ਰਹੇ ਅਧਿਆਪਕ |
|---|---|---|
| 22 | ਸਾਰੰਗੜਾ | 02 |
| 23 | ਪੰਜੂ ਰਾਏ | 01 |
| 24 | ਲੋਧੀ ਗੁੱਜਰ | 01 |
| 25 | ਮੰਜ | 01 |
| 26 | ਰਾਏ | 01 |
| 27 | ਕੱਕੜ ਕਲਾਂ | 03 |
| 28 | ਕੱਕੜ ਖੁਰਦ | — |
| 29 | ਰਾਣੀਆਂ | 01 |
| 30 | ਬੱਚੀ ਵਿੰਡ | 03 |
| 31 | ਡਾਲਾ | 01 |
| 32 | ਧਾਰੀਵਾਲ | — |
| 33 | ਚੱਕ ਅਲਾ ਬੱਖਸ਼ | 01 |
| 34 | ਚੱਕ ਪੰਡੋਰੀ | 02 |
| 35 | ਕਿਰਲਗੜ੍ਹ | 01 |
| 36 | ਭਿੰਡੀ ਔਲਖ | 01 |
| 37 | ਕੋਟਲੀ ਦਸੌਂਦੀ | 01 |
| 38 | ਕੁੱਤੀਵਾਲ | 01 |
| 39 | ਤੂਰ | — |
| 40 | ਵੇਹਰਾ | 01 |
| 41 | ਤੂਤ | — |
| 42 | ਡੱਗ | 01 |
| 43 | ਛੰਨ ਕਲਾਂ | — |
| 44 | ਕਲੇਰ | 06 |
| 45 | ਬੋਪਾਰਾਏ ਬਾਜ ਸਿੰਘ | 05 |
| 46 | ਬੋਪਾ ਰਾਏ ਕਲਾਂ | 05 |

[ਸਕੂਲ ਸਿੱਖਿਆ ਮੰਤਰੀ]

| ਲੜੀ ਨੰ: | ਸਕੂਲ ਦਾ ਨਾਂ | ਕੰਮ ਕਰ ਰਹੇ ਅਧਿਆਪਕ |
|---|---|---|
| 47 | ਛਿਡਣ | 07 |
| 48 | ਕੋਹਾਲਾ | 06 |
| 49 | ਟਪਿਆਲਾ | 05 |
| 50 | ਲਾਵੇਂ | 02 |
| 51 | ਠੱਠਾ ਰਾਵਲ | 04 |
| 52 | ਠੱਠੀ | 03 |
| 53 | ਕਾਂਵੇਂ | 03 |
| 54 | ਸੈਦਪੁਰਾ | — |
| 55 | ਬੁਰਜ | — |
| 56 | ਡਾਲੇਕੇ | 03 |
| 57 | ਗਾਗਰ ਮੱਲ | 01 |

**ਬਲਾਕ ਚੋਗਾਵਾਂ-2**

| ਲੜੀ ਨੰ: | ਸਕੂਲ ਦਾ ਨਾਂ | ਕੰਮ ਕਰ ਰਹੇ ਅਧਿਆਪਕ |
|---|---|---|
| 1 | ਰਾਜਾ ਸਾਂਸੀ (ਲੜਕੇ) | 06 |
| 2 | ਸੈਦਪੁਰ | 03 |
| 3 | ਉਚਾ ਕਿਲਾ | 04 |
| 4 | ਦੁਧਰਾਏ | 04 |
| 5 | ਰਾਮਤੀਰਥ | 02 |
| 6 | ਬੱਗਾ ਕਲਾਂ | 05 |
| 7 | ਝੰਜੋਟੀ | 06 |
| 8 | ਮਾਨਾਵਾਲਾ | 03 |
| 9 | ਭੁੱਲਰ | 06 |
| 10 | ਕੋਟਲੀ ਸੱਕਾ | 01 |

| ਲੜੀ ਨੰ: | ਸਕੂਲ ਦਾ ਨਾਂ | ਕੰਮ ਕਰ ਰਹੇ ਅਧਿਆਪਕ |
|---|---|---|
| 11 | ਕਮੀਰਪੁਰਾ | 02 |
| 12 | ਉਠੀਆਂ | 02 |
| 13 | ਉਮਰਪੁਰਾ | 04 |
| 14 | ਜਸਤਰਵਾਲ (ਕੁੜੀਆਂ) | 02 |
| 15 | ਛੀਨਾ ਕਰਮ ਸਿੰਘ | 03 |
| 16 | ਵਿਚਲਾ ਕਿਲਾ | 04 |
| 17 | ਸ਼ਾਹਪੁਰ | 02 |
| 18 | ਰੱਖ ਉਠੀਆ | — |
| 19 | ਚੱਕ ਮਿਸ਼ਰੀ ਖਾਂ | 03 |
| 20 | ਵੈਰੋਕੇ | — |
| 21 | ਮੁਜੱਫਰਪੁਰਾ | — |
| 22 | ਅਵਾਨ ਲੱਖਾ ਸਿੰਘ | — |
| 23 | ਸੌੜੀਆਂ | 03 |
| 24 | ਚੱਕ ਕਮਾਲ ਖਾਂ | 02 |
| 25 | ਕਾਕੜ ਤਰੀਨ | 01 |
| 26 | ਪ੍ਰੀਤ ਨਗਰ | 01 |
| 27 | ਮੰਡਿਆਂ ਵਾਲਾ | 02 |
| 28 | ਹੈਤਮ ਪੁਰਾ | 02 |
| 29 | ਚੂਚਕਵਾਲ | 01 |
| 30 | ਭੱਗੂਪੁਰ ਬੇਟ | — |
| 31 | ਭਿੰਡੀ ਸੈਦਾਂ | 02 |
| 32 | ਵਰਿਆਂ | 01 |
| 33 | ਨੇਪਾਲ | 03 |
| 34 | ਮਿਆਦੀ ਕਲਾਂ | 02 |

[ਸਕੂਲ ਸਿੱਖਿਆ ਮੰਤਰੀ]

| ਲੜੀ ਨੰ: | ਸਕੂਲ ਦਾ ਨਾਂ | ਕੰਮ ਕਰ ਰਹੇ ਅਧਿਆਪਕ |
|---|---|---|
| 35 | ਕੋਟਲੀ ਖੇਹਰਾ | — |
| 36 | ਤਲਾ ਅਫਗਾਨਾ | — |
| 37 | ਜਸਰਾਉਰ | 02 |
| 38 | ਟਨਾਣਾ | — |
| 39 | ਕੋਟਲਾ ਸੁਰਾਜ ਲੁਹਾਰ | — |
| 40 | ਮੋਤਲਾ | — |
| 41 | ਜੈਰਾਮਕੋਟ | 01 |
| 42 | ਅਵਾਨ ਵਸਾਉ | — |
| 43 | ਭਨੋਟ ਢੰਡਾਲ | — |
| 44 | ਘੋਗਾ | — |
| 45 | ਵਰਨਾਲੀ | — |
| 46 | ਭੀਲੋਵਾਲ ਪੱਕਾ | 03 |
| 47 | ਲੱਲਾ ਅਫਗਾਨਾਂ | 01 |
| 48 | ਮੋਹਲਕੇ | 02 |
| 49 | ਬੱਗੇ ਖੁਰਦ | 02 |
| 50 | ਝੱਜੇ | 01 |
| 51 | ਰੁਡਾਲਾ | 03 |
| 52 | ਕੁਕੜਾਂ ਵਾਲਾ | 01 |
| 53 | ਖਾਸੂਪੁਰਾ | — |
| 54 | ਸ਼ਾਹਬਾਜ਼ ਪੁਰਾ | 04 |
| 55 | ਕੋਟ ਸਿੱਧੂ | 02 |
| 56 | ਮੁਧ | 01 |
| 57 | ਧਾਰੀਵਾਲ | 04 |

| ਲੜੀ ਨੰ: | ਸਕੂਲ ਦਾ ਨਾਂ | ਕੰਮ ਕਰ ਰਹੇ ਅਧਿਆਪਕ |
|---|---|---|
| 58 | ਭੀਲੋਵਾਲ ਕੱਚਾ | 03 |
| 59 | ਰਾਜਾ ਸਾਂਸੀ (ਲੜਕੀਆਂ) | 09 |
| 60 | ਹਵਾਈ ਅੱਡਾ | 03 |
| 61 | ਤੋਲਾ ਨੰਗਲ | 05 |
| 62 | ਸਲੀਮਪੁਰਾ | 02 |
| 63 | ਚੈਨਪੁਰਾ | 04 |
| 64 | ਬਲੱਗਣ | 04 |
| 65 | ਬਾਵਿਆਂ ਵਾਲੀ | 02 |
| 66 | ਕੋਟਲਾ ਡੂੰਮ | 04 |
| 67 | ਭਿਟੇਵੱਡ | 04 |
| 68 | ਮੌੜੇ | 03 |
| 69 | ਮਾਲਾ ਕੀੜੀ | 02 |
| 70 | ਅਹਿਮਦਪੁਰਾ | 02 |
| 71 | ਕੜਿਆਲ | 04 |
| 72 | ਧਰਮਕੋਟ | 03 |
| 73 | ਜਸਤਰਵਾਲ (ਲੜਕੇ) | 02 |
| 74 | ਭੱਗੂ ਪੁਰ ਉਤਾੜ | 02 |

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੇਰੇ ਇਸ ਸਵਾਲ ਦਾ ਜਵਾਬ ਮੈਨੂੰ ਹੁਣੇ-ਹੁਣੇ ਪਹੁੰਚਿਆ ਹੈ। ਇਸ ਨੂੰ ਪੜ੍ਹ ਕੇ ਵੇਖਿਆ ਹੈ ਤੇ ਜੋ ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਪਿੰਡਾਂ ਬਾਰੇ ਦੱਸਿਆ ਹੈ ਕਿ ਚੋਗਾਵਾਂ 1 ਦੇ ਵਿੱਚ 9 ਸਕੂਲ ਬਗੈਰ ਟੀਚਰਾਂ ਤੋਂ ਖਾਲੀ ਹਨ ਅੌਰ ਚੋਗਾਵਾਂ-2 ਦੇ ਵਿੱਚ 15 ਸਕੂਲ ਬਿਨ੍ਹਾਂ ਟੀਚਰਾਂ ਤੋਂ ਹਨ ਪਰ ਮੇਰੀ ਜਾਣਕਾਰੀ ਮੁਤਾਬਿਕ ਸਕੂਲ ਵੱਧ ਖਾਲੀ ਹਨ। ਚੋਗਾਵਾਂ-1 ਦੇ ਵਿੱਚ 17 ਅਜਿਹੇ ਸਕੂਲ ਹਨ ਜਿਥੇ ਇੱਕ ਟੀਚਰ ਹੈ। ਮੈਂ ਸਾਰਾ ਦੇਖਿਆ ਹੈ, ਵੱਡੇ ਕਸਬਿਆਂ ਵਿੱਚ 13-13 ਟੀਚਰਜ਼ ਹਨ। ਜਿਹੜੇ ਸਕੂਲ ਬਿਨਾਂ ਮਾਸਟਰਾਂ ਤੋਂ ਹਨ, ਉਨ੍ਹਾਂ ਬੱਚਿਆਂ ਦਾ ਭਵਿੱਖ ਕੀ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਚੋਗਾਵਾਂ ਬਲਾਕ-1 ਵਿੱਚ 9 ਤੇ ਬਲਾਕ-2 ਵਿੱਚ 15 ਸਕੂਲ ਹਨ ਜਿਥੇ ਟੀਚਰਜ਼ ਨਹੀਂ ਹਨ। ਗੱਲ ਇਹ ਹੈ ਕਿ ਸਰਵ ਸਿੱਖਿਆ ਅਭਿਆਨ ਦੇ ਥੱਲੇ 2,010 ਟੀਚਰਾਂ ਨੂੰ ਭਰਤੀ ਕਰਨਾ ਹੈ। ਜਿਸ ਵਿਚੋਂ 1,915

[ਸਕੂਲ ਸਿੱਖਿਆ ਮੰਤਰੀ]

ਟੀਚਰ ਪੰਜਾਬ ਵਿੱਚ ਭਰਤੀ ਕੀਤੇ ਗਏ ਹਨ ਅਤੇ ਇਨ੍ਹਾਂ ਸਾਰਿਆਂ ਨੂੰ ਐਪੁਆਇੰਟਮੈਂਟ ਲੈਟਰ ਦੇ ਦਿੱਤੇ ਹਨ। ਇਨ੍ਹਾਂ ਸਾਰੇ ਟੀਚਰਾਂ ਨੇ ਐਪੁਆਇੰਟ ਹੁਣ ਤੱਕ ਹੋ ਜਾਣਾ ਸੀ ਪਰ ਛੁੱਟੀਆਂ ਆ ਗਈਆਂ। ਇਨ੍ਹਾਂ ਦੇ ਬਾਕਾਇਦਾ ਪੋਸਟਿੰਗ ਆਰਡਰ ਹੋ ਗਏ ਹਨ, ਇਨ੍ਹਾਂ ਨੂੰ ਮਿਲ ਗਏ ਹਨ। ਨਤੀਜੇ ਦੇ ਤੌਰ ਤੇ ਇਹ ਜਿਹੜੀਆਂ ਇਸ ਵੇਲੇ ਖਾਲੀ ਕਹਿੰਦੇ ਹਨ, ਉਹ ਕਾਫ਼ੀ ਭਰੀਆਂ ਗਈਆਂ ਹਨ। ਜਿਹੜੀਆਂ ਰਹਿੰਦੀਆਂ ਹਨ, ਉਹ ਵੀ ਅਸੀਂ ਛੇਤੀ ਭਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਜਿੰਨੇ ਵੀ ਬਾਰਡਰ ਏਰੀਏ ਹਨ ਉਹ ਡਿਫੈਂਸ ਲਾਈਨ ਤੋਂ 4-5 ਕਿਲੋਮੀਟਰ ਦੂਰ ਹਨ। ਉਥੇ ਇਕ ਵੀ ਸਕੂਲ ਵਿੱਚ ਇਕ ਵੀ ਟੀਚਰ ਦੀ ਐਪੁਆਇੰਟਮੈਂਟ ਨਹੀਂ ਕੀਤੀ ਗਈ। ਕੀ ਮੰਤਰੀ ਜੀ ਭਰਤੀ ਕਰਨ ਸਬੰਧੀ ਐਸ਼ੋਰੈਂਸ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਨੇ ਬੜੀ ਬੇਮਾਅਨੀ ਗੱਲ ਕੀਤੀ ਹੈ। ਅੰਮ੍ਰਿਤਸਰ ਵਿੱਚ ਅਸੀਂ 153 ਟੀਚਰ ਐਪੁਆਇੰਟ ਕੀਤੇ ਹਨ। ਇਹ ਸਾਰੇ ਪ੍ਰਾਇਮਰੀ ਸਕੂਲਾਂ ਵਿੱਚ ਹਨ। ਇਨ੍ਹਾਂ ਨੂੰ ਐਪੁਆਇੰਟਮੈਂਟ ਲੈਟਰ ਮਿਲ ਗਏ ਹਨ। ਹਾਲੇ ਸਕੂਲਾਂ ਵਿੱਚ ਛੁੱਟੀਆਂ ਚਲ ਰਹੀਆਂ ਹਨ ਜਿਸ ਕਾਰਨ ਇਹ ਰਿਪੋਰਟ ਨਹੀਂ ਕਰ ਸਕੇ। ਜਦੋਂ ਸਕੂਲ ਖੁੱਲ੍ਹਣਗੇ ਤਾਂ ਇਹ ਬਕਾਇਦਾ ਚਲੇ ਜਾਣਗੇ। ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ ਕਿ ਟੀਚਰਲੈਸ ਸਕੂਲ ਹਨ, ਇਹ ਬੜੀ ਬੇਮਾਅਨੀ ਗੱਲ ਹੈ। ਸਾਡੇ ਇਕ ਰੋਟੇਸ਼ਨ ਸਿਸਟਮ ਹੈ ਜਿਸ ਦੇ ਅਧੀਨ ਇਨ੍ਹਾਂ ਨੂੰ ਕਵਰ ਕਰਦੇ ਹਾਂ। ਫਰਦਰ ਅਸੀਂ ਭਰਤੀਆਂ ਕਰਨੀਆਂ ਹਨ ਇਨ੍ਹਾਂ ਦੋਹਾਂ ਬਲਾਕਾਂ ਵਿੱਚ ਅਸੀਂ 24 ਦੇ ਕਰੀਬ ਟੀਚਰ ਐਪੁਆਇੰਟ ਕੀਤੇ ਹਨ। ਜਿਹੜੇ ਬਾਕੀ ਸਕੂਲ ਹਨ ਉਨ੍ਹਾਂ ਨੂੰ ਅਸੀਂ ਇਸੇ ਤਰ੍ਹਾਂ ਕਵਰ ਕਰ ਲਵਾਂਗੇ। ਇਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਇਕ ਅਸੀਂ ਐਕਸਰਸਾਈਜ਼ ਕੀਤੀ ਸੀ ਕਿ ਖਾਲੀ ਸਕੂਲਾਂ ਨੂੰ ਕਿਵੇਂ ਕਵਰ ਕਰਨਾ ਹੈ। ਇਸ ਨੂੰ ਜਿਸ ਢੰਗ ਨਾਲ ਕਰਦੇ ਹਨ ਉਸ ਨੂੰ ਰੇਸ਼ਨੇਲਾਈਜ਼ ਕਰਨਾ ਕਹਿੰਦੇ ਹਨ। ਤੁਸੀਂ ਹੈਰਾਨ ਹੋਵੋਗੇ ਕਿ ਪਿਛਲੇ ਸਾਲਾਂ ਵਿੱਚ 5,000 ਐਸੇ ਟੀਚਰ ਹਨ ਜਿਨ੍ਹਾਂ ਦੀਆਂ ਪੋਸਟਾਂ ਇਨ੍ਹਾਂ ਨੇ ਸ਼ਿਫਟ ਕੀਤੀਆਂ ਸਨ। ਮਗਰਲੇ ਸਾਲਾਂ ਵਿੱਚ ਇਹ ਅਕੁੰਮਲੇਟ ਹੋਈਆਂ ਹਨ। ਜੱਥੇਦਾਰ ਤੋਤਾ ਸਿੰਘ ਜੀ ਨਾਲ ਮੇਰੀ ਗੱਲ ਹੋਈ ਸੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਹ ਐਕਸਰਸਾਈਜ਼ ਸ਼ੁਰੂ ਕੀਤੀ, 15 ਦਿਨਾਂ ਵਿਚ ਹੀ ਇੰਨਾ ਸਟਰੈਸ ਪਿਆ ਕਿ ਇਹ ਛੱਡ ਦਿੱਤੀ। ਇਹ ਕਰੈਡਿਟ ਜਾਂਦਾ ਹੈ ਮੁੱਖ ਮੰਤਰੀ ਸਾਹਿਬ ਨੂੰ। ਪਿਛਲੇ ਸਾਲ ਇਨ੍ਹਾਂ ਨੇ 5,000 ਟੀਚਰ ਉਨ੍ਹਾਂ ਖਾਲੀ ਥਾਵਾਂ ਤੇ ਸ਼ਿਫਟ ਕੀਤੇ ਜਿਥੋਂ ਪੋਸਟਾਂ ਲੈ ਲੈ ਕੇ ਸ਼ਹਿਰਾਂ ਵਿੱਚ ਟੀਚਰ ਲਿਆਂਦੇ ਗਏ ਸਨ। ਇਹ ਬੜਾ ਵੱਡਾ ਕਰੈਡਿਟੇਬਲ ਕੰਮ ਹੈ। ਅੰਮ੍ਰਿਤਸਰ ਵਿੱਚ 158 ਪੋਸਟਾਂ ਸੀ ਜਿਹੜੀਆਂ ਨੂੰ ਰੇਸ਼ਨੇਲਾਈਜੇਸ਼ਨ ਥੱਲੇ ਠੀਕ ਕੀਤਾ ਗਿਆ। 42 ਐਸੀਆਂ ਹੋਰ ਖਾਲੀ ਥਾਵਾਂ ਸਨ, ਫਿਰ 116 ਹੋਰ ਪੋਸਟਾਂ ਸੀ ਜਿਹੜੀਆਂ ਪੋਸਟਾਂ ਦੇ ਨਾਲ ਟੀਚਰ ਚੁੱਕ ਕੇ ਪਿੰਡਾਂ ਵਿਚੋਂ ਸ਼ਹਿਰਾਂ ਵਿੱਚ ਲਿਆਂਦੇ ਗਏ ਸਨ। We are proceeding with this idea to cover all the schools.

**ਮਾਨਯੋਗ ਸਪੀਕਰ** : ਸਵਾਲ ਜੋ ਪੁੱਛਿਆ ਗਿਆ ਹੈ, ਉਸ ਬਾਰੇ ਜਵਾਬ ਦਿਓ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਇਹ ਜਿਹੜੇ ਬਾਰਡਰ ਦੇ ਨਗਰ ਸਨ ਇਨ੍ਹਾਂ ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਪ ਜਾ ਕੇ ਵੇਖਿਆ ਸੀ ਅਤੇ ਉਥੇ ਐਲਾਨ ਕੀਤਾ ਸੀ ਕਿ ਜਿਹੜੇ ਮੁੰਡੇ ਪੜ੍ਹੇ ਲਿਖੇ ਹਨ ਉਨ੍ਹਾਂ ਨੂੰ ਪੰਚਾਇਤਾਂ ਵਲੋਂ ਪੈਸੇ ਦਿੱਤੇ ਜਾਇਆ ਕਰਨ ਤਾਂ ਕਿ ਸਕੂਲ ਚਲਦੇ ਰਹਿਣ। ਜਿਹੜੀ ਗੱਲ ਇਹ ਲੈ ਕੇ ਤੁਰ ਪਏ ਹਨ ਕਿ ਮੁੱਖ ਮੰਤਰੀ ਸਾਹਿਬ ਨੇ ਇਹ ਸਾਰੀਆਂ ਗੱਲਾਂ ਕੀਤੀਆਂ ਹਨ, ਸਾਡੇ ਸਕੂਲਾਂ ਵਿੱਚ ਤਾਂ ਕੋਈ ਵੀ ਟੀਚਰ ਨਹੀਂ ਪਹੁੰਚਿਆ। ਉਦੋਂ ਬਾਅਦ ਉਨ੍ਹਾਂ ਸਕੂਲਾਂ ਦੇ ਵਿੱਚ ਇੱਕ ਵੀ ਟੀਚਰ ਨਹੀਂ ਗਿਆ। ਕੀ ਇਹ ਉਨ੍ਹਾਂ ਸਕੂਲਾਂ ਨੂੰ ਬੰਦ ਕਰਨਾ ਚਾਹੁੰਦੇ ਹਨ ਜਾਂ ਫਿਰ ਕੀ ਇਹ ਚਾਹੁੰਦੇ ਹਨ ਕਿ ਪਿੰਡਾਂ ਦੇ ਲੋਕ ਨਾ ਪੜ੍ਹਨ ?

**ਮਾਨਯੋਗ ਸਪੀਕਰ** : ਮੰਤਰੀ ਸਾਹਿਬ, ਆਪਣੇ ਹਲਕੇ ਦੇ ਬਾਰੇ ਦੱਸੋ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਿਹਾ ਹੈ ਕਿ ਜਿਹੜੇ ਅਸੀਂ ਟੀਚਰ ਭਰਤੀ ਕੀਤੇ ਹਨ, ਉਹ 1,915 ਭਰਤੀ ਕੀਤੇ ਹਨ। ਲਗਭਗ 700 ਕੁ ਦੇ ਕਰੀਬ ਸਕੂਲਾਂ ਦੀ ਗਿਣਤੀ ਹੈ ਜਿਹੜੇ ਕਿ ਕਵਰ ਹੋਣ ਤੋਂ ਰਹਿੰਦੇ ਹਨ ਜਿੱਥੇ ਕਿ ਟੀਚਰ ਨਹੀਂ ਸੀ, ਉਹ ਅਸੀਂ ਕਵਰ ਕਰ ਦੇਵਾਂਗੇ। That will be covered through rotation system. ਸਪੀਕਰ ਸਾਹਿਬ, ਇਹ ਕੰਮ ਬਾਕਾਇਦਾ ਚਲਿਆ ਹੋਇਆ ਹੈ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੈਂ ਪੁੱਛ ਰਿਹਾ ਹਾਂ ਕਿ ਪੰਚਾਇਤਾਂ ਨੇ ਜਿਹੜੇ +2 ਪਾਸ ਮੁੰਡੇ ਟੀਚਰਜ਼ ਵਜੋਂ ਭਰਤੀ ਕੀਤੇ ਸਨ, ਉਨ੍ਹਾਂ ਕਾਰਨ ਹੀ ਉਹ ਸਕੂਲ ਪਹਿਲਾਂ ਚਲਦੇ ਸਨ। ਕੀ ਹੁਣ ਇਹ ਉਸੇ ਤਰ੍ਹਾਂ ਜਿਵੇਂ ਕਿ ਪਹਿਲਾਂ ਸਰਪੰਚਾਂ ਵਲੋਂ ਭਰਤੀ ਕੀਤੇ ਟੀਚਰਜ਼ ਨਾਲ ਸਕੂਲ ਚਲਾਏ ਜਾਂਦੇ ਸਨ, ਉਨ੍ਹਾਂ ਸਕੂਲਾਂ ਨੂੰ ਚਲਦੇ ਰੱਖਣ ਲਈ ਕੀ ਉਨ੍ਹਾਂ ਟੀਚਰਜ਼ ਨੂੰ ਸਰਪੰਚਾਂ ਰਾਹੀਂ ਫਿਰ ਤੋਂ ਰੱਖਣਗੇ ?

**ਮਾਨਯੋਗ ਸਪੀਕਰ** : ਕੀ ਬੱਚਿਆਂ ਦੀ ਪੜ੍ਹਾਈ ਖਾਤਰ ਫਿਰ ਤੋਂ +2 ਪਾਸ ਟੀਚਰ ਰੱਖੋਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੇ ਟੀਚਰ ਭਰਤੀ ਕੀਤੇ ਹਨ, ਇਹ ਕੰਟਰੈਕਟ ਬੇਸਿਜ਼ ਤੇ ਭਰਤੀ ਕੀਤੇ ਹਨ। ਅੱਗੋਂ ਲਈ ਵੀ ਜਿਨ੍ਹਾਂ ਨੂੰ ਭਰਤੀ ਕਰ ਰਹੇ ਹਾਂ, ਕੰਟਰੈਕਟ ਬੇਸਿਜ਼ ਤੇ ਕਰ ਰਹੇ ਹਾਂ।

**ਸਰਦਾਰ ਵੀਰ ਸਿੰਘ ਲੋਪੋਕੇ** : ਕੀ ਉਹ ਸਕੂਲਾਂ ਵਿਚ ਭੇਜਣੇ ਹਨ ਜਾਂ ਫਿਰ ਸਕੂਲ ਬੰਦ ਕਰ ਦੇਣੇ ਹਨ ?

**ਮਾਨਯੋਗ ਸਪੀਕਰ** : ਉਹ ਸਿਰਫ ਆਪਣੇ ਚੋਗਾਵਾਂ ਬਲਾਕ ਬਾਰੇ ਪੁੱਛ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਐਨਸ਼ਿਓਰ ਕੀਤਾ ਹੈ ਕਿ ਉਥੇ 24 ਸਕੂਲ ਖੁੱਲ੍ਹੇ ਸਨ। 16 ਭਰ ਦਿੱਤੇ ਹਨ ਅਤੇ ਬਾਕੀ ਅੱਠ ਜੋ ਰਹਿੰਦੇ ਹਨ, ਅਸੀਂ ਉਥੇ ਭਰਤੀ ਕਰ ਦੇਵਾਂਗੇ। ਇਮੀਜੀਏਟਲੀ ਕੁਝ ਚਿਰ ਬਾਅਦ ਹੀ ਭਰਤੀ ਕਰ ਰਹੇ ਹਾਂ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਵੀ ਸਪਲੀਮੈਂਟਰੀ ਕਰਨੀ ਹੈ।

**ਮਾਨਯੋਗ ਸਪੀਕਰ** : ਬਹੁਤ ਸਪਲੀਮੈਂਟਰੀਜ਼ ਹੋ ਚੁੱਕੀਆਂ ਹਨ। ਚਲੋ, ਤੁਸੀਂ ਵੀ ਕਰ ਲਓ। (ਵਿਘਨ, ਸ਼ੋਰ)

**ਸਰਦਾਰ ਤੋਤਾ ਸਿੰਘ** : ਇਹ ਤੁਹਾਡੇ ਹੀ ਫਾਇਦੇ ਵਿਚ ਹੈ.....

**ਮਾਨਯੋਗ ਸਪੀਕਰ** : ਚਲੋ, ਦੱਸੋ ?

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਿਦਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ.....(ਵਿਘਨ, ਸ਼ੋਰ).....ਸਾਡੇ ਵੇਲੇ ਕੋਈ ਟੀਚਰ ਸ਼ਹਿਰਾਂ ਵਿਚ ਨਹੀਂ ਲੱਗੇ। ਬੇਸ਼ਕ ਰਿਕਾਰਡ ਕਢਵਾ ਕੇ ਵੇਖ ਲਓ। ਇਸ ਗੱਲ ਦੇ ਵਿਚ ਨਾ ਪਓ। ਮੈਂ ਸਵਾਲ ਕਰ ਰਿਹਾ ਹਾਂ। ਇਹ ਸਾਰਿਆਂ ਦੇ ਹਿੱਤ ਵਿਚ ਹੈ। ਸਪੀਕਰ ਸਾਹਿਬ, ਇਹ ਪਿਛਲੇ ਪੰਜਾਂ ਸਾਲਾਂ ਦਾ ਰਿਕਾਰਡ ਕਢਵਾ ਕੇ ਵੇਖ ਸਕਦੇ ਹਨ। ਮੈਂ ਇਹ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਜਿਹੜੇ 1900 ਦੇ ਕਰੀਬ ਟੀਚਰਜ਼ ਬਾਰੇ ਕਹਿੰਦੇ ਹਨ ਕਿ ਲੱਗੇ ਹਨ, ਉਨ੍ਹਾਂ ਟੀਚਰਜ਼ ਦੀ ਜੁਆਇਨਿੰਗ ਵਿਚ ਦੋ ਤਰ੍ਹਾਂ ਦੀਆਂ ਮੁਸ਼ਕਿਲਾ ਆ ਰਹੀਆਂ ਹਨ। ਉਹ ਟੀਚਰ ਜੁਆਇੰਨ ਨਹੀਂ ਕਰ ਪਾ ਰਹੇ ਕਿਉਂਕਿ ਜ਼ਿਲ੍ਹਾ ਸਿੱਖਿਆ ਅਫਸਰ ਕਹਿੰਦਾ ਹੈ ਕਿ ਇਨ੍ਹਾਂ ਦੀ ਐਪੁਆਇੰਟਮੈਂਟ ਮੈਂ ਕਰਨੀ ਹੈ ਅਤੇ ਸਰਪੰਚ ਕਹਿੰਦੇ ਹਨ ਕਿ ਜ਼ਿਲ੍ਹਾ ਸਿੱਖਿਆ ਅਫਸਰ ਐਪੁਆਇੰਟ ਕਰਨ ਵਾਲਾ ਕੌਣ ਹੁੰਦਾ ਹੈ, ਉਨ੍ਹਾਂ ਦੀ ਜੁਆਇਨਿੰਗ ਅਸੀਂ ਕਰਵਾਉਣੀ ਹੈ। ਜੁਆਇਨਿੰਗ ਬਾਰੇ ਆਰਡਰ ਅਸੀਂ ਦੇਣੇ ਹਨ। ਇਸ ਕਰਕੇ ਉਹ ਟੀਚਰ ਜੁਆਇੰਨ ਨਹੀਂ ਕਰ ਪਾਏ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਾਡੀ ਗੌਰਮਿੰਟ ਦੀ ਪਾਲਿਸੀ ਹੈ। ਅਸੀਂ ਪੰਚਾਇਤੀ ਰਾਜ ਸਿਸਟਮ ਨੂੰ ਜ਼ਿਆਦਾ ਅਧਿਕਾਰ ਦੇਣੇ ਹਨ, ਐਜੂਕੇਸ਼ਨ ਵੀ ਉਨ੍ਹਾਂ ਵਿਚੋਂ ਇੱਕ ਹੈ। ਜਿਥੇ ਜਿਥੇ ਇਹੋ ਜਿਹੇ ਪਿੰਡ ਹੋਣਗੇ, ਜਿਹੜੇ ਕਿ ਪੰਚਾਇਤੀ ਰਾਜ ਸਿਸਟਮ ਦੀ ਇਸ ਪਾਲਿਸੀ ਦੇ ਅਧੀਨ ਹਨ, ਉਨ੍ਹਾਂ ਪਿੰਡਾਂ ਵਿਚ ਪੰਚਾਇਤਾਂ ਨੂੰ ਇਹ ਟੀਚਰ ਰੱਖਣ ਵਾਸਤੇ ਕਹਾਂਗੇ। ਜਿਥੇ ਕਿਤੇ ਐਪੁਆਇੰਟਮੈਂਟ ਦੇ ਵਿਚ ਪ੍ਰਾਬਲਮ ਆਵੇਗੀ, ਉਥੇ ਡਿਪਾਰਟਮੈਂਟ ਇੰਟਰਫੀਅਰ ਕਰੇਗਾ।

---

## ਮੋਗਾ-ਜ਼ੀਰਾ ਸੜਕ ਦੀ ਮੁਰੰਮਤ

*880. **ਸਰਦਾਰ ਤੋਤਾ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਗਾ-ਜ਼ੀਰਾ ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਨਹੀਂ ਜੀ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਅਸੀਂ ਬਾਘਾ ਪੁਰਾਣਾ ਤੋਂ ਅੰਮ੍ਰਿਤਸਰ ਜਾਂਦੇ ਸੀ ਅਤੇ ਜਾਂ ਮੋਗਾ ਤੋਂ ਅੰਮ੍ਰਿਤਸਰ ਜਾਂਦੇ ਸੀ ਤਾਂ ਉਹ ਸੜਕ ਟੁੱਟੀ ਹੋਈ ਸੀ। ਇਹ ਕਹਿ ਦਿੰਦੇ ਹਨ ਕਿ ਫੰਡਜ਼ ਹੋਣਗੇ ਤਾਂ ਬਣਾ ਦੇਵਾਂਗੇ। ਮੋਗੇ ਤੋਂ ਜੇ ਜ਼ੀਰੇ ਜਾਣਾ ਹੋਵੇ ਤਾਂ ਅੰਮ੍ਰਿਤਸਰ ਨੂੰ ਜਾਣ ਲਈ ਕੋਈ ਸੜਕ ਨਹੀਂ ਹੈ। ਇਸ ਬਾਰੇ ਜ਼ੀਰਾ ਸਾਹਿਬ ਨੇ ਵੀ ਕਿਹਾ ਸੀ। ਮੋਗਾ-ਜ਼ੀਰਾ ਸੜਕ ਬਹੁਤ ਟੁੱਟੀ ਹੋਈ ਹੈ, ਪਰ ਇਹ ਕਹਿੰਦੇ ਹਨ ਕਿ ਰਿਪੇਅਰ ਨਹੀਂ ਕਰਨੀ। ਇਹ ਕਦੋਂ ਤੱਕ ਰਿਪੇਅਰ ਹੋਣਗੀਆਂ ? ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਸਾਰਿਆਂ ਨੂੰ ਜਾਣ ਲਈ, ਜਾਂ ਫਿਰ ਹੈਲੀਕਾਪਟਰ ਦੇ ਦੇਣ।

**ਮੰਤਰੀ** : ਸਪੀਕਰ ਸਾਹਿਬ, ਬੇਨਤੀ ਹੈ ਕਿ ਮੈਂਬਰ ਸਾਹਿਬ ਦੇ ਵਿਊਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਤੇ ਅੱਗੇ ਜ਼ੀਰਾ ਸਾਹਿਬ ਨੇ ਵੀ ਕਿਹਾ ਹੈ, ਇਹ ਸੜਕ ਨਾਬਾਰਡ-10 ਸਕੀਮ ਜੋ ਚਲ ਰਹੀ ਹੈ, ਉਸ ਦੇ ਵਿਚ ਇਸ ਸੜਕ ਨੂੰ ਇਨਕਲੂਡ ਕਰਕੇ ਰਿਪੇਅਰ ਕਰਵਾ ਦੇਵਾਂਗੇ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਇਹ ਪੈਚ ਵਰਕ ਹੀ ਕਰਵਾ ਦੇਣ।

**ਮਾਨਯੋਗ ਸਪੀਕਰ** : ਪੈਚ ਵਰਕ ਕਰਵਾ ਦਿਓ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

---

## ਗੜ੍ਹਦੀਵਾਲਾ-ਟਾਂਡਾ ਸੜਕ ਦੀ ਮੁਰੰਮਤ

***891. ਸ਼੍ਰੀ ਦੇਸ ਰਾਜ ਧੁੱਗਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਗੜ੍ਹਦੀਵਾਲਾ-ਟਾਂਡਾ ਰੋਡ ਦੀ ਆਖਰੀ ਵਾਰ ਮੁਰੰਮਤ ਕਿਸ ਸਾਲ ਹੋਈ ਸੀ ਅਤੇ ਸਾਲ 2004-05 ਦੇ ਦੌਰਾਨ ਉਕਤ ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼; ਜੇਕਰ ਕੋਈ ਹੈ, ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸ਼੍ਰੀ ਮਾਨ ਜੀ, ਇਸ ਸੜਕ ਦੀ ਕੁੱਲ ਲੰਬਾਈ 16.00 ਕਿਲੋਮੀਟਰ ਹੈ, ਜਿਸ ਵਿਚੋਂ 8.28 ਕਿਲੋਮੀਟਰ ਅਪ੍ਰੈਲ, 1996 ਅਤੇ ਮਈ, 1996 ਵਿਚ ਅਤੇ ਬਾਕੀ 7.72 ਕਿਲੋਮੀਟਰ ਅਪ੍ਰੈਲ, 2002 ਵਿਚ ਮੁਰੰਮਤ ਕੀਤੀ ਗਈ ਸੀ।

ਟਾਂਡਾ-ਗੜ੍ਹਦੀਵਾਲਾ ਸੜਕ ਦੀ ਮੁਰੰਮਤ ਡਿਊ ਹੈ ਅਤੇ ਇਹ ਸਾਲ 2004-05 ਵਿਚ ਕਰ ਦਿੱਤੀ ਜਾਵੇਗੀ।

---

## ਮਜੀਠਾ ਰੋਡ, ਅੰਮ੍ਰਿਤਸਰ ਦੇ ਨਾਲ-ਨਾਲ ਲਗਾਏ ਗਏ ਬਿਜਲੀ ਦੇ ਖੰਭਿਆਂ ਨੂੰ ਬਦਲਣਾ

***869. ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਜੀਠਾ ਰੋਡ, ਅੰਮ੍ਰਿਤਸਰ ਦੇ ਨਾਲ-ਨਾਲ ਲਗਾਏ ਗਏ ਬਿਜਲੀ ਦੇ ਕੁਝ ਖੰਭੇ ਇਸ ਸੜਕ ਨੂੰ ਚੌੜਾ ਕੀਤੇ ਜਾਣ ਦੇ ਕਾਰਣ ਉਨ੍ਹਾਂ ਦੀਆਂ ਮੌਜੂਦਾ ਥਾਵਾਂ ਤੋਂ ਬਦਲੇ ਜਾਣੇ ਲੋੜੀਂਦੇ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਖੰਭਿਆਂ ਨੂੰ ਕਦੋਂ ਤੱਕ ਬਦਲੇ ਜਾਣ ਦੀ ਸੰਭਾਵਨਾ ਹੈ ?

**Capt. Amarinder Singh :** Yes, Sir. It is correct that some electric poles installed along Majitha Road, Amritsar are required to be shifted from the present places. The shifting will be done within 4 months from the date of deposit of the estimated cost by Municipal Corporation, Amritsar, which is yet to be deposited.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅੰਮ੍ਰਿਤਸਰ ਸ਼ਹਿਰ ਦੇ ਵਿਚ ਮਜੀਠਾ ਰੋਡ ਤੇ ਬਿਜਲੀ ਬੋਰਡ ਦੇ ਖੰਭੇ ਲਗੇ ਹੋਏ ਹਨ, ਉਥੇ ਸੜਕ ਚੌੜੀ ਹੋਣ ਕਰਕੇ ਇਹ ਬਿਜਲੀ ਦੇ ਖੰਭੇ ਸੜਕ ਦੇ ਵਿਚ ਆ ਗਏ ਹਨ ਜਿਸ ਕਰਕੇ ਬਹੁਤ ਸਾਰੇ ਐਕਸੀਡੈਂਟ ਹੋ ਰਹੇ ਹਨ ਅਤੇ ਕਈ ਲੋਕ ਜ਼ਖਮੀ ਹੋ ਚੁੱਕੇ ਹਨ ਜਿਸ ਨਾਲ ਕਈ ਜਾਨਾਂ ਵੀ ਜਾ ਸਕਦੀਆਂ ਹਨ। ਇਸ ਲਈ ਇਸ ਨੂੰ ਹਟਵਾਉਣ ਲਈ ਸਰਕਾਰ ਵਲੋਂ ਵੀ ਉਚੇਚੇ ਉਪਰਾਲੇ ਕੀਤੇ ਜਾ ਰਹੇ ਹਨ। ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਮਿਊਂਸਿਪਲ ਕਾਰਪੋਰੇਸ਼ਨ ਤੋਂ ਫੰਡਜ਼ ਆ ਜਾਣ ਤੋਂ 4 ਮਹੀਨਿਆਂ ਦੇ ਵਿਚ ਇਹ ਖੰਭੇ ਹਟਾ ਦਿੱਤੇ ਜਾਣਗੇ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਿਊਂਸਿਪਲ ਕਾਰਪੋਰੇਸ਼ਨ ਦੀ ਮਾਲੀ ਹਾਲਤ ਪਹਿਲੇ ਹੀ ਕਾਫੀ ਖਰਾਬ ਚਲ ਰਹੀ ਹੈ, ਇਸ ਲਈ ਕਿਰਪਾ ਕਰਕੇ ਸਰਕਾਰ ਬਿਜਲੀ ਬੋਰਡ ਨੂੰ ਕਹਿ ਕੇ ਇਹ ਖੰਭੇ ਹਟਵਾਉਣ ਦਾ ਹੀ ਪ੍ਰਬੰਧ ਕਰਵਾਏਗੀ ਤਾਂ ਕਿ ਫੰਡਜ਼ ਮਿਊਂਸਿਪਲ ਕਾਰਪੋਰੇਸ਼ਨ ਵਲੋਂ ਦੇਣ ਦੀ ਲੋੜ ਵੀ ਨਾ ਪਵੇ ਅਤੇ ਖੰਭੇ ਵੀ ਹਟ ਜਾਣ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਅੰਮ੍ਰਿਤਸਰ ਮਿਊਂਸਿਪਲ ਕਾਰਪੋਰੇਸ਼ਨ ਦੀ ਵਿੱਤੀ ਹਾਲਾਤ ਠੀਕ ਨਹੀਂ ਹੈ। ਇਸ ਮਾੜੀ ਮਾਲੀ ਹਾਲਤ ਨੂੰ ਵੇਖਦੇ ਹੋਏ ਸਰਕਾਰ ਇਸ ਉਤੇ ਗੌਰ ਕਰੇਗੀ ਤਾਂ ਕਿ ਇਨ੍ਹਾਂ ਖੰਭਿਆਂ ਨੂੰ ਸੜਕਾਂ ਵਿਚੋਂ ਸ਼ਿਫਟ ਕੀਤਾ ਜਾ ਸਕੇ। ਕੁਝ ਪਹਿਲੇ ਸਾਲ 2001-02 ਵਿਚ ਖੰਭੇ ਸ਼ਿਫਟ ਕੀਤੇ ਗਏ ਸਨ ਪਰ ਹਾਲੇ ਵੀ ਕੁਝ ਖੰਭੇ ਲਗੇ ਹੋਏ ਹਨ ਜਿਨ੍ਹਾਂ ਨੂੰ ਸ਼ਿਫਟ ਕਰਨਾ ਬਾਕੀ ਰਹਿੰਦਾ ਹੈ। ਇਸ ਲਈ ਅੰਮ੍ਰਿਤਸਰ ਮਿਊਂਸਿਪਲ ਕਾਰਪੋਰੇਸ਼ਨ ਦੀ ਮਾਲੀ ਹਾਲਤ ਨੂੰ ਵੇਖਦੇ ਹੋਏ ਅਸੀਂ ਜ਼ਰੂਰ ਖੰਭੇ ਸ਼ਿਫਟ ਕਰਾਂਗੇ, ਤਾਂ ਕਿ ਲੋਕਾਂ ਦਾ ਜਾਨੀ ਨੁਕਸਾਨ ਨਾ ਹੋ ਸਕੇ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਫੀਲਡ ਵਿਚ ਕਈ ਜਗ੍ਹਾ ਤੇ ਬਿਜਲੀ ਦੇ ਖੰਭੇ ਗਲਤ ਢੰਗ ਨਾਲ ਲਗੇ ਹੋਏ ਹਨ, ਇਸੇ ਤਰ੍ਹਾਂ ਮੋਗਾ ਵਿਚ ਇਕ ਟਰਾਂਸਫਾਰਮਰ ਸੜਕ ਵਿਚ ਲਗਾ ਹੋਇਆ ਹੈ ਜਿਸ ਦੇ ਨਾਲ ਪਿਛੇ 2 ਮੱਝਾਂ ਸੜ ਗਈਆਂ ਸਨ ਅਤੇ ਜਾਨੀ

ਨੁਕਸਾਨ ਹੋਣ ਦਾ ਵੀ ਡਰ ਰਹਿੰਦਾ ਹੈ। ਇਸ ਟਰਾਂਸਫਾਰਮਰ ਨੂੰ ਸ਼ਿਫਟ ਕਰਨ ਵਾਸਤੇ ਲੋਕਾਂ ਨੇ ਬਿਜਲੀ ਬੋਰਡ ਨੂੰ ਕਿਹਾ ਪਰ ਉਹ ਲੋਕਾਂ ਨੂੰ ਕਹਿੰਦੇ ਹਨ ਕਿ ਇਸ ਦੇ ਲਈ ਫ਼ੰਡਜ਼ ਜਮ੍ਹਾਂ ਕਰਵਾਏ ਜਾਣ ਜਦ ਕਿ ਇਹ ਟਰਾਂਸਫਾਰਮਰ ਬਿਜਲੀ ਬੋਰਡ ਦੀ ਗਲਤੀ ਨਾਲ ਲਗੇ ਹੋਏ ਹਨ। ਕੀ ਬੋਰਡ ਇਸ ਨੂੰ ਸ਼ਿਫਟ ਕਰਨ ਲਈ ਤਿਆਰ ਹੈ ਤਾਂ ਕਿ ਲੋਕਾਂ ਨੂੰ ਪੈਸੇ ਨਾ ਜਮ੍ਹਾਂ ਕਰਵਾਉਣੇ ਪੈਣ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੋਗਾ ਟਰਾਂਸਫਾਰਮਰ ਬਾਰੇ ਤਾਂ ਮੈਨੂੰ ਜਾਣਕਾਰੀ ਨਹੀਂ ਹੈ ਪਰ ਜਿਥੇ ਵੀ ਜਾਨੀ ਨੁਕਸਾਨ ਹੋਣ ਦਾ ਡਰ ਹੋਵੇਗਾ ਉਥੇ ਸਰਕਾਰ ਜ਼ਰੂਰ ਜ਼ਰੂਰੀ ਕਦਮ ਚੁੱਕੇਗੀ ਕਿਉਂਕਿ ਅੱਜ ਕੱਲ੍ਹ ਸੜਕਾਂ ਕਾਫੀ ਜਗ੍ਹਾ ਤੋਂ ਚੌੜੀਆਂ ਹੋ ਰਹੀਆਂ ਹਨ ਜਿਸ ਕਰਕੇ, ਇਨ੍ਹਾਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਮਿਊਂਸਿਪਲ ਕਮੇਟੀਜ਼ ਦੀ ਮਾਲੀ ਹਾਲਤ ਵੀ ਠੀਕ ਨਹੀਂ ਹੈ, ਇਸ ਲਈ ਇਨ੍ਹਾਂ ਦਾ ਹੱਲ ਜਲਦੀ ਹੀ ਕੱਢ ਲਿਆ ਜਾਵੇਗਾ।

---

## ਉਦਯੋਗਿਕ ਸਬਸਿਡੀ ਦੀ ਅਦਾਇਗੀ ਨਾ ਕਰਨਾ

*870. **ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਵਿੱਚ ਉਦਯੋਗਿਕ ਸਬਸਿਡੀ ਦੀ ਅਦਾਇਗੀ ਉਸ ਦੇ ਲਾਭਪਾਤਰਾਂ ਨੂੰ ਸਾਲ 1999 ਤੋਂ ਬਾਅਦ ਨਹੀਂ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ ਅਤੇ ਇਸ ਵਿੱਚ ਕਿੰਨੀ ਰਕਮ ਸ਼ਾਮਲ ਹੈ ?

**Capt. Amarinder Singh** : No Sir, Industrial subsidies of Rs. 82,42,700 for 14 beneficiary units of Amritsar were released during the financial year 1999-2000. Again, Rs. 50,61,700 for 11 beneficiary units of Amritsar were given industrial subsidy during the financial year 2000-2001. Thereafter, no payment of industrial subsidy could be made because of non-release of budget. An amount of Rs. 69,29,43,400 relating to 817 beneficiary units of Amritsar is pending disbursement as on date.

**ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਸਪੀਕਰ ਸਾਹਿਬ, ਪੰਜਾਬ ਦੀ ਇੰਡਸਟਰੀ ਦੀ ਹਾਲਤ ਬੜੀ ਮਾੜੀ ਹੈ ਪਰ ਫਿਰ ਵੀ ਸਰਕਾਰ ਇੰਪਰੂਵ ਕਰਨ ਦੇ ਬਹੁਤ ਜ਼ਿਆਦਾ ਯਤਨ ਕਰ ਰਹੀ ਹੈ। ਜਿਹੜੇ 817 ਇੰਡਸਟਰੀਅਲ ਯੂਨਿਟਸ ਪੰਜਾਬ ਦੇ, ਜਿਨ੍ਹਾਂ ਨੂੰ ਸਰਕਾਰ ਨੇ ਹਾਲੇ ਸਬਸਿਡੀ 69 ਕਰੋੜ 29 ਲੱਖ 43,400 ਰੁਪਏ ਦੇਣੀ ਹੈ ਜੇਕਰ ਸਰਕਾਰ ਇਨ੍ਹਾਂ ਯੂਨਿਟਸ ਨੂੰ ਸਬਸਿਡੀ ਦੇ ਦੇਵੇ ਤਾਂ ਇਹ ਯੂਨਿਟਸ ਕੁਝ ਹੱਦ ਤੱਕ ਮਾਲੀ ਹਾਲਤ ਤੋਂ ਉਭਰ ਸਕਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕਦੋਂ ਤੱਕ ਇਹ ਸਬਸਿਡੀ ਰਿਲੀਜ਼ ਕਰ ਦਿੱਤੀ ਜਾਵੇਗੀ ?

**ਮੁੱਖ ਮੰਤਰੀ** : ਮੈਂ ਮੈਂਬਰ ਸਾਹਿਬ ਨਾਲ ਬਿਲਕੁਲ ਸਹਿਮਤ ਹਾਂ। ਇਹ ਸਰਕਾਰ ਦੀ ਕਰੈਡੇਬਿਲਟੀ ਦਾ ਸਵਾਲ ਹੈ। ਜੇ ਸਰਕਾਰ ਕਮਿਟਮੈਂਟ ਕਰ ਦੇਵੇ ਤਾਂ ਉਸ ਨੂੰ ਪੂਰਾ ਕਰਨਾ ਉਸ ਦਾ ਫਰਜ਼ ਬਣਦਾ ਹੈ ਲੇਕਿਨ ਕਈ ਵਾਰ ਫੰਡਾਂ ਦੀ ਘਾਟ ਕਰਕੇ ਕਮਿਟਮੈਂਟ ਪੂਰੀ ਨਹੀਂ ਵੀ ਕੀਤੀ ਜਾ ਸਕਦੀ ਲੇਕਿਨ ਅਸੀਂ ਆਪਣੀ ਨਵੀਂ ਇੰਡਸਟਰੀਅਲ ਪਾਲਿਸੀ ਦੇ ਵਿੱਚ ਇਹ ਗੱਲ ਰੱਖੀ ਹੈ You cannot meet them because of financial paucity, we cannot give them money because it is not only in Amritsar but Punjab's 5,592 units owe our Rs. 550 Crores. The Govt. does not have the resources for it. So what we have proposed in our Policy ਕਿ ਅਸੀਂ ਇਕ ਟਰੇਡੇਬਲ ਕਨਵਰਟੀਬਲ ਬਾਂਡ ਇਸ਼ੂ ਕਰਾਂਗੇ। ਉਸ ਦੀ ਅਸੀਂ ਨੋਟੀਫਿਕੇਸ਼ਨ ਵੀ ਕਰ ਲਈ ਸੀ ਅਤੇ ਸਾਰੀ ਤਿਆਰੀ ਵੀ ਹੋ ਗਈ ਸੀ। ਉਸ ਬਾਂਡ ਦੀ ਜਦ ਅਸੀਂ ਰਿਜ਼ਰਵ ਬੈਂਕ ਤੋਂ ਮਨਜ਼ੂਰੀ ਮੰਗੀ The Reserve Bank said you have to get Govt. approval under Article 293 of the Constitution ਉਹ ਅਸੀਂ 27 ਫਰਵਰੀ, 2004 ਨੂੰ ਗੌਰਮਿੰਟ ਆਫ ਇੰਡੀਆ ਨੂੰ ਅਪਰੂਵਲ ਲਈ ਭੇਜਿਆ ਸੀ ਪਰ ਅਨਫਾਰਚੂਨੇਟਲੀ ਲੋਕ ਸਭਾ ਦੀਆਂ ਇਲੈਕਸ਼ਨਾਂ ਦਾ ਪ੍ਰਾਸੈਸ ਸ਼ੁਰੂ ਹੋ ਗਿਆ। ਭਾਰਤ ਸਰਕਾਰ ਦੇ ਅੰਦਰ ਸਾਰਾ ਕੰਮ ਠੱਪ ਹੋ ਗਿਆ। ਹੁਣ ਚਾਲੂ ਹੋ ਰਿਹਾ ਹੈ। We will be going back to get this approval done. When this approval comes, I hope ਜਿਹੜੇ ਵੀ ਪੰਜਾਬ ਦੇ ਇੰਡਸਟਰੀਅਲ ਯੂਨਿਟਸ ਸੀ ਜਿਨ੍ਹਾਂ ਨੂੰ ਅਸੀਂ ਸਰਕਾਰੀ ਤੌਰ ਤੇ ਕਮਿਟਮੈਂਟ ਕੀਤੀ ਹੋਈ ਹੈ, ਉਹ ਅਸੀਂ ਪੂਰੀ ਕਰਾਂਗੇ ਚਾਹੇ ਟਰੈਜ਼ਰੀ ਬੈਂਚਿਜ਼ ਤੇ ਉਹ ਸੀ ਅਤੇ ਚਾਹੇ ਹੁਣ ਅਸੀਂ ਹਾਂ।

———

## ਨਿਸ਼ਾਨ ਵਾਲੇ ਪ੍ਰਸ਼ਨ 885* ਅਤੇ 876*

**ਮਾਨਯੋਗ ਸਪੀਕਰ** : ਇਹ ਦੋਨੋਂ ਸਵਾਲ ਵੀ ਐਫ. ਐਮ. ਸਾਹਿਬ ਦੇ ਹਨ। ਉਨ੍ਹਾਂ ਨੇ ਇਸ ਦਾ ਜਵਾਬ ਦੇਣਾ ਹੈ ਅਤੇ 24 ਤਰੀਕ ਨੂੰ ਇਸ ਦਾ ਜਵਾਬ ਦੇਣਗੇ।

———

## ਵੋਟਾਂ ਕੱਟਣਾ

*853. **ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਚੋਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਈ, 2004 ਵਿੱਚ ਹੋਈਆਂ ਲੋਕ ਸਭਾ ਚੋਣਾਂ ਦੌਰਾਨ ਸਮਾਣਾ ਵਿਧਾਨ ਸਭਾ ਚੋਣ ਹਲਕੇ ਵਿੱਚ ਵੋਟਰ ਸੂਚੀਆਂ ਵਿਚੋਂ ਬਹੁਤ ਸਾਰੀਆਂ ਵੋਟਾਂ ਕੱਟ ਦੇਣ ਅਤੇ ਉਨ੍ਹਾਂ ਵਿੱਚ ਜਾਅਲੀ ਵੋਟਾਂ ਦਰਜ ਕਰਨ ਸਬੰਧੀ ਸਰਕਾਰ ਨੂੰ ਕਿੰਨੀਆਂ ਸ਼ਿਕਾਇਤਾਂ ਪ੍ਰਾਪਤ ਹੋਈਆਂ ਅਤੇ ਉਕਤ ਸ਼ਿਕਾਇਤਾਂ ਦੇ ਆਧਾਰ ਤੇ ਦੋਸ਼ੀ ਪਾਏ ਗਏ ਅਫ਼ਸਰਾਂ/ਕਰਮਚਾਰੀਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ?

**Sardar Partap Singh Bajwa :** Sir, reply is placed on the Table of the House please.

---

*For S. Q. Nos. 885 and 876 and replies thereto, please see P.V.S. Debates dated 24th June, 2004

**'ਅਨੁਲੱਗ'**

| ਲੜੀ ਨੰ: | ਸ਼ਿਕਾਇਤ ਕਰਤਾ ਦਾ ਵੇਰਵਾ | ਸ਼ਿਕਾਇਤ ਵਿੱਚ ਲਗਾਏ ਗਏ ਦੋਸ਼ | ਇਸ ਸਬੰਧੀ ਕੀਤੀ ਕਾਰਵਾਈ |
|---|---|---|---|
| 1 | ਜਥੇਦਾਰ ਬਲਵੰਤ ਸਿੰਘ, ਬਨੂੜ | ਪੋਲਿੰਗ ਸਟੇਸ਼ਨ ਨੰ: 95 ਨਾਲ ਸਬੰਧਤ ਵੋਟਰ ਸੂਚੀ ਵਿੱਚ ਜਾਅਲੀ ਵੋਟਾਂ ਬਾਰੇ | ਡਿਪਟੀ ਕਮਿਸ਼ਨਰ, ਪਟਿਆਲਾ ਪਾਸ ਮਿਤੀ 6 ਮਈ, 2004 ਨੂੰ ਜਨਰਲ ਚੋਣ ਆਬਜ਼ਰਵਰਾਂ ਦੇ ਰਾਹੀਂ ਜਥੇਦਾਰ ਬਲਵੰਤ ਸਿੰਘ ਬਨੂੜ ਦੀ ਇਕ ਸ਼ਿਕਾਇਤ ਪ੍ਰਾਪਤ ਹੋਈ ਸੀ ਜੋ ਪੋਲਿੰਗ ਸਟੇਸ਼ਨ ਨੰ: 95 ਵਿੱਚ ਜਾਅਲੀ ਵੋਟਾਂ ਸਬੰਧੀ ਸੀ। ਇਸ ਸ਼ਿਕਾਇਤ ਦੀ ਚੋਣਕਾਰ ਰਜਿਸਟ੍ਰੇਸ਼ਨ ਅਫਸਰ-ਕਮ-ਉਪ ਮੰਡਲ ਮੈਜਿਸਟ੍ਰੇਟ, ਸਮਾਣਾ ਵਲੋਂ ਪੜਤਾਲ ਕੀਤੀ ਗਈ ਅਤੇ ਇਹ ਸ਼ਿਕਾਇਤ ਝੂਠੀ ਪਾਈ ਗਈ। ਡਿਪਟੀ ਕਮਿਸ਼ਨਰ, ਪਟਿਆਲਾ ਵਲੋਂ ਇਸ ਬਾਰੇ ਚੋਣ ਆਬਜ਼ਰਵਰ ਨੂੰ ਜਾਣੂੰ ਕਰਵਾ ਦਿੱਤਾ ਗਿਆ ਸੀ। ਇਸ ਬਾਰੇ ਕਿਸੀ ਅਧਿਕਾਰੀ/ ਕਰਮਚਾਰੀ ਦੇ ਵਿਰੁੱਧ ਕਾਰਵਾਈ ਕਰਨ ਦੀ ਲੋੜ ਨਹੀਂ ਹੈ। |
| 2 | ਸ਼੍ਰੀ ਕੇ. ਕੇ. ਸ਼ਰਮਾ, ਮੰਡਲ ਪ੍ਰਧਾਨ, ਭਾਰਤੀ ਜਨਤਾ ਪਾਰਟੀ ਪਟਿਆਲਾ ਦੱਖਣੀ | ਸ਼ਿਕਾਇਤ ਕਰਤਾ ਦਾ ਨਾਮ 75-ਸਮਾਣਾ ਵਿਧਾਨ ਸਭਾ ਚੋਣ ਹਲਕੇ ਵਿੱਚ ਪੈਂਦੇ ਪੋਲਿੰਗ ਸਟੇਸ਼ਨ ਨੰ: 88 ਵਿੱਚ ਦਰਜ ਨਾ ਹੋਣ ਬਾਰੇ | ਸ਼੍ਰੀ ਕੇ. ਕੇ. ਸ਼ਰਮਾ ਦੀ ਸ਼ਿਕਾਇਤ ਜਿਸ ਵਿੱਚ ਸ਼ਿਕਾਇਤ ਕਰਤਾ ਦਾ ਨਾਮ 75-ਸਮਾਣਾ ਵਿਧਾਨ ਸਭਾ ਚੋਣ ਹਲਕੇ ਦੇ ਪੋਲਿੰਗ ਸਟੇਸ਼ਨ ਨੰ: 88 ਵਿੱਚ ਦਰਜ ਨਾ ਹੋਣ ਦਾ ਦੋਸ਼ ਸੀ। ਡਿਪਟੀ ਕਮਿਸ਼ਨਰ, ਪਟਿਆਲਾ ਅਤੇ ਚੋਣਕਾਰ ਰਜਿਸਟ੍ਰੇਸ਼ਨ |

[ਲੋਕ ਨਿਰਮਾਣ (ਭ. ਤੇ ਮ.) ਅਤੇ ਚੋਣਾਂ ਮੰਤਰੀ]

| ਲੜੀ ਨੰ: | ਸ਼ਿਕਾਇਤ ਕਰਤਾ ਦਾ ਵੇਰਵਾ | ਸ਼ਿਕਾਇਤ ਵਿੱਚ ਲਗਾਏ ਗਏ ਦੋਸ਼ | ਇਸ ਸਬੰਧੀ ਕੀਤੀ ਕਾਰਵਾਈ |
|---|---|---|---|
| | | | ਅਫਸਰ-ਕਮ-ਉਪ ਮੰਡਲ ਮੈਜਿਸਟ੍ਰੇਟ ਸਮਾਣਾ ਵਲੋਂ ਪ੍ਰਾਪਤ ਰਿਪੋਰਟ ਅਨੁਸਾਰ ਹਰ ਤਰ੍ਹਾਂ ਦੀ ਕੋਸ਼ਿਸ਼ ਦੇ ਬਾਵਜੂਦ ਵੀ ਸ਼ਿਕਾਇਤ ਕਰਤਾ ਵਲੋਂ ਆਪਣਾ ਨਾਮ ਵੋਟਰ ਸੂਚੀ ਵਿੱਚ ਦਰਜ ਕਰਨ ਲਈ ਦਾਅਵੇ ਸਬੰਧੀ ਫਾਰਮ ਨੰ: 6 ਪੇਸ਼ ਨਹੀਂ ਕੀਤਾ ਗਿਆ ਹੈ। ਜਿਸ ਕਰਕੇ ਮਾਮਲੇ ਦਾ ਹਾਲੇ ਵੀ ਨਿਪਟਾਰਾ ਨਹੀਂ ਹੋ ਸਕਿਆ। ਕਿਉਂ ਜੋ ਸ਼ਿਕਾਇਤ ਕਰਤਾ ਵਲੋਂ ਵੋਟਰ ਸੂਚੀ ਵਿੱਚ ਬਤੌਰ ਵੋਟਰ ਨਾਮ ਦਰਜ ਕਰਨ ਲਈ ਦਾਅਵੇ ਸਬੰਧੀ ਫਾਰਮ ਨੰ: 6 ਪੇਸ਼ ਨਹੀਂ ਕੀਤਾ ਗਿਆ, ਇਸ ਕਰਕੇ ਇਸ ਬਾਰੇ ਕਿਸੇ ਅਧਿਕਾਰੀ/ ਕਰਮਚਾਰੀ ਦੇ ਵਿਰੁੱਧ ਅਨੁਸ਼ਾਸਨੀ ਕਾਰਵਾਈ ਕਰਨ ਦੀ ਲੋੜ ਨਹੀਂ। |
| 3 | ਸ਼੍ਰੀ ਲਲਿਤ ਭਾਟੀਆ, ਆਈ.ਪੀ.ਐਸ. ਏ.ਡੀ.ਜੀ.ਪੀ. ਪੀ.ਐਸ.ਈ.ਬੀ. 20-ਡੀ, ਮਾਡਲ ਟਾਊਨ, ਪਟਿਆਲਾ | ਸ਼ਿਕਾਇਤ ਕਰਤਾ ਦਾ ਨਾਮ ਵੋਟਰ ਸੂਚੀ ਬੂਥ ਨੰ: 86 ਤੋਂ 90 ਗੌਰਮਿੰਟ ਗਰਲਜ਼ ਸੀਨੀਅਰ ਸਕੈਂਡਰੀ ਸਕੂਲ, ਮਾਡਲ ਟਾਊਨ, ਪਟਿਆਲਾ 75—ਸਮਾਣਾ ਚੋਣ ਹਲਕੇ ਵਿਚੋਂ ਕੱਟਣ ਬਾਰੇ | ਸ਼੍ਰੀ ਲਲਿਤ ਭਾਟੀਆ, ਆਈ.ਪੀ.ਐਸ. ਦੀ ਭਾਰਤ ਚੋਣ ਕਮਿਸ਼ਨਰ ਰਾਹੀਂ ਪ੍ਰਾਪਤ ਸ਼ਿਕਾਇਤ ਡਿਪਟੀ ਕਮਿਸ਼ਨਰ, ਪਟਿਆਲਾ ਨੂੰ ਪੜਤਾਲ ਲਈ ਭੇਜੀ ਗਈ ਸੀ। ਡਿਪਟੀ ਕਮਿਸ਼ਨਰ, ਪਟਿਆਲਾ ਨੇ ਚੋਣਕਾਰ ਰਜਿਸਟ੍ਰੇਸ਼ਨ ਅਫਸਰ-ਕਮ-ਉਪ ਮੰਡਲ ਮੈਜਿਸਟ੍ਰੇਟ, |

| ਲੜੀ ਨੰ: | ਸ਼ਿਕਾਇਤ ਕਰਤਾ ਦਾ ਵੇਰਵਾ | ਸ਼ਿਕਾਇਤ ਵਿੱਚ ਲਗਾਏ ਗਏ ਦੋਸ਼ | ਇਸ ਸਬੰਧੀ ਕੀਤੀ ਕਾਰਵਾਈ |
|---|---|---|---|
| | | | ਸਮਾਣਾ ਨੂੰ ਨਿੱਜੀ ਤੌਰ ਤੇ ਸ਼ਿਕਾਇਤ ਦੀ ਪੜਤਾਲ ਕਰਨ ਲਈ ਹਦਾਇਤ ਕੀਤੀ ਸੀ। ਉਪ ਮੰਡਲ ਮੈਜਿਸਟ੍ਰੇਟ, ਸਮਾਣਾ-ਕਮ-ਚੋਣਕਾਰ ਰਜਿਸਟ੍ਰੇਸ਼ਨ ਅਫਸਰ ਫਾਰ 75—ਸਮਾਣਾ ਵਿਧਾਨ ਸਭਾ ਚੋਣ ਹਲਕਾ ਦੀ ਰਿਪੋਰਟ ਅਨੁਸਾਰ ਇਹ ਪਾਇਆ ਗਿਆ ਕਿ ਸ਼੍ਰੀ ਲਲਿਤ, ਭਾਟੀਆ ਅਤੇ ਉਸ ਦੀ ਪਤਨੀ ਇੰਦਰ ਕੌਰ ਦੇ ਨਾਮ ਮੁੱਖ ਵੋਟਰ ਸੂਚੀ ਸਾਲ 1999 ਦੇ ਅਨੁਪੂਰਕ ਸਾਲ 2002 ਵਿੱਚ ਲੜੀ ਨੰਬਰ 1528 ਅਤੇ 1529 ਤੇ ਲਲਿਤ ਪੁੱਤਰ ਸ਼੍ਰੀ ਸੰਤ ਰਾਮ (ਪੁਰਸ਼), ਉਮਰ 52 ਸਾਲ ਅਤੇ ਇੰਦਰ ਕੌਰ, ਪਤਨੀ ਲਲਿਤ (ਇਸਤਰੀ) ਉਮਰ 49 ਸਾਲ ਦਰਜ ਸਨ। ਜਦੋਂ ਕਿ ਵੋਟਰ ਸੂਚੀ ਸਾਲ 2003 (ਜਿਹੜੀ ਕਿ ਲੋਕ ਸਭਾ ਚੋਣਾਂ 2004 ਲਈ ਵਰਤੀ ਗਈ ਸੀ) ਵਿੱਚ ਇੰਦਰ ਕੌਰ, ਪਤਨੀ ਸ਼੍ਰੀ ਲਲਿਤ, ਉਮਰ 50 ਸਾਲ ਲੜੀ ਨੰਬਰ 1262, ਭਾਗ ਨੰਬਰ 86, ਵਿਧਾਨ ਸਭਾ ਚੋਣ ਹਲਕਾ 75—ਸਮਾਣਾ ਤੇ ਦਰਜ ਹੈ, ਪਰੰਤੂ ਉਸਦੇ ਪਤੀ ਲਲਿਤ ਭਾਟੀਆ ਦਾ ਨਾਮ ਇਸ ਵੋਟਰ ਸੂਚੀ ਵਿੱਚ ਦਰਜ ਨਹੀਂ ਹੈ। ਇੱਥੇ ਇਹ |

[ਲੋਕ ਨਿਰਮਾਣ (ਭ. ਤੇ ਮ.) ਅਤੇ ਚੋਣਾਂ ਮੰਤਰੀ]

| ਲੜੀ ਨੰ: | ਸ਼ਿਕਾਇਤ ਕਰਤਾ ਦਾ ਵੇਰਵਾ | ਸ਼ਿਕਾਇਤ ਵਿੱਚ ਲਗਾਏ ਗਏ ਦੋਸ਼ | ਇਸ ਸਬੰਧੀ ਕੀਤੀ ਕਾਰਵਾਈ |
|---|---|---|---|
| | | | ਦੱਸਣਾ ਯੋਗ ਹੈ ਕਿ ਇਹ ਵੋਟਰ ਸੂਚੀ ਜੁਲਾਈ ਅਤੇ ਅਗਸਤ, 2002 ਵਿੱਚ ਘਰ-ਘਰ ਜਾ ਕੇ ਹੋਈ ਨਵੇਂ ਸਿਰਿਉਂ ਸੁਧਾਈਂ ਦੌਰਾਨ ਤਿਆਰ ਕੀਤੀ ਗਈ ਸੀ। ਇਸ ਰਿਕਾਰਡ ਦੀ ਛਾਣ-ਬੀਣ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਗਣਨਾਕਾਰ ਸ਼੍ਰੀਮਤੀ ਬਸੰਤ ਕੌਰ ਅਤੇ ਸ਼੍ਰੀਮਤੀ ਕੈਲਾਸ਼ ਵਤੀ ਨਵੇਂ ਸਿਰਿਉਂ ਹੋਈ ਸੁਧਾਈ ਦੌਰਾਨ ਮਕਾਨ ਨੰਬਰ 20-ਡੀ ਤੇ ਗਏ ਅਤੇ ਸ਼੍ਰੀਮਤੀ ਇੰਦਰ ਕੌਰ ਨੂੰ ਉੱਥੇ ਮੌਜੂਦ ਪਾਇਆ ਲਲਿਤ ਭਾਟੀਆ ਦੇ ਨਾਮ ਅੱਗੇ ਪੰਜਾਬੀ ਸ਼ਬਦਾਵਲੀ ਦਾ "ਬ" ਅੱਖਰ ਲਿਖ ਦਿੱਤਾ ਜਿਸਦਾ ਭਾਵ ਹੈ ਬਦਲ ਗਿਆ/ਬਾਹਰ ਚਲਾ ਗਿਆ। ਇਹੀ ਕਾਰਨ ਹੈ ਕਿ ਸ਼੍ਰੀਮਤੀ ਇੰਦਰ ਕੌਰ, ਪਤਨੀ ਲਲਿਤ, ਉਮਰ 50 ਸਾਲ ਬਤੌਰ ਵੋਟਰ ਵਿਧਾਨ ਸਭਾ ਚੋਣ ਹਲਕਾ 75-ਸਮਾਣਾ ਦੀ ਵੋਟਰ ਸੂਚੀ ਵਿੱਚ ਦਰਜ ਸੀ, ਪਰੰਤੂ ਲਲਿਤ ਭਾਟੀਆ ਦਾ ਨਾਮ ਵੋਟਰ ਸੂਚੀ ਵਿਚੋਂ ਕੱਟ ਦਿੱਤਾ ਗਿਆ ਸੀ। ਉਪ ਮੰਡਲ ਮੈਜਿਸਟਰੇਟ, ਸਮਾਣਾ ਨੂੰ ਭਰੋਸੇਯੋਗ ਸੂਤਰਾਂ ਤੋਂ ਇਹ ਵੀ ਪਤਾ ਲੱਗਾ ਹੈ ਕਿ |

| ਲੜੀ ਸ਼ਿਕਾਇਤ ਕਰਤਾ ਦਾ ਨੰ: ਵੇਰਵਾ | ਸ਼ਿਕਾਇਤ ਵਿੱਚ ਲਗਾਏ ਗਏ ਦੋਸ਼ | ਇਸ ਸਬੰਧੀ ਕੀਤੀ ਕਾਰਵਾਈ |
| --- | --- | --- |
| | | ਸ਼੍ਰੀਮਤੀ ਇੰਦਰ ਕੌਰ ਸਰਕਾਰੀ ਕਾਲਜ (ਲੜਕੀਆਂ) ਵਿੱਚ ਬਤੌਰ ਲੈਕਚਰਾਰ ਕੰਮ ਕਰ ਰਹੀ ਹੈ ਅਤੇ ਮਕਾਨ ਨੰਬਰ 20-ਡੀ ਉਸਦੇ ਨਾਮ ਤੇ ਅਲਾਟ ਹੈ। ਪੜਤਾਲ ਦੌਰਾਨ ਇਹ ਵੀ ਪਾਇਆ ਗਿਆ ਹੈ ਕਿ ਸ਼੍ਰੀ ਲਲਿਤ ਭਾਟੀਆ, ਅਰਬਨ ਅਸਟੇਟ, ਫੇਸ-1, ਪਟਿਆਲਾ ਦੇ ਮਕਾਨ ਨੰਬਰ 35 ਵਿੱਚ ਰਹਿ ਰਿਹਾ ਹੈ। ਪੁੱਡਾ ਦੇ ਰਿਕਾਰਡ ਅਨੁਸਾਰ ਇਹ ਮਕਾਨ 1996-97 ਤੋਂ ਸ਼੍ਰੀ ਲਲਿਤ ਭਾਟੀਆ ਦੇ ਨਾਮ ਤੇ ਹੈ ਅਤੇ ਇਹ ਮਕਾਨ ਵਿਧਾਨ ਸਭਾ ਚੋਣ ਹਲਕਾ 72—ਘਨੌਰ ਵਿੱਚ ਪੈਂਦਾ ਹੈ। ਇਸ ਮਕਾਨ ਤੇ ਇਸ ਦੀ ਵੋਟ ਨਹੀਂ ਬਣੀ ਹੈ। |

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਉਸ ਵਿਚ ਲਿਖਿਆ ਹੈ ਕਿ ਜਿੰਨੀਆਂ ਵੀ ਸ਼ਿਕਾਇਤਾਂ ਆਈਆਂ ਹਨ, ਉਹ ਗਲਤ ਪਾਈਆਂ ਗਈਆਂ ਹਨ। ਮੇਰੇ ਕੋਲ ਇਹ ਵੋਟਰ ਲਿਸਟਾਂ ਹਨ। ਭਾਗ ਨੰ: 27 ਨਾਲ ਵਾਧੂ ਸੂਚੀ ਰਾਹੀਂ 662 ਤੋਂ ਲੈ ਕੇ 707 ਤੱਕ ਵੋਟਾਂ ਅੰਕਿਤ ਹਨ। ਇਨ੍ਹਾਂ ਵਿਚ ਹੈਰਾਨੀ ਦੀ ਗੱਲ ਇਹ ਹੈ ਕਿ 46 ਵੋਟਾਂ ਮਕਾਨ ਨੰ: 22Y ਅਤੇ 22 ਦੇ ਨਾਂ ਤੇ ਦਰਜ ਹਨ ਜਦ ਕਿ ਇਹ ਮਕਾਨ ਨੰਬਰ ਝਿੱਲ ਵਿਚ ਪੈਂਦਾ ਹੀ ਨਹੀਂ ਹੈ। ਇਸੇ ਤਰ੍ਹਾਂ 148 ਵੋਟਾਂ ਲੜੀ ਨੰ: 437 ਤੋਂ ਲੈ ਕੇ 544 ਤੱਕ ਇਸ ਲਿਸਟ ਦੇ ਭਾਗ ਨੰ: 27 ਵਿਚ ਹਨ ਅਤੇ ਇਹ ਭਾਗ ਨੰ: 64 ਵਿਚ ਵੀ ਦਰਜ ਹਨ। ਇਹ ਦੋਵੇਂ ਥਾਵਾਂ ਤੇ ਹਨ। ਇਹ ਵੋਟਰ ਲਿਸਟਾਂ ਮੇਰੇ ਕੋਲ ਹਨ। ਇਸੇ ਤਰ੍ਹਾਂ ਭਾਗ ਨੰ: 56 (1999) ਵਿਚ 1568 ਤੋਂ ਲੈ ਕੇ 1572 ਅਤੇ 1576 ਤੋਂ ਲੈ ਕੇ 1578 ਤੱਕ 8 ਵੋਟਾਂ ਵਿਧਾਨ ਸਭਾ ਵੇਲੇ ਦਰਜ ਹਨ ਪਰ ਲੋਕ ਸਭਾ ਦੀਆਂ ਲਿਸਟਾਂ ਵਿਚ ਇਹ ਨਹੀਂ ਹਨ। ਕੱਟੀਆਂ ਗਈਆਂ ਹਨ। ਮੇਰਾ ਸਵਾਲ ਇਹ ਹੈ ਕਿ ਬਹੁਤ ਸਾਰੀਆਂ ਵੋਟਾਂ ਕੱਟੀਆਂ ਗਈਆਂ ਹਨ ਅਤੇ ਬਹੁਤ ਸਾਰੀਆਂ ਡਬਲ ਬਣੀਆਂ ਹੋਈਆਂ ਹਨ। ਇਸ ਦਾ ਕੀ ਕਾਰਨ ਹੈ। ਇਹ ਕਿਵੇਂ ਬਣੀਆਂ ਹਨ ਅਤੇ ਜੇ ਗਲਤ ਕੰਮ ਹੋਇਆ ਹੈ ਤਾਂ ਕਸੂਰਵਾਰ ਦੇ ਖਿਲਾਫ ਕੋਈ ਐਕਸ਼ਨ ਲਿਆ ਗਿਆ ਹੈ ਜਾਂ ਨਹੀਂ ?

**ਮੰਤਰੀ** : ਲੋਕ ਸਭਾ ਇਲੈਕਸ਼ਨ ਦੌਰਾਨ ਤਿੰਨ ਕੰਪਲੇਂਟਸ ਆਈਆਂ ਸਨ ਜਿਹੜੀਆਂ ਕਿ ਸਮਾਣਾ ਅਸੈਂਬਲੀ ਹਲਕੇ ਨਾਲ ਸਬੰਧਤ ਹਨ। ਉਨ੍ਹਾਂ ਤਿੰਨਾਂ ਨੂੰ ਹੀ ਗਲਤ ਪਾਇਆ ਗਿਆ ਹੈ। ਇਸ ਦੀ ਬਕਾਇਦਾ ਤੌਰ ਤੇ ਇਨਕੁਆਇਰੀ ਹੋਈ ਹੈ। ਐਸ.ਡੀ.ਐਮ. ਅਸਿਸਟੈਂਟ ਰਿਟਰਨਿੰਗ ਅਫਸਰ ਸੀ। ਬਕਾਇਦਾ ਤੌਰ ਤੇ ਉਹ ਮੌਕੇ ਤੇ ਗਏ ਹਨ। ਜੇ ਕਹਿੰਦੇ ਹੋ ਤਾਂ ਮੈਂ ਪੜ੍ਹ ਕੇ ਦੱਸ ਦਿੰਦਾ ਹਾਂ ਕਿ ਕਿਹੜੇ-ਕਿਹੜੇ ਲੋਕਾਂ ਦੀਆਂ ਵੋਟਾਂ ਹਨ, ਉਹ ਕੁਰੈਕਟ ਨਹੀਂ ਪਾਈਆਂ ਗਈਆਂ ਸਨ।

**ਮਾਨਯੋਗ ਸਪੀਕਰ** : ਹਾਂ ਜੀ, ਰੱਖੜਾ ਸਾਹਿਬ, ਹੈ ਕੋਈ ਹੋਰ ਸਵਾਲ ?.....ਨਹੀਂ ਪੁੱਛਣਾ ਤਾਂ ਠੀਕ ਹੈ।

**Mr. Speaker :** Questions are over.

---

## UNSTARRED QUESTIONS AND ANSWERS

### ਪ੍ਰੋ-ਵਾਈਸ ਚਾਂਸਲਰ ਦੀ ਆਸਾਮੀ ਨੂੰ ਖਤਮ ਕਰਨਾ

**119. ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਦੀਆਂ ਸਾਰੀਆਂ ਯੂਨੀਵਰਸਿਟੀਆਂ ਵਿਚ ਪ੍ਰੋ-ਵਾਈਸ ਚਾਂਸਲਰ ਦੀ ਆਸਾਮੀ ਖਤਮ ਕਰ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਨ ਕੀ ਹਨ ?

**ਸ਼੍ਰੀ ਹਰਨਾਮ ਦਾਸ ਜੌਹਰ** : ਸੂਚਨਾ ਨਾਲ ਨੱਥੀ ਹੈ (ਅਨੁਲੱਗ 'ੳ')।

### ਅਨੁਲੱਗ-ੳ

| ਲੜੀ ਨੰ: | ਯੂਨੀਵਰਸਿਟੀ ਦਾ ਨਾਮ | ਕੀ ਪ੍ਰੋ-ਵਾਈਸ ਚਾਂਸਲਰ ਦੀ ਆਸਾਮੀ ਖਤਮ ਕੀਤੀ ਗਈ ਜਾਂ ਨਹੀਂ | ਕਾਰਨ ਜਿਸ ਕਰਕੇ ਆਸਾਮੀ ਖਤਮ ਕੀਤੀ ਗਈ |
|---|---|---|---|
| 1 | ਪੰਜਾਬੀ ਯੂਨੀਵਰਸਿਟੀ, ਪਟਿਆਲਾ | ਹਾਂ ਜੀ | ਬਾਬਾ ਫਰੀਦ ਯੂਨੀਵਰਸਿਟੀ ਆਫ ਮੈਡੀਕਲ ਸਾਇੰਸਜ਼, ਫਰੀਦਕੋਟ ਅਤੇ ਪੰਜਾਬ ਤਕਨੀਕੀ ਯੂਨੀਵਰਸਿਟੀ, ਜਲੰਧਰ ਦੀ ਸਥਾਪਨਾ ਦੇ ਉਪਰੰਤ ਮੈਡੀਕਲ/ਤਕਨੀਕੀ ਸੰਸਥਾਵਾਂ ਦੇ ਇਸ ਯੂਨੀਵਰਸਿਟੀ ਤੋਂ ਡਿਸਐਫੀਲੇਟ ਹੋਣ ਕਾਰਨ ਕੰਮ ਘਟ ਗਿਆ ਹੈ। |

| ਲੜੀ ਨੰ: | ਯੂਨੀਵਰਸਿਟੀ ਦਾ ਨਾਮ | ਕੀ ਪ੍ਰੋ-ਵਾਈਸ ਚਾਂਸਲਰ ਦੀ ਆਸਾਮੀ ਖਤਮ ਕੀਤੀ ਗਈ ਜਾਂ ਨਹੀਂ | ਕਾਰਨ ਜਿਸ ਕਰਕੇ ਆਸਾਮੀ ਖਤਮ ਕੀਤੀ ਗਈ |
|---|---|---|---|
| 2 | ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ | ਹਾਂ ਜੀ | —ਉਹੀ— |
| 3 | ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ | ਹਾਂ ਜੀ | ਵਿੱਤੀ ਸੰਕਟ ਕਾਰਨ। |
| 4 | ਬਾਬਾ ਫਰੀਦ ਯੂਨੀਵਰਸਿਟੀ ਆਫ ਮੈਡੀਕਲ ਸਾਇੰਸਜ਼, ਫਰੀਦਕੋਟ | ਨਹੀਂ ਜੀ | ਮਾਮਲਾ ਸਰਕਾਰ (ਮੈਡੀਕਲ ਸਿੱਖਿਆ ਅਤੇ ਖੋਜ ਵਿਭਾਗ ਵਿੱਚ) ਕੋਲ ਕਾਰਵਾਈ ਅਧੀਨ ਹੈ। |
| 5 | ਪੰਜਾਬ ਤਕਨੀਕੀ ਯੂਨੀਵਰਸਿਟੀ, ਜਲੰਧਰ | ਨਹੀਂ ਜੀ | ਮਾਮਲਾ ਸਰਕਾਰ (ਤਕਨੀਕੀ ਸਿੱਖਿਆ ਉਦਯੋਗਿਕ ਸਿਖਲਾਈ ਵਿਭਾਗ ਵਿੱਚ) ਕੋਲ ਕਾਰਵਾਈ ਅਧੀਨ ਹੈ। |

**ਐਮ.ਐਲ.ਏਜ਼ ਅਤੇ ਸਾਬਕਾ ਮੰਤਰੀਆਂ ਦੇ ਵਿਰੁੱਧ ਐਫ.ਆਈ.ਆਰਜ਼.**

120. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਐਮ.ਐਲ.ਏਜ਼. ਅਤੇ ਸਾਬਕਾ ਮੰਤਰੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਵਿਰੁੱਧ ਵਿਜੀਲੈਂਸ ਬਿਊਰੋ, ਪੰਜਾਬ ਦੁਆਰਾ ਐਫ.ਆਈ.ਆਰਜ਼. ਦਰਜ ਕੀਤੀਆਂ ਗਈਆਂ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਐਫ.ਆਈ.ਆਰਜ਼. ਦੇ ਆਧਾਰ ਤੇ ਸਰਕਾਰ ਨੂੰ ਕਿਸੇ ਵੀ ਕੇਸ ਵਿਚ ਕਿਸੇ ਦੇ ਵਿਰੁੱਧ ਦੋਸ਼ ਸਿੱਧ ਕਰਨ ਵਿਚ ਸਹਾਇਤਾ ਮਿਲੀ ਹੈ ?

**ਕੈਪਟਨ ਅਮਰਿੰਦਰ ਸਿੰਘ** : (ੳ) ਅਤੇ (ਅ) ਵਿਜੀਲੈਂਸ ਬਿਊਰੋ ਵੱਲੋਂ ਦੋ ਮੌਜੂਦਾ ਐਮ.ਐਲ.ਏਜ਼. ਅਤੇ ਪਿਛਲੀ ਸਰਕਾਰ ਦੇ ਦਸ ਮੰਤਰੀਆਂ, ਜਿਨ੍ਹਾਂ ਵਿੱਚ ਸਾਬਕਾ ਮੁੱਖ ਮੰਤਰੀ ਵੀ ਸ਼ਾਮਲ ਹੈ ਦੇ ਖਿਲਾਫ ਮੁਕੱਦਮੇ ਦਰਜ ਕੀਤੇ ਗਏ ਹਨ। ਇਸ ਤੋਂ ਇਲਾਵਾ ਸਾਬਕਾ ਮੁੱਖ ਮੰਤਰੀ ਦੇ ਖਿਲਾਫ ਦਰਜ ਮੁਕੱਦਮੇ ਵਿੱਚ ਭਾਰਤ ਸਰਕਾਰ ਦੇ ਇੱਕ ਸਾਬਕਾ ਰਾਜ ਮੰਤਰੀ ਦਾ ਨਾਉਂ ਵੀ ਸ਼ਾਮਲ ਹੈ। ਇਨ੍ਹਾਂ ਵਿਚੋਂ ਦਸ ਕੇਸਾਂ ਵਿੱਚ ਚਲਾਨ ਅਦਾਲਤਾਂ ਵਿੱਚ ਦਾਇਰ ਕੀਤੇ ਜਾ ਚੁੱਕੇ ਹਨ ਅਤੇ ਕੇਸ ਜ਼ੇਰੇ-ਸਮਾਇਤ ਹਨ

---

## ਰਾਜ ਸਰਕਾਰ ਦੇ ਅਫ਼ਸਰਾਂ ਦੇ ਵਿਦੇਸ਼ੀ ਦੌਰੇ

121. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁੱਖ ਮੰਤਰੀ ਦੇ ਵਿਗਿਆਨਕ ਸਲਾਹਕਾਰ ਸ਼੍ਰੀ ਵਾਈ.ਐਸ. ਰਾਜਨ ਅਤੇ ਪੰਜਾਬ ਕੇਡਰ ਦੇ ਆਈ.ਏ.ਐਸ. ਅਫ਼ਸਰ, ਸ਼੍ਰੀ ਐਨ.ਐਸ. ਕਲਸੀ ਪਿਛਲੇ ਸਮੇਂ ਦੌਰਾਨ ਕਿਸੇ ਵਿਦੇਸ਼ੀ ਦੌਰੇ ਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਉਕਤ ਵਰਣਿਤ ਅਫ਼ਸਰਾਂ ਦੁਆਰਾ ਉਨ੍ਹਾਂ ਦੇ ਵਿਦੇਸ਼ੀ ਦੌਰਿਆਂ ਦੌਰਾਨ ਦੌਰਾ ਕੀਤੇ ਗਏ ਸਥਾਨਾਂ ਦੇ ਨਾਂ ਕੀ-ਕੀ ਹਨ ਅਤੇ ਅਜਿਹੇ ਦੌਰਿਆਂ ਦੇ ਉਦੇਸ਼ ਕੀ ਸਨ ਅਤੇ ਇਨ੍ਹਾਂ ਦੌਰਿਆਂ ਤੋਂ ਪ੍ਰਾਪਤ ਹੋਏ ਲਾਭਾਂ ਦੇ ਵੇਰਵੇ ਕੀ-ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਜੀ ਹਾਂ। ਸ਼੍ਰੀ ਵਾਈ.ਐਸ. ਰਾਜਨ, ਮੁੱਖ ਮੰਤਰੀ ਦੇ ਵਿਗਿਆਨੀ ਸਲਾਹਕਾਰ ਅਤੇ ਪੰਜਾਬ ਤਕਨੀਕੀ ਵਿਸ਼ਵ-ਵਿਦਿਆਲਾ, ਜਲੰਧਰ ਦੇ ਉਪ-ਕੁਲਪਤੀ, ਸ਼੍ਰੀ ਨਿਰਮਲਜੀਤ ਸਿੰਘ ਕਲਸੀ, ਆਈ.ਏ.ਐਸ., ਪ੍ਰਬੰਧਕ ਨਿਰਦੇਸ਼ਕ, ਪੰਜਾਬ ਸੂਚਨਾ ਅਤੇ ਸੰਚਾਰ ਤਕਨਾਲੌਜੀ ਨਿਗਮ ਲਿਮਟਿਡ ਤੇ ਡਾਇਰੈਕਟਰ-ਕਮ-ਸਕੱਤਰ, ਸੂਚਨਾ ਤਕਨਾਲੌਜੀ ਵਿਭਾਗ, ਪੰਜਾਬ ਨੇ ਇਸ ਦੌਰੇ ਦੌਰਾਨ ਐਮਸਟਰਡਮ, ਕਾਰਨੀ ਮੈਲਨ ਵਿਸ਼ਵ-ਵਿਦਿਆਲਾ, ਸਟੈਨਫੋਰਡ ਵਿਸ਼ਵਵਿਦਿਆਲਾ ਅਤੇ ਐਟਲਾਂਟਾ ਦਾ ਦੌਰਾ ਕੀਤਾ। ਇਸ ਦੌਰੇ ਦਾ ਮੰਤਵ ਸਿੱਖਿਆ ਖੇਤਰ ਵਿੱਚ ਸਮਝੌਤੇ, ਵਾਰਤਾਲਾਪ, ਮੀਟਿੰਗਾਂ ਅਤੇ ਪ੍ਰੈਜ਼ੈਂਟੇਸ਼ਨਾਂ ਕੀਤੀਆਂ ਤਾਂ ਜੋ ਭਾਵੀ ਨਿਵੇਸ਼ ਕਰਨ ਵਾਲਿਆਂ ਨੂੰ ਪੰਜਾਬ ਵਿੱਚ ਸਿੱਧੇ ਵਿਦੇਸ਼ੀ ਨਿਵੇਸ਼ ਵਾਸਤੇ ਲੁਭਾਇਆ ਜਾ ਸਕੇ, ਪੰਜਾਬ ਵਿੱਚ ਸਪੈਸ਼ਲ ਆਈ.ਟੀ. ਨੈਟਵਰਕ ਲਗਾਉਣ ਵਾਸਤੇ ਗੱਲਬਾਤ ਕਰਨ ਲਈ, ਖਾਸ ਕਰਕੇ ਤਕਨੀਕੀ ਸਿੱਖਿਆ ਦੇ ਸੁਧਾਰ/ਸਿੱਖਿਆ ਸੇਵਾਵਾਂ ਅਤੇ ਸਿੱਖਿਆ ਸੰਸਥਾਵਾਂ ਦੀ ਨੈਟਵਰਕਿੰਗ ਕੀਤੀ ਜਾ ਸਕੇ। ਇਹ ਦੌਰਾ ਕਾਮਯਾਬ ਮੰਨਿਆ ਗਿਆ ਕਿਉਂਕਿ ਤਕਰੀਬਨ ਸਾਰੇ ਮਨੋਰਥ ਪ੍ਰਾਪਤ ਕਰ ਲਏ ਗਏ।

---

## ਬੱਸ ਕਿਰਾਏ ਵਿੱਚ ਵਾਧਾ

122. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਫਰਵਰੀ, 2002 ਦੌਰਾਨ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡਵੇਜ਼ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਦੁਆਰਾ ਪ੍ਰਤੀ ਕਿਲੋਮੀਟਰ ਕਿੰਨਾ ਕਿਰਾਇਆ ਵਸੂਲ ਕੀਤਾ ਗਿਆ ਅਤੇ ਫਰਵਰੀ, 2004 ਦੌਰਾਨ ਕਿੰਨਾ ਕਿਰਾਇਆ ਵਸੂਲ ਕੀਤਾ ਗਿਆ;

(ਅ) ਕੀ ਬੱਸਾਂ ਦੇ ਕਿਰਾਏ ਵਿਚ ਹੋਰ ਵਾਧਾ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਤੇਜ ਪ੍ਰਕਾਸ਼ ਸਿੰਘ** : (ੳ) ਫਰਵਰੀ, 2002 ਦੌਰਾਨ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵਲੋਂ 39 ਪੈਸੇ ਪ੍ਰਤੀ ਕਿਲੋਮੀਟਰ ਪ੍ਰਤੀ ਸਵਾਰੀ ਕਿਰਾਇਆ ਵਸੂਲ ਕੀਤਾ ਗਿਆ ਹੈ ਅਤੇ ਫਰਵਰੀ, 2004 ਦੌਰਾਨ 42 ਪੈਸੇ ਪ੍ਰਤੀ ਕਿਲੋਮੀਟਰ ਪ੍ਰਤੀ ਸਵਾਰੀ ਕਿਰਾਇਆ ਵਸੂਲ ਕੀਤਾ ਗਿਆ।

(ਅ) ਜੀ ਹਾਂ। ਡੀਜ਼ਲ ਦੀ ਕੀਮਤ ਵਿੱਚ ਵਾਰ-ਵਾਰ ਕੀਤੇ ਗਏ ਵਾਧੇ ਨੂੰ ਮੁੱਖ ਰੱਖਦੇ ਹੋਏ ਪੰਜਾਬ ਰੋਡਵੇਜ਼, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪ੍ਰਾਈਵੇਟ ਬੱਸ ਓਪਰੇਟਰਾਂ ਵਲੋਂ ਬੱਸਾਂ ਦੇ ਕਿਰਾਏ ਵਿੱਚ ਵਾਧੇ ਲਈ ਵਾਰ-ਵਾਰ ਮੰਗ ਕੀਤੀ ਜਾ ਰਹੀ ਹੈ। ਉਪਰੇਸ਼ਨ ਲਾਗਤ ਵਿੱਚ ਹੋਏ ਵਾਧੇ ਨੂੰ ਮੁੱਖ ਰੱਖਦੇ ਹੋਏ ਇਹ ਮੰਗ ਸਰਕਾਰ ਦੇ ਵਿਚਾਰ ਅਧੀਨ ਹੈ।

---

## PRESENTATION OF BUDGET ESTIMATES FOR THE YEAR 2004-05

**ਮਾਨਯੋਗ ਸਪੀਕਰ** : ਹੁਣ ਸਰਦਾਰ ਲਾਲ ਸਿੰਘ ਜੀ ਸਾਲ 2004-05 ਦੇ ਬਜਟ ਅਨੁਮਾਨ ਪੇਸ਼ ਕਰਨਗੇ। (ਥੰਪਿੰਗ)

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ (ਸਰਦਾਰ ਲਾਲ ਸਿੰਘ)** :

**ਭਾਗ-ੳ**

ਮਾਨਯੋਗ ਸਪੀਕਰ ਸਾਹਿਬ,

ਮੈਂ ਸਾਲ 2004-05 ਦਾ ਬਜਟ ਪੇਸ਼ ਕਰਨ ਦੀ ਖੁਸ਼ੀ ਲੈ ਰਿਹਾ ਹਾਂ।

2. ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਵਾਲੀ ਕਾਂਗਰਸ ਸਰਕਾਰ ਦਾ ਇਹ ਤੀਜਾ ਬਜਟ ਹੈ। ਇਸ ਅਜ਼ੀਮ ਸਦਨ ਵਿਚ ਆਪਣਾ ਪਹਿਲਾ ਬਜਟ ਪੇਸ਼ ਕਰਦੇ ਸਮੇਂ ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਆਪਣੀ ਸਰਕਾਰ ਨੂੰ ਵਿਰਸੇ ਵਿਚ ਮਿਲੀ ਭਿਅੰਕਰ ਮਾਲੀ ਹਾਲਤ ਤੋਂ ਜਾਣੂੰ ਕਰਵਾਇਆ ਸੀ ਅਤੇ ਮਾਲੀ ਸੁਧਾਰਾਂ ਬਾਰੇ ਇਕ ਰੂਪ ਰੇਖਾ ਤਿਆਰ ਕੀਤੀ ਗਈ ਸੀ ਜਿਸ ਵਿਚ ਨਾਨ-ਪਲਾਨ ਖ਼ਰਚਿਆਂ ਤੇ ਕੰਟਰੋਲ ਕਰਨ, ਟੈਕਸ ਰੈਵੇਨਿਊ ਵਧਾਉਣ, ਖਪਤਕਾਰੀ ਖ਼ਰਚਿਆਂ ਦਾ ਤਾਰਕੀਕਰਨ ਕਰਨ, ਪੰਜਾਬ ਰਾਜ ਬਿਜਲੀ ਬੋਰਡ ਦੇ ਵਿੱਤਾਂ ਵਿਚ ਸੁਧਾਰ ਲਿਆਉਣ ਅਤੇ ਸੜਕ ਟਰਾਂਸਪੋਰਟ ਅਦਾਰਿਆਂ ਦੇ ਘਾਟਿਆਂ ਵਿਚ ਕਮੀ ਕਰਨ ਦੇ ਸਬੰਧ ਵਿਚ ਦਰੁਸਤੀ ਵਾਲੇ ਕਈ ਮਾਲੀ ਉਪਾਵਾਂ ਨੂੰ ਸ਼ਾਮਲ ਕੀਤਾ ਗਿਆ ਸੀ। ਅਸੀਂ ਕਈ ਉਪਾਅ ਕੀਤੇ ਹਨ ਜਿਨ੍ਹਾਂ ਦੇ ਪ੍ਰਤੱਖ ਸਿੱਟੇ ਸਾਹਮਣੇ ਆਏ ਹਨ। ਮੈਂ ਸੁਧਾਰਾਂ ਨੂੰ ਜਾਰੀ ਰੱਖਣ ਅਤੇ ਰਾਜ ਨੂੰ ਤੇਜ਼ ਵਿਕਾਸ ਦੇ ਮਾਰਗ ਤੇ ਚਲਾਉਣ ਅਤੇ ਪੰਜਾਬ ਨੂੰ ਗੌਰਵਸ਼ੀਲ ਸਥਾਨ ਜੋ ਕਦੀ ਇਸ ਨੂੰ ਹਾਸਲ ਸੀ, ਦਿਵਾਉਣ ਲਈ ਆਪਣੀ ਵਚਨਬੱਧਤਾ ਨੂੰ ਮੁੜ ਦੁਹਰਾਉਂਦਾ ਹਾਂ।

3. ਮਾਨਯੋਗ ਮੈਂਬਰ ਸਾਹਿਬਾਨ ਇਸ ਗੱਲ ਤੋਂ ਜਾਣੂੰ ਹਨ ਕਿ ਪੰਜਾਬ ਮੁੱਖ ਰੂਪ ਵਿਚ ਇਕ ਖੇਤੀਬਾੜੀ ਵਾਲਾ ਰਾਜ ਹੈ ਜਿੱਥੇ ਭਾਰੀ ਗਿਣਤੀ ਵਿਚ ਲੋਕ ਪ੍ਰਤੱਖ ਜਾਂ ਅਪ੍ਰਤੱਖ ਤੌਰ ਤੇ ਖੇਤੀਬਾੜੀ ਤੇ ਨਿਰਭਰ ਕਰਦੇ ਹਨ। ਕੇਂਦਰ ਵਿਚ ਪਿਛਲੀ ਸਰਕਾਰ, ਕਿਸਾਨਾਂ ਜੋ ਰਾਸ਼ਟਰ ਦੇ ਅੰਨ ਦਾਤੇ ਹਨ ਦੇ ਹਿੱਤਾਂ ਦੀ ਰੱਖਿਆ ਕਰਨ ਵਿਚ ਅਸਫਲ ਰਹੀ ਸੀ। ਕੇਂਦਰ ਵਿਚ ਕਾਂਗਰਸ ਦੀ ਅਗਵਾਈ ਵਾਲੀ ਸਰਕਾਰ ਜਿਸ ਨੇ ਹੁਣੇ ਜਿਹੇ ਕਾਰਜਭਾਰ ਸੰਭਾਲਿਆ ਹੈ, ਕਿਸਾਨ ਭਾਈਚਾਰੇ ਦੀਆਂ ਕਠਿਨਾਈਆਂ ਤੇ ਸਮੱਸਿਆਵਾਂ ਤੋਂ ਭਲੀਭਾਂਤ ਜਾਣੂੰ ਹੈ ਅਤੇ ਉਨ੍ਹਾਂ ਦੀ ਕਿਸਮਤ ਵਿਚ ਬਿਹਤਰੀ ਲਿਆਉਣ ਦਾ ਪੱਕਾ ਇਰਾਦਾ ਰੱਖਦੀ ਹੈ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਜੋ ਵਧ ਰਹੀਆਂ ਨਿਵੇਸ਼ ਲਾਗਤਾਂ ਅਤੇ ਨਿਊਨਤਮ ਸਹਾਇਤਾ ਕੀਮਤ (ਐਮ.ਐਸ.ਪੀ.) ਵਿਚ ਨਾਂ-ਮਾਤਰ ਵਾਧੇ ਕਾਰਨ ਪਿਛਲੇ ਕਈ ਸਾਲਾਂ ਤੋਂ ਅਣਗੌਲੇ ਰਹੇ ਹਨ। ਕੇਂਦਰੀ ਸਰਕਾਰ ਸਿੰਜਾਈ ਵਿਚ ਪੂੰਜੀਗਤ ਨਿਵੇਸ਼ ਵਧਾਉਣ ਅਤੇ ਦੇਸ਼ ਦੇ ਪੇਂਡੂ ਖੇਤਰਾਂ ਵਿਚ ਚਿਰ ਸਥਾਈ ਸੰਪਤੀਆਂ ਦੀ ਸਿਰਜਣਾ ਕਰਨ ਦੀ ਲੋੜ ਨੂੰ ਵੀ ਮਹਿਸੂਸ ਕਰਦੀ ਹੈ। ਕੇਂਦਰ ਦੀ ਨਵੀਂ ਸਰਕਾਰ ਸਮਾਜਕ ਸੈਕਟਰ, ਵਿਸ਼ੇਸ਼ ਕਰਕੇ ਸਿੱਖਿਆ ਅਤੇ ਸਿਹਤ ਲਈ ਲੋੜੀਂਦੇ ਫੰਡ ਉਪਲਬਧ ਕਰਨ ਲਈ ਵੀ ਵਚਨਬੱਧ ਹੈ। ਇਸੇ ਪ੍ਰਕਾਰ ਸਮਾਜ ਦੇ ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ ਅਤੇ ਕਮਜ਼ੋਰ ਵਰਗਾਂ ਦੇ ਹਿੱਤ ਹੁਣ ਇਸ ਦੇ ਹੱਥਾਂ ਵਿਚ ਸੁਰੱਖਿਅਤ ਹਨ।

4. ਮੈਂ ਰਾਜ ਦੇ ਪੇਂਡੂ ਅਤੇ ਸ਼ਹਿਰੀ ਖੇਤਰਾਂ ਦੇ ਸਮੁੱਚੇ ਵਿਕਾਸ ਅਤੇ ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ ਤੇ ਸਮਾਜ ਦੇ ਹੋਰ ਕਮਜ਼ੋਰ ਵਰਗਾਂ ਦੀ ਦਸ਼ਾ ਵਿਚ ਸੁਧਾਰ ਲਿਆਉਣ ਲਈ ਆਪਣੀ ਵਚਨਬੱਧਤਾ ਨੂੰ ਮੁੜ ਦੁਹਰਾਉਂਦਾ ਹਾਂ। ਅਸੀਂ ਆਪਣੇ ਸਮਾਜ ਦੇ ਆਰਥਿਕ ਅਤੇ ਸਮਾਜਕ ਤੌਰ ਤੇ ਨੀਵੇਂ ਵਰਗਾਂ ਦੀ ਬਿਹਤਰੀ ਲਈ ਕਈ ਕਦਮ ਚੁੱਕੇ ਹਨ।

5. ਮੈਂ ਹੁਣ ਰਾਜ ਦੀ ਅਰਥ ਵਿਵਸਥਾ ਅਤੇ ਇਸ ਦੀ ਮਾਲੀ ਹਾਲਤ ਬਾਰੇ ਸਮੁੱਚੀ ਝਾਤ ਪਾਉਣੀ ਚਾਹੁੰਦਾ ਹਾਂ।

**ਅਰਥ-ਵਿਵਸਥਾ :**

6. ਸੱਤਰਵਿਆਂ ਅਤੇ ਅੱਸੀਵਿਆਂ ਵਿਚ ਪੰਜਾਬ ਰਾਜ ਦੀ ਅਰਥ ਵਿਵਸਥਾ ਦੇਸ਼ ਦੀਆਂ ਸਭ ਤੋਂ ਵੱਧ ਵਿਕਾਸਸ਼ੀਲ ਅਵਸਥਾਵਾਂ ਵਿਚੋਂ ਸੀ ਪਰ ਨੱਬੇਵਿਆਂ ਦੌਰਾਨ ਮਾਲੀ ਬੋਝ ਨੇ ਰਾਜ ਦੀ ਅਰਥ ਵਿਵਸਥਾ ਦੇ ਵਿਕਾਸ ਤੇ ਪ੍ਰਤੀਕੂਲ ਪ੍ਰਭਾਵ ਪਾਇਆ। ਇਸ ਸਮੇਂ ਦੌਰਾਨ ਦੇਸ਼ ਦੀ ਔਸਤ ਵਿਕਾਸ ਦਰ 6 ਪ੍ਰਤੀਸ਼ਤ ਤੋਂ ਵੱਧ ਸੀ ਅਤੇ ਰਾਜ ਦੀ ਅਰਥ ਵਿਵਸਥਾ ਵਿਚ ਵਾਧੇ ਦੀ ਦਰ ਲਗਭਗ 4 ਪ੍ਰਤੀਸ਼ਤ ਸੀ। ਸਰਕਾਰੀ ਅਨੁਮਾਨਾਂ ਅਨੁਸਾਰ ਨਿਰੰਤਰ ਕੀਮਤਾਂ (1993-94) ਤੇ ਸਮੁੱਚਾ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ.) ਜੋ ਸਾਲ 2001-02 ਵਿਚ 42284 ਕਰੋੜ ਰੁਪਏ ਸੀ ਉਹ ਸਾਲ 2002-03 ਵਿਚ ਵਧ ਕੇ 43043 ਕਰੋੜ ਰੁਪਏ ਹੋ ਗਿਆ ਹੈ ਅਤੇ ਇਸ ਨੇ ਵਾਧੇ ਦੀ ਦਰ 1.80 ਪ੍ਰਤੀਸ਼ਤ ਦਿਖਾਈ ਹੈ ਜਦਕਿ ਸਾਲ 2001-02 ਦੌਰਾਨ ਇਹ ਪ੍ਰਤੀਸ਼ਤਤਾ 1.39 ਸੀ। ਇਸ ਨਾਂਮਾਤਰ ਵਾਧੇ ਦਾ ਮੁੱਖ ਕਾਰਨ ਖੜੋਤ ਵਾਲਾ ਮੁੱਢਲਾ ਸੈਕਟਰ ਹੈ ਜਿਸ ਵਿਚ ਖੇਤੀਬਾੜੀ ਅਤੇ ਸਬੰਧਤ ਖੇਤਰ ਸ਼ਾਮਲ ਹਨ। ਦੂਜੇ ਦਰਜੇ ਦੇ ਸੈਕਟਰ ਜਿਸ ਵਿਚ ਨਿਰਮਾਣ, ਉਸਾਰੀ ਅਤੇ ਬਿਜਲੀ ਸੈਕਟਰ ਸ਼ਾਮਲ ਹਨ, ਦੀ ਵਿਕਾਸ ਦਰ ਜੋ ਸਾਲ 2001-02 ਵਿਚ ਨਕਾਰਾਤਮਕ 0.92 ਪ੍ਰਤੀਸ਼ਤ ਸੀ ਉਹ ਸਾਲ 2002-03 ਵਿਚ ਵਧ ਕੇ 2.60 ਪ੍ਰਤੀਸ਼ਤ ਹੋ ਗਈ। ਇਸੇ ਪ੍ਰਕਾਰ ਤੀਜੇ ਦਰਜੇ ਦੇ ਸੈਕਟਰ ਜਿਸ ਵਿਚ ਵਣਜ, ਟ੍ਰਾਂਸਪੋਰਟ, ਬੈਂਕਿੰਗ, ਬੀਮਾ ਅਤੇ ਜਨਤਕ ਪ੍ਰਬੰਧ ਸ਼ਾਮਲ ਹੈ ਦੀ ਵਿਕਾਸ ਦਰ ਸਾਲ 2002-03 ਵਿਚ 5.64 ਪ੍ਰਤੀਸ਼ਤ ਸੀ ਜਦ ਕਿ ਪਿਛਲੇ ਸਾਲ ਇਹ ਵਿਕਾਸ ਦਰ 3.67 ਪ੍ਰਤੀਸ਼ਤ ਸੀ।

7. ਸਥਿਰ ਕੀਮਤਾਂ ਤੇ ਪ੍ਰਤੀ ਜੀਅ ਆਮਦਨ ਦਾ ਅਨੁਮਾਨ ਲਾਇਆ ਗਿਆ ਹੈ ਜੋ ਸਾਲ 2002-03 ਵਿਚ 15216 ਰੁਪਏ ਸੀ ਜਦ ਕਿ ਪਿਛਲੇ ਸਾਲ ਇਹ ਆਮਦਨ

15210 ਰੁਪਏ ਸੀ, ਜਿਸ ਤੋਂ 0.04 ਪ੍ਰਤੀਸ਼ਤ ਦੇ ਨਾਮਾਤਰ ਵਾਧੇ ਦਾ ਸੰਕੇਤ ਮਿਲਦਾ ਹੈ। ਚਾਲੂ ਕੀਮਤਾਂ ਤੇ ਪ੍ਰਤੀ ਜੀਅ ਆਮਦਨ ਸਾਲ 2002-03 ਵਿਚ ਅਨੁਮਾਨਤ 25,855 ਰੁਪਏ ਸੀ ਜਦ ਕਿ ਸਾਲ 2001-02 ਵਿਚ ਇਹ 25,248 ਰੁਪਏ ਸੀ ਜਿਸ ਤੋਂ 2.40 ਪ੍ਰਤੀਸ਼ਤ ਦੇ ਵਾਧੇ ਦਾ ਪਤਾ ਲਗਦਾ ਹੈ।

8. ਰਾਜ ਦੀ ਅਰਥ ਵਿਵਸਥਾ ਦੀ ਢਾਂਚਾਗਤ ਬਣਾਵਟ ਵਿਚ ਖੇਤੀਬਾੜੀ ਅਤੇ ਸਬੰਧਿਤ ਸੈਕਟਰਾਂ ਦਾ ਵੱਧ ਪ੍ਰਭਾਵ ਸੀ ਜਿਨ੍ਹਾਂ ਨੇ ਸਾਲ 2001-02 ਵਿਚ ਰਾਜ ਦੇ ਜੀ.ਐਸ.ਡੀ.ਪੀ. ਵਿਚ 39.45 ਪ੍ਰਤੀਸ਼ਤ ਦਾ ਯੋਗਦਾਨ ਪਾਇਆ ਪਰ ਇਹ ਤਸਵੀਰ ਸਾਲ 2002-03 ਵਿਚ ਕੁਝ ਹੱਦ ਤਕ ਬਦਲੀ ਸੀ ਜਦੋਂ ਖੇਤੀਬਾੜੀ ਅਤੇ ਸਬੰਧਤ ਸੈਕਟਰਾਂ ਦਾ ਹਿੱਸਾ ਘਟ ਕੇ 37.83 ਪ੍ਰਤੀਸ਼ਤ ਹੋ ਗਿਆ। ਇਸ ਦੇ ਮੁਕਾਬਲੇ ਇਸੇ ਹੀ ਸਮੇਂ ਦੌਰਾਨ ਦੂਜੇ ਅਤੇ ਤੀਜੇ ਦਰਜੇ ਦੇ ਸੈਕਟਰਾਂ ਦਾ ਰਾਜ ਦੀ ਆਮਦਨ ਵਿਚ ਯੋਗਦਾਨ ਕ੍ਰਮਵਾਰ 23.16 ਪ੍ਰਤੀਸ਼ਤ ਅਤੇ 39.01 ਪ੍ਰਤੀਸ਼ਤ ਸੀ।

9. ਪੰਜਾਬ ਦੀ ਅਰਥ ਵਿਵਸਥਾ ਦਾ ਧੀਮਾ ਵਿਕਾਸ ਫਿਕਰ ਦਾ ਕਾਰਨ ਹੈ। ਦਸਵੀਂ ਪੰਜ ਸਾਲਾ ਯੋਜਨਾ ਲਈ ਪਲਾਨਿੰਗ ਕਮਿਸ਼ਨ ਦੀ ਵਿਉਂਤਬੰਦੀ ਅਨੁਸਾਰ ਪੰਜਾਬ ਦੇਸ਼ ਦੇ ਸਭ ਤੋਂ ਘੱਟ ਵਿਕਾਸਸ਼ੀਲ ਚਾਰ ਰਾਜਾਂ ਵਿਚੋਂ ਇਕ ਹੋਵੇਗਾ। ਜੇਕਰ ਵਿਕਾਸ ਦਰ ਵਿਚ ਘਾਟਾ ਨਿਰੰਤਰ ਬਿਨਾਂ ਰੋਕ ਟੋਕ ਚੱਲਣ ਦਿਤਾ ਗਿਆ ਤਾਂ ਇਸ ਨਾਲ ਰਾਜ ਦੇ ਲੋਕਾਂ ਦੀ ਆਮਦਨ ਅਤੇ ਰੋਜ਼ਗਾਰ ਪੱਧਰਾਂ ਤੇ ਪ੍ਰਤੀਕੂਲ ਪ੍ਰਭਾਵ ਪਵੇਗਾ। ਰਾਜ ਦੀ ਅਰਥ ਵਿਵਸਥਾ ਦੇ ਵਿਕਾਸ ਲਈ ਰੈਵੇਨਿਊ ਘਾਟੇ ਵਿਚ ਕਮੀ ਅਤਿ ਜ਼ਰੂਰੀ ਹੈ ਤਾਂ ਕਿ ਵੱਖ-ਵੱਖ ਸੈਕਟਰਾਂ ਨੂੰ ਵਿਕਾਸ ਲਈ ਨਿਵੇਸ਼-ਯੋਗ ਫੰਡ ਉਪਲਬੱਧ ਕੀਤੇ ਜਾ ਸਕਣ।

**ਰਾਜ ਦੇ ਵਿੱਤ :**

10. ਪਿਛਲੀ ਸਰਕਾਰ ਆਪਣੇ ਕਾਰਜਭਾਰ ਨੂੰ ਤਿਆਗਣ ਸਮੇਂ ਰਾਜ ਦੇ ਵਿੱਤਾਂ ਨੂੰ ਚੰਗੀ ਹਾਲਤ ਵਿਚ ਛੱਡ ਕੇ ਨਹੀਂ ਗਈ ਸੀ। ਰੈਵੇਨਿਊ ਵਸੂਲੀਆਂ ਦੀ ਮਾਤਰਾ ਉਸ ਰਫ਼ਤਾਰ ਨਾਲ ਨਹੀਂ ਵਧੀ ਜਿਸ ਰਫ਼ਤਾਰ ਨਾਲ ਰੈਵੇਨਿਊ ਖ਼ਰਚੇ ਵਿਚ ਵਾਧਾ ਹੋਇਆ ਸੀ। ਅਸਲ ਵਿਚ ਪਿਛਲੀ ਸਰਕਾਰ ਸਾਲ 2001-02 ਦੇ ਅਖ਼ੀਰ ਤੇ 3781 ਕਰੋੜ ਰੁਪਏ ਦਾ ਭਾਰਾ ਰੈਵੇਨਿਊ ਘਾਟਾ ਛੱਡ ਕੇ ਗਈ ਸੀ। ਢਾਂਚਾਗਤ ਅਸੰਤੁਲਨ ਦਾ ਇਹੋ ਹੀ ਇਕੋ ਇਕ ਸਭ ਤੋਂ ਵੱਡਾ ਕਾਰਨ ਸੀ। ਅਜਿਹੀ ਪ੍ਰਤੀਕੂਲ ਸਥਿਤੀ ਵਿਚ ਕਾਰਜ ਜਾਰੀ ਰਖਣਾ ਸੰਭਵ ਨਹੀਂ ਸੀ। ਰਾਜ ਸਰਕਾਰ ਨੇ ਰਾਜ ਨੂੰ ਮਾਲੀ ਦਲਦਲ ਵਿਚੋਂ ਕੱਢਣ ਲਈ ਕਈ ਤਰੀਕੇ ਅਪਣਾਏ ਅਤੇ ਅਸੀਂ ਵਧ ਰਹੇ ਮਾਲੀ ਘਾਟੇ ਤੇ ਲਗਾਮ ਪਾਉਣ ਵਿਚ ਸਫ਼ਲ ਰਹੇ। ਮਾਲੀ ਘਾਟਾ ਜੋ ਸਾਲ 2001-02 ਵਿਚ 3781 ਕਰੋੜ ਰੁਪਏ ਸੀ ਉਹ ਮਾਲੀ ਸਾਲ 2002-03 ਦੇ ਅਖ਼ੀਰ ਵਿਚ ਘਟ ਕੇ 3754 ਕਰੋੜ ਰੁਪਏ ਰਹਿ ਗਿਆ ਅਤੇ ਇਹ ਉਮੀਦ ਕੀਤੀ ਜਾਂਦੀ ਹੈ ਕਿ ਸਾਲ 2003-04 ਦੇ ਅਖ਼ੀਰ ਤੇ ਇਸ ਵਿਚ ਹੋਰ ਵੀ ਕਮੀ ਆਵੇਗੀ। ਸਾਡੀ ਸਰਕਾਰ ਰਾਜ ਦੇ ਵਿੱਤਾਂ ਨੂੰ ਮੁੜ ਠੀਕ ਲੀਹਾਂ ਤੇ ਪਾਉਣ ਲਈ ਵਚਨਬੱਧ ਹੈ ਤਾਂ ਕਿ ਵਿਕਾਸ ਕਾਰਜਾਂ ਲਈ ਲੋੜੀਂਦੇ ਫੰਡ ਉਪਲੱਬਧ ਕੀਤੇ ਜਾ ਸਕਣ। ਰਾਜ ਦੀ ਮਾਲੀ ਹਾਲਤ ਵਿਚ ਸੁਧਾਰ ਲਿਆਉਣ ਲਈ ਅਤੇ ਮਾਲੀ ਸੰਜਮ ਅਤੇ ਸਵੈ-ਅਨੁਸ਼ਾਸਨ ਦੀ ਵਿਧੀ ਰਾਹੀਂ ਅਸੀਂ 'ਪੰਜਾਬ ਮਾਲੀ ਜਿੰਮੇਵਾਰੀ ਅਤੇ ਬਜਟ ਮੈਨੇਜਮੈਂਟ ਐਕਟ, 2003' ਦੀ ਸਿਰਜਣਾ ਕੀਤੀ ਹੈ। ਐਕਟ ਇਹ ਉਪਬੰਧ ਕਰਦਾ ਹੈ ਕਿ ਰਾਜ ਸਰਕਾਰ ਦੀ ਇਹ ਜ਼ਿੰਮੇਵਾਰੀ ਬਣਦੀ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਹੈ ਕਿ ਉਹ ਲੋੜੀਂਦਾ ਵਾਫ਼ਰ ਰੈਵੇਨਿਊ ਪ੍ਰਾਪਤ ਕਰਕੇ ਘਾਟੇ ਵਿਚ ਕਮੀ ਲਿਆ ਕੇ ਸੰਜਮ ਵਾਲੇ ਕਰਜ਼ਾ ਪ੍ਰਬੰਧ ਜੋ ਕਿ ਮਾਲੀ ਨਿਰੰਤਰਤਾ ਦੇ ਅਨੁਕੂਲ ਹੋਵੇ, ਸਰਕਾਰ ਕਰਜ਼ੇ ਲੈਣ ਦੀ ਸੀਮਾ ਨਿਰਧਾਰਿਤ ਕਰਕੇ ਕਰਜ਼ੇ ਅਤੇ ਘਾਟਿਆਂ ਨੂੰ ਘਟਾ ਕੇ, ਰਾਜ ਸਰਕਾਰ ਦੇ ਮਾਲੀ ਕਾਰਜ਼ਾਂ ਵਿਚ ਵੱਧ ਪਾਰਦਰਸ਼ਤਾ ਲਿਆ ਕੇ ਮਾਲੀ ਪ੍ਰਬੰਧ ਵਿਚ ਇਕਵਟੀ ਅਤੇ ਦੀਰਘਕਾਲੀ ਮਾਲੀ ਸਥਿਰਤਾ ਸੁਨਿਸ਼ਚਤ ਕਰੇ। ਰਾਜ ਸਰਕਾਰ ਨੇ ਭਾਰਤ ਸਰਕਾਰ ਦੇ ਵਿੱਤ ਮੰਤਰਾਲੇ ਨਾਲ 23 ਜੁਲਾਈ, 2003 ਨੂੰ ਇਕ ਮੈਮੋਰੰਡਮ ਆਫ ਅੰਡਰਸਟੈਂਡਿੰਗ ਸਹੀ ਕੀਤਾ ਸੀ ਤਾਂ ਕਿ ਮੱਧਕਾਰ ਵਿੱਚ ਮਾਲੀ ਨਿਰੰਤਰਤਾ ਹਾਸਲ ਕੀਤੀ ਜਾ ਸਕੇ।

11. ਰਾਜ ਸਰਕਾਰ ਨੇ ਮਾਲੀ ਮਜ਼ਬੂਤੀ ਹਾਸਿਲ ਕਰਨ ਲਈ ਕਈ ਉਪਾਓ ਕੀਤੇ ਹਨ ਜਿਨ੍ਹਾਂ ਵਿਚ ਗੈਰ-ਲਾਭਕਾਰੀ ਖਰਚੇ ਨੂੰ ਸੰਕੁਚਿਤ ਕਰਨਾ, ਟੈਕਸ ਅਤੇ ਨਾਨ-ਟੈਕਸ ਰੈਵੇਨਿਊ ਵਿਚ ਵਾਧਾ ਕਰਨਾ ਹੈ। ਇਨ੍ਹਾਂ ਉਪਾਵਾਂ ਦਾ ਫਲ ਸਾਹਮਣੇ ਆਉਣਾ ਸ਼ੁਰੂ ਹੋ ਗਿਆ ਹੈ। ਤਨਖਾਹਾਂ, ਪੈਨਸ਼ਨਾਂ ਤੇ ਵਿਆਜ ਦੀਆਂ ਅਦਾਇਗੀਆਂ ਤੇ ਵਚਨਬੱਧਤਾ ਵਾਲਾ ਖਰਚਾ ਜੋ ਸਾਲ 2001-02 ਦੀਆਂ ਕੁੱਲ ਰੈਵੇਨਿਊ ਵਸੂਲੀਆਂ ਦਾ 86.76 ਪ੍ਰਤੀਸ਼ਤ ਸੀ ਉਹ ਸਾਲ 2002-03 ਵਿਚ ਘਟ ਕੇ 82.96 ਪ੍ਰਤੀਸ਼ਤ ਰਹਿ ਗਿਆ ਹੈ ਅਤੇ 2003-04 ਵਿਚ ਹੋਰ ਵੀ ਘਟ ਕੇ 75.24 ਪ੍ਰਤੀਸ਼ਤ ਰਹਿ ਗਿਆ ਹੈ (ਸੋਧੇ ਅਨੁਮਾਨ)।

12. ਪੰਜਾਬ ਸਰਕਾਰ ਅਤੇ ਇਸ ਦੀਆਂ ਏਜੰਸੀਆਂ ਉਨ੍ਹਾਂ ਦੀ ਬੇਨਤੀ ਤੇ ਘੱਟੋ ਘੱਟ ਸਹਾਇਤਾ ਕੀਮਤ ਸਕੀਮ ਅਧੀਨ ਕਣਕ ਅਤੇ ਝੋਨੇ ਦੀ ਪ੍ਰਾਪਤੀ ਕਰਦੀਆਂ ਰਹੀਆਂ ਹਨ। ਅਨਾਜ ਦੀ ਪ੍ਰਾਪਤੀ ਲਈ ਫੰਡਾਂ ਵਾਸਤੇ ਆਰ.ਬੀ.ਆਈ. ਰਾਜ ਸਰਕਾਰ ਨੂੰ ਹਰ ਫਸਲ ਦੇ ਆਧਾਰ ਤੇ ਨਕਦੀ ਕਰਜ਼ਾ ਸੀਮਾ (ਸੀ.ਸੀ.ਐਲ.) ਦੀ ਮਨਜ਼ੂਰੀ ਦਿੰਦਾ ਹੈ। ਸੀ.ਸੀ.ਐਲ. ਅਤੇ ਉਸ ਉਤੇ ਬਣੇ ਵਿਆਜ ਨੂੰ ਉਸ ਸਮੇਂ ਅਦਾ ਕੀਤਾ ਜਾਂਦਾ ਹੈ ਜਦੋਂ ਅਨਾਜ ਗੋਦਾਮਾਂ ਤੋਂ ਨਿਕਲਦਾ ਹੈ ਅਤੇ ਫੂਡ ਕਾਰਪੋਰੇਸ਼ਨ ਆਫ ਇੰਡੀਆ ਦੁਆਰਾ ਅਦਾਇਗੀ ਕੀਤੀ ਜਾਂਦੀ ਹੈ। ਪਿਛਲੇ ਕਈ ਸਾਲਾਂ ਤੋਂ ਰਾਜ ਸਰਕਾਰ ਸੀ.ਸੀ.ਐਲ. ਦੀ ਅਦਾਇਗੀ ਨਹੀਂ ਕਰ ਸਕੀ। ਰਾਜ ਸਟੇਟ ਬੈਂਕ ਆਫ ਇੰਡੀਆ ਨੂੰ ਉਨ੍ਹਾਂ ਫੰਡਾਂ ਦੀ ਅਦਾਇਗੀ ਨਹੀਂ ਕਰ ਸਕਿਆ ਜੋ ਫੰਡ ਅਨਾਜ ਦੇ ਨਿਕਲਣ ਤੇ ਐਫ.ਸੀ.ਆਈ. ਪਾਸੋਂ ਪ੍ਰਾਪਤ ਕੀਤੇ ਸਨ। ਅਸਲ ਵਿਚ ਇਨ੍ਹਾਂ ਫੰਡਾਂ ਦੀ ਵਰਤੋਂ ਰਾਜ ਸਰਕਾਰ ਦੇ ਵਚਨਬੱਧਤਾ ਵਾਲੇ ਖ਼ਰਚੇ ਨੂੰ ਪੂਰਾ ਕਰਨ ਲਈ ਕੀਤੀ ਗਈ ਸੀ ਅਤੇ ਅਣ ਅਦਾ ਕੀਤੀ ਰਕਮ ਵਧਦੀ ਗਈ। ਸਾਡੀ ਸਰਕਾਰ ਨੇ ਮਾਲੀ ਸੂਝਬੂਝ ਵਾਲੇ ਇਕ ਉਪਾਅ ਵਜੋਂ ਅਤੇ ਇਸ ਪ੍ਰਥਾ ਨੂੰ ਖਤਮ ਕਰਨ ਲਈ ਖੁਰਾਕ ਲੇਖੇ ਨੂੰ 1 ਅਪਰੈਲ, 2003 ਤੋਂ ਰਾਜ ਦੇ ਬਜਟ/ਖਜ਼ਾਨਿਆਂ ਵਿਚੋਂ ਕੱਢ ਦਿੱਤਾ ਹੈ। ਹੁਣ ਖੁਰਾਕ ਅਤੇ ਸਿਵਲ ਸਪਲਾਈ ਵਿਭਾਗ ਦੁਆਰਾ ਐਸ.ਬੀ.ਆਈ. ਨੂੰ ਸਿੱਧੀਆਂ ਅਦਾਇਗੀਆਂ ਕੀਤੀਆਂ ਜਾਂਦੀਆਂ ਹਨ। ਅਸੀਂ ਅਸਾਨੀ ਨਾਲ ਪ੍ਰਾਪਤ ਹੋਣ ਵਾਲੀ ਇਸ ਧੰਨਰਾਸ਼ੀ ਦਾ ਦਰਵਾਜ਼ਾ ਬੰਦ ਕਰ ਦਿੱਤਾ ਹੈ ਤਾਂ ਕਿ ਇਹ ਗਲਤ ਪ੍ਰਥਾ ਸਦਾ ਲਈ ਬੰਦ ਹੋ ਜਾਵੇ, ਜੋ ਕਿ ਭਾਰੀ ਕਰਜ਼ੇ ਦੇ ਬੋਝ ਦਾ ਕਾਰਨ ਸੀ। ਇਸ ਧੰਨਰਾਸ਼ੀ ਦਾ ਤਿਆਗ ਕਰਨ ਅਤੇ ਉੱਚੀ ਲਾਗਤ ਵਾਲੇ ਕਰਜ਼ਿਆਂ ਦਾ ਵਟਾਂਦਰਾ ਘੱਟ ਲਾਗਤ ਵਾਲੇ ਕਰਜ਼ਿਆਂ ਨਾਲ ਕਰਨ ਲਈ ਛੋਟੀਆਂ ਬੱਚਤਾਂ ਦੇ ਕਰਜ਼ਿਆਂ ਦੇ ਵੱਡੇ ਹਿੱਸੇ ਦੀ ਵਰਤੋਂ ਕਰਦੇ ਹੋਏ ਅਸੀਂ

ਆਪਣੇ ਵਿੱਤਾਂ ਦਾ ਬਿਹਤਰ ਪ੍ਰਬੰਧ ਕੀਤਾ ਹੈ। ਚਾਲੂ ਮਾਲੀ ਸਾਲ ਦੇ ਅਖੀਰ ਤੇ ਕਰਜ਼ਾ ਵਟਾਂਦਰਾ ਸਕੀਮ ਦੇ ਖਤਮ ਹੋਣ ਤੇ ਅਗਲੇ ਮਾਲੀ ਸਾਲ ਵਿਚ ਕਾਫੀ ਫੰਡ ਉਪਲਬੱਧ ਹੋਣਗੇ ਜਿਨ੍ਹਾਂ ਦੀ ਵਰਤੋਂ ਵਿਕਾਸ ਮੰਤਵਾਂ ਲਈ ਕੀਤੀ ਜਾਵੇਗੀ।

**ਬਜਟ ਦੀ ਵਿਧੀ :**

13. ਅਸੀਂ ਮੱਧਕਾਲੀ ਬਜਟ ਪ੍ਰਣਾਲੀ ਦਾ ਅਨੁਸਰਣ ਕਰਦੇ ਰਹਾਂਗੇ ਜਿਸ ਨੂੰ ਕਿ ਸਾਡੀ ਸਰਕਾਰ ਦੁਆਰਾ ਸਾਲ 2002-03 ਤੋਂ ਅਪਣਾਇਆ ਗਿਆ ਹੈ। ਸਾਲ 2004-05 ਦਾ ਬਜਟ ਨਿਮਨ ਮੁੱਦਿਆਂ ਤੇ ਕੇਂਦਰਤ ਰਹੇਗਾ।

- ਰਾਜ ਦੀ ਮਾਲੀ ਹਾਲਤ ਵਿਚ ਸੁਧਾਰ ਲਿਆਉਣ ਲਈ ਦਰੁੱਸਤੀ ਵਾਲੇ ਉਪਾਅ।
- ਸਰਕਾਰੀ ਖਰਚੇ ਦੀ ਕਿਸਮ ਵਿਚ ਬਿਹਤਰੀ ਲਿਆਉਣਾ।
- ਖੇਤੀਬਾੜੀ ਵਿਚ ਵਿਭਿੰਨਤਾ ਲਿਆਉਣੀ।
- ਰਾਜ ਵਿਚ ਉਦਯੋਗਿਕ ਪੁਨਰ-ਉਥਾਨ ਅਤੇ ਰੋਜ਼ਗਾਰ ਦੇ ਮੌਕੇ ਪੈਦਾ ਕਰਨਾ।
- ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਸਮਾਜ ਦੇ ਹੋਰ ਕਮਜ਼ੋਰ ਵਰਗਾਂ ਦੀ ਭਲਾਈ।
- ਸ਼ਹਿਰੀ ਨਵੀਨੀਕਰਣ ਅਤੇ ਸ਼ਹਿਰੀ ਸਥਾਨਕ ਸੰਗਠਨਾਂ ਅਤੇ ਪੰਚਾਇਤੀ ਰਾਜ ਸੰਸਥਾਵਾਂ ਨੂੰ ਫੰਡਾਂ ਅਤੇ ਕਾਰਜ਼ਾਂ ਦੀ ਸਪੁਰਦਗੀ।
- ਵਿਸ਼ਵ ਸ਼੍ਰੇਣੀ ਆਧਾਰਤ ਸੰਰਚਨਾ ਦਾ ਵਿਕਾਸ।
- ਬਿਜਲੀ ਸੈਕਟਰ ਸੁਧਾਰ ਅਤੇ ਪੰਜਾਬ ਰਾਜ ਬਿਜਲੀ ਬੋਰਡ ਦੇ ਵਿੱਤਾਂ ਵਿਚ ਵਾਧਾ ਕਰਨਾ।
- ਪਬਲਿਕ ਸੈਕਟਰ ਅਦਾਰਿਆਂ ਵਿਚ ਚੋਣਵਾਂ ਅਪਨਿਵੇਸ਼।
- ਸਿੱਖਿਆ ਅਤੇ ਸਿਹਤ ਸੇਵਾਵਾਂ ਦੀ ਕਿਸਮ ਅਤੇ ਉਪਲਬੱਧਤਾ ਵਿਚ ਸੁਧਾਰ।

14. ਮਾਲੀ ਸਾਲ 2004-05 ਦਾ ਬਜਟ ਪਾਰਦਰਸ਼ਤਾ, ਇਕਸੁਰਤਾ ਅਤੇ ਨਿਰੰਤਰਤਾ ਲਈ ਤਿੰਨ ਸਾਲਾਂ ਦੇ ਪਰਿਪੇਖ ਵਿਚ ਪੇਸ਼ ਕੀਤਾ ਜਾ ਰਿਹਾ ਹੈ। ਤਿੰਨ ਸਾਲਾਂ ਦਾ ਇਹ ਸਮੁੱਚਾ ਬਜਟ ਰਾਜ ਸਰਕਾਰ ਦੇ ਮੱਧਕਾਲੀ ਵਿੱਤੀ ਸੁਧਾਰ ਪ੍ਰੋਗਰਾਮ (ਐਮ.ਟੀ.ਐਫ.ਆਰ.ਪੀ.) ਵਿਚ ਸੰਮਿਲਿਤ ਹੈ ਜਿਸ ਨੂੰ ਇਸ ਅਜ਼ੀਮ ਸਦਨ ਅੱਗੇ ਵੱਖਰੇ ਤੌਰ ਤੇ ਪੇਸ਼ ਕੀਤਾ ਜਾ ਰਿਹਾ ਹੈ। ਪਿਛਲੇ ਸਾਲ ਦੀਆਂ ਬਜਟ ਤਜਵੀਜ਼ਾਂ ਬਾਰੇ ਕੀਤੀ ਕਾਰਵਾਈ ਦੀ ਰਿਪੋਰਟ ਨੂੰ ਸਲਾਨਾ ਮਾਲੀ ਵਿਵਰਣ ਵਿਚ ਸ਼ਾਮਿਲ ਕੀਤਾ ਗਿਆ ਹੈ।

**ਮਾਲੀ ਹਾਲਤ ਦੀ ਮੁੜ ਬਹਾਲੀ ਲਈ ਉਪਾਓ :**

15. ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਰਾਜ ਸਰਕਾਰ ਰਾਜ ਦੀ ਮਾਲੀ ਹਾਲਤ ਨੂੰ ਬਹਾਲ ਕਰਨ ਲਈ ਵਚਨਬੱਧ ਹੈ ਅਤੇ ਆਪਣੀ ਇਸ ਵਚਨਬੱਧਤਾ ਨੂੰ ਪੂਰਾ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਕਰਨ ਲਈ ਸਾਡੀ ਸਰਕਾਰ ਨੇ ਨਾਨ-ਪਲਾਨ ਰੈਵੇਨਿਊ ਖਰਚਾ ਘਟਾ ਕੇ, ਰੈਵੇਨਿਊ ਵਸੂਲੀਆਂ ਨੂੰ ਵਧਾ ਕੇ ਅਤੇ ਸਰਕਾਰੀ ਖਰਚੇ ਦੀ ਕਿਸਮ ਵਿਚ ਸੁਧਾਰ ਲਿਆ ਕੇ ਦਰੁੱਸਤੀ ਵਾਲੇ ਕਈ ਕਦਮ ਚੁੱਕੇ ਹਨ।

16. ਰਾਜ ਕੋਲ ਆਮਦਨ ਦੇ ਸੀਮਤ ਅਤੇ ਗ਼ੈਰ-ਲਚੀਲੇ ਸ੍ਰੋਤ ਹਨ, ਇਸ ਲਈ ਨਾਨ- ਪਲਾਨ ਰੈਵੇਨਿਊ ਖ਼ਰਚੇ ਤੇ ਕੰਟ੍ਰੋਲ ਕਰਨ ਦੀ ਲੋੜ ਹੈ ਤਾਂ ਕਿ ਵਿਕਾਸ ਲਈ ਸ੍ਰੋਤਾਂ ਨੂੰ ਜਾਰੀ ਕੀਤਾ ਜਾ ਸਕੇ। ਸਾਡੀ ਸਰਕਾਰ ਨੇ ਨਾਨ-ਪਲਾਨ ਖਰਚੇ ਨੂੰ ਘੱਟ ਕਰਨ ਲਈ ਕਈ ਪ੍ਰਕਾਰ ਦੇ ਉਪਾਓ ਕੀਤੇ ਹਨ। ਇਨ੍ਹਾਂ ਵਿਚ ਨਿਮਨ ਉਪਾਓ ਸ਼ਾਮਿਲ ਹਨ :—

- ਆਸਾਮੀਆਂ ਦੀ ਪੁਨਰ ਸੁਰਜੀਤੀ ਜਾਂ ਸਿਰਜਨਾ ਤੇ ਉਦੋਂ ਹੀ ਵਿਚਾਰ ਕੀਤਾ ਜਾਵੇਗਾ ਜਦੋਂ ਸਰਕਾਰ ਦਾ ਹਰ ਵਿਭਾਗ ਆਪਣੇ ਉਚਿਤ ਅਕਾਰ ਨੂੰ ਧਿਆਨ ਵਿਚ ਰੱਖਦੇ ਹੋਏ ਆਪਣੇ ਸਟਾਫ ਦਾ ਪੁਨਰਗਠਨ ਕਰੇਗਾ।

- ਜਿਥੋਂ ਤਕ ਸੰਭਵ ਹੋ ਸਕੇ ਭਵਿੱਖ ਵਿਚ ਸਰਕਾਰੀ ਨੌਕਰੀ, ਸਕੀਮ/ਪ੍ਰਾਜੈਕਟ ਅਤੇ ਲੋੜ ਅਧਾਰਿਤ ਹੋਵੇਗੀ।

- ਸਰਕਾਰ ਦੀ ਭਵਿੱਖਤ ਕਰਮਚਾਰੀਆਂ ਲਈ ਨਿਰਧਾਰਿਤ ਅੰਸ਼ਦਾਨ ਤੇ ਆਧਾਰਿਤ ਇਕ ਨਵੀਂ ਪੈਨਸ਼ਨ ਸਕੀਮ ਭਾਰਤ ਸਰਕਾਰ ਦੇ ਪੈਟਰਨ ਤੇ ਲਾਗੂ ਕੀਤੀ ਜਾ ਰਹੀ ਹੈ। ਇਹ ਸਪਸ਼ਟ ਕੀਤਾ ਜਾਂਦਾ ਹੈ ਕਿ ਮੌਜੂਦਾ ਸਰਕਾਰੀ ਕਰਮਚਾਰੀਆਂ ਦੀ ਮੌਜੂਦਾ ਸਥਿਤੀ ਇਸ ਨਾਲ ਪ੍ਰਭਾਵਿਤ ਨਹੀਂ ਹੋਵੇਗੀ।

- ਘਾਟੇ ਵਿਚ ਜਾ ਰਹੇ ਪਬਲਿਕ ਸੈਕਟਰ ਅਦਾਰਿਆਂ ਲਈ ਅੱਪਨਿਵੇਸ਼ ਚੋਣਵੇਂ ਅਧਾਰ ਤੇ ਜਾਰੀ ਰਹੇਗਾ।

- ਖ਼ਜ਼ਾਨਿਆਂ ਦਾ ਲਗਭੱਗ 85 ਪ੍ਰਤੀਸ਼ਤ ਕੰਪਿਊਟਰੀਕਰਣ ਮੁਕੰਮਲ ਹੋ ਗਿਆ ਹੈ।

- ਜ਼ਿਆਦਾਤਰ ਕੇਸਾਂ ਵਿਚ ਜਿਵੇਂ ਕਿ ਡਾਇਰੈਕਟਰ, ਸਟੇਟ ਟ੍ਰਾਂਸਪੋਰਟ, ਕੰਟ੍ਰੋਲਰ, ਪੰਚਾਇਤੀ ਰਾਜ, ਚੀਫ਼ ਕੰਜ਼ਰਵੇਟਰ ਆਫ਼ ਸੁਆਇਲਜ਼, ਡਿਵੀਜ਼ਨਲ ਮੈਨੇਜਰ, ਟ੍ਰਾਂਸਪੋਰਟ ਆਦਿ ਦੇ ਨਿੱਜੀ ਲੈਜਰ ਲੇਖੇ (ਪੀ.ਐਲ.ਏਜ਼) ਬੰਦ ਕਰ ਦਿੱਤੇ ਗਏ ਹਨ।

- ਮਹਿੰਗੇ ਕਰਜ਼ੇ ਜਿਨ੍ਹਾਂ ਦੀ ਕੂਪਨ ਦਰ 13.5 ਪ੍ਰਤੀਸ਼ਤ ਅਤੇ ਇਸ ਤੋਂ ਵੱਧ ਹੈ ਨੂੰ ਖਤਮ ਕਰਕੇ ਕਰਜ਼ਾ ਵਟਾਂਦਰਾ ਸਕੀਮ ਸ਼ੁਰੂ ਕੀਤੀ ਗਈ ਹੈ ਜਿਸ ਦੀ ਥਾਂ ਤੇ ਘੱਟ ਲਾਗਤ ਵਾਲਾ ਕਰਜ਼ਾ ਲਿਆ ਜਾਵੇਗਾ। ਸਾਲ 2002-03 ਅਤੇ 2003-04 ਦੌਰਾਨ ਰਾਜ ਸਰਕਾਰ ਨੇ ਲਗਭੱਗ 3400 ਕਰੋੜ ਰੁਪਏ ਦੇ ਮਹਿੰਗੇ ਕਰਜ਼ੇ ਦਾ ਵਟਾਂਦਰਾ ਕੀਤਾ ਹੈ ਅਤੇ ਮਾਲੀ ਸਾਲ 2004-05 ਵਿਚ ਲਗਭੱਗ 2800 ਕਰੋੜ ਰੁਪਏ ਦੇ ਕਰਜ਼ੇ ਦਾ ਵਟਾਂਦਰਾ ਕੀਤਾ ਜਾਵੇਗਾ।

17. ਮਾਲੀ ਹਾਲਤ ਨੂੰ ਬਹਾਲ ਕਰਨ ਲਈ ਕੇਵਲ ਨਾਨ-ਪਲਾਨ ਖ਼ਰਚੇ ਨੂੰ ਘਟ ਕਰਨਾ ਹੀ ਕਾਫ਼ੀ ਨਹੀਂ, ਸਾਨੂੰ ਰਾਜ ਦੇ ਥੋੜ੍ਹੇ ਸ੍ਰੋਤਾਂ ਤੋਂ ਬਿਹਤਰ ਟੈਕਸ ਪ੍ਰਬੰਧ ਅਤੇ ਯੋਗ ਉਗਰਾਹੀਂ ਦਰਾਂ ਨੂੰ ਵਧਾ ਕੇ, ਟੈਕਸ ਦੇ ਜਾਲ ਨੂੰ ਵਿਸ਼ਾਲ ਬਣਾ ਕੇ ਰੈਵੇਨਿਊ ਵਸੂਲੀ

ਵਧਾਉਣ ਦੀ ਲੋੜ ਹੈ। ਇਸ ਦਿਸ਼ਾ ਵਿਚ ਅਸੀਂ ਕੁਝ ਉਪਾਓ ਕੀਤੇ ਹਨ ਜਿਸ ਵਿਚ ਆਬਕਾਰੀ ਅਤੇ ਕਰ ਵਿਭਾਗ ਦੇ ਟੈਕਸ ਕਾਰਜਾਂ ਦਾ ਕੰਪਿਊਟਰੀਕਰਨ ਸ਼ਾਮਿਲ ਹੈ। ਇਸ ਤੋਂ ਇਲਾਵਾ ਅਸੀਂ ਰੈਵੇਨਿਊ ਵਧਾਉਣ ਦੇ ਤਰੀਕੇ ਅਪਣਾਏ ਹਨ ਜਿਵੇਂ ਕਿ ਪੈਟਰੋਲ, ਲੁਬਰੀਕੇਂਟ, ਸ਼ੀਸ਼ੇ ਦੀਆਂ ਸ਼ੀਟਾਂ, ਕਰਾਕਰੀ, ਚਾਵਲ ਉਪਰ ਪ੍ਰਵੇਸ਼ ਟੈਕਸ ਵਿਚ ਵਾਧਾ, ਵਿਸ਼ੇਸ਼ ਸੜਕ ਟੈਕਸ/ ਸੜਕ ਟੈਕਸ ਵਿਚ ਵਾਧਾ ਅਤੇ ਅਸ਼ਟਾਮ ਡਿਊਟੀ ਲਾਉਣ ਲਈ ਸੰਪਤੀਆਂ ਦੇ ਘੱਟੋ ਘੱਟ ਮੁੱਲ ਨੂੰ ਲਾਗੂ ਕਰਨਾ। ਇਨ੍ਹਾਂ ਸਾਰੇ ਉਪਾਵਾਂ ਨਾਲ ਲਗਭਗ 117 ਕਰੋੜ ਰੁਪਏ ਪ੍ਰਤੀ ਸਾਲ ਲਾਭ ਹੋਣ ਦੀ ਉਮੀਦ ਹੈ।

18. ਸੁਧਾਰ ਵਾਲੀ ਅਤੇ ਜ਼ਿੰਮੇਵਾਰ ਸਰਕਾਰ ਦਾ ਇਹ ਉਦੇਸ਼ ਹੈ ਕਿ ਧੰਨ ਰਾਸ਼ੀ ਲਈ ਵੱਧ ਮੁੱਲ ਪ੍ਰਾਪਤ ਕੀਤਾ ਜਾਵੇ ਤਾਂ ਕਿ ਜਨਤਾ ਨੂੰ ਸੇਵਾ ਮੁਹੱਈਆ ਕਰਨ ਵਿਚ ਬਿਹਤਰੀ ਹੋਵੇ ਅਤੇ ਸੀਮਤ ਸ੍ਰੋਤਾਂ ਦੀ ਵਰਤੋਂ ਸੂਝ-ਬੂਝ ਨਾਲ ਕੀਤੀ ਜਾਵੇ। ਸਰਕਾਰੀ ਖ਼ਰਚੇ ਦੀ ਕਿਸਮ ਵਿਚ ਬਿਹਤਰੀ ਲਿਆਉਣ ਲਈ ਮਹਤਵਪੂਰਨ ਉਪਾਓ ਵੀ ਕੀਤੇ ਹਨ, ਜਿਨ੍ਹਾਂ ਦਾ ਵਰਨਣ ਹੇਠਾਂ ਕੀਤਾ ਗਿਆ ਹੈ :—

- ਖੇਤੀਬਾੜੀ ਖਪਤਕਾਰਾਂ ਨੂੰ ਬਿਜਲੀ ਦੀ ਉਪਲਬੱਧਤਾ ਪਾਰਦਰਸ਼ੀ ਤੇ ਸਿੱਧੀ ਬਣਾ ਦਿੱਤੀ ਗਈ ਹੈ। ਖੇਤੀਬਾੜੀ ਪੰਪ ਸੈੱਟਾਂ ਨੂੰ ਰਿਆਇਤੀ ਦਰਾਂ ਤੇ ਅਤੇ ਪੇਂਡੂ ਖੇਤਰਾਂ ਵਿਚ ਰਹਿੰਦੇ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਨੂੰ 50 ਯੂਨਿਟ ਤਕ ਮੁਫ਼ਤ ਬਿਜਲੀ ਦੇਣ ਲਈ ਪੀ.ਐਸ.ਈ.ਬੀ. ਨੂੰ ਸਬਸਿਡੀ ਦੇਣ ਲਈ ਪੰਜਾਬ ਰਾਜ ਰੈਗੂਲੇਟਰੀ ਕਮਿਸ਼ਨ ਦੇ ਦੋ ਮਹਿਸੂਲ ਹੁਕਮਾਂ ਨੂੰ ਪੂਰਨ ਰੂਪ ਵਿਚ ਲਾਗੂ ਕੀਤਾ ਗਿਆ ਹੈ।
- ਬਿਜਲੀ ਸੈਕਟਰ ਸੁਧਾਰਾਂ ਲਈ ਮੁੱਖ ਮੰਤਰੀ ਪੰਜਾਬ ਦੀ ਪ੍ਰਧਾਨਗੀ ਹੇਠ ਇਕ ਅਖ਼ਤਿਆਰ-ਪ੍ਰਾਪਤ ਕਮੇਟੀ ਦਾ ਗਠਨ ਕੀਤਾ ਗਿਆ ਹੈ।
- ਖੁਰਾਕ ਲੇਖਾ ਅਰਥਾਤ ਐਸ.ਬੀ.ਆਈ. ਪਾਸੋਂ ਕਰਜ਼ਾ ਲੈ ਕੇ ਕਣਕ ਤੇ ਝੋਨੇ ਦੀ ਪ੍ਰਾਪਤੀ ਨੂੰ ਰਾਜ ਬਜਟ/ਖ਼ਜਾਨਿਆਂ ਵਿਚੋਂ ਕੱਢ ਦਿੱਤਾ ਗਿਆ ਹੈ ਤਾਂ ਕਿ ਖੁਰਾਕ ਕਰਜ਼ੇ ਦੀ ਵਰਤੋਂ ਬਜਟ ਦੇ ਉਦੇਸ਼ਾਂ ਵਜੋਂ ਕਰਨ ਤੋਂ ਰੋਕਿਆ ਜਾ ਸਕੇ। ਖੁਰਾਕ ਲੇਖੇ ਦੇ ਨਿਪਟਾਰੇ ਲਈ ਇਕ ਵਿਸਤ੍ਰਿਤ ਸਕੀਮ ਮਨਜ਼ੂਰੀ ਲਈ ਭਾਰਤ ਸਰਕਾਰ ਨੂੰ ਭੇਜੀ ਗਈ ਹੈ। ਇਸ ਸੁਧਾਰ ਨਾਲ ਬਜਟ ਦਾ ਪ੍ਰਬੰਧ ਬਿਹਤਰ ਹੋਵੇਗਾ ਤੇ ਜ਼ਿੰਮੇਵਾਰੀ ਵਿਚ ਵਾਧਾ ਹੋਵੇਗਾ।

**ਸਰਕਾਰੀ ਕਰਜ਼ਾ :**

19. ਮਾਨਯੋਗ ਮੈਂਬਰ ਸਾਹਿਬਾਨ ਇਹ ਭਲੀ ਪ੍ਰਕਾਰ ਜਾਣਦੇ ਹਨ ਕਿ ਸਾਡੀ ਸਰਕਾਰ ਨੇ ਪਿਛਲੀ ਸਰਕਾਰ ਪਾਸੋਂ ਭਾਰੀ ਕਰਜ਼ਾ ਵਿਰਸੇ ਵਿਚ ਲਿਆ ਸੀ। ਰਾਜ ਸਰਕਾਰ ਕਰਜ਼ੇ ਨੂੰ ਕੰਟਰੋਲ ਵਿਚ ਰੱਖਣ ਲਈ ਵਚਨਬੱਧ ਹੈ ਜੋ ਦਰੁੱਸਤੀ ਵਾਲੇ ਉਪਾਵਾਂ ਅਤੇ ਸਰਕਾਰੀ ਕਰਜ਼ੇ ਦੇ ਵਿਵੇਕੀ ਪ੍ਰਬੰਧ ਦੀ ਮੰਗ ਕਰਦਾ ਹੈ। ਮਾਲੀ ਵਿਵੇਕ ਵੱਲ ਚੁੱਕੇ ਇਕ ਕਦਮ ਵਜੋਂ ਅਸੀਂ ਭਾਰਤ ਸਰਕਾਰ ਦੁਆਰਾ ਲਾਗੂ ਕੀਤੀ ਕਰਜ਼ਾ ਵਟਾਂਦਰੇ ਦੀ ਸਕੀਮ ਅਪਣਾਈ ਹੈ। ਭਾਵੇਂ ਇਸ ਦੇ ਸਿੱਟੇ ਵਜੋਂ ਰਾਜ ਸਰਕਾਰ ਕੋਲ ਫੰਡਾਂ ਦੀ ਘੱਟ ਉਪਲਬੱਧਤਾ ਹੋਈ ਹੈ। ਇਸ ਸਕੀਮ ਅਧੀਨ ਰਾਜ ਸਰਕਾਰ ਨੇ 3400 ਕਰੋੜ ਰੁਪਏ ਨਾਲੋਂ ਵੱਧ ਕਰਜ਼ਾ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਜਿਸ ਦੀ ਕੂਪਨ ਦਰ 13.5 ਪ੍ਰਤੀਸ਼ਤ ਅਤੇ ਇਸ ਨਾਲੋਂ ਵੱਧ ਹੈ ਦੀ ਥਾਂ ਤੇ ਪਿਛਲੇ 2 ਸਾਲਾਂ ਵਿਚ ਘੱਟ ਲਾਗਤ ਵਾਲੇ ਕਰਜ਼ੇ ਦਾ ਵਟਾਂਦਰਾ ਕੀਤਾ ਹੈ। ਚਾਲੂ ਮਾਲੀ ਸਾਲ ਦੌਰਾਨ 2800 ਕਰੋੜ ਰੁਪਏ ਨਾਲੋਂ ਵੱਧ ਕਰਜ਼ਾ ਵਟਾਂਦਰੇ ਦੀ ਉਮੀਦ ਕੀਤੀ ਜਾਂਦੀ ਹੈ। ਇਸ ਨੇ ਰਾਜ ਸਰਕਾਰ ਨੂੰ ਪਿਛਲੇ ਦੋ ਸਾਲਾਂ ਵਿਚ 217 ਕਰੋੜ ਰੁਪਏ ਦੇ ਵਿਆਜ ਦੇ ਬੋਝ ਨੂੰ ਘਟਾਉਣ ਵਿਚ ਸਹਾਇਤਾ ਕੀਤੀ ਹੈ ਅਤੇ ਚਾਲੂ ਸਾਲ ਦੌਰਾਨ 179 ਕਰੋੜ ਰੁਪਏ ਦੀ ਵਿਆਜ ਦੀ ਦੇਣਦਾਰੀ ਘੱਟ ਜਾਵੇਗੀ। ਸਮੁੱਚੇ ਤੌਰ ਤੇ ਇਸ ਨਾਲ ਸਰਕਾਰ ਨੂੰ ਕਰਜ਼ੇ ਦੀ ਮਿਆਦ ਦੌਰਾਨ 6051 ਕਰੋੜ ਰੁਪਏ ਦੇ ਵਿਆਜ ਦੀ ਬੱਚਤ ਹੋਵੇਗੀ। ਅਸੀਂ ਬਾਰ੍ਹਵੇਂ ਵਿੱਤ ਕਮਿਸ਼ਨ ਨੂੰ ਕਰਜ਼ੇ ਦੇ ਪੁਨਰਗਠਨ ਅਤੇ ਹੋਰ ਕਰਜ਼ਾ ਰਾਹਤਾਂ ਲਈ ਅਨੁਰੋਧ ਕੀਤਾ ਹੈ।

**ਛੋਟੀਆਂ ਬੱਚਤਾਂ :**

20. ਛੋਟੀਆਂ ਬੱਚਤਾਂ ਨੇ ਰਾਜ ਦੇ ਸ੍ਰੋਤਾਂ ਵਿਚ ਕੀਮਤੀ ਯੋਗਦਾਨ ਪਾਇਆ ਹੈ। ਪਿਛਲੇ ਦੋ ਮਾਲੀ ਸਾਲਾਂ ਵਿਚ ਰਾਜ ਨੇ ਛੋਟੀਆਂ ਬੱਚਤਾਂ ਦੇ ਸਲਾਨਾ ਨਿਰੋਲ ਇਕਤ੍ਰੀਕਰਣ ਵਿਚ ਕਾਫ਼ੀ ਵਾਧਾ ਕੀਤਾ ਹੈ। ਛੋਟੀਆਂ ਬੱਚਤਾਂ ਤੋਂ ਨਿਰੋਲ ਉਗਰਾਹੀ ਜੋ ਸਾਲ 2002-03 ਵਿਚ 2627 ਕਰੋੜ ਰੁਪਏ ਸੀ ਉਹ ਸਾਲ 2003-04 ਵਿਚ 3376 ਕਰੋੜ ਰੁਪਏ ਹੋ ਗਈ ਹੈ ਅਤੇ ਚਾਲੂ ਮਾਲੀ ਸਾਲ ਦੌਰਾਨ ਇਹ ਵਧਕੇ 4100 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ। ਇਸ ਮਹੱਤਵਪੂਰਨ ਪ੍ਰਾਪਤੀ ਦਾ ਕਾਰਨ ਛੋਟੀਆਂ ਬੱਚਤਾਂ ਦੀ ਮੁਹਿੰਮ ਵਿਚ ਨਿਵੇਸ਼ਕਾਰਾਂ ਅਤੇ ਏਜੰਟਾਂ ਦੀ ਨਜ਼ਦੀਕੀ ਸ਼ਮੂਲੀਅਤ ਅਤੇ ਮੰਡੀਕਰਨ ਪ੍ਰਤੀ ਪੂਰਣ ਪੇਸ਼ਾਵਰਾਨਾ ਵਿਧੀ ਹੈ। ਵਿਭਾਗ ਦੁਆਰਾ ਚਲਾਈ ਲੱਕੀ ਕੂਪਨ ਸਕੀਮ ਤੇ ਹੌਲੀ-ਹੌਲੀ ਤਰਤੀਬਵਾਰ ਕਮੀ ਦੇ ਬਾਵਜੂਦ ਜੋ ਸਾਲ 2002-03 ਵਿਚ 29 ਕਰੋੜ ਰੁਪਏ ਤੋਂ ਘੱਟ ਕੇ ਸਾਲ 2003-04 ਵਿਚ 17 ਕਰੋੜ ਰੁਪਏ ਰਹਿ ਗਈ ਸੀ ਫਿਰ ਵੀ ਵਿਭਾਗ ਆਪਣੇ ਇਕਤ੍ਰੀਕਰਣ ਦੇ ਟੀਚੇ ਨੂੰ ਪ੍ਰਾਪਤ ਕਰਨ ਵਿਚ ਸਫ਼ਲ ਹੋਇਆ ਹੈ।

**ਬਾਰ੍ਹਵਾਂ ਵਿੱਤ ਕਮਿਸ਼ਨ :**

21. ਭਾਰਤ ਸਰਕਾਰ ਨੇ 1 ਨੰਵਬਰ, 2002 ਨੂੰ ਬਾਰ੍ਹਵੇਂ ਵਿੱਤ ਕਮਿਸ਼ਨ ਦੀ ਸਿਰਜਣਾ ਕੀਤੀ ਤਾਂ ਕਿ ਕੇਂਦਰ ਅਤੇ ਰਾਜਾਂ ਵਿਚਕਾਰ ਟੈਕਸਾਂ ਦੀ ਨਿਰੋਲ ਆਮਦਨ ਨੂੰ ਵੰਡਣ ਅਤੇ ਅਜਿਹੇ ਸਿਧਾਂਤ ਵਿਕਸਿਤ ਕਰਨ ਦੀ ਸਿਫਾਰਸ਼ ਕੀਤੀ ਜਾਵੇ ਜੋ ਸਿਧਾਂਤ ਭਾਰਤੀ ਸੰਵਿਧਾਨ ਦੇ ਅਨੁਛੇਦ 275 ਅਧੀਨ ਭਾਰਤ ਦੇ ਸੰਚਿਤ ਫੰਡ ਵਿਚੋਂ ਰਾਜਾਂ ਨੂੰ ਰੈਵੇਨਿਊ ਦੀ ਸਹਾਇਤਾ ਅਨੁਦਾਨ ਦੇਣ ਤੇ ਲਾਗੂ ਹੁੰਦੇ ਹਨ। ਕਮਿਸ਼ਨ ਨੇ ਅਜਿਹੇ ਤਰੀਕੇ ਸੁਝਾਉਣੇ ਹਨ ਜਿਸ ਨਾਲ ਰਾਜ ਦੇ ਸੰਚਿਤ ਫੰਡਾਂ ਵਿਚ ਵਾਧਾ ਹੋ ਸਕੇ ਅਤੇ ਪੰਚਾਇਤਾਂ ਅਤੇ ਨਗਰਪਾਲਿਕਾਵਾਂ ਦੇ ਸ੍ਰੋਤਾਂ ਵਿਚ ਵਾਧਾ ਹੋ ਸਕੇ। ਕਮਿਸ਼ਨ, ਕੇਂਦਰ ਅਤੇ ਰਾਜਾਂ ਦੇ ਵਿੱਤਾਂ ਦਾ ਮੁਲਾਂਕਣ ਕਰੇਗਾ ਅਤੇ ਸਰਕਾਰੀ ਵਿੱਤਾਂ ਦੇ ਪੁਨਰਗਠਨ ਦਾ ਸੁਝਾਓ ਦੇਵੇਗਾ ਤਾਂ ਕਿ ਬਜਟ ਦਾ ਸੰਤੁਲਨ ਬਹਾਲ ਕੀਤਾ ਜਾਵੇ, ਵਿਸਤ੍ਰਿਤ ਆਰਥਿਕ ਸਥਿਰਤਾ ਹਾਸਿਲ ਕੀਤੀ ਜਾ ਸਕੇ ਅਤੇ ਉਚਿਤ ਵਿਕਾਸ ਦੇ ਨਾਲ ਕਰਜ਼ੇ ਵਿਚ ਕਮੀ ਲਿਆਂਦੀ ਜਾ ਸਕੇ। ਕਮਿਸ਼ਨ ਨਾ ਕੇਵਲ ਕੇਂਦਰ ਅਤੇ ਸਾਰੇ ਰਾਜਾਂ ਦੇ ਰੈਵੇਨਿਊ ਲੇਖੇ ਵਿਚ ਵਸੂਲੀਆਂ ਅਤੇ ਖਰਚਿਆਂ ਦਾ ਸੰਤੁਲਨ ਕਰੇਗਾ ਸਗੋਂ ਪੂੰਜੀਗਤ ਨਿਵੇਸ਼ ਲਈ ਵਾਫ਼ਰ ਫੰਡ ਪੈਦਾ ਕਰੇਗਾ ਅਤੇ ਮਾਲੀ ਘਾਟੇ ਵਿਚ ਕਮੀ ਕਰੇਗਾ। ਕਮਿਸ਼ਨ ਰਾਜ ਦੀ ਕਰਜ਼ਾ ਸਥਿਤੀ ਦਾ ਮੁਲਾਂਕਣ

ਵੀ ਕਰੇਗਾ ਅਤੇ ਦਰੁੱਸਤੀ ਵਾਲੇ ਅਜਿਹੇ ਸੁਝਾਓ ਦੇਵੇਗਾ ਜੋ ਕਿ ਜ਼ਰੂਰੀ ਹੋਣ ਅਤੇ ਜੋ ਵਿਸਤ੍ਰਿਤ ਆਰਥਿਕ ਸੰਸਥਾਵਾਂ ਅਤੇ ਕਰਜ਼ਾ ਨਿਰੰਤਰਤਾ ਦੇ ਅਨੁਕੂਲ ਹੋਣ।

22. ਕਮਿਸ਼ਨ ਨੇ ਦਸੰਬਰ, 2004 ਦੇ ਅੰਖੀਰ ਤੱਕ ਆਪਣੀਆਂ ਸਿਫਾਰਸ਼ਾਂ ਪੇਸ਼ ਕਰਨੀਆਂ ਹਨ। ਕਮਿਸ਼ਨ ਦਾ ਅਵਾਰਡ 1 ਅਪ੍ਰੈਲ, 2005 ਤੋਂ 31 ਮਾਰਚ, 2010 ਤੱਕ ਪੰਜ ਸਾਲਾਂ ਲਈ ਹੋਵੇਗਾ। ਅਸੀਂ ਬਾਰ੍ਹਵੇਂ ਵਿੱਤ ਕਮਿਸ਼ਨ ਨੂੰ ਆਪਣਾ ਵਿਸਤ੍ਰਿਤ ਮੈਮੋਰੰਡਮ ਪਹਿਲਾਂ ਹੀ ਪੇਸ਼ ਕਰ ਚੁਕੇ ਹਾਂ ਜਿਸ ਵਿਚ ਅਸੀਂ ਕਮਿਸ਼ਨ ਦੇ ਹਵਾਲੇ ਦੀਆਂ ਵਿਸ਼ੇਸ਼ ਸ਼ਰਤਾਂ ਬਾਰੇ ਆਪਣੇ ਵਿਚਾਰ ਦੱਸੇ ਹਨ। ਸ਼੍ਰੀਮਾਨ ਜੀ ਇਹ ਬੜੀ ਬਦਕਿਸਮਤੀ ਵਾਲੀ ਗੱਲ ਹੈ ਕਿ ਇਹ ਗਲਤ ਬਿਆਨ ਕਿ ਕੇਂਦਰ ਦੀ ਪਿਛਲੀ ਸਰਕਾਰ ਨੇ ਪੰਜਾਬ ਦਾ ਸਾਰਾ ਵਿਸ਼ੇਸ਼ ਮਿਆਦੀ ਕਰਜ਼ਾ ਮੁਆਫ ਕਰ ਦਿੱਤਾ ਹੈ, ਦੇ ਕੇ ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਲਈ ਮੈਂ ਇਸ ਅਜ਼ੀਮ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਇਸ ਗੱਲ ਤੋਂ ਜਾਣੂੰ ਕਰਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਰਾਜ ਨੂੰ 5799.92 ਕਰੋੜ ਰੁਪਏ ਦੇ ਵਿਸ਼ੇਸ਼ ਮਿਆਦੀ ਕਰਜ਼ੇ ਸਾਲ 1984-85 ਤੋਂ ਸਾਲ 1993-94 ਦੌਰਾਨ ਅੱਤਵਾਦ ਦੇ ਸਮੇਂ ਰਾਜ ਵਿਚ ਵਿਦਰੋਹ ਅਤੇ ਅੱਤਵਾਦ ਦਾ ਮੁਕਾਬਲਾ ਕਰਨ ਲਈ ਉਪਲਬੱਧ ਕੀਤੇ ਗਏ ਸਨ। ਇਸ ਦੀ ਪੁਨਰ ਅਦਾਇਗੀ ਸਾਲ 1993-94 ਵਿਚ ਸ਼ੁਰੂ ਕੀਤੀ ਗਈ ਸੀ ਅਤੇ 2694.67 ਕਰੋੜ ਰੁਪਏ ਦੀ ਰਕਮ ਕੇਂਦਰ ਨੂੰ ਅਦਾ ਕੀਤੀ ਗਈ ਸੀ। ਸਾਲ 1995-96 ਤੋਂ ਸਾਲ 1999-2000 ਦੌਰਾਨ ਮੂਲਧਨ ਅਤੇ ਬਣਦੇ ਵਿਆਜ ਦੀ 3413.11 ਕਰੋੜ ਰੁਪਏ ਦੀ ਰਕਮ ਦੀ ਪੁਨਰ ਅਦਾਇਗੀ ਦੀਆਂ ਕਿਸ਼ਤਾਂ ਭਾਰਤ ਸਰਕਾਰ ਦੁਆਰਾ ਮੁਆਫ ਕਰ ਦਿੱਤੀਆਂ ਗਈਆਂ ਸਨ ਜਿਸ ਵਿਚ 495.22 ਕਰੋੜ ਰੁਪਏ ਦਾ ਕਰਜ਼ਾ ਰਾਹਤ ਦੀ ਰਕਮ ਸ਼ਾਮਿਲ ਸੀ ਜੋ ਕਿ ਦਸਵੇਂ ਵਿੱਤ ਕਮਿਸ਼ਨ ਦੀਆਂ ਸਿਫਾਰਸ਼ਾਂ ਤੇ ਉਪਲਬੱਧ ਕੀਤੀ ਗਈ ਸੀ 31 ਮਾਰਚ, 2000 ਨੂੰ ਬਕਾਇਆ ਵਿਸ਼ੇਸ਼ ਮਿਆਦੀ ਕਰਜ਼ੇ ਦੀ ਰਕਮ 3772.00 ਕਰੋੜ ਰੁਪਏ ਸੀ।

23. ਗਿਆਰਵੇਂ ਵਿੱਤ ਕਮਿਸ਼ਨ ਨੇ ਆਪਣੀ ਰਿਪੋਟ ਵਿਚ ਇਹ ਸਿਫਾਰਸ਼ ਕੀਤੀ ਸੀ ਕਿ ਪੰਜਾਬ ਰਾਜ ਨੂੰ ਸਾਲ 2000—05 ਦੌਰਾਨ ਵਿਸ਼ੇਸ਼ ਮਿਆਦੀ ਕਰਜ਼ੇ ਦੇ ਸਬੰਧ ਵਿਚ ਕਰਜ਼ੇ ਅਤੇ ਵਿਆਜ ਦੀਆਂ ਕਿਸ਼ਤਾਂ ਦੀ ਅਦਾਇਗੀ ਤੇ ਸਮੇਂ ਦੀ ਮੁਹਲਤ ਦਿੱਤੀ ਜਾਵੇ ਤਾਂ ਕਿ ਰਾਜ ਆਪਣੀ ਅਰਥ ਵਿਵਸਥਾ ਵਿਚ ਸੁਧਾਰ ਲਿਆ ਕੇ ਅਜਿਹੀ ਬਿਹਤਰ ਹਾਲਤ ਵਿਚ ਆ ਸਕੇ ਕਿ ਆਉਣ ਵਾਲੇ ਸਾਲਾਂ ਵਿਚ ਕਰਜ਼ੇ ਅਤੇ ਉਸ ਉਪਰ ਬਣਦੇ ਵਿਆਜ ਦੀ ਰਕਮ ਦੀ ਪੁਨਰ ਅਦਾਇਗੀ ਕਰ ਸਕੇ। ਇਸ ਲਈ ਇਸ ਕਰਜ਼ੇ ਦੀ ਪੁਨਰ ਅਦਾਇਗੀ ਅਪ੍ਰੈਲ, 2005 ਤੋਂ ਮੁੜ ਸ਼ੁਰੂ ਹੋਵੇਗੀ। ਸਾਡੀ ਸਰਕਾਰ ਵਿਸ਼ੇਸ਼ ਮਿਆਦੀ ਕਰਜ਼ਿਆਂ ਨੂੰ ਮੁਆਫ ਕਰਨ ਦਾ ਮਾਮਲਾ ਜ਼ੋਰ ਸ਼ੋਰ ਨਾਲ ਬਾਰ੍ਹਵੇਂ ਵਿੱਤ ਕਮਿਸ਼ਨ ਕੋਲ ਉਠਾ ਰਹੀ ਹੈ। ਇਸ ਤੋਂ ਇਲਾਵਾ ਮਾਨਯੋਗ ਮੁੱਖ ਮੰਤਰੀ ਜੀ ਨੇ ਇਹ ਮਾਮਲਾ ਕੇਂਦਰੀ ਵਿੱਤ ਮੰਤਰੀ ਜੀ ਕੋਲ ਉਠਾਇਆ ਹੈ ਅਤੇ ਰਾਜ ਨੂੰ ਇਸ ਬੋਝ ਤੋਂ ਮੁਕਤ ਕਰਨ ਦੀ ਲੋੜ ਤੇ ਜ਼ੋਰ ਦਿੱਤਾ ਹੈ।

24. ਰਾਜ ਸਰਕਾਰ ਨੇ ਕਮਿਸ਼ਨ ਅਗੇ ਇਹ ਬੇਨਤੀ ਕੀਤੀ ਹੈ ਕਿ ਅਜਿਹੇ ਵਿਅਕਤੀਗਤ ਰਾਜਾਂ ਨੂੰ ਸਹਾਇਤਾ ਅਨੁਦਾਨ ਦਿੱਤਾ ਜਾਵੇ ਜੋ ਰਾਸ਼ਟਰੀ ਚਿੰਤਾ ਵਾਲੀਆਂ ਵਿਸ਼ੇਸ਼ ਸਮੱਸਿਆਵਾਂ ਦਾ ਸਾਹਮਣਾ ਕਰ ਰਹੇ ਹਨ ਤਾਂ ਕਿ ਉਹ ਆਪਣੇ ਵਿਸ਼ੇਸ਼ ਬੋਝ ਨੂੰ ਉਤਾਰ ਸਕਣ। ਸੀਮਾਵਰਤੀ ਖੇਤਰਾਂ ਦੀਆਂ ਲੋੜਾਂ ਨੂੰ ਧਿਆਨ ਵਿਚ ਰਖਦੇ ਹੋਏ ਅਸੀਂ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਕਮਿਸ਼ਨ ਨੂੰ ਬੇਨਤੀ ਕੀਤੀ ਹੈ ਕਿ ਪੰਜ ਸਾਲਾਂ ਦੇ ਸਮੇਂ ਵਿਚ 250 ਕਰੋੜ ਰੁਪਏ ਉਪਲਬੱਧ ਕੀਤੇ ਜਾਣ ਤਾਂ ਕਿ ਇਨ੍ਹਾਂ ਖੇਤਰਾਂ ਵਿਚ ਆਰਥਿਕ ਅਤੇ ਸਮਾਜਿਕ ਆਧਾਰਤ ਸੰਰਚਨਾ ਦਾ ਪ੍ਰਬੰਧ ਅਤੇ ਸਾਂਭ ਸੰਭਾਲ ਕੀਤੀ ਜਾ ਸਕੇ। ਅਸੀਂ ਕਮਿਸ਼ਨ ਨੂੰ ਇਹ ਬੇਨਤੀ ਵੀ ਕੀਤੀ ਹੈ ਕਿ ਲੜਕੀਆਂ ਦੀ ਸਿੱਖਿਆ ਅਤੇ ਉਚੇਰੀ ਸਿੱਖਿਆ ਵਿਚ ਵਾਧੇ ਲਈ ਵਿਦਿਅਕ ਸੰਸਥਾਵਾਂ ਵਿਚ ਜ਼ਰੂਰੀ ਆਧਾਰਕ ਸੰਰਚਨਾ ਉਪਲਬਧ ਕਰਨ ਲਈ ਫੰਡ ਮੁਹੱਈਆ ਕੀਤੇ ਜਾਣ। ਇਸ ਤੋਂ ਇਲਾਵਾ ਅਸੀਂ ਕਮਿਸ਼ਨ ਨੂੰ ਇਹ ਬੇਨਤੀ ਕੀਤੀ ਹੈ ਕਿ ਅਜਿਹੇ ਪ੍ਰੋਗਰਾਮ ਲਾਗੂ ਕਰਨ ਲਈ ਫੰਡ ਮੁਹੱਈਆ ਕੀਤੇ ਜਾਣ ਜਿਨ੍ਹਾਂ ਦਾ ਉਦੇਸ਼ ਕਿਸਾਨਾਂ ਨੂੰ ਕਣਕ ਝੋਨੇ ਦੀ ਖੇਤੀ ਦੀ ਥਾਂ ਤੇ ਵਿਭਿੰਨਤਾ ਵਾਲੀ ਖੇਤੀ ਕਰਨ ਲਈ ਪ੍ਰੇਰਿਆ ਜਾਵੇ ਅਤੇ ਰਾਜ ਵਿਚ ਅਨੁਸੂਚਿਤ ਜਾਤੀਆਂ ਅਤੇ ਕਮਜ਼ੋਰ ਤਬਕਿਆਂ ਦੀ ਹਾਲਤ ਵਿਚ ਸੁਧਾਰ ਲਿਆਂਦਾ ਜਾ ਸਕੇ ਅਤੇ ਸਰਕਾਰੀ ਵਿਭਾਗਾਂ ਦਾ ਕੰਪਿਊਟਰੀਕਰਣ ਕੀਤਾ ਜਾ ਸਕੇ। ਕਮਿਸ਼ਨ ਮੁੱਖ ਮੰਤਰੀ, ਮੰਤਰੀ ਪਰਿਸ਼ਦ, ਰਾਜ ਸਰਕਾਰ ਦੇ ਸੀਨੀਅਰ ਅਫਸਰਾਂ, ਰਾਜਨੀਤਿਕ ਪਾਰਟੀਆਂ ਅਤੇ ਵਣਜ ਅਤੇ ਉਦਯੋਗ ਦੇ ਪ੍ਰਤੀਨਿਧਾਂ ਨਾਲ ਵਿਸਤ੍ਰਿਤ ਗੱਲਬਾਤ ਕਰਨ ਲਈ ਸਾਲ 2004 ਦੇ ਜੁਲਾਈ ਮਹੀਨੇ ਵਿਚ ਰਾਜ ਵਿਚ ਫੇਰੀ ਪਾ ਰਿਹਾ ਹੈ।

**ਦੂਜਾ ਰਾਜ ਵਿੱਤ ਕਮਿਸ਼ਨ :**

25. ਰਾਜ ਸਰਕਾਰ 73ਵੇਂ ਅਤੇ 74ਵੇਂ ਸੰਵਿਧਾਨਕ ਸੰਸ਼ੋਧਨ ਦੀ ਸੱਚੀ ਭਾਵਨਾ ਅਨੁਸਾਰ ਪੰਚਾਇਤੀ ਰਾਜ ਸੰਸਥਾਵਾਂ ਅਤੇ ਨਗਰਪਾਲਿਕਾਵਾਂ ਨੂੰ ਫੰਡ ਅਤੇ ਅਖਤਿਆਰ ਦੇਣ ਲਈ ਵਚਨਬੱਧ ਹੈ। ਸ੍ਰੋਤਾਂ ਦੇ ਸਬੰਧ ਵਿਚ ਕੁਝ ਹਦ ਤੱਕ ਆਜਾਦੀ ਤੋਂ ਬਿਨਾਂ ਖੁਦਮੁਖਤਿਆਰੀ ਦੀ ਕੋਈ ਕਲਪਨਾ ਨਹੀਂ ਕੀਤੀ ਜਾ ਸਕਦੀ। ਪੰਚਾਇਤੀ ਰਾਜ ਸੰਸਥਾਵਾਂ ਅਤੇ ਨਗਰਪਾਲਿਕਾਵਾਂ ਨੂੰ ਸਰਕਾਰ ਦੇ ਚਲਣਸ਼ੀਲ ਯੂਨਿਟ ਬਣਾਉਣ ਲਈ ਇਨ੍ਹਾਂ ਦੇ ਵਿੱਤਾਂ ਨੂੰ ਮਜ਼ਬੂਤ ਕਰਨਾ ਅਤਿ ਜ਼ਰੂਰੀ ਹੈ। ਦੂਜੇ ਪੰਜਾਬ ਵਿੱਚ ਕਮਿਸ਼ਨ ਨੇ ਆਪਣੀ ਅੰਤਿਮ ਰਿਪੋਟ ਜੋ ਕਿ ਸਾਲ 2001-02 ਤੋਂ 2005-06 ਤੱਕ ਪੰਜ ਸਾਲਾਂ ਲਈ ਹੈ, ਵਿਚ ਪੰਚਾਇਤੀ ਰਾਜ ਸੰਸਥਾਵਾਂ ਨੂੰ 1075.7 ਕਰੋੜ ਰੁਪਏ ਅਤੇ ਨਗਰਪਾਲਿਕਾਵਾਂ ਨੂੰ 717.6 ਕਰੋੜ ਰੁਪਏ ਪੰਜ ਸਾਲਾਂ ਲਈ ਉਪਲਬੱਧ ਕਰਨ ਦੀ ਸਿਫਾਰਸ਼ ਕੀਤੀ ਸੀ। ਅਸੀਂ ਰਾਜ ਵਿੱਤ ਕਮਿਸ਼ਨ ਅਤੇ ਗਿਆਰ੍ਹਵੇਂ ਵਿੱਤ ਕਮਿਸ਼ਨ ਅਧੀਨ ਪਿਛਲੇ ਦੋ ਸਾਲਾਂ ਵਿਚ ਪੰਚਾਇਤੀ ਰਾਜ ਸੰਸਥਾਵਾਂ ਨੂੰ 212 ਕਰੋੜ ਰੁਪਏ ਨਾਲੋਂ ਵੱਧ ਅਤੇ ਨਗਰਪਾਲਿਕਾਵਾਂ ਨੂੰ 156 ਕਰੋੜ ਰੁਪਏ ਜਾਰੀ ਕੀਤੇ ਹਨ। ਮਾਲੀ ਸਾਲ 2004-05 ਵਿਚ ਸਾਡੀ ਤਜਵੀਜ਼ ਰਾਜ ਵਿੱਚ ਕਮਿਸ਼ਨ ਅਤੇ 11ਵੇਂ ਵਿੱਤ ਕਮਿਸ਼ਨ ਅਧੀਨ ਪੰਚਾਇਤੀ ਰਾਜ ਸੰਸਥਾਵਾਂ ਨੂੰ 232 ਕਰੋੜ ਰੁਪਏ ਅਤੇ ਨਗਰਪਾਲਿਕਾਵਾਂ ਨੂੰ 194 ਕਰੋੜ ਰੁਪਏ ਹੱਥ ਬਦਲੀ ਕਰਨ ਦੀ ਤਜਵੀਜ਼ ਹੈ।

**ਵਿਸ਼ਵ ਬੈਂਕ ਸਹਾਇਤਾ :**

26. ਰਾਜ ਸਰਕਾਰ ਕੇਵਲ ਆਪਣੇ ਸੀਮਤ ਸ੍ਰੋਤਾਂ ਵਿਚੋਂ ਵਿਕਾਸ ਪ੍ਰੀਕ੍ਰਿਆ ਵਿਚ ਵਾਧਾ ਨਹੀਂ ਕਰ ਸਕਦੀ। ਵਿਸ਼ਵ ਬੈਂਕ ਅਤੇ ਫੰਡ ਦੇਣ ਵਾਲੀਆਂ ਹੋਰ ਬਾਹਰੀ ਏਜੰਸੀਆਂ ਸੁਧਾਰ ਕਰਨ ਵਾਲੇ ਰਾਜਾਂ ਨੂੰ ਸਮਾਜਕਿ ਅਤੇ ਆਧਾਰਕ ਸੰਰਚਨਾ ਪ੍ਰਾਜੈਕਟਾਂ ਨੂੰ

ਲਾਗੂ ਕਰਨ ਲਈ ਦੀਰਘਕਾਲੀ ਕਰਜ਼ਿਆਂ ਦੇ ਰੂਪ ਵਿਚ ਬਹੁਮੁੱਲੀ ਸਹਾਇਤਾ ਦਿੰਦੀਆਂ ਹਨ। ਭਾਰਤ ਸਰਕਾਰ ਦੀ ਬੇਨਤੀ ਤੇ ਸਾਡੀ ਸਰਕਾਰ ਦੁਆਰਾ ਆਰੰਭ ਕੀਤੇ ਸੁਧਾਰ ਉਪਾਵਾਂ ਨੇ ਵਿਸ਼ਵ ਬੈਂਕ ਨੂੰ ਸਾਡੀ ਸਰਕਾਰ ਵੱਖ-ਵੱਖ ਵਿਕਾਸ ਪ੍ਰਾਜੈਕਟਾਂ ਬਾਰੇ ਇਕਰਾਰਨਾਮੇ ਕਰਨ ਲਈ ਉਤਸ਼ਾਹਿਤ ਕੀਤਾ ਹੈ। ਭਾਰਤ ਸਰਕਾਰ ਪਹਿਲਾਂ ਹੀ ਵਿਸ਼ਵ ਬੈਂਕ ਅੱਗੇ ਪੰਜਾਬ ਵਿਚ ਸਟੇਟ ਰੋਡ ਪ੍ਰਾਜੈਕਟ ਅਤੇ ਪੰਜਾਬ ਗ੍ਰਾਮ ਜਲ ਸਪਲਾਈ ਅਤੇ ਸਵੱਛਤਾ ਪ੍ਰਾਜੈਕਟ ਪੇਸ਼ ਕਰ ਚੁੱਕੀ ਹੈ। ਅਸੀਂ ਭਾਰਤ ਸਰਕਾਰ ਅੱਗੇ ਸ਼ਹਿਰੀ ਜਲ ਸਪਲਾਈ, ਸੀਵਰੇਜ ਸੋਧ ਅਤੇ ਠੋਸ ਵੇਸਟ ਮੈਨੇਜਮੈਂਟ ਅਤੇ ਪ੍ਰਾਇਮਰੀ ਸਿਹਤ ਸੰਭਾਲ ਪ੍ਰਾਜੈਕਟ ਪੇਸ਼ ਕਰ ਚੁੱਕੇ ਹਾਂ ਤਾਂ ਕਿ ਇਨ੍ਹਾਂ ਨੂੰ ਵਿਸ਼ਵ ਬੈਂਕ ਅੱਗੇ ਰੱਖਿਆ ਜਾ ਸਕੇ। ਇਨ੍ਹਾਂ ਚਾਰ ਪ੍ਰਾਜੈਕਟਾਂ ਤੋਂ ਇਲਾਵਾ ਅਸੀਂ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਹੈ ਕਿ ਉਹ ਲਗਭਗ 800 ਮਿਲੀਅਨ ਡਾਲਰ ਦੇ ਢਾਂਚਾਗਤ ਐਡਜਸਟਮੈਂਟ ਕਰਜ਼ੇ (ਐਸ.ਏ.ਐਲ.) ਲਈ ਰਾਜ ਸਰਕਾਰ ਦੀ ਤਜਵੀਜ਼ ਵਿਸ਼ਵ ਬੈਂਕ ਅੱਗੇ ਰੱਖੇ। ਵਿਸ਼ਵ ਬੈਂਕ ਦੀ ਟੀਮ ਨੇ ਪੰਜਾਬ ਵਿਚ ਅਨੇਕਾਂ ਫੇਰੀਆਂ ਪਾਈਆਂ ਹਨ ਅਤੇ ਵਿਸਤ੍ਰਿਤ ਮੁਲਾਂਕਣ ਕੀਤਾ ਹੈ। ਇਹ ਯਤਨ ਕੀਤੇ ਜਾ ਰਹੇ ਹਨ ਕਿ ਐਸ.ਏ.ਐਲ. ਕਰਜ਼ੇ ਦੀ ਪਹਿਲੀ ਕਿਸ਼ਤ ਚਾਲੂ ਮਾਲੀ ਸਾਲ ਵਿਚ ਪ੍ਰਾਪਤ ਕੀਤੀ ਜਾਵੇ।

**ਖੇਤੀਬਾੜੀ :**

27. ਪੰਜਾਬ ਦੀ ਅਰਥ ਵਿਵਸਥਾ ਖੇਤੀਬਾੜੀ ਵਾਲੀ ਹੈ ਅਤੇ ਸਾਡੀ ਅਰਥ ਵਿਵਸਥਾ ਦਾ ਮੁੱਖ ਆਧਾਰ ਖੇਤੀਬਾੜੀ ਹੈ। ਮਾਰਚ 2002 ਵਿਚ ਜਦੋਂ ਵਰਤਮਾਨ ਸਰਕਾਰ ਨੇ ਕਾਰਜਭਾਰ ਸੰਭਾਲਿਆ ਸੀ ਤਾਂ ਖੇਤੀਬਾੜੀ ਸੈਕਟਰ ਕਾਫ਼ੀ ਦਬਾਓ ਹੇਠ ਸੀ। ਖੇਤੀਬਾੜੀ ਗਤੀਵਿੱਧੀਆਂ ਤੋਂ ਪ੍ਰਾਪਤ ਹੋਣ ਵਾਲੀ ਆਮਦਨ ਵਿਚ ਖੜੋਤ ਆ ਗਈ ਸੀ ਅਤੇ ਕਿਸਾਨਾਂ ਦੁਆਰਾ ਰਾਜ ਦੇ ਕਈ ਖੇਤਰਾਂ ਵਿਚ ਖੁਦਕਸ਼ੀਆਂ ਕਰਨ ਦੀਆਂ ਅਨੇਕਾਂ ਰਿਪੋਟਾਂ ਮਿਲੀਆਂ ਸਨ। ਇਸ ਬਾਰੇ ਤੁਰੰਤ ਕਾਰਵਾਈ ਕਰਦੇ ਹੋਏ ਅਤੇ ਬੜੀ ਗੰਭੀਰਤਾ ਨਾਲ ਸਰਕਾਰ ਨੇ "ਜੌਹਲ ਕਮੇਟੀ" ਨਾਂ ਦੀ ਇਕ ਮਾਹਿਰ ਕਮੇਟੀ ਬਣਾਈ ਸੀ। ਕਮੇਟੀ ਨੇ ਇਕ ਸਕੀਮ "ਖੇਤੀਬਾੜੀ ਪੈਦਾਵਾਰ ਪੱਧਤੀ ਐਡਜਸਟਮੈਂਟ ਪ੍ਰੋਗਰਾਮ" ਪੇਸ਼ ਕੀਤੀ ਸੀ ਜਿਸ ਵਿਚ ਇਹ ਸੁਝਾਓ ਦਿੱਤਾ ਗਿਆ ਸੀ ਕਿ ਇੱਕ ਮਿਲੀਅਨ ਹੈਕਟੇਅਰ ਖੇਤਰ ਨੂੰ ਕਣਕ, ਝੋਨੇ ਦੇ ਫਸਲੀ ਚੱਕਰ ਤੋਂ ਹਟਾ ਕੇ ਬਦਲਵੀਆਂ ਫ਼ਸਲਾਂ ਬੀਜੀਆਂ ਜਾਣ ਅਤੇ ਇਸ ਮੰਤਵ ਲਈ 1280 ਕਰੋੜ ਰੁਪਏ ਦੀ ਕੇਂਦਰੀ ਸਹਾਇਤਾ ਪ੍ਰਾਪਤ ਕੀਤੀ ਜਾਵੇ। ਇਸ ਰਿਪੋਟ ਦੀ ਘੋਖ ਭਾਰਤ ਸਰਕਾਰ ਵਿਚ ਵੱਖ-ਵੱਖ ਪੱਧਰਾਂ ਤੇ ਕੀਤੀ ਜਾ ਚੁੱਕੀ ਹੈ ਅਤੇ ਭਾਰਤ ਸਰਕਾਰ ਨੂੰ ਇਸ ਦੀ ਰਿਵਾਜੀ ਮਨਜ਼ੂਰੀ ਲਈ ਪ੍ਰਸਤੁਤ ਕੀਤੀ ਗਈ ਹੈ।

28. ਪਿਛਲੀ ਫਸਲ ਦੇ ਮੌਸਮ ਵਿਚ ਭਾਰਤ ਸਰਕਾਰ ਦੁਆਰਾ ਨਿਰਧਾਰਤ ਕੀਤੀ ਐਮ.ਐਸ.ਪੀ. ਕਿਸਾਨਾਂ ਲਈ ਲਾਹੇਵੰਦੀ ਨਹੀਂ ਸੀ। ਅਨਾਜ ਦੀ ਕਾਸ਼ਤ ਲਈ ਨਿਵੇਸ਼ਾਂ ਦੀ ਲਾਗਤ ਅਤੇ ਥੋਕ ਦਾ ਕੀਮਤ ਇੰਡੈਕਸ ਨਿਰੰਤਰ ਵਧਦੇ ਰਹੇ ਹਨ। ਮੁੱਖ ਫਸਲਾਂ ਜਿਵੇਂ ਕਿ ਝੋਨੇ-ਕਣਕ ਤੇ ਕਪਾਹ ਦੀ ਐਮ.ਐਸ.ਪੀ. ਨੂੰ ਵਾਜਬ ਰੂਪ ਵਿਚ ਵਧਾਉਣ ਦੀ ਅਤੀ ਅਧਿਕ ਲੋੜ ਹੈ। ਸਾਡੀ ਸਰਕਾਰ ਨੇ ਇਹ ਸਿਫਾਰਸ਼ ਕੀਤੀ ਹੈ ਕਿ ਆਮ ਝੋਨੇ ਅਤੇ ਦਰਜਾ-ਏ ਝੋਨੇ ਦੀ ਐਮ.ਐਸ.ਪੀ. ਨੂੰ ਇਸ ਸਾਲ ਤੋਂ ਵਧਾਅ ਕੇ ਕ੍ਰਮਵਾਰ 550 ਰੁਪਏ ਪ੍ਰਤੀ ਕੁਇੰਟਲ ਤੋਂ 655 ਰੁਪਏ ਪ੍ਰਤੀ ਕੁਇੰਟਲ ਅਤੇ 580 ਰੁਪਏ ਪ੍ਰਤੀ ਕੁਇੰਟਲ ਤੋਂ ਵਧਾਅ ਕੇ 720 ਰੁਪਏ ਪ੍ਰਤੀ ਕੁਇੰਟਲ ਕੀਤਾ ਜਾਵੇ। ਇਸੇ ਪ੍ਰਕਾਰ ਅਸੀਂ ਇਸ ਗੱਲ ਤੇ ਜ਼ੋਰ ਦੇ ਰਹੇ ਹਾਂ ਕਿ ਕਪਾਹ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਦੀ ਐਮ.ਐਸ.ਪੀ. 1725 ਰੁਪਏ ਪ੍ਰਤੀ ਕੁਇੰਟਲ ਤੋਂ ਵਧਾਅ ਕੇ 3128 ਰੁਪਏ ਪ੍ਰਤੀ ਕੁਇੰਟਲ ਅਤੇ ਕਣਕ ਦੀ ਐਮ.ਐਸ.ਪੀ. 630 ਰੁਪਏ ਪ੍ਰਤੀ ਕੁਇੰਟਲ ਤੋਂ ਵਧਾਅ ਕੇ 827 ਰੁਪਏ ਪ੍ਰਤੀ ਕੁਇੰਟਲ ਕੀਤੀ ਜਾਵੇ।

29. ਜਦ ਕਿ ਸਾਡੀ ਸਰਕਾਰ ਨੇ ਕੇਂਦਰ ਸਰਕਾਰ ਤੇ ਇਹ ਜ਼ੋਰ ਪਾਇਆ ਹੈ ਕਿ ਉਹ ਬਿਜਲੀ ਤੇ ਡੀਜ਼ਲ ਆਦਿ ਦੇ ਨਿਵੇਸ਼ਾਂ ਦੀਆਂ ਕੀਮਤਾਂ ਵਿਚ ਵਾਧੇ ਅਨੁਸਾਰ ਕਣਕ ਤੇ ਝੋਨੇ ਦੀ ਘੱਟੋ-ਘੱਟ ਸਹਾਇਕ ਕੀਮਤ ਵਿਚ ਵਾਧਾ ਕਰੇ। ਇਸ ਦੇ ਨਾਲ ਹੀ ਬਦਲਵੀਆਂ ਫਸਲਾਂ ਲਈ ਚੰਗੀ ਕੀਮਤ ਅਤੇ ਠੋਸ ਮੰਡੀਕਰਨ ਪ੍ਰਬੰਧ ਕਿਸੇ ਵੀ ਨੀਤੀ ਦੀ ਅਧਾਰਸ਼ਿਲਾ ਹੁੰਦੇ ਹਨ ਜਿਸ ਨੀਤੀ ਦਾ ਉਦੇਸ਼ ਖੇਤੀਬਾੜੀ ਵਿਚ ਫਸਲ ਵਿਭਿੰਨਤਾ ਲਿਆਉਣਾ ਹੈ। ਰਾਜ ਸਰਕਾਰ ਦੁਆਰਾ ਸ਼ੁਰੂ ਕੀਤੇ ਕੰਟਰੈਕਟ ਖੇਤੀ ਪ੍ਰੋਗਰਾਮ ਵਿਚ ਇਨ੍ਹਾਂ ਮੁੱਦਿਆਂ ਨੂੰ ਧਿਆਨ ਵਿੱਚ ਰੱਖਿਆ ਗਿਆ ਹੈ। ਇਸ ਕ੍ਰਾਂਤੀਕਾਰੀ ਪ੍ਰੋਗਰਾਮ ਦੀ ਭਾਰਤ ਵਿਚ ਕਾਰਪੋਰੇਟ ਸੈਕਟਰ ਦੁਆਰਾ ਬਹੁਤ ਸ਼ਲਾਘਾ ਕੀਤੀ ਗਈ ਹੈ। ਇਹ ਪ੍ਰੋਗਰਾਮ ਸਾਲ 2002 ਦੀ ਹਾੜੀ ਤੋਂ ਸ਼ੁਰੂ ਕੀਤਾ ਗਿਆ ਸੀ ਅਤੇ ਸਾਲ 2003-04 ਵਿਚ ਇਸ ਪ੍ਰੋਗਰਾਮ ਅਧੀਨ 61000 ਹੈਕਟੇਅਰ ਖੇਤਰ ਨੂੰ ਲਿਆਂਦਾ ਗਿਆ ਸੀ। ਸਰਕਾਰ ਕੰਟ੍ਰੈਕਟ ਖੇਤੀ ਦੀ ਹਮਾਇਤ ਲਈ ਉਚਿਤ ਕਾਨੂੰਨੀ ਢਾਂਚਾ ਬਣਾਉਣ ਲਈ ਸੋਚ ਵਿਚਾਰ ਕਰ ਰਹੀ ਹੈ ਤਾਂ ਕਿ ਕਿਸਾਨਾਂ ਨੂੰ ਇਹ ਵਿਸ਼ਵਾਸ ਰਹੇ ਕਿ ਉਹ ਅਤਿ ਸੁਰੱਖਿਆ ਦੀ ਹਾਲਤ ਵਿਚ ਹਨ।

30. ਰਾਜ ਸਰਕਾਰ ਨੇ ਸੁਨਿਸਚਿਤ ਕੀਤਾ ਸੀ ਕਿ ਖੇਤੀਬਾੜੀ ਉਪਜ ਦਾ ਹਰ ਦਾਣਾ ਜੋ ਮੰਡੀਆਂ ਵਿਚ ਆਇਆ ਸੀ ਨੂੰ ਬਿਨਾਂ ਕਿਸੇ ਕਠਿਨਾਈ ਦੇ ਖਰੀਦ ਲਿਆ ਗਿਆ ਸੀ। ਸਾਲ 2003-04 ਵਿਚ ਹਾੜੀ ਅਤੇ ਸਾਉਣੀ ਦੀਆਂ ਫ਼ਸਲਾਂ ਦੌਰਾਨ ਲਗਭਗ 1493 ਖਰੀਦ ਕੇਂਦਰ/ਮੰਡੀਆਂ ਖੋਲ੍ਹੀਆਂ ਗਈਆਂ ਸਨ ਅਤੇ ਅਨਾਜ ਦੀ ਨਿਰਵਿਘਨ ਅਤੇ ਤਤਕਾਲ ਖਰੀਦ ਲਈ ਜ਼ਰੂਰੀ ਆਧਾਰਕ ਸੰਚਰਨਾ ਜਿਵੇਂ ਕਿ ਬਿਜਲੀ, ਪੀਣ ਵਾਲਾ ਪਾਣੀ, ਝਾਰਾ ਅਤੇ ਦਰਜਾਬੰਦੀ ਸਹੂਲਤਾਂ ਉਪਲਬਧ ਕੀਤੀਆਂ ਗਈਆਂ ਸਨ। ਸਾਲ 2000-01 ਦੇ ਦੌਰਾਨ ਪੰਜਾਬ ਦੀਆਂ ਮੰਡੀਆਂ ਵਿਚ ਕ੍ਰਮਵਾਰ 115 ਅਤੇ 110 ਲੱਖ ਟਨ ਝੋਨਾ ਆਇਆ ਸੀ। ਕਿਸਾਨਾਂ ਨੂੰ ਪੰਜਾਬ ਵਿਚ ਆਪਣੀ ਉਪਜ ਵੇਚਣ ਉਪਰੰਤ ਲਗਭਗ 6000 ਕਰੋੜ ਰੁਪਏ ਦੀ ਆਮਦਨ ਹੋਈ ਸੀ। ਸਾਡੀ ਸਰਕਾਰ ਦੁਆਰਾ ਕੀਤੇ ਅਣਥਕ ਯਤਨਾਂ ਕਾਰਨ ਅਤੇ ਸਾਲ 2002 ਵਿਚ ਸੋਕੇ ਨੂੰ ਖ਼ਤਮ ਕਰਨ ਲਈ ਹੋਰ ਰਾਜਾਂ ਪਾਸੋਂ ਬਿਜਲੀ ਦੀ ਖਰੀਦ ਨਾਲ ਮੰਡੀਆਂ ਵਿਚ ਅਨਾਜ ਦੀ ਆਮਦ ਵੱਧਕੇ 127 ਲੱਖ ਟਨ ਅਤੇ ਕਿਸਾਨਾਂ ਦੀ ਆਮਦਨ ਵੱਧਕੇ 7100 ਕਰੋੜ ਰੁਪਏ ਹੋ ਗਈ ਸੀ। ਇਸ ਤੋਂ ਇਲਾਵਾ ਸਾਲ 2003 ਦੌਰਾਨ ਮੰਡੀਆਂ ਵਿਚ ਕੁੱਲ ਆਮਦਨ ਵੱਧਕੇ 133 ਲੱਖ ਟਨ ਅਤੇ ਕਿਸਾਨਾਂ ਦੀ ਆਮਦਨ ਵੱਧਕੇ 7700 ਕਰੋੜ ਰੁਪਏ ਹੋ ਗਈ ਸੀ। ਇਸ ਪ੍ਰਕਾਰ ਕਿਸਾਨਾਂ ਨੂੰ ਪਿਛਲੇ ਦੋ ਸਾਲਾਂ ਵਿਚ ਸਰਕਾਰ ਦੀ ਸਹਾਇਤਾ ਨਾਲ ਲਗਭਗ 1700 ਕਰੋੜ ਰੁਪਏ ਦਾ ਲਾਭ ਹੋਇਆ।

31. ਇਹ ਬੜੀ ਸੰਤੋਸ਼ਜਨਕ ਗੱਲ ਹੈ ਕਿ ਪਿਛਲੇ ਸਾਲ ਦੌਰਾਨ ਕਪਾਹ ਦੀ ਪੈਦਾਵਾਰ ਦੀ ਤਾਰਨਸ਼ੀਲਤਾ ਕਾਫ਼ੀ ਵਧੀ। ਰਾਜ ਵਿਚ ਨਵੀਆਂ ਹਾਈਬ੍ਰਿਡ ਕਿਸਮਾਂ ਨੂੰ ਬੀਜਣ ਨਾਲ ਕਪਾਹ ਦੀ ਪੈਦਾਵਾਰ 4.50 ਲੱਖ ਹੈਕਟੇਅਰ ਖੇਤਰ ਵਿਚ ਵੱਧ ਕੇ 14.80 ਲੱਖ ਗੰਢਾਂ ਹੋ ਗਈਆਂ। ਇਕ ਅਨੁਮਾਨ ਅਨੁਸਾਰ ਕਪਾਹ ਦੀਆਂ ਚੰਗੀਆਂ ਕੀਮਤਾਂ ਜੋ

2600 ਰੁਪਏ ਤੋਂ 2800 ਰੁਪਏ ਪ੍ਰਤੀ ਕੁਇੰਟਲ ਸਨ ਦੇ ਸਿੱਟੇ ਵਜੋਂ ਕਿਸਾਨਾਂ ਦੀ ਆਮਦਨ 410 ਕਰੋੜ ਰੁਪਏ ਵੱਧ ਗਈ ਹੈ।

32. ਸ਼੍ਰੀਮਾਨ ਸਪੀਕਰ ਸਾਹਿਬ ਮੈਨੂੰ ਇਸ ਅਜ਼ੀਮ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਇਹ ਜਾਣਕਾਰੀ ਦੇਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਵੈਟਰਨਰੀ ਅਤੇ ਪਸ਼ੂ ਵਿਗਿਆਨਾਂ ਦੀਆਂ ਵੱਖ-ਵੱਖ ਸ਼ਾਖਾਵਾਂ ਵਿਚ ਸਿੱਖਿਆ ਦੇਣ ਲਈ ਅਤੇ ਸਿੱਖਿਅਤ ਅਤੇ ਸਮਰੱਥ ਮਨੁੱਖੀ ਸ੍ਰੋਤ ਪੈਦਾ ਕਰਨ ਲਈ ਰਾਜ ਸਰਕਾਰ ਨੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਖੇ ਗੁਰੂ ਅੰਗਦ ਦੇਵ ਯੂਨੀਵਰਸਿਟੀ ਆਫ਼ ਵੈਟਰਨਰੀ ਐਂਡ ਐਨੀਮਲ ਸਾਇੰਸਜ਼ ਸਥਾਪਤ ਕਰਨ ਦਾ ਫ਼ੈਸਲਾ ਕੀਤਾ ਹੈ। ਇਸ ਨਾਲ ਰਾਜ ਵਿਚ ਪਸ਼ੂ ਧਨ ਦੀ ਪੈਦਾਵਾਰ ਵਿਚ ਭਾਰੀ ਵਾਧਾ ਹੋਵੇਗਾ।

**ਉਦਯੋਗ :**

33. ਰਾਜ ਸਰਕਾਰ ਪ੍ਰਾਈਵੇਟ ਨਿਵੇਸ਼ ਅਤੇ ਯੋਗਦਾਨ ਨੂੰ ਪ੍ਰਾਪਤ ਕਰਨ ਲਈ ਸੰਜੀਦਾ ਤੇ ਪੁਰਜ਼ੋਰ ਯਤਨ ਕਰ ਰਹੀ ਹੈ ਤਾਂ ਜੋ ਵਿਸ਼ਵ ਦਰਜੇ ਦੀ ਸਾਧਾਂਰਨ ਸੰਰਚਨਾ ਪੈਦਾ ਕੀਤੀ ਜਾ ਸਕੇ ਅਤੇ ਵਰਤਮਾਨ ਆਧਾਰਕ ਸੰਰਚਨਾ ਦਾ ਦਰਜਾ ਉਪਰ ਚੁੱਕ ਰਹੀ ਹੈ ਤਾਂ ਜੋ ਪੰਜਾਬ ਰਾਜ ਨਿਵੇਸ਼ ਲਈ ਅਨੁਕੂਲ ਮੰਜ਼ਿਲ ਹਾਸਲ ਕਰ ਸਕੇ।

34. ਨਵੀਂ ਉਦਯੋਗਿਕ ਨੀਤੀ 1 ਅਪ੍ਰੈਲ, 2003 ਤੋਂ ਹੋਂਦ ਵਿਚ ਆਈ ਹੈ। ਨਵੀਂ ਉਦਯੋਗਿਕ ਨੀਤੀ ਦਾ ਉਦੇਸ਼ ਆਧਾਰਕ ਸੰਰਚਨਾ ਪੈਦਾ ਕਰਕੇ ਵਿਨਿਯਮਾਂ ਨੂੰ ਘਟਾ ਕੇ ਅਤੇ ਆਮ ਸਹੂਲਤ ਦੇ ਕੇ ਨਿਵੇਸ਼ ਲਈ ਅਨੁਕੂਲ ਵਾਤਾਵਰਣ ਪੈਦਾ ਕਰਨਾ ਹੈ ਅਤੇ ਤਕਨਾਲੋਜੀ ਵਿਚ ਸੁਧਾਰ ਲਿਆ ਕੇ ਕਿਸਮ ਨੂੰ ਬਿਹਤਰ ਬਣਾ ਕੇ ਅਗਾਂਹਵਧੂ ਮੰਡੀਕਰਨ ਰਾਹੀਂ ਮੌਜੂਦਾ ਉਦਯੋਗਾਂ ਨੂੰ ਮਜ਼ਬੂਤ ਬਣਾਇਆ ਜਾਣਾ ਹੈ। ਵਿਧੀਆਂ ਸਾਧਾਰਨੀਕਰਨ ਦੀ ਪ੍ਰਕਿਰਿਆ ਅਧੀਨ ਵਿਸਤ੍ਰਿਤ ਸਕੀਮਾਂ ਬਣਾਈਆਂ ਜਾਣਗੀਆਂ ਜਿਨ੍ਹਾਂ ਵਿਚ ਇੰਸਪੈਕਟਰਾਂ ਦੀ ਥਾਂ ਤੇ ਚਾਰਟਡ ਇੰਜੀਨੀਅਰਾਂ ਰਾਹੀਂ ਸਵੈ-ਤਸਦੀਕੀਕਰਨ ਦੀ ਪ੍ਰਣਾਲੀ ਲਾਗੂ ਕੀਤੀ ਜਾਵੇਗੀ।

35. ਰਾਜ ਸਰਕਾਰ ਨੇ ਮੁੱਖ ਮੰਤਰੀ ਪੰਜਾਬ ਦੀ ਪ੍ਰਧਾਨਗੀ ਹੇਠ ਅਖਤਿਆਰ ਪ੍ਰਾਪਤ ਕਮੇਟੀ ਦੀ ਸਿਰਜਨਾ ਕੀਤੀ ਹੈ ਤਾਂ ਜੋ ਉਨ੍ਹਾਂ ਵੱਡੇ ਪ੍ਰਾਜੈਕਟਾਂ ਜਿਨ੍ਹਾਂ ਦਾ ਪੂੰਜੀਗਤ ਨਿਵੇਸ਼ 100 ਕਰੋੜ ਰੁਪਏ ਨਾਲੋਂ ਜ਼ਿਆਦਾ ਹੈ ਅਤੇ ਸੀਮਾਂਵਰਤੀ ਖੇਤਰਾਂ ਵਾਲੇ ਉਦਯੋਗ ਜਿਨ੍ਹਾਂ ਦਾ ਨਿਵੇਸ਼ 25 ਕਰੋੜ ਰੁਪਏ ਤੱਕ ਹੈ, ਨਾਲ ਵਿਸ਼ੇਸ਼ ਪੈਕੇਜ ਸਹੀ ਕੀਤਾ ਜਾ ਸਕੇ। ਕਮੇਟੀ ਨੇ 3100 ਕਰੋੜ ਰੁਪਏ ਨਾਲੋਂ ਵੱਧ ਪ੍ਰਸਤਾਵਿਤ ਨਿਵੇਸ਼ ਨਾਲ 12 ਵੱਡੇ ਪ੍ਰਾਜੈਕਟਾਂ ਨੂੰ ਮਨਜ਼ੂਰੀ ਦਿੱਤੀ ਹੈ।

36. ਮੌਜੂਦਾ ਛੋਟੇ ਪੈਮਾਨੇ ਦੀਆਂ ਉਦਯੋਗਿਕ ਇਕਾਈਆਂ ਨੂੰ ਆਧੁਨਿਕੀਕਰਨ ਕਰਨ ਅਤੇ ਤਕਨਾਲੋਜੀ ਦਾ ਦਰਜਾ ਵਧਾਉਣ ਲਈ ਉਤਸ਼ਾਹਿਤ ਕੀਤਾ ਜਾ ਰਿਹਾ ਹੈ ਤਾਂ ਜੋ ਉਹ ਡਬਲਿਊ. ਟੀ.ਓ. ਦੀਆਂ ਚੁਣੌਤੀਆਂ ਦਾ ਸਾਹਮਣਾ ਕਰ ਸਕਣ। ਸਰਕਾਰ ਨੇ ਅਜਿਹੀਆਂ ਇਕਾਈਆਂ ਨੂੰ ਪੂੰਜੀਗਤ ਸਬਸਿਡੀ ਦੇਣ ਲਈ ਇਕ ਸਕੀਮ ਅਧਿਸੂਚਿਤ ਕੀਤੀ ਹੈ। ਨਿਰਯਾਤ ਇਕਾਈਆਂ ਲਈ ਭਾੜਾ ਨਿਰਪੱਖੀਕਰਨ ਸਹਾਇਤਾ ਸਕੀਮ ਵੀ

**[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]**

ਅਧਿਸੂਚਿਤ ਕੀਤੀ ਗਈ ਹੈ ਤਾਂ ਜੋ ਰਾਜ ਵਿਚ ਸਥਾਨ ਦੀ ਪ੍ਰਤੀਕੂਲਤਾ ਦੀ ਸਥਿਤੀ ਤੋਂ ਉਹ ਕੁਝ ਹੱਦ ਤੱਕ ਬਚ ਸਕਣ।

37. ਇਸ ਉਦਯੋਗਿਕ ਪਾਲਿਸੀ ਅਧੀਨ ਅਜਿਹੀ ਵਿਧੀ ਅਪਣਾਈ ਗਈ ਹੈ ਜਿਸ ਨਾਲ ਛੋਟੇ ਪੱਧਰ ਦੀਆਂ ਬੀਮਾਰ ਉਦਯੋਗਿਕ ਇਕਾਈਆਂ ਮੁੜ ਸੁਰਜੀਤ ਹੋ ਸਕਣ। ਖੇਤੀਬਾੜੀ ਤੇ ਆਧਾਰਿਤ ਖੁਰਾਕ ਪ੍ਰਾਸੈਸਿੰਗ ਉਦਯੋਗ ਅਤੇ ਆਈ.ਟੀ. ਅਤੇ ਆਈ.ਟੀ. ਤੇ ਅਧਾਰਿਤ ਇਲੈਕਟ੍ਰਾਨਿਕ ਉਦਯੋਗ ਨੂੰ ਇਸ ਪਾਲਿਸੀ ਅਧੀਨ ਲਾਭਾਂ ਦੇ ਵਿਸ਼ੇਸ਼ ਪੈਕੇਜ ਉਪਲਬਧ ਕੀਤੇ ਗਏ ਹਨ।

38. ਪੰਜਾਬ ਇਨਫੋਟੈਕ ਨੇ ਮੁਹਾਲੀ ਨੂੰ ਇਲੈਕਟ੍ਰਾਨਿਕਸ ਅਤੇ ਸੂਚਨਾ ਤਕਨਾਲੋਜੀ ਉਦਯੋਗ ਦਾ ਧੁਰਾ ਬਣਾਇਆ ਹੈ। ਕਈ ਨਾਮਵਰ ਕੰਪਨੀਆਂ ਰਾਜ ਵਿਚ ਆਪਣੇ ਪ੍ਰਾਜੈਕਟ ਲਾ ਰਹੀਆਂ ਹਨ। ਕੁਆਰਕ ਨੇ ਮੁਹਾਲੀ ਵਿਖੇ ਆਪਣਾ ਆਈ.ਟੀ. ਵਿਕਾਸ ਕੇਂਦਰ ਖੋਲ੍ਹਿਆ ਹੈ ਜਿਸ ਵਿਚ 1100 ਨਾਲੋਂ ਵੱਧ ਪ੍ਰੋਫੈਸ਼ਨਲ ਵਿਅਕਤੀਆਂ ਨੂੰ ਰੋਜ਼ਗਾਰ ਦਿੱਤਾ ਗਿਆ ਹੈ। ਮੁਹਾਲੀ ਵਿਚ ਉਨ੍ਹਾਂ ਦੇ ਕਾਰਜਾਂ ਦੇ ਅੱਗੋਂ ਵਿਸਤਾਰ ਲਈ ਪੰਜਾਬ ਸਰਕਾਰ ਨੇ ਸਟੇਟ ਆਫ ਆਰਟ ਉਦਯੋਗਿਕ ਆਧਾਰਕ ਸੰਰਚਨਾ ਪੈਦਾ ਕਰਨ ਲਈ ਕੁਆਰਕ ਨਾਲ 3 ਨਵੰਬਰ, 2003 ਨੂੰ ਇਕ ਇਕਰਾਰਨਾਮਾ ਸਹੀ ਕੀਤਾ ਹੈ। ਜੋ ਉਦਯੋਗ ਦੋ ਪੜਾਵਾਂ ਵਿਚ ਲਗਾਇਆ ਜਾਵੇਗਾ। ਹੁਣ ਤੱਕ ਰਜਿਸਟਰਡ ਕੁਲ 192 ਸੋਫਟਵੇਅਰ ਨਿਰਯਾਤ ਯੂਨਿਟਾਂ ਵਿਚੋਂ ਸਾਲ 2003-04 ਦੌਰਾਨ 20 ਯੂਨਿਟਾਂ ਨੂੰ ਸੁਵਿਧਾ ਦਿੱਤੀ ਗਈ ਹੈ। ਸਾਲ 2003-04 ਦੌਰਾਨ ਐਸ.ਟੀ.ਆਈ.ਪੀ. ਮੁਹਾਲੀ ਰਾਹੀਂ ਸੋਫਟਵੇਅਰ ਨਿਰਯਾਤ ਜੋ ਸਾਲ 2002-03 ਵਿਚ 101.00 ਕਰੋੜ ਰੁਪਏ ਸੀ ਉਹ ਸਾਲ 2003-04 ਦੌਰਾਨ ਵਧ ਕੇ 170.08 ਕਰੋੜ ਰੁਪਏ ਹੋ ਗਿਆ ਹੈ। ਰਾਜ ਸਰਕਾਰ ਲੁਧਿਆਣਾ ਵਿਚ ਦੋ ਉਦਯੋਗਿਕ ਕਲਸਟਰ, ਅਰਥਾਤ ਲੁਧਿਆਣਾ ਵਿਚ ਟੈਕਸਟਾਈਲ ਦਾ ਕਲਸਟਰ ਅਤੇ ਅੰਮ੍ਰਿਤਸਰ ਵਿਖੇ ਵੂਲ ਅਤੇ ਵੂਲਨ ਗਾਰਮੈਂਟ ਕਲਸਟਰ ਭਾਰਤ ਸਰਕਾਰ ਦੀ "ਉਦਯੋਗਿਕ ਅਧਾਰਕ ਸੰਰਚਨਾ ਸਕੀਮ" ਅਧੀਨ ਪ੍ਰਾਪਤ ਕਰਨ ਵਿਚ ਸਫਲ ਹੋਈ ਹੈ। ਇਨ੍ਹਾਂ ਵਿਚ ਹਰ ਇਕ ਕਲਸਟਰ ਲਗਭਗ 50 ਕਰੋੜ ਰੁਪਏ ਦਾ ਹੈ ਜਿਨ੍ਹਾਂ ਨੂੰ ਪੰਜਾਬ ਵਿਚ ਸਥਾਪਿਤ ਕੀਤਾ ਜਾ ਰਿਹਾ ਹੈ। ਇਸ ਦੀ 75 ਪ੍ਰਤੀਸ਼ਤ ਲਾਗਤ ਭਾਰਤ ਸਰਕਾਰ ਵਲੋਂ ਗ੍ਰਾਂਟ ਵਜੋਂ ਦਿੱਤੀ ਜਾਵੇਗੀ ਅਤੇ 25 ਪ੍ਰਤੀਸ਼ਤ ਸਬੰਧਤ ਉਦਯੋਗਿਕ ਇਕਾਈਆਂ ਯੋਗਦਾਨ ਦੇ ਰੂਪ ਵਿਚ ਦੇਣਗੀਆਂ।

39. ਹਿਮਾਚਲ ਪ੍ਰਦੇਸ਼, ਉਤਰਾਂਚਲ ਅਤੇ ਜੰਮੂ ਅਤੇ ਕਸ਼ਮੀਰ ਦੇ ਰਾਜਾਂ ਨਾਲ ਲਾਭਾਂ ਦੇ ਵਿਸ਼ੇਸ਼ ਪੈਕੇਜ ਦੇ ਉਪਬੰਧ ਨਾਲ ਰਾਜ ਵਿਚ ਉਦਯੋਗ ਦੇ ਵਿਕਾਸ ਅਤੇ ਪੰਜਾਬ ਦੇ ਨੌਜਵਾਨਾਂ ਲਈ ਨਵੇਂ ਰੋਜ਼ਗਾਰ ਮੌਕਿਆਂ ਦੀ ਸਿਰਜਨਾ ਤੇ ਪ੍ਰਤੀਕੂਲ ਪ੍ਰਭਾਵ ਪਾਇਆ ਹੈ। ਆਮਦਨ ਦੇ ਵਾਧੇ ਅਤੇ ਸਮੁੱਚੀ ਖੁਸ਼ਹਾਲੀ ਨੂੰ ਸੁਨਿਸ਼ਚਿਤ ਕਰਨ ਲਈ ਤੇਜ਼ ਉਦਯੋਗੀਕਰਨ ਜ਼ਰੂਰੀ ਹੈ। ਸਾਡੀ ਸਰਕਾਰ ਨੇ ਭਾਰਤ ਸਰਕਾਰ ਨੂੰ ਜ਼ੋਰਦਾਰ ਅਨੁਰੋਧ ਕੀਤਾ ਹੈ ਕਿ ਪੰਜਾਬ ਰਾਜ ਨਾਲ ਵੀ ਲਾਭਾਂ ਦੇ ਅਜਿਹੇ ਪੈਕੇਜ ਅਮਲ ਵਿਚ ਲਿਆਂਦੇ ਜਾਣ ਜਿਨ੍ਹਾਂ ਦੀ ਆਗਿਆ ਇਨ੍ਹਾਂ ਰਾਜਾਂ ਨੂੰ ਦਿੱਤੀ ਗਈ ਹੈ।

**ਕਮਜ਼ੋਰ ਵਰਗਾ ਦੀ ਭਲਾਈ**

40. ਸਾਲ 2001 ਦੀ ਜਨਗਣਨਾ ਅਨੁਸਾਰ ਅਨੁਸੂਚਿਤ ਜਾਤੀਆਂ ਦੀ ਰਾਜ ਵਿਚ ਆਬਾਦੀ 31 ਪ੍ਰਤੀਸ਼ਤ ਬਣਦੀ ਹੈ। ਸਾਡੀ ਸਰਕਾਰ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਨੂੰ ਅਤਿ ਅਧਿਕ ਤਰਜ਼ੀਹ ਦਿੰਦੀ ਹੈ। ਅਸੀਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਸਮੁੱਚੇ ਸਮਾਜਿਕ ਆਰਥਿਕ ਵਿਕਾਸ ਅਤੇ ਵਿਦਿਅਕ ਵਿਕਾਸ ਲਈ ਵਚਨਬੱਧ ਹਾਂ। ਰਾਜ ਸਰਕਾਰ ਨੇ ਅਜਿਹੇ ਪਰਿਵਾਰਾਂ ਦੀ ਆਰਥਿਕ ਸਹਾਇਤਾ ਲਈ "ਅਸ਼ੀਰਵਾਦ" ਸਕੀਮ ਸ਼ੁਰੂ ਕੀਤੀ ਹੈ। ਇਸ ਸਕੀਮ ਅਧੀਨ ਲਾਭ ਪਰਿਵਾਰ ਦੀਆਂ ਦੋ ਧੀਆਂ ਤੱਕ ਸੀਮਿਤ ਹੈ। ਚਾਲੂ ਮਾਲੀ ਸਾਲ ਦੌਰਾਨ ਲਗਭਗ 80,000 ਪਰਿਵਾਰ ਇਸ ਸਕੀਮ ਤੋਂ ਲਾਭ ਉਠਾਉਣਗੇ। ਇਸ ਸਕੀਮ ਅਧੀਨ ਯੋਗ ਪਰਿਵਾਰਾਂ ਦੀਆਂ ਲੜਕੀਆਂ ਆਉਂਦੀਆਂ ਹਨ ਜੋ ਕਿ ਅਨੁਸੂਚਿਤ ਜਾਤੀਆਂ/ਈਸਾਈਆਂ ਦੇ ਪਰਿਵਾਰਾਂ ਨਾਲ ਸਬੰਧਤ ਹੰਨ ਅਤੇ ਇਨ੍ਹਾਂ ਭਾਈਚਾਰਿਆਂ ਦੀਆਂ ਵਿਧਵਾਵਾਂ ਅਤੇ ਕਿਸੇ ਹੋਰ ਜਾਤ ਦੀਆਂ ਵਿਧਵਾਵਾਂ ਦੀਆਂ ਲੜਕੀਆਂ ਇਸ ਅਧੀਨ ਆਉਂਦੀਆਂ ਹਨ। ਇਸ ਸਕੀਮ ਲਈ ਸਾਲ 2004-05 ਵਾਸਤੇ 10 ਕਰੋੜ ਰੁਪਏ ਦਾ ਉਪਬੰਧ ਕੀਤਾ ਹੈ ਜਿਸ ਨੂੰ ਲੋੜ ਪੈਣ ਤੇ ਉਚਿਤ ਰੂਪ ਵਿਚ ਵਧਾਇਆ ਜਾਵੇਗਾ।

41. ਸਮਾਜ ਦੇ ਕਮਜ਼ੋਰ ਤਬਕਿਆਂ ਦੀ ਭਲਾਈ ਸਾਡੀ ਸਰਕਾਰ ਦੀ ਸਰਵਉੱਚ ਤਰਜ਼ੀਹ ਹੈ। ਸਮਾਜਿਕ ਇਨਸਾਫ਼ ਇਹ ਮੰਗ ਕਰਦਾ ਹੈ ਕਿ ਸਰਕਾਰ ਦੁਆਰਾ ਬਜੁਰਗਾਂ ਅਤੇ ਕਮਜ਼ੋਰ ਵਿਅਕਤੀਆਂ, ਵਿਧਵਾਵਾਂ ਅਤੇ ਮੁਥਾਜ ਔਰਤਾਂ ਅਤੇ ਅੰਗਹੀਣ ਵਿਅਕਤੀਆਂ ਨੂੰ ਸਮਾਜਿਕ ਸੁਰੱਖਿਆ ਉਪਲਬੱਧ ਕੀਤੀ ਜਾਵੇ। ਵੱਖ-ਵੱਖ ਸਮਾਜਿਕ ਸੁਰੱਖਿਆ ਸਕੀਮਾਂ ਅਧੀਨ 9,64,330 ਵਿਅਕਤੀਆਂ ਨੂੰ 200 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਮਾਲੀ ਸਹਾਇਤਾ ਦਿੱਤੀ ਜਾ ਰਹੀ ਹੈ। ਪੈਨਸ਼ਨ ਵਾਲੇ ਨਵੇਂ ਕੇਸਾਂ ਦੀ ਮਨਜ਼ੂਰੀ ਲਈ ਵਿਧੀ ਨੂੰ ਸੁਖਾਲਾ ਬਣਾਉਣ ਲਈ ਸਾਡੀ ਸਰਕਾਰ ਨੇ ਪੰਚਾਇਤੀ ਰਾਜ ਸੰਸਥਾਵਾਂ ਨੂੰ ਅਖਤਿਆਰ ਦਿੱਤੇ ਹਨ। ਸਾਡੀ ਸਰਕਾਰ ਨੇ ਬੁਢਾਪਾ ਅਤੇ ਵਿਧਵਾ ਪੈਨਸ਼ਨ ਲਈ 196 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਹੈ। ਸਮੇਂ ਅਨੁਸਾਰ ਵਧਾਇਆ ਵੀ ਜਾ ਸਕਦਾ ਹੈ।

## ANNOUNCEMENT BY THE SPEAKER

**Mr Speaker :** It is my pleasure to inform the House that Shri Gangu Ram Musaffir, Speaker, Himachal Pradesh Legislative Assembly, Shimla, has come to watch the proceedings of the House. We heartily welcome him.

## PRESENTATION OF BUDGET ESTIMATES FOR THE YEAR 2004-2005 *(RESUMPTION)*

42. ਰਾਜ ਸਰਕਾਰ ਨੇ ਪਹਿਲੀ ਤੋਂ ਦਸਵੀਂ ਜਮਾਤ ਤੱਕ ਪੜ੍ਹ ਰਹੇ ਅਨੁਸੂਚਿਤ ਜਾਤੀਆਂ ਦੇ 14 ਲੱਖ ਬੱਚਿਆਂ ਨੂੰ ਲਗਭਗ 80 ਲੱਖ ਪਾਠ ਪੁਸਤਕਾਂ ਉਪਲਬੱਧ ਕਰਨ ਲਈ 12 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਹੈ। ਇਸ ਤੋਂ ਇਲਾਵਾ ਵਜ਼ੀਫੇ/ਸਟਾਈਪੰਡ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਅਤੇ ਹੋਰ ਵਿਦਿਅਕ ਲਾਭ ਜਿਵੇਂ ਕਿ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਨੂੰ ਹਾਜ਼ਰੀ ਵਜ਼ੀਫਾ ਅਤੇ ਮੈਟ੍ਰਿਕ ਤੋਂ ਪਹਿਲਾਂ ਅਤੇ ਬਾਅਦ ਹੋਰ ਵਜ਼ੀਫੇ, ਅਨੁਸੂਚਿਤ ਜਾਤੀਆਂ ਦੇ ਬੇਰੋਜ਼ਗਾਰ ਗੈ੍ਰਜੂਏਟਾਂ ਨੂੰ ਅੰਗਰੇਜ਼ੀ ਅਤੇ ਪੰਜਾਬੀ ਸਟੈਨੋਗ੍ਰਾਫੀ ਦੀ ਸਿਖਲਾਈ, ਮੁਕਾਬਲੇ ਵਾਲੇ ਇਮਤਿਹਾਨਾਂ ਲਈ ਮੁਫਤ ਕੋਚਿੰਗ ਲਗਭਗ 70 ਕਰੋੜ ਰੁਪਏ ਦੇ ਅਨੁਮਾਨਿਤ ਖ਼ਰਚੇ ਨਾਲ ਉਪਲਬਧ ਕੀਤੀ ਜਾਵੇਗੀ। ਇਸ ਨਾਲ ਇਨ੍ਹਾਂ ਜਾਤਾਂ ਦੇ ਲਗਭਗ 11 ਲੱਖ ਵਿਦਿਆਰਥੀਆਂ ਨੂੰ ਲਾਭ ਪੁੱਜੇਗਾ।

43. ਜਨ ਸ੍ਰੀ ਬੀਮਾ ਯੋਜਨਾ ਮਾਲੀ ਸਾਲ 2003-04 ਦੌਰਾਨ ਲਾਗੂ ਕੀਤੀ ਗਈ ਸੀ ਅਤੇ ਇਸ ਸਕੀਮ ਵਿਚ 18 ਤੋਂ 60 ਸਾਲ ਦੀ ਉਮਰ ਸਮੂਹ ਵਾਲੇ 2.50 ਲੱਖ ਵਿਅਕਤੀ ਜੋ ਗਰੀਬੀ ਰੇਖਾ ਤੋਂ ਹੇਠਾਂ ਸਨ, ਨੂੰ ਸ਼ਾਮਿਲ ਕੀਤਾ ਗਿਆ ਸੀ ਅਤੇ ਇਸ ਵਿਚ 2.50 ਕਰੋੜ ਰੁਪਏ ਦਾ ਆਰੰਭਕ ਪ੍ਰੀਮੀਅਮ ਨਿਵੇਸ਼ ਕੀਤਾ ਗਿਆ ਸੀ। ਇਹ ਸਕੀਮ ਸਾਲ 2004-05 ਦੌਰਾਨ ਵੀ ਜਾਰੀ ਰਹੇਗੀ।

44. ਬੱਚਿਆਂ, ਨੌਜਵਾਨਾਂ ਅਤੇ ਹੋਰ ਲੋਕਾਂ ਵਿਚ ਨਸ਼ੀਲੀਆਂ ਦਵਾਈਆਂ ਦੀ ਬੇਤਹਾਸ਼ਾ ਵਰਤੋਂ ਦੀ ਬੁਰਾਈ ਦਾ ਮੁਕਾਬਲਾ ਕਰਨ ਲਈ ਰਾਜ ਸਰਕਾਰ ਸਮਾਜਿਕ ਸੁਰੱਖਿਆ ਅਤੇ ਇਸਤ੍ਰੀ ਅਤੇ ਬਾਲ ਵਿਕਾਸ ਰਾਹੀਂ ਇਕ ਵਿਸਤ੍ਰਿਤ ਬਹੁ-ਦਿਸ਼ਾਵੀ ਅਤੇ ਬਹੁ-ਅਨੁਸ਼ਾਸ਼ਨੀ ਜਹਾਦ ਸ਼ੁਰੂ ਕਰਨ ਦੀ ਤਜਵੀਜ਼ ਰੱਖਦੀ ਹੈ ਜਿਸ ਵਿਚ ਉੱਘੇ ਗੈਰ-ਸਰਕਾਰੀ ਸੰਗਠਨ (ਐਨ.ਜੀ.ਓਜ਼.) ਅਤੇ ਸਿਹਤ, ਸਿੱਖਿਆ, ਮੈਡੀਕਲ ਸਿੱਖਿਆ, ਪੁਲਿਸ ਆਦਿ ਦੇ ਵਿਭਾਗ ਸ਼ਾਮਿਲ ਹੋਣਗੇ। ਇਸ ਵਿਚ ਮੁੱਖ ਜ਼ੋਰ ਅਖ਼ਬਾਰਾਂ ਅਤੇ ਹੋਰ ਸੰਚਾਰ ਸਾਧਨਾਂ ਆਦਿ ਰਾਹੀਂ ਜਾਗਰੂਕਤਾ ਪੈਦਾ ਕਰਨ ਤੇ ਦਿੱਤਾ ਜਾਵੇਗਾ।

45. ਰਾਜ ਸਰਕਾਰ ਨੇ ਪਿੰਡਾਂ ਦੀ ਸਾਂਝੀ ਜ਼ਮੀਨ ਵਿਚੋਂ ਦਲਿਤ ਪਰਿਵਾਰਾਂ ਨੂੰ ਪੰਜ ਮਰਲੇ ਦੇ ਰਿਹਾਇਸ਼ੀ ਪਲਾਟ ਅਲਾਟ ਕਰਨ ਲਈ ਅਖਤਿਆਰਾਂ ਦਾ ਵਿਕੇਂਦਰੀਕਰਨ ਕੀਤਾ ਹੈ। ਇਸ ਸਬੰਧ ਵਿਚ ਰਾਜ ਦੇ ਸਭ ਡਿਪਟੀ ਕਮਿਸ਼ਨਰਾਂ ਨੂੰ ਅਖਤਿਆਰ ਦਿੱਤੇ ਗਏ ਹਨ ਤਾਂ ਕਿ ਜ਼ਮੀਨ ਦੀ ਫੌਰੀ ਅਲਾਟਮੈਂਟ ਨੂੰ ਸੁਨਿਸ਼ਚਿਤ ਕੀਤਾ ਜਾ ਸਕੇ।

**ਗ੍ਰਾਮ ਵਿਕਾਸ ਅਤੇ ਪੰਚਾਇਤਾਂ :**

46. ਸਾਡੀ ਸਰਕਾਰ ਨੇ ਪੰਚਾਇਤੀ ਰਾਜ ਸੰਸਥਾਵਾਂ (ਪੀ.ਆਰ.ਆਈਜ਼) ਨੂੰ ਅਖ਼ਤਿਆਰ ਦੇਣ ਦੀ ਪ੍ਰਕ੍ਰਿਆ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ। ਸਮਾਜਿਕ ਸੁਰੱਖਿਆ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ, ਸਿਹਤ, ਸਿੱਖਿਆ, ਗ੍ਰਾਮ ਜਲ ਸਪਲਾਈ ਅਤੇ ਗ੍ਰਾਮ ਵਿਕਾਸ ਵਿਭਾਗਾਂ ਨੂੰ ਅਖ਼ਤਿਆਰ ਅਤੇ ਡਿਊਟੀਆਂ ਪੰਚਾਇਤੀ ਰਾਜ ਸੰਸਥਾਵਾਂ ਨੂੰ ਹੱਥ-ਬਦਲੀ ਕੀਤੀਆਂ ਗਈਆਂ ਹਨ। ਕੁਝ ਮਹੱਤਵਪੂਰਨ ਸਕੀਮਾਂ ਜੋ ਪੰਚਾਇਤੀ ਰਾਜ ਸੰਸਥਾਵਾਂ ਦੇ ਵੱਖ-ਵੱਖ ਪੱਧਰਾਂ ਤੇ ਲਾਗੂ ਕੀਤੀਆਂ ਜਾਣੀਆਂ ਹਨ ਉਹ ਇਸ ਪ੍ਰਕਾਰ ਹਨ : ਸਮੂਹਿਕ ਬਾਲ ਵਿਕਾਸ ਸੇਵਾਵਾਂ (ਆਈ.ਸੀ.ਡੀ.ਐਸ.), ਬੁਢਾਪਾ/ਵਿਧਵਾ ਪੈਨਸ਼ਨ, ਬਾਲਿਕਾ ਸਮ੍ਰਿਧੀ ਯੋਜਨਾ, ਜਨ ਸ੍ਰੀ ਬੀਮਾ ਯੋਜਨਾ, ਕੰਨਿਆ ਜਾਗ੍ਰਿਤੀ ਜਯੋਤੀ ਸਕੀਮ, ਪ੍ਰਾਇਮਰੀ ਕਲਾਸਾਂ ਵਿਚ ਪੜ੍ਹ ਰਹੀਆਂ ਅਨੁਸੂਚਿਤ ਜਾਤੀ ਦੀਆਂ ਲੜਕੀਆਂ ਨੂੰ ਵਜ਼ੀਫਾ, ਮੁਫ਼ਤ ਪਾਠ ਪੁਸਤਕਾ ਦੀ ਵੰਡ, ਸਵਰਨ ਜੈਯੰਤੀ ਗ੍ਰਾਮ ਸਵੈ-ਰੋਜ਼ਗਾਰ ਯੋਜਨਾ, ਸੰਪੂਰਨ ਗ੍ਰਾਮੀਣ ਰੋਜ਼ਗਾਰ ਯੋਜਨਾ, ਸਿੱਖਿਆ ਸਹੂਲਤਾਂ ਵਿਚ

ਵਾਧਾ ਅਤੇ ਵਿਕਾਸ ਆਦਿ। ਸਾਡੀ ਸਰਕਾਰ ਚਾਲੂ ਮਾਲੀ ਸਾਲ ਦੌਰਾਨ ਫੰਡਾਂ ਕਾਰਜ ਕਰਤਾਵਾਂ ਤੇ ਕਾਰਜਾਂ ਦੀ ਵੰਡ ਕਰਕੇ ਵਿਕੇਂਦਰੀਕਰਨ ਦੀ ਪ੍ਰਕ੍ਰਿਆ ਨੂੰ ਹੋਰ ਵੀ ਤੇਜ਼ ਕਰਨ ਲਈ ਵਚਨਬਧ ਹੈ।

47. ਪੰਚਾਇਤੀ ਰਾਜ ਐਕਟ, 1994 ਅਧੀਨ ਹਰ ਗ੍ਰਾਮ ਪੰਚਾਇਤ ਤੋਂ ਇਹ ਮੰਗ ਕੀਤੀ ਜਾਂਦੀ ਹੈ ਕਿ ਉਹ ਹਰ ਸਾਲ ਹਾੜ੍ਹੀ ਅਤੇ ਸਾਉਣੀ ਵਿਚ ਦੋ ਮੀਟਿੰਗਾਂ ਕਰੇ ਅਤੇ ਮੈਂਬਰਾਂ ਨੂੰ ਪੰਚਾਇਤ ਦੀ ਆਮਦਨ ਅਤੇ ਕੀਤੇ ਗਏ ਵਿਕਾਸ ਕਾਰਜਾਂ ਤੋਂ ਜਾਣੂ ਕਰਵਾਏ। ਗ੍ਰਾਮ ਪੰਚਾਇਤ ਤੋਂ ਇਹ ਮੰਗ ਵੀ ਕੀਤੀ ਜਾਂਦੀ ਹੈ ਕਿ ਉਹ ਅਗਲੇ ਸਾਲ ਕੀਤੇ ਜਾਣ ਵਾਲੇ ਵਿਕਾਸ ਕਾਰਜਾਂ ਲਈ ਗ੍ਰਾਮ ਸਭਾ ਦੀ ਮਨਜ਼ੂਰੀ ਹਾਸਲ ਕਰੇ। ਆਮ ਤੌਰ ਤੇ ਗ੍ਰਾਮ ਸਭਾ ਦੀਆਂ ਇਹ ਮੀਟਿੰਗਾਂ ਨਹੀਂ ਕਰਾਈਆਂ ਜਾਂਦੀਆਂ ਅਤੇ ਕੇਵਲ ਕਾਗਜ਼ਾਂ ਤੇ ਇਨ੍ਹਾਂ ਦੀ ਖਾਨਾਪੂਰਤੀ ਕੀਤੀ ਜਾਂਦੀ ਹੈ ਅਤੇ ਮੈਂਬਰਾਂ ਨੂੰ ਪਿੰਡ ਵਿਚ ਕਰਵਾਏ ਜਾਣ ਵਾਲੇ ਵੱਖ-ਵੱਖ ਵਿਕਾਸ ਕਾਰਜਾਂ ਬਾਰੇ ਘੱਟ ਜਾਣਕਾਰੀ ਹੁੰਦੀ ਹੈ। ਇਸ ਲਈ ਸਾਡੀ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਭਵਿੱਖ ਵਿਚ ਇਹ ਸੁਨਿਸ਼ਚਿਤ ਕੀਤਾ ਜਾਵੇਗਾ ਕਿ ਇਹ ਮੀਟਿੰਗਾਂ ਕਾਨੂੰਨ ਅਨੁਸਾਰ ਹੋਣ। ਮੀਟਿੰਗਾਂ ਦੀ ਮਿਤੀ, ਸਮੇਂ ਅਤੇ ਸਥਾਨ ਬਾਰੇ ਬਲਾਕ ਦਫ਼ਤਰ ਵਿਚ ਨੋਟਿਸ ਬੋਰਡ ਤੇ ਲਿਖ ਕੇ ਲਗਾਇਆ ਜਾਵੇਗਾ ਅਤੇ ਪਿੰਡ ਵਿਚ ਨੁਮਾਇਆ ਸਥਾਨਾਂ ਤੇ ਚਿਪਕਾਇਆ ਜਾਵੇਗਾ ਅਤੇ ਜੇਕਰ ਸੰਭਵ ਹੋਵੇ ਤਾਂ ਮੁਨਾਦੀ ਕਰਵਾਕੇ ਇਸ ਬਾਰੇ ਸੂਚਿਤ ਕੀਤਾ ਜਾਵੇਗਾ। ਇਸ ਨਾਲ ਹੇਠਲੇ ਪੱਧਰ ਤੇ ਲੋਕਤੰਤਰ ਮਜ਼ਬੂਤ ਹੋਵੇਗਾ ਅਤੇ ਪੇਂਡੂ ਸਥਾਨਕ ਸੰਗਠਨਾਂ ਵਿਚ ਜ਼ਿੰਮੇਵਾਰੀ ਦੀ ਭਾਵਨਾ ਪੈਦਾ ਹੋਵੇਗੀ।

48. ਸਾਡੀ ਸਰਕਾਰ ਨੇ ਗ੍ਰਾਮ ਸਵੱਛਤਾ ਪ੍ਰੋਗਰਾਮ ਅਧੀਨ ਘਰੇਲੂ/ਭਾਈਚਾਰਕ ਸ਼ੋਚਾਲਯ ਮੁਹੱਈਆ ਕਰਨ ਲਈ "ਰਾਜੀਵ ਗਾਂਧੀ ਪੇਂਡੂ ਜਨ ਸਿਹਤ ਕਲਿਆਣ ਯੋਜਨਾ" ਆਰੰਭ ਕੀਤੀ ਹੈ। ਇਸ ਸਕੀਮ ਅਧੀਨ 5,500 ਰੁਪਏ ਪ੍ਰਤੀ ਯੂਨਿਟ ਲਾਗਤ ਵਿਚੋਂ ਸਰਕਾਰ 4,500 ਰੁਪਏ ਦੀ ਅਦਾਇਗੀ ਕਰੇਗੀ ਅਤੇ ਲਾਭਪਾਤਰ ਨੂੰ ਕੇਵਲ 1,000 ਰੁਪਏ ਖ਼ਰਚ ਕਰਨੇ ਪੈਣਗੇ। ਤਰਜ਼ੀਹ ਅਜਿਹੇ ਪਿੰਡਾਂ ਨੂੰ ਦਿੱਤੀ ਜਾਵੇਗੀ। ਜਿਨ੍ਹਾਂ ਪਿੰਡਾਂ ਦੇ ਅਨੁਸੂਚਿਤ ਜਾਤੀ/ਇਸਤ੍ਰੀ ਜਾਤੀ ਦੇ ਸਰਪੰਚ ਸਰਬ-ਸੰਮਤੀ ਨਾਲ ਸਰਪੰਚ ਚੁਣੇ ਗਏ ਹਨ ਅਤੇ ਪਿੰਡ ਇਤਿਹਾਸਕ ਜਾਂ ਧਾਰਮਿਕ ਮਹੱਤਤਾ ਰੱਖਦੇ ਹੋਣ। ਇਹ ਸਕੀਮ ਸਾਲ 2004-05 ਦੌਰਾਨ ਜਾਰੀ ਰਹੇਗੀ ਅਤੇ ਲਾਭਪਾਤਰਾਂ ਦੀ ਚੋਣ ਗ੍ਰਾਮ ਸਭਾ ਦੁਆਰਾ ਆਪਣੀਆਂ ਮੀਟਿੰਗਾਂ ਵਿਚ ਕੀਤੀ ਜਾਵੇਗੀ।

**ਸਿੱਖਿਆ :**

49. ਸਰਕਾਰੀ ਰੈਵਿਨਿਊ ਦਾ ਵੱਡਾ ਹਿੱਸਾ ਸਿੱਖਿਆ ਤੇ ਖ਼ਰਚ ਕੀਤਾ ਜਾਂਦਾ ਹੈ ਅਤੇ ਇਹ ਮਨੁੱਖੀ ਵਿਕਾਸ ਵਿਚ ਇਕ ਅਹਿਮ ਨਿਵੇਸ਼ ਹੈ। ਪਰਜਾ ਦੀ ਮਲਕੀਅਤ ਬਣਾਉਣ ਲਈ ਅਤੇ ਪਰਜਾ ਦੇ ਯੋਗਦਾਨ ਨਾਲ ਪੰਚਾਇਤੀ ਰਾਜ ਸੰਸਥਾਵਾਂ (ਪੀ.ਆਰ.ਆਈਜ਼.) ਮੁੱਢਲੀ ਸਿੱਖਿਆ ਦੇ ਨਿਰੀਖਣ ਅਤੇ ਦੇਖ ਭਾਲ ਵਿਚ ਕ੍ਰਿਆਸ਼ੀਲ ਹਨ। ਲਗਭਗ 19329 ਪ੍ਰਾਇਮਰੀ ਸਕੂਲਾਂ ਵਿਚ ਗ੍ਰਾਮ ਸਿੱਖਿਆ ਵਿਕਾਸ ਕਮੇਟੀਆਂ (ਵੀ.ਈ.ਡੀ.ਸੀਜ਼.) ਸਥਾਪਤ ਕੀਤੀਆਂ ਗਈਆਂ ਹਨ ਅਤੇ ਸਰਵ ਸ਼ਿਕਸ਼ਾ ਅਭਿਆਨ ਅਧੀਨ ਸਕੂਲਾਂ ਦੇ ਸਾਰੇ ਫ਼ੰਡ ਗ੍ਰਾਮ ਸਿੱਖਿਆ ਵਿਕਾਸ ਕਮੇਟੀਆਂ ਰਾਹੀਂ ਇਸਤੇਮਾਲ ਕੀਤੇ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਜਾ ਰਹੇ ਹਨ। ਸਰਵ ਸ਼ਿਕਸ਼ਾ ਅਭਿਆਨ ਸਕੀਮ ਅਧੀਨ ਪ੍ਰਗਤੀ ਨੂੰ ਦੇਖਣ ਲਈ ਛੇਤੀ ਹੀ ਮੈਨੇਜਮੈਂਟ ਸੂਚਨਾ ਪ੍ਰਣਾਲੀ ਸਥਾਪਤ ਕੀਤੀ ਜਾਵੇਗੀ। ਇਸ ਤੋਂ ਇਲਾਵਾ ਸਰਕਾਰੀ ਸਕੂਲਾਂ ਵਿਚ ਭਾਰੀ ਗਿਣਤੀ ਵਿਚ ਖਾਲੀ ਆਸਾਮੀਆਂ ਵਿਰੁੱਧ ਅਧਿਆਪਕ ਭਰਤੀ ਕਰਨ ਲਈ ਯਤਨ ਕੀਤੇ ਜਾ ਰਹੇ ਹਨ। ਗ੍ਰਾਮ ਸਿੱਖਿਆ ਵਿਕਾਸ ਕਮੇਟੀਆਂ ਰਾਹੀਂ 1900 ਈ.ਟੀ.ਟੀ. ਅਧਿਆਪਕ ਠੇਕੇ ਦੇ ਆਧਾਰ ਤੇ ਨਿਰੋਲ ਮੈਰਿਟ ਨੂੰ ਦੇਖਦੇ ਹੋਏ ਪਾਰਦਰਸ਼ੀ ਤਰੀਕੇ ਨਾਲ ਭਰਤੀ ਕੀਤੇ ਗਏ ਹਨ।

50. ਸਰਕਾਰ ਨੇ ਸਕੂਲ ਜਾਣ ਵਾਲੇ ਸਾਰੇ ਬੱਚਿਆਂ ਲਈ ਇਕ ਹਾਦਸਾ ਬੀਮਾ ਸਕੀਮ ਵੀ ਸ਼ੁਰੂ ਕੀਤੀ ਹੈ। ਇਹ ਬੀਮਾ ਕਵਰ ਸਕੂਲ ਦੌਰਾਨ ਅਤੇ ਸਕੂਲ ਤੋਂ ਬਾਹਰ ਕਿਸੇ ਹਾਦਸੇ ਕਾਰਨ ਮੌਤ ਅਤੇ ਕੁਦਰਤੀ ਆਫਤ ਦੀ ਸੂਰਤ ਵਿਚ ਅਤੇ ਸਥਾਈ ਨਕਾਰਾਪਣ ਦੀ ਸੂਰਤ ਵਿਚ 50,000 ਰੁਪਏ ਤੱਕ ਹੋਵੇਗੀ। ਰਾਜ ਸਰਕਾਰ ਸਾਲ 2004-05 ਦੌਰਾਨ ਸਰਕਾਰੀ ਸਕੂਲਾਂ ਵਿਚ ਛੇਵੀਂ ਤੋਂ ਬਾਰ੍ਹਵੀਂ ਜਮਾਤ ਤੱਕ ਸੂਚਨਾ ਅਤੇ ਸੰਚਾਰ ਤਕਨਾਲੌਜੀ ਪ੍ਰਾਜੈਕਟ ਵੀ ਸ਼ੁਰੂ ਕਰ ਰਹੀ ਹੈ। ਇਸ ਪ੍ਰਾਜੈਕਟ ਅਧੀਨ ਸਾਰੇ ਸਰਕਾਰੀ ਸਕੂਲਾਂ ਵਿਚ ਪੜਾਅਵਾਰ ਤਰੀਕੇ ਨਾਲ ਲਾਜ਼ਮੀ ਕੰਪਿਊਟਰ ਸਿੱਖਿਆ ਪ੍ਰਦਾਨ ਕੀਤੀ ਜਾਵੇਗੀ।

**ਤਕਨੀਕੀ ਸਿੱਖਿਆ :**

51. ਤਕਨੀਕੀ ਸਿੱਖਿਆ ਰੋਜ਼ਗਾਰ ਨੂੰ ਵਧਾਉਣ ਅਤੇ ਕੁਸ਼ਲ ਮਨੁੱਖੀ ਸ਼ਕਤੀ ਵਿਚ ਮੰਗ ਅਤੇ ਸਪਲਾਈ ਵਿਚਕਾਰ ਅਸੰਤੁਲਨ ਘਟਾਉਣ ਲਈ ਮਹੱਤਵਪੂਰਨ ਭੂਮਿਕਾ ਨਿਭਾਉਂਦੀ ਹੈ। ਪੇਂਡੂ ਖੇਤਰਾਂ ਵਿਚ 10 ਉਦਯੋਗਿਕ ਸਿਖਲਾਈ ਸੰਸਥਾਵਾਂ ਦੀਆਂ ਇਮਾਰਤਾਂ ਪਿਛਲੇ ਕਈ ਸਾਲਾਂ ਤੋਂ ਅਧੂਰੀਆਂ ਪਈਆਂ ਸਨ। ਸਰਕਾਰ ਨੇ ਹੁਣ ਇਨ੍ਹਾਂ 10 ਸੰਸਥਾਵਾਂ ਨੂੰ ਪਬਲਿਕ ਪ੍ਰਾਈਵੇਟ ਭਾਈਵਾਲੀ ਰਾਹੀਂ ਕਾਰਜਸ਼ੀਲ ਕਰਨ ਦਾ ਫੈਸਲਾ ਕੀਤਾ ਹੈ। ਅਰਥ ਵਿਵਸਥਾ ਵਿਚ ਬਦਲੇ ਹੋਏ ਹਾਲਾਤ ਕਾਰਨ ਵਿਭਾਗ ਨੇ ਪ੍ਰਾਈਵੇਟ ਸੈਕਟਰ ਵਿਚ ਤਕਨੀਕੀ ਸੰਸਥਾਵਾਂ ਦੀ ਸਥਾਪਨਾ ਕਰਨ ਲਈ ਵੱਖ-ਵੱਖ ਕਦਮ ਚੁੱਕੇ ਹਨ। ਖੁਦ ਨਿਵੇਸ਼ ਕਰਨ ਦੀ ਬਜਾਏ ਵਿਭਾਗ ਨੇ ਪ੍ਰਾਈਵੇਟ ਸੈਕਟਰ ਵਿਚ ਤਕਨੀਕੀ ਇੰਸਟੀਚਿਊਟ ਸਥਾਪਿਤ ਕਰਨ ਲਈ ਇਕ ਸਹਾਇਕ ਦੀ ਭੂਮਿਕਾ ਨਿਭਾਉਣ ਦਾ ਕਾਰਜ ਆਰੰਭਿਆ ਹੈ।

52. ਸਾਲ 2003-04 ਦੌਰਾਨ 1080 ਸੀਟਾਂ ਵਾਲੇ ਪੰਜ ਨਵੇਂ ਪਾਲਿਟੈਕਨਿਕ ਅਤੇ 1180 ਸੀਟਾਂ ਵਾਲੇ ਸੱਤ ਨਵੇਂ ਇੰਜੀਨੀਅਰਿੰਗ ਕਾਲਜ ਲੋਕਪ੍ਰਿਯ ਟਰੇਡਾਂ ਨਾਲ ਪ੍ਰਾਈਵੇਟ ਸੈਕਟਰ ਵਿਚ ਖੋਲ੍ਹੇ ਹਨ ਅਤੇ ਮੌਜੂਦਾ ਇੰਜੀਨੀਅਰਿੰਗ ਕਾਲਜਾਂ ਅਤੇ ਪਾਲਿਟੈਕਨਿਕਾਂ ਦੀਆਂ ਸੀਟਾਂ ਚਾਲੂ ਮਾਲੀ ਸਾਲ ਦੌਰਾਨ ਵਧਾਈਆਂ ਗਈਆਂ ਹਨ। ਇਸ ਤੋਂ ਇਲਾਵਾ ਆਉਣ ਵਾਲੇ ਸਾਲ ਵਿਚ 12 ਨਵੇਂ ਇੰਜੀਨੀਅਰਿੰਗ ਕਾਲਜ ਵੀ ਖੋਲ੍ਹੇ ਜਾ ਰਹੇ ਹਨ।

53. ਜਲੰਧਰ-ਕਪੂਰਥਲਾ ਸੜਕ ਤੇ ਪੰਜਾਬ ਟੈਕਨੀਕਲ ਯੂਨੀਵਰਸਿਟੀ ਲਈ ਪ੍ਰਬੰਧਕੀ ਅਤੇ ਅਕਾਦਮਿਕ ਬਲਾਕਾਂ ਦੀ ਉਸਾਰੀ ਦੀ ਤਜਵੀਜ਼ ਦਿੱਤੀ ਜਾਂਦੀ ਹੈ। ਇਹ ਪ੍ਰਾਜੈਕਟ ਅਨੁਮਾਨਿਤ 4.5 ਕਰੋੜ ਰੁਪਏ ਦੀ ਲਾਗਤ ਨਾਲ 2006-07 ਤੱਕ ਮੁਕੰਮਲ ਕੀਤਾ ਜਾਵੇਗਾ।

**ਬਿਜਲੀ :**

54. ਬਿਜਲੀ ਰਾਜ ਦੇ ਸਮੁੱਚੇ ਵਿਕਾਸ ਵਿਚ ਅਹਿਮ ਭੂਮਿਕਾ ਨਿਭਾਉਂਦੀ ਹੈ। ਇਹ ਆਰਥਿਕ ਵਿਕਾਸ ਦਾ ਸਾਧਨ ਹੈ। ਸਾਡੀ ਸਰਕਾਰ ਪੰਜਾਬ ਦੇ ਲੋਕਾਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਵਾਜਬ ਦਰਾਂ ਤੇ ਕਰਨ ਲਈ ਪੂਰਨ ਤੌਰ ਤੇ ਵਚਨਬੱਧ ਹੈ। ਫ਼ੰਡਾਂ ਦੀ ਕਮੀ ਦੇ ਬਾਵਜੂਦ ਪੰਜਾਬ ਰਾਜ ਬਿਜਲੀ ਬੋਰਡ ਝੋਨੇ ਲਈ ਬਿਜਲੀ ਦੀ ਲੋੜ ਪੂਰੀ ਕਰਨ ਦੇ ਸਮਰੱਥ ਹੋਇਆ ਸੀ। ਆਉਣ ਵਾਲੇ ਸਾਲਾਂ ਵਿਚ ਬਿਜਲੀ ਦੀ ਵੱਧ ਰਹੀ ਮੰਗ ਨੂੰ ਪੂਰਾ ਕਰਨ ਲਈ ਪਾਵਰ ਟ੍ਰੇਨਿੰਗ ਕਾਰਪੋਰੇਸ਼ਨ, ਐਨ.ਟੀ.ਪੀ.ਸੀ. ਅਤੇ ਐਨ.ਐਚ.ਪੀ.ਸੀ. ਰਾਹੀਂ ਕਈ ਏਜੰਸੀਆਂ ਨਾਲ ਬਿਜਲੀ ਖਰੀਦ ਇਕਰਾਰਨਾਮਾ ਸਹੀ ਕੀਤਾ ਗਿਆ ਹੈ। ਲਹਿਰਾ ਮੁਹੱਬਤ ਪੱਧਰ-I (2x250 ਮੈਗਾਵਾਟ) ਦੀ ਉਸਾਰੀ ਦਾ ਕੰਮ ਤੇਜ਼ੀ ਦੇ ਆਧਾਰ ਤੇ ਬੀ.ਐਚ.ਈ.ਐਲ. ਨੂੰ ਸੌਂਪਿਆ ਹੈ। ਇਹ ਪ੍ਰਾਜੈਕਟ 36 ਮਹੀਨਿਆਂ ਵਿਚ ਮੁਕੰਮਲ ਹੋਵੇਗਾ।

55. ਸਾਡੀ ਸਰਕਾਰ ਪੇਂਡੂ ਖੇਤਰਾਂ ਵਿਚ ਬਿਜਲੀ ਦੀ 24 ਘੰਟੇ ਸਪਲਾਈ ਦੇਣ ਲਈ ਵਚਨਬੱਧ ਹੈ। ਸਾਲ 2003-04 ਦੌਰਾਨ ਇਸ ਸਕੀਮ ਅਧੀਨ 8372 ਪਿੰਡ ਕਵਰ ਕੀਤੇ ਗਏ ਸਨ। ਇਸ ਸਾਲ ਦੌਰਾਨ 250 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ ਸ਼ਹਿਰੀ ਪੱਧਰ ਤੇ ਬਾਕੀ ਰਹਿੰਦੇ ਪਿੰਡਾਂ ਵਿਚ ਬਿਜਲੀ ਦੀ 24 ਘੰਟੇ ਸਪਲਾਈ ਮੁਹੱਈਆ ਕਰਵਾਈ ਜਾਵੇਗੀ। ਪੰਜਾਬ ਸਰਕਾਰ ਮੰਡੀ ਬੋਰਡ ਰਾਹੀਂ ਇਨ੍ਹਾਂ ਲਈ ਫ਼ੰਡਾਂ ਦਾ ਪ੍ਰਬੰਧ ਕਰ ਰਹੀ ਹੈ। ਸਾਲ 2003-04 ਦੌਰਾਨ 17401.9 ਜਨਰਲ, 3525 ਉਦਯੋਗਿਕ ਅਤੇ 22886 ਟਿਊਬਵੈੱਲ ਕੁਨੈਕਸ਼ਨ ਦਿੱਤੇ ਗਏ ਸਨ। ਚਾਲੂ ਸਾਲ ਦੌਰਾਨ 40,000 ਨਵੇਂ ਟਿਊਬਵੈੱਲ ਕੁਨੈਕਸ਼ਨ ਦੇਣ ਦੀ ਤਜਵੀਜ਼ ਹੈ।

56. ਸਾਡੀ ਸਰਕਾਰ ਬਿਜਲੀ ਐਕਟ, 2003 ਅਧੀਨ ਸੁਧਾਰ ਲਿਆਉਣ ਲਈ ਵਚਨਬੱਧ ਹੈ। ਜਿਸ ਦਾ ਮੁੱਖ ਟੀਚਾ ਵਪਾਰਕ ਚਲਣਸ਼ੀਲਤਾ ਹਾਸਿਲ ਕਰਨੀ ਅਤੇ ਸਮਾਜ ਦੇ ਸਭ ਵਰਗਾਂ ਨੂੰ ਵਾਜਬ ਕੀਮਤਾਂ ਤੇ ਨਿਰਭਰ ਕਰਨ ਯੋਗ ਬਿਜਲੀ ਸਪਲਾਈ ਕਰਨੀ ਹੈ। ਇਨ੍ਹਾਂ ਸੁਧਾਰਾਂ ਨੂੰ ਲਾਗੂ ਕਰਨ ਲਈ ਵਰਤਮਾਨ ਸੰਗਠਨਾਤਕ ਢਾਂਚੇ ਨੂੰ ਵਿਭਾਜਤ ਕਰਨ ਸਮੇਤ ਲੋੜੀਂਦੀਆਂ ਵੱਖ-ਵੱਖ ਗਤੀਵਿਧੀਆਂ ਕ੍ਰਿਆਸ਼ੀਲ ਵਿਚਾਰ ਅਧੀਨ ਹਨ ਜਿਨ੍ਹਾਂ ਨੂੰ ਸਾਲ 2004-05 ਦੌਰਾਨ ਲਾਗੂ ਕੀਤਾ ਜਾਵੇਗਾ।

57. ਪੀ.ਐਸ.ਈ.ਬੀ. ਦੀ ਕਾਰਗੁਜ਼ਾਰੀ ਚਾਲੂ ਮਾਲੀ ਸਾਲ ਦੌਰਾਨ ਕਾਫੀ ਪ੍ਰਗਤੀ ਦਿਖਾ ਰਹੀ ਹੈ। ਜਦ ਕਿ ਬੋਰਡ ਨੂੰ ਸਾਲ 2002-03 ਦੌਰਾਨ 436 ਕਰੋੜ ਰੁਪਏ ਦੇ ਘਾਟੇ ਪਏ ਸਨ। ਇਹ ਸਾਲ 2003-04 ਵਿਚ ਆਮਦਨ ਕਰ ਤੋਂ ਪਹਿਲਾਂ 180 ਕਰੋੜ ਰੁਪਏ ਦਾ ਲਾਭ ਹੋਵੇਗਾ।

58. ਪੰਜਾਬ ਰਾਜ ਬਿਜਲੀ ਬੋਰਡ ਨੇ ਆਪਣੇ ਮੌਜੂਦਾ ਬਿਜਲੀ ਪਲਾਂਟਾਂ ਦੇ ਨਵੀਨੀਕਰਣ ਅਤੇ ਆਧੁਨਿਕੀਕਰਣ ਲਈ ਇਕ ਸਰਬਾਂਗੀ/ਸੰਪੂਰਨ ਪ੍ਰੋਗਰਾਮ ਦੀ ਯੋਜਨਾ ਬਣਾਈ ਹੈ ਤਾਂ ਜੋ ਉਨ੍ਹਾਂ ਦੀ ਕਾਰਜ ਕੁਸ਼ਲਤਾ ਨੂੰ ਵੱਧ ਤੋਂ ਵੱਧ ਸਮਰਥਾ ਤਕ ਵਧਾਇਆ ਜਾ ਸਕੇ। ਦਸਵੀਂ ਪੰਜ ਸਾਲਾ ਯੋਜਨਾ ਦੌਰਾਨ 666 ਕਰੋੜ ਰੁਪਏ ਦੀਆਂ ਨਵੀਨੀਕਰਣ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਅਤੇ ਆਧੁਨਿਕੀਕਰਣ ਸਕੀਮਾਂ ਯੋਜਨਾਬੱਧ ਕੀਤੀਆਂ ਗਈਆਂ ਹਨ ਜਿਨ੍ਹਾਂ ਵਿਚੋਂ ਸਾਲ 2003-04 ਵਿਚ 36 ਕਰੋੜ ਰੁਪਏ ਖ਼ਰਚ ਕੀਤੇ ਗਏ ਅਤੇ 2004-05 ਦੌਰਾਨ 177 ਕਰੋੜ ਰੁਪਏ ਖ਼ਰਚ ਕਰਨ ਦੀ ਯੋਜਨਾ ਹੈ।

59. ਰਾਜ ਸਰਕਾਰ ਨੇ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਖਪਤਕਾਰ ਦੇ ਹਿਤ ਵਾਲੀਆਂ ਕਈ ਪਾਲਿਸੀਆਂ ਸ਼ੁਰੂ ਕੀਤੀਆਂ ਹਨ ਜਿਨ੍ਹਾਂ ਅਧੀਨ ਸਿੰਗਲ ਵਿੰਡੋ ਸਰਵਿਸ ਅਧੀਨ ਜਨਰਲ ਸਰਵਿਸ ਕੁਨੈਕਸ਼ਨ (50 ਕਿਲੋਵਾਟ ਤੱਕ) ਦਿੱਤੇ ਜਾ ਰਹੇ ਹਨ। ਬਿਜਲੀ ਦੀ ਵਧੀਕ ਲੋੜ ਨੂੰ ਪੂਰਾ ਕਰਨ ਲਈ ਸਵੈ-ਇੱਛਤ ਪ੍ਰਗਟਾਉ ਸਕੀਮ ਪੇਸ਼ ਕੀਤੀ ਗਈ ਹੈ ਤਾਂ ਜੋ ਖੇਤੀ ਸੈਕਟਰ ਵਿਚ ਅਤੇ ਘਰੇਲੂ ਖਪਤਕਾਰਾਂ ਲਈ ਵੀ ਗੈਰ ਅਧਿਕਾਰਿਤ ਲੋੜ ਨੂੰ ਨਿਯਮਿਤ ਕੀਤਾ ਜਾ ਸਕੇ। ਖਰਾਬ/ਬੰਦ ਪਈਆਂ ਯੂਨਿਟਾਂ ਨੂੰ ਸੁਰਜੀਤ ਕਰਨ/ਚਲਾਉਣ ਲਈ ਉਦਯੋਗਿਕ ਖਪਤਕਾਰਾਂ ਨਾਲ ਆਸਾਨ ਸ਼ਰਤਾਂ ਦੇ ਆਧਾਰ ਤੇ ਪੁਰਾਣੀਆਂ ਵਸੂਲੀਆਂ/ਬਕਾਇਆਂ ਦਾ ਇਕੋ ਵਾਰੀ ਨਿਪਟਾਰਾ ਕਰਨ ਲਈ ਸਕੀਮ ਪੇਸ਼ ਕੀਤੀ ਗਈ ਹੈ। ਕੰਪਿਊਟਰੀਕ੍ਰਿਤ ਕੈਸ਼ ਵਸੂਲੀ ਕੇਂਦਰ ਜਿਹੜੇ ਕਿ ਪੰਜਾਬ ਰਾਜ ਬਿਜਲੀ ਬੋਰਡ ਦੇ 81 ਉਪ ਮੰਡਲਾਂ ਵਿਚ ਸ਼ੁਰੂ ਕੀਤੇ ਗਏ ਸਨ, ਨੂੰ ਇਸ ਸਾਲ ਸਾਰੇ ਉਪ ਮੰਡਲਾਂ ਵਿਚ ਸ਼ੁਰੂ ਕੀਤਾ ਜਾਵਗੇਾ।

**ਸਿੰਚਾਈ**

60. ਪੰਜਾਬ ਦੀ ਅਰਥ ਵਿਵਸਥਾ ਮੁੱਖ ਤੌਰ ਤੇ ਖੇਤੀਬਾੜੀ ਆਧਾਰਿਤ ਹੈ ਅਤੇ ਸਿੰਜਾਈ ਇਸ ਦੇ ਵਿਕਾਸ ਨੂੰ ਜਾਰੀ ਰੱਖਣ ਵਿਚ ਮਹੱਤਵਪੂਰਣ ਭੂਮਿਕਾ ਅਦਾ ਕਰਦੀ ਹੈ। ਕਿਉਂਕਿ ਜ਼ਮੀਨ ਦੋਜ਼ ਸ੍ਰੋਤਾਂ ਦੀ ਵਾਧੂ ਵਰਤੋਂ ਕੀਤੀ ਜਾਂਦੀ ਹੈ ਇਸ ਲਈ ਰਾਜ ਦੀ ਪਾਣੀ ਦੀ ਲੋੜ ਨੂੰ ਪੂਰਾ ਕਰਨ ਲਈ ਸਤਹੀ ਜਲ ਸ੍ਰੋਤਾਂ ਨੂੰ ਪੂਰੀ ਤਰ੍ਹਾਂ ਵਰਤੋਂ ਵਿਚ ਲਿਆਇਆ ਗਿਆ ਹੈ। ਇਸ ਦੇ ਬਾਵਜੂਦ ਵੀ ਉਪਲਬਧ ਪਾਣੀ ਰਾਜ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਘੱਟ ਹੈ। ਮੌਜੂਦਾ ਪਾਣੀ ਦੇ ਸ੍ਰੋਤਾਂ ਦੀ ਵੱਧ ਤੋਂ ਵੱਧ ਵਰਤੋਂ ਕਰਨ ਦੀ ਲੋੜ ਹੈ ਅਤੇ ਨਾਲ ਹੀ ਆਉਣ ਵਾਲੇ ਸਮੇਂ ਦੀਆਂ ਲੋੜਾਂ ਦੀ ਪੂਰਤੀ ਲਈ ਇਸ ਦੀ ਸੰਭਾਲ ਦੀ ਵੀ ਜ਼ਰੂਰਤ ਹੈ। ਇਸ ਮਹੱਤਵਪੂਰਣ ਸੈਕਟਰ ਲਈ ਸਾਡੀ ਸਰਕਾਰ ਲੋੜੀਂਦੇ ਫੰਡ ਮੁਹਈਆ ਕਰਵਾਉਣ ਲਈ ਹਰ ਸੰਭਵ ਯਤਨ ਕਰੇਗੀ। ਸਿੰਜਾਈ ਸੈਕਟਰ ਦੀ ਵਿਉਂਤ ਨਹਿਰੀ ਪ੍ਰਣਾਲੀਆਂ ਨੂੰ ਉਨ੍ਹਾਂ ਦੀ ਉਲੀਕੀ ਗਈ ਸਮਰੱਥਾ ਵਿਚ ਵਾਪਸ ਲਿਆਉਣ ਦੇ ਮੰਤਵ ਨਾਲ ਉਨ੍ਹਾਂ ਦੀ ਮੁਰੰਮਤ ਕਰਨਾ ਅਤੇ ਪੁਨਰ ਨਿਰਮਾਣ ਕਰਨਾ ਹੈ। ਯੂ.ਬੀ.ਡੀ.ਸੀ. ਨਹਿਰੀ ਪ੍ਰਣਾਲੀ ਦਾ ਪੁਨਰ ਨਿਰਮਾਣ ਚਲ ਰਿਹਾ ਹੈ। ਕੰਢੀ ਖੇਤਰ ਵਿਚ ਸਿੰਜਾਈ ਦੀ ਜ਼ਰੂਰਤਾਂ ਦੀ ਪੂਰਤੀ ਲਈ, ਜਿਥੇ ਪਾਣੀ ਦੀ ਕਮੀ ਹੈ, 100 ਹੋਰ ਡੂੰਘੇ ਟਿਊਬਵੈੱਲ ਲਗਾਉਣ ਦੀ ਤਜਵੀਜ਼ ਹੈ। ਸਰਕਾਰ ਦੀ ਕੰਢੀ ਕਨਾਲ ਪੱਧਰ-2 ਬਣਾਉਣ ਦੀ ਵੀ ਤਜਵੀਜ਼ ਹੈ ਅਤੇ ਚਾਲੂ ਸਾਲ ਦੌਰਾਨ ਇਸ ਪ੍ਰਾਜੈਕਟ ਨੂੰ ਹੱਥ ਵਿਚ ਲਏ ਜਾਣ ਦੀ ਸੰਭਾਵਨਾ ਹੈ। ਇਸ ਤੋਂ ਇਲਾਵਾ ਪੰਜਾਬ ਆਧਾਰਕ ਸੰਰਚਨਾ ਵਿਕਾਸ ਬੋਰਡ ਦੀ ਅਗਵਾਈ ਅਧੀਨ ਸ਼ਾਹਪੁਰ ਕੰਢੀ ਪ੍ਰਾਜੈਕਟ ਨੂੰ ਅਮਲ ਵਿਚ ਲਿਆਉਣ ਦੀ ਤਜਵੀਜ਼ ਹੈ ਜਿਹੜਾ ਕਿ ਇਸ ਮੰਤਵ ਲਈ ਪ੍ਰਾਈਵੇਟ/ਸੰਸਥਾਨਕ ਫ਼ੰਡਾਂ ਦੀ ਪੂਰਤੀ ਕਰੇਗਾ।

**ਸਿਹਤ ਅਤੇ ਮੈਡੀਕਲ ਸਿੱਖਿਆ**

61. ਰਾਜ ਦੇ ਸਮਾਜਿਕ ਵਿਕਾਸ ਪ੍ਰੋਗਰਾਮਾਂ ਲਈ ਜਨਤਾ ਦੀ ਸਿਹਤ ਅਵੱਸਥਾ ਵਿਚ ਸੁਧਾਰ ਇਕ ਮੁੱਖ ਮੁੱਦਾ ਰਿਹਾ ਹੈ। ਸਾਲ 2003-04 ਵਿਚ ਰਾਜ ਸਰਕਾਰ ਨੇ ਰਾਜ ਵਿਚ ਸਿਹਤਯਾਬੀ ਵਾਲੀਆਂ ਗੌਣ ਪੱਧਰ ਦੀਆਂ ਸਿਹਤ ਸੇਵਾਵਾਂ ਨੂੰ ਮਜ਼ਬੂਤ ਕਰਨ ਲਈ 456 ਕਰੋੜ ਰੁਪਏ ਦੀ ਲਾਗਤ ਨਾਲ ਵਿਸ਼ਵ ਬੈਂਕ ਦੀ ਸਹਾਇਤਾ ਵਾਲਾ ਪ੍ਰਾਜੈਕਟ ਸਫ਼ਲਤਾ ਨਾਲ ਪੂਰਾ ਕੀਤਾ ਹੈ।

62. ਪਿਛਲੇ ਦੋ ਸਾਲਾਂ ਵਿਚ 156 ਗੌਣ ਪੱਧਰ ਦੇ ਹਸਪਤਾਲਾਂ ਵਿਚ ਸਿਵਲ ਵਾਧੇ ਦੇ ਕਾਰਜ ਸ਼ਾਮਿਲ ਕੀਤੇ ਗਏ ਹਨ। ਮੈਡੀਕਲ ਅਤੇ ਹੋਰ ਸਾਜ਼-ਸਮਾਨ ਦਾ ਦਰਜਾ ਵਧਾਇਆ ਗਿਆ ਅਤੇ ਵਧੀਆ ਤਸ਼ਖੀਸੀ ਸਹੂਲਤਾਂ ਦੇ ਉਪਬੰਧ ਨਾਲ ਮਾਰਕੀਟ ਵਿਚ ਈ.ਸੀ.ਜੀ., ਅਲਟ੍ਰਾਸਾਊਂਡ, ਐਕਸ-ਰੇ ਦੀਆਂ ਦਰਾਂ ਵਿਚ ਕਮੀ ਹੋਈ ਹੈ। ਅੰਮ੍ਰਿਤਸਰ ਵਿਖੇ ਪੁਰਾਣੇ ਸਰਕਾਰੀ ਮੈਂਟਲ ਹਸਪਤਾਲ ਦੀ ਥਾਂ ਤੇ 45 ਕਰੋੜ ਰੁਪਏ ਦੀ ਲਾਗਤ ਨਾਲ ਦਿਮਾਗੀ ਸਿਹਤ ਦਾ ਇਕ ਨਵਾਂ ਇੰਸਟੀਚਿਊਟ ਉਸਾਰਿਆ ਗਿਆ ਹੈ।

63. ਹੁਸ਼ਿਆਰਪੁਰ, ਬਠਿੰਡਾ, ਗੁਰਦਾਸਪੁਰ, ਫਿਰੋਜ਼ਪੁਰ, ਪਟਿਆਲਾ ਅਤੇ ਜਲੰਧਰ ਦੇ ਛੇ ਜ਼ਿਲ੍ਹਿਆਂ ਵਿਚ ਦੂਰ ਦੁਰੇਡੇ ਪੇਂਡੂ ਖੇਤਰਾਂ ਵਿਚ ਵਿਸ਼ੇਸ਼ ਹਿਫ਼ਾਜ਼ਤੀ ਇਲਾਜ ਅਤੇ ਤਸ਼ਖੀਸ ਵਾਲੀਆਂ ਰੋਗ ਨਿਦਾਨ ਸਿਹਤ ਸੰਭਾਲ ਸੇਵਾਵਾਂ ਮੁਹੱਈਆ ਕਰਵਾਉਣ ਲਈ ਸਾਲ 2003-04 ਵਿਚ ਰਾਜੀਵ ਗਾਂਧੀ "ਮੋਬਾਇਲ ਵੈਨ ਸਕੀਮ" ਸ਼ੁਰੂ ਕੀਤੀ ਗਈ ਹੈ। ਆਉਣ ਵਾਲੇ ਸਾਲਾਂ ਵਿਚ ਮੋਬਾਇਲ ਹਸਪਤਾਲਾਂ ਦੀ ਗਿਣਤੀ ਛੇ ਤੋਂ ਵਧਾਅ ਕੇ ਵੀਹ ਕੀਤੀ ਜਾਵੇਗੀ।

64. ਸਾਲ 2003-04 ਦੌਰਾਨ ਜਨਮ ਸਰਟੀਫ਼ਿਕੇਟ ਜਾਰੀ ਕਰਨ ਲਈ ਰਾਸ਼ਟਰੀ ਮੁਹਿੰਮ ਅਧੀਨ 22 ਲੱਖ ਜਨਮ ਸਰਟੀਫ਼ਿਕੇਟ ਘਰਾਂ ਵਿਚ ਮੁਫ਼ਤ ਵੰਡੇ ਗਏ ਸਨ ਅਤੇ ਇਸ ਮੁਹਿੰਮ ਵਿਚ ਪੰਜਾਬ ਰਾਜ ਸਭ ਤੋਂ ਮੋਹਰੀ ਸੀ। ਪੰਜਾਬ ਵਿਚ ਬੱਚਿਆਂ ਅਤੇ ਬੱਚੀਆਂ ਦਾ ਅਨੁਪਾਤ ਸਭ ਤੋਂ ਘੱਟ ਹੈ। ਬੱਚੀਆਂ ਦੀ ਸੁਰੱਖਿਆ ਅਤੇ ਉਤਸ਼ਾਹ ਲਈ ਇਕ ਵਿਸ਼ੇਸ਼ 'ਬਾਲੜੀ ਰਕਸ਼ਕ' ਯੋਜਨਾ ਸ਼ੁਰੂ ਕੀਤੀ ਜਾਵੇਗੀ।

65. ਮੁਢਲੇ ਪੱਧਰ ਦੀਆਂ ਹਿਫ਼ਾਜ਼ਤੀ ਅਤੇ ਪ੍ਰਗਤੀ ਵਾਲੀਆਂ ਸਿਹਤ ਸੰਭਾਲ ਸੇਵਾਵਾਂ ਨੂੰ ਮੁੜ ਆਰੰਭ ਅਤੇ ਮਜ਼ਬੂਤ ਕਰਨ ਲਈ 614 ਕਰੋੜ ਰੁਪਏ ਦੇ ਖ਼ਰਚੇ ਨਾਲ ਇਕ ਪ੍ਰਾਜੈਕਟ ਭਾਰਤ ਸਰਕਾਰ ਨੂੰ ਭੇਜਿਆ ਗਿਆ ਹੈ ਤਾਂ ਕਿ ਵਿਸ਼ਵ ਬੈਂਕ ਤੋਂ ਸਹਾਇਤਾ ਲਈ ਜਾ ਸਕੇ।

66. ਜਨਤਾ ਦੀ ਨਿਰੰਤਰ ਮੰਗ ਨੂੰ ਧਿਆਨ ਵਿਚ ਰੱਖਦੇ ਹੋਏ ਪਿੰਡ ਮਿਹਰਾਜ, ਦੀਨਾਨਗਰ, ਪਾਤੜਾਂ, ਭੈਣੀ ਮੀਆਂ ਖਾਨ, ਤਪਾਮੰਡੀ, ਸੁਜਾਨਪੁਰ ਅਤੇ ਭੋਲਕਲੋਟਾ ਵਿਖੇ ਸੱਤ ਨਵੇਂ ਭਾਈਚਾਰਕ ਸਿਹਤ ਕੇਂਦਰ ਉਸਾਰੇ ਅਤੇ ਲੈਸ ਕੀਤੇ ਜਾਣਗੇ।

67. ਰਾਜ ਸਰਕਾਰ ਰਾਜ ਵਿਚ ਮੈਡੀਕਲ ਸੰਸਥਾਵਾਂ ਨੂੰ ਮਜ਼ਬੂਤ ਕਰਨ ਲਈ ਵਚਨਬੱਧ ਹੈ। ਫੈਕਲਟੀ ਦੀ ਕਮੀ ਨੂੰ ਦੂਰ ਕਰਨ ਲਈ ਇਕ ਵਿਸ਼ੇਸ਼ ਕੇਸ ਵਜੋਂ ਸਿੱਧੀ ਭਰਤੀ ਤੇ ਪ੍ਰਤੀਬੰਧ ਹਟਾ ਦਿੱਤਾ ਗਿਆ ਹੈ ਤਾਂ ਕਿ ਪ੍ਰੋਫ਼ੈਸਰਾਂ ਅਤੇ ਸਹਾਇਕ ਪ੍ਰੋਫ਼ੈਸਰਾਂ ਦੀਆਂ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਅਸਾਮੀਆਂ ਨੂੰ ਭਰਿਆ ਜਾ ਸਕੇ। ਇਹ ਫ਼ੈਸਲਾ ਕੀਤਾ ਗਿਆ ਹੈ ਕਿ ਸਬੰਧਿਤ ਮੈਡੀਕਲ ਸੰਸਥਾਵਾਂ ਵਿਚ 43 ਕਰੋੜ ਰੁਪਏ ਦੀਆਂ ਖਪਤਕਾਰੀ ਵਸੂਲੀਆਂ ਨੂੰ ਮੈਡੀਕਲ ਸੰਸਥਾਵਾਂ ਤੇ ਹੀ ਖ਼ਰਚ ਕੀਤਾ ਜਾਵੇ। ਵਿਭਾਗ ਨੇ ਮਸ਼ੀਨਾਂ ਅਤੇ ਸਾਜ਼-ਸਮਾਨ ਦੇ ਆਧੁਨਿਕੀਕਰਨ ਲਈ ਵੱਡੇ ਪੱਧਰ ਤੇ ਕਾਰਵਾਈ ਕੀਤੀ ਹੈ। ਚਾਲੂ ਮਾਲੀ ਸਾਲ ਦੌਰਾਨ 40 ਕਰੋੜ ਰੁਪਏ ਦੀ ਮਸ਼ੀਨਰੀ ਅਤੇ ਸਾਜ਼-ਸਮਾਨ ਖ਼ਰੀਦਿਆ ਜਾਵੇਗਾ। ਪਿਛਲੇ ਨੌਂ-ਦਸ ਸਾਲਾਂ ਦੌਰਾਨ ਮੈਡੀਕਲ ਸੰਸਥਾਵਾਂ ਲਈ ਨਾ-ਮਾਤਰ ਮੈਡੀਕਲ ਸਾਜ਼-ਸਮਾਨ ਖਰੀਦਿਆ ਗਿਆ ਸੀ।

68. ਸ਼ਹੀਦ ਬੇਅੰਤ ਸਿੰਘ ਪੰਜਾਬ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਿਜ਼ ਦੀ ਉਸਾਰੀ ਸਾਲ 2005 ਤੱਕ ਸੰਪੂਰਨ ਹੋਣ ਦੀ ਸੰਭਾਵਨਾ ਹੈ। ਇਹ ਰਾਜ ਵਿਚ ਚੌਥਾ ਸਰਕਾਰੀ ਮੈਡੀਕਲ ਕਾਲਜ ਹੋਵੇਗਾ। ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਚ 200 ਬਿਸਤਰਿਆਂ ਵਾਲੇ ਐਮਰਜੈਂਸੀ ਅਤੇ ਸੁਪਰ ਸਪੈਸ਼ਲ ਬਲਾਕ ਦੀ ਉਸਾਰੀ ਇਸ ਸਾਲ ਦੇ ਅੰਤ ਤਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਮੈਡੀਕਲ ਸਿੱਖਿਆ ਅਤੇ ਖੋਜ ਵਿਭਾਗ ਨੇ ਮੈਡੀਕਲ ਸਿੱਖਿਆ ਦੇ ਖੇਤਰ ਵਿਚ ਪ੍ਰਾਈਵੇਟ ਸੈਕਟਰ ਦਾ ਯੋਗਦਾਨ ਵਧਾਉਣ ਲਈ ਵੀ ਪਹਿਲਕਦਮੀ ਕੀਤੀ ਹੈ। ਚਾਲੂ ਮਾਲੀ ਸਾਲ ਦੌਰਾਨ ਬਠਿੰਡਾ ਵਿਖੇ ਪ੍ਰਾਈਵੇਟ ਮੈਡੀਕਲ ਕਾਲਜਾਂ ਅਤੇ ਤੰਗੋਰੀ ਅਤੇ ਫਿਰੋਜ਼ਪੁਰ ਵਿਖੇ ਦੋ ਡੈਂਟਲ ਕਾਲਜਾਂ ਦੀ ਸਥਾਪਨਾ ਲਈ ਆਗਿਆ ਦਿੱਤੀ ਗਈ ਹੈ। ਇਸ ਤੋਂ ਇਲਾਵਾ ਨਰਸਿੰਗ ਕਾਲਜਾਂ ਵਿਚ ਕਈ ਨਰਸਿੰਗ ਸਕੂਲਾਂ ਦਾ ਦਰਜਾ ਵਧਾਇਆ ਗਿਆ ਹੈ।

**ਟ੍ਰਾਂਸਪੋਰਟ**

69. ਸੜਕ ਟ੍ਰਾਂਸਪੋਰਟ ਰਾਜ ਵਿਚ ਢੋ-ਢੁਆਈ ਦਾ ਮੁੱਖ ਸਾਧਨ ਹੈ। ਇਹ ਰਾਜ ਦੇ ਵੱਖ-ਵੱਖ ਹਿੱਸਿਆ ਨੂੰ ਜੋੜਨ ਲਈ ਮੁੱਖ ਭੂਮਿਕਾ ਨਿਭਾਉਂਦਾ ਹੈ। ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਬੱਸਾਂ ਵੱਖ-ਵੱਖ ਰੂਟਾਂ ਤੇ ਰੋਜ਼ਾਨਾ 7 ਲੱਖ ਕਿਲੋਮੀਟਰ ਦਾ ਸਫਰ ਤੈਅ ਕਰਦੀਆਂ ਹਨ ਅਤੇ ਲਗਭੱਗ 9 ਲੱਖ ਯਾਤਰੀ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਬੱਸਾਂ ਵਿਚ ਸਫਰ ਕਰਦੇ ਹਨ। ਜਨਤਾ ਨੂੰ ਬਿਹਤਰ ਸਹੂਲਤਾਂ ਦੇਣ ਲਈ ਰਾਜ ਵਿਚ ਚਾਰ ਵੱਡੇ ਬੱਸ ਅੱਡਿਆਂ ਦੀ ਪੁਨਰ ਉਸਾਰੀ/ਆਧੁਨਿਕੀਕਰਨ ਕਰਨ ਦਾ ਫ਼ੈਸਲਾ ਕੀਤਾ ਗਿਆ ਹੈ। ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਦੇ ਬੱਸ ਅੱਡਿਆਂ ਦਾ ਆਧੁਨਿਕੀਕਰਨ ਬੀ.ਓ.ਟੀ. ਦੇ ਆਧਾਰ ਤੇ ਪ੍ਰਾਈਵੇਟ ਪਾਰਟੀਆਂ ਦੀ ਸਹਾਇਤਾ ਨਾਲ ਅਤੇ ਪਟਿਆਲਾ ਵਿਖੇ ਪੀ.ਆਰ.ਟੀ.ਸੀ. ਦੁਆਰਾ ਕੀਤਾ ਜਾ ਰਿਹਾ ਹੈ। ਇਸ ਤੋਂ ਇਲਾਵਾ ਰਾਜ ਵਿਚ 10 ਲੋਕਲ ਬੱਸ ਅੱਡਿਆਂ ਦੀ ਉਸਾਰੀ ਦਾ ਕਾਰਜ ਆਰੰਭ ਕੀਤਾ ਗਿਆ ਸੀ। ਇਨ੍ਹਾਂ ਵਿਚੋਂ ਫਿਰੋਜ਼ਪੁਰ, ਜ਼ੀਰਾ, ਮੁਕਤਸਰ ਅਤੇ ਮੋਗਾ ਦੇ ਬੱਸ ਅੱਡਿਆਂ ਨੂੰ 16 ਕਰੋੜ ਰੁਪਏ ਦੇ ਖ਼ਰਚੇ ਨਾਲ ਮੁਕੰਮਲ ਕੀਤਾ ਗਿਆ ਹੈ। ਬਾਕੀ ਦੇ 6 ਬੱਸ ਅੱਡਿਆਂ ਨੂੰ ਚਾਲੂ ਮਾਲੀ ਸਾਲ ਦੌਰਾਨ ਮੁਕੰਮਲ ਕੀਤਾ ਜਾਵੇਗਾ।

70. ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਵੱਖ-ਵੱਖ ਸ਼੍ਰੇਣੀਆਂ ਜਿਵੇਂ ਕਿ ਨੇਤਰਹੀਣਾਂ ਅਤੇ ਅੰਗਹੀਣਾਂ, 60 ਸਾਲ ਤੋਂ ਵੱਧ ਉਮਰ ਵਾਲੀਆਂ ਔਰਤਾਂ, ਸਾਬਕਾ ਐਮ.ਐਲ.ਏਜ਼., ਸੁਤੰਤਰਤਾ ਸੰਗਰਾਮੀਆਂ, ਦਹਿਸ਼ਤਵਾਦ ਦੇ ਸ਼ਿਕਾਰ ਵਿਅਕਤੀਆਂ ਦੀਆਂ

ਵਿਧਵਾਵਾਂ, ਪੁਲਿਸ ਕਰਮਚਾਰੀਆਂ, ਕੈਂਸਰ ਦੇ ਰੋਗੀਆਂ, ਵਿਦਿਆਰਥੀਆਂ ਆਦਿ ਨੂੰ ਮੁਫ਼ਤ/ਰਿਆਇਤੀ ਬੱਸ ਸਫ਼ਰ ਸਹੂਲਤਾਂ ਮੁਹੱਈਆ ਕਰ ਰਹੀਆਂ ਹਨ ਅਤੇ ਸਾਲ 2003-04 ਦੌਰਾਨ ਇਨ੍ਹਾਂ ਰਿਆਇਤਾਂ ਤੇ 53 ਕਰੋੜ ਰੁਪਏ ਖ਼ਰਚ ਕੀਤੇ ਗਏ ਹਨ।

71. ਪੰਜਾਬ ਰੋਡਵੇਜ਼ ਕਿਲੋਮੀਟਰ ਸਕੀਮ ਅਧੀਨ 121 ਬੱਸਾਂ ਚਲਾ ਰਹੀ ਹੈ। ਸਵਰਨ ਰੋਜ਼ਗਾਰ ਸਕੀਮ ਅਧੀਨ 250 ਬੱਸਾਂ ਸ਼ਾਮਿਲ ਕੀਤੀਆਂ ਜਾ ਰਹੀਆਂ ਹਨ ਅਤੇ ਇਸ ਸਾਲ ਦੌਰਾਨ ਬਦਲੀ ਸਕੀਮ ਅਧੀਨ ਪੰਜਾਬ ਰੋਡਵੇਜ਼ ਦੇ ਫ਼ਲੀਟ ਵਿਚ 400 ਨਵੀਆਂ ਬੱਸਾਂ ਸ਼ਾਮਿਲ ਕੀਤੀਆਂ ਜਾ ਰਹੀਆਂ ਹਨ। ਇਸ ਤੋਂ ਇਲਾਵਾ ਪੀ.ਆਰ.ਟੀ.ਸੀ. ਦੁਆਰਾ 112 ਬੱਸਾਂ ਕਿਲੋਮੀਟਰ ਸਕੀਮ ਅਧੀਨ ਚਲਾਈਆਂ ਜਾ ਰਹੀਆਂ ਹਨ। ਪੀ.ਆਰ.ਟੀ.ਸੀ. ਲੀਜ਼ ਹੋਲਡ ਸਕੀਮ ਅਧੀਨ 80 ਹੋਰ ਬੱਸਾਂ ਸ਼ਾਮਿਲ ਕਰੇਗੀ ਅਤੇ ਬਦਲੀ ਸਕੀਮ ਅਧੀਨ 200 ਨਵੀਆਂ ਬੱਸਾਂ ਇਸ ਦੇ ਫ਼ਲੀਟ ਵਿਚ ਹੋਰ ਸ਼ਾਮਿਲ ਕੀਤੀਆਂ ਜਾ ਰਹੀਆਂ ਹਨ।

**ਸਥਾਨਕ ਸਰਕਾਰ**

72. ਸਾਡੀ ਸਰਕਾਰ ਅੰਦਰੂਨੀ ਸ੍ਰੋਤਾਂ ਨੂੰ ਜੁਟਾ ਕੇ ਅਤੇ ਪ੍ਰਾਈਵੇਟ ਸੈਕਟਰ ਦੇ ਯੋਗਦਾਨ ਨਾਲ ਆਧਾਰਕ ਸੰਰਚਨਾ, ਵਾਤਾਵਰਣ ਅਤੇ ਸ਼ਹਿਰੀ ਸੇਵਾਵਾਂ ਦੇ ਸਬੰਧ ਵਿਚ ਸ਼ਹਿਰੀ ਖੇਤਰਾਂ ਵਿਚ ਜੀਵਨ ਦੀ ਕਿਸਮ ਵਿਚ ਸੁਧਾਰ ਲਿਆਉਣ ਲਈ ਜ਼ੋਰਦਾਰ ਯਤਨ ਕਰ ਰਹੀ ਹੈ। 22 ਸ਼ਹਿਰਾਂ ਨੂੰ ਜਲ ਸਪਲਾਈ ਅਤੇ ਸੀਵਰੇਜ ਸੋਧ ਉਪਲਬਧ ਕਰਨ ਲਈ 1640 ਕਰੋੜ ਰੁਪਏ ਦਾ ਇਕ ਵੱਡਾ ਪ੍ਰਾਜੈਕਟ ਵਿਸ਼ਵ ਬੈਂਕ ਦੇ ਸਰਗਰਮ ਵਿਚਾਰ ਅਧੀਨ ਹੈ ਅਤੇ ਭਾਰਤ ਸਰਕਾਰ ਇਸ ਮੰਤਵ ਲਈ ਪੰਜ ਕਰੋੜ ਰੁਪਏ ਦੀ ਪ੍ਰਾਜੈਕਟ ਤਿਆਰੀ ਸਹੂਲਤ ਉਪਲਬਧ ਕਰਨ ਵਿਚ ਸਹਿਮਤ ਹੋ ਗਈ ਹੈ।

73. ਨਗਰ ਨਿਗਮ ਜਲੰਧਰ ਨੇ ਜਲ ਸਪਲਾਈ ਅਤੇ ਸੀਵਰੇਜ ਅਤੇ ਹਾਊਸ ਟੈਕਸ ਜਾਂ ਇਸ ਦੇ ਪੋਰਟਲ ਲਈ ਆਨ-ਲਾਈਨ ਬਿਲ ਪ੍ਰਣਾਲੀ ਲਾਗੂ ਕੀਤੀ ਹੈ। ਸਾਰੀਆਂ ਕਾਰਪੋਰੇਸ਼ਨਾਂ, ਪ੍ਰਾਈਵੇਟ ਸੈਕਟਰ ਦੇ ਸਹਿਯੋਗ ਨਾਲ ਠੋਸ ਵੇਸਟ ਸੋਧ ਪਲਾਂਟ ਲਗਾਉਣ ਲਈ ਜ਼ਰੂਰੀ ਕਦਮ ਚੁੱਕ ਰਹੀਆਂ ਹਨ। ਅੰਮ੍ਰਿਤਸਰ ਵਿਖੇ ਉਸਾਰੀ, ਮਲਕੀਅਤ ਅਤੇ ਕਾਰਜਸ਼ੀਲਤਾ (ਬੀ.ਓ.ਓ.) ਦੇ ਆਧਾਰ ਤੇ ਇਕ ਠੋਸ ਵੇਸਟ ਸੋਧ ਪਲਾਂਟ 200 ਕਰੋੜ ਰੁਪਏ ਨਾਲੋਂ ਵੱਧ ਨਿਵੇਸ਼ ਨਾਲ ਲਾਏ ਜਾਣ ਦੀ ਤਜਵੀਜ਼ ਹੈ। ਇਹ ਗੰਦਗੀ ਤੋਂ ਊਰਜਾ ਪ੍ਰਾਪਤ ਕਰਨ ਵਾਲਾ ਪ੍ਰਾਜੈਕਟ ਹੈ ਜਿਸ ਵਿਚ ਮਿਊਂਸਿਪਲ ਠੋਸ ਵੇਸਟ ਦੀ ਵਰਤੋਂ ਬਿਜਲੀ ਪੈਦਾ ਕਰਨ ਲਈ ਕੀਤੀ ਜਾਵੇਗੀ। ਇਸ ਪ੍ਰਾਜੈਕਟ ਵਿਚ 500 ਮੀਟਰਕ ਟਨ ਮਿਊਂਸਿਪਲ ਠੋਸ ਵੇਸਟ ਦੀ ਖਪਤ ਨਾਲ ਰੋਜ਼ਾਨਾ 22 ਮੈਗਾਵਾਟ ਬਿਜਲੀ ਪੈਦਾ ਕਰਨ ਦਾ ਅਨੁਮਾਨ ਹੈ। ਇਹ ਪੰਜਾਬ ਵਿਚ ਆਪਣੀ ਕਿਸਮ ਦਾ ਪਹਿਲਾ ਪ੍ਰਾਜੈਕਟ ਹੋਵੇਗਾ ਮਿਊਂਸਿਪਲ ਕਾਰਪੋਰੇਸ਼ਨ ਲੁਧਿਆਣਾ ਨੇ ਵੀ ਗੰਦਗੀ ਤੋਂ ਊਰਜਾ ਪ੍ਰਾਪਤ ਕਰਨ ਵਾਲੇ ਪ੍ਰਾਜੈਕਟ ਲਈ ਐਮ.ਓ.ਯੂ. ਤੇ ਹਸਤਾਖ਼ਰ ਕੀਤੇ ਹਨ।

74. ਮਿਊਂਸਿਪਲ ਹੱਦਾਂ ਵਿਚ ਸ਼ਹਿਰੀ ਸੜਕਾਂ, ਮੁਰੰਮਤ, ਸੁਧਾਰ ਅਤੇ ਦਰਜਾ ਵਧਾਏ ਜਾਣ ਦੀ ਮੰਗ ਕਰਦੀਆਂ ਹਨ। ਪੰਜਾਬ ਦੀਆਂ ਮਿਊਂਸਿਪਲ ਹੱਦਾਂ ਵਿਚ ਸੜਕਾਂ ਦੀ ਕੁੱਲ ਲੰਬਾਈ 7102 ਕਿਲੋਮੀਟਰ ਹੈ। ਸਾਲ 2003-04 ਦੌਰਾਨ ਸ਼ਹਿਰੀ ਸੜਕਾਂ ਦੀ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਮੁਰੰਮਤ ਅਤੇ ਉਸਾਰੀ ਤੇ 57.89 ਕਰੋੜ ਰੁਪਏ ਖ਼ਰਚ ਕੀਤੇ ਗਏ ਸਨ। ਪਰ ਇਹ ਖ਼ਰਚਾ ਸੜਕਾਂ ਦੀ ਉਚਿਤ ਸਾਂਭ ਸੰਭਾਲ ਲਈ ਕਾਫ਼ੀ ਨਹੀਂ ਸਮਝਿਆ ਗਿਆ। ਇਹ ਤਜਵੀਜ਼ ਦਿੱਤੀ ਜਾਂਦੀ ਹੈ ਕਿ ਛੇਤੀ ਹੀ ਸ਼ਹਿਰੀ ਆਧਾਰਕ ਸੰਰਚਨਾ ਬਾਂਡਾਂ ਰਾਹੀਂ ਫੰਡਾਂ ਨੂੰ ਹਾਸਿਲ ਕੀਤਾ ਜਾਵੇ। ਇਸ ਪ੍ਰਕਾਰ ਪ੍ਰਾਪਤ ਹੋਏ ਫ਼ੰਡਾਂ ਦੀ ਵਰਤੋਂ ਮੌਜੂਦਾ ਆਧਾਰਕ ਸੰਰਚਨਾ ਦਾ ਦਰਜਾ ਵਧਾਉਣ ਅਤੇ ਨਵੀਆਂ ਸੰਪਤੀਆਂ ਪੈਦਾ ਕਰਨ ਲਈ ਕੀਤੀ ਜਾਵੇਗੀ। ਰਾਜ ਦੀ ਸਹਾਇਤਾ ਲਈ ਅਜਿਹੀਆਂ ਸੜਕਾਂ ਦੀ ਸ਼ਨਾਖ਼ਤ ਕਰਨ ਅਤੇ ਉਨ੍ਹਾਂ ਨੂੰ ਪਹਿਲ ਦੇਣ ਲਈ ਮੁੱਖ ਸਕੱਤਰ, ਪੰਜਾਬ ਸਰਕਾਰ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ ਜਾਵੇਗੀ।

**ਸ਼ਹਿਰੀ ਵਿਕਾਸ**

75. ਯੋਜਨਾਬੰਦੀ ਵਾਲੇ ਰਿਹਾਇਸ਼ੀ ਮਕਾਨਾਂ ਦੀ ਵਧ ਰਹੀ ਮੰਗ ਨੂੰ ਪੂਰਾ ਕਰਨ ਲਈ ਪੁੱਡਾ ਨੇ ਰਾਜ ਵਿਚ ਅਰਧ ਸ਼ਹਿਰੀ ਕਸਬਿਆਂ ਸਮੇਤ ਵੱਖ-ਵੱਖ ਸਥਾਨਾਂ ਤੇ ਨਵੇਂ ਅਰਬਨ ਅਸਟੇਟ ਉਸਾਰਨ ਲਈ ਨਵੀਂ ਪਹਿਲਕਦਮੀ ਕੀਤੀ ਹੈ ਜਿਸ ਵਿਚ ਗਾਹਕ ਦੀ ਤਰਜੀਹ ਅਤੇ ਖੇਤਰ ਦੇ ਨਿਯਮਿਤ ਵਿਕਾਸ ਨੂੰ ਤਰਜ਼ੀਹ ਦਿੱਤੀ ਜਾਵੇਗੀ। ਇਸ ਪਹਿਲਕਦਮੀ ਨੂੰ ਅੱਗੇ ਵਧਾਉਣ ਲਈ ਪੁੱਡਾ ਨੇ ਨਵੇਂ ਅਰਬਨ ਅਸਟੇਟ ਉਸਾਰਨ ਲਈ ਜ਼ੀਰਕਪੁਰ, ਗੁਰਦਾਸਪੁਰ, ਨਵਾਂਸ਼ਹਿਰ, ਅੰਮ੍ਰਿਤਸਰ, ਸੁਜਾਨਪੁਰ, ਖੰਨਾ ਅਤੇ ਫਤਹਿਗੜ੍ਹ ਸਾਹਿਬ (ਸਰਹਿੰਦ) ਵਿਖੇ ਜ਼ਮੀਨ ਪ੍ਰਾਪਤ ਕਰਨ ਦੀ ਯੋਜਨਾ ਬਣਾਈ ਹੈ। ਇਹ ਮੋਹਾਲੀ, ਜਲੰਧਰ ਅਤੇ ਬਠਿੰਡਾ ਵਿਖੇ ਸ਼ਹਿਰੀ ਕੇਂਦਰਾਂ ਦੇ ਵਿਸਥਾਰ ਦੀ ਤਜਵੀਜ਼ ਵੀ ਰੱਖਦੀ ਹੈ। ਇਸ ਤੋਂ ਇਲਾਵਾ ਪਟਿਆਲਾ ਸ਼ਹਿਰੀ ਵਿਕਾਸ ਅਥਾਰਿਟੀ ਦੀ ਇਹ ਯੋਜਨਾ ਵੀ ਹੈ ਕਿ ਇਹ ਸਮੂਹਿਕ ਟਾਊਨਸ਼ਿਪ ਸਕੀਮ ਅਧੀਨ ਪਟਿਆਲਾ ਵਿਚ ਬਾਰਨ ਵਿਖੇ ਅਰਬਨ ਅਸਟੇਟ ਨੂੰ ਵਿਕਸਿਤ ਕੀਤਾ ਜਾਵੇ। ਪਿੰਡ ਬਾਰਨ ਵਿਖੇ ਇਸ ਪ੍ਰਾਜੈਕਟ ਲਈ ਕੁੱਲ 343 ਏਕੜ ਜ਼ਮੀਨ ਪ੍ਰਾਪਤ ਕੀਤੀ ਗਈ ਹੈ।

**ਆਧਾਰਕ ਸੰਰਚਨਾ**

76. ਪੰਜਾਬ ਆਧਾਰਕ ਸੰਰਚਨਾ ਵਿਕਾਸ ਬੋਰਡ (ਪੀ.ਆਈ.ਡੀ.ਬੀ.) ਜਿਸ ਦੇ ਮੁੱਖੀ ਮਾਨਯੋਗ ਮੁੱਖ ਮੰਤਰੀ ਜੀ ਹਨ, ਦੀ ਰਹਿਨੁਮਾਈ ਅਧੀਨ ਸਾਲ 2003-04 ਦੌਰਾਨ ਰਾਜ ਵਿਚ ਆਧਾਰਕ ਸੰਰਚਨਾ ਦਾ ਕਾਫ਼ੀ ਵਿਕਾਸ ਹੋਇਆ ਹੈ। ਰਾਜ ਦੇ ਇਤਿਹਾਸ ਵਿਚ ਪਹਿਲੀ ਵਾਰ ਤਿੰਨ ਉੱਚ ਪੱਧਰ ਦੇ ਪੁਲਾਂ ਨੂੰ ਇਕ ਸਾਲ ਦੌਰਾਨ ਟ੍ਰੈਫਿਕ ਲਈ ਖੋਲ੍ਹਿਆ ਗਿਆ ਸੀ। ਉੱਚ ਪੱਧਰ ਦੇ ਇਨ੍ਹਾਂ ਤਿੰਨ ਪੁਲਾਂ ਦੀ ਕੁੱਲ ਲਾਗਤ ਲਗਭਗ ਸੌ ਕਰੋੜ ਰੁਪਏ ਹੈ। ਇਸ ਸਾਲ ਦੌਰਾਨ 335 ਕਰੋੜ ਰੁਪਏ ਦੀ ਲਾਗਤ ਨਾਲ 365 ਕਿਲੋਮੀਟਰ ਲੰਬੀਆਂ ਸੜਕਾਂ ਦਾ ਦਰਜਾ ਵਧਾਇਆ ਗਿਆ ਹੈ।

77. ਰਾਜ ਵਿਚ ਆਧਾਰਕ ਸੰਰਚਨਾ ਦੇ ਵਿਕਾਸ ਵਿਚ ਤੇਜ਼ੀ ਲਿਆਉਣ ਲਈ ਲਗਭਗ 870 ਕਿਲੋਮੀਟਰ ਲੰਮੀਆਂ 12 ਨਵੀਆਂ ਸੜਕਾਂ ਦੇ ਲਾਂਘਿਆਂ ਦਾ ਬੀ.ਓ.ਟੀ. ਆਧਾਰ ਤੇ ਦਰਜਾ ਵਧਾਉਣ ਦੀ ਤਜਵੀਜ਼ ਦਿੱਤੀ ਗਈ ਹੈ। ਇਨ੍ਹਾਂ ਪ੍ਰਾਜੈਕਟਾਂ ਲਈ ਛੇਤੀ ਹੀ ਟੈਂਡਰ ਕੱਢੇ ਜਾਣਗੇ ਅਤੇ ਟੀਚਾ ਇਹ ਹੈ ਕਿ ਇਹ ਪ੍ਰਾਜੈਕਟ ਸਾਲ 2006 ਤਕ ਮੁਕੰਮਲ

ਹੋ ਜਾਣਗੇ। ਇਸ ਗੱਲ ਤੇ ਵੀ ਜ਼ੋਰ ਦਿੱਤਾ ਜਾ ਰਿਹਾ ਹੈ ਕਿ ਪੀ.ਆਈ.ਡੀ.ਬੀ. ਦੀ ਸਹਾਇਤਾ ਨਾਲ ਸ਼ਹਿਰੀ ਆਧਾਰਕ ਸੰਰਚਨਾ ਦਾ ਵਿਕਾਸ ਕੀਤਾ ਜਾਵੇ। ਪੀ.ਆਈ.ਡੀ.ਬੀ. ਨੇ ਅੰਮ੍ਰਿਤਸਰ ਬੱਸ ਅੱਡੇ ਦੀ ਉਸਾਰੀ ਦਾ ਕੰਮ ਦੇ ਕੇ ਇਕ ਵੱਡੀ ਸਫ਼ਲਤਾ ਹਾਸਲ ਕੀਤੀ ਹੈ ਜੋ ਰਾਜ ਸਰਕਾਰ ਦਾ ਪਹਿਲਾ ਬੀ.ਓ.ਟੀ. ਪ੍ਰਾਜੈਕਟ ਹੈ। ਪੀ.ਆਈ.ਡੀ.ਬੀ. ਦੁਆਰਾ ਪਬਲਿਕ ਪ੍ਰਾਈਵੇਟ ਭਾਈਵਾਲੀ ਦੁਆਰਾ ਹੱਥਾਂ ਵਿਚ ਲਏ ਗਏ ਹੋਰ ਪ੍ਰਾਜੈਕਟਾਂ ਵਿਚ ਜਲੰਧਰ ਬੱਸ ਅੱਡਾ, ਲੁਧਿਆਣਾ ਬੱਸ ਅੱਡਾ, ਵੱਖ-ਵੱਖ ਸੜਕ ਲਾਂਘਿਆਂ ਦਾ ਚੁੰਗੀ ਤੇ ਆਧਾਰਿਤ ਕਾਰਜ ਅਤੇ ਪ੍ਰਬੰਧ, ਛੋਟੇ ਬੱਸ ਅੱਡਿਆਂ ਦੀ ਕਾਰਜਸ਼ੀਲਤਾ ਅਤੇ ਪ੍ਰਬੰਧ ਅਤੇ 10 ਉਦਯੋਗਿਕ ਸਿਖਲਾਈ ਸੰਸਥਾਵਾਂ (ਆਈ.ਟੀ.ਆਈਜ਼.) ਚਲਾਉਣਾ ਸ਼ਾਮਿਲ ਹਨ।

78. ਪੇਂਡੂ ਅਰਥ ਵਿਵਸਥਾ ਦੇ ਵਿਕਾਸ ਲਈ ਲਿੰਕ ਸੜਕਾਂ ਦੀ ਉੱਚਿਤ ਬਰਕਰਾਰੀ ਅਤੇ ਸੰਭਾਲ ਅਤਿ ਜ਼ਰੂਰੀ ਹੈ। ਵਰਤਮਾਨ ਸਮੇਂ ਪੰਜਾਬ ਰਾਜ ਵਿਚ ਲਿੰਕ ਸੜਕਾਂ ਦੀ ਕੁੱਲ ਲੰਬਾਈ ਲਗਭਗ 42,000 ਕਿਲੋਮੀਟਰ ਹੈ। ਚਾਲੂ ਮਾਲੀ ਸਾਲ ਦੌਰਾਨ ਲਗਭਗ 4991 ਕਿਲੋਮੀਟਰ ਲੰਬੀਆਂ ਪੇਂਡੂ ਸੜਕਾਂ ਦਾ ਕਾਰਜ ਅਨੁਮਾਨਿਤ 185 ਕਰੋੜ ਰੁਪਏ ਦੀ ਲਾਗਤ ਨਾਲ ਸ਼ੁਰੂ ਕੀਤਾ ਗਿਆ ਸੀ। ਚਾਲੂ ਮਾਲੀ ਸਾਲ ਦੌਰਾਨ ਅਸੀਂ 493 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਨਾਲ 12244 ਕਿਲੋਮੀਟਰ ਲੰਬੀਆਂ ਲਿੰਕ ਸੜਕਾਂ ਦੀ ਮੁਰੰਮਤ ਦਾ ਇਕ ਪ੍ਰੋਗਰਾਮ ਉਲੀਕਿਆ ਹੈ।

**ਸੂਚਨਾ ਤਕਨਾਲੋਜੀ**

79. ਰਾਜ ਸਰਕਾਰ ਨੇ ਲੁਧਿਆਣਾ ਜ਼ਿਲ੍ਹੇ ਵਿਚ ਮੋਢੀ ਆਧਾਰ ਤੇ ਅਪਣੇ ਪ੍ਰਾਜੈਕਟ "ਸੁਖਮਨੀ" ਰਾਹੀਂ ਆਮ ਜਨਤਾ ਨੂੰ ਸਮੂਹਿਕ ਸ਼ਹਿਰੀ ਸੇਵਾਵਾਂ ਉਪਲਬਧ ਕੀਤੀਆਂ ਹਨ। ਇਸ ਮੋਢੀ ਸੈਂਟਰ ਨੇ ਨਗਰ ਨਿਗਮ, ਪੰਜਾਬ ਰਾਜ ਬਿਜਲੀ ਬੋਰਡ, ਡਿਪਟੀ ਕਮਿਸ਼ਨਰ ਦੇ ਦਫ਼ਤਰ ਅਤੇ ਟੈਲੀਫੋਨ ਬਿਲਾਂ ਨੂੰ ਇਕ ਸਥਾਨ ਤੇ ਸੇਵਾਵਾਂ ਉਪਲਬਧ ਕਰਨੀਆਂ ਸ਼ੁਰੂ ਕਰ ਦਿੱਤੀਆਂ ਹਨ। ਇਸੇ ਪ੍ਰਕਾਰ ਸਰਕਾਰ ਨੇ ਪ੍ਰਾਜੈਕਟ "ਸੁਖਮਨੀ ਡਿਪਟੀ ਕਮਿਸ਼ਨਰ ਦਫ਼ਤਰ ਸੇਵਾਵਾਂ" ਅਧੀਨ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਸਮੂਹਿਕ ਸੇਵਾਵਾਂ ਉਪਲਬਧ ਕੀਤੀਆਂ ਹਨ। ਇਨ੍ਹਾਂ ਨੂੰ ਚਾਲੂ ਮਾਲੀ ਸਾਲ ਦੌਰਾਨ ਹੋਰ ਵੀ ਮਜ਼ਬੂਤ ਕੀਤਾ ਜਾਵੇਗਾ।

**ਕਰਮਚਾਰੀ**

80. ਸਾਡੇ ਕਰਮਚਾਰੀ ਰਾਜ ਵਿਚ ਆਤਮ ਸਮਰਪਣ ਅਤੇ ਸ਼ਰਧਾ ਭਾਵਨਾ ਨਾਲ ਕਾਰਜ ਕਰਦੇ ਆ ਰਹੇ ਹਨ। ਅਸੀਂ ਅਪਣੇ ਕਰਮਚਾਰੀਆਂ ਸਮੇਤ ਉਨ੍ਹਾਂ ਵਿਅਕਤੀਆਂ, ਜੋ ਰਿਟਾਇਰ ਹੋ ਗਏ ਹਨ, ਦੇ ਹਿੱਤਾਂ ਦੀ ਰੱਖਿਆ ਲਈ ਵਚਨਬੱਧ ਹਾਂ। ਪੰਜਾਬ ਦੇ ਸਰਕਾਰੀ ਕਰਮਚਾਰੀਆਂ ਨੂੰ ਦੇਸ਼ ਵਿੱਚ ਸਰਵ-ਉੱਚ ਅਦਾਇਗੀ ਕੀਤੀ ਜਾਂਦੀ ਹੈ। ਰਾਜ ਸਰਕਾਰ ਆਪਣੇ ਰੈਵੇਨਿਊ ਦੀ 48.24 ਪ੍ਰਤੀਸ਼ਤ ਤੋਂ ਵੀ ਵੱਧ ਆਮਦਨ ਆਪਣੇ ਕਰਮਚਾਰੀਆਂ ਦੀਆਂ ਤਨਖਾਹਾਂ ਅਤੇ ਭੱਤਿਆਂ ਅਤੇ ਪੈਨਸ਼ਨਰਾਂ ਤੇ ਖਰਚ ਕਰਦੀ ਹੈ। ਸਾਡੀ ਸਰਕਾਰ ਨੇ ਹਮੇਸ਼ਾ ਕਮਰਚਾਰੀਆਂ ਦੇ ਹਿੱਤ ਵਾਲੀ ਨੀਤੀ ਅਪਣਾਈ ਹੈ। ਸਾਡੀ ਸਰਕਾਰ ਨੇ ਪਿਛਲੇ ਲਗਭਗ ਦੋ ਸਾਲਾਂ ਵਿਚ ਰਾਜ ਸਰਕਾਰ ਦੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਦੇ ਮਹਿੰਗਾਈ ਭੱਤੇ ਵਿਚ ਪੰਜ ਵਾਰੀ ਵਾਧਾ ਕੀਤਾ ਹੈ। ਇਸ ਦੇ ਸਿੱਟੇ ਵੱਜੋਂ ਡੀ.ਏ. ਵਿਚ ਵਾਧਾ 45 ਪ੍ਰਤੀਸ਼ਤ ਤੋਂ ਵੱਧ ਕੇ 61 ਪ੍ਰਤੀਸ਼ਤ ਹੋ ਗਿਆ ਹੈ। ਅਸੀਂ ਸਰਕਾਰੀ ਕਰਮਚਾਰੀਆਂ ਤੇ ਪੈਨਸ਼ਨਰਾਂ ਦੀ ਮੂਲ ਤਨਖਾਹ/ਪੈਨਸ਼ਨ ਦਾ 50 ਪ੍ਰਤੀਸ਼ਤ ਦੇ ਬਰਾਬਰ ਮਹਿੰਗਾਈ ਭੱਤਾ

**[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]**

1 ਅਪ੍ਰੈਲ, 2004 ਤੋਂ ਮੂਲ ਤਨਖਾਹ ਵਿਚ ਵਿਲੀਨ ਕਰ ਦਿੱਤਾ ਹੈ। ਇਨ੍ਹਾਂ ਭੱਤਿਆਂ/ਲਾਭਾਂ ਨਾਲ ਰਾਜਕੋਸ਼ ਤੇ ਲਗਭਗ 1000 ਕਰੋੜ ਰੁਪਏ ਦਾ ਬੋਝ ਪਵੇਗਾ। ਕੀਮਤਾਂ ਦੇ ਵਾਧੇ ਨੂੰ ਧਿਆਨ ਵਿਚ ਰੱਖਦੇ ਹੋਏ ਰਾਜ ਸਰਕਾਰ ਨੇ ਅੱਖਾਂ ਦੇ ਲੈਨਜ਼ਾਂ, ਦੰਦ ਲਗਾਉਣ, ਕੰਨਾਂ ਦੀਆਂ ਮਸ਼ੀਨਾਂ, ਐਨਕਾਂ ਤੇ ਮੌਜੂਦਾ ਸੀਲਿੰਗ ਵਧਾ ਦਿੱਤੀ ਹੈ ਅਤੇ ਵਿਆਹੁਤਾ ਜੀਵਨ ਸਾਥੀ ਅਤੇ ਸਰਕਾਰੀ ਕਰਮਚਾਰੀਆਂ/ਪੈਨਸ਼ਨਰਾਂ ਤੇ ਆਸ਼ਰਿਤ, ਯੋਗ ਵਿਅਕਤੀਆਂ ਲਈ ਪ੍ਰਤੀ-ਪੂਰਤੀ ਕਰਨ ਲਈ ਆਮਦਨ ਦੀ ਸੀਮਾ ਵਧਾ ਦਿੱਤੀ ਹੈ। ਸਰਕਾਰੀ ਕਰਮਚਾਰੀਆਂ ਦੀ ਮੰਗ ਪ੍ਰਤੀ ਹਮਦਰਦੀ ਵਾਲਾ ਦ੍ਰਿਸ਼ਟੀਕੋਣ ਰੱਖਦੇ ਹੋਏ ਰਾਜ ਸਰਕਾਰ ਨੇ ਤਰਸ ਅਧਾਰ ਤੇ ਰੋਜ਼ਗਾਰ ਤੇ ਲਗਾਇਆ ਗਿਆ ਪ੍ਰਤੀਬੰਧ ਹਟਾ ਦਿੱਤਾ ਹੈ।

**ਪੁਲਿਸ**

81. ਪੁਲਿਸ ਫੋਰਸ ਜਨਤਕ ਸ਼ਾਂਤੀ, ਕਾਨੂੰਨ ਅਤੇ ਵਿਵਸਥਾ ਦੀ ਬਰਕਰਾਰੀ ਲਈ ਮੱਹਤਵਪੂਰਨ ਭੂਮਿਕਾ ਨਿਭਾਉਂਦੀ ਹੈ। ਇਹ ਯਤਨ ਕੀਤੇ ਜਾ ਰਹੇ ਹਨ ਕਿ ਇਸ ਵਿਭਾਗ ਦੀ ਕਾਰਗੁਜ਼ਾਰੀ ਨੂੰ ਸੇਧ ਦਿੱਤੀ ਜਾਵੇ, ਪੁਲਿਸ ਉੱਤੇ ਪਾਇਆ ਗਿਆ ਵੀ.ਆਈ.ਪੀ. ਸੁਰੱਖਿਆ ਦਾ ਬੋਝ ਹਲਕਾ ਕੀਤਾ ਜਾਵੇ ਅਤੇ ਇਸ ਮਨੁੱਖੀ ਸ਼ਕਤੀ ਨੂੰ ਕਾਨੂੰਨ ਅਤੇ ਵਿਵਸਥਾ ਡਿਊਟੀ ਤੇ ਤੈਨਾਤ ਕੀਤਾ ਜਾਵੇ। ਅਸੀਂ ਪੁਲਿਸ ਫੋਰਸ ਨੂੰ ਆਧੁਨਿਕ ਬਣਾਉਣ ਅਤੇ ਇਸ ਨੂੰ ਜ਼ਰੂਰੀ ਸਾਜ਼-ਸਮਾਨ ਉਪਲਬਧ ਕਰਵਾਉਣ ਅਤੇ ਇਸ ਦੀ ਕਾਰਗੁਜ਼ਾਰੀ ਅਤੇ ਕੁਸ਼ਲਤਾ ਵਿਚ ਸੁਧਾਰ ਲਿਆਉਣ ਲਈ ਵਚਨਬੱਧ ਹਾਂ। ਰਾਜ ਪੁਲਿਸ ਬਲਾਂ ਦੇ ਆਧੁਨਿਕੀਕਰਨ ਲਈ ਫੰਡ ਮੁਹੱਈਆ ਕੀਤੇ ਜਾ ਰਹੇ ਹਨ।

82. ਪਿਛਲੇ ਸਾਲ ਦੀ ਪਲਾਨ ਕਾਰਗੁਜ਼ਾਰੀ, ਚਾਲੂ ਮਾਲੀ ਸਾਲ ਦੀ ਸੈਕਟਰ ਯੋਜਨਾ ਅਤੇ ਯੋਜਨਾਬੰਦੀ ਦੀ ਵਿਧੀ ਆਦਿ ਦੀ ਚਰਚਾ ਮੇਰੇ ਭਾਸ਼ਣ ਦੇ ਭਾਗ-ਅ ਵਿਚ ਕੀਤੀ ਗਈ ਹੈ, ਜਿਸ ਵੱਲ ਮੈਂ ਹੁਣ ਆਉਂਦਾ ਹਾਂ।

**ਭਾਗ (ਅ)**

**ਸਾਲਾਨਾ ਯੋਜਨਾ 2004-05 :**

ਸ਼੍ਰੀਮਾਨ ਜੀ, ਹੁਣ, ਮੈਂ ਸਾਲ 2004-05 ਲਈ ਵਿਕਾਸ ਯੋਜਨਾ ਪੇਸ਼ ਕਰਦਾ ਹਾਂ।

83. ਸਾਲ 2004-05 ਦੀ ਸਾਲਾਨਾ ਯੋਜਨਾ ਦਾ ਆਕਾਰ 3503.81 ਕਰੋੜ ਰੁਪਏ ਨਿਰਧਾਰਤ ਕੀਤਾ ਗਿਆ ਹੈ ਜਦਕਿ ਸਾਲ 2003-04 ਦਾ ਕੋਰ ਪਲਾਨ ਆਊਟਲੇਅ 2822.00 ਕਰੋੜ ਰੁਪਏ ਸੀ ਜੋ ਪਿਛਲੇ ਸਾਲ ਨਾਲੋਂ 24.16% ਵੱਧ ਹੈ।

**ਸਾਲ 2004-05 ਦੀ ਸਾਲਾਨਾ ਯੋਜਨਾ ਦੀਆਂ ਤਰਜੀਹਾਂ ਇਸ ਪ੍ਰਕਾਰ ਉਲੀਕੀਆਂ ਗਈਆਂ ਹਨ :—**

84. ਪੰਜਾਬ ਰਾਜ ਵਿੱਚ ਲੋਕਾਂ ਦਾ ਮੁੱਖ ਪੇਸ਼ਾ ਖੇਤੀਬਾੜੀ ਹੈ। ਸਾਲ 2004-05 ਦੀ ਵਿਕਾਸ ਯੋਜਨਾ ਵਿੱਚ ਖੇਤੀਬਾੜੀ ਸੈਕਟਰ ਵਿਸ਼ੇਸ਼ ਕਰਕੇ ਘੱਟ ਜੋਤ ਭੌਂਏ ਵਾਲੇ ਕਿਸਾਨਾਂ ਦੀਆਂ ਲੋੜਾਂ ਵੱਲ ਧਿਆਨ ਦੇਣ ਦੀ ਕੋਸ਼ਿਸ਼ ਕੀਤੀ ਹੈ। ਖੇਤੀਬਾੜੀ ਦੀ ਵਿਭਿੰਨਤਾ ਨਿਸ਼ਚਿਤ ਮੰਡੀ ਪ੍ਰਣਾਲੀ ਅਤੇ ਕਾਸ਼ਤਕਾਰਾਂ ਦੇ ਗਿਆਨ ਵਿੱਚ ਵਾਧੇ ਨੂੰ ਸਰਕਾਰ ਦੁਆਰਾ ਉੱਚ ਤਰਜੀਹ ਵੀ ਦਿੱਤੀ ਜਾਵੇਗੀ।

85. ਸਰਕਾਰ ਪੇਂਡੂ ਅਤੇ ਸ਼ਹਿਰੀ ਖੇਤਰਾਂ ਵਿਚ ਬੇਰੋਜ਼ਗਾਰੀ ਦੀ ਸਮੱਸਿਆ ਪ੍ਰਤੀ ਬਹੁਤ ਚਿੰਤਤ ਹੈ। ਖੇਤੀਬਾੜੀ ਸੈਕਟਰ ਵਿਚ ਵੱਡੀ ਪੱਧਰ ਤੇ ਛਿਪੀ ਹੋਈ ਬੇਰੋਜ਼ਗਾਰੀ ਹੈ ਜਿਸ ਦੀ ਸ਼ਨਾਖ਼ਤ ਕਰਨ ਦੀ ਲੋੜ ਹੈ ਅਤੇ ਇਸ ਮਨੁੱਖੀ ਸ਼ਕਤੀ ਦੀ ਵਰਤੋਂ ਵਿਸ਼ੇਸ਼ ਕਰਕੇ ਪੇਂਡੂ ਖੇਤਰਾਂ ਵਿੱਚ ਕ੍ਰਿਸ਼ੀ ਪ੍ਰਾਸੈਸਿੰਗ ਉਦਯੋਗ ਨੂੰ ਪ੍ਰੋਤਸ਼ਾਹਿਤ ਕਰਕੇ ਉਸ ਵਿੱਚ ਲਗਾਏ ਜਾਣ ਦੀ ਲੋੜ ਹੈ। ਸਾਡੀ ਸਰਕਾਰ ਬੇਰੋਜ਼ਗਾਰ ਨੌਜਵਾਨਾਂ ਨੂੰ ਰੋਜ਼ਗਾਰ ਦੇ ਨਵੇਂ ਮੌਕੇ ਦੇਣ ਲਈ ਵਚਨਬੱਧ ਹੈ।

86. ਪਲਾਨ ਦਸਤਾਵੇਜ਼ ਵਿੱਚ ਸਮਾਜ ਦੇ ਕਮਜ਼ੋਰ ਵਰਗਾਂ ਨੂੰ ਉੱਚਾ ਚੁੱਕਣ ਅਤੇ ਉਨ੍ਹਾਂ ਦੀ ਭਲਾਈ, ਇਸਤ੍ਰੀ ਅਤੇ ਬਾਲ ਵਿਕਾਸ, ਸਮਾਜ ਦੇ ਵਿਸ਼ੇਸ਼ ਅਧਿਕਾਰ ਪ੍ਰਾਪਤ ਵਰਗਾਂ ਅਧੀਨ ਆਰਥਿਕ ਅਤੇ ਸਮਾਜਿਕ ਲੁੱਟ ਖਸੁੱਟ ਨੂੰ ਰੋਕਣ ਲਈ ਕਈ ਸਕੀਮਾਂ ਹਨ। ਸਿੱਖਿਆ ਪ੍ਰਦਾਨ ਕਰਨ ਲਈ ਮੌਜੂਦਾ ਆਧਾਰਕ ਸੰਰਚਨਾ ਵਿੱਚ ਵਾਧਾ ਕਰਕੇ ਅਨੁਸੂਚਿਤ ਜਾਤੀਆਂ ਅਤੇ ਉਨ੍ਹਾਂ ਦੀਆਂ ਲੜਕੀਆਂ ਨੂੰ ਵਿਸ਼ੇਸ਼ ਰਿਆਇਤਾਂ ਉਪਲਬਧ ਕੀਤੀਆਂ ਜਾਣਗੀਆਂ।

87. ਸਾਡੀ ਸਰਕਾਰ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ ਦੀ ਸਿਰਜਨਾ ਕਰਕੇ ਪੇਂਡੂ ਅਤੇ ਸ਼ਹਿਰੀ ਸੰਗਠਨਾਂ ਨੂੰ ਅਖਤਿਆਰ ਦੇਣ ਲਈ ਛੇਤੀ ਹੀ ਨਵਾਂ ਕਾਨੂੰਨ ਬਣਾਵੇਗੀ ਜਿਹਾ ਕਿ 74ਵੇਂ ਸੰਵਿਧਾਨਕ ਸ਼ੋਸ਼ਧਨ ਅਧੀਨ ਉਪਬੰਧ ਕੀਤਾ ਗਿਆ ਹੈ। ਇਹ ਪਹਿਲ ਕਦਮੀ ਲੋਕਤੰਤਰੀ ਸੰਸਥਾਵਾਂ ਨੂੰ ਯੋਜਨਾਬੰਦੀ ਅਤੇ ਨਿਰੀਖਣ ਪ੍ਰਕ੍ਰਿਆ ਦੀ ਹਰ ਅਵਸਥਾ ਵਿੱਚ ਸ਼ਾਮਿਲ ਕਰਕੇ ਇਨ੍ਹਾਂ ਨੂੰ ਹੇਠਲੇ ਪੱਧਰ ਤੇ ਅਖਤਿਆਰ ਦੇਵੇਗੀ।

88. ਸਾਡੀ ਸਰਕਾਰ ਨੇ ਨਾ ਕੇਵਲ ਦੇਸ਼ ਵਿੱਚ ਸਗੋਂ ਦੇਸ਼ ਤੋਂ ਬਾਹਰ ਪੰਜਾਬੀਆਂ ਦੀਆਂ ਉਮੀਦਾਂ ਤੇ ਪੂਰਾ ਉਤਰਨ ਦਾ ਯਤਨ ਕੀਤਾ ਹੈ ਅਤੇ ਉਨ੍ਹਾਂ ਦੀ ਗੌਰਵਤਾ ਅਤੇ ਸਵੈਮਾਨ ਨੂੰ ਬਰਕਰਾਰ ਕੀਤਾ ਹੈ। ਹੁਣ ਮੈਂ ਸੰਖੇਪ ਵਿੱਚ ਅਰਥ ਵਿਵਸਥਾ ਦੇ ਵੱਖ-ਵੱਖ ਸੈਕਟਰਾਂ ਵਿੱਚ ਸੰਤੁਲਿਤ ਵਿਕਾਸ ਕਰਨ ਅਤੇ ਸਾਲ 2004-05 ਦੀ ਕਾਰਜੀ ਯੋਜਨਾ ਦੇ ਸਬੰਧ ਵਿਚ ਸਰਕਾਰ ਦੁਆਰਾ ਕੀਤੀਆਂ ਮੁੱਖ ਪ੍ਰਾਪਤੀਆਂ ਅਤੇ ਪ੍ਰਗਤੀ ਤੇ ਰੋਸ਼ਨੀ ਪਾਵਾਂਗਾ।

**ਖੇਤੀਬਾੜੀ**

89. ਨਿਰਸੰਦੇਹ, ਪੰਜਾਬ, ਦੇਸ਼ ਵਿਚ ਹਰੀ ਕ੍ਰਾਂਤੀ ਲਿਆਉਣ ਵਿਚ ਮੋਢੀ ਰਿਹਾ ਹੈ ਅਤੇ ਇਸ ਨੇ ਦੇਸ਼ ਨੂੰ ਕਮੀ ਵਾਲੀ ਸਥਿਤੀ ਤੋਂ ਵਾਫਰਤਾ ਵਾਲੀ ਸਥਿਤੀ ਵਿਚ ਲਿਆ ਕੇ ਵੱਡੀ ਸੇਵਾ ਕੀਤੀ ਹੈ ਪਰ ਰਾਜ ਆਪਣੀ ਖੇਤੀਬਾੜੀ ਵਾਲੀ ਵਧੀਕ ਉਪਜ ਲਈ ਬਾਰਾਮਾਸੀ ਅਤੇ ਲਾਭਕਾਰੀ ਸ੍ਰੋਤ ਪੈਦਾ ਕਰਨ ਲਈ ਇਛੱਤ ਮੁੱਲ ਦੇ ਵਾਧੇ/ਪ੍ਰਾਸੈਸਿੰਗ ਸਮਰਥਾ ਪੈਦਾ ਕਰਨ ਵਿਚ ਅਸਫਲ ਰਿਹਾ ਹੈ। ਪਰੰਪਰਾਗਤ ਕਣਕ-ਝੋਨਾ ਪੈਦਾ ਕਰਨ ਵਾਲੀ ਫ਼ਸਲ ਦੀ ਬਜਾਇ ਵਿਭਿੰਨਤਾ ਵਾਲੀ ਘੱਟ ਪਾਣੀ ਖਪਤ ਕਰਨ ਵਾਲੀਆਂ ਲਾਭਕਾਰੀ ਵਪਾਰਕ ਫ਼ਸਲਾਂ ਜਿਵੇਂ ਕਿ ਫਲ ਤੇ ਸਬਜ਼ੀਆਂ, ਤੇਲਾਂ ਵਾਲੇ ਬੀਜ, ਦਾਲਾਂ, ਮੱਕੀ, ਕਪਾਹ, ਗੰਨਾ ਆਦਿ ਦੀ ਫ਼ਸਲ ਉਗਾਉਣਾ ਸਮੇਂ ਦੀ ਲੋੜ ਹੈ ਤਾਂ ਕਿ ਰਾਜ ਨੂੰ ਪਰਿਸਥਿਤੀ ਦੇ ਵਿਗਾੜ, ਪਾਣੀ ਦੇ ਪੱਧਰ ਦੇ ਹੇਠਾਂ ਜਾਣ ਅਤੇ ਮਿੱਟੀ ਦੀ ਉਪਜਾਊ ਸ਼ਕਤੀ ਘਟਣ ਦੀ ਸਥਿਤੀ ਤੋਂ ਬਚਾਇਆ ਜਾ ਸਕੇ। ਪੰਜਾਬ ਦੇ ਅਨਾਜ ਲਈ ਮੰਡੀਕਰਨ ਦੇ ਸੰਕਟ ਦੇ ਗੰਭੀਰ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਹੋਣ ਦਾ ਮੁੱਖ ਕਾਰਨ ਇਹ ਹੈ ਕਿ ਦੇਸ਼ ਦੇ ਪੂਰਬਲੇ ਘਾਟੇ ਵਾਲੇ ਰਾਜ ਹੁਣ ਉਪਜ ਵਿਸ਼ੇਸ਼ ਕਰਕੇ ਕਣਕ ਜੋ ਸਸਤੀ ਕਿਸਮ ਦੀ ਹੈ ਦੀ ਆਯਾਤ ਕਰਨ ਨੂੰ ਤਰਜੀਹ ਦਿੰਦੇ ਹਨ ਕਿਉਂਕਿ ਢੋ-ਢੁਆਈ ਦੀ ਲਾਗਤ ਵਿਚ ਅਤਿ ਅਧਿਕ ਅੰਤਰ ਹੈ ਅਤੇ ਪੰਜਾਬ ਤੋਂ ਕਣਕ ਦੀ ਢੁਆਈ ਦੀ ਲਾਗਤ ਸਮੁੰਦਰ ਪਾਰੋਂ ਬੰਦਰਗਾਹਾਂ ਤੋਂ ਕਣਕ ਦੇ ਆਯਾਤ ਮੁੱਲ ਨਾਲੋਂ ਕਿਤੇ ਵੱਧ ਹੈ। ਇਸ ਲਈ ਢੋ-ਢੁਆਈ ਦੀ ਲਾਗਤ ਵਿਚ ਭਾਰੀ ਫਰਕ ਕਾਰਨ ਕਣਕ ਤੇ ਝੋਨੇ ਦੀ ਕਾਸ਼ਤ ਬਿਲਕੁਲ ਗੈਰ ਵਿਵਹਾਰਕ ਬਣ ਗਈ ਹੈ।

90. ਕਣਕ-ਝੋਨੇ ਦੇ ਦੌਰ ਨੂੰ ਖਤਮ ਕਰਨ ਲਈ ਅਤੇ ਰਾਜ ਵਿਚ ਵਿਭਿੰਨਤਾ ਦੀ ਪ੍ਰਣਾਲੀ ਵਿਚ ਤੇਜ਼ੀ ਲਿਆਉਣ ਲਈ ਰਾਜ ਵਿਚ ਦੋ ਵਿਸ਼ੇਸ਼ ਪ੍ਰੋਗਰਾਮ ਅਰਥਾਤ 'ਕੰਟ੍ਰੈਕਟ ਫਾਰਮਿੰਗ' ਅਤੇ 'ਪੰਜਾਬ ਦੀ ਖੇਤੀਬਾੜੀ ਵਿਚ ਦੂਜੇ ਹੰਭਲੇ ਲਈ ਮਿਸ਼ਨ' ਸ਼ੁਰੂ ਕੀਤੇ ਗਏ ਹਨ। ਕੰਟ੍ਰੈਕਟ ਫਾਰਮਿੰਗ ਅਧੀਨ ਸਉਣੀ 2003 ਦੌਰਾਨ 38000 ਹੈਕਟੇਅਰ ਖੇਤਰ ਨੂੰ ਬਾਸਮਤੀ ਅਧੀਨ ਅਤੇ 11000 ਹੈਕਟੇਅਰ ਭੂਮੀ ਨੂੰ ਮੱਕੀ ਅਧੀਨ ਲਿਆਂਦਾ ਗਿਆ ਸੀ ਅਤੇ ਹਾੜੀ ਦੌਰਾਨ 9681 ਹੈਕਟੇਅਰ ਭੂਮੀ ਨੂੰ ਹਿਓਲਾ (Hyola) ਅਤੇ 3542 ਹੈਕਟੇਅਰ ਭੂਮੀ ਨੂੰ ਡੂਰਮ ਕਣਕ (durum wheat) ਅਧੀਨ ਲਿਆਂਦਾ ਗਿਆ ਸੀ। ਸਾਲ 2004-05 ਲਈ ਪ੍ਰਸਤਾਵਿਤ ਟੀਚੇ 20,000 ਹੈਕਟੇਅਰ ਬਾਸਮਤੀ ਲਈ, 1,20,000 ਹੈਕਟੇਅਰ ਮੱਕੀ ਲਈ 80,000 ਹੈਕਟੇਅਰ ਹਿਓਲਾ (Hyola) ਲਈ ਅਤੇ 80,000 ਹੈਕਟੇਅਰ ਡੂਰਮ (durum) ਕਣਕ ਲਈ ਹਨ। ਇਹ ਯਤਨ ਕੀਤੇ ਜਾ ਰਹੇ ਹਨ ਕਿ ਕੰਟ੍ਰੈਕਟ ਫਾਰਮਿੰਗ ਦੀ ਵਰਤਮਾਨ ਪ੍ਰਣਾਲੀ ਵਿਚ ਸੁਧਾਰ/ਪੁਨਰਗਠਨ ਕੀਤਾ ਜਾਵੇ ਤਾਂ ਕਿ ਦੋਨਾਂ ਧਿਰਾਂ ਅਰਥਾਤ ਕਾਸ਼ਤਕਾਰ ਅਤੇ ਕੰਟ੍ਰੈਕਟ ਕਰਨ ਵਾਲੀ ਫਰਮ/ਏਜੰਸੀ ਨੂੰ ਲਾਭ ਹੋਵੇ। "ਦੂਜਾ ਹੰਭਲਾ ਪ੍ਰੋਗਰਾਮ ਮਿਸ਼ਨ" ਅਧੀਨ ਸਾਲ 2004-05 ਲਈ 9.17 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ ਜਿਸ ਵਿਚ ਮੁੱਖ ਰੂਪ ਵਿਚ "ਕੂਲ ਚੇਨ ਅਧਾਰਕ ਸੰਰਚਨਾ (Cool chain infrastructure) ਅਤੇ 'ਕ੍ਰਿਸ਼ੀ-ਪ੍ਰਾਸੈਸਿੰਗ ਯੂਨਿਟ' ਸਥਾਪਿਤ ਕੀਤੇ ਜਾਣ ਦੀ ਸਕੀਮ ਸ਼ਾਮਿਲ ਹੈ। ਸਾਲਾਨਾ ਯੋਜਨਾ 2004-05 ਵਿਚ ਉਪ ਮਦ "ਫਸਲ ਪਾਲਣ" ਅਧੀਨ 19.93 ਕਰੋੜ ਰੁਪਏ ਦੇ ਵਧਾਏ ਖੱਰਚ ਦਾ ਉਪਬੰਧ ਕੀਤਾ ਗਿਆ ਹੈ ਜਦ ਕਿ ਸਾਲ 2003-04 ਲਈ 11.30 ਕਰੋੜ ਰੁਪਏ ਦੇ ਖਰਚੇ ਦਾ ਉਪਬੰਧ ਹੈ ਤਾਂ ਕਿ ਕ੍ਰਿਸ਼ੀ ਅਧਾਰਕ ਸੰਰਚਨਾ ਨੂੰ ਹੋਰ ਵੀ ਮਜ਼ਬੂਤ ਕੀਤਾ ਜਾਵੇ ਅਤੇ ਕੇਂਦਰੀ ਸਰਕਾਰ ਦੁਆਰਾ ਸਰਪ੍ਰਸਤੀ ਵਾਲੇ ਵੱਖ-ਵੱਖ ਪ੍ਰੋਗਰਾਮਾਂ ਅਧੀਨ ਰਾਜ ਦੇ ਹਿੱਸੇ ਵਜੋਂ ਮੈਚਿੰਗ ਗ੍ਰਾਂਟ ਦਿੱਤੀ ਜਾ ਸਕੇ ਤਾਂ ਕਿ ਰਾਜ ਵਿਚ ਵਿਭਿੰਨਤਾ ਲਿਆਉਣ ਵਾਲੀ ਸਕੀਮ ਦੀ ਪ੍ਰਕ੍ਰਿਆ ਨੂੰ ਤੇਜ਼ ਕੀਤਾ ਜਾ ਸਕੇ।

91. ਵੱਧ ਝਾੜ ਵਾਲੀਆਂ ਤੇ ਬਿਮਾਰੀ ਵਿਰੋਧੀ ਕਿਸਮਾਂ ਨੂੰ ਲਗਾ ਕੇ ਅਤੇ ਰਾਜ ਦੇ ਵੱਖ-ਵੱਖ ਜੋਨਾਂ ਲਈ ਢੁੱਕਵੇਂ ਖੇਤਰ ਵਾਲੇ ਵਿਸ਼ੇਸ਼ ਪੈਕਿਜਾਂ ਰਾਹੀਂ ਖੇਤੀਬਾੜੀ ਸੈਕਟਰ ਨੂੰ ਖੇਤੀਬਾੜੀ ਵਾਲੇ ਅਗਾਂਹਵਧੂ ਦੇਸ਼ਾਂ ਦੇ ਸਵੱਛਤਾ/ਕੁਆਲਿਟੀ ਮਿਆਰਾਂ ਦੇ ਬਰਾਬਰ ਲਿਆਉਣ ਲਈ ਖੋਜ ਅਤੇ ਵਿਕਾਸ ਦੇ ਮਹੱਤਵ ਨੂੰ ਮਹਿਸੂਸ ਕਰਦੇ ਹੋਏ 2.00 ਕਰੋੜ ਰੁਪਏ ਦੀ ਰਕਮ ਸਾਲਾਨਾ ਯੋਜਨਾ ਵਿਚ ਅਲੱਗ ਰੱਖੀ ਗਈ ਹੈ ਜਿਸ ਵਿਚ ਬਾਇਓ-ਤਕਨਾਲੋਜੀ/ਟਿਸ਼ੂ ਕਲਚਰ, ਸਮੂਹਿਕ ਪੈਸਟ (Pest) ਮੈਨੇਜਮੈਂਟ, ਆਰਗੈਨਿਕ ਕਲਚਰ, ਮੁੱਲ ਦੇ ਵਾਧੇ, ਮਿੱਟੀ ਸੋਧ ਅਤੇ ਪਾਣੀ ਪ੍ਰਬੰਧ ਆਦਿ ਤੇ ਜ਼ੋਰ ਦਿੱਤਾ ਜਾਵੇਗਾ।

92. ਨਬਾਰਡ ਦੀ ਸਰਪ੍ਰਸਤੀ ਵਾਲੇ ਪ੍ਰੋਗਰਾਮ ਅਧੀਨ 21.95 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਤਾਂ ਕਿ ਪੰਜਾਬ ਰਾਜ ਸਹਿਕਾਰਤਾ ਖੇਤੀਬਾੜੀ ਵਿਕਾਸ ਬੈਂਕ ਕਿਸਾਨਾਂ ਨੂੰ 457.00 ਕਰੋੜ ਰੁਪਏ ਦੇ ਕਰਜ਼ੇ ਦੇ ਸਕੇ ਜਿਸ ਨਾਲ ਕਿਸਾਨ 5580 ਟਿਊਬਵੈਲ, 3700 ਟ੍ਰੈਕਟਰ ਅਤੇ 22470 ਡੇਅਰੀਆਂ, ਸੂਰ ਪਾਲਣ ਫ਼ਾਰਮ, ਮੱਛੀ ਪਾਲਣ ਆਦਿ ਲਈ ਧਨ ਰਾਸ਼ੀ ਲਾ ਸਕਣ ਤੇ ਕਿਸਾਨ ਇਸ ਪ੍ਰਕਾਰ ਆਮਦਨ ਪੈਦਾ ਕਰਨ ਵਾਲੇ ਵਸੀਲੇ ਬਣਾ ਕੇ ਆਪਣੇ ਅਲਪ ਸ੍ਰੋਤਾਂ ਵਿਚ ਆਮਦਨ ਦਾ ਵਾਧਾ ਕਰ ਸਕਣ। ਇਨ੍ਹਾਂ ਪ੍ਰੋਗਰਾਮਾਂ ਰਾਹੀਂ ਕਿਸਾਨਾਂ ਦੀ ਆਰਥਿਕ ਹਾਲਤ ਵਿਚ ਸੁਧਾਰ ਲਿਆਉਣ ਦੀ ਅਹਿਮ ਭੂਮਿਕਾ ਹੋਵੇਗੀ। ਜਿਸ ਨਾਲ ਕਿਸਾਨਾਂ ਨੂੰ ਅਤਿ ਬੋਝਲ ਸ਼ਹਿਰੀ ਸੈਕਟਰ ਵੱਲ ਜਾਣ ਤੋਂ ਰੋਕਿਆ ਜਾ ਸਕੇਗਾ। ਜਿਸ ਵਿਚ ਪਹਿਲਾਂ ਹੀ ਸ਼ਹਿਰੀ ਸਹੂਲਤਾਂ ਵਿਚ ਕਾਫੀ ਕਮੀ ਹੋ ਰਹੀ ਹੈ।

93. ਰਾਜ ਅਪ੍ਰੈਲ 1999 ਤੋਂ ਪਟਿਆਲਾ, ਰੋਪੜ, ਨਵਾਂ ਸ਼ਹਿਰ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ 212.43 ਕਰੋੜ ਰੁਪਏ ਦੀ ਲਾਗਤ ਨਾਲ ਵਿਸ਼ਵ ਬੈਂਕ ਦੀ ਸਹਾਇਤਾ ਵਾਲਾ ਸਮੂਹਿਕ ਵਾਟਰਸ਼ੈਡ ਵਿਕਾਸ ਪ੍ਰਾਜੈਕਟ (ਹਿਲਜ਼-II) ਲਾਗੂ ਕਰ ਰਿਹਾ ਹੈ ਜਿਸ ਰਾਹੀਂ ਵਰਖਾ ਦੇ ਪਾਣੀ/ਪਾਣੀ ਸੰਭਾਲ ਤਕਨਾਲੋਜੀਆਂ ਅਤੇ ਭਾਈਚਾਰਕ ਯੋਗਦਾਨ ਵਾਲੀਆਂ ਵਿਧੀਆਂ ਨਾਲ ਪਛੜੇ ਹੋਏ ਕੰਢੀ ਖਿੱਤੇ ਦੀ ਉਤਪਾਦਨ ਸਮਰੱਥਾ ਵਿਚ ਸੁਧਾਰ ਹੋਵੇਗਾ। ਇਸ ਤੋਂ ਇਲਾਵਾ ਮਨੁੱਖੀ ਸ੍ਰੋਤ ਪ੍ਰਬੰਧ, ਸਮਰੱਥਾ ਦੀ ਉਸਾਰੀ ਅਤੇ ਪਿੰਡ ਪੱਧਰ ਤੇ ਸੰਸਥਾਵਾਂ ਨੂੰ ਮਜ਼ਬੂਤ ਕਰਨ ਦੀ ਵਿਧੀ ਵੀ ਅਪਣਾਈ ਗਈ ਹੈ। ਇਸ ਤੋਂ ਇਲਾਵਾ ਨਵੀਆਂ ਗਤੀਵਿਧੀਆਂ ਜਿਵੇਂ ਕਿ ਉੱਚ ਮੁੱਲ ਵਾਲੀਆਂ ਫਸਲਾਂ ਨੂੰ ਉਗਾਉਣਾ ਅਤੇ ਗੈਰ-ਖੇਤੀ ਯੋਗ ਖੇਤਰਾਂ ਵਿਚ ਵਿਸ਼ੇਸ਼ ਸਾਈਟ ਦੀ ਟ੍ਰੀਟਮੈਂਟ, ਪਾਣੀ ਸ੍ਰੋਤ ਵਿਕਾਸ, ਸਟੇਕਹੋਲਡਰਾਂ ਦੇ ਘਰਾਂ ਤੱਕ ਵੈਟਰਨਰੀ ਸਿਹਤ ਸੇਵਾਵਾਂ ਉਪਲਬਧ ਕਰਨਾ ਅਤੇ ਛੁੱਟਪਾਥਾਂ ਅਤੇ ਪੁਲੀਆਂ ਦੀ ਉਸਾਰੀ ਨੂੰ ਵੀ ਸ਼ਾਮਿਲ ਕੀਤਾ ਗਿਆ ਹੈ। ਟੀਚਾ ਸਮੂਹਾਂ ਨੂੰ ਸਿਖਲਾਈ ਦੇਣ ਉਪਰੰਤ ਆਮਦਨ ਪੈਦਾ ਕਰਨ ਵਾਲੀਆਂ ਗਤੀਵਿਧੀਆਂ ਅਪਣਾਉਣ ਤੇ ਵਿਸ਼ੇਸ਼ ਜ਼ੋਰ ਦਿੱਤਾ ਜਾ ਰਿਹਾ ਹੈ। ਇਨ੍ਹਾਂ ਗਤੀਵਿਧੀਆਂ ਨਾਲ ਨਿਸ਼ਚੇ ਹੀ ਲਾਭਕਾਰੀ ਰੋਜ਼ਗਾਰ ਉਪਲਬਧ ਕਰਨ ਨਾਲ ਲੋਕਾਂ ਦੇ ਜੀਵਨ ਪੱਧਰ ਵਿਚ ਵਾਧਾ ਹੋਵੇਗਾ। 31 ਮਾਰਚ, 2004 ਤੱਕ 128.48 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਗਈ ਹੈ ਅਤੇ ਸਾਲਾਨਾ ਯੋਜਨਾ 2004-05 ਲਈ 49.01 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ ਜਦ ਕਿ ਸਾਲ 2003-04 ਵਿਚ ਇਸ ਵਿਰੁੱਧ ਖਰਚਾ 27.09 ਕਰੋੜ ਰੁਪਏ ਸੀ।

**ਭੋਂ ਸੰਭਾਲ**

94. ਭੋਂ ਅਤੇ ਪਾਣੀ ਸੰਭਾਲ ਵਿਭਾਗ ਭੂਮੀ ਸੁਧਾਰ ਅਤੇ ਭੂਮੀ ਵਿਕਾਸ ਅਤੇ ਵੱਖ-ਵੱਖ ਵਾਟਰ ਸ਼ੈਡ ਮੈਨੇਜਮੈਂਟ ਪ੍ਰੋਗਰਾਮਾਂ ਰਾਹੀਂ ਅਹਿਮ ਭੂਮਿਕਾ ਨਿਭਾ ਰਿਹਾ ਹੈ। ਰਾਜ ਕੇਂਦਰੀ ਸਰਪ੍ਰਸਤੀ ਵਾਲੀ ਸਕੀਮ ਮੈਕਰੋ ਮੈਨੇਜਮੈਂਟ ਵਰਕ ਪਲਾਨ ਲਈ 91.75 ਲੱਖ ਰੁਪਏ ਉਪਲਬਧ ਕਰੇਗਾ ਤਾਂ ਕਿ ਵਰਖਾ ਵਾਲੇ ਖੇਤਰ ਵਿਚ ਵਾਟਰਸ਼ੈਡ ਵਿਕਾਸ ਪ੍ਰੋਗਰਾਮ ਸ਼ੁਰੂ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਕੀਤੇ ਜਾ ਸਕਣ ਅਤੇ ਪਹਾੜੀ ਖੱਡਾਂ ਵਾਲੇ ਖੇਤਰ ਉਪਜਾਊ ਬਣਾਏ ਜਾ ਸਕਣ, ਅਲਕਲੀ ਮਿੱਟੀ ਦਾ ਸੁਧਾਰ ਕੀਤਾ ਜਾ ਸਕੇ, ਖੇਤਾਂ ਵਿਚ ਡ੍ਰੇਨੇਜ ਪ੍ਰਣਾਲੀ ਲਾਈ ਜਾ ਸਕੇ ਅਤੇ ਰਾਜ ਵਿਚ ਸਿੰਜਾਈ ਵਾਲੇ ਪਾਣੀ ਦੀ ਉਚਿਤ ਵਰਤੋਂ ਕੀਤੀ ਜਾ ਸਕੇ। ਇਸ ਤੋਂ ਇਲਾਵਾ ਆਰ.ਆਈ.ਡੀ.ਐਫ. (ਨਬਾਰਡ) ਅਧੀਨ 90:10 ਦੇ ਅਧਾਰ ਤੇ ਕੁੱਝ ਪ੍ਰਾਜੈਕਟ ਸ਼ੁਰੂ ਕਰਨ ਦੀ ਤਜਵੀਜ਼ ਹੈ, ਜਿਸ ਨਾਲ ਵਾਟਰ ਹਾਰਵੈਸਟਿੰਗ ਦੇ ਛੋਟੇ ਪੱਧਰ ਦੇ ਪ੍ਰਾਜੈਕਟਾਂ, ਲਿਫਟ ਸਿੰਜਾਈ ਤੇ ਕੰਢੀ ਖੇਤਰ ਵਿਚ ਗੰਦੇ ਪਾਣੀ ਦੀ ਸੋਧ ਰਾਹੀਂ ਉੱਥੋਂ ਦੀ ਸਿੰਜਾਈ ਸਮਰੱਥਾ ਵਿਚ ਵਾਧਾ ਹੋਵੇਗਾ। ਸਾਲ 2004-05 ਦੌਰਾਨ ਇਸ ਪ੍ਰਾਜੈਕਟ ਲਈ 80.10 ਲੱਖ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ। ਰਾਜ ਸਰਕਾਰ ਨੇ ਸਾਲ 2003-04 ਦੌਰਾਨ ਮੌਜੂਦਾ ਜਲ ਪੈਦਾਵਾਰ ਢਾਂਚਿਆਂ ਦੀ ਮੁਰੰਮਤ ਅਤੇ ਜਲ ਪੈਦਾਵਾਰ ਦੇ ਨਵੇਂ ਢਾਂਚਿਆਂ ਦੀ ਉਸਾਰੀ ਲਈ ਵਧੀਕ ਕੇਂਦਰੀ ਸਹਾਇਤਾ ਵਜੋਂ 4.00 ਕਰੋੜ ਰੁਪਏ ਦੀ ਰਕਮ ਪ੍ਰਾਪਤ ਕੀਤੀ ਹੈ। ਇਸ ਰਕਮ ਦੀ ਵਰਤੋਂ ਸਾਲ 2004-05 ਦੌਰਾਨ ਕੀਤੀ ਜਾਵੇਗੀ।

**ਪਸ਼ੂ ਪਾਲਣ**

95. ਪਸ਼ੂ ਧਨ ਪੰਜਾਬ ਦੀ ਅਰਥ ਵਿਵਸਥਾ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ ਜੋ ਮੁੱਖ ਰੁਪ ਵਿਚ ਖੇਤੀਬਾੜੀ ਅਤੇ ਪਸ਼ੂ ਧਨ ਤੇ ਅਧਾਰਿਤ ਹੈ। ਪਸ਼ੂ ਧਨ ਰਾਜ ਦੀ ਅਰਥ ਵਿਵਸਥਾ ਦੇ ਜੀ.ਡੀ.ਪੀ. ਵਿਚ 17 ਪ੍ਰਤੀਸ਼ਤ ਨਾਲੋਂ ਵੱਧ ਯੋਗਦਾਨ ਪਾ ਰਿਹਾ ਹੈ। ਇਹ ਸੈਕਟਰ ਰਾਜ ਦੀ ਖੇਤੀਬਾੜੀ ਦੀ ਵਿਭਿੰਨਤਾ ਵਿਚ ਅਹਿਮ ਭੂਮਿਕਾ ਨਿਭਾ ਸਕਦਾ ਹੈ ਜਿਹਾ ਕਿ ਖੇਤੀਬਾੜੀ ਪਾਲਸੀ ਬਾਰੇ ਮੁੱਖ ਮੰਤਰੀ ਜੀ ਦੀ ਸਲਾਹਕਾਰ ਕਮੇਟੀ ਦੀ ਰਿਪੋਰਟ ਵਿਚ ਠੀਕ ਹੀ ਬਲ ਦਿੱਤਾ ਗਿਆ ਹੈ। ਡਬਲੀਯੂ.ਟੀ.ਓ. ਦੇ ਉਪਬੰਧਾਂ ਅਧੀਨ ਵਿਸ਼ਵ ਅਰਥ ਵਿਵਸਥਾ ਦੇ ਉਦਾਰੀਕਰਨ ਕਾਰਨ ਅਤੇ ਡੇਅਰੀ, ਪੋਲਟਰੀ, ਮੱਛੀ ਪਾਲਣ ਆਦਿ ਦੇ ਸਬੰਧਿਤ ਪੇਸ਼ਿਆਂ ਤੇ ਵੱਧ ਨਿਰਭਰਤਾ ਕਾਰਨ ਪਸ਼ੂ ਪਾਲਣ ਗਤੀਵਿਧੀਆਂ ਦਾ ਮਹੱਤਵ ਹੋਰ ਵੀ ਵਧ ਗਿਆ ਹੈ ਕਿਉਂਕਿ ਸਵੈ-ਰੋਜ਼ਗਾਰ ਦੇ ਮੌਕਿਆਂ ਦੇ ਪੈਦਾ ਹੋਣ ਨਾਲ ਘੱਟ ਪੇਂਡੂ ਆਮਦਨਾਂ ਵਿਚ ਵਾਧਾ ਹੋਇਆ ਹੈ। ਵਿਸ਼ਵ ਮੰਡੀ ਵਿਚ ਮੁਕਾਬਲੇ ਵਿਚ ਰਹਿਣ ਲਈ ਪਸ਼ੂ ਧਨ ਦੀ ਨਸਲ ਵਿਚ ਸੁਧਾਰ ਕਰਨਾ ਪਵੇਗਾ। ਰਾਜ ਕੋਲ ਪਸ਼ੂ ਧਨ ਉਤਪਾਦਾਂ ਰਾਹੀਂ ਵਿਦੇਸ਼ੀ ਮੰਡੀ ਵਿਚ ਲਾਭ ਉਠਾਉਣ ਦੀ ਭਾਰੀ ਸਮਰੱਥਾ ਹੈ ਪਰ ਸ਼ਰਤ ਇਹ ਹੈ ਕਿ ਪਸ਼ੂਆਂ ਦੇ ਮੂਲ ਖੇਤਰ ਨੂੰ ਬਿਮਾਰੀ ਮੁਕਤ ਜੋਨ ਬਣਾਇਆ ਜਾਵੇ। ਰਾਜ ਨੂੰ ਬਿਮਾਰੀ ਮੁਕਤ ਬਣਾਉਣ ਲਈ ਛੂਤ ਦੀਆਂ ਵੱਖ-ਵੱਖ ਬਿਮਾਰੀਆਂ ਜਿਵੇਂ ਕਿ ਮੂੰਹ ਖੋਰ ਦੀ ਬਿਮਾਰੀ, ਗਲ ਘੋਟੂ ਵਿਰੁੱਧ ਕੇਂਦਰੀ ਸਰਪ੍ਰਸਤੀ ਵਾਲੀਆਂ ਸਕੀਮਾਂ ਅਧੀਨ ਭਾਰਤ ਸਰਕਾਰ ਦੀ ਸਹਾਇਤਾ ਨਾਲ ਵੱਡੀ ਪੱਧਰ ਤੇ ਟੀਕਾਕਰਨ ਕਰਨਾ ਪਵੇਗਾ। ਪਸ਼ੂਆਂ ਦੀਆਂ ਵੱਖ-ਵੱਖ ਬਿਮਾਰੀਆਂ ਦੇ ਉੱਚ ਟੈਕਨੀਕਲ ਦਰੁਸਤ ਅਤੇ ਤਤਕਾਲ ਰੋਗ ਨਿਦਾਨ ਲਈ ਜਲੰਧਰ ਵਿਖੇ ਭਾਰਤ ਸਰਕਾਰ ਦੀ ਸੌ ਪ੍ਰਤੀਸ਼ਤ ਸਹਾਇਤਾ ਨਾਲ ਸਥਾਪਿਤ ਖੇਤਰੀ ਬਿਮਾਰੀ ਤਸ਼ਖੀਸ਼ ਪ੍ਰਯੋਗਸ਼ਾਲਾ ਨੂੰ ਹੋਰ ਵੀ ਮਜ਼ਬੂਤ ਕੀਤਾ ਜਾ ਰਿਹਾ ਹੈ।

96. ਅੰਮ੍ਰਿਤਸਰ ਵਿਖੇ ਮੌਜੂਦਾ ਬੁੱਚੜਖਾਨੇ ਦਾ ਆਧੁਨਿਕੀਕਰਨ ਕੀਤਾ ਜਾਵੇਗਾ ਤਾਂ ਕਿ ਸਵਸਥ ਵਿਗਿਆਨਕ ਤੌਰ ਤੇ ਉਚਿਤ ਅਤੇ ਬਿਮਾਰੀ ਮੁਕਤ ਮੀਟ ਦੀ ਸਪਲਾਈ ਸੁਨਿਸ਼ਚਤ ਕੀਤੀ ਜਾ ਸਕੇ ਜੋ ਕਿ ਅੰਤਰ-ਰਾਸ਼ਟਰੀ ਸਵੱਛਤਾ ਮਿਆਰਾਂ ਦੇ ਅਨੁਕੂਲ ਹੋਵੇ। ਪਸ਼ੂਆਂ ਲਈ ਬਿਹਤਰ ਵੈਟਰਨਰੀ ਸੇਵਾਵਾਂ ਉਪਲਬਧ ਕਰਨ ਲਈ ਅਤੇ ਪਸ਼ੂਆਂ ਦੀ ਚੰਗੀ ਸਿਹਤ ਸੰਭਾਲ ਸੁਨਿਸ਼ਚਤ ਕਰਨ ਲਈ ਸਾਲਾਨਾ ਪਲਾਨ 2004-05 ਵਿਚ 11.98 ਕਰੋੜ ਰੁਪਏ ਦਾ ਵਿਸਤ੍ਰਿਤ ਉਪਬੰਧ ਕੀਤਾ ਗਿਆ ਹੈ। ਦੁੱਧ ਦੇਣ ਵਾਲੇ ਪਸ਼ੂਆਂ ਲਈ ਵੱਗ ਰਜਿਸਟ੍ਰੇਸ਼ਨ ਅਤੇ ਕਾਰਗੁਜ਼ਾਰੀ ਰਿਕਾਰਡ ਕਰਨ ਲਈ ਪ੍ਰੋਗਰਾਮ ਨੂੰ ਲਾਗੂ ਕਰਨ ਲਈ 2.63 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

97. ਰਾਜ ਵਿਚ ਦੁੱਧ ਦਾ ਉਤਪਾਦਨ ਜੋ ਸਾਲ 2001-02 ਵਿਚ 79.30 ਲੱਖ ਟਨ ਸੀ ਉਹ ਸਾਲ 2003-04 ਵਿਚ ਵਧ ਕੇ 81.90 ਲੱਖ ਟਨ ਹੋ ਗਿਆ ਹੈ। ਦੁੱਧ ਦੀ ਪ੍ਰਤੀ ਜੀਅ ਉਪਲੱਬਧਤਾ 877 ਗ੍ਰਾਮ ਤੋਂ ਵਧ ਕੇ 893 ਗ੍ਰਾਮ, ਮੱਛੀ ਦਾ ਉਤਪਾਦਨ ਜੋ ਸਾਲ 2001-02 ਵਿਚ 58.02 ਹਜ਼ਾਰ ਟਨ ਸੀ ਉਹ ਸਾਲ 2003-04 ਵਿਚ ਵਧ ਕੇ 83.65 ਹਜ਼ਾਰ ਟਨ ਅਤੇ ਮੱਛੀ ਪੂੰਗ ਦਾ ਉਤਪਾਦਨ ਜੋ ਸਾਲ 2001-02 ਵਿਚ 91.70 ਮਿਲੀਅਨ ਸੀ ਉਹ ਸਾਲ 2003-04 ਵਿਚ ਵਧ ਕੇ 97.93 ਮਿਲੀਅਨ ਹੋ ਗਿਆ ਹੈ ਜਿਸ ਤੋਂ ਸਬੰਧੰਤ ਸੈਕਟਰਾਂ ਵਿਚ ਭਾਰੀ ਪ੍ਰਾਪਤੀ ਦਾ ਸੰਕੇਤ ਮਿਲਦਾ ਹੈ।

**ਜੰਗਲਾਤ**

98. ਪੰਜਾਬ ਰਾਜ ਵਿਚ ਜੰਗਲਾਤ ਅਧੀਨ ਖੇਤਰ 3045 ਵਰਗ ਕਿਲੋਮੀਟਰ ਹੈ ਜੋ ਰਾਜ ਦੇ ਭੂਗੋਲਿਕ ਖੇਤਰ ਦਾ ਲਗਭਗ 6 ਪ੍ਰਤੀਸ਼ਤ ਬਣਦਾ ਹੈ। ਪੰਜਾਬ ਕਿਉਂਕਿ ਪ੍ਰਮੁੱਖ ਰੂਪ ਵਿਚ ਇਕ ਖੇਤੀਬਾੜੀ ਵਾਲਾ ਰਾਜ ਹੈ ਇਸ ਲਈ ਇਥੇ ਜੰਗਲਾਤ ਅਧੀਨ ਰਕਬੇ ਵਿਚ ਵਾਧਾ ਕਰਨ ਦੀ ਬਹੁਤ ਜ਼ਿਆਦਾ ਗੁੰਜਾਇਸ਼ ਨਹੀਂ ਹੈ। ਪਰ ਬੰਜ਼ਰ ਅਤੇ ਸੀਮਾਂਤੀ ਭੂਮੀਆਂ ਨੂੰ ਜੰਗਲਾਤ ਅਧੀਨ ਲਿਆਂਦਾ ਜਾ ਸਕਦਾ ਹੈ। ਰਾਜ ਵਿਚ ਜੰਗਲਾਤ ਅਧੀਨ ਇਲਾਕੇ ਵਿਚ ਵਾਧਾ ਕਰਨ ਅਤੇ ਖੇਤੀਬਾੜੀ ਉਪਜ ਦੀ ਉਤਪਾਦਿਕਤਾ ਨੂੰ ਵਧਾਉਣ ਲਈ ਅਤੇ ਜੰਗਲਾਤ ਉਪਜ ਦੀ ਮੰਗ ਅਤੇ ਸਪਲਾਈ ਵਿਚਕਾਰਲੇ ਅੰਤਰ ਨੂੰ ਘੱਟ ਕਰਨ ਲਈ ਚਲ ਰਹੇ ਬਹਿਰੂਨੀ ਸਹਾਇਤਾ ਵਾਲੇ ਜੰਗਲਾਤ ਵਿਕਾਸ ਪ੍ਰਾਜੈਕਟ ਲਈ 64.19 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ ਤਾਂਕਿ ਸਾਲ 2004-05 ਦੌਰਾਨ 10,300 ਹੈਕਟੇਅਰ ਖੇਤਰ ਨੂੰ ਜੰਗਲਾਤ ਅਧੀਨ ਲਿਆਂਦਾ ਜਾ ਸਕੇ। ਸਾਲ 2004-05 ਤੱਕ 8 ਸਾਲਾਂ ਦੇ ਸਮੇਂ ਲਈ ਇਸ ਪ੍ਰਾਜੈਕਟ ਦੀ ਮੂਲ ਲਾਗਤ 408.10 ਕਰੋੜ ਰੁਪਏ ਸੀ, ਜਿਸ਼ ਦੀ ਮਿਤੀ ਨੂੰ ਵਧਾ ਕੇ ਹੁਣ 31-3-07 ਕਰ ਦਿੱਤਾ ਗਿਆ ਹੈ। ਇਸ ਪ੍ਰਾਜੈਕਟ ਦੇ ਪਹਿਲੇ ਹਿੱਸੇ (31-12-02 ਤੱਕ) ਦੌਰਾਨ 253.39 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਗਈ ਹੈ। ਇਸ ਪ੍ਰਾਜੈਕਟ ਦਾ ਦੂਜਾ ਹਿੱਸਾ ਮਾਰਚ 2003 ਤੋਂ ਸ਼ੁਰੂ ਹੋਇਆ ਹੈ ਜਿਸ ਦੇ ਮਾਰਚ 2007 ਵਿਚ ਖਤਮ ਹੋ ਜਾਣ ਦਾ ਅਨੁਮਾਨ ਹੈ। ਜਿਸ ਤੇ ਅਨੁਮਾਨਤ 262.61 ਕਰੋੜ ਰੁਪਏ ਦੀ ਲਾਗਤ ਆਵੇਗੀ। ਜਿਸ ਵਿਰੁੱਧ 31 ਮਾਰਚ, 2004 ਤੱਕ 74.57 ਕਰੋੜ ਰੁਪਏ ਖਰਚ ਕੀਤੇ ਗਏ ਹਨ। ਜੰਗਲੀ ਜੀਵਨ ਦੀ ਸੰਭਾਲ ਦੇ ਮਹੱਤਵ ਨੂੰ ਧਿਆਨ ਵਿਚੋਂ ਰਖਦੇ ਹੋਏ ਰਾਜ ਸਰਕਾਰ ਜੰਗਲੀ ਜੀਵ ਸੰਭਾਲ ਐਕਟ 1972 ਅਧੀਨ ਇਕ ਰਾਜ ਜੰਗਲੀ ਜੀਵ

**[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]**

ਸਲਾਹਕਾਰ ਬੋਰਡ ਬਣਾ ਰਹੀ ਹੈ। ਜੰਗਲਾਤ ਐਕਟ ਅਧੀਨ ਇਕ ਢੁੱਕਵਾਂ ਸੰਸ਼ੋਧਨ ਵੀ ਕੀਤਾ ਜਾਵੇਗਾ ਜਿਸ ਨਾਲ ਜੰਗਲਾਤ ਅਪਰਾਧਾਂ ਨੂੰ ਰੋਕਣ ਵਿਚ ਸਹਾਇਤਾ ਮਿਲੇਗੀ। ਜੰਗਲਾਤ ਵਿਕਾਸ ਦੀ ਪ੍ਰਕ੍ਰਿਆ ਵਿਚ ਸਥਾਨਕ ਲੋਕਾਂ ਨੂੰ ਸ਼ਾਮਿਲ ਕਰਨ ਦੀ ਯੋਗਦਾਨ ਵਾਲੀ ਵਿਧੀ ਨੂੰ ਸਾਂਝੀ ਪ੍ਰਬੰਧ ਪ੍ਰਣਾਲੀ ਦਾ ਹਿੱਸਾ ਬਣਾਇਆ ਜਾਵੇਗਾ। ਰਾਜ ਵਿਚ ਜੰਗਲਾਤ ਲਹਿਰ ਨੂੰ ਉਤਸ਼ਾਹ ਦੇਣ ਲਈ ਇਕ ਸਕੀਮ ਬਾਗ ਬਗੀਚਾ ਲਾਉਣ ਲਈ ਸ਼ਹਿਰੀ ਬਾੜੀ ਲਗਾਉਣ ਸਮੇਤ ਸੰਸਥਾਈ ਜ਼ਮੀਨਾਂ ਤੇ ਬਾੜੀ ਲਗਾਉਣ ਅਧੀਨ 10.00 ਕਰੋੜ ਰੁਪਏ ਦੀ ਰਕਮ ਉਪਲਭਧ ਕੀਤੀ ਗਈ ਹੈ।

**ਸਹਿਕਾਰਤਾ**

99. ਪੰਜਾਬ ਵਿਚ ਸਹਿਕਾਰਤਾਵਾਂ ਨੇ ਰਾਜ ਦੇ ਸਮਾਜਿਕ ਆਰਥਿਕ ਵਿਕਾਸ ਵਿਚ ਪ੍ਰਸ਼ੰਸਾਯੋਗ ਭੂਮਿਕਾ ਨਿਭਾਈ ਹੈ। ਰਾਜ ਵਿਚ 21212 ਸਹਿਕਾਰੀ ਸੋਸਾਇਟੀਆਂ ਹਨ ਜਿਨ੍ਹਾਂ ਦੇ 44.90 ਲੱਖ ਮੈਂਬਰ ਹਨ ਜਿਨ੍ਹਾਂ ਕੋਲ ਮਾਰਚ, 2004 ਦੇ ਅਖੀਰ ਤੇ ਆਪਣੇ ਫੰਡਾਂ ਵਜੋਂ 3204.99 ਕਰੋੜ ਰੁਪਏ ਦੀ ਕਾਰਜਸ਼ੀਲ ਪੂੰਜੀ ਹੈ। ਦੇਸ਼ ਵਿਚ ਬਦਲੀ ਆਰਥਿਕ ਦਸ਼ਾ ਕਾਰਨ ਸਹਿਕਾਰੀ ਸੋਸਾਇਟੀਆਂ ਤੋਂ ਵੀ ਮੰਗ ਕੀਤੀ ਜਾਂਦੀ ਹੈ ਕਿ ਉਹ ਸੁਤੰਤਰ, ਖੁਦਮੁਖਤਿਆਰ ਅਤੇ ਲੋਕਤੰਤਰੀ ਵਪਾਰਕ ਉਦਮਾਂ ਵਜੋਂ ਕਾਰਜ਼ ਕਰਨ ਜੋ ਮੈਂਬਰਾਂ ਰਾਹੀਂ ਚਲਾਈਆਂ ਜਾਂਦੀਆਂ ਹਨ। ਮੈਂਬਰ ਹੀ ਉਨ੍ਹਾਂ ਲਈ ਧਨ ਜੁਟਾਉਂਦੇ ਹਨ ਅਤੇ ਮੈਂਬਰ ਹੀ ਉਨ੍ਹਾਂ ਦਾ ਪ੍ਰਬੰਧ ਕਰਦੇ ਹਨ। ਰਾਜ ਸਰਕਾਰ ਨੇ ਇਕ ਨਵੇਂ ਯੁਗ ਦਾ ਸਹਿਕਾਰਤਾ ਕਾਨੂੰਨ ਬਣਾਇਆ ਹੈ ਜਿਸ ਦਾ ਨਾਂ "ਪੰਜਾਬੀ ਸਵੈ ਸਹਾਇਤਾ ਸਹਿਕਾਰਤਾ ਸੋਸਾਇਟੀਜ਼ ਐਕਟ" ਹੈ ਜਿਸ ਦਾ ਉਦੇਸ਼ ਸਹਿਕਾਰਤਾਵਾਂ ਤੇ ਸਰਕਾਰ ਦਾ ਅਨੁਚਿਤ ਕੰਟਰੋਲ ਖਤਮ ਕਰਨਾ ਅਤੇ ਉਨ੍ਹਾਂ ਦੀ ਕਾਰਜਸ਼ੀਲਤਾ ਲਈ ਰਾਹ ਪੱਧਰਾ ਕਰਨਾ ਹੈ।

100. ਸਾਲ 2004-05 ਲਈ ਉਪ ਮੱਦ ਸਹਿਕਾਰਤਾ ਅਧੀਨ 9.26 ਕਰੋੜ ਰੁਪਏ ਦਾ ਖਰਚਾ ਮੁਹੱਈਆ ਕੀਤਾ ਗਿਆ ਹੈ ਜਦਕਿ ਸਾਲ 2003-04 ਲਈ ਇਹ ਖਰਚਾ 6.93 ਕਰੋੜ ਰੁਪਏ ਸੀ। ਜਿਸ ਵਿਚੋਂ 6.00 ਕਰੋੜ ਰੁਪਏ ਨਬਾਰਡ ਦੀ ਸਹਾਇਤਾ ਵਾਲੀ ਸਕੀਮ ਲਈ ਹੈ। ਜਿਸਦਾ ਨਾਂ ਸਰਵਉੱਚ ਕੇਂਦਰੀ ਅਤੇ ਪ੍ਰਾਇਮਰੀ ਕਰਜ਼ਾ ਸੰਸਥਾਵਾਂ ਅਤੇ ਸੋਸਾਇਟੀਆਂ ਹੈ। ਜੋ ਕਿ ਆਪਣੀ ਕਰਜ਼ਾ ਲੈਣ ਦੀ ਸਮਰੱਥਾ ਨੂੰ ਵਧਾਏਗੀ ਤਾਂ ਕਿ ਸਹਿਕਾਰਤਾਵਾਂ ਦੇ ਮੈਂਬਰਾਂ ਦੀਆਂ ਵਧ ਰਹੀਆਂ ਕਰਜ਼ਾ ਲੋੜਾਂ ਨੂੰ ਪੂਰਾ ਕੀਤਾ ਜਾ ਸਕੇ। ਇਸ ਤੋਂ ਇਲਾਵਾ ਦੁੱਧ ਯੂਨੀਅਨਾਂ ਦੇ ਪੁਨਰਵਾਸ ਲਈ ਰਾਜ ਦੇ 50% ਹਿੱਸੇ ਵਜੋਂ 4.33 ਕਰੋੜ ਰੁਪਏ ਦੀ ਰਕਮ ਉਪਲਬਧ ਕੀਤੀ ਗਈ ਹੈ। ਇਸ ਤੋਂ ਇਲਾਵਾ ਸਹਿਕਾਰੀ ਮਕਾਨ ਉਸਾਰੀ ਸੋਸਾਇਟੀਆਂ ਦੀ ਪੰਜਾਬ ਰਾਜ ਫੈਡਰੇਸ਼ਨ (ਹਾਊਸਫੈਡ) ਦੇ ਇਕਵਿਟੀ ਆਧਾਰ ਨੂੰ ਮਜ਼ਬੂਤ ਕਰਨ ਲਈ 4.00 ਕਰੋੜ ਰੁਪਏ ਦਾ ਉਪਬੰਧ ਵੀ ਕੀਤਾ ਗਿਆ ਹੈ ਤਾਂ ਕਿ ਉਹ ਪੇਂਡੂ ਅਤੇ ਸ਼ਹਿਰੀ ਖੇਤਰਾਂ ਵਿਚ 10,000 ਘਰਾਂ ਦੀ ਉਸਾਰੀ ਲਈ 200.00 ਕਰੋੜ ਰੁਪਏ ਦਾ ਕਰਜ਼ਾ ਦੇ ਸਕੇ। ਇਸ ਪ੍ਰਕਾਰ ਸਾਲ 2004-05 ਲਈ ਸਹਿਕਾਰਤਾ ਵਿਭਾਗ ਲਈ ਕੁੱਲ 17.59 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ।

101. ਕਿਸਾਨਾਂ ਨੂੰ ਹੋਰ ਰਾਹਤ ਦੇਣ ਲਈ ਸਾਡੀ ਸਰਕਾਰ ਨੇ ਕਈ ਉਪਾਵਾਂ ਦੀ ਕਲਪਨਾ ਕੀਤੀ ਹੈ :

- ਰਾਜ ਵਿਚ ਸਹਿਕਾਰੀ ਬੈਂਕਾਂ ਨੇ ਫੰਡਾਂ ਦੀ ਲਾਗਤ, ਮੈਨੇਜਮੈਂਟ ਦੀ ਲਾਗਤ ਅਤੇ ਸਹਿਕਾਰੀ ਕਰਜ਼ਾ ਸੰਸਥਾਵਾਂ ਵਿਚ ਅਸੰਤੁਲਨ ਘਟਾ ਕੇ ਸਾਲ 2003-04 ਦੌਰਾਨ ਵੱਖ-ਵੱਖ ਸਹਿਕਾਰੀ ਕਰਜ਼ਿਆਂ ਤੇ ਕਰਜ਼ੇ ਦੀ ਦਰ ਵਿਚ 3 ਪ੍ਰਤੀਸ਼ਤ ਤੱਕ ਕਮੀ ਕੀਤੀ ਹੈ। ਸਰਕਾਰ ਸਾਲ 2004-05 ਦੌਰਾਨ ਉਚੀ ਲਾਗਤ ਵਾਲ਼ੇ ਕਰਜ਼ਿਆਂ ਦੀ ਥਾਂ ਤੇ ਘੱਟ ਦਰ ਵਾਲੇ ਕਰਜ਼ਿਆਂ ਦਾ ਵਟਾਂਦਰਾ ਕਰਕੇ ਸਹਿਕਾਰੀ ਕਰਜ਼ੇ ਤੇ ਵਿਆਜ ਦੀ ਦਰ ਨੂੰ ਹੋਰ ਵੀ ਘਟਾਉਣ ਲਈ ਯਤਨ ਕਰੇਗੀ। ਅਗਲੇ ਚਾਰ ਸਾਲਾਂ ਵਿਚ ਕਿਸਾਨਾਂ ਨੂੰ ਵਿਆਜ ਦੀ ਦਿੱਤੀ ਜਾਣ ਵਾਲੀ ਕੁੱਲ ਰਾਹਤ ਲ਼ਗਭਗ 120 ਕਰੋੜ ਰੁਪਏ ਦੀ ਉਮੀਦ ਕੀਤੀ ਜਾਂਦੀ ਹੈ।

- ਸਾਡੀ ਸਰਕਾਰ ਪ੍ਰਮੁੱਖ ਸਹਿਕਾਰਤਾ ਸੋਸਾਇਟੀਆਂ ਦੇ ਮੈਂਬਰਾਂ ਲਈ 'ਸੰਜੀਵਨੀ' ਨਾਂ ਦੀ ਨਵੀਂ ਸਵੈ-ਫਾਇਨਾਂਸ ਵਾਲੀ ਸਿਹਤ ਬੀਮਾ ਸਕੀਮ ਸ਼ੁਰੂ ਕਰਨ ਦੀ ਤਜਵੀਜ਼ ਰਖਦੀ ਹੈ। ਹਰ ਮੈਂਬਰ ਰਾਜ ਪੱਧਰ ਤੇ ਇਕ ਕਾਰਪਸ ਬਣਾਉਣ ਵਿਚ ਯੋਗਦਾਨ ਪਾਵੇਗਾ। ਜਿਸ ਦੀ ਵਰਤੋਂ ਸੂਚੀ ਵਾਲੇ ਕਿਸੇ ਵੀ ਹਸਪਤਾਲ ਵਿਚ ਮੈਂਬਰਾਂ ਦੇ ਇਲਾਜ ਲਈ 2.00 ਲੱਖ ਰੁਪਏ ਪ੍ਰਤੀ ਸਾਲ ਦੇ ਖਰਚੇ ਲਈ ਕੀਤੀ ਜਾਵੇਗੀ।

- ਸਰਕਾਰ ਕਰਜ਼ਾ ਬੀਮੇ ਦੀ ਇਕ ਨੀਤੀ ਬਣਾਉਣ ਦੀ ਤਜਵੀਜ਼ ਵੀ ਰੱਖਦੀ ਹੈ ਤਾਂ ਕਿ ਕੁਦਰਤੀ ਆਫਤਾਂ ਦੀ ਸੂਰਤ ਵਿਚ ਕਿਸਾਨਾਂ ਤੇ ਕਰਜ਼ੇ ਦਾ ਬੋਝ ਘਟਾਇਆ ਜਾ ਸਕੇ। ਇਸ ਸਕੀਮ ਅਧੀਨ ਕਿਸਾਨਾਂ ਦੀ ਕਰਜ਼ੇ ਦੀ ਪੁਨਰ ਅਦਾਇਗੀ ਦੀ ਦੇਣਦਾਰੀ ਬੀਮਾ ਕੰਪਨੀ ਅਪਣੇ ਸਿਰ ਲਵੇਗੀ ਅਤੇ ਕਰਜ਼ਦਾਰ ਕਿਸਾਨ ਨਵੀਆਂ ਫ਼ਸਲਾਂ ਲਈ ਨਵਾਂ ਕਰਜ਼ਾ ਲੈਣ ਦੇ ਯੋਗ ਹੋ ਜਾਵੇਗਾ।

- ਸਰਕਾਰ ਖੇਤੀਬਾੜੀ ਕਰਜ਼ੇ ਲੈਣ ਲਈ ਜ਼ਮੀਨ ਉਪਰ ਭਾਰ ਦੀ ਸਿਰਜਨਾ ਕਰਨ ਦੇ ਸਬੰਧ ਵਿਚ ਵਿਧੀ ਨੂੰ ਸੁਖਾਲੀ ਬਣਾਉਣ ਦੀ ਤਜਵੀਜ਼ ਵੀ ਪੇਸ਼ ਕਰ ਰਹੀ ਹੈ। ਕਿਉਂਕਿ ਕਿਸਾਨਾਂ ਨੂੰ ਦਿੱਤੇ ਜਾਣ ਵਾਲੇ ਜ਼ਿਆਦਾਤਰ ਕਰਜ਼ੇ ਉਨ੍ਹਾਂ ਨੂੰ ਆਪਣੀ ਜ਼ਮੀਨ ਰਹਿਣ ਕਰਨ ਵਿਰੁੱਧ ਦਿੱਤੇ ਜਾਂਦੇ ਹਨ। ਇਸ ਲਈ ਇਹ ਤਜਵੀਜ਼ ਵੀ ਦਿੱਤੀ ਜਾਂਦੀ ਹੈ ਕਿ ਤਹਿਸੀਲਦਾਰ ਰਾਹੀਂ ਪੇਂਡੂ ਸੰਪਤੀ ਦੀ ਕਾਨੂੰਨੀ ਰਹਿਣ ਪ੍ਰਣਾਲੀ ਨੂੰ ਬਦਲਿਆ ਜਾਵੇ ਅਤੇ ਇਸ ਦੀ ਥਾਂ ਤੇ ਕਰਜ਼ਾ ਦੇਣ ਵਾਲੇ ਬੈਂਕ ਦੀ ਅਥਾਰਟੀ ਰਾਹੀਂ ਭਾਰ ਪਾਉਣ ਦੀ ਵਿਧੀ ਨੂੰ ਅਪਣਾਇਆ ਜਾਵੇ। ਜਿਸ ਦੇ ਆਧਾਰ ਤੇ ਪਟਵਾਰੀ ਰੈਵਿਨਿਊ ਰਿਕਾਰਡ ਵਿਚ ਸਬੰਧਿਤ ਇੰਦਰਾਜ ਕਰ ਸਕਦਾ ਹੈ।

- ਸਥਾਨਕ ਤੌਰ ਤੇ ਪ੍ਰਤੀਕੂਲ ਸਥਿਤੀ ਕਾਰਨ ਪੰਜਾਬ ਵਿਚੋਂ ਨਿਰਯਾਤ ਪੱਖੋਂ ਨੁਕਸਾਨ ਹੁੰਦਾ ਹੈ ਕਿਉਂਕਿ ਵਰਤਮਾਨ ਸਮੇਂ ਇਹ ਨਿਰਯਾਤ ਗੁਜਰਾਤ, ਆਂਧਰਾ ਪ੍ਰਦੇਸ਼ ਅਤੇ ਉੜੀਸਾ ਦੀਆਂ ਬੰਦਰਗਾਹਾਂ ਰਸਤੇ ਕੀਤਾ ਜਾਂਦਾ ਹੈ। ਜੇਕਰ

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਨਿਰਯਾਤ ਨੂੰ ਵਾਘਾ ਬਾਰਡਰ ਰਾਹੀਂ ਖੋਲ੍ਹਿਆ ਜਾਵੇ ਤਾਂ ਪੰਜਾਬ ਵਿਚੋਂ ਨਿਰਯਾਤ ਵਿਚ ਕਈ ਗੁਣਾਂ ਵਾਧਾ ਹੋ ਸਕਦਾ ਹੈ। ਅਜਿਹਾ ਕਰਨ ਨਾਲ ਵਸਤੂਆਂ ਨੂੰ ਆਸਾਨੀ ਨਾਲ ਰੇਲਵੇ ਅਤੇ ਸੜਕ ਰਾਹੀਂ ਪਾਕਿਸਤਾਨ ਅਤੇ ਏਸ਼ੀਆ ਦੇ ਹੋਰ ਦੇਸ਼ਾਂ ਵਿਚ ਭੇਜਿਆ ਜਾ ਸਕਦਾ ਹੈ। ਮਾਰਕਫੈਡ ਪਾਸੋਂ ਕਣਕ ਖਰੀਦਣ ਲਈ ਪਾਕਿਸਤਾਨ ਦੀਆਂ ਆਟਾ ਮਿੱਲਾਂ ਦੁਆਰਾ ਪੁੱਛ ਗਿੱਛ ਕੀਤੀ ਗਈ ਹੈ। ਇਹ ਯਤਨ ਕੀਤੇ ਜਾ ਰਹੇ ਹਨ ਕਿ ਭਾਰਤ ਸਰਕਾਰ ਪਾਸੋਂ ਨਿਰਯਾਤ ਦੇ ਇਸ ਰੂਟ ਲਈ ਮਨਜ਼ੂਰੀ ਲਈ ਜਾਵੇ ਅਤੇ ਪਾਕਿਸਤਾਨ ਦੀ ਸਰਕਾਰ ਕੋਲ ਇਹ ਮਸਲਾ ਉਠਾਇਆ ਜਾਵੇ ਕਿ ਉਹ ਕਣਕ, ਕਪਾਹ ਅਤੇ ਖੰਡ ਦੀ ਵਾਘਾ ਬਾਰਡਰ ਰਾਹੀਂ ਨਿਰਯਾਤ ਕਰਨ ਦੀ ਆਗਿਆ ਦੇਵੇ।

**ਗ੍ਰਾਮ ਵਿਕਾਸ**

102. ਪੇਂਡੂ ਖੇਤਰਾਂ ਵਿਚ ਰਹਿਣ ਵਾਲੇ ਲੋਕਾਂ ਦੇ ਜੀਵਨ ਪੱਧਰ ਵਿਚ ਸੁਧਾਰ ਲਿਆਉਣ ਲਈ ਸਾਲਾਨਾ ਯੋਜਨਾ 2004-05 ਵਿਚ 201.59 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਮੁੱਖ ਤੌਰ ਤੇ ਪੇਂਡੂ ਲੋਕਾਂ ਲਈ ਸਮਾਜਿਕ ਅਤੇ ਆਰਥਿਕ ਅਧਾਰਕ ਸੰਰਚਨਾ ਦੀ ਉਸਾਰੀ ਕਰਨ, ਬੁਨਿਆਦੀ ਸਹੂਲਤਾਂ ਅਤੇ ਸਵੈ ਜਾਂ ਉਜਰਤ ਰੋਜ਼ਗਾਰ ਦੇਣ ਤੇ ਦਿੱਤਾ ਜਾਵੇਗਾ ਤਾਂ ਕਿ ਪੇਂਡੂ ਲੋਕਾਂ ਦੇ ਸ਼ਹਿਰੀ ਖੇਤਰਾਂ ਵੱਲ ਪ੍ਰਵਾਸ ਨੂੰ ਰੋਕਿਆ ਜਾ ਸਕੇ।

103. ਸਰੀਰਕ ਅਤੇ ਸਮਾਜਿਕ ਅਧਾਰਕ ਸੰਰਚਨਾ ਦਾ ਵਿਕਾਸ ਪੇਂਡੂ ਅਰਥ ਵਿਵਸਥਾ ਦੇ ਸਮੁੱਚੇ ਵਿਕਾਸ ਵਿਚ ਇਕ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਸਾਲਾਨਾ ਯੋਜਨਾ 2004-05 ਵਿਚ "ਦੂਜੇ ਰਾਜ ਵਿੱਤ ਕਮਿਸ਼ਨ" ਅਧੀਨ 95.00 ਕਰੋੜ ਰੁਪਏ ਅਤੇ ਗਿਆਰ੍ਹਵੇਂ ਵਿੱਤ ਕਮਿਸ਼ਨ ਅਧੀਨ 31.33 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਤਾਂ ਕਿ ਰਾਜ ਵਿਚ ਪੰਚਾਇਤੀ ਰਾਜ ਸੰਸਥਾਵਾਂ (ਪੀ.ਆਰ.ਆਈਜ਼.) ਨੂੰ ਮਜ਼ਬੂਤ ਕੀਤਾ ਜਾ ਸਕੇ।

104. ਸਾਲਾਨਾ ਯੋਜਨਾ 2004-05 ਦੌਰਾਨ "ਸੰਪੂਰਣ ਗ੍ਰਾਮੀਣ ਰੋਜ਼ਗਾਰ ਯੋਜਨਾ" (ਐਸ.ਜੀ.ਆਰ.ਵਾਈ.) ਅਧੀਨ ਰੋਜ਼ਗਾਰ ਦੇ 35 ਲੱਖ ਕਾਰਜੀ ਦਿਨ ਪੈਦਾ ਕੀਤੇ ਜਾਣਗੇ ਜਿਨ੍ਹਾਂ ਲਈ 19.00 ਕਰੋੜ ਰੁਪਏ ਦਾ ਉਪਬੰਧ ਹੈ ਅਤੇ "ਸਵਰਨ ਜੈਅੰਤੀ ਗ੍ਰਾਮ ਸਵੈ-ਰੋਜ਼ਗਾਰ ਯੋਜਨਾ" (ਐਸ.ਜੀ.ਐਸ.ਵਾਈ.) ਅਧੀਨ 5.50 ਕਰੋੜ ਰੁਪਏ ਦੇ ਖਰਚੇ ਨਾਲ ਵੱਖ-ਵੱਖ ਸਵੈ-ਰੋਜ਼ਗਾਰ ਉਦਮਾਂ ਰਾਹੀਂ 8,000 ਸਵੈ-ਰੋਜ਼ਗਾਰੀ/ਲਾਭਪਾਤਰਾਂ ਦੀ ਸਹਾਇਤਾ ਕੀਤੀ ਜਾਵੇਗੀ। "ਇੰਦਰਾ ਆਵਾਸ ਯੋਜਨਾ" ਅਧੀਨ 10,560 ਘਰਾਂ ਅਤੇ (ਪੀ.ਐਮ.ਜੀ.ਵਾਈ.) ਸਕੀਮ ਅਧੀਨ "ਗ੍ਰਾਮੀਣ ਆਵਾਸ" ਸਕੀਮ ਅਧੀਨ 4400 ਘਰਾਂ ਦੀ ਉਸਾਰੀ/ਦਰਜਾ ਵਧਾਉਣ ਲਈ 11.80 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ। ਰਾਜ ਵਿਚ ਵਿਕਾਸ ਅਤੇ ਸਮਾਜ ਭਲਾਈ ਲਈ ਐਨ.ਆਰ.ਆਈਜ਼. ਦੇ ਯੋਗਦਾਨ ਨੂੰ ਵਧਾਉਣ ਲਈ 5.00 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ।

**ਸਿੰਜਾਈ**

105. ਪੰਜਾਬ ਕਿਉਂਕਿ ਇਕ ਖੇਤੀਬਾੜੀ ਵਾਲਾ ਰਾਜ ਹੈ ਇਸ ਲਈ ਖੇਤੀਬਾੜੀ ਵਿਕਾਸ ਨੂੰ ਉੱਚ ਤਰਜੀਹ ਦਿੱਤੀ ਜਾ ਰਹੀ ਹੈ। ਪੰਜਾਬ ਵਿਚ ਲੋੜ ਦੇ ਮੁਕਾਬਲੇ ਪਾਣੀ ਦੀ ਉਪਲਬਧਤਾ ਬਹੁਤ ਘੱਟ ਹੈ। ਇਸ ਲਈ ਪਾਣੀ ਸ੍ਰੋਤਾਂ ਦੀ ਪ੍ਰਤੀ ਯੂਨਿਟ ਪੈਦਾਵਾਰ ਨੂੰ ਅਧਿਕਤਮ ਕਰਨ ਲਈ ਇਹ ਯਤਨ ਕੀਤਾ ਗਿਆ ਹੈ ਕਿ ਪਾਣੀ ਦੀ ਉਪਲਬਧ ਹਰ ਬੂੰਦ ਨੂੰ ਸਿਆਣਪ ਨਾਲ ਅਤੇ ਧਿਆਨ ਨਾਲ ਇਸਤੇਮਾਲ ਕੀਤਾ ਜਾਵੇ।

106. ਸਾਡੀ ਸਰਕਾਰ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਨਾਲ ਭਾਰਤ ਦੀ ਸੁਪਰੀਮ ਕੋਰਟ ਦੁਆਰਾ 15 ਜਨਵਰੀ, 2002 ਨੂੰ ਦਿੱਤੇ ਗਏ ਫੈਸਲੇ ਤੇ ਡੂੰਘੀ ਚਿੰਤਾ ਦਾ ਪ੍ਰਗਟਾਵਾ ਕਰਦੀ ਹੈ ਜਿਸ ਵਿਚ ਹਰਿਆਣਾ ਦੇ ਮੁਕੱਦਮੇ ਬਾਰੇ ਡਿਗਰੀ ਦਿੰਦੇ ਹੋਏ ਰਾਵੀ ਬਿਆਸ ਦੇ ਵਾਧੂ ਪਾਣੀ ਨੂੰ ਹਰਿਆਣਾ ਲੈ ਜਾਣ ਲਈ ਸਤਲੁਜ, ਯਮਨਾ ਲਿੰਕ ਨਹਿਰ ਦੀ ਉਸਾਰੀ ਦੀ ਆਗਿਆ ਦੇ ਦਿੱਤੀ ਹੈ। ਮੇਰੀ ਸਰਕਾਰ ਰਾਜ ਅਤੇ ਇਸ ਦੇ ਮਿਹਨਤਕਸ਼ ਕਿਸਾਨਾਂ ਦੇ ਹਿੱਤਾਂ ਦੀ ਸੁਰੱਖਿਆ ਲਈ ਪੂਰਨ ਤੌਰ ਤੇ ਵਚਨਬੱਧ ਹੈ ਜਿਨ੍ਹਾਂ ਦੀ ਦੱਖਣੀ-ਪੱਛਮੀ ਜ਼ਿਲ੍ਹਿਆਂ ਵਿਚ ਨੌ ਲੱਖ ਏਕੜ ਨਾਲੋਂ ਵੱਧ ਜ਼ਮੀਨ ਪਾਣੀ ਦੇ ਹਰਿਆਣਾ ਵੱਲ ਜਾਣ ਨਾਲ ਅਸਲੋਂ ਬੰਜਰ ਹੋ ਜਾਵੇਗੀ। ਜਦ ਕਿ ਰਾਜ ਸਰਕਾਰ ਭਾਰਤ ਦੀ ਸੁਪਰੀਮ ਕੋਰਟ ਅਤੇ ਰਾਵੀ ਤੇ ਬਿਆਸ ਜਲ ਟ੍ਰਿਬਿਊਨਲ ਦੇ ਸਨਮੁੱਖ ਰਾਜਾਂ ਦੇ ਮੁਕੱਦਮੇ ਦੀ ਜ਼ੋਰ ਸ਼ੋਰ ਨਾਲ ਪੈਰਵੀ ਕਰ ਰਹੀ ਹੈ। ਮੈਂ ਇਸ ਅਜ਼ੀਮ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮਤਾ ਪਾਸ ਕਰਕੇ ਸਰਕਾਰ ਨੂੰ ਸਾਰੇ ਸੰਭਵ ਪ੍ਰਸ਼ਾਸਕੀ ਅਤੇ ਕਾਨੂੰਨੀ ਤਰੀਕੇ ਅਪਣਾਉਣ ਲਈ ਅਧਿਕਾਰਤ ਕੀਤਾ ਹੈ ਤਾਂ ਜੋ ਰਾਜ ਦੇ ਹਿੱਤਾਂ ਦੀ ਰੱਖਿਆ ਕੀਤੀ ਜਾ ਸਕੇ ਅਤੇ ਭਾਰਤ ਦੀ ਮਾਨਯੋਗ ਸੁਪਰੀਮ ਕੋਰਟ ਦੇ ਹਾਲ ਵਿਚ ਦਿੱਤੇ ਗਏ ਹੁਕਮ ਦੇ ਸਿੱਟੇ ਵਜੋਂ ਹੋਣ ਵਾਲੇ ਨੁਕਸਾਨ ਤੋਂ ਰਾਜ ਨੂੰ ਬਚਾਇਆ ਜਾ ਸਕੇ।

107. ਪੰਜਾਬ ਵਿਚ ਨਹਿਰਾਂ, ਰਜਵਾਹਿਆਂ ਅਤੇ ਸੂਇਆਂ ਦਾ 14,500 ਕਿਲੋਮੀਟਰ ਤੋਂ ਵੀ ਵੱਧ ਫੈਲਿਆ ਇਕ ਵੱਡਾ ਨੈਟਵਰਕ ਹੈ। ਕਾਫ਼ੀ ਲੰਬੇ ਸਮੇਂ ਤੋਂ ਇਨ੍ਹਾਂ ਦੀ ਸਾਂਭ ਸੰਭਾਲ ਵਿਚ ਕਮੀ ਕਾਰਨ ਕਿਸਾਨਾਂ ਨੂੰ ਨਹਿਰਾਂ ਦੇ ਆਖਰੀ ਪੜਾਅ ਤੇ ਪਾਣੀ ਦੀ ਉਚਿਤ ਸਪਲਾਈ ਪ੍ਰਾਪਤ ਨਹੀਂ ਹੋ ਰਹੀ। ਰਾਜ ਸਰਕਾਰ ਆਬਿਆਨਾ ਲਗਾ ਕੇ ਤਰਜੀਹ ਦੇ ਆਧਾਰ ਤੇ ਨਹਿਰਾਂ ਦੇ ਆਖਰੀ ਪੜਾਅ ਤੇ ਕਿਸਾਨਾਂ ਨੂੰ ਪਾਣੀ ਦੀ ਉਪਲਬਧਤਾ ਸੁਨਿਸ਼ਚਿਤ ਕਰਨ ਦਾ ਯਤਨ ਕਰੇਗੀ। ਇਸ ਟੀਚੇ ਨੂੰ ਪੂਰਾ ਕਰਨ ਲਈ ਇਸ ਗੱਲ ਦਾ ਫੈਸਲਾ ਕੀਤਾ ਗਿਆ ਹੈ ਕਿ ਵਿਸ਼ੇਸ਼ ਕਰਕੇ ਨਹਿਰਾਂ ਅਤੇ ਸਿੰਜਾਈ ਕਾਰਜਾਂ ਦੇ ਵਿਕਾਸ ਅਤੇ ਸਾਂਭ-ਸੰਭਾਲ ਲਈ ਆਬਿਆਨਾ ਰੈਵਿਨੀਊ ਨੂੰ ਸਮੁੱਚੇ ਤੌਰ ਤੇ ਮਖਸੂਸ ਕੀਤਾ ਜਾਵੇ। ਰਾਜ ਵਿਚ ਪਾਣੀ ਦੀ ਸੰਭਾਲ ਅਤੇ ਸਤਹੀ ਅਤੇ ਜਮੀਨਦੋਜ਼ ਪਾਣੀ ਸ੍ਰੋਤਾਂ ਦੀ ਵੱਧ ਤੋਂ ਵੱਧ ਵਰਤੋਂ ਲਈ ਪ੍ਰਭਾਵਕਾਰੀ ਤਰੀਕੇ ਅਪਨਾਉਣ ਦੀ ਵੀ ਤਜਵੀਜ਼ ਹੈ। ਇਸ ਲਈ ਇਕ ਨਵੇਂ ਕਾਨੂੰਨ ਦੀ ਸਿਰਜਣਾ ਦੀ ਤਜਵੀਜ਼ ਦਿੱਤੀ ਗਈ ਹੈ। ਇਹ ਤਜਵੀਜ਼ ਵੀ ਦਿੱਤੀ ਜਾਂਦੀ ਹੈ ਕਿ ਪੁਰਾਤਨ ਉੱਤਰੀ ਭਾਰਤ ਨਹਿਰ ਅਤੇ ਡ੍ਰੇਨੇਜ ਐਕਟ 1873 ਦੀ ਥਾਂ ਤੇ ਇਕ ਨਵਾਂ ਐਕਟ ਬਣਾਇਆ ਜਾਵੇ ਜਿਸ ਵਿਚ ਪਾਣੀ ਸ੍ਰੋਤਾਂ ਦੇ ਬਿਹਤਰ ਪ੍ਰਬੰਧ ਤੇ ਧਿਆਨ ਕੇਂਦਰਿਤ ਕੀਤਾ ਜਾਵੇ।

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

108. ਪਾਣੀ ਦੀ ਅਤਿ ਅਧਿਕ ਲੋੜ ਨੂੰ ਪੂਰਾ ਕਰਨ ਲਈ ਅਤੇ ਅੰਤਰਰਾਜੀ ਇਕਰਾਰਨਾਮੇ ਅਨੁਸਾਰ ਜੰਮੂ-ਕਸ਼ਮੀਰ ਅਤੇ ਪੰਜਾਬ ਨੂੰ ਸਿੰਜਾਈ ਸਹੂਲਤਾਂ ਉਪਲਬਧ ਕਰਨ ਲਈ ਰਣਜੀਤ ਸਾਗਰ ਡੈਮ ਦੀ ਪੂਰਨ ਸਮਰੱਥਾ ਦਾ ਲਾਭ ਉਠਾਉਂਦੇ ਹੋਏ ਮੇਰੀ ਸਰਕਾਰ ਸ਼ਾਹਪੁਰ ਕੰਢੀ ਡੈਮ ਪ੍ਰਾਜੈਕਟ ਦੀ ਉਸਾਰੀ ਤਰਜੀਹੀ ਆਧਾਰ ਤੇ ਕਰਨ ਦੀ ਤਜਵੀਜ਼ ਦਿੰਦੀ ਹੈ। ਇਸ ਮੰਤਵ ਲਈ ਇਕ ਢੁੱਕਵੇਂ ਅਤੇ ਚੱਲਣਸ਼ੀਲ ਢਾਂਚੇ ਨੂੰ ਬਣਾਉਣ ਬਾਰੇ ਕਾਰਗੁਜ਼ਾਰੀ ਕੀਤੀ ਜਾ ਰਹੀ ਹੈ।

**ਬਿਜਲੀ**

109. ਸਾਡੀ ਸਰਕਾਰ ਪੰਜਾਬ ਦੇ ਲੋਕਾਂ ਨੂੰ ਵਾਜਬ ਦਰਾਂ ਤੇ ਪਾਣੀ ਤੇ ਬਿਜਲੀ ਦੀ 24 ਘੰਟੇ ਸਪਲਾਈ ਨੂੰ ਸੁਨਿਸ਼ਚਤ ਕਰਨ ਲਈ ਪੂਰੀ ਤਰ੍ਹਾਂ ਵਚਨਬੱਧ ਹੈ। ਫੰਡਾਂ ਦੀ ਤੰਗੀ ਦੇ ਬਾਵਜੂਦ ਪੰਜਾਬ ਰਾਜ ਬਿਜਲੀ ਬੋਰਡ ਸਾਲ 2003-04 ਵਿਚ ਝੋਨੇ ਲਈ ਬਿਜਲੀ ਦੀ ਲੋੜੀਂਦੀ ਸਪਲਾਈ ਕਰਨ ਅਤੇ 5538 ਮੈਗਾਵਾਟ ਬਿਜਲੀ ਦੀ ਅਧਿਕਤਮ ਮੰਗ ਨੂੰ ਪੂਰਾ ਕਰਨ ਵਿਚ ਸਫ਼ਲ ਰਿਹਾ ਹੈ। ਜਦ ਕਿ ਸਾਲ 2002-03 ਵਿਚ ਇਹ ਮੰਗ 5387 ਮੈਗਾਵਾਟ ਸੀ। ਆਉਣ ਵਾਲੇ ਸਾਲਾਂ ਵਿਚ ਬਿਜਲੀ ਦੀ ਵਧ ਰਹੀ ਮੰਗ ਨੂੰ ਪੂਰਾ ਕਰਨ ਲਈ ਨਾਥੱਪਾ ਝਾਕਰੀ, ਟੇਹਰੀ ਨਾਲ ਬਿਜਲੀ ਖਰੀਦ ਇਕਰਾਰਨਾਮੇ ਕੀਤੇ ਗਏ ਹਨ ਅਤੇ ਐਨ.ਟੀ.ਪੀ.ਸੀ. ਅਤੇ ਐਨ.ਐਚ.ਪੀ.ਸੀ. ਦੇ ਨਵੇਂ ਪ੍ਰਾਜੈਕਟਾਂ ਦੇ ਸਬੰਧ ਵਿਚ ਵੀ ਅਜਿਹਾ ਕੀਤਾਂ ਗਿਆ ਹੈ। ਵਰਤਮਾਨ ਬਿਜਲੀ ਘਾਟੇ ਨੂੰ ਪੂਰਾ ਕਰਨ ਲਈ ਅਤੇ ਭਵਿੱਖਤ ਮੰਗ ਨੂੰ ਪੂਰਾ ਕਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਨੇ ਦਸਵੀਂ ਪੰਜ ਸਾਲਾ ਯੋਜਨਾ ਦੌਰਾਨ 1795 ਮੈਗਾਵਾਟ ਵਧੀਕ ਬਿਜਲੀ ਦੀ ਯੋਜਨਾ ਬਣਾਈ ਹੈ। ਪੰਜਾਬ ਰਾਜ ਬਿਜਲੀ ਬੋਰਡ ਨੇ ਦਸਵੀਂ ਪੰਜ ਸਾਲਾ ਯੋਜਨਾ ਲਈ ਨਵੇਂ ਪ੍ਰਾਜੈਕਟਾਂ ਲਈ ਪਾਵਰ ਟ੍ਰੇਡਿੰਗ ਕਾਰਪੋਰੇਸ਼ਨ ਨਾਲ ਲੰਬੀ ਮਿਆਦ ਲਈ ਇਕਰਾਰਨਾਮੇ ਕਰਨ ਦਾ ਫ਼ੈਸਲਾ ਕੀਤਾ ਹੈ, ਜਿਸ ਕਾਰਪੋਰੇਸ਼ਨ ਤੋਂ 700-750 ਮੈਗਾਵਾਟ ਸਮਰੱਥਾ ਦੀ ਪ੍ਰਾਪਤੀ ਦੀ ਸੰਭਾਵਨਾ ਹੈ। ਰਾਜ ਵਿਚ ਵਧੀਕ ਬਿਜਲੀ ਦੀ ਪੈਦਾਵਾਰ ਲਈ ਜੀ.ਐਚ.ਟੀ.ਪੀ. ਲਹਿਰਾਂ ਮੁਹੱਬਤ ਪੱਧਰ-II (2x250 ਮੈਗਾਵਾਟ) ਦੀ ਉਸਾਰੀ ਨੂੰ ਸਰਵਉੱਚ ਤਰਜੀਹ ਦਿੱਤੀ ਗਈ ਹੈ। ਇਸ ਤੋਂ ਇਲਾਵਾ ਪੰਜਾਬ ਐਨ.ਐਚ.ਪੀ.ਸੀ., ਐਨ.ਟੀ.ਪੀ.ਸੀ. ਅਤੇ ਐਨ.ਪੀ.ਸੀ.ਆਈ.ਐਲ. ਤੋਂ 25—30 ਪ੍ਰਤੀਸ਼ਤ ਤੱਕ ਬਿਜਲੀ ਦੀ ਪ੍ਰਾਪਤੀ ਕਰਨ ਦਾ ਇਰਾਦਾ ਰੱਖਦਾ ਹੈ ਜੋ ਪ੍ਰਾਜੈਕਟ ਅਗਲੇ ਪੰਜ ਸਾਲਾਂ ਵਿਚ ਕਮਿਸ਼ਨਡ ਕੀਤੇ ਜਾਣਗੇ।

110. ਪੰਜਾਬ ਰਾਜ ਬਿਜਲੀ ਬੋਰਡ ਨੇ ਆਪਣੇ ਮੌਜੂਦਾ ਬਿਜਲੀ ਪਲਾਂਟਾਂ ਦੇ ਨਵੀਨੀਕਰਨ ਅਤੇ ਆਧੁਨਿਕੀਕਰਨ ਕਰਨ ਦਾ ਉਤਸ਼ਾਹਜਨਕ ਪ੍ਰੋਗਰਾਮ ਬਣਾਇਆ ਹੈ ਤਾਂ ਕਿ ਉਨ੍ਹਾਂ ਦੀ ਸਮਰੱਥਾ ਦਾ ਵੱਧ ਤੋਂ ਵੱਧ ਲਾਭ ਪ੍ਰਾਪਤ ਕੀਤਾ ਜਾ ਸਕੇ। ਖਪਤਕਾਰ ਲਈ ਨਿਰੰਤਰ ਬਿਜਲੀ ਸਪਲਾਈ ਸੁਨਿਸ਼ਚਤ ਕਰਨ ਲਈ ਮੌਜੂਦਾ ਟ੍ਰਾਂਸਮਿਸ਼ਨ ਅਤੇ ਸਬ-ਟ੍ਰਾਂਸਮਿਸ਼ਨ ਪ੍ਰਣਾਲੀਆਂ ਨੂੰ ਵੀ ਹੱਥ ਵਿਚ ਲਿਆ ਗਿਆ ਹੈ। ਪੰਜਾਬ ਰਾਜ ਬਿਜਲੀ ਬੋਰਡ ਨੇ ਸਾਲ 2002-03 ਦੌਰਾਨ ਟੀ. ਅਤੇ ਡੀ. ਘਾਟਿਆਂ ਵਿਚ ਕਮੀ ਕਰਕੇ 24.67 ਪ੍ਰਤੀਸ਼ਤ ਤੱਕ ਲੈ ਆਂਦਾ ਹੈ ਜੋ ਪ੍ਰਤੀਸ਼ਤਤਾ ਦੇਸ਼ ਵਿਚ ਸਭ ਤੋਂ ਘੱਟ ਹੈ, ਜਿਸ ਨਾਲ ਪਿਛਲੇ ਤਿੰਨ ਸਾਲਾਂ ਦੌਰਾਨ ਲਗਭਗ 6 ਪ੍ਰਤੀਸ਼ਤ ਸਮੂਹਕ ਕਮੀ ਹੋਈ ਹੈ। 10ਵੀਂ ਪੰਜ ਸਾਲਾ

ਯੋਜਨਾ ਦੇ ਅਖੀਰ ਤੇ ਇਨ੍ਹਾਂ ਘਾਟਿਆਂ ਵਿਚ 20 ਪ੍ਰਤੀਸ਼ਤ ਹੋਰ ਕਮੀ ਕਰਨ ਦੀ ਯੋਜਨਾ ਹੈ। ਬਾਕੀ ਰਹਿੰਦੇ ਸਭ ਪਿੰਡਾਂ ਨੂੰ ਸ਼ਹਿਰੀ ਪੱਧਤੀ ਤੇ 24 ਘੰਟੇ ਬਿਜਲੀ ਸਪਲਾਈ ਕਰਨ ਦੀ ਇਕ ਸਕੀਮ ਸ਼ੁਰੂ ਕੀਤੀ ਗਈ ਹੈ। ਇਸ ਸਕੀਮ ਅਧੀਨ ਸਾਲ 2004-05 ਦੌਰਾਨ 250.00 ਕਰੋੜ ਰੁਪਏ ਦੀ ਲਾਗਤ ਨਾਲ 4008 ਪਿੰਡਾਂ ਨੂੰ ਕਵਰ ਕੀਤਾ ਜਾਵੇਗਾ।

111. ਸਾਡੀ ਸਰਕਾਰ ਬਿਜਲੀ ਐਕਟ-2003 ਅਧੀਨ ਬਿਜਲੀ ਸੈਕਟਰ ਵਿਚ ਸੁਧਾਰ ਲਿਆਉਣ ਲਈ ਪੂਰਨ ਤੌਰ ਤੇ ਵਚਨਬੱਧ ਹੈ ਜਿਸ ਦਾ ਮੁੱਖ ਉਦੇਸ਼ ਵਪਾਰਕ ਚਲਣਸ਼ੀਲਤਾ ਹਾਸਿਲ ਕਰਨ ਅਤੇ ਸਮਾਜ ਦੇ ਸਾਰੇ ਵਰਗਾਂ ਨੂੰ ਸਮਰੱਥਾਯੋਗ ਖਰੀਦ ਕੀਮਤਾਂ ਤੇ ਨਿਰਭਰ ਕਰਨ ਯੋਗ ਬਿਜਲੀ ਉਪਲਬਧ ਕਰਨਾ ਹੈ। ਵੱਖ-ਵੱਖ ਪ੍ਰਾਜੈਕਟਾਂ/ ਪ੍ਰੋਗਰਾਮਾਂ ਨੂੰ ਲਾਗੂ ਕਰਨ ਲਈ ਸਾਲਾਨਾ ਯੋਜਨਾ 2004-05 ਵਿਚ 801.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਊਰਜਾ ਦੇ ਗੈਰ-ਰਵਾਇਤੀ ਸ੍ਰੋਤ :**

112. ਪੀ.ਈ.ਡੀ.ਏ. ਊਰਜਾ ਦੇ ਗੈਰ-ਰਵਾਇਤੀ ਸ੍ਰੋਤਾਂ ਅਤੇ ਊਰਜਾ ਸੰਭਾਲ ਪ੍ਰੋਗਰਾਮਾਂ ਦੇ ਵਾਧੇ ਤੇ ਵਿਕਾਸ ਲਈ ਰਾਜ ਦੀ ਨੋਡਲ ਏਜੰਸੀ ਵਜੋਂ ਕਾਰਜ ਕਰ ਰਹੀ ਹੈ। ਪੇਡਾ ਨੇ ਸਾਲ 2003-04 ਦੌਰਾਨ ਪਿੰਡ ਖਟਕੜ ਕਲਾਂ ਜ਼ਿਲ੍ਹਾ ਨਵਾਂ ਸ਼ਹਿਰ ਵਿਖੇ 200 ਕਿਲੋਵਾਟ ਪਾਵਰ ਸੋਲਰ ਫੋਟੋਵੋਲਟਿਕ ਗ੍ਰਿਡ ਇੰਟਰਐਕਟਿਵ ਪਾਵਰ ਪਲਾਂਟ ਨੂੰ ਸਥਾਪਿਤ ਤੇ ਕਮਿਸ਼ੰਡ ਕੀਤਾ ਹੈ। ਸਾਲ 2003-04 ਦੌਰਾਨ ਪ੍ਰਾਈਵੇਟ ਡਿਵੈਲਪਰਜ਼ ਦੁਆਰਾ ਉਸਾਰੀ, ਮਲਕੀਅਤ ਤੇ ਕਾਰਜਸ਼ੀਲਤਾ ਦੇ ਆਧਾਰ ਤੇ ਕੋਟਲਾ ਬ੍ਰਾਂਚ ਨਹਿਰ ਤੇ ਤਿੰਨ ਨੰਬਰ ਐਮ.ਐਚ.ਪੀਜ਼. (ਕੁੱਲ ਸਮਰੱਥਾ 4.2 ਮੈਗਾਵਾਟ) ਸਥਾਪਿਤ ਕੀਤੇ ਹਨ। ਹੈਬ੍ਰੋਵਾਲ ਡੇਅਰੀ ਕੰਪਲੈਕਸ ਲੁਧਿਆਣਾ ਇਕ ਮੈਗਾਵਾਟ ਬਿਜਲੀ ਪ੍ਰਾਜੈਕਟ 14.34 ਕਰੋੜ ਰੁਪਏ ਦੀ ਲਾਗਤ ਨਾਲ ਮੁਕੰਮਲ ਕੀਤਾ ਜਾ ਰਿਹਾ ਹੈ। ਪੇਡਾ (ਪੀ.ਈ.ਡੀ.ਏ.) ਨੇ ਸਾਲ 2004-05 ਦੌਰਾਨ ਰਾਜ ਵਿਚ 1000 ਐਸ.ਪੀ.ਵੀ. ਜਲਪੰਪ, 1000 ਐਸ.ਪੀ.ਵੀ. ਸਟ੍ਰੀਟ ਲਾਈਟਾਂ, 500 ਐਸ.ਪੀ.ਵੀ. ਘਰੇਲੂ ਰੋਸ਼ਨੀ ਪ੍ਰਣਾਲੀਆਂ ਅਤੇ 2500 ਪਰਿਵਾਰਕ ਆਕਾਰ ਦੇ ਬਾਇਓਗੈਸ ਪਲਾਂਟ ਲਗਾਉਣ ਦੀ ਯੋਜਨਾ ਬਣਾਈ ਹੈ। ਪੁਸ਼ਪਾ ਗੁਜਰਾਲ ਸਾਇੰਸ ਸਿਟੀ, ਕਪੂਰਥਲਾ ਵਿਖੇ ਰਾਜ ਊਰਜਾ ਪਾਰਕ ਕੇਂਦਰੀ ਸਹਾਇਤਾ ਨਾਲ ਮੁਕੰਮਲ ਕੀਤਾ ਜਾਵੇਗਾ। ਬੀ.ਓ.ਓ. ਦੇ ਆਧਾਰ ਤੇ 6 ਮੈਗਾਵਾਟ ਬਾਇਓਮਾਸ ਆਧਾਰਿਤ ਬਿਜਲੀ ਪਲਾਂਟ ਅਗਲੇ ਸਾਲ ਦੌਰਾਨ ਮੁਕੰਮਲ ਕੀਤੇ ਜਾਣਗੇ। ਪੀ.ਈ.ਡੀ.ਏ. ਦੁਆਰਾ ਉਸਾਰੀ, ਮਲਕੀਅਤੀ ਤੇ ਕਾਰਜਸ਼ੀਲਤਾ (ਬੀ.ਓ.ਓ.) ਦੇ ਆਧਾਰ ਤੇ ਮਿੰਨੀ/ਮਾਈਕਰੋ ਹਾਈਡਲ ਪ੍ਰਾਜੈਕਟਾਂ ਨੂੰ ਵਿਕਸਤ ਕਰਨ ਲਈ ਮੁੱਖ ਯੋਜਨਾ ਤਿਆਰ ਕੀਤੀ ਜਾਵੇਗੀ ਅਤੇ 7.50 ਮੈਗਾਵਾਟ ਦੀ ਸਮਰੱਥਾ ਵਾਲੇ 13 ਮਿਨੀ/ਮਾਈਕਰੋ ਹਾਈਡਲ ਪ੍ਰਾਜੈਕਟਾਂ ਨੂੰ ਬੀ.ਓ.ਓ. ਦੇ ਆਧਾਰ ਤੇ ਪ੍ਰਾਈਵੇਟ ਵਿਕਾਸ ਦਰਾਂ ਦੁਆਰਾ ਮੁਕੰਮਲ ਅਤੇ ਚਾਲੂ ਕੀਤਾ ਜਾਵੇਗਾ।

**ਵਿਗਿਆਨਕ ਖੋਜ :**

113. ਪੁਸ਼ਪਾ ਗੁਜਰਾਲ ਸਾਇੰਸ ਸਿਟੀ (ਪੀ.ਜੀ.ਐਸ.ਸੀ.) ਜੋ ਸਾਇੰਸ ਤੇ ਤਕਨਾਲੋਜੀ ਦੇ ਵੱਖ-ਵੱਖ ਤੱਥਾਂ ਬਾਰੇ ਜਾਗਰੂਕਤਾ ਪੈਦਾ ਕਰਨ ਵਾਲਾ ਅੰਤਰਰਾਸ਼ਟਰੀ ਪੱਧਰ ਦਾ ਵਿਗਿਆਨ ਕੇਂਦਰ ਹੈ, ਦੀ ਸਥਾਪਨਾ ਜਲੰਧਰ-ਕਪੂਰਥਲਾ ਰਾਜ ਸ਼ਾਹ੍ਹਰਾਹ ਤੇ 71

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਏਕੜ ਜ਼ਮੀਨ ਵਿਚ ਸਥਾਪਿਤ ਕੀਤਾ ਜਾ ਰਿਹਾ ਹੈ। ਸਾਇੰਸ ਸਿਟੀ ਜੋ ਭਾਰਤ ਸਰਕਾਰ ਅਤੇ ਪੰਜਾਬ ਸਰਕਾਰ ਦਾ 100 ਕਰੋੜ ਰੁਪਏ ਦਾ ਸਾਂਝਾ ਪ੍ਰਾਜੈਕਟ ਹੈ ਇਹ ਜਲੰਧਰ ਤੋਂ 13 ਕਿਲੋਮੀਟਰ ਅਤੇ ਕਪੂਰਥਲਾ ਤੋਂ 6 ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ। ਵਿਗਿਆਨ ਦੇ ਪ੍ਰਦਰਸ਼ਨਾਂ ਤੋਂ ਇਲਾਵਾ ਸਾਇੰਸ ਸਿਟੀ ਵਿਚ ਵਿਸ਼ਵ-ਦਰਜੇ ਦੇ ਆਕਰਸ਼ਣ ਜਿਵੇਂ ਕਿ ਸਪੇਸ ਥੀਏਟਰ ਫਲਾਈਟ ਸਿਮੂਲੇਟਰ, ਵਰਚੁਅਲ ਰੀਐਲਟੀ ਅਤੇ ਲੇਜ਼ਰ ਸ਼ੋਅਜ਼ ਤੇ ਪਾਣੀ ਦੀਆਂ ਖੇਡਾਂ ਅਤੇ ਬੋਟ ਦੀ ਸੈਰ ਆਦਿ ਹੋਣਗੇ। ਇਸ ਪ੍ਰਤਿਸ਼ਠਾ ਪ੍ਰਾਜੈਕਟ ਦੀ ਸਥਾਪਨਾ ਰਿਵਾਜੀ ਸਾਇੰਸ ਸਿੱਖਿਆ ਦੇ ਪੂਰਕ ਵਜੋਂ ਨੌਜਵਾਨ ਮਨਾਂ ਵਿਚ ਸਿਰਜਨਾਤਮਿਕਤਾ ਪੈਦਾ ਕਰਨ ਅਤੇ ਲੋਕਾਂ ਵਿਚ ਵਿਗਿਆਨਕ ਰੁਚੀ ਪੈਦਾ ਕਰਨ ਲਈ ਕੀਤੀ ਜਾ ਰਹੀ ਹੈ। ਰਾਜ ਸਰਕਾਰ ਇਸ ਪ੍ਰਾਜੈਕਟ ਨੂੰ ਜ਼ਰੂਰੀ ਆਧਾਰਕ ਸੰਰਚਨਾ ਸਹਾਇਤਾ ਦੇ ਰਹੀ ਹੈ ਜਦ ਕਿ ਭਾਰਤ ਸਰਕਾਰ ਇਸ ਲਈ 42.11 ਕਰੋੜ ਰੁਪਏ ਦਾ ਸਹਾਇਤਾ ਅਨੁਦਾਨ ਦੇ ਚੁੱਕੀ ਹੈ ਜਿਸ ਦੀ ਵਰਤੋਂ ਇਮਾਰਤਾਂ ਅਤੇ ਪ੍ਰਦਰਸ਼ਨਾਂ ਤੇ ਕੀਤੀ ਜਾ ਚੁੱਕੀ ਹੈ। ਇਹ ਪ੍ਰਾਜੈਕਟ ਛੇਤੀ ਹੀ ਜਨਤਾ ਲਈ ਖੋਲ੍ਹੇ ਜਾਣ ਦੀ ਸੰਭਾਵਨਾ ਹੈ।

**ਉਦਯੋਗ :**

114. ਰਾਜ ਸਰਕਾਰ ਉਦਯੋਗ ਅਤੇ ਕਾਮਰਸ ਵਿਭਾਗ ਰਾਹੀਂ ਪ੍ਰਾਈਵੇਟ ਨਿਵੇਸ਼ ਨੂੰ ਆਕ੍ਰਸ਼ਿਤ ਕਰਨ ਅਤੇ ਵਿਸ਼ਵ ਪੱਧਰ ਦੀ ਆਧਾਰਕ ਸੰਰਚਨਾ ਬਣਾਉਣ ਅਤੇ ਵਰਤਮਾਨ ਆਧਾਰਕ ਸੰਰਚਨਾ ਦੇ ਦਰਜੇ ਨੂੰ ਉੱਚਾ ਚੁੱਕਣ ਲਈ ਜ਼ੋਰਦਾਰ ਯਤਨ ਕਰ ਰਹੀ ਹੈ ਤਾਂ ਕਿ ਪੰਜਾਬ ਰਾਜ ਬਾਰੇ ਇਹ ਪ੍ਰਭਾਵ ਪਾਇਆ ਜਾ ਸਕੇ ਕਿ ਇਹ ਨਿਵੇਸ਼ ਲਈ ਅਨੁਕੂਲ ਮੰਜ਼ਿਲ ਹੈ।

115. ਰਾਜ ਸਰਕਾਰ ਨੇ 1 ਅਪ੍ਰੈਲ, 2003 ਤੋਂ ਇਕ ਨਵੀਂ ਉਦਯੋਗਿਕ ਨੀਤੀ ਨੂੰ ਅਧਿਸੂਚਿਤ ਕੀਤਾ ਹੈ ਜਿਸ ਦਾ ਉਦੇਸ਼ ਆਧਾਰਕ ਸੰਰਚਨਾ ਪੈਦਾ ਕਰਕੇ, ਵਿਨਿਯਮ ਨੂੰ ਘਟਾਅ ਕੇ ਅਤੇ ਆਮ ਸੁਵਿਧਾ ਲਈ ਨਿਵੇਸ਼ ਦੇ ਵਾਤਾਵਰਣ ਨੂੰ ਅਨੁਕੂਲ ਬਣਾ ਰਹੀ ਹੈ ਅਤੇ ਤਕਨਾਲੋਜੀ ਵਿਚ ਸੁਧਾਰ ਲਿਆ ਕੇ ਉਤਪਾਦਾਂ ਦੀ ਕਿਸਮ ਵਿਚ ਸੁਧਾਰ ਕਰਕੇ ਅਤੇ ਮੰਡੀਕਰਣ ਰਾਹੀਂ ਮੌਜੂਦਾ ਉਦਯੋਗ ਨੂੰ ਮੁਕਾਬਲੇ ਵਾਲਾ ਅਤੇ ਮਜ਼ਬੂਤ ਬਣਾ ਰਹੀ ਹੈ। ਕਿਉਂਕਿ ਤਕਨਾਲੋਜੀ, ਲਾਗਤ ਅਤੇ ਮੁਕਾਬਲੇ ਲਈ ਇਕ ਅਹਿਮ ਤੱਤ ਹੈ ਇਸ ਲਈ ਰਾਜ ਸਰਕਾਰ ਮੌਜੂਦਾ ਛੋਟੇ ਪੈਮਾਨੇ ਦੀਆਂ ਉਦਯੋਗਿਕ ਇਕਾਈਆਂ ਨੂੰ ਉਤਸ਼ਾਹਿਤ ਕਰ ਰਹੀ ਹੈ ਕਿ ਉਹ ਆਪਣਾ ਆਧੁਨਿਕੀਕਰਣ ਕਰਨ ਅਤੇ ਤਕਨਾਲੋਜੀ ਦੇ ਦਰਜੇ ਨੂੰ ਵਧਾਉਣ ਤਾਂ ਕਿ ਡਬਲੀਯੂ.ਟੀ.ਓ. ਦੀਆਂ ਚੁਣੌਤੀਆਂ ਦਾ ਸਾਹਮਣਾ ਕੀਤਾ ਜਾ ਸਕੇ। ਇਸ ਲਈ ਸਰਕਾਰ ਨੇ ਅਜਿਹੀਆਂ ਇਕਾਈਆਂ ਨੂੰ ਪੂੰਜੀਗਤ ਸਬਸਿਡੀ ਉਪਲਬਧ ਕਰਨ ਲਈ ਇਕ ਸਕੀਮ ਬਣਾਈ ਹੈ। ਨਿਰਯਾਤ ਕਰਨ ਵਾਲੇ ਯੂਨਿਟਾਂ ਲਈ ਭਾੜਾ ਸਮਾਨੀਕਰਨ ਸਹਾਇਤਾ ਸਕੀਮ ਵੀ ਤਿਆਰ ਕੀਤੀ ਗਈ ਹੈ। ਸਬਸਿਡੀ ਦੀ ਵੰਡ ਦੇ ਸਬੰਧ ਵਿਚ ਇਨ੍ਹਾਂ ਸਕੀਮਾਂ ਨੂੰ ਲਾਗੂ ਕਰਨ ਲਈ ਸਾਲਾਨਾ ਯੋਜਨਾ 2004-05 ਵਿਚ 50.00 ਕਰੋੜ ਰੁਪਏ ਦੀ ਰਕਮ ਉਪਲਬਧ ਕੀਤੀ ਗਈ ਹੈ। ਇਸ ਤੋਂ ਇਲਾਵਾ ਇਸ ਨੀਤੀ ਅਧੀਨ ਰਾਜ ਵਿਚ ਛੋਟੇ ਪੈਮਾਨੇ ਦੀਆਂ ਬਿਮਾਰ ਉਦਯੋਗਿਕ ਇਕਾਈਆਂ ਨੂੰ ਮੁੜ ਸੁਰਜੀਤ ਕਰਨ ਲਈ ਇਕ ਵਿਧੀ ਨਿਰਧਾਰਿਤ ਕੀਤੀ ਗਈ ਹੈ। ਖੇਤੀਬਾੜੀ ਤੇ ਆਧਾਰਿਤ ਖੁਰਾਕ ਪ੍ਰਾਸੈਸਿੰਗ ਉਦਯੋਗ ਅਤੇ ਸੂਚਨਾ ਤਕਨਾਲੋਜੀ ਅਤੇ ਇਲੈਕਟ੍ਰਾਨਿਕਸ ਉਦਯੋਗਾਂ ਲਈ ਲਾਭਾਂ ਦਾ ਇਕ ਵਿਸ਼ੇਸ਼ ਪੈਕੇਜ ਉਪਲਬਧ ਕੀਤਾ ਗਿਆ ਹੈ।

116. ਮਾਰਚ, 2003 ਦੇ ਅਖੀਰ ਤੱਕ ਰਾਜ ਵਿਚ ਰਜਿਸਟਰ ਹੋਏ ਛੋਟੇ ਪੈਮਾਨੇ ਦੇ ਉਦਯੋਗਾਂ ਦੀ ਗਿਣਤੀ 202537 ਸੀ। ਇਹ ਇਕਾਈਆਂ 4731 ਕਰੋੜ ਰੁਪਏ ਦੇ ਨਿਵੇਸ਼ ਨਾਲ ਲਗਭਗ 9.29 ਲੱਖ ਵਿਅਕਤੀਆਂ ਨੂੰ ਰੋਜ਼ਗਾਰ ਦੇ ਰਹੀਆਂ ਸਨ। ਇਸ ਤੋਂ ਇਲਾਵਾ ਵੱਡੇ ਅਤੇ ਦਰਮਿਆਨੇ ਸੈਕਟਰ ਵਿਚ 633 ਇਕਾਈਆਂ ਸਨ। ਜਿਨ੍ਹਾਂ ਵਿਚ ਲਗਭਗ 17594 ਕਰੋੜ ਰੁਪਏ ਦਾ ਨਿਵੇਸ਼ ਕੀਤਾ ਗਿਆ ਸੀ ਜੋ 2.58 ਲੱਖ ਵਿਅਕਤੀਆਂ ਨੂੰ ਰੋਜ਼ਗਾਰ ਦੇ ਰਹੀਆਂ ਸਨ। ਸਾਲ 2003-04 ਦੌਰਾਨ 31 ਦਸੰਬਰ, 2003 ਤੱਕ ਛੋਟੇ ਪੈਮਾਨੇ ਦੇ ਸੈਕਟਰ ਵਿਚ 527 ਹੋਰ ਇਕਾਈਆਂ ਰਜਿਸਟਰ ਕੀਤੀਆਂ ਗਈਆ ਸਨ ਜਿਨ੍ਹਾਂ ਵਿਚ 80.18 ਕਰੋੜ ਰੁਪਏ ਦਾ ਨਿਵੇਸ਼ ਕੀਤਾ ਗਿਆ ਸੀ। ਜਿਨ੍ਹਾਂ ਨੇ 5842 ਵਿਅਕਤੀਆਂ ਨੂੰ ਰੋਜ਼ਗਾਰ ਦਿੱਤਾ ਸੀ। ਇਸ ਤੋਂ ਇਲਾਵਾ ਇਸ ਸਮੇਂ ਦੌਰਾਨ 14 ਹੋਰ ਵੱਡੇ ਅਤੇ ਛੋਟੇ ਪੈਮਾਨੇ ਦੀਆਂ ਇਕਾਈਆਂ ਜਿਨ੍ਹਾਂ ਵਿਚ 68.47 ਕਰੋੜ ਰੁਪਏ ਦਾ ਨਿਵੇਸ਼ ਕੀਤਾ ਗਿਆ ਸੀ, 761 ਵਿਕਅਤੀਆਂ ਨੂੰ ਰੋਜ਼ਗਾਰ ਦੇ ਰਹੀਆਂ ਹਨ।

117. ਉਦਯੋਗਿਕ ਵਿਭਾਗ 100 ਕੇਂਦਰੀ ਸਰਪ੍ਰਸਤੀ ਵਾਲੀ "ਪ੍ਰਧਾਨ ਮੰਤਰੀ ਰੋਜ਼ਗਾਰ ਯੋਜਨਾ ਸਕੀਮ" ਵੀ ਲਾਗੂ ਕਰ ਰਿਹਾ ਹੈ। ਇਸ ਸਕੀਮ ਅਧੀਨ ਬੇਰੋਜ਼ਗਾਰ ਨੌਜਵਾਨਾਂ ਨੂੰ ਸੇਵਾ ਉਦਯੋਗ ਅਤੇ ਵਪਾਰਕ ਉੱਦਮ ਸਥਾਪਿਤ ਕਰਨ ਲਈ ਮਾਲੀ ਸਹਾਇਤਾ ਦਿੱਤੀ ਜਾਂਦੀ ਹੈ। ਸਾਲ 2003-04 ਦੌਰਾਨ ਇਸ ਸਕੀਮ ਅਧੀਨ 8608 ਵਿਕਅਤੀਆਂ ਨੂੰ ਰੋਜ਼ਗਾਰ ਮੁਹੱਈਆ ਕੀਤਾ ਗਿਆ ਹੈ।

**ਸੜਕਾਂ ਅਤੇ ਪੁਲ :**

118. ਪੰਜਾਬ ਵਿਚ ਸੜਕਾਂ ਦਾ ਇਕ ਵਿਸਤ੍ਰਿਤ ਨੈਟਵਰਕ ਹੈ। ਕਿਉਂਕਿ ਇੱਥੇ ਹਰ 100 ਵਰਗ ਕਿਲੋਮੀਟਰ ਲਈ 100 ਕਿਲੋਮੀਟਰ ਤੋਂ ਵੀ ਲੰਬੀਆਂ ਸੜਕਾਂ ਹਨ।

119. 12 ਰਾਸ਼ਟਰੀ ਸ਼ਾਹਰਾਹ ਜੋ ਰਾਜ ਵਿਚੋਂ ਲੰਘਦੇ ਹਨ ਜਿਨ੍ਹਾਂ ਅਧੀਨ ਕੁੱਲ 1430 ਕਿਲੋਮੀਟਰ ਦੀ ਲੰਬਾਈ ਆਉਂਦੀ ਹੈ ਤੇ ਕਾਰਜ ਚਲ ਰਿਹਾ ਹੈ ਅਤੇ ਇਹ ਉਮੀਦ ਕੀਤੀ ਜਾਂਦੀ ਹੈ ਕਿ ਸਾਲ 2004-05 ਦੌਰਾਨ ਰਾਸ਼ਟਰੀ ਸ਼ਾਹਰਾਹਾਂ ਤੇ ਖਰਚ ਕਰਨ ਲਈ ਅਤੇ ਰਾਈਡਿੰਗ ਕੁਆਲਟੀ ਵਿਚ ਸੁਧਾਰ ਲਿਆਉਣ ਲਈ 48.00 ਕਰੋੜ ਰੁਪਏ ਉਪਲਬਧ ਕੀਤੇ ਜਾਣਗੇ। ਇਸ ਤੋਂ ਇਲਾਵਾ ਪੰਜਾਬ ਰਾਜ ਵਿਚ ਰਾਸ਼ਟਰੀ ਸ਼ਾਹਰਾਹਾਂ ਦੇ ਸਮੇਂ-ਸਮੇਂ ਤੇ ਨਵੀਨੀਕਰਨ ਅਤੇ ਸਾਧਾਰਨ ਮੁਰੰਮਤ ਲਈ 16.50 ਕਰੋੜ ਰੁਪਏ ਅਤੇ 8.00 ਕਰੋੜ ਰੁਪਏ ਦੀ ਰਕਮ ਉਪਲਬਧ ਕੀਤੇ ਜਾਣ ਦੀ ਸੰਭਾਵਨਾ ਹੈ। ਇਨ੍ਹਾਂ ਕਾਰਜਾਂ ਤੇ ਸਾਲ 2003-04 ਦੌਰਾਨ ਕ੍ਰਮਵਾਰ 50.31 ਕਰੋੜ ਰੁਪਏ, 13.02 ਕਰੋੜ ਰੁਪਏ ਅਤੇ 6.43 ਕਰੋੜ ਰੁਪਏ ਖਰਚ ਕੀਤੇ ਗਏ ਹਨ। ਵੱਖ-ਵੱਖ ਸੜਕਾਂ, ਰਾਸ਼ਟਰੀ ਸ਼ਾਹਰਾਹਾਂ ਅਤੇ ਰਾਜ ਸ਼ਾਹਰਾਹਾਂ ਅਤੇ ਉੱਚੀ ਪੱਧਰ ਦੇ ਮੁੱਲਾਂ ਦੇ ਦਰਜੇ ਨੂੰ ਵਧਾਉਣ ਦੇ 25 ਕਾਰਜ ਜੋ.ਪੀ.ਆਈ.ਡੀ.ਬੀ. ਦੀ ਸਰਪ੍ਰਸਤੀ ਹੇਠ ਚੱਲ ਰਹੇ ਹਨ ਵਿਚੋਂ 21 ਕਾਰਜ ਮੁਕੰਮਲ ਹੋ ਗਏ ਹਨ ਅਤੇ ਬਾਕੀ ਕਾਰਜ ਸਾਲ 2004-05 ਦੌਰਾਨ ਮੁਕੰਮਲ ਹੋਣ ਦੀ ਸੰਭਾਵਨਾ ਹੈ। ਦੂਜੇ ਰਾਜਾਂ ਵਿਚੋਂ 12 ਲਾਂਘੇ ਜਿਨ੍ਹਾਂ ਦੀ ਕੁੱਲ ਲੰਬਾਈ 845 ਕਿਲੋਮੀਟਰ ਹੈ ਨੂੰ ਬੀ.ਓ.ਟੀ. ਅਧਾਰ ਤੇ ਸਾਲ 2004-05 ਦੌਰਾਨ ਆਰੰਭ ਕੀਤੇ ਜਾਣ ਦੀ ਸੰਭਾਵਨਾ ਹੈ। 22 ਨੰ: ਫਾਟਕ, ਪਟਿਆਲਾ ਅਤੇ ਗੁਰੂ ਹਰਸਹਾਏ ਵਿਖੇ ਦੋ ਰੇਲਵੇ ਓਵਰ ਬਰਿਜ ਬਣਾਉਣ ਦਾ ਕੰਮ ਚਾਲੂ ਮਾਲੀ ਸਾਲ ਦੌਰਾਨ ਹੱਥ

**[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]**

ਵਿਚ ਲਿਆ ਜਾਵੇਗਾ। ਪਟਿਆਲਾ-ਸਰਹਿੰਦ ਸੜਕ (ਗੁਰਦੁਆਰਾ ਦੁੱਖਨਿਵਾਰਨ ਸਾਹਿਬ ਤੋਂ ਪਿੰਡ ਬਾਰਨ ਤੱਕ) ਨੂੰ ਚਾਰ ਮਾਰਗੀ ਕਰਨ, ਪਟਿਆਲਾ-ਸੰਗਰੂਰ ਸੜਕ (ਠੀਕਰੀਵਾਲਾ ਤੋਂ ਬੀ.ਐਮ.ਐਲ. ਨਹਿਰ ਤੱਕ) ਨੂੰ ਚਾਰ ਮਾਰਗੀ ਕਰਨ, ਰੋਪੜ ਬਾਈਪਾਸ (ਰੋਪੜ ਤੋਂ ਬੇਲਾ ਰੋਡ) ਦਾ ਕਾਰਜ ਚਾਲੂ ਮਾਲੀ ਸਾਲ ਦੌਰਾਨ ਹੱਥ ਵਿਚ ਲਿਆ ਜਾਵੇਗਾ।

120. ਚਾਲੂ ਮਾਲੀ ਸਾਲ ਦੌਰਾਨ ਨਾਬਾਰਡ ਦੀ ਸਹਾਇਤਾ ਨਾਲ ਕੁੱਲ 300.00 ਕਰੋੜ ਰੁਪਏ ਦੀ ਲਾਗਤ ਨਾਲ ਪਿੰਡਾਂ ਦੀਆਂ ਸੜਕਾਂ ਦੀ ਮੁਰੰਮਤ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਦਾ ਦਰਜਾ ਉੱਚਾ ਚੁੱਕਿਆ ਜਾ ਰਿਹਾ ਹੈ। ਪਲਾਨ ਸੜਕਾਂ ਵਿਚ ਸੁਧਾਰ ਕਰਨ ਲਈ 70.00 ਕਰੋੜ ਰੁਪਏ ਦਾ ਕੇਂਦਰੀ ਰੋਡ ਫੰਡ ਪ੍ਰਾਪਤ ਹੋਣ ਦੀ ਤਜਵੀਜ਼ ਹੈ। ਪੀ.ਐਮ.ਜੀ.ਐਸ.ਵਾਈ. ਸਕੀਮ ਅਧੀਨ 25.00 ਕਰੋੜ ਰੁਪਏ ਦੇ ਫੰਡ ਭਾਰਤ ਸਰਕਾਰ ਦੁਆਰਾ ਉਪਲਬਧ ਕੀਤੇ ਜਾਣਗੇ ਤਾਂ ਕਿ 85 ਪੇਂਡੂ ਸੜਕਾਂ ਜਿਨ੍ਹਾਂ ਦੀ ਲੰਬਾਈ 170 ਕਿਲੋਮੀਟਰ ਹੈ ਦੀ ਉਸਾਰੀ ਕੀਤੀ ਜਾ ਸਕੇ। ਰਾਜ ਵਿਚ ਸੜਕਾਂ ਦੀ ਮੁਰੰਮਤ ਅਤੇ ਉਨ੍ਹਾਂ ਦਾ ਦਰਜਾ ਉੱਚਾ ਚੁੱਕਣ ਲਈ ਬੜੀ ਤੇਜ਼ੀ ਨਾਲ ਕਾਰਜ ਕੀਤਾ ਜਾ ਰਿਹਾ ਹੈ। 7.41 ਕਰੋੜ ਰੁਪਏ ਦੀ ਲਾਗਤ ਨਾਲ 3605 ਕਿਲੋਮੀਟਰ ਪਲਾਨ ਸੜਕਾਂ ਦਾ ਪੈਚਵਰਕ ਕੀਤਾ ਗਿਆ ਹੈ। 2074 ਕਿਲੋਮੀਟਰ ਲਿੰਕ ਸੜਕਾਂ ਨੂੰ ਕੁਲ 7.00 ਕਰੋੜ ਰੁਪਏ ਦੀ ਲਾਗਤ ਨਾਲ ਬਣਾਉਣ ਅਤੇ ਮਜ਼ਬੂਤ ਕਰਨ ਅਤੇ 16,400 ਕਿਲੋਮੀਟਰ ਲਿੰਕ ਸੜਕਾਂ ਤੇ 22.00 ਕਰੋੜ ਰੁਪਏ ਦੀ ਲਾਗਤ ਨਾਲ ਸਾਧਾਰਣ ਪੈਚਵਰਕ ਕਰਨ ਦਾ ਕੰਮ ਤਜਵੀਜ਼ਿਆ ਗਿਆ ਹੈ ਅਤੇ ਇਹ ਕਾਰਜ ਚਾਲੂ ਸਾਲ ਦੌਰਾਨ ਮੁਕੰਮਲ ਹੋਣ ਦੀ ਸੰਭਾਵਨਾ ਹੈ।

**ਰੋਡ ਟਰਾਂਸਪੋਰਟ :**

121. ਟਰਾਂਸਪੋਰਟ ਵਿਭਾਗ ਦਾ ਮੁੱਖ ਕਾਰਜ ਜਨਤਾ ਦੀ ਭਲਾਈ ਲਈ ਵੱਧ ਤੋਂ ਵੱਧ ਸੇਵਾ ਉਪਲਬਧ ਕਰਨਾ ਹੈ। ਇਸ ਮੰਤਵ ਲਈ ਸਰਕਾਰ ਨੇ ਪ੍ਰਾਈਵੇਟ ਯੋਗਦਾਨ ਰਾਹੀਂ ਬੀ.ਓ.ਟੀ. ਦੇ ਅਧਾਰ ਤੇ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਦੇ ਤਿੰਨ ਸੁਪਰ ਬੱਸ ਅੱਡਿਆਂ ਦੇ ਪੁਨਰਨਿਰਮਾਣ/ਆਧੁਨਿਕੀਕਰਣ ਕਰਨ ਦਾ ਫੈਸਲਾ ਕੀਤਾ ਹੈ। ਪਟਿਆਲਾ ਵਿਖੇ ਸੁਪਰ ਬੱਸ ਸਟੈਂਡ ਦੀ ਉਸਾਰੀ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਰਾਹੀਂ ਕੀਤੀ ਜਾਣੀ ਹੈ।

122. ਪੰਜਾਬ ਰੋਡਵੇਜ਼ ਦੁਆਰਾ ਕਿਲੋਮੀਟਰ ਸਕੀਮ ਅਧੀਨ ਚਲਾਈਆਂ ਜਾ ਰਹੀਆਂ 118 ਬੱਸਾਂ ਤੋਂ ਇਲਾਵਾ 150 ਹੋਰ ਬੱਸਾਂ ਲੀਜ਼ ਹੋਲਡ ਸਕੀਮ ਅਧੀਨ ਸ਼ਾਮਿਲ ਕੀਤੀਆਂ ਜਾ ਰਹੀਆਂ ਹਨ। ਰਾਜ ਸਰਕਾਰ ਦੁਆਰਾ, ਪੰਜਾਬ ਰੋਡਵੇਜ਼ ਦੇ ਫਲੀਟ ਵਿਚ 400 ਨਵੀਆਂ ਬੱਸਾਂ ਸ਼ਾਮਲ ਕੀਤੀਆਂ ਜਾ ਰਹੀਆਂ ਹਨ। ਸਾਲਾਨਾ ਯੋਜਨਾ 2004-05 ਵਿਚ ਇਸ ਉਪ-ਮੱਦ ਅਧੀਨ 26.40 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਸਿਵਲ ਜਹਾਜਰਾਨੀ :**

123. ਪਟਿਆਲਾ, ਲੁਧਿਆਣਾ, ਅੰਮ੍ਰਿਤਸਰ ਅਤੇ ਜਲੰਧਰ ਵਿਖੇ 4 ਫਲਾਇੰਗ ਕਲੱਬ, ਪੰਜਾਬ ਅਤੇ ਹੋਰ ਰਾਜਾਂ ਨੂੰ ਜਹਾਜ ਉਡਾਣ ਦੀ ਸਿਖਲਾਈ ਦੇ ਰਹੇ ਹਨ।

124. ਅੰਮ੍ਰਿਤਸਰ ਵਿਖੇ ਰਾਜਾਸਾਂਸੀ ਹਵਾਈ ਅੱਡੇ ਨੂੰ ਅੰਤਰ-ਰਾਸ਼ਟਰੀ ਹਵਾਈ ਅੱਡਾ ਘੋਸ਼ਿਤ ਕੀਤਾ ਜਾ ਚੁੱਕਾ ਹੈ ਜਿਸ ਲਈ ਪੰਜਾਬ ਸਰਕਾਰ ਨੇ ਭਾਰਤ ਦੀ ਏਅਰਪੋਰਟ ਅਥਾਰਟੀ ਨੂੰ 138 ਏਕੜ 3 ਕਨਾਲ ਅਤੇ 11 ਮਰਲੇ ਜ਼ਮੀਨ ਮੁਫ਼ਤ ਦਿੱਤੀ ਹੈ।

125. ਇੰਡੀਅਨ ਏਅਰ ਲਾਈਨਜ਼ ਨੇ ਅੰਮ੍ਰਿਤਸਰ ਹਵਾਈ ਅੱਡੇ ਤੋਂ ਸ਼ਾਰਜਾਹ ਲਈ ਹਫ਼ਤੇ ਵਿਚ 3 ਵਾਰ ਉਡਾਣਾਂ ਸ਼ੁਰੂ ਕੀਤੀਆਂ ਹਨ। ਤੁਰਕਮਿਨਸਤਾਨ ਏਅਰ ਲਾਈਨ ਦੁਆਰਾ ਅੰਮ੍ਰਿਤਸਰ ਤੋਂ ਲੰਡਨ ਅਤੇ ਬਰਮਿੰਘਮ ਲਈ ਹਫਤੇ ਵਿਚ 6 ਉਡਾਣਾਂ ਸ਼ੁਰੂ ਕੀਤੀਆਂ ਹਨ। ਤੁਰਕਮੇਨਿਸਤਾਨ ਏਅਰ ਲਾਈਨਜ਼ ਦੁਆਰਾ ਅੰਮ੍ਰਿਤਸਰ ਤੋਂ ਬਰਮਿੰਘਮ, ਲੰਡਨ ਅਤੇ ਮਾਸਕੋ ਤਕ ਹਫਤੇ ਵਿਚ 4 ਉਡਾਣਾਂ ਸ਼ੁਰੂ ਕੀਤੀਆਂ ਹਨ ਜੋ ਬੜੀਆਂ ਹਰਮਨ ਪਿਆਰੀਆਂ ਬਣ ਗਈਆਂ ਹਨ। ਸਿਵਲ ਹਵਾਈ ਅੱਡਿਆਂ ਤੇ ਉਸਾਰੀ ਦਾ ਕਾਰਜ ਸ਼ੁਰੂ ਕਰਨ ਲਈ ਸਾਲਾਨਾ ਯੋਜਨਾ 2004-05 ਵਿਚ 57.00 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

126. ਰੱਖਿਆ ਮੰਤਰਾਲੇ ਨੇ ਸ਼ਹਿਰੀ ਉਡਾਣ ਲਈ ਪਠਾਨਕੋਟ ਏਅਰ ਫੋਰਸ ਹਵਾਈ ਅੱਡੇ ਦੀ ਵਰਤੋਂ ਕਰਨ ਦੀ ਇਜਾਜ਼ਤ ਦੇ ਦਿੱਤੀ ਹੈ। ਪੰਜਾਬ ਸਰਕਾਰ ਨੇ ਤਕਰੀਬਨ 1.52 ਕਰੋੜ ਰੁਪਏ ਦੀ ਲਾਗਤ ਨਾਲ ਪਠਾਨਕੋਟ ਵਿਖੇ 208 ਕਨਾਲ, 11 ਮਰਲੇ ਜ਼ਮੀਨ ਪ੍ਰਾਪਤ ਕਰ ਲਈ ਹੈ। ਪ੍ਰਾਪਤ ਕੀਤੀ ਜ਼ਮੀਨ ਸਿਵਲ ਐਨਕਲੇਵ ਦੀ ਉਸਾਰੀ ਲਈ ਏਅਰਪੋਰਟ ਅਥਾਰਟੀ ਆਫ ਇੰਡੀਆ ਨੂੰ ਮੁਫ਼ਤ ਸੌਂਪੀ ਗਈ ਹੈ। ਨਿਰਮਾਣ ਕਾਰਜ ਪਹਿਲਾਂ ਹੀ ਪ੍ਰਗਤੀ ਅਧੀਨ ਹੈ ਅਤੇ ਇਸ ਦੇ ਮੁਕੰਮਲ ਹੋ ਜਾਣ ਉੱਤੇ, ਇਹ ਸ਼ਹਿਰੀ ਉਡਾਣਾਂ ਮੁਹੱਈਆ ਕਰਵਾਏਗਾ, ਜੋਕਿ ਲੋਕਾਂ ਲਈ ਬਹੁਤ ਸੁਵਿਧਾਜਨਕ ਹੋਵੇਗਾ, ਜਿਸ ਨਾਲ ਖੇਤਰ ਵਿਚ ਸੈਰ ਸਪਾਟਾ ਉਦਯੋਗ ਨੂੰ ਕਾਫ਼ੀ ਉਤਸ਼ਾਹ ਮਿਲੇਗਾ।

**ਆਮ ਸਿੱਖਿਆ :**

127. ਸਿੱਖਿਆ, ਰੋਜ਼ਗਾਰ ਅਤੇ ਮਨੁੱਖੀ ਸ੍ਰੋਤ ਵਿਕਾਸ ਦੇ ਮੰਤਵ ਦੀ ਪੂਰਤੀ ਲਈ ਇਕ ਅਹਿਮ ਸੈਕਟਰ ਹੈ। ਪੰਜਾਬ ਨੇ ਪੁਰਸ਼ ਅਤੇ ਇਸਤਰੀ ਸਾਖ਼ਰਤਾ ਵਿਚਕਾਰ ਅੰਤਰ ਨੂੰ ਘੱਟ ਕਰਨ ਵਿਚ ਚੰਗੀ ਭੂਮਿਕਾ ਨਿਭਾਈ ਹੈ, ਜਿਸ ਦੇ ਸਿੱਟੇ ਵਜੋਂ ਅਨਪੜ੍ਹਤਾ ਦੀ ਦਰ ਸਾਲ 1991 ਵਿਚ 15.25 ਪ੍ਰਤੀਸ਼ਤ ਤੋਂ ਘੱਟਕੇ ਸਾਲ 2001 ਵਿਚ 12.08 ਪ੍ਰਤੀਸ਼ਤ ਰਹਿ ਗਈ ਹੈ।

128. ਸਿੱਖਿਆ ਨੂੰ ਬੜ੍ਹਾਵਾ ਦੇਣ ਲਈ, ਰਾਜ ਸਰਕਾਰ ਨੇ ਸ਼ਰਾਬ ਦੀ ਵਿਕਰੀ ਉੱਤੇ ਸਿੱਖਿਆ ਉੱਪ-ਕਰ ਲਗਾਇਆ ਹੈ। ਸਾਲ 2004-05 ਦੌਰਾਨ ਇਸ ਉੱਪ-ਕਰ ਰਾਹੀਂ 35.00 ਕਰੋੜ ਰੁਪਏ ਦੀ ਰਕਮ ਇੱਕਤਰ ਕੀਤੇ ਜਾਣ ਦੀ ਸੰਭਾਵਨਾ ਹੈ, ਜਿਸ ਦੀ ਵਰਤੋਂ 600 ਹਾਈ/ਸੀਨੀਅਰ ਸੈਕੰਡਰੀ ਸਕੂਲਾਂ ਵਿਚ ਬੁਨਿਆਦੀ-ਢਾਂਚਾਗਤ ਸਹੂਲਤਾਂ ਮੁਹੱਈਆ ਕਰਵਾਉਣ ਅਤੇ ਉਨ੍ਹਾਂ ਦਾ ਸੁਧਾਰ ਕਰਨ ਲਈ ਕੀਤੀ ਜਾਵੇਗੀ।

129. ਯੋਜਨਾਬੰਦੀ ਕਮਿਸ਼ਨ, ਭਾਰਤ ਸਰਕਾਰ ਨੇ ਸਾਲ 2004-05 ਤੋਂ ਪ੍ਰਧਾਨ ਮੰਤਰੀ ਗ੍ਰਾਮੋਦਯਾ ਯੋਜਨਾ (ਪੀ.ਐਮ.ਜੀ.ਵਾਈ.) ਅਧੀਨ ਦੁਪਹਿਰ ਦੇ ਭੋਜਨ ਦੀ ਵਟਾਂਦਰਾ ਲਾਗਤ ਵਜੋਂ ਖਰਚੇ ਦੀ ਆਗਿਆ ਯੋਗ ਮੱਦ ਮੰਨਿਆ ਹੈ। ਜਿਸ ਨਾਲ ਰਾਜ ਸਰਕਾਰ ਨੂੰ ਦੁਪਹਿਰ ਦੇ ਖਾਣੇ ਦੇ ਪ੍ਰੋਗਰਾਮ ਨੂੰ ਪ੍ਰਭਾਵਕਾਰੀ ਢੰਗ ਨਾਲ ਅਮਲ ਵਿਚ ਲਿਆਉਣ ਲਈ ਮਦਦ ਮਿਲੇਗੀ।

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

130. ਸਾਡੀ ਸਰਕਾਰ ਦੁਆਰਾ ਸਰਕਾਰੀ ਸਕੂਲਾਂ ਵਿਚ 6ਵੀਂ ਤੋਂ 12ਵੀਂ ਜਮਾਤ ਵਿਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਕੰਪਿਊਟਰ ਸਿੱਖਿਆ ਪ੍ਰਦਾਨ ਕਰਨ ਲਈ ਇਕ ਨਵਾਂ ਸੂਚਨਾ ਤੇ ਸੰਚਾਰ ਤਕਨਾਲੋਜੀ (ਆਈ.ਸੀ.ਟੀ.) ਪ੍ਰਾਜੈਕਟ ਸ਼ੁਰੂ ਕਰਨ ਦੀ ਤਜਵੀਜ਼ ਦਿੱਤੀ ਹੈ। ਇਸ ਸਕੀਮ ਦਾ ਉਦੇਸ਼ 13 ਲੱਖ ਤੋਂ ਵੱਧ ਵਿਦਿਆਰਥੀਆਂ ਵਿਚ ਮਨੋਬਿਰਤੀ, ਜਾਗਰੂਕਤਾ ਅਤੇ ਕੁਸ਼ਲਤਾ ਵਿਕਸਿਤ ਕਰਨਾ ਹੈ। ਸਾਲ 2004-05 ਦੌਰਾਨ ਇਸ ਮੰਤਵ ਲਈ 17.13 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

131. ਉਚੇਰੀ ਸਿੱਖਿਆ ਵੱਲ ਨਿਰੰਤਰ ਵਿਸ਼ੇਸ਼ ਧਿਆਨ ਦਿੱਤਾ ਜਾਵੇਗਾ, ਜਿਸ ਲਈ ਸਾਲ 2004-05 ਦੌਰਾਨ 13.41 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ। ਇਸ ਵਿਚੋਂ 4.00 ਕਰੋੜ ਰੁਪਏ ਦੀ ਇਕ-ਸਮਾਂ ਗਰਾਂਟ ਰਾਜ ਦੇ 24 ਗੈਰ-ਸਹਾਇਤਾ ਪ੍ਰਾਪਤ ਪੇਂਡੂ ਕਾਲਜਾਂ ਨੂੰ ਇਮਾਰਤਾਂ, ਪ੍ਰੋਯੋਗਸ਼ਾਲਾਵਾਂ, ਲਾਇਬ੍ਰੇਰੀਆਂ ਅਤੇ ਹੋਰ ਬੁਨਿਆਦੀ ਆਧਾਰਕ ਸੰਰਚਨਾ ਸਹੂਲਤਾਂ ਲਈ ਦਿੱਤੀ ਜਾਵੇਗੀ। ਇਸ ਤੋਂ ਇਲਾਵਾ, ਭਾਸ਼ਾਵਾਂ ਦੇ ਵਿਕਾਸ ਨੂੰ ਵੀ ਤਰਜ਼ੀਹ ਦਿੱਤੀ ਜਾ ਰਹੀ ਹੈ, ਜਿਸ ਦੇ ਲਈ ਸਾਲ 2004-05 ਦੌਰਾਨ ਚੱਲ ਰਹੀਆਂ ਵੱਖ-ਵੱਖ ਸਕੀਮਾਂ ਲਈ 6.30 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਜਾ ਚੁੱਕਾ ਹੈ। ਵਿਸ਼ਵ ਵਿਆਪੀ ਪੰਜਾਬੀਅਤ ਨੂੰ ਸਮਾਜਿਕ ਪੱਧਰ ਤੇ ਪ੍ਰਚਾਰਨ ਲਈ ਮੇਰੀ ਸਰਕਾਰ ਨੇ ਪਟਿਆਲਾ ਵਿਖੇ ਇਕ ਵਿਸ਼ਵ ਪੰਜਾਬੀ ਕੇਂਦਰ ਕਾਇਮ ਕਰਨ ਦੀ ਤਜਵੀਜ਼ ਦਿੱਤੀ ਹੈ। ਪੰਜਾਬ ਸਰਕਾਰ ਇਸ ਕੇਂਦਰ ਨੂੰ ਕਾਇਮ ਕਰਨ ਜ਼ਮੀਨ ਅਤੇ ਇਮਾਰਤ ਉਪਲਬਧ ਕਰਵਾਏਗੀ ਅਤੇ 'ਕਾਰਪਸ' ਵਜੋਂ 2.00 ਕਰੋੜ ਰੁਪਏ ਦੀ ਰਕਮ ਦਾ ਯੋਗਦਾਨ ਪਾਵੇਗੀ।

132. ਸਿੱਖਿਆ-ਸੈਕਟਰ ਅਧੀਨ ਇਹ ਸਮੂਹ ਪ੍ਰੋਗਰਾਮ ਸਾਲ 2003-04 ਲਈ 117.19 ਕਰੋੜ ਰੁਪਏ ਦੇ ਸੋਧੇ ਬਜਟ ਦੇ ਮੁਕਾਬਲੇ ਸਾਲ 2004-05 ਦੌਰਾਨ 270.22 ਕਰੋੜ ਰੁਪਏ ਦੇ ਵਧਾਏ ਗਏ ਬਜਟੀ ਐਲੋਕੇਸ਼ਨ ਨਾਲ ਨੇਪਰੇ ਚਾੜ੍ਹੇ ਜਾਣਗੇ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ :**

133. ਆਉਣ ਵਾਲੇ ਸਾਲਾਂ ਵਿਚ ਵਿਸਤ੍ਰਿਤ ਹੋ ਰਹੇ ਨਵੇਂ ਦਿਸ-ਹੱਦਿਆਂ ਦਾ ਸਭ ਤੋਂ ਵੱਧ ਫਾਇਦਾ ਉਠਾਉਣ ਲਈ ਪੰਜਾਬ ਦੇ ਨੌਜਵਾਨਾਂ ਨੂੰ ਮੌਕਾ ਦੇਣ ਲਈ, ਰਾਜ ਦੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਪ੍ਰਣਾਲੀ ਦਾ ਨਿਰੰਤਰ ਦਰਜਾ ਵਧਾਉਣ ਤੇ ਇਨ੍ਹਾਂ ਵਿਚ ਸੁਧਾਰਾਂ ਦੀ ਲੋੜ ਹੈ। ਇਸ ਵੇਲੇ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਰਾਜ ਦੇ 34 ਇੰਜੀਨੀਅਰਿੰਗ ਕਾਲਜਾਂ, 13 ਬੀ-ਫਾਰਮੇਸੀ ਕਾਲਜਾਂ, 33 ਐਮ.ਬੀ.ਏ./ਐਮ.ਸੀ.ਏ. ਪ੍ਰਾਈਵੇਟ ਗੈਰ-ਸਹਾਇਤਾ ਪ੍ਰਾਪਤ ਸੰਸਥਾਵਾਂ, 45 ਪਾਲਿਟੈਕਨਿਕਾਂ ਅਤੇ 174 ਉਦਯੋਗਿਕ ਸਿਖਲਾਈ ਸੰਸਥਾਵਾਂ ਦੀ ਦੇਖ ਭਾਲ ਕਰ ਰਿਹਾ ਹੈ। ਵਿਸ਼ਵ-ਵਿਆਪੀ ਮੁਕਾਬਲਿਆਂ ਵਿਚ ਡਟਣ ਲਈ, ਵੱਖ-ਵੱਖ ਸੰਸਥਾਵਾਂ ਵਿਚਲੇ ਐਮ.ਸੀ.ਏ., ਐਮ.ਬੀ.ਏ., ਡੀ.ਫਾਰਮੇਸੀ, ਬੀ.ਬੀ.ਏ. ਅਤੇ ਬੀ.ਸੀ.ਏ. ਆਦਿ ਦੇ ਕੋਰਸਾਂ ਦੇ ਨਾਲ-ਨਾਲ 5 ਪਾਲਿਟੈਕਨਿਕਾਂ ਵਿਚ ਵੀ ਸੂਚਨਾ-ਤਕਨਾਲੋਜੀ ਦਾ ਟ੍ਰੇਡ ਸ਼ੁਰੂ ਕੀਤਾ ਗਿਆ ਹੈ। ਇਸ ਤੋਂ ਇਲਾਵਾ, ਸੰਸਥਾਵਾਂ ਵਿਚ ਹੋਰ ਪੰਜ ਭਾਈਚਾਰਾ-ਪਾਲਿਟੈਕਨਿਕ ਵਿੰਗ ਵੀ ਸ਼ੁਰੂ ਕੀਤੇ ਜਾ ਚੁੱਕੇ ਹਨ।

134. ਸਾਲ 2003-04 ਦੌਰਾਨ, ਪ੍ਰਾਈਵੇਟ ਸੈਕਟਰ ਵਿਚ ਹਰਮਨ ਪਿਆਰੇ ਟ੍ਰੇਡਾਂ ਸਬੰਧੀ 1180 ਸੀਟਾਂ ਦੀ ਸਮਰਥਾ ਵਾਲੇ ਸੱਤ ਨਵੇਂ ਇੰਜੀਨੀਅਰਿੰਗ ਕਾਲਜ ਅਤੇ 1080 ਸੀਟਾਂ ਦੀ ਸਮਰੱਥਾ ਵਾਲੇ ਪੰਜ ਨਵੇਂ ਪਾਲਿਟੈਕਨਿਕ ਇੰਸਟੀਚਿਊਟ ਖੋਲ੍ਹੇ ਗਏ ਹਨ। ਕੁਝ ਮੌਜੂਦਾ ਇੰਜੀਨੀਅਰਿੰਗ ਕਾਲਜਾਂ ਅਤੇ ਪਾਲਿਟੈਕਨਿਕ ਇੰਸਟੀਚਿਊਟਾਂ ਦੀ ਦਾਖਲਾ ਸਮਰੱਥਾ ਵਿਚ ਵਾਧਾ ਕੀਤਾ ਗਿਆ ਹੈ। ਇਸ ਤੋਂ ਇਲਾਵਾ, ਰਾਜ ਵਿਚ ਵੱਖ-ਵੱਖ ਡਿਗਰੀ ਪੱਧਰ ਦੇ ਇੰਜੀਨੀਅਰਿੰਗ ਇੰਸਟੀਚਿਊਟਾਂ ਵਿਚ ਦਾਖਲੇ ਲਈ ਇੱਕੋ ਇੰਜੀਨੀਅਰਿੰਗ ਦਾਖਲਾ ਪ੍ਰੀਖਿਆ ਸ਼ੁਰੂ ਕੀਤੀ ਗਈ ਹੈ।

135. ਪ੍ਰਾਈਵੇਟ ਭਾਈਵਾਲਾਂ ਦੀ ਸਹਾਇਤਾ ਨਾਲ ਹੋਰ ਨਵੇਂ ਇੰਜੀਨੀਅਰਿੰਗ ਕਾਲਜ ਅਤੇ ਪਾਲਿਟੈਕਨਿਕ ਇੰਸਟੀਚਿਊਟ ਕਾਇਮ ਕਰਨ ਅਤੇ ਡਿਗਰੀ ਅਤੇ ਡਿਪਲੋਮਾ ਪੱਧਰ ਦੇ ਇੰਸਟੀਚਿਊਟਾਂ ਵਿਚ ਉਗਮ ਰਹੀਆਂ ਨਵੀਆਂ ਤਕਨਾਲੋਜੀਆਂ ਵਿਚ ਨਵੇਂ ਕੋਰਸ ਸ਼ੁਰੂ ਕਰਨ ਦੀ ਤਜਵੀਜ਼ ਹੈ। ਸਾਲ 2004-05 ਦੇ ਅੰਤ ਤਕ ਹਾਈ ਸਪੀਡ ਇੰਟਰਨੈਟ ਕੁਨੈਕਟੀਵਿਟੀ ਅਤੇ ਸਮਾਰਟ ਕਾਰਡ ਸਿਸਟਮ ਟੈਕਨੀਕਲ ਸਿੱਖਿਆ ਦਾ ਪ੍ਰਾਜੈਕਟ ਪੂਰੀ ਤਰ੍ਹਾਂ ਲਾਗੂ ਕੀਤਾ ਜਾਵੇਗਾ। ਸਮੂਹ ਇੰਜੀਨੀਅਰਿੰਗ ਕਾਲਜਾਂ, ਪਾਲਿਟੈਕਨਿਕ ਅਤੇ ਤਕਨੀਕੀ ਸਿੱਖਿਆ ਦੇ ਡਾਇਰੈਕਟੋਰੇਟ ਨੂੰ ਵੀ ਸਾਲ 2004-05 ਦੇ ਅਖੀਰ ਤੱਕ ਪੂਰਨ ਰੂਪ ਵਿਚ ਕੰਪਿਊਟਰੀਕ੍ਰਿਤ ਕੀਤਾ ਜਾਵੇਗਾ।

136. ਵਰਤਮਾਨ ਸਮੇਂ 174 ਸੰਸਥਾਵਾਂ/ਕੇਂਦਰ ਵੱਖ-ਵੱਖ ਟ੍ਰੇਡਾਂ/ਕੋਰਸਾਂ ਵਿਚ ਪੇਸ਼ਾਵਰਾਨਾ ਸਿਖਲਾਈ ਦੇ ਰਹੇ ਹਨ। ਸੂਚਨਾ ਤਕਨਾਲੋਜੀ ਦੇ ਮੰਤਰਾਲੇ ਦੇ ਨਾਲ ਡਾਇਰੈਕਟਰ ਜਨਰਲ, ਰੋਜ਼ਗਾਰ ਤੇ ਸਿਖਲਾਈ (ਡੀ.ਜੀ.ਈ ਅਤੇ ਟੀ.) ਦੁਆਰਾ ਸ਼ੁਰੂ ਕੀਤੀਆਂ ਵਿਸ਼ੇਸ਼ ਸਕੀਮਾਂ ਦੇ ਤਹਿਤ, ਸਾਲ 2004-05 ਦੌਰਾਨ ਅਪ੍ਰਚਲਿਤ ਕੋਰਸਾਂ ਦੀ ਥਾਂ ਤੇ 5 ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਸੂਚਨਾ ਤਕਨਾਲੋਜੀ ਅਤੇ ਇਲੈਕਟ੍ਰਾਨਿਕ ਪ੍ਰਣਾਲੀ ਸਾਂਭ ਸੰਭਾਲ ਦਾ ਨਵਾਂ ਟ੍ਰੇਡ ਸ਼ੁਰੂ ਕੀਤਾ ਗਿਆ ਹੈ। ਅਪ੍ਰਚਲਿਤ ਟ੍ਰੇਡਾਂ ਦੀ ਵਿਭਿੰਨਤਾ ਸਕੀਮ ਅਧੀਨ ਅਪ੍ਰਚਲਿਤ ਟ੍ਰੇਡਾਂ ਦੇ 127 ਯੂਨਿਟਾਂ ਨੂੰ ਆਧੁਨਿਕ/ਲੋਕਪ੍ਰਿਯ ਟ੍ਰੇਡਾਂ ਜਿਵੇਂ ਕਿ ਕੰਪਿਊਟਰਜ ਦੇ ਹਾਰਡਵੇਅਰ ਖਪਤਕਾਰੀ ਇਲੈਕਟ੍ਰਾਨਿਕਸ, ਉਦਯੋਗਿਕ ਇਲੈਕਟ੍ਰਾਨਿਕਸ ਅਤੇ ਆਟੋ ਇਲੈਕਟ੍ਰੀਸ਼ੀਅਨ ਵਿਚ ਬਦਲ ਕੇ ਵੰਨ ਸੁਵੰਨਤਾ ਲਿਆਂਦੀ ਜਾ ਰਹੀ ਹੈ। ਰਾਜ ਦੇ ਅਨੁਸੂਚਿਤ ਜਾਤੀਆਂ ਦੇ ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਦੇਣ ਦੀ ਸਕੀਮ ਅਧੀਨ ਮੁਫ਼ਤ ਕਿਤਾਬਾਂ ਅਤੇ ਟੂਲ-ਕਿਟਾਂ ਮੁਹੱਈਆ ਕਰਵਾਈਆਂ ਜਾਣਗੀਆਂ। ਇਸੇ ਤਰ੍ਹਾਂ ਸੇਵਾ ਕਰ ਰਹੇ ਕਰਮਚਾਰੀਆਂ ਦੇ ਗਿਆਨ ਦਾ ਦਰਜਾ ਵਧਾਉਣ ਅਤੇ ਉਸ ਵਿਚ ਵਾਧਾ ਕਰਨ ਲਈ ਮੁਹਾਲੀ ਵਿਖੇ ਹਾਈਟੈਕ ਸਿਖਲਾਈ ਕੇਂਦਰ ਕਾਇਮ ਕੀਤਾ ਗਿਆ ਹੈ ਅਤੇ ਇਕ ਐਡਵਾਂਸਡ ਸਟਾਫ਼ ਟ੍ਰੇਨਿੰਗ ਇੰਸਟੀਚਿਊਟ ਵੀ ਰਾਜਪੁਰਾ ਵਿਖੇ ਸਥਾਪਿਤ ਕੀਤਾ ਜਾ ਰਿਹਾ ਹੈ।

137. ਮਾਲੀ ਸਾਲ 2003-04 ਦੌਰਾਨ ਕ੍ਰਮਵਾਰ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਲਈ 3.13 ਕਰੋੜ ਰੁਪਏ ਦੇ ਸੋਧੇ ਖਰਚੇ ਦੇ ਮੁਕਾਬਲੇ ਵਿੱਤੀ ਸਾਲ 2004-05 ਦੌਰਾਨ ਤਕਨੀਕੀ ਸਿੱਖਿਆ ਲਈ 8.26 ਕਰੋੜ ਰੁਪਏ ਅਤੇ ਉਦਯੋਗਿਕ ਸਿਖਲਾਈ ਲਈ ਵਧੇ ਹੋਏ ਖਰਚੇ ਲਈ 4.97 ਕਰੋੜ ਰੁਪਏ ਰੱਖੇ ਗਏ ਹਨ।

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

**ਖੇਡਾਂ ਅਤੇ ਯੁਵਕ ਸੇਵਾਵਾਂ :**

138. ਨੌਜਵਾਨਾਂ ਦੀ ਤਾਕਤ ਨੂੰ ਉਸਾਰੂ ਲੀਹਾਂ ਉੱਤੇ ਪਾਉਣ ਅਤੇ ਉਨ੍ਹਾਂ ਵਿਚ ਕੌਮੀ ਸਰਗਰਮੀਆਂ ਵਿੱਚ ਸ਼ਮੂਲੀਅਤ ਦੇ ਜਜ਼ਬੇ ਭਰਨ ਲਈ ਰਾਜ ਸਰਕਾਰ ਦੁਆਰਾ ਖੇਡਾਂ ਅਤੇ ਯੁਵਕ ਸੇਵਾਵਾਂ ਨੂੰ ਉਚਿਤ ਅਹਿਮੀਅਤ ਦਿੱਤੀ ਜਾ ਰਹੀ ਹੈ। ਪੰਜਾਬ, ਭਾਰਤ ਦਾ ਇਕੋ-ਇਕ ਰਾਜ ਹੈ ਜਿਹੜਾ ਕਿ "ਕੈਚ ਦੈਮ ਯੰਗ" ਦੇ ਨਾਹਰੇ ਦੇ ਅਨੁਸਰਣ ਵਿਚ 11 ਸਾਲਾਂ ਤੋਂ ਘੱਟ ਉਮਰ ਦੇ ਲੜਕਿਆਂ ਅਤੇ ਲੜਕੀਆਂ ਦੀਆਂ ਰਾਜ-ਪੱਧਰੀ ਖੇਡਾਂ ਕਰਵਾ ਰਿਹਾ ਹੈ। ਪੰਜਾਬ ਨੂੰ ਸਾਲ 2003-04 ਦੌਰਾਨ ਭਾਰਤ ਦੀ ਖੇਡ ਅਥਾਰਟੀ ਦੁਆਰਾ ਕਰਵਾਏ ਦਿਹਾਤੀ ਖੇਡ ਟੂਰਨਾਮੈਂਟ ਵਿਚ ਸਮੁੱਚੇ ਤੌਰ ਤੇ ਵਿਜੇਤਾ ਕਰਾਰ ਦਿੱਤਾ ਗਿਆ। ਪੰਜਾਬ ਯੁਵਕ ਸਿਖਲਾਈ ਤੇ ਰੋਜ਼ਗਾਰ ਕੇਂਦਰ (ਸੀ-ਪਾਈਟ) ਰਾਜ ਦੇ ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਸਮੇਤ ਵੱਖ-ਵੱਖ ਖੇਤਰਾਂ ਵਿਚ ਵੱਧ ਰੋਜ਼ਗਾਰ ਪ੍ਰਾਪਤ ਕਰਵਾਉਣ ਵਿਚ ਲੱਗਾ ਹੋਇਆ ਹੈ। ਇਸ ਸਕੀਮ ਦੇ ਮੁੱਖ ਲਾਭਪਾਤਰ ਪੇਂਡੂ ਬੇ-ਰੋਜ਼ਗਾਰ ਨੌਜਵਾਨ ਹਨ ਜਿਨ੍ਹਾਂ ਨੂੰ ਫੌਜ ਅਤੇ ਅਰਧ ਫੌਜੀ ਬਲਾਂ ਵਿਚ ਭਰਤੀ ਹੋਣ ਲਈ ਪੂਰਵ-ਚੋਣ ਸਿਖਲਾਈ ਦਿੱਤੀ ਜਾਂਦੀ ਹੈ। ਸਾਲ 2003-04 ਦੌਰਾਨ 3.50 ਕਰੋੜ ਰੁਪਏ ਦੀ ਰਕਮ ਨਾਲ 7665 ਨੌਜਵਾਨਾਂ ਨੂੰ ਸਿਖਲਾਈ ਦਿੱਤੀ ਜਾ ਚੁੱਕੀ ਹੈ ਅਤੇ ਇਨ੍ਹਾਂ ਵਿਚੋਂ 3348 ਨੌਜਵਾਨ ਫੌਜ ਅਤੇ ਅਰਧ ਸੈਨਿਕ ਬਲਾਂ ਵਿਚ ਭਰਤੀ ਹੋਏ ਹਨ। 7000 ਨੌਜਵਾਨਾਂ ਨੂੰ ਭਰਤੀ ਕਰਨ ਅਤੇ ਸਿਖਲਾਈ ਦੇਣ ਲਈ ਸਾਲਾਨਾ ਯੋਜਨਾ 2004-05 ਵਿਚ ਸੀ-ਪਾਈਟ (C-PYTE) ਲਈ 5.25 ਕਰੋੜ ਰੁਪਏ ਦੇ ਖਰਚ ਦਾ ਉਪਬੰਧ ਕੀਤਾ ਗਿਆ ਹੈ। ਇਹ ਸੰਗਠਨ ਇਕ ਸੁਰੱਖਿਆ ਏਜੰਸੀ ਆਰੰਭ ਕਰਨ ਲਈ ਵੀ ਯੋਜਨਾ ਬਣਾ ਰਿਹਾ ਹੈ, ਜੋ ਕਿ ਇਸ ਸੰਗਠਨ ਨੂੰ ਸਵੈ-ਨਿਰਭਰ ਬਣਾਉਣ ਲਈ ਕਾਫ਼ੀ ਹੱਦ ਤਕ ਫੰਡ ਪੈਦਾ ਕਰੇਗੀ। ਰਾਜ ਸਰਕਾਰ ਸਪੋਰਟ ਅਥਾਰਿਟੀ ਆਫ ਇੰਡੀਆ ਦੀ ਪੱਧਤੀ ਤੇ ਇਕ ਖੁਦਮੁਖਤਿਆਰ ਅਤੇ ਸੁਤੰਤਰ ਪੰਜਾਬ ਰਾਜ ਸਪੋਰਟਸ ਅਥਾਰਿਟੀ ਦੀ ਸਿਰਜਨਾ ਕਰਨ ਤੇ ਵਿਚਾਰ ਕਰ ਰਹੀ ਹੈ ਤਾਂ ਜੋ ਖੇਡਾਂ ਦਾ ਵਿਕਾਸ ਕੀਤਾ ਜਾ ਸਕੇ ਅਤੇ ਸਾਰੇ ਪੱਧਰਾਂ ਤੇ ਯੋਗਦਾਨ ਦੇ ਮਿਆਰਾਂ ਨੂੰ ਉੱਚਾ ਚੁੱਕਿਆ ਜਾ ਸਕੇ।

**ਮੈਡੀਕਲ ਅਤੇ ਜਨ-ਸਿਹਤ :**

139. ਸਿਹਤ ਨੂੰ ਮਨੁੱਖਾਂ ਦੀ ਮੁਕੰਮਲ ਸਰੀਰਕ, ਮਾਨਸਿਕ ਅਤੇ ਸਮਾਜਿਕ ਤੰਦਰੁਸਤੀ ਦੀ ਅਵਸਥਾ ਵਜੋਂ ਪਰਿਭਾਸ਼ਿਤ ਕੀਤਾ ਜਾਂਦਾ ਹੈ। ਕਿਸੇ ਵੀ ਰਾਸ਼ਟਰ ਦੇ ਸਮਾਜ-ਆਰਥਿਕ ਵਿਕਾਸ ਲਈ, ਸਿਹਤ ਇਕ ਅਹਿਮ ਮੁੱਦਾ ਹੈ। ਇਸ ਲਈ ਸਾਡੀ ਸਰਕਾਰ ਪੰਜਾਬ ਦੇ ਲੋਕਾਂ ਲਈ ਇਕ ਮਿਆਰੀ ਸਿਹਤ ਸੇਵਾ ਪ੍ਰਣਾਲੀ ਸੁਨਿਸ਼ਚਤ ਕਰਨ ਲਈ ਵਚਨਬੱਧ ਹੈ। ਇਸ ਲਈ ਸਿਹਤ ਸੰਸਥਾਵਾਂ ਦੇ ਇਕ ਮਜ਼ਬੂਤ ਨੈਟ-ਵਰਕ ਜਿਸ ਵਿਚ ਉੱਪ-ਕੇਂਦਰ, ਸਹਾਇਕ ਸਿਹਤ ਕੇਂਦਰ, ਡਿਸਪੈਂਸਰੀਆਂ, ਮੁਢਲੇ ਅਤੇ ਭਾਈਚਾਰਕ ਸਿਹਤ ਕੇਂਦਰ, ਜ਼ਿਲ੍ਹਾ ਹਸਪਤਾਲ ਆਯੂਰਵੈਦਿਕ/ਹੋਮਿਓਪੈਥਿਕ ਡਿਸਪੈਂਸਰੀਆਂ ਅਤੇ ਮੈਡੀਕਲ/ਡੈਂਟਲ ਕਾਲਜ ਸ਼ਾਮਲ ਹਨ, ਦੇ ਜ਼ਰੀਏ ਰਾਜ ਵਿੱਚ ਜ਼ਰੂਰੀ ਮੁਢਲੀਆਂ, ਦੂਜੇ ਦਰਜੇ ਦੀਆਂ ਅਤੇ ਤੀਜੇ ਦਰਜੇ ਦੀਆਂ ਸਿਹਤ ਸੰਭਾਲ ਸੇਵਾਵਾਂ ਨੂੰ ਮਜ਼ਬੂਤ ਕਰਨ ਅਤੇ ਉਨ੍ਹਾਂ ਦਾ ਸੁਧਾਰ ਕਰਨ ਲਈ ਸਾਲਾਨਾ ਯੋਜਨਾ 2004-05 ਵਿਚ 70.09 ਕਰੋੜ ਰੁਪਏ

ਦਾ ਉਪਬੰਧ ਕੀਤਾ ਗਿਆ ਹੈ। ਸਾਡੀ ਸਰਕਾਰ ਦੀ ਮੁੱਖ ਪ੍ਰਾਪਤੀ ਸਿਹਤ ਸੈਕਟਰ ਅਧੀਨ ਪੰਚਾਇਤੀ ਰਾਜ ਸੰਸਥਾਵਾਂ ਨੂੰ ਇਖ਼ਤਿਆਰ ਦੇਣੇ ਹਨ ਤਾਂ ਕਿ ਹੇਠਲੇ ਪੱਧਰ ਤੇ ਲੋਕਾਂ ਦਾ ਪੂਰਾ ਯੋਗਦਾਨ ਹਾਸਿਲ ਕੀਤਾ ਜਾ ਸਕੇ ਅਤੇ ਦੂਰ ਦੁਰੇਡੇ ਖੇਤਰਾਂ ਵਿਚ ਸਿਹਤ ਸੰਸਥਾਵਾਂ ਦੀ ਨਿਰੰਤਰ ਕਾਰਗੁਜ਼ਾਰੀ ਸੁਨਿਸ਼ਚਤ ਕੀਤੀ ਜਾ ਸਕੇ।

140. ਵਿਸ਼ਵ ਬੈਂਕ ਦੀ ਸਹਾਇਤਾ ਪ੍ਰਾਪਤ "ਦੂਜਾ ਰਾਜ ਸਿਹਤ ਪ੍ਰਣਾਲੀਆਂ ਵਿਕਾਸ ਪ੍ਰਾਜੈਕਟ" ਅਧੀਨ ਦੂਜੇ ਦਰਜੇ ਦੇ ਸਮੂਹ 154 ਹਸਪਤਾਲਾਂ ਨੂੰ ਨਵਿਆਇਆ/ਦਰਜਾ ਵਧਾਇਆ ਅਤੇ ਮੁੜ ਕਮਿਸ਼ੰਡ ਕੀਤਾ ਗਿਆ ਹੈ। ਇਸ ਪ੍ਰਾਜੈਕਟ ਨੂੰ ਅਮਲ ਵਿਚ ਲਿਆਉਣ ਨਾਲ ਹਰ ਇਕ ਖੇਤਰ ਵਿਚ ਸਮੁੱਚੇ 154 ਹਸਪਤਾਲਾਂ ਵਿਚ ਪ੍ਰਤੱਖ ਸੁਧਾਰ ਹੋਏ ਹਨ। ਡਾਕਟਰਾਂ, ਨਰਸਾਂ ਅਤੇ ਅਰਧ ਮੈਡੀਕਸ ਲਈ ਦੋ ਰਾਜ-ਪੱਧਰੀ ਸਿਖਲਾਈ ਕੇਂਦਰ ਮੁਕੰਮਲ ਅਤੇ ਕਾਰਜਸ਼ੀਲ ਹੋਣ ਦੀ ਪ੍ਰਕਿਰਿਆ ਅਧੀਨ ਹਨ। ਹਸਪਤਾਲ ਦੀ ਉਗਰਾਹੀ/ਉਪਭੋਗਤਾ ਫੀਸਾਂ ਵਿਚ ਚੋਖਾ ਵਾਧਾ ਹੋਇਆ ਹੈ (ਅਰਥਾਤ 1996-97 ਵਿਚ 0.41 ਕਰੋੜ ਰੁਪਏ ਤੋਂ 2003-04 ਵਿਚ 12.04 ਕਰੋੜ ਰੁਪਏ) ਅਤੇ ਇਨ੍ਹਾਂ ਵਟਕਾਂ ਨੂੰ ਦਵਾਈਆਂ, ਮਰੀਜ਼-ਸਹੂਲਤਾਂ, ਡਾਕਟਰੀ ਸਾਜ਼-ਸਮਾਨ ਅਤੇ ਇਮਾਰਤਾਂ ਦੀ ਸਾਂਭ ਸੰਭਾਲ ਲਈ ਇਨ੍ਹਾਂ ਸੰਸਥਾਵਾਂ ਨੂੰ ਵਰਤੋਂ ਲਈ ਉਨ੍ਹਾਂ ਕੋਲ ਹੀ ਰੱਖਿਆ ਜਾਂਦਾ ਹੈ। ਮੁੱਢਲੀ ਸਿਹਤ ਸੰਭਾਲ ਅਤੇ ਦਿਮਾਗੀ ਸਿਹਤ ਸੰਭਾਲ ਨੂੰ ਮਜ਼ਬੂਤ ਬਣਾਉਣ ਲਈ ਦੋ ਵਿਸ਼ਵ ਬੈਂਕ/ਬਾਹਰੀ ਸਹਾਇਤਾ ਵਾਲੇ ਦੋ ਹੋਰ ਪ੍ਰਾਜੈਕਟ 19.05 ਕਰੋੜ ਰੁਪਏ ਦੀ ਲਾਗਤ ਨਾਲ ਹੱਥ ਵਿਚ ਲਏ ਗਏ ਹਨ। ਪੰਜਾਬ ਸਿਹਤ ਸਿਸਟਮਜ ਕਾਰਪੋਰੇਸ਼ਨ ਹੋਰ ਸਿਹਤ ਸੈਕਟਰ ਸੁਧਾਰ ਕਰਨ ਲਈ ਆਪਣੀਆਂ ਗਤੀਵਿਧੀਆਂ ਵਿਚ ਵਿਭਿੰਨਤਾ ਲਿਆਵੇਗੀ। ਜਿਵੇਂ ਕਿ ਸਿਹਤ ਬੀਮਾ ਸਕੀਮਾਂ, ਪਬਲਿਕ ਪ੍ਰਾਈਵੇਟ ਸਹਿਯੋਗ ਰਾਹੀਂ ਸਾਂਝੇ ਉੱਦਮ, ਅਤੇ ਸਮੁੱਚੇ ਸਿਹਤ ਅੰਕੜਿਆਂ ਦੀ ਬਰਕਰਾਰੀ ਲਈ ਪਾਲਿਸੀ ਦੀ ਸਿਰਜਣਾ ਆਦਿ।

141. ਸਿਹਤ ਬੁਨਿਆਦੀ ਢਾਂਚੇ ਦਾ ਦਰਜਾ ਵਧਾ ਕੇ ਰਾਜ ਵਿਚ 4 ਖੇਤਰੀ ਤਸ਼ਖੀਸੀ ਕੇਂਦਰ ਕਾਇਮ ਕਰਨ ਲਈ 11ਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ 2.40 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਜਾ ਚੁੱਕਾ ਹੈ। "ਪ੍ਰਧਾਨ ਮੰਤਰੀ ਗ੍ਰਾਮੋਦਯਾ ਯੋਜਨਾ" (ਪੀ.ਐਮ.ਜੀ.ਵਾਈ.) ਅਧੀਨ ਸਾਲ 2003-04 ਦੌਰਾਨ ਰਾਜ ਵਿਚ ਮੁੱਢਲੀ ਸਿਹਤ ਸੰਭਾਲ ਦੀਆਂ 954 ਸੰਸਥਾਵਾਂ ਕਵਰ ਕੀਤੀਆਂ ਜਾ ਚੁੱਕੀਆਂ ਹਨ। ਰਾਜ ਵਿਚ ਮੌਜੂਦਾ ਮੁੱਢਲੀਆਂ ਸਿਹਤ ਸੰਭਾਲ ਸੰਸਥਾਵਾਂ ਨੂੰ ਮਜ਼ਬੂਤ ਬਣਾਉਣ ਲਈ ਪੀ.ਐਮ.ਜੀ.ਵਾਈ. ਪ੍ਰੋਗਰਾਮ ਅਧੀਨ 4.44 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਚੁੱਕਾ ਹੈ। ਪੇਂਡੂ/ਦੂਰ-ਦੁਰਾਡੇ ਇਲਾਕਿਆਂ ਦੇ ਲੋਕਾਂ ਨੂੰ ਉਨ੍ਹਾਂ ਦੇ ਦਰਾਂ ਤੇ ਚਲਦੀਆਂ ਫਿਰਦੀਆਂ ਵੈਨਾਂ ਰਾਹੀਂ ਡਾਕਟਰੀ ਸੇਵਾਵਾਂ ਯਕੀਨੀ ਬਣਾਉਣ ਲਈ ਉਚਿਤ ਉਪਬੰਧ ਕੀਤਾ ਜਾ ਚੁੱਕਾ ਹੈ। ਗੁਰਦਾਸਪੁਰ, ਅੰਮ੍ਰਿਤਸਰ, ਪਟਿਆਲਾ, ਹੁਸ਼ਿਆਰਪੁਰ, ਫ਼ਿਰੋਜ਼ਪੁਰ ਅਤੇ ਬਠਿੰਡਾ ਜ਼ਿਲ੍ਹਿਆਂ ਵਿਚ ਮਾਰਗ-ਦਰਸ਼ਕ ਆਧਾਰ ਉੱਤੇ "ਰਾਜੀਵ ਗਾਂਧੀ ਮੋਬਾਈਲ ਤਸ਼ਖੀਸੀ ਹਸਪਤਾਲ ਵੈਨਾਂ" ਸ਼ੁਰੂ ਕੀਤੀਆਂ ਜਾ ਚੁੱਕੀਆਂ ਹਨ। ਇਸ ਤੋਂ ਇਲਾਵਾ ਰਾਜ ਸਰਕਾਰ ਰਾਜ ਵਿਚ ਪੀ.ਐਨ.ਡੀ.ਟੀ. (ਜਨਮ ਪੂਰਵ ਨਿਦਾਨ ਤਕਨੀਕ) ਐਕਟ ਨੂੰ ਸਖ਼ਤੀ ਨਾਲ ਲਾਗੂ ਕਰਕੇ ਮਾਦਾ ਭਰੂਣ ਹੱਤਿਆ ਨੂੰ ਰੋਕਣ ਲਈ ਸਖ਼ਤ ਉਪਰਾਲੇ ਕਰ ਰਹੀ ਹੈ।

**[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]**

142. ਸਿੱਧੇ ਤੌਰ ਤੇ ਪ੍ਰੇਖਿਤ ਇਲਾਜ (ਡੀ.ਓ.ਟੀ.) ਕੇਂਦਰ ਦੇ ਜ਼ਰੀਏ "ਰਾਸ਼ਟਰੀ ਤਪਦਿਕ ਕੰਟਰੋਲ ਪ੍ਰੋਗਰਾਮ" ਅਧੀਨ ਜੂਨ, 2004 ਤੱਕ ਸਮੁੱਚਾ ਰਾਜ ਕਵਰ ਕਰ ਲਿਆ ਜਾਵੇਗਾ। ਸਾਲ 2003-04 ਦੌਰਾਨ ਨੇਤਰਹੀਣਤਾ ਤੇ ਕੰਟਰੋਲ ਰਾਸ਼ਟਰੀ ਪ੍ਰੋਗਰਾਮ ਅਧੀਨ ਮੋਤੀਏ ਦੇ 1,21,374 ਓਪਰੇਸ਼ਨ ਕੀਤੇ ਗਏ ਸਨ। ਪੰਜਾਬ ਵਿਸਤ੍ਰਿਤ ਦੰਦ ਸੰਭਾਲ ਪ੍ਰੋਗਰਾਮ ਸ਼ੁਰੂ ਕਰਨ ਵਾਲਾ ਦੇਸ਼ ਦਾ ਪਹਿਲਾ ਰਾਜ ਹੈ ਅਤੇ 18.75 ਲੱਖ ਮਰੀਜ਼ਾਂ ਦਾ ਮੁਫਤ ਇਲਾਜ ਕੀਤਾ ਜਾ ਚੁੱਕਾ ਹੈ। ਪੰਜਾਬ ਰਾਜ 22.40 ਲੱਖ ਜਨਮ-ਸਰਟੀਫ਼ਿਕੇਟ ਵੰਡਣ ਕਾਰਨ ਦੇਸ਼ ਵਿਚ ਪਹਿਲੇ ਨੰਬਰ ਤੇ ਰਿਹਾ।

143. ਖੋਜ ਅਤੇ ਡਾਕਟਰੀ ਸਿੱਖਿਆ ਲਈ ਸਲਾਨਾ ਯੋਜਨਾ 2004-05 ਵਿਚ 15.96 ਕਰੋੜ ਰੁਪਏ ਦੇ ਖਰਚ ਦਾ ਉਪਬੰਧ ਕੀਤਾ ਗਿਆ ਹੈ। ਲੋਕਾਂ ਦੇ ਦੁੱਖਾਂ ਨੂੰ ਦੂਰ ਕਰਨ ਲਈ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਖੇ 200 ਬਿਸਤਰਿਆਂ ਵਾਲਾ ਇਕ ਐਮਰਜੈਂਸੀ ਅਤੇ ਸੁਪਰ ਸਪੈਸ਼ੈਲਟੀ ਬਲਾਕ ਕਾਇਮ ਕੀਤਾ ਜਾ ਰਿਹਾ ਹੈ। ਖੋਜ ਤੇ ਡਾਕਟਰੀ ਸਿੱਖਿਆ ਵਿਭਾਗ ਪੰਜਾਬ ਰਾਜ ਦੇ ਮੈਡੀਕਲ/ਡੈਂਟਲ ਕਾਲਜਾਂ ਅਤੇ ਇਨ੍ਹਾਂ ਨਾਲ ਜੁੜੇ ਹਸਪਤਾਲਾਂ ਦਾ ਸੁਧਾਰ ਕਰਨ ਅਤੇ ਉਨ੍ਹਾਂ ਦਾ ਦਰਜਾ ਵਧਾਉਣ ਲਈ ਏ.ਸੀ.ਏ. ਵਜੋਂ ਭਾਰਤ ਸਰਕਾਰ ਦੁਆਰਾ ਰੀਲੀਜ਼ ਕੀਤੀ 13.00 ਕਰੋੜ ਰੁਪਏ ਦੀ ਰਕਮ ਦੀ ਵਰਤੋਂ ਕਰ ਰਿਹਾ ਹੈ। ਉਪ-ਭੋਗਤਾ ਵਸੂਲੀਆਂ ਅਤੇ ਪਰਵਾਸੀ ਭਾਰਤੀ-ਫੀਸਾਂ ਦੀ ਵਰਤੋਂ ਸਰਕਾਰ ਦੇ ਪਾਲਿਸੀ ਫੈਸਲੇ ਅਨੁਸਾਰ ਹਸਪਤਾਲਾਂ ਨੂੰ ਕੁਸ਼ਲਤਾ ਪੂਰਬਕ ਚਲਾਉਣਾ ਵਿਦਿਆਰਥੀਆਂ ਨੂੰ ਬਿਹਤਰ ਸਹੂਲਤਾਂ ਦੇਣ ਅਤੇ ਮਰੀਜ਼ਾਂ ਦਾ ਮਿਆਰੀ ਇਲਾਜ ਕਰਨ ਲਈ ਕੀਤੀ ਜਾ ਰਹੀ ਹੈ।

**ਗ੍ਰਾਮ ਜਲ-ਸਪਲਾਈ ਅਤੇ ਸਵੱਛਤਾ :**

144. ਜਲ ਇੱਕ ਅਨਮੁੱਲੀ ਵਸਤ ਹੈ ਅਤੇ ਸਮਾਜ ਦੀ ਸ਼ਮੂਲੀਅਤ ਨਾਲ, ਗ੍ਰਾਮ ਜਲ-ਸਪਲਾਈ ਸਕੀਮਾਂ ਦੇ ਕੁਸ਼ਲ ਸੰਚਾਲਨ ਅਤੇ ਸਾਂਭ ਸੰਭਾਲ ਦੁਆਰਾ ਜਲ ਸੰਭਾਲ ਲਈ ਕਦਮ ਚੁੱਕੇ ਜਾਣਗੇ। ਰਾਜ ਵਿਚ ਵੱਸੋਂ ਵਾਲੇ 12402 ਪਿੰਡ ਹਨ ਜਿਨ੍ਹਾਂ ਵਿਚੋਂ 11849 ਪਿੰਡਾਂ ਦੀ ਸ਼ਨਾਖ਼ਤ ਸਮੱਸਿਆ ਵਾਲੇ ਪਿੰਡਾਂ ਵਜੋਂ ਕੀਤੀ ਗਈ ਹੈ। 31 ਮਾਰਚ, 2004 ਤੱਕ ਸਮੱਸਿਆ ਵਾਲੇ 8077 ਪਿੰਡਾਂ ਵਿਚ ਜਲ-ਸਪਲਾਈ ਪਹਿਲਾਂ ਹੀ ਮੁਹੱਈਆ ਕਰਵਾਈ ਜਾ ਚੁੱਕੀ ਹੈ ਅਤੇ ਸਰਕਾਰ 31 ਮਾਰਚ, 2005 ਤੱਕ ਕਵਰ ਨਾ ਕੀਤੇ ਗਏ 953 ਪਿੰਡਾਂ ਅਤੇ ਅੰਸ਼ਿਕ ਤੌਰ ਤੇ ਕਵਰ ਕੀਤੇ ਗਏ 1002 ਪਿੰਡਾਂ ਨੂੰ ਕਵਰ ਕਰਨ ਦਾ ਇਰਾਦਾ ਰੱਖਦੀ ਹੈ। ਉਰੂਗਵੇਂ ਤੋਂ ਪੀਣ ਵਾਲੇ ਪਾਣੀ ਦੀ ਸਫ਼ਾਈ ਕਰਨ ਸਬੰਧੀ 20 ਪਲਾਂਟ ਪ੍ਰਾਪਤ ਕੀਤੇ ਜਾ ਰਹੇ ਹਨ ਜਿਨ੍ਹਾਂ ਵਿਚੋਂ ਹਰ ਇਕ ਪਲਾਂਟ ਚਾਰ ਲੱਖ ਲੀਟਰ ਪਾਣੀ ਪ੍ਰਤੀ ਦਿਨ ਸਾਫ਼ ਕਰਨ ਦੀ ਸਮਰੱਥਾ ਰੱਖਦਾ ਹੈ ਅਤੇ ਇਹ ਪਲਾਂਟ ਸੇਮ ਨਾਲ ਪ੍ਰਭਾਵਤ ਮਾਲਵਾ ਪੱਟੀ ਵਿਚ ਸਥਿੱਤ ਦਿਹਾਤੀ ਜਲ ਸਪਲਾਈ ਸਕੀਮਾਂ ਵਿਚ ਵਾਧਾ ਕਰਨ ਲਈ ਲਗਾਏ ਜਾਣਗੇ। ਡੀ-ਫਲੋਰਾਈਡੇਸ਼ਨ ਪਲਾਂਟਾਂ ਦੁਆਰਾ ਮੌਜੂਦਾ ਜਲ-ਸਪਲਾਈ ਨੂੰ ਵਧਾਉਣ ਲਈ ਇਸ ਪੱਟੀ ਨਾਲ ਸਬੰਧਿਤ 100 ਹੋਰ ਸਕੀਮਾਂ ਦੀ ਸ਼ਨਾਖ਼ਤ ਕੀਤੀ ਜਾ ਚੁੱਕੀ ਹੈ।

145. ਚਾਲੂ ਮਾਲੀ ਸਾਲ ਦੌਰਾਨ 335 ਅੰਸ਼ਕ ਰੂਪ ਵਿਚ ਕਵਰ ਕੀਤੇ ਪਿੰਡਾਂ ਨੂੰ ਪਾਣੀ ਦੀ ਸਪਲਾਈ ਵਧਾਉਣ ਲਈ ਰਾਜੀਵ ਗਾਂਧੀ ਨੈਸ਼ਨਲ ਡ੍ਰਿਕਿੰਗ ਵਾਟਰ ਮਿਸ਼ਨ 26.67 ਕਰੋੜ ਰੁਪਏ ਖਰਚ ਕਰਨ ਦੀ ਤਜਵੀਜ਼ ਹੈ।

146. ਰਾਜ ਸਰਕਾਰ ਨੇ ਸਾਲਾਨਾ ਯੋਜਨਾ 2004-05 ਵਿੱਚ ਗ੍ਰਾਮ ਜਲ-ਸਪਲਾਈ ਸਕੀਮਾਂ ਨੂੰ ਅਮਲ ਵਿਚ ਲਿਆਉਣ ਲਈ 131.48 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਹੈ। ਇਸ ਵਿਚ ਨਾਬਾਰਡ ਪਾਸੋਂ ਸਹਾਇਤਾ ਪ੍ਰਾਪਤ ਗ੍ਰਾਮ ਜਲ-ਸਪਲਾਈ ਸਕੀਮ ਲਈ 75.00 ਕਰੋੜ ਰੁਪਏ ਅਤੇ "ਪ੍ਰਧਾਨ ਮੰਤਰੀ ਗ੍ਰਾਮੋਦਯਾ ਯੋਜਨਾ" ਅਧੀਨ 22.00 ਕਰੋੜ ਰੁਪਏ ਸ਼ਾਮਿਲ ਹਨ। ਫਲੋਰਾਈਡ ਪ੍ਰਭਾਵਿਤ ਅਤੇ ਸੇਮ-ਮੁਕਤ ਸਕੀਮਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ।

147. ਜਨ ਸਿਹਤ ਵਿਭਾਗ ਪਿੰਡਾਂ ਵਿਚ ਸੰਸ਼ੋਧਿਤ ਸੀਵਰੇਜ਼ ਪ੍ਰਣਾਲੀ ਉਪਲਬਧ ਕਰਨ ਲਈ ਇਕ ਵਿਸਤ੍ਰਿਤ ਸਕੀਮ ਨੂੰ ਅੰਤਿਮ ਰੂਪ ਦੇਵੇਗਾ ਤਾਂ ਕਿ ਪਿੰਡ ਦੇ ਹਰ ਘਰ ਵਿਚ ਫਲੱਸ਼ ਪ੍ਰਣਾਲੀ ਲਗਾਈ ਜਾ ਸਕੇ। ਸਾਲ 2004-05 ਲਈ ਰਾਜ ਦੇ ਹਿੱਸੇ ਵਜੋਂ 7.00 ਕਰੋੜ ਰੁਪਏ ਅਤੇ ਭਾਰਤ ਸਰਕਾਰ ਦੇ ਹਿੱਸੇ ਵਜੋਂ 15.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਤਾਂ ਕਿ 14 ਜ਼ਿਲ੍ਹਿਆਂ ਵਿਚ ਸਵੱਛਤਾ ਕਾਰਜ ਲਾਗੂ ਕੀਤਾ ਜਾ ਸਕੇ ਜਿਸ ਲਈ ਭਾਰਤ ਸਰਕਾਰ ਦੁਆਰਾ 65.84 ਕਰੋੜ ਰੁਪਏ ਦੀ ਲਾਗਤ ਨਾਲ ਟੀ.ਐਸ.ਸੀ. ਪ੍ਰਾਜੈਕਟਾਂ ਨੂੰ ਮਨਜ਼ੂਰੀ ਦਿੱਤੀ ਗਈ ਹੈ। ਇਸ ਤੋਂ ਇਲਾਵਾ ਰਾਜ ਸਰਕਾਰ ਪੇਂਡੂ ਖੇਤਰਾਂ ਵਿਚ ਨਬਾਰਡ ਦੀ ਸਹਾਇਤਾ ਨਾਲ ਸੀਵਰੇਜ਼ ਸਹੂਲਤਾਂ ਉਪਲਬਧ ਕਰਨ ਦੀ ਤਜਵੀਜ਼ ਵੀ ਰਖਦੀ ਹੈ ਜਿਨ੍ਹਾਂ ਲਈ ਸਾਲਾਨਾ ਯੋਜਨਾ 2004-05 ਵਿਚ 5.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਸ਼ਹਿਰੀ ਵਿਕਾਸ :**

148. ਸਾਡੀ ਸਰਕਾਰ ਸ਼ਹਿਰੀ ਆਧਾਰਕ ਸੰਰਚਨਾ ਵਿਕਸਿਤ ਕਰਨ ਲਈ ਪ੍ਰਾਈਵੇਟ ਨਿਵੇਸ਼ ਨੂੰ ਉਤਸ਼ਾਹਿਤ ਕਰੇਗੀ। ਇਸ ਲਈ ਸਾਲ 2004-05 ਦੌਰਾਨ ਸ਼ਹਿਰੀ ਵਿਕਾਸ ਅਤੇ ਸ਼ਹਿਰੀ ਜਲ ਸਪਲਾਈ ਲਈ 211.16 ਕਰੋੜ ਰੁਪਏ ਦੇ ਖਰਚੇ ਦੀ ਤਜਵੀਜ਼ ਦਿੱਤੀ ਗਈ ਹੈ। ਲੁਧਿਆਣਾ, ਜਲੰਧਰ, ਫਗਵਾੜਾ ਅਤੇ ਫਿਲੌਰ ਇਨ੍ਹਾਂ ਚਾਰ ਸ਼ਹਿਰਾਂ ਵਿਖੇ 230.00 ਕਰੋੜ ਰੁਪਏ ਦੀ ਲਾਗਤ ਵਾਲੀ ਸਤਲੁੱਜ ਐਕਸ਼ਨ ਪਲਾਨ ਪ੍ਰਗਤੀ ਕਰ ਰਹੀ ਹੈ ਅਤੇ ਇਹ ਪ੍ਰਾਜੈਕਟ ਸਾਲ 2005 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ। ਇਸ ਪ੍ਰਾਜੈਕਟ ਲਈ ਜ਼ਮੀਨ ਦੀ ਬਕਾਇਆ ਲਾਗਤ ਦੀ ਅਦਾਇਗੀ ਲਈ ਰਾਜ ਦੇ ਹਿੱਸੇ ਵਜੋਂ 36.07 ਕਰੋੜ ਰੁਪਏ ਦੀ ਤਜਵੀਜ਼ ਦਿੱਤੀ ਗਈ ਹੈ। ਦਰਿਆ ਪੱਛਮੀ ਵੇਂਈਂ ਦੇ ਪ੍ਰਦੂਸ਼ਣ ਦੀ ਰੋਕਥਾਮ ਲਈ 14.98 ਕਰੋੜ ਰੁਪਏ ਦੀ ਲਾਗਤ ਵਾਲਾ ਇਕ ਹੋਰ ਪ੍ਰਾਜੈਕਟ ਕਪੂਰਥਲਾ ਅਤੇ ਸੁਲਤਾਨਪੁਰ ਲੋਧੀ ਵਿਖੇ ਚਲ ਰਿਹਾ ਹੈ। ਇਸ ਲਈ ਰਾਜ ਦੇ ਹਿੱਸੇ ਵਜੋਂ ਸਾਲ 2004-05 ਦੌਰਾਨ 3.00 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ। ਰਾਜ ਸਰਕਾਰ ਨੇ 536.00 ਕਰੋੜ ਰੁਪਏ ਦੀ ਲਾਗਤ ਵਾਲੀ ਘੱਗਰ ਐਕਸ਼ਨ ਪਲਾਨ ਭਾਰਤ ਸਰਕਾਰ ਦੀ ਮਨਜ਼ੂਰੀ ਲਈ ਪੇਸ਼ ਕੀਤੀ ਹੈ। ਇਹ ਉਚਿਤ ਸੀਵਰੇਜ਼ ਪ੍ਰਣਾਲੀ, ਸੀਵਰੇਜ਼ ਸੋਧ ਅਤੇ ਠੋਸ ਵੇਸਟ ਮੈਨੇਜਮੈਂਟ ਉਪਲਬਧ ਕਰਕੇ 33 ਕਸਬਿਆਂ ਨੂੰ ਕਵਰ ਕਰੇਗੀ।

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

149. 12 ਕਸਬਿਆਂ ਵਿਚ 65.00 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਨਾਲ ਜਲ ਸਪਲਾਈ ਸਕੀਮਾਂ ਅਤੇ ਅਨੁਮਾਨਿਤ 328.00 ਕਰੋੜ ਰੁਪਏ ਦੀ ਲਾਗਤ ਨਾਲ 33 ਕਸਬਿਆਂ ਵਿਚ ਸੀਵਰੇਜ਼ ਸਕੀਮਾਂ ਹੁੱਡਕੋ ਦੀ ਸਹਾਇਤਾ ਨਾਲ ਚੱਲ ਰਹੀਆਂ ਹਨ। ਸਾਲ 2004-05 ਦੌਰਾਨ ਹੁੱਡਕੋ ਦੀ ਸਹਾਇਤਾ ਨਾਲ 37.00 ਕਰੋੜ ਰੁਪਏ ਦੀ ਲਾਗਤ ਨਾਲ 6 ਹੋਰ ਕਸਬਿਆਂ ਨੂੰ ਕਵਰ ਕਰਨ ਦੀ ਤਜਵੀਜ਼ ਹੈ। ਇਸ ਤੋਂ ਇਲਾਵਾ ਵਿਸ਼ਵ ਬੈਂਕ ਪ੍ਰਾਜੈਕਟ ਅਧੀਨ ਅਨੁਮਾਨਿਤ 1640.00 ਕਰੋੜ ਰੁਪਏ ਦੀ ਲਾਗਤ ਨਾਲ 22 ਕਸਬਿਆਂ ਨੂੰ ਕਵਰ ਕੀਤੇ ਜਾਣ ਦੀ ਤਜਵੀਜ਼ ਹੈ। ਉਦਯੋਗਿਕ ਅਤੇ ਅਤਿ ਸੰਘਣੀ ਅਬਾਦੀ ਵਾਲੇ ਸ਼ਹਿਰ ਲੁਧਿਆਣੇ ਲਈ ਅਨੁਮਾਨਿਤ 9.30 ਕਰੋੜ ਰੁਪਏ ਦੀ ਲਾਗਤ ਨਾਲ 100 ਪ੍ਰਤੀਸ਼ਤ ਕਵਰੇਜ ਵਾਲਾ ਜਲ-ਸਪਲਾਈ ਦਾ ਇਕ ਨਵਾਂ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਹੈ।

150. ਸਵੈ ਰੋਜ਼ਗਾਰ ਉੱਦਮਾਂ ਦੀ ਸਥਾਪਨਾ ਲਈ 3850 ਸ਼ਹਿਰੀ ਨੌਜਵਾਨਾਂ ਨੂੰ ਸਿਖਲਾਈ ਦਿਤੀ ਜਾਵੇਗੀ ਅਤੇ 4400 ਨੌਜਵਾਨਾਂ ਨੂੰ ਸਬਸਿਡੀ ਵਾਲੇ ਕਰਜ਼ੇ ਦੇ ਕੇ ਉਨ੍ਹਾਂ ਦੀ ਸਹਾਇਤਾ ਕੀਤੀ ਜਾਵੇਗੀ। ਜਿਸ ਲਈ ਸਾਲ 2004-05 ਲਈ ਭਾਰਤ ਸਰਕਾਰ ਦੇ ਹਿੱਸੇ ਸਮੇਤ 11.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਕ "ਰਾਸ਼ਟਰੀ ਗੰਦੀ ਬਸਤੀ ਵਿਕਾਸ ਪ੍ਰੋਗਰਾਮ" ਰਾਜ ਦੇ 24 ਸ਼ਹਿਰਾਂ ਵਿਚ ਕੇਂਦਰੀ ਸਹਾਇਤਾ ਨਾਲ ਸ਼ੁਰੂ ਕੀਤਾ ਗਿਆ ਹੈ। ਇਸ ਪ੍ਰੋਗਰਾਮ ਅਧੀਨ ਕੇਂਦਰੀ ਸਰਕਾਰ ਪਾਸੋਂ 9.42 ਕਰੋੜ ਰੁਪਏ ਦੀ ਸਹਾਇਤਾ ਦੀ ਉਮੀਦ ਕੀਤੀ ਜਾਂਦੀ ਹੈ। ਜਿਸ ਦੀ ਵਰਤੋਂ ਸ਼ਹਿਰੀ ਗੰਦੀ ਬਸਤੀ ਵਾਲੇ ਖੇਤਰਾਂ ਵਿਚ ਬੁਨਿਆਦੀ ਸਹੂਲਤਾਂ ਜਿਵੇਂ ਕਿ ਪੀਣ ਵਾਲੇ ਪਾਣੀ ਦੀ ਸਪਲਾਈ, ਸੀਵਰੇਜ਼, ਸੜਕਾਂ, ਸਟ੍ਰੀਟ ਲਾਈਟਾਂ, ਨਾਲਿਆਂ ਆਦਿ ਨੂੰ ਉਪਲਬਧ ਕਰਨ ਲਈ ਖ਼ਰਚ ਕੀਤੀ ਜਾਵੇਗੀ। ਲੋਕਾਂ ਦੁਆਰਾ ਵੱਡੇ ਸ਼ਹਿਰਾਂ ਵਿਚ ਭੀੜ ਭੜੱਕਾ ਅਤੇ ਸ਼ਹਿਰਾਂ ਵੱਲ ਪ੍ਰਵਾਸ ਦੀ ਪ੍ਰਕ੍ਰਿਆ ਨੂੰ ਰੋਕਣ ਲਈ ਰਾਜ ਵਿਚ ਛੋਟੇ ਅਤੇ ਦਰਮਿਆਨੇ ਸ਼ਹਿਰਾਂ ਦੇ ਸਮੂਹਿਕ ਵਿਕਾਸ ਦਾ ਪ੍ਰੋਗਰਾਮ ਲਾਗੂ ਕੀਤਾ ਜਾ ਰਿਹਾ ਹੈ। ਜਿਸ ਲਈ ਸਾਲ 2004-05 ਲਈ 5.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਸ਼ਹਿਰੀ ਯੋਜਨਾਬੰਦੀ ਦੇ ਸਥਾਨਕ ਸੂਚਨਾ ਆਧਾਰ ਨੂੰ ਵਿਕਸਿਤ ਕਰਨ ਲਈ ਭਾਰਤ ਸਰਕਾਰ ਦੀ ਸਹਾਇਤਾ ਨਾਲ "ਸ਼ਹਿਰੀ ਸੂਚਨਾ ਪ੍ਰਣਾਲੀ" ਨਾਂ ਦੀ ਇਕ ਨਵੀਂ ਸਕੀਮ ਸ਼ੁਰੂ ਕੀਤੀ ਗਈ ਹੈ। ਆਰੰਭ ਵਿਚ ਛੇ ਸ਼ਹਿਰਾਂ ਅਰਥਾਤ ਅੰਮ੍ਰਿਤਸਰ, ਬਠਿੰਡਾ, ਜਲੰਧਰ, ਲੁਧਿਆਣਾ, ਪਠਾਨਕੋਟ ਅਤੇ ਪਟਿਆਲਾ ਨੂੰ ਇਸ ਸਕੀਮ ਅਧੀਨ ਚੁਣਿਆ ਗਿਆ ਹੈ ਅਤੇ ਸਾਲਾਨਾ ਯੋਜਨਾ 2004-05 ਵਿਚ ਰਾਜ ਦੇ ਹਿੱਸੇ ਵਜੋਂ 5.00 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਹਾਊਸਿੰਗ :**

151. ਸਰਕਾਰ ਦਾ ਟੀਚਾ ਇਹ ਹੈ ਕਿ ਸਭਨਾਂ ਨੂੰ ਖ਼ਰੀਦਣ ਦੀ ਸਮਰੱਥਾ ਯੋਗ ਮਕਾਨ ਉਪਲਬਧ ਕੀਤੇ ਜਾਣ। ਇਸ ਲਈ ਸਾਲਾਨਾ ਯੋਜਨਾ 2004-05 ਵਿਚ ਹਾਊਸਿੰਗ ਸਕੀਮਾਂ ਲਈ 11.50 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਐਨ.ਸੀ.ਆਰ./ਪਲਾਨ ਅਧੀਨ ਪਟਿਆਲੇ ਨੂੰ ਇਕ ਅਤਿ ਆਕ੍ਰਸ਼ਿਕ ਸ਼ਹਿਰ ਬਣਾਉਣ ਲਈ ਰਾਜ ਸਰਕਾਰ ਦੁਆਰਾ 3 ਮਈ, 2003 ਨੂੰ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ (ਪੀ.ਡੀ.ਏ.) ਨੂੰ ਸਥਾਪਿਤ ਕੀਤਾ ਗਿਆ ਹੈ। ਪਟਿਆਲੇ ਵਿਚ ਦੋ ਪ੍ਰਾਜੈਕਟ ਅਰਥਾਤ 66.24 ਕਰੋੜ

ਰੁਪਏ ਦੀ ਲਾਗਤ ਵਾਲਾ "ਸਮੂਹਿਕ ਟਾਊਨਸ਼ਿਪ" ਅਤੇ 59.93 ਕਰੋੜ ਰੁਪਏ ਦੀ ਲਾਗਤ ਵਾਲਾ ਜਲ-ਸਪਲਾਈ ਅਤੇ ਸੀਵਰੇਜ਼ ਅਤੇ ਠੋਸ ਵੇਸਟ ਮੈਨੇਜਮੈਂਟ ਦੇ ਵਾਧੇ ਵਾਲਾ ਪ੍ਰਾਜੈਕਟ ਪ੍ਰਗਤੀ ਅਧੀਨ ਹਨ। ਰਾਜ ਦੇ ਹਿੱਸੇ ਵਜੋਂ 5.73 ਕਰੋੜ ਰੁਪਏ ਇਨ੍ਹਾਂ ਪ੍ਰਾਜੈਕਟਾਂ ਨੂੰ ਮੁਕੰਮਲ ਕਰਨ ਲਈ ਉਪਲਬਧ ਕੀਤੇ ਗਏ ਹਨ। ਜਿਨ੍ਹਾਂ ਵਿਰੁੱਧ ਐਨ.ਸੀ.ਆਰ. ਬੋਰਡ, ਨਵੀਂ ਦਿੱਲੀ ਪਾਸੋਂ 11.78 ਕਰੋੜ ਰੁਪਏ ਦਾ ਕਰਜ਼ਾ ਲਿਆ ਜਾਵੇਗਾ।

152. ਹਾਊਸਿੰਗ ਸੈਕਟਰ ਵਿਚ ਇੱਛਤ ਤੇਜੀ ਲਿਆਉਣ ਲਈ ਪੁੱਡਾ ਨੇ ਵੱਖ-ਵੱਖ ਹਾਊਸਿੰਗ ਸਕੀਮਾਂ ਅਧੀਨ ਮਕਾਨਾਂ ਦੀ ਉਸਾਰੀ ਲਈ 2581 ਕਰੋੜ ਰੁਪਏ ਖਰਚ ਕਰਨ ਦੀ ਯੋਜਨਾ ਬਣਾਈ ਹੈ। 80 ਪ੍ਰਤੀਸ਼ਤ ਨਾਲੋਂ ਵੱਧ ਮਕਾਨ ਸਮਾਜਿਕ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਅਤੇ ਘੱਟ ਆਮਦਨ ਵਾਲੇ ਸਮੂਹਾਂ ਲਈ ਹੋਣਗੇ। ਪੁੱਡਾ ਕਿਉਂਕਿ ਬਿਹਤਰ ਕਿਸਮ ਦੇ ਮਕਾਨ ਉਪਲਬਧ ਕਰਨ ਲਈ ਵਚਨਬੱਧ ਹੈ ਇਸ ਲਈ ਇਸ ਕੋਲ ਇਕ ਉਤਸ਼ਾਹਜਨਕ ਯੋਜਨਾ ਹੈ ਕਿ ਖਰੜ, ਜੀਰਕਪੁਰ, ਗੁਰਦਾਸਪੁਰ, ਨਵਾਂਸ਼ਹਿਰ, ਅੰਮ੍ਰਿਤਸਰ, ਸੁਜਾਨਪੁਰ, ਫਿਰੋਜਪੁਰ, ਖੰਨਾ ਅਤੇ ਫਤਿਹਗੜ੍ਹ ਸਾਹਿਬ ਵਿਖੇ ਨਵੇਂ ਅਰਬਨ ਅਸਟੇਟ ਉਸਾਰਨ ਲਈ ਜਮੀਨ ਪ੍ਰਾਪਤ ਕੀਤੀ ਜਾਵੇ।

153. ਸਰਕਾਰ ਨੇ ਪੰਜਾਬ ਰਾਜ ਭਵਨ, ਚੰਡੀਗੜ੍ਹ ਵਿਖੇ 346.40 ਲੱਖ ਰੁਪਏ ਦੀ ਲਾਗਤ ਵਾਲੇ ਵੀ.ਵੀ.ਆਈ.ਪੀਂ. ਗੈਸਟ ਹਾਊਸ ਦੀ ਉਸਾਰੀ ਦਾ ਕੰਮ ਵੀ ਪੁੱਡਾ ਨੂੰ ਸੌਂਪਿਆ ਹੈ ਜਿਸ ਦੇ ਸਾਲ 2004-05 ਦੌਰਾਨ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਸਰਕਾਰ ਮੁਹਾਲੀ, ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਨੂੰ ਮੁੱਖ ਕਮਰਸ਼ੀਅਲ ਅਤੇ ਵਪਾਰਕ ਕੇਂਦਰਾਂ ਵਜੋਂ ਵਿਕਸਤ ਕਰਨ ਦਾ ਯਤਨ ਕਰੇਗੀ। ਸਰਕਾਰ ਦੀ ਇਹ ਤਜਵੀਜ਼ ਹੈ ਕਿ ਲੁਧਿਆਣਾ ਵਰਗੇ ਸ਼ਹਿਰਾਂ ਵਿਚ ਭਾਰਤ ਸਰਕਾਰ ਦੇ ਈ.ਪੀ.ਐਫ. ਸੰਗਠਨ ਦੇ ਸਹਿਯੋਗ ਨਾਲ ਕਾਮਿਆਂ ਲਈ ਮਕਾਨਾਂ ਦੀ ਉਸਾਰੀ ਕੀਤੀ ਜਾਵੇ। ਰਾਜ ਕੋਸ਼ ਉੱਤੇ ਬੋਝ ਨੂੰ ਘਟਾਉਣ ਲਈ ਇਸ ਸੈਕਟਰ ਵਿਚ ਪ੍ਰਾਈਵੇਟ ਯੋਗਦਾਨ ਨੂੰ ਉਤਸ਼ਾਹਿਤ ਕੀਤਾ ਜਾਵੇਗਾ।

**ਸਭਿਆਚਾਰਕ ਮਾਮਲੇ :**

154. ਪਿਛਲੇ ਸਾਲਾਂ ਦੌਰਾਨ ਮੁੱਖ ਕੇਂਦਰ ਬਿੰਦੂ "ਖਾਲਸਾ ਹੈਰੀਟੇਜ ਕੰਪਲੈਕਸ" ਅਨੰਦਪੁਰ ਸਾਹਿਬ ਦੀ ਉਸਾਰੀ ਰਿਹਾ ਹੈ। ਜਿਸ ਦੀ ਕਲਪਨਾ ਪੰਜਾਬ ਸਰਕਾਰ ਦੁਆਰਾ ਖਾਲਸੇ ਦੀ ਸਾਜਨਾ ਦੀ ਤ੍ਰੈ ਸ਼ਤਾਬਦੀ ਸਮਾਗਮਾਂ ਦੇ ਹਿੱਸੇ ਵਜੋਂ ਸੰਸਾਰ ਦੇ ਅੱਠਵੇਂ ਅਜੂਬੇ ਦੇ ਰੂਪ ਵਿਚ ਕੀਤੀ ਗਈ ਸੀ। 17.70 ਕਰੋੜ ਰੁਪਏ ਦੀ ਰਕਮ ਸਾਲ 2002-03 ਵਿਚ ਅਤੇ 15.00 ਕਰੋੜ ਰੁਪਏ ਦੀ ਰਕਮ ਸਾਲ 2003-04 ਦੌਰਾਨ ਜਾਰੀ ਕੀਤੀ ਗਈ। ਰਾਜ ਸਰਕਾਰ ਜਿੰਨੀ ਜਲਦੀ ਹੋ ਸਕੇ ਖਾਲਸਾ ਹੈਰੀਟੇਜ ਕੰਪਲੈਕਸ ਨੂੰ ਮੁਕੰਮਲ ਕਰਨ ਲਈ ਵਚਨਬੱਧ ਹੈ। ਇਸ ਲਈ ਅਸੀਂ ਬੈਂਕਾਂ ਦੇ ਇਕ ਸਮੂਹ ਨਾਲ 100 ਕਰੋੜ ਰੁਪਏ ਦਾ ਕਰਜ਼ਾ ਲੈਣ ਲਈ ਸਮਝੌਤੇ ਦੀ ਗੱਲਬਾਤ ਕੀਤੀ ਹੈ ਅਤੇ ਪੰਜਾਬ ਨੈਸ਼ਨਲ ਬੈਂਕ ਦੁਆਰਾ 20 ਕਰੋੜ ਰੁਪਏ ਦੀ ਰਕਮ ਮਨਜ਼ੂਰ ਕੀਤੀ ਜਾ ਚੁੱਕੀ ਹੈ। ਇਹ ਯਤਨ ਕੀਤੇ ਜਾ ਰਹੇ ਹਨ ਕਿ ਇਸ ਵੱਡੇ ਪ੍ਰਾਜੈਕਟ ਦੇ ਘੱਟੋ-ਘੱਟ ਇਕ ਹਿੱਸੇ ਨੂੰ ਸਤੰਬਰ, 2004 ਤੱਕ ਮੁਕੰਮਲ ਕੀਤਾ ਜਾਵੇ। ਕਿਉਂਕਿ ਇਹ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਥਾਪਨਾ ਦੇ 400 ਸਾਲਾ ਪੁਰਬ ਦਾ ਸਮਕਾਲੀ ਹੈ।

**[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]**

155. ਕਲਾ ਅਤੇ ਸਭਿਆਚਾਰ ਵਿਭਾਗ ਦੀਆਂ ਵੱਖ-ਵੱਖ ਸਕੀਮਾਂ ਲਈ ਸਾਲਾਨਾ ਯੋਜਨਾ 2004-05 ਵਿੱਚ 44 ਕਰੋੜ ਰੁਪਏ ਦੇ ਖਰਚੇ ਦਾ ਉਪਬੰਧ ਕੀਤਾ ਗਿਆ ਹੈ ਕਿਉਂਕਿ ਚਾਲੂ ਮਾਲੀ ਸਾਲ ਦੌਰਾਨ ਤਿੰਨ ਵੱਡੇ ਪੂਰਬ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਥਾਪਨਾ ਦੀ 400 ਸਾਲਾ ਵਰ੍ਹੇਗੰਢ, ਸ੍ਰੀ ਗੁਰੂ ਅੰਗਦ ਦੇਵ ਜੀ ਦਾ 500ਵਾਂ ਗੁਰਪੁਰਬ ਅਤੇ ਫਤਿਹਗੜ੍ਹ ਸਾਹਿਬ ਵਿਖੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ 300 ਸਾਲਾ ਸ਼ਹੀਦੀ ਪੁਰਬ।

156. ਰਾਜ ਸਰਕਾਰ ਨੇ ਯੂਨੈਸਕੋ ਨੂੰ ਇਹ ਸਿਫਾਰਸ਼ ਕੀਤੀ ਹੈ ਕਿ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਨੂੰ ਵਿਸ਼ਵ ਹੈਰੀਟੇਜ ਸਾਈਟ ਘੋਸ਼ਿਤ ਕੀਤਾ ਜਾਵੇ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ :**

157. ਸਾਲ 2001 ਦੀ ਜਨ-ਗਣਨਾ ਅਨੁਸਾਰ ਰਾਜ ਵਿਚ ਅਨੁਸੂਚਿਤ ਜਾਤੀਆਂ ਦੀ ਆਬਾਦੀ ਇੱਥੋਂ ਦੀ ਕੁੱਲ ਆਬਾਦੀ ਦਾ ਲਗਭਗ 31 ਪ੍ਰਤੀਸ਼ਤ ਹੈ। ਰਾਜ ਸਰਕਾਰ ਸਮਾਜਿਕ ਤੌਰ ਤੇ ਵੰਚਿਤ ਸਮੂਹਾਂ ਅਰਥਾਤ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਪ੍ਰਤੀ ਵਿਸ਼ੇਸ਼ ਦਿਲਚਸਪੀ ਅਤੇ ਵਚਨਬੱਧਤਾ ਰੱਖਦੀ ਹੈ ਕਿਉਂਕਿ ਇਹ ਆਪਣੇ ਸਮਾਜਿਕ ਵਿਦਿਅਕ ਅਤੇ ਆਰਥਿਕ ਪਿੱਛੜੇਪਣ ਕਾਰਣ ਅਜੇ ਵੀ ਬਾਕੀ ਦੇ ਸਮਾਜ ਨਾਲੋਂ ਪਿਛੇ ਰਹਿ ਗਏ ਹਨ। ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਦਿਅਕ, ਸਮਾਜਿਕ ਅਤੇ ਆਰਥਿਕ ਵਿਕਾਸ ਲਈ ਵੱਖ-ਵੱਖ ਭਲਾਈ ਪ੍ਰੋਗਰਾਮਾਂ/ਸਕੀਮਾਂ ਨੂੰ ਲਾਗੂ ਕਰਨ ਲਈ 35.02 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ਕੀਤਾ ਗਿਆ ਹੈ।

158. ਰਾਜ ਸਰਕਾਰ ਅਨੁਸੂਚਿਤ ਜਾਤੀਆਂ ਦੀਆਂ ਪ੍ਰਾਇਮਰੀ ਸਕੂਲ ਦੀਆਂ ਲੜਕੀਆਂ ਦੇ ਸਕੂਲ ਦੀ ਪੜ੍ਹਾਈ ਨੂੰ ਵਿਚੇ ਹੀ ਛੱਡ ਜਾਣ ਦੇ ਅਨੁਪਾਤ ਨੂੰ ਘੱਟਾਉਣ ਲਈ ਵਚਨਬੱਧ ਹੈ। ਅਨੁਸੂਚਿਤ ਜਾਤੀਆਂ ਦੀਆਂ ਪ੍ਰਾਇਮਰੀ ਸਕੂਲ ਦੀਆਂ ਲੜਕੀਆਂ ਨੂੰ 50 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਹਾਜ਼ਰੀ ਵਜ਼ੀਫਾ ਦਿੱਤਾ ਜਾ ਰਿਹਾ ਹੈ। ਇਸ ਮੰਤਵ ਲਈ 17.10 ਕਰੋੜ ਰੁਪਏ ਦੀ ਰਕਮ ਚਾਲੂ ਮਾਲੀ ਸਾਲ ਦੌਰਾਨ ਮੁਹੱਈਆ ਕੀਤੀ ਗਈ ਹੈ।

159. 26 ਜਨਵਰੀ, 2004 ਨੂੰ ਪੰਜਾਬ ਸਰਕਾਰ ਨੇ "ਅਸ਼ੀਰਵਾਦ" ਨਾਂ ਦੀ ਇਕ ਸਕੀਮ ਸ਼ੁਰੂ ਕੀਤੀ ਹੈ ਤਾਂ ਕਿ ਅਨੁਸੂਚਿਤ ਜਾਤੀਆਂ, ਈਸਾਈ ਭਾਈਚਾਰੇ ਅਤੇ ਹਰ ਸ਼੍ਰੇਣੀ ਦੀਆਂ ਵਿਧਵਾਵਾਂ ਦੀਆਂ ਲੜਕੀਆਂ ਦੀ ਸ਼ਾਦੀ ਤੇ 6100 ਰੁਪਏ ਦੀ ਰਾਸ਼ੀ ਦਿੱਤੀ ਜਾਵੇ। ਸਾਲ 2003-04 ਦੌਰਾਨ 3278 ਲਾਭ ਪਾਤਰਾਂ ਨੂੰ ਕਵਰ ਕਰਨ ਲਈ 2.00 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਗਈ ਸੀ। ਇਹ ਸਕੀਮ ਸਾਲ 2004-05 ਦੌਰਾਨ ਜਾਰੀ ਰਹੇਗੀ ਅਤੇ ਇਸ ਸਕੀਮ ਲਈ 10.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ।

160. ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਜੋ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੀਆਂ ਹਨ, ਨੂੰ ਉਚੇਰੀ ਸਿੱਖਿਆ ਲਈ ਉਤਸ਼ਾਹਿਤ ਕਰਨ ਲਈ ਰਾਜ ਸਰਕਾਰ +1 ਅਤੇ +2 ਵਿਚ ਪੜ੍ਹ ਰਹੀਆਂ ਲੜਕੀਆਂ ਨੂੰ ਮੁਫਤ ਪਾਠ ਪੁਸਤਕਾਂ ਉਪਲਬਧ ਕਰ ਰਹੀ ਹੈ। ਜਿਸ ਲਈ ਸਾਲ 2004-05 ਦੌਰਾਨ 60.00 ਲੱਖ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ।

161. ਅੰਤਰ ਜਾਤੀ ਵਿਆਹਾਂ ਨੂੰ ਉਤਸ਼ਾਹਿਤ ਕਰਨ ਲਈ ਰਾਜ ਸਰਕਾਰ ਕੇਂਦਰੀ ਸਰਕਾਰ ਦੇ ਸਹਿਯੋਗ ਨਾਲ ਹਰ ਉਸ ਜੋੜੇ ਨੂੰ 25,000 ਰੁਪਏ ਦੀ ਰਕਮ ਮੁਹੱਈਆ ਕਰ ਰਹੀ ਹੈ ਜਿਸ ਵਿਚ ਇਕ ਵਿਆਹੁਤਾ ਸਾਥੀ ਅਨੁਸੂਚਿਤ ਜਾਤੀ ਨਾਲ ਸਬੰਧਤ ਹੋਵੇ। ਚਾਲੂ ਮਾਲੀ ਸਾਲ ਦੌਰਾਨ 63.00 ਲੱਖ ਰੁਪਏ ਦੀ ਰਕਮ ਉਪਲਬਧ ਕੀਤੀ ਗਈ ਹੈ।

162. ਰਾਜ ਸਰਕਾਰ ਨੇ ਹਰ ਜ਼ਿਲ੍ਹਾ ਹੈਡ ਕੁਆਰਟਰ ਤੇ ਇੱਕ-ਇੱਕ ਡਾ. ਅੰਬੇਦਕਰ ਭਵਨ ਸਥਾਪਿਤ ਕਰਨ ਦਾ ਫੈਸਲਾ ਕੀਤਾ ਹੈ, ਡਾ. ਅੰਬੇਦਕਰ ਭਵਨਾਂ ਦੀ ਉਸਾਰੀ ਦਾ ਕਾਰਜ 11 ਜ਼ਿਲ੍ਹਿਆਂ ਵਿਚ ਮੁਕੰਮਲ ਹੋ ਗਿਆ ਹੈ ਅਤੇ 5 ਜ਼ਿਲ੍ਹਿਆਂ ਵਿਚ ਇਹ ਕਾਰਜ ਚੱਲ ਰਿਹਾ ਹੈ। ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਭਵਨ ਦੀ ਉਸਾਰੀ ਨੇੜਲੇ ਭਵਿੱਖ ਵਿਚ ਸ਼ੁਰੂ ਹੋ ਜਾਵੇਗੀ। ਅਧੂਰੇ ਡਾ. ਅੰਬੇਦਕਰ ਭਵਨਾਂ ਨੂੰ ਮੁਕੰਮਲ ਕਰਨ ਲਈ 1.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ।

163. ਅਨੁਸੂਚਿਤ ਜਾਤੀਆਂ ਵਿਚ ਭਾਈਚਾਰਕ ਯੋਗਦਾਨ ਨੂੰ ਉਤਸ਼ਾਹਿਤ ਕਰਨ ਲਈ ਇਕ ਸਕੀਮ "ਐਸ. ਸੀ. ਧਰਮਸ਼ਾਲਾ ਦੀ ਉਸਾਰੀ ਅਤੇ ਮੁਰੰਮਤ" ਨੂੰ ਸਾਲ 1969-70 ਦੌਰਾਨ ਸ਼ਾਮਿਲ ਕੀਤਾ ਗਿਆ ਸੀ। ਹੁਣ ਤੱਕ 17841 ਧਰਮਸ਼ਾਲਾਵਾਂ ਦੀ ਉਸਾਰੀ ਹੋ ਚੁੱਕੀ ਹੈ। ਪੁਰਾਣੀਆਂ ਧਰਮਸ਼ਾਲਾਵਾਂ ਜੋ ਲਗਭਗ 10 ਸਾਲ ਜਾਂ ਇਸ ਤੋਂ ਵੀ ਪਹਿਲਾਂ ਉਸਾਰੀਆਂ ਗਈਆਂ ਸਨ, ਦੀ ਮੁਰੰਮਤ ਦੀ ਲੋੜ ਹੈ। ਅਜਿਹੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਨੂੰ ਵੀ ਇਤਨਾ ਹੀ ਮਹਤੱਵ ਦਿੱਤਾ ਜਾ ਰਿਹਾ ਹੈ। ਇਸ ਮੰਤਵ ਲਈ ਸਾਲ 2004-05 ਦੌਰਾਨ 1.00 ਕਰੋੜ ਰੁਪਏ ਦੀ ਰਕਮ ਉਪਲਬਧ ਕੀਤੀ ਗਈ ਹੈ।

**ਸਮਾਜਿਕ ਸੁਰੱਖਿਆ, ਇਸਤ੍ਰੀ ਅਤੇ ਬਾਲ ਭਲਾਈ :**

164. ਰਾਜ ਸਰਕਾਰ ਵਿਧਵਾਵਾਂ, ਬੱਚਿਆਂ, ਬਜ਼ੁਰਗਾਂ ਅਤੇ ਅਪੰਗ/ਅੰਗਹੀਣ ਵਿਅਕਤੀਆਂ ਦੀ ਭਲਾਈ ਲਈ ਪ੍ਰੋਗਰਾਮ ਚਲਾਉਣ ਲਈ ਵਚਨਬੱਧ ਹੈ। ਇਸ ਮੰਤਵ ਲਈ ਸਲਾਨਾ ਯੋਜਨਾ 2004-05 ਵਿਚ 206.70 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਸਾਲਾਨਾ ਯੋਜਨਾ 2004-05 ਵਿਚ ਵੱਖ-ਵੱਖ ਸ਼੍ਰੇਣੀਆਂ ਲਈ ਪੈਨਸ਼ਨ ਲਈ 196.10 ਕਰੋੜ ਰੁਪਏ ਦੀ ਰਕਮ ਤਜ਼ਵੀਜ਼ੀ ਗਈ ਹੈ ਜਿਸ ਨਾਲ 200 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਲਗਭਗ 9.69 ਲੱਖ ਲਾਭਪਾਤਰ ਇਸ ਅਧੀਨ ਆਉਣਗੇ।

**[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]**

165. 26 ਜਨਵਰੀ, 1996 ਤੋਂ ਬਾਅਦ ਗਰੀਬੀ ਰੇਖਾ ਤੋਂ ਹੇਠਾਂ ਵਾਲੇ ਪਰਿਵਾਰਾਂ ਵਿਚ ਪੈਦਾ ਹੋਣ ਵਾਲੀਆਂ ਲੜਕੀਆਂ ਨੂੰ ਸਮਾਜਿਕ ਰੁਤਬਾ ਦੇਣ ਲਈ ਕੰਨਿਆ ਜਾਗ੍ਰਿਤੀ ਜਯੋਤੀ ਸਕੀਮ ਅਧੀਨ 5,000 ਰੁਪਏ ਦੀ ਰਕਮ ਐਲ.ਆਈ.ਸੀ. ਕੋਲ ਜਮ੍ਹਾਂ ਕਰਵਾਈ ਜਾਂਦੀ ਹੈ। ਇਸ ਨਾਲ ਲੜਕੀ ਨੂੰ ਕ੍ਰਮਵਾਰ 6ਵੇਂ ਅਤੇ 12ਵੇਂ ਸਾਲਾਂ ਤੋਂ 100 ਰੁਪਏ ਅਤੇ 200 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਵਿਦਿਅਕ ਵਜ਼ੀਫਾ ਦਿੱਤਾ ਜਾਂਦਾ ਹੈ। ਇਸ ਤੋਂ ਇਲਾਵਾ 18/21 ਸਾਲ ਦੀ ਉਮਰ ਤੋਂ ਬਾਦ ਉਸਨੂੰ 22,000 ਰੁਪਏ ਦੀ ਰਕਮ ਯਕਮੁਸ਼ਤ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਸਮਾਜਿਕ ਅਤੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਨੂੰ ਉੱਚਾ ਚੁੱਕਣ ਲਈ ਜਨ ਸ੍ਰੀ ਬੀਮਾ ਯੋਜਨਾ ਆਰੰਭ ਕੀਤੀ ਗਈ ਹੈ ਜਿੱਥੇ ਪ੍ਰੀਮੀਅਮ ਦਾ 50 ਪ੍ਰਤੀਸ਼ਤ ਅਰਥਾਤ 100/- ਰੁਪਏ ਪ੍ਰਤੀ ਵਿਅਕਤੀ ਨੂੰ ਕੇਂਦਰੀ ਸਰਕਾਰ ਦੁਆਰਾ ਸਿਰਜੇ ਸਮਾਜਿਕ ਸੁਰੱਖਿਆ ਫੰਡ ਵਿਚੋਂ ਉਪਦਾਨ ਦਿੱਤਾ ਜਾਂਦਾ ਹੈ ਅਤੇ 50 ਪ੍ਰਤੀਸ਼ਤ ਪ੍ਰੀਮੀਅਮ ਦਾ ਯੋਗਦਾਨ ਰਾਜ ਦੁਆਰਾ ਪਾਇਆ ਜਾਂਦਾ ਹੈ। ਇਸ ਸਕੀਮ ਅਧੀਨ ਪੀੜਤ ਪਰਿਵਾਰ ਨੂੰ ਕੁਦਰਤੀ ਮੌਤ ਹੋ ਜਾਣ ਤੇ 20,000 ਰੁਪਏ, ਅਚਾਨਕ ਮੌਤ ਜਾਂ ਸਥਾਈ ਅਪੰਗਤਾ ਹੋ ਜਾਣ ਤੇ 50,000 ਰੁਪਏ ਅਤੇ ਅੰਸ਼ਿਕ ਅਪੰਗਤਾ ਹੋ ਜਾਣ ਤੇ 25,000 ਰੁਪਏ ਮੁਹੱਈਆ ਕਰਵਾਏ ਜਾਂਦੇ ਹਨ। ਇਸ ਤੋਂ ਇਲਾਵਾ ਸਕੂਲਾਂ ਵਿਚ ਨੌਵੀਂ ਤੋਂ ਬਾਰ੍ਹਵੀਂ ਕਲਾਸ ਵਿਚ ਪੜ੍ਹਦੇ ਬੱਚਿਆਂ ਨੂੰ 300/- ਰੁਪਏ ਪ੍ਰਤੀ ਤਿਮਾਹੀ ਪ੍ਰਤੀ ਬੱਚਾ, ਦੋ ਬੱਚਿਆਂ ਲਈ ਦਿੱਤਾ ਜਾਂਦਾ ਹੈ। ਰਾਜ ਨੇ ਇਸ ਨਵੀਂ ਸਕੀਮ ਨੂੰ ਲਾਗੂ ਕਰਨ ਲਈ ਉਚਿਤ ਫੰਡ ਮੁਹੱਈਆ ਕਰਵਾਏ ਹਨ।

166. ਬੱਚਿਆਂ ਵਿਚ ਕੁਪੋਸ਼ਣ ਨੂੰ ਦੂਰ ਕਰਨ ਲਈ 6 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਨੂੰ ਪੂਰਕ ਪੋਸ਼ਣ ਮੁਹੱਈਆ ਕਰਵਾਉਣ ਲਈ 30.14 ਕਰੋੜ ਰੁਪਏ ਦੀ ਰਕਮ ਰਾਖਵੀਂ ਕੀਤੀ ਗਈ ਹੈ।

**ਵਿਕਾਸ ਵਿਚ ਐਨ.ਜੀ.ਓਜ਼ ਦੀ ਭੂਮਿਕਾ :**

167. ਭਾਰਤੀ ਪਰੰਪਰਾਵਾਂ ਅਤੇ ਸਭਿਆਚਾਰਾਂ ਅਨੁਸਾਰ ਸਵੈਇੱਛਤ ਯਤਨ ਨੂੰ ਉੱਚ ਸਥਾਨ ਤੇ ਆਦਰ ਦੀ ਭਾਵਨਾ ਨੂੰ ਦੇਖਦੇ ਹੋਏ ਅਤੇ ਰਾਜ ਦੇ ਲੋਕਾਂ ਵਿਚ ਸਵੈਇੱਛਾ ਦੀ ਵਿਸ਼ਾਲ ਭਾਵਨਾ ਨੂੰ ਭਾਂਪਦੇ ਹੋਏ ਸਾਡੀ ਸਰਕਾਰ ਰਾਜ ਵਿਚ ਅਜਿਹੀਆਂ ਹਾਲਤਾਂ ਪੈਦਾ ਕਰਨਾ ਚਾਹੁੰਦੀ ਹੈ ਜਿਸ ਨਾਲ ਮਨੁੱਖ ਦੇ ਮਨ ਵਿਚ ਨਿਰਸਵਾਰਥ ਯੋਗਦਾਨ ਨਾਲ ਸਮਾਜ ਦੀ ਬਿਹਤਰੀ ਦੀ ਭਾਵਨਾ ਦਾ ਪ੍ਰਗਟਾਵਾ ਮਨੁੱਖੀ ਸ੍ਰੋਤ ਵਿਕਾਸ ਦੇ ਲਗਭਗ ਸਭ ਸੈਕਟਰਾਂ ਵਿਚ ਹੋ ਸਕੇ। ਉਹ ਸੈਕਟਰ ਜਿਨ੍ਹਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇਗਾ ਇਸ ਪ੍ਰਕਾਰ ਹਨ : ਮੁੱਢਲੀ ਅਤੇ ਬਾਲਗ ਸਿੱਖਿਆ, ਜ਼ਰੂਰਤਮੰਦ ਪਰਿਵਾਰਾਂ ਦੀਆਂ ਕਿਸ਼ੋਰ ਲੜਕੀਆਂ ਅਤੇ ਔਰਤਾਂ ਨੂੰ ਕਿੱਤੇ ਦੀ ਸਿਖਲਾਈ, ਪ੍ਰਜਨਨ ਅਤੇ ਬਾਲ ਸਿਹਤ ਪ੍ਰੋਗਰਾਮ, ਰਾਸ਼ਟਰੀ ਸਿਹਤ ਪ੍ਰੋਗਰਾਮ, ਪੇਂਡੂ ਖੇਤਰਾਂ ਵਿਚ ਇਸਤਰੀ ਅਤੇ ਬਾਲ ਵਿਕਾਸ, ਸ਼ਹਿਰੀ ਗੰਦੀਆਂ ਬਸਤੀਆਂ ਦੇ ਵਾਤਾਵਰਣ ਵਿਚ ਸੁਧਾਰ ਅਤੇ ਅਨੁਸੂਚਿਤ ਜਾਤੀਆਂ/ਪੱਛੜੀਆਂ

ਸ਼੍ਰੇਣੀਆਂ ਦੀ ਭਲਾਈ ਆਦਿ। ਕੁਸ਼ਲਤਾ ਪੈਦਾ ਕਰਕੇ ਸਵੈ-ਰੋਜ਼ਗਾਰ ਤੇ ਬਲ ਦਿੱਤਾ ਜਾਵੇਗਾ। ਬੇਰੋਜ਼ਗਾਰ ਨੌਜਵਾਨਾਂ ਨੂੰ ਲਾਭਕਾਰੀ ਰੋਜ਼ਗਾਰ ਮੁਹੱਈਆ ਕਰਵਾਉਣ ਲਈ ਉੱਘੀਆਂ ਸੰਸਥਾਵਾਂ ਵਿਸ਼ੇਸ਼ ਖੇਤਰਾਂ ਵਿਚ ਯੋਗਦਾਨ ਪਾ ਰਹੀਆਂ ਹਨ।

168. ਸਵੈਇੱਛਤ ਯਤਨ ਦਾ ਮੁੱਖ ਉਦੇਸ਼ ਗੈਰ-ਸਰਕਾਰੀ ਸੰਗਠਨਾਂ ਦੀ ਸ਼ਮੂਲੀਅਤ ਰਾਹੀਂ ਸਮਾਜ ਦੇ ਅਤਿ ਜ਼ਰੂਰਤਮੰਦ ਲੋਕਾਂ ਤਕ ਪਹੁੰਚ ਕਰਨੀ ਹੈ ਅਤੇ ਸਮਾਜ ਦੇ ਅਣਸੁਖਾਵੀਂ ਦਸ਼ਾ ਵਾਲੇ ਅਤੇ ਛੇਕੇ ਹੋਏ ਗਰੀਬ ਲੋਕਾਂ ਨੂੰ ਆਰਥਿਕ ਅਤੇ ਸਮਾਜਕ ਸੇਵਾਵਾਂ ਉਪਲਬਧ ਕਰਵਾਉਣੀਆਂ ਹਨ। ਸਕੀਮ ਪੀ.ਐਮ. 1.10 "ਗੈਰ ਸਰਕਾਰੀ ਸੰਗਠਨਾਂ ਨੂੰ ਮਾਲੀ ਸਹਾਇਤਾ" ਅਧੀਨ 10ਵੀਂ ਪੰਜ ਸਾਲਾ ਯੋਜਨਾ ਵਿਚ 15.00 ਕਰੋੜ ਰੁਪਏ ਦੀ ਧਨਰਾਸ਼ੀ ਮਨਜ਼ੂਰ ਕੀਤੀ ਗਈ ਸੀ ਅਤੇ ਸਾਲਾਨਾ ਯੋਜਨਾ 2004-05 ਵਿਚ ਇਸ ਸਕੀਮ ਅਧੀਨ 1.90 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਸੂਚਨਾ ਤਕਨਾਲੋਜੀ :**

169. ਪੰਜਾਬ ਸਰਕਾਰ ਸੂਚਨਾ ਤਕਨਾਲੋਜੀ ਦੀ ਵਰਤੋਂ ਕਰਕੇ ਪਾਰਦਰਸ਼ੀ ਅਤੇ ਕੁਸ਼ਲ ਰਾਜ ਪ੍ਰਬੰਧ ਦੇਣ ਤੇ ਜਨ ਸਧਾਰਣ ਦੇ ਜੀਵਨ ਪੱਧਰ ਵਿਚ ਸੁਧਾਰ ਕਰਨ ਅਤੇ ਆਰਥਿਕ ਵਿਕਾਸ ਲਈ ਵਚਨਬੱਧ ਹੈ। ਭੂਮੀ ਰਿਕਾਰਡਾਂ ਦੇ ਕੰਪਿਊਟ੍ਰੀਕਰਨ ਦੇ ਸਬੰਧ ਵਿਚ ਇਕ ਪ੍ਰਾਜੈਕਟ ਜਲੰਧਰ ਵਿਖੇ ਲਗਾਇਆ ਜਾ ਰਿਹਾ ਹੈ। ਜ਼ਿਲ੍ਹਾ ਸੰਗਰੂਰ ਵਿਚ ਸੰਪਤੀਆਂ ਦੀ ਰਜਿਸਟ੍ਰੇਸ਼ਨ ਮੋਢੀ ਆਧਾਰ ਤੇ ਕੀਤੀ ਜਾ ਰਹੀ ਹੈ। ਟ੍ਰਾਂਸਪੋਰਟ ਵਿਭਾਗ ਨਾਲ ਸਬੰਧਿਤ ਮੋਟਰ-ਗੱਡੀ ਸੇਵਾਵਾਂ ਦਾ ਪ੍ਰਾਜੈਕਟ ਰੋਪੜ ਜ਼ਿਲ੍ਹੇ ਵਿੱਚ ਲਾਗੂ ਕੀਤਾ ਜਾ ਰਿਹਾ ਹੈ ਜਦ.ਕਿ ਮਲਟੀ ਸੇਵਾ ਕਾਰਡ (ਐਮ.ਐਸ.ਸੀ.) ਜੋ ਦੇਸ਼ ਵਿਚ ਨਵੇਕਲੀ ਕਿਸਮ ਦਾ ਪਹਿਲਾ ਪ੍ਰਾਜੈਕਟ ਹੈ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਲਾਗੂ ਕੀਤਾ ਜਾ ਰਿਹਾ ਹੈ। ਇਨ੍ਹਾਂ ਸਭ ਪ੍ਰਾਜੈਕਟਾਂ ਲਈ ਫੰਡ ਪੂਰਨ ਜਾਂ ਅੰਸ਼ਕ ਰੂਪ ਵਿਚ ਭਾਰਤ ਸਰਕਾਰ ਦੁਆਰਾ ਮੁਹੱਈਆ ਕੀਤੇ ਜਾ ਰਹੇ ਹਨ। ਜੇਕਰ ਮੁੱਢਲੇ ਜ਼ਿਲ੍ਹਿਆਂ ਵਿਚ ਇਹ ਪ੍ਰਾਜੈਕਟ ਸਫਲ ਰਹਿੰਦੇ ਹਨ ਤਾਂ ਇਹ ਉਸਾਰੀ, ਮਲਕੀਅਤ ਅਤੇ ਹੱਥਬਦਲੀ (ਬੀ.ਓ.ਟੀ.) ਦੇ ਅਧਾਰ ਤੇ ਦੂਜੇ ਜ਼ਿਲ੍ਹਿਆਂ ਵਿਚ ਵੀ ਲਗਾਏ ਜਾਣਗੇ। "ਸੁਖਮਨੀ" ਨਾਂ ਦਾ ਇਹ ਹੋਰ ਪ੍ਰਾਜੈਕਟ ਮੋਢੀ ਆਧਾਰ ਤੇ ਜ਼ਿਲ੍ਹਾ ਲੁਧਿਆਣਾ ਵਿਚ ਸਫਲਤਾ ਨਾਲ ਲਾਗੂ ਕੀਤਾ ਗਿਆ ਹੈ ਜਿੱਥੇ ਸਮੂਹਕ ਨਾਗਰਿਕ ਸੇਵਾਵਾਂ, ਸ਼ਹਿਰੀਆਂ ਨੂੰ ਉਨ੍ਹਾਂ ਦੇ ਆਪਣੇ ਮੁਕਾਮ ਤੇ ਉਪਲਬਧ ਕਰਵਾਈਆਂ ਜਾ ਰਹੀਆਂ ਹਨ। ਰਾਜ ਸਰਕਾਰ ਨੇ ਦੋ ਨਵੇਂ ਪ੍ਰਾਜੈਕਟ ਵੈਬ-ਸਿਟੀ ਅਤੇ ਇਲੈਕਟ੍ਰਾਨਿਕ ਫਾਰਮ ਡਲੀਵਰੀ ਵੀ ਸ਼ੁਰੂ ਕੀਤੇ ਹਨ ਜਿਨ੍ਹਾਂ ਨੂੰ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਸਫਲਤਾ ਨਾਲ ਲਾਗੂ ਕੀਤਾ ਗਿਆ ਸੀ, ਜਿਨ੍ਹਾਂ ਨੂੰ ਸਾਰੇ ਰਾਜ ਵਿਚ ਲਾਗੂ ਕੀਤਾ ਜਾਵੇਗਾ। ਰਾਜ ਵਿਚ ਜੋ ਹੋਰ ਪ੍ਰਾਜੈਕਟ ਲਾਗੂ ਕੀਤੇ ਜਾ ਰਹੇ ਹਨ, ਜਿਨ੍ਹਾਂ ਵਿਚ ਡਿਪਟੀ ਕਮਿਸ਼ਨਰ ਦੇ ਦਫ਼ਤਰ ਦੁਆਰਾ ਉਪਲਬਧ ਕੀਤੀਆਂ ਜਾ ਰਹੀਆਂ ਸੇਵਾਵਾਂ ਦਾ ਕੰਪਿਊਟਰੀਕਰਨ ਸ਼ਾਮਲ ਹੋਵੇਗਾ। ਆਬਕਾਰੀ ਤੇ ਕਰ ਵਿਭਾਗ ਦਾ ਰਾਜ ਪੱਧਰੀ ਕੰਪਿਊਟਰੀਕਰਨ ਪਹਿਲਾਂ ਹੀ ਕੀਤਾ ਜਾ ਰਿਹਾ ਹੈ ਜੋ ਚਾਲੂ ਮਾਲੀ ਸਾਲ ਦੌਰਾਨ ਮੁਕੰਮਲ ਹੋ ਜਾਵੇਗਾ। ਆਬਕਾਰੀ ਤੇ ਕਰ ਵਿਭਾਗ ਦੇ ਅਨੁਮਾਨਾਂ ਅਨੁਸਾਰ ਇਸ ਨਾਲ ਅਨੁਮਾਨਿਤ 1000 ਤੋਂ 1200 ਕਰੋੜ ਰੁਪਏ ਦੇ ਰੈਵੇਨਿਊ ਦਾ ਵਾਧਾ

**[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]**

ਹੋਵੇਗਾ। ਰਾਜ ਸਰਕਾਰ ਨੇ ਸੂਚਨਾ ਤਕਨਾਲੋਜੀ ਦੀ ਨਿਰੰਤਰ ਵਰਤੋਂ ਚੰਗੇ ਰਾਜ ਪ੍ਰਬੰਧ ਦੇ ਇਕ ਸਾਧਨ ਵਜੋਂ ਕੀਤੀ ਹੈ ਅਤੇ ਸਾਲਾਨਾ ਯੋਜਨਾ 2004-05 ਵਿਚ ਇਸ ਮੰਤਵ ਲਈ 500.00 ਲੱਖ ਰੁਪਏ ਮੁਹੱਈਆ ਕੀਤੇ ਹਨ।

**ਵਿਕੇਂਦਰੀਕ੍ਰਿਤ ਯੋਜਨਾਬੰਦੀ :**

170. ਵਿਕਾਸ ਪ੍ਰੀਕ੍ਰਿਆ ਵਿਚ ਲੋਕਾਂ ਦੇ ਯੋਗਦਾਨ ਨੂੰ ਸੁਨਿਸ਼ਚਿਤ ਕਰਨ ਲਈ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡ ਜਿਨ੍ਹਾਂ ਦੇ ਮੁਖੀ ਕੈਬਨਿਟ/ਰਾਜ ਮੰਤਰੀ ਹਨ ਜੋ ਰਾਜ ਦੇ ਹਰ ਜ਼ਿਲ੍ਹੇ ਵਿਚ ਜ਼ਿਲ੍ਹਾ ਪੱਧਰੀ ਸਕੀਮਾਂ ਦੇ ਨਾਫਜੀਕਰਨ/ਨਿਗਰਾਨੀ/ਨਿਰੀਖਣ ਕਰ ਰਹੇ ਹਨ, ਉਨ੍ਹਾਂ ਕੋਲ ਕਾਫ਼ੀ ਮਾਲੀ ਤੇ ਪ੍ਰਸ਼ਾਸ਼ਕੀ ਅਖਤਿਆਰ ਹਨ। ਵਿਕੇਂਦਰੀਕ੍ਰਿਤ ਯੋਜਨਾਬੰਦੀ ਦੀ ਪ੍ਰੀਕ੍ਰਿਆ ਨੂੰ ਹੋਰ ਤੇਜ਼ ਕਰਨ ਲਈ ਜਿਹਾ ਕਿ 74ਵੇਂ ਸੰਵਿਧਾਨਕ ਸੰਸ਼ੋਧਨ ਵਿਚ ਵਿਚਾਰ ਕੀਤਾ ਗਿਆ ਹੈ, ਰਾਜ ਦੇ ਹਰ ਜ਼ਿਲ੍ਹੇ ਵਿਚ ਜ਼ਿਲ੍ਹਾ ਯੋਜਨਾਬੰਦੀ ਕਮੇਟੀ ਦੀ ਸਿਰਜਨਾ ਰਾਜ ਸਰਕਾਰ ਦੇ ਸਰਗਰਮ ਵਿਚਾਰ ਅਧੀਨ ਹੈ।

171. ਘੱਟ ਖੇਤੀਬਾੜੀ ਉਤਪਾਦਿਕਤਾ, ਬੇਰੋਜ਼ਗਾਰੀ ਦੀਆਂ ਸਮੱਸਿਆਵਾਂ ਦਾ ਸਮਾਧਾਨ ਕਰਨ ਲਈ ਅਤੇ ਸਰੀਰਕ ਅਤੇ ਸਮਾਜਿਕ ਆਧਾਰਕ ਸੰਰਚਨਾ ਦੇ ਵੱਡੇ ਅੰਤਰਾਂ ਨੂੰ ਪੂਰਨ ਲਈ ਭਾਰਤ ਸਰਕਾਰ ਦੁਆਰਾ (100%) ਇਕ ਨਵੀਂ ਸਕੀਮ "ਜ਼ਿਲ੍ਹੇ ਦਾ ਪਛੜਿਆ ਉਦਮ" (ਆਰ.ਐਸ.ਵੀ.ਵਾਈ.) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕੁੱਲ 45.00 ਕਰੋੜ ਰੁਪਏ ਦੀ ਲਾਗਤ ਨਾਲ ਸ਼ੁਰੂ ਕੀਤੀ ਗਈ ਹੈ ਜੋ ਸਾਲ 2004—07 ਵਿਚ ਹਰ ਸਾਲ 15.00 ਕਰੋੜ ਰੁਪਏ ਦੀ ਦਰ ਨਾਲ ਲਾਗੂ ਕੀਤੀ ਜਾਵੇਗੀ। ਜ਼ਿਲ੍ਹੇ ਅਨੁਸਾਰ ਸਕੀਮਾਂ/ਪ੍ਰੋਗਰਾਮਾਂ ਨੂੰ ਲਾਗੂ ਕਰਨ ਲਈ ਸਾਲਾਨਾ ਯੋਜਨਾ 2004-05 ਵਿਚ 547.27 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ਕੀਤਾ ਗਿਆ ਹੈ ਜਿਸ ਵਿਚ 26.64 ਕਰੋੜ ਰੁਪਏ ਸਾਂਝੇ ਫੰਡਾਂ ਲਈ ਹਨ ਅਤੇ 13.44 ਕਰੋੜ ਰੁਪਏ ਸੀਮਾਵਰਤੀ ਖੇਤਰ ਵਿਕਾਸ ਪ੍ਰੋਗਰਾਮਾਂ (ਬੀ.ਏ.ਡੀ.ਪੀ.) ਲਈ ਹਨ ਜਦ ਕਿ ਇਸ ਲਈ ਸਾਲ 2003-04 ਦੌਰਾਨ ਵਾਸਤਵਿਕ ਖ਼ਰਚ 207.65 ਕਰੋੜ ਰੁਪਏ ਸੀ।

**ਸੁਤੰਤਰਤਾ ਸੰਗ੍ਰਾਮੀਆਂ ਲਈ ਪੈਨਸ਼ਨ :**

172. ਅਸੀਂ ਅੱਜ ਆਪਣੇ ਸੁਤੰਤਰਤਾ ਸੰਗ੍ਰਾਮੀਆਂ ਦੁਆਰਾ ਦੇਸ਼ ਦੀ ਆਜ਼ਾਦੀ ਲਈ ਕੀਤੀਆਂ ਮਹਾਨ ਕੁਰਬਾਨੀਆਂ ਦਾ ਫਲ ਮਾਣ ਰਹੇ ਹਾਂ। ਸਾਡੀ ਸਰਕਾਰ ਉਨ੍ਹਾਂ ਦੀ ਭਲਾਈ ਨੂੰ ਬਹੁਤ ਮਹੱਤਵ ਦੇਂਦੀ ਹੈ। ਸੁਤੰਤਰਤਾ ਸੰਗ੍ਰਾਮੀਆਂ ਅਤੇ ਉਨ੍ਹਾਂ ਦੀਆਂ ਵਿਧਵਾਵਾਂ ਨੂੰ ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਆਖਿਰੀ ਵਾਰ ਨਵੰਬਰ, 2001 ਵਿੱਚ ਸੌਂਪੀ ਗਈ ਸੀ। ਇਸ ਲਈ ਅਸੀਂ 1 ਜੁਲਾਈ, 2004 ਤੋਂ ਉਨ੍ਹਾਂ ਦੀ ਪੈਨਸ਼ਨ 2,000 ਰੁਪਏ ਤੋਂ ਵਧਾ ਕੇ 2,500 ਰੁਪਏ ਕਰਨ ਦਾ ਫੈਸਲਾ ਕੀਤਾ ਹੈ। ਇਸ ਦਾ ਲਾਭ 6600 ਸੁਤੰਤਰਤਾ ਸੰਗ੍ਰਾਮੀਆਂ ਅਤੇ ਉਨ੍ਹਾਂ ਦੀਆਂ ਵਿਧਵਾਵਾਂ ਨੂੰ ਹੋਵੇਗਾ।

**ਹੱਜ ਕਮੇਟੀ :**

173. ਅਸੀਂ ਸਾਰੇ ਭਾਈਚਾਰਿਆਂ ਵਿਸ਼ੇਸ਼ ਕਰਕੇ ਘੱਟ ਗਿਣਤੀਆਂ ਦੀਆਂ ਧਾਰਮਿਕ ਭਾਵਨਾਵਾਂ ਦਾ ਆਦਰ ਕਰਦੇ ਹਾਂ। ਪੰਜਾਬ ਰਾਜ ਹੱਜ ਕਮੇਟੀ ਦੇ ਖ਼ਰਚਿਆਂ ਪ੍ਰਤੀ ਸਾਡੇ ਯੋਗਦਾਨ ਵਲੋਂ ਰਾਜ ਸਰਕਾਰ ਨੇ ਪਿਛਲੇ ਸਾਲ 1.05 ਲੱਖ ਰੁਪਏ ਦੀ ਰਕਮ ਮੁਹੱਈਆ ਕੀਤੀ ਸੀ। ਇਹ ਗਰਾਂਟ ਵਧਾਉਣ ਲਈ ਹੱਜ ਕਮੇਟੀ ਦੀ ਬੇਨਤੀ ਤੇ ਅਸੀਂ ਗਰਾਂਟ ਦੀ ਰਕਮ ਵਧਾ ਕੇ 2.00 ਲੱਖ ਰੁਪਏ ਕਰਨ ਦਾ ਫੈਸਲਾ ਕੀਤਾ ਹੈ। ਜੋ ਕਿ ਮਾਲੀ ਸਾਲ 2004-05 ਦੌਰਾਨ ਉਪਲਬਧ ਕੀਤੀ ਜਾਵੇਗੀ।

173-A. ਵਿਧਾਨ ਸਭਾ ਦੀ ਪ੍ਰੈਸ ਗੈਲਰੀ ਕਮੇਟੀ ਲਈ ਹਰ ਸਾਲ ਦੀ ਤਰ੍ਹਾਂ ਇਸ ਸਾਲ 8.00 ਲੱਖ ਰੁਪਏ ਦੀ ਗਰਾਂਟ ਦਿੱਤੀ ਜਾਵੇਗੀ।

**ਸਾਲਾਨਾ ਵਿੱਤੀ ਵਿਵਰਣ :**

174. ਬਜਟ ਅਨੁਮਾਨ ਸਾਲ 2004-05 ਅਨੁਸਾਰ ਸਾਲਾਨਾ ਮਾਲੀ ਵਿਵਰਣ ਦਾ ਸਾਰ ਹੇਠਾਂ ਦਿੱਤਾ ਗਿਆ ਹੈ :—

| | ਸੰਚਿਤ ਫੰਡ | (ਰੁਪਏ ਕਰੋੜਾਂ ਵਿਚ) |
|---|---|---|
| 1 | **ਰੈਵੀਨਿਊ ਲੇਖਾ :** | |
| | ਵਸੂਲੀਆਂ | 15678.44 |
| | ਖਰਚਾ | 19120.90 |
| | ਨਿਰੋਲ | (-) 3442.46 |
| 2 | ਪੂੰਜੀਗਤ ਖਰਚਾ | 2554.68 |
| 3 | **ਸਰਕਾਰੀ ਕਰਜ਼ਾ :** | |
| | ਲਿਆ ਗਿਆ ਕਰਜ਼ਾ | 11227.49 |
| | ਅਦਾਇਗੀਆਂ | 8440.13 |
| | ਨਿਰੋਲ | 2787.36 |
| 4 | **ਕਰਜ਼ੇ ਅਤੇ ਪੇਸ਼ਗੀਆਂ :** | |
| | ਪੇਸ਼ਗੀਆਂ | 220.04 |
| | ਵਸੂਲੀਆਂ | 99.90 |
| | ਨਿਰੋਲ | (-) 120.14 |

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

| | | |
|---|---|---|
| 5 | ਕੁਲ ਸੰਚਿਤ ਫੰਡ (ਨਿਰੋਲ)<br>(ਉਪਰੋਕਤ ਨੰ: 1 ਤੋਂ 4) | (-)3329.92 |
| 6 | ਪਬਲਿਕ ਲੇਖਾ (ਨਿਰੋਲ)<br>(ਛੋਟੀਆਂ ਬੱਚਤਾਂ, ਜੀ.ਪੀ.ਐਫ., ਜੀ.ਆਈ.ਐਸ., ਆਫ਼ਤ ਰਾਹਤ ਫੰਡ ਅਤੇ ਸਿਵਲ ਡਿਪਾਜ਼ਿਟ ਆਦਿ) | 3396.26 |
| 7 | ਕੁਲ ਲੈਣ ਦੇਣ (5+6) | 66.34 |
| 8 | ਆਰੰਭਕ ਬਕਾਇਆ | (-) 571.93 |
| 9 | ਅੰਤਮ ਬਕਾਇਆ | (-) 505.59 |

175. ਸਾਲ 2004-05 ਲਈ ਰੈਵੇਨਿਊ ਲੇਖੇ ਵਿੱਚ ਘਾਟਾ ਅਨੁਮਾਨਿਤ 3442.46 ਕਰੋੜ ਰੁਪਏ ਸੀ ਜਦ ਕਿ ਸਾਲ 2003-04 ਲਈ ਸੋਧੇ ਅਨੁਮਾਨ 3539.38 ਕਰੋੜ ਰੁਪਏ ਸਨ। ਸਾਲ 2003-04 ਵਿੱਚ ਰੈਵੇਨਿਊ ਘਾਟੇ ਵਿੱਚ ਕਮੀ ਦਾ ਮੁੱਖ ਕਾਰਨ ਸਾਡੀ ਸਰਕਾਰ ਦੁਆਰਾ ਕੀਤੇ ਸੁਧਾਰਾਂ ਬਾਰੇ ਉਪਾਓ ਅਤੇ ਗੈਰ-ਲਾਭਕਾਰੀ ਖ਼ਰਚੇ ਨੂੰ ਘਟਾਉਣਾ ਸੀ। ਸਾਡੀ ਸਰਕਾਰ ਦੁਆਰਾ ਅਪਨਾਏ ਗਏ ਮਾਲੀ ਸੁਧਾਰਾਂ ਦੇ ਮਾਰਗ ਦੁਆਰਾ ਅਗਲੇ ਸਾਲ ਰੈਵੇਨਿਊ ਘਾਟੇ ਵਿੱਚ ਹੋਰ ਵੀ ਕਮੀ ਹੋਵੇਗੀ।

**ਸਾਰ :**

176. ਮਾਨਯੋਗ ਸਪੀਕਰ ਸਾਹਿਬ, ਅਖੀਰ ਤੇ ਮੈਂ ਪੰਜਾਬ ਦੇ ਸਾਰੇ ਲੋਕਾਂ ਦੀ ਆਰਥਿਕ ਖੁਸ਼ਹਾਲੀ ਲਈ ਸਾਡੀ ਸਰਕਾਰ ਦੇ ਦ੍ਰਿੜ ਸੰਕਲਪ ਨੂੰ ਦੁਹਰਾਉਂਦਾ ਹਾਂ। ਅਰਥ ਵਿਵਸਥਾ ਦੇ ਵਿਕਾਸ ਦੀ ਦਰ ਨੂੰ ਵਧਾਉਣ ਅਤੇ ਰਾਜ ਨੂੰ ਤੇਜ ਵਿਕਾਸ ਦੇ ਮਾਰਗ ਤੇ ਪਾਉਣ ਲਈ ਅਸੀਂ ਵਚਨਬੱਧ ਹਾਂ। ਇਸ ਲਈ ਮੈਂ ਇਸ ਅਜ਼ੀਮ ਸਦਨ ਦੇ ਪੂਰੇ ਮਿਲਵਰਤਨ ਅਤੇ ਸਹਾਇਤਾ ਦੀ ਕਾਮਨਾ ਕਰਦਾ ਹਾਂ। ਸ਼੍ਰੀਮਾਨ ਜੀ, ਇਨ੍ਹਾਂ ਸ਼ਬਦਾਂ ਨਾਲ ਮੈਂ ਸਾਲ 2004-05 ਦਾ ਮਾਲੀ ਬਜਟ ਇਸ ਅਜ਼ੀਮ ਸਦਨ ਅੱਗੇ ਪ੍ਰਸਤੁਤ ਕਰਦਾ ਹਾਂ। (ਥੰਪਿੰਗ)

ਜੈ ਹਿੰਦ।

**Mr. Speaker :** The House stands adjourned till 10.00 A.M. on Tuesday, the 22nd June, 2004.

*12.15 P.M.

(The Sabha then* adjourned till 10.00 A.M. on Tuesday, the 22nd June, 2004).

## APPENDIX

TO

PUNJAB VIDHAN SABHA DEBATES

Monday, the 21st June, 2004

**Vol. VII—No. 6**

STARRED QUESTIONS AND ANSWERS

**ਭਲਾਈ ਪੈਨਸ਼ਨਾਂ ਲਈ ਬਜਟ**

*881. **ਸਰਦਾਰ ਵੀਰ ਸਿੰਘ ਲੋਪੋਕੇ, ਐਮ.ਐਲ.ਏ.** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕ ਚੁਗਾਵਾਂ ਅਤੇ ਹਰਸ਼ਾ ਛੀਨਾ, ਜ਼ਿਲ੍ਹਾ ਅੰਮ੍ਰਿਤਸਰ ਹੇਠ ਆਉਂਦੇ ਉਨ੍ਹਾਂ ਪਿੰਡਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਅਪ੍ਰੈਲ, 2004 ਦੇ ਮਹੀਨੇ ਦੌਰਾਨ ਸਬੰਧਤ ਪਿੰਡਾਂ ਦੇ ਸਰਪੰਚਾਂ ਦੁਆਰਾ ਬੁਢਾਪਾ ਪੈਨਸ਼ਨਾਂ ਨਕਦ ਵੰਡੀਆਂ ਗਈਆਂ ਸਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਬਲਾਕਾਂ ਵਿਚ ਕੋਈ ਅਜਿਹੇ ਪਿੰਡ ਵੀ ਹਨ ਜਿਥੇ ਬੁਢਾਪਾ ਪੈਨਸ਼ਨ ਦੀ ਵੰਡ ਲਈ ਲੋੜੀਂਦੀਆਂ ਅਦਾਇਗੀਆਂ ਕਰ ਦਿੱਤੀਆਂ ਗਈਆਂ ਸਨ ਪ੍ਰੰਤੂ ਪੈਨਸ਼ਨਾਂ ਨਹੀਂ ਵੰਡੀਆਂ ਗਈਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਜੋਗਿੰਦਰ ਸਿੰਘ ਮਾਨ** : (ੳ) ਬਲਾਕ ਚੁਗਾਵਾਂ ਅਤੇ ਹਰਸ਼ਾ ਛੀਨਾ, ਜ਼ਿਲ੍ਹਾ ਅੰਮ੍ਰਿਤਸਰ ਹੇਠ ਆਉਂਦੇ ਉਨ੍ਹਾਂ ਪਿੰਡਾਂ ਦੇ ਨਾਵਾਂ ਦੀ ਸੂਚੀ ਜਿਨ੍ਹਾਂ ਵਿਚ ਅਪ੍ਰੈਲ, 2004 ਦੇ ਮਹੀਨੇ ਦੌਰਾਨ ਸਬੰਧਤ ਪਿੰਡਾਂ ਦੇ ਸਰਪੰਚਾਂ ਦੁਆਰਾ ਪੈਨਸ਼ਨਾਂ ਨਕਦ ਵੰਡੀਆਂ ਗਈਆਂ ਸਨ ਅਨੁਲੱਗ "ੳ" ਅਤੇ "ਅ" ਨੱਥੀ ਹੈ ਜੀ।

(ਅ) ਹਾਂ ਜੀ, ਅਜਿਹੇ ਪਿੰਡ ਬਲਾਕ ਚੁਗਾਵਾਂ ਦੀ ਸੂਚੀ ਅਨੁਲੱਗ "ੳ" ਦੇ ਲੜੀ ਨੰਬਰ 35 ਅਤੇ 78 (ਪਿੰਡ ਕੱਕੜ/ਤੱਲਾ) ਹਨ ਅਤੇ ਬਲਾਕ ਹਰਸ਼ਾ ਛੀਨਾ ਦੀ ਸੂਚੀ ਅਨੁਲੱਗ "ਅ" ਦੇ ਲੜੀ ਨੰ: 2 ਅਤੇ 38 (ਆਲਮਪੁਰ ਅਤੇ ਮੱਜੂਪੁਰਾ) ਹਨ। ਜਿਨ੍ਹਾਂ ਲਈ ਬੁਢਾਪਾ ਪੈਨਸ਼ਨ ਦੀ ਵੰਡ ਲਈ ਲੋੜੀਂਦੀਆਂ ਅਦਾਇਗੀਆਂ ਕਰ ਦਿੱਤੀਆਂ ਗਈਆਂ ਸਨ ਪ੍ਰੰਤੂ ਪੈਨਸ਼ਨਾਂ ਨਹੀਂ ਵੰਡੀਆਂ ਗਈਆਂ। ਨਾ ਵੰਡਣ ਦਾ ਕਾਰਣ ਵੀ ਉਨ੍ਹਾਂ ਦੇ ਪਿੰਡਾਂ ਦੇ ਸਾਹਮਣੇ ਦਰਜ਼ ਹੈ।

———

(ਅਨੁਲੱਗ "ੳ")

**ਬਲਾਕ ਚੁਗਾਵਾਂ ਜ਼ਿਲ੍ਹਾ ਅੰਮ੍ਰਿਤਸਰ, ਦੇ ਉਨ੍ਹਾਂ ਪਿੰਡਾਂ ਦੀ ਸੂਚੀ ਜਿੰਨ੍ਹਾਂ ਨੂੰ ਬੁਢਾਪਾ ਪੈਨਸ਼ਨ ਅਦਾਇਗੀ ਲਈ ਭੇਜੀ ਗਈ।**

| ਲੜੀ ਨੰ: | ਪਿੰਡ ਦਾ ਨਾਮ |
|---|---|
| 1 | ਅਕਵਾਰਪੁਰਾ |
| 2 | ਅਵਾਨ ਵਸਾਉਂ |
| 3 | ਬੱਚੀ ਵਿੰਡ |
| 4 | ਬਹਿਲੋਲ |
| 5 | ਭੱਗੂਪੁਰ ਉਤਾਰ |
| 6 | ਭੱਗੂਪੁਰ ਬੇਟ |
| 7 | ਭੰਗਵਾਂ |
| 8 | ਭਿੰਡੀ ਔਲਖ ਕਲਾਂ |
| 9 | ਭਿੰਡੀ ਔਲਖ ਖੁਰਦ |
| 10 | ਭਿੰਡੀ ਨੈਣ |
| 11 | ਭਿੰਡੀ ਸੈਦਾ |
| 12 | ਭੁੱਲਰ |
| 13 | ਬੋਪਾਰਾਏ ਕਲਾਂ |
| 14 | ਬੋਪਾਰਾਏ ਖੁਰਦ |
| 15 | ਬੋਪਾਰਾਏ ਬਾਜ ਸਿੰਘ |
| 16 | ਬਰਾੜ |
| 17 | ਬੁਰਜ |
| 18 | ਚੱਕ ਮਿਸ਼ਰੀ ਖਾਂ |
| 19 | ਚੇਲੇਕੇ |
| 20 | ਛੰਨਾਂ |
| 21 | ਛੰਨਾ ਘੋਗਾ |

| ਲੜੀ ਨੰ: | ਪਿੰਡ ਦਾ ਨਾਮ | |
|---|---|---|
| 22 | ਛਿੱਡਣ | |
| 23 | ਚੁਗਾਵਾਂ | |
| 24 | ਚੁਚੱਕਵਾਲ | |
| 25 | ਚਵਿੰਡਾ ਕਲਾਂ | |
| 26 | ਚਵਿੰਡਾ ਖੁਰਦ | |
| 27 | ਡੱਲੇਕੇ | |
| 28 | ਦਸਮੇਸ਼ ਨਗਰ | |
| 29 | ਢਡਾਲ | |
| 30 | ਹੇਤਮਪੁਰਾ | |
| 31 | ਜ਼ੈਰਾਮ ਕੋਟ | |
| 32 | ਜ਼ਸਹਾਓਰ | |
| 33 | ਝੁੰਜ | |
| 34 | ਜ਼ੋਇਕੇ | |
| 35 | ਕੱਕੜ | ਸਰਪੰਚ ਦੀ ਥਾਂ ਤੇ ਪ੍ਰਬੰਧਕ ਨਿਯੁਕਤ ਕੀਤਾ ਹੋਇਆ ਸੀ ਜਿਸ ਨੂੰ ਵੱਖ-ਵੱਖ ਕੰਮਾਂ ਦੇ ਅਧਿਕਾਰ ਸਨ ਪ੍ਰੰਤੂ ਉਸ ਕੋਲ ਪੈਨਸ਼ਨ ਵੰਡਣ ਦੇ ਅਧਿਕਾਰ ਨਾ ਹੋਣ ਕਰਕੇ ਪੈਨਸ਼ਨ ਨਹੀਂ ਵੰਡੀ ਗਈ ਸੀ। |
| 36 | ਕਲੇਰ | |
| 37 | ਕਮਾਸਕੇ | |
| 38 | ਕਮੀਰਪੁਰਾ | |
| 39 | ਕੋਲੋਂਵਾਲ | |
| 40 | ਕੱਚਾ ਭੀਲੋਂਵਾਲ | |
| 41 | ਖਿਆਲਾ ਕਲਾਂ | |
| 42 | ਖਿਆਲਾ ਖੁਰਦ | |

| ਲੜੀ ਨੰ: | ਪਿੰਡ ਦਾ ਨਾਮ |
|---|---|
| 43 | ਖੁਸੂਪੁਰਾ |
| 44 | ਕੋਹਾਲਾ |
| 45 | ਕੁਹਾਲੀ |
| 46 | ਕੋਟਲੀ ਖੈਰਾ |
| 47 | ਕੋਟਲੀ ਸੂਰਜ ਲੋਹਾਰ |
| 48 | ਕੋਟਲ ਸੱਕਾ |
| 49 | ਕੋਟਲਾ ਡੂੰਮ |
| 50 | ਕੁੱਤੀਵਾਲ |
| 51 | ਲੋਧੀ ਗੁੱਜਰ |
| 52 | ਲੋਪੋਕੇ |
| 53 | ਮੱਦੋਕੇ |
| 54 | ਮੱਧਖੋਖਰ |
| 55 | ਮਹਿਮਦਪੁਰਾ |
| 56 | ਮਿਆਦੀ ਕਲਾਂ |
| 57 | ਗੁਨਾਵਾਲਾ |
| 58 | ਮੰਡੀਆਂ ਵਾਲਾ |
| 59 | ਰੁੰਝ |
| 60 | ਮਥਾਨਪੁਰ |
| 61 | ਮੋੜੇ |
| 62 | ਮੋਹਲੇਕੇ |
| 63 | ਮੋਤਲਾ |
| 64 | ਮੁਜੱਫਰਪੁਰਾ |
| 65 | ਮਾਲਾ ਖੇੜੀ |
| 66 | ਨਵਾਂ ਜੀਵਨ |

| ਲੜੀ ਨੰ: | ਪਿੰਡ ਦਾ ਨਾਮ | |
|---|---|---|
| 67 | ਨੇਪਾਲ | |
| 68 | ਉੱਡਰ | |
| 69 | ਭੱਧਰੀ | |
| 70 | ਪੰਜੂ ਕਲਾਲ | |
| 71 | ਪੰਜੂਰਾਏ | |
| 72 | ਪ੍ਰੀਤ ਨਗਰ | |
| 73 | ਰਾਣੀਆਂ | |
| 74 | ਸੈਦਪੁਰ ਕਲਾਂ | |
| 75 | ਸਾਰੰਗੜਾ | |
| 76 | ਸੋੜੀਆਂ | |
| 77 | ਸਹੂਹਾ | |
| 78 | ਤੱਲਾ | ਇਸ ਪਿੰਡ ਦਾ ਨਾਮ ਗਲਤੀ ਨਾਲ ਤੱਲਾ ਦੀ ਬਜਾਏ ਛੱਲਾ ਪ੍ਰਿੰਟ ਹੋ ਗਿਆ ਸੀ ਜਿਸ ਦੀ ਸੋਧ ਕਰਕੇ ਬੁਢਾਪਾ ਪੈਨਸ਼ਨ ਵੰਡਣ ਦੀ ਹਦਾਇਤ ਬਲਾਕ ਵਿਕਾਸ ਅਤੇ ਪੰਚਾਇਤੀ ਅਫਸਰ ਨੂੰ ਕੀਤੀ ਗਈ ਹੈ। |
| 79 | ਟਨਾਣਾਂ | |
| 80 | ਟੱਪਿਆਲਾ | |
| 81 | ਤਰੀਨ | |
| 82 | ਠੱਠਾ | |
| 83 | ਤੂਰ | |
| 84 | ਵਰਿਆਹ | |
| 85 | ਵਣੀਕੇ | |
| 86 | ਵੈਰੋਕੇ | |
| 87 | ਘੁੱਗਾਂ | |

(ਅਨੁਲੱਗ "ਅ")

**ਬਲਾਕ ਹਰਸ਼ਾ ਛੀਨਾ ਜ਼ਿਲ੍ਹਾ ਅੰਮ੍ਰਿਤਸਰ, ਦੇ ਉਨ੍ਹਾਂ ਪਿੰਡਾਂ ਦੀ ਸੂਚੀ ਜਿੰਨ੍ਹਾਂ ਨੂੰ ਬੁਢਾਪਾ ਪੈਨਸ਼ਨ ਅਦਾਇਗੀ ਲਈ ਭੇਜੀ ਗਈ।**

| ਲੜੀ ਨੰ: | ਪਿੰਡ ਦਾ ਨਾਮ | |
|---|---|---|
| 1 | ਅਦਲੀਵਾਲਾ | |
| 2 | ਅਲਾਮਪੁਰ | ਇਸ ਪਿੰਡ ਦੀ ਪੈਨਸ਼ਨ ਪਿੰਡ ਕੋਟ ਸਿੱਧੂ ਵਿਚ ਭੇਜੀ ਗਈ ਸੀ ਜੋ ਸੋਧ ਕਰਕੇ ਦੁਬਾਰਾ ਅਲਾਮਪੁਰ ਨੂੰ ਭੇਜੀ ਜਾ ਚੁੱਕੀ ਹੈ। |
| 3 | ਬੱਗਾਂ ਕਲਾਂ | |
| 4 | ਬੱਗਾਂ ਖ਼ੁਰਦ | |
| 5 | ਬਲੱਗਣ | |
| 6 | ਭੱਲਾ ਪਿੰਡ | |
| 7 | ਭਿੱਟੇ ਵੱਡ | |
| 8 | ਬੂਆ ਨੰਗਲ | |
| 9 | ਚੱਕ ਕਲਾਮ ਖਾਨ | |
| 10 | ਚੈਨਪੁਰ | |
| 11 | ਛੀਨਾ ਕਰਮ ਸਿੰਘ | |
| 12 | ਦਾਲਮ | |
| 13 | ਧਾਰੀਵਾਲ | |
| 14 | ਧਰਮਕੋਟ | |
| 15 | ਦੁਦਰਾਏ | |
| 16 | ਕੁੱਕੇਵਾਲੀ | |
| 17 | ਹਰਸ਼ਾ ਛੀਨਾ | |
| 18 | ਜ਼ਗਦੇਵ ਕਲਾਂ | |

| ਲੜੀ ਨੰ: | ਪਿੰਡ ਦਾ ਨਾਮ | |
|---|---|---|
| 19 | ਜੰਡਿਆਲ ਮਾਹਿਲ | |
| 20 | ਜ਼ਸਤਰਵਾਲ | |
| 21 | ਜ਼ੌਸ | |
| 22 | ਝੰਡੇਰ | |
| 23 | ਝੰਜੋਟੀ | |
| 24 | ਕੰਡਿਆਲ | |
| 25 | ਕੰਦੋ ਵਾਲੀ | |
| 26 | ਕਰਿਆਲ | |
| 27 | ਖਤਰੀਏ ਕਲਾਂ | |
| 28 | ਕੋਟ ਸਿੰਧੂ | |
| 29 | ਕੋਟਲੀ ਸਾਕਾ | |
| 30 | ਕੋਟਲੀ ਸਕਿਆਂ ਵਾਲੀ | |
| 31 | ਕੁੱਕੜਾਂ ਵਾਲਾ | |
| 32 | ਲਦੇਹ | |
| 33 | ਲੱਲਾ ਅਫਗਾਨਾ | |
| 34 | ਲਸ਼ਕਰੀ ਨੰਗਲ | |
| 35 | ਮਾਛੀ ਨੰਗਲ | |
| 36 | ਮੈਦੀ ਖੁਰਦ | |
| 37 | ਮੱਜੂਪੁਰਾ | ਇਸ ਪਿੰਡ ਦੀ ਪੈਨਸ਼ਨ ਪਿੰਡ ਸਲੇਮਪੁਰ ਵਿਚ ਭੇਜੀ ਗਈ ਸੀ ਜੋ ਸੋਧ ਕਰਕੇ ਦੁਬਾਰਾ ਮੱਜੂਪੁਰਾ ਨੂੰ ਭੇਜੀ ਜਾ ਚੁੱਕੀ ਹੈ। |
| 38 | ਮਾਲੂ ਨੰਗਲ | |
| 39 | ਮਹਿਲਾ ਵਾਲਾ | |
| 40 | ਮੁਗਲਾਣੀ ਕੋਟ | |
| 41 | ਮੁਹਾਰ | |

| ਲੜੀ ਨੰ: | ਪਿੰਡ ਦਾ ਨਾਮ |
|---|---|
| 42 | ਨੰਗਲ ਤੋਲਾ |
| 43 | ਓਠੀਆਂ |
| 44 | ਪਲਾਨ ਨੰਗਲ |
| 45 | ਰਾਜਾ ਸਾਂਸੀ |
| 46 | ਰੱਖ ਓਠੀਆਂ |
| 47 | ਰਾਣੇਵਾਲੀ |
| 48 | ਰਡਾਲਾ |
| 49 | ਸੈਦਪੁਰ ਖੁਰਦ |
| 50 | ਸੱਲੋਦੀਨ |
| 51 | ਸੰਗਤ ਪੁਰਾ |
| 52 | ਸੈਸਰਾ |
| 53 | ਸੈਸਰਾ ਦਾਉਂਕੇ |
| 54 | ਸੈਸਰਾਂ ਪੱਤੀ ਰਾਮਪੁਰਾ |
| 55 | ਸੰਤੂ ਨੰਗਲ |
| 56 | ਸ਼ਾਹਪੁਰ |
| 57 | ਸਹਿਬਾਜਪੁਰ |
| 58 | ਤਲਵੰਡੀ ਸੁਪਾਰੀ ਮੱਲ |
| 59 | ਤੇਲੀ ਚੱਕ |
| 60 | ਉਚਾ ਕਿਲਾ |
| 61 | ਉਗਰ ਔਲਖ |
| 62 | ਉਮਰਪੁਰਾ |
| 63 | ਵਿਚਲਾ ਕਿਲਾ |

## Ban on Recruitment

***838. Sardar Manpreet Singh Badal :** Will the Chief Minister be pleased to state—

(a) the date from which the ban on the recruitment of staff was imposed in the State ;

(b) whether the ban mentioned in part (a) has since been lifted; if so, since when together with the number of persons recruited in the various departments after lifting it?

**Captain Amarinder Singh :** (a) The ban on recruitment of staff in the State was imposed on 13th May, 2002.

(b) No Sir. The Government further considered and decided that the revival or creation of posts would be considered only after each department of Government has undertaken a restructuring exercise on time-bound basis. The State Government has however allowed the compassionate appointments to the dependents of deceased Government employees, Terrorist/riot Victims and War Heroes.

2. The State Government has also recognised the immediate need of some Departments where the delivery of services is adversely effected because of lack of adequate staff. The revival of posts in such exceptional cases could be initiated by the Departments after obtaining the approval of the Officers' Committee, the Group of Minister and finally the Council of Ministers.

3. As a result of above decision of the State Government the number of persons recruited by various departments is as follows :—

| Group of Services | A | B | C | D |
|---|---|---|---|---|
| 1. Compassionate appointments in case of | | | | |
| (a) Deceased Government employees | — | — | 470 | 400 |
| (b) Terrorist/Riot victims | — | — | 401 | 555 |
| (c) War Heroes | 3 | — | 45 | 3 |

| | | | | | |
|---|---|---|---|---|---|
| 2. | Other appointments made after obtaining approval of CMM. | 92 | 8 | 973 | 5 |
| | **Total :** | **95** | **8** | **1889** | **963** |

**<u>Total : 2955</u>**

In addition, the Panchayat Samitis and the Zila Parishads have recruited 461 Panchayat Secretaries on Regular basis and 869 Panchayat Secretaries on Contract basis.

Department-wise details are given in the statement attached as Annexure.

# ANNEXURE

| Sr. No. | Name of Department/Office | Compassionate appointments in case of | | | | | | Other appointment made after approval of CMM | | | | | | Total |
|---|---|---|---|---|---|---|---|---|---|---|---|---|---|---|
| | | Deceased Govt. Employees | | Terrorist Riots victims | | War Heroes | | | | | | | | |
| 1 | 2 | 3 | | 4 | | 5 | | 6 | | | | | | 7 |
| | **Group of Services :** | **C** | **D** | **C** | **D** | **A** | **B** | **C** | **D** | **A** | **B** | **C** | **D** | |
| 1. | Agriculture | | 3 | | 47 | | | | | | | | | 50 |
| 2. | Corporation | | | 3 | 1 | | | 4 | | | | | | 8 |
| 3. | Defence Welfare | 3 | 1 | | | | | 11 | | 13 | 5 | | | 33 |
| 4. | Energy | | | | | | | | | | | | | Nil |
| 5. | Excise and Taxation | 12 | 20 | 22 | 34 | | | 5 | | | | | | 93 |
| 6. | Forest and Wildlife | 13 | 10 | 60 | | | | | | | | 44 | | 127 |
| 7. | General Admn. | 12 | 5 | | | | | 1 | | | | | | 18 |
| 8. | Horticulture | | | | | | | | | | | | | Nil |
| 9. | Industries & Com. | 7 | | | | | | | | | | | | 7 |
| 10. | Labour | 7 | 2 | 6 | 17 | | | | | | | 2 | | 34 |

| 1 | 2 | 3 | | 4 | | 5 | | | | 6 | | | | 7 |
|---|---|---|---|---|---|---|---|---|---|---|---|---|---|---|
| | **Group of Services :** | **C** | **D** | **C** | **D** | **A** | **B** | **C** | **D** | **A** | **B** | **C** | **D** | |
| 11. | Employment | 6 | 1 | 17 | 12 | | | | | | | 1 | | 37 |
| 12. | Local Government | | | | | | | | | | | | | Nil |
| 13. | P.W.D. (B & R) | 16 | 74 | | | | | 2 | | | | | | 92 |
| 14. | P.W.D. (P.H.) | 25 | 58 | | | | | | | | | | | 83 |
| 15. | Revenue | 33 | 24 | 77 | 35 | | | 3 | | | | 6 | 2 | 180 |
| 16. | R & R | | | 1 | | | | | | | | | | 1 |
| 17. | Rural Dev. & Pan. | 27 | 5 | 3 | | | | 4 | | | | | | 39 |
| 18. | Sci. & Tech. | 1 | 2 | | | | | | | | | | | 3 |
| 19. | Soil Conservation | 5 | 12 | | | | | | | | | | | 17 |
| 20. | Social Securities | | | 1 | | | | | | | | | | 1 |
| 21. | Welfare | 4 | 2 | | 2 | | | | | | | | | 8 |
| 22. | Food & Supplies | 27 | 9 | 29 | | 1 | | 6 | | | | | | 72 |
| 23. | Country & Town Planner | 2 | 2 | 2 | | | | | | | | | | 6 |
| 24. | Med. Edu. & Research | 10 | | 4 | 3 | | | | | 59 | | | | 76 |

| 1 | 2 | 3 | | 4 | | 5 | | | | 6 | | | | 7 |
|---|---|---|---|---|---|---|---|---|---|---|---|---|---|---|
| | **Group of Services :** | **C** | **D** | **C** | **D** | **A** | **B** | **C** | **D** | **A** | **B** | **C** | **D** | |
| 25. | Inf. & Pub. Relations | | | 2 | | | | | | | | 1 | | 3 |
| 26. | Tech. Edu. & I.T. | 8 | 11 | 37 | 10 | | | | | | | 5 | | 71 |
| 27. | Health & F.W. | 42 | 17 | 15 | 14 | | | 2 | | | 3 | 1 | | 94 |
| 28. | Hospitality Wing | | 1 | | | | | | | | | | | 1 |
| 29. | Information Tech. | | | | | | | | | 9 | | 3 | 1 | 13 |
| 30. | Finance | 4 | 1 | 16 | 13 | | | | | | | | | 34 |
| 31. | Irrigation | 108 | 68 | 5 | 3 | | | | | | | | | 184 |
| 32. | Personnel | | | | | 2 | | | | | | | | 2 |
| 33. | Elections | | 1 | 4 | 1 | | | | | | | | | 6 |
| 34. | School Edu. | 1 | 7 | 14 | 271 | | | 2 | 3 | | | 4 | 2 | 304 |
| 35. | Transport | | | | | | | | | | | 4 | | 4 |
| 36. | Cultural Affairs | 1 | 2 | | | | | | | | | | | 3 |
| 37. | Arch. & Museums | | 1 | | | | | | | | | | | 1 |
| 38. | Higher Edu. | 2 | | 16 | | | | | | | | | | 18 |

| 1 | 2 | 3 | | 4 | | 5 | | | | 6 | | | | 7 |
|---|---|---|---|---|---|---|---|---|---|---|---|---|---|---|
| | **Group of Services :** | **C** | **D** | **C** | **D** | **A** | **B** | **C** | **D** | **A** | **B** | **C** | **D** | |
| 39. | Language | 1 | 2 | 2 | | | | | | | | | | 5 |
| 40. | Economic Adviser | 2 | 1 | 36 | 2 | | | | | | | | | 41 |
| 41. | Dairy Dev. | 2 | 1 | | | | | | | | | | | 3 |
| 42. | Fisheries | | 2 | 3 | 1 | | | | | | | | | 6 |
| 43. | Animal Husbandry | | 30 | | 36 | | | | | | | | | 66 |
| 44 | Sports | 2 | | | | | | | | | | | | 2 |
| 45 | Youth Services | | | | | | | | | | | | | Nil |
| 46 | Police | 69 | | 11 | | | | 2 | | 11 | | 902 | | 995 |
| 47 | Jail | 3 | 10 | 1 | | | | | | | | | | 14 |
| 48 | Legal & Legislative | 8 | 8 | | | | | | | | | | | 16 |
| 49 | Home Guards | 7 | 7 | 14 | 53 | | | 3 | | | | | | 84 |
| | **Total** | **470** | **400** | **401** | **555** | **5** | | **545** | **3** | **92** | **8** | **973** | **5** | **2955** |

# PUNJAB VIDHAN SABHA

## DEBATES

*Tuesday, the 22nd June, 2004*

VOL. VII–NO. 7

OFFICIAL REPORT

CONTENTS



Punjab Vidhan Sabha Secretariat, Chandigarh.

Price Rs.————

# PUNJAB VIDHAN SABHA

*Tuesday, the 22nd June, 2004*

**The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 10.00 A.M, Mr. Speaker (Doctor Kewal Krishan) in the Chair,**

———

## STARRED QUESTIONS AND ANSWERS

### ਤਹਿਸੀਲ ਗੜ੍ਹਸ਼ੰਕਰ ਵਿਚ ਸਰਕਾਰੀ ਟਿਊਬਵੈੱਲਾਂ ਦੀ ਗਿਣਤੀ

*887. **ਸਰਦਾਰ ਸੋਹਨ ਸਿੰਘ ਠੰਡਲ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਗੜ੍ਹਸ਼ੰਕਰ ਵਿਚ ਸਰਕਾਰੀ ਟਿਊਬਵੈੱਲਾਂ ਦੀ ਗਿਣਤੀ ਕਿੰਨੀ ਹੈ ਅਤੇ ਅਜਿਹੇ ਟਿਊਬਵੈੱਲਾਂ ਦੀ ਮੁਰੰਮਤ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ਜੋ ਇਸ ਵੇਲੇ ਖਰਾਬ ਪਏ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿਚ 115 ਨੰਬਰ ਟਿਊਬਵੈੱਲ ਚਲਾਏ ਜਾ ਰਹੇ ਹਨ । ਇਨ੍ਹਾਂ ਵਿਚੋਂ 29 ਨੰਬਰ ਟਿਊਬਵੈੱਲ ਆਰਜ਼ੀ ਤੌਰ ਤੇ ਖਰਾਬ ਹਨ ਜਿਨ੍ਹਾਂ ਨੂੰ ਮੁਰੰਮਤ ਕਰਕੇ ਜਲਦੀ ਤੋਂ ਜਲਦੀ ਚਾਲੂ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 115 ਟਿਊਬਵੈੱਲ ਚਲਾਏ ਜਾ ਰਹੇ ਹਨ, ਜਿਨ੍ਹਾਂ ਵਿਚੋਂ 29 ਖਰਾਬ ਹਨ । ਮੈਂ ਜਾਨਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਪੱਕੇ ਤੌਰ ਤੇ ਕਿੰਨੇ ਟਿਊਬਵੈੱਲ ਖਰਾਬ ਹਨ ਅਤੇ ਆਰਜ਼ੀ ਤੌਰ ਤੇ ਕਿੰਨੇ ਖਰਾਬ ਹਨ ?

**ਮੰਤਰੀ** : 16 ਟਿਊਬਵੈੱਲ ਅਜਿਹੇ ਹਨ, ਜਿਨ੍ਹਾਂ ਦੀਆਂ ਮੋਟਰਾਂ ਤੇ ਪੰਪ ਲਗਾਏ ਜਾਣੇ ਹਨ ਅਤੇ 13 ਟਿਊਬਵੈੱਲ ਅਜਿਹੇ ਹਨ ਜਿਹੜੇ ਕਿ ਥੋੜ੍ਹੇ ਥੋੜ੍ਹੇ ਨੁਕਸਾਂ ਕਾਰਨ ਖਰਾਬ ਹਨ ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਹ ਟਿਊਬਵੈੱਲ ਕਿੰਨੇ ਸਮੇਂ ਤੋਂ ਬੰਦ ਪਏ ਹਨ ਅਤੇ ਉਨ੍ਹਾਂ ਨੂੰ ਚਾਲੂ ਕਰਨ ਤੇ ਕੁੱਲ ਕਿੰਨਾ ਖਰਚਾ ਆਵੇਗਾ ?

**ਮੰਤਰੀ** : ਇਹ ਪਿਛਲੇ ਥੋੜ੍ਹੇ ਕੁ ਸਮੇਂ ਤੋਂ ਹੀ ਖਰਾਬ ਪਏ ਹਨ । 16 ਟਿਊਬਵੈੱਲ ਜਿਨ੍ਹਾਂ ਦੀਆਂ ਮੋਟਰਾਂ ਤੇ ਪੰਪ ਲਗਣੇ ਹਨ, ਉਨ੍ਹਾਂ ਤੇ 8 ਲੱਖ ਰੁਪਏ ਦਾ ਖਰਚਾ ਆਉਣਾ ਹੈ ਅਤੇ 13 ਟਿਊਬਵੈੱਲ ਉਤੇ ਤਕਰੀਬਨ 2 ਲੱਖ ਰੁਪਏ ਖਰਚਾ ਆਉਣਾ ਹੈ । ਕੁੱਲ 10 ਲੱਖ ਰੁਪਏ ਲੱਗਣੇ ਹਨ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਟਿਊਬਵੈੱਲ ਇਤਨੀ ਦੇਰ ਤੋਂ ਖਰਾਬ ਪਏ ਹਨ ਤਾਂ ਉਨ੍ਹਾਂ ਲੋਕਾਂ ਲਈ ਪੀਣ ਦੇ ਪਾਣੀ ਦਾ ਕੀ ਪ੍ਰਬੰਧ ਕੀਤਾ ਗਿਆ ਹੈ ਅਤੇ ਜਿਨ੍ਹਾਂ ਲੋਕਾਂ ਨੇ ਇਸ ਸਮੇਂ ਦੌਰਾਨ ਮਾੜਾ ਪਾਣੀ ਪੀਤਾ ਹੈ, ਸਰਕਾਰ ਨੇ ਉਨ੍ਹਾਂ ਦੀ ਕੀ ਸਹਾਇਤਾ ਕੀਤੀ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਕੋਈ ਵੀ ਚੀਜ਼ ਖਰਾਬ ਹੋ ਸਕਦੀ ਹੈ ਅਤੇ ਉਹ ਸਮੇਂ ਨਾਲ ਠੀਕ ਵੀ ਹੋ ਸਕਦੀ ਹੈ । ਜਦੋਂ ਕੋਈ ਚੀਜ਼ ਖਰਾਬ ਹੋ ਜਾਂਦੀ ਹੈ ਤਾਂ ਕੋਈ ਨਾ ਕੋਈ ਪ੍ਰਬੰਧ ਕਰਨੇ ਪੈਂਦੇ ਹਨ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਬੜੇ ਥੋੜ੍ਹੇ ਜਿਹੇ ਖਰਚੇ ਨਾਲ 29 ਟਿਊਬਵੈੱਲ ਚਾਲੂ ਹੋ ਸਕਦੇ ਹਨ । ਕੀ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਇਹ ਦੋ ਮਹੀਨਿਆਂ ਵਿਚ ਸਾਰੇ ਠੀਕ ਹੋ ਜਾਣਗੇ ।

**ਮੰਤਰੀ** : ਮੈਂ ਯਕੀਨ ਦਿਵਾਉਂਦਾ ਹਾਂ ਕਿ ਇਹ ਜਲਦੀ ਹੀ ਠੀਕ ਹੋ ਜਾਣਗੇ । ਅਸੀਂ ਝੋਨੇ ਨੂੰ ਪਾਣੀ ਦੇਵਾਂਗੇ ।

---

## ਫੁੱਟਬਾਲ ਅਕੈਡਮੀ, ਮਾਹਿਲਪੁਰ ਨੂੰ ਬਦਲਣਾ

*888. **ਸਰਦਾਰ ਸੋਹਨ ਸਿੰਘ ਠੰਡਲ** : ਕੀ ਖੇਡ ਅਤੇ ਯੁਵਕ ਸੇਵਾਵਾਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫੁੱਟਬਾਲ ਅਕੈਡਮੀ, ਮਾਹਿਲਪੁਰ ਨੂੰ ਹੋਰ ਕਿਸੇ ਥਾਂ ਤੇ ਬਦਲਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕੀ ਕਾਰਣ ਹਨ ?

**ਸਰਦਾਰ ਜਗਮੋਹਨ ਸਿੰਘ ਕੰਗ** : ਨਹੀਂ ਜੀ ।

2. ਇਸ ਅਕੈਡਮੀ ਦੇ ਖਿਡਾਰੀਆਂ ਦੀ ਰਿਹਾਇਸ਼ ਲਈ ਮਾਹਿਲਪੁਰ ਵਿਖੇ ਕੋਈ ਹੋਸਟਲ ਨਾ ਹੋਣ ਕਰਕੇ ਉਨ੍ਹਾਂ ਨੂੰ ਗੰਭੀਰ ਸਮੱਸਿਆ ਦਾ ਸਾਹਮਣਾ ਕਰਨਾ ਪੈਂਦਾ ਸੀ । ਇਸ ਲਈ ਸਾਲ 2004-05 ਦੇ ਸੈਸ਼ਨ ਤੋਂ ਇਸ ਅਕੈਡਮੀ ਨੂੰ ਆਰਜ਼ੀ ਤੌਰ ਤੇ ਹੁਸ਼ਿਆਰਪੁਰ ਵਿਖੇ ਸ਼ਿਫਟ ਕਰ ਦਿੱਤਾ ਹੈ । ਐਨ. ਆਰ. ਆਈ. ਦੇ ਅੰਸ਼ਦਾਨ, ਵਲੰਟਰੀ ਸਹਾਇਤਾ, ਸਰਕਾਰੀ ਪੈਸਿਆਂ ਆਦਿ ਨਾਲ ਮਾਹਿਲਪੁਰ ਵਿਖੇ ਹੋਸਟਲ ਬਣਾਉਣ ਲਈ ਕੋਸ਼ਿਸ਼ ਕੀਤੀ ਜਾਵੇਗੀ । ਉਸ ਉਪਰੰਤ ਮਾਹਿਲਪੁਰ ਵਿਖੇ ਅਕੈਡਮੀ ਸ਼ਿਫਟ ਕੀਤੀ ਜਾਵੇਗੀ ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਕੀ ਫੁੱਟਬਾਲ ਅਕੈਡਮੀ, ਮਾਹਿਲਪੁਰ ਨੂੰ ਇਥੋਂ ਸ਼ਿਫਟ ਕਰਨ ਦਾ ਸਰਕਾਰ ਦਾ ਕੋਈ ਇਰਾਦਾ ਹੈ ? ਮੰਤਰੀ ਜੀ ਨੇ ਜਵਾਬ ਦਿੱਤਾ ਹੈ 'ਨਹੀਂ ਜੀ' । ਪਰ ਨਾਲ ਹੀ ਕਹਿ ਦਿੱਤਾ ਹੈ, ਉਸ ਨੂੰ ਆਰਜ਼ੀ ਤੌਰ ਤੇ ਸ਼ਿਫਟ ਕਰ ਦਿੱਤਾ ਗਿਆ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੁੱਟਬਾਲ ਅਕੈਡਮੀ ਕਦੋਂ ਚਾਲੂ ਕੀਤੀ ਗਈ ਸੀ ਅਤੇ ਇਤਨਾ ਸਮਾਂ ਕਿਸ ਤਰ੍ਹਾਂ ਚਲਦੀ ਰਹੀ ਹੈ, ਜੇਕਰ ਉਥੇ ਵਿਦਿਆਰਥੀਆਂ ਦੇ ਠਹਿਰਨ ਦਾ ਕੋਈ ਪ੍ਰਬੰਧ ਨਹੀਂ ਸੀ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਅਕੈਡਮੀ ਸਾਲ 1998-99 ਵਿਚ ਚਾਲੂ ਹੋਈ ਸੀ। ਸਾਲ 2001 ਵਿਚ ਵੀ ਇਥੋਂ ਛੋਟੇ ਬੱਚੇ ਹੁਸ਼ਿਆਰਪੁਰ ਵਿਖੇ ਸ਼ਿਫਟ ਕੀਤੇ ਗਏ ਸੀ। ਉਥੇ ਟੋਟਲ 60 ਬੱਚੇ ਹਨ। ਪਿਛੇ ਜਿਹੇ ਮੈਂ ਆਪ ਉਥੇ ਮਾਹਿਲਪੁਰ ਜਾ ਕੇ, ਉਥੇ ਪ੍ਰਿੰਸੀਪਲ ਨੂੰ ਬੇਨਤੀ ਕੀਤੀ ਸੀ ਕਿ ਗੌਰਮਿੰਟ ਸਕੂਲ ਵਿਚ ਕੁਝ ਅਕਾਮੋਡੇਸ਼ਨ ਦਿੱਤੀ ਜਾਵੇ, ਪਰ ਉਹ ਨਹੀਂ ਦੇ ਸਕੇ। ਉਥੇ ਬੱਚਿਆਂ ਦੇ ਠਹਿਰਨ ਲਈ ਬੜੀ ਮੁਸ਼ਕਲ ਹੈ। ਮਾਹਿਲਪੁਰ ਅਕੈਡਮੀ ਵਿਚ ਬੱਚੇ ਸਾਰੇ ਪੰਜਾਬ ਦੇ ਜ਼ਿਲ੍ਹਿਆਂ ਵਿਚੋਂ ਆਉਂਦੇ ਹਨ। ਅਸੀਂ ਉਥੇ ਹੋਸਟਲ ਬਣਾਉਣ ਦੇ ਪ੍ਰਬੰਧ ਕਰ ਰਹੇ ਹਾਂ। ਪਿਛੇ ਜਿਹੇ ਸਾਨੂੰ ਮੁੱਖ ਮੰਤਰੀ ਜੀ ਦੇ ਆਦੇਸ਼ ਵੀ ਮਿਲੇ ਹਨ ਕਿ ਲੋਕ ਹਿੱਤ ਨੂੰ ਮੁੱਖ ਰੱਖਦੇ ਹੋਏ ਇਹ ਅਕੈਡਮੀ ਮਾਹਿਲਪੁਰ ਤੋਂ ਸ਼ਿਫਟ ਨਹੀਂ ਹੋਣੀ ਚਾਹੀਦੀ। ਜਿਵੇਂ ਕਿ ਮੈਂ ਪਹਿਲਾਂ ਕਹਿ ਚੁੱਕਾ ਹਾਂ ਕਿ ਇਹ ਫੁੱਟਬਾਲ ਅਕੈਡਮੀ ਆਰਜ਼ੀ ਤੌਰ ਤੇ ਬੱਚਿਆਂ ਦੀ ਸਹੂਲਤ ਲਈ ਮਾਹਿਲਪੁਰ ਤੋਂ ਹੁਸ਼ਿਆਰਪੁਰ ਵਿਖੇ ਸ਼ਿਫਟ ਕੀਤੀ ਗਈ ਹੈ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਫੁੱਟਬਾਲ ਅਕੈਡਮੀ ਮਾਹਿਲਪੁਰ, ਫੁੱਟਬਾਲ ਦੀ ਨਰਸਰੀ ਹੈ। ਇਸ ਨੇ ਬੜੇ ਨਾਮਵਰ ਖਿਡਾਰੀ ਪੈਦਾ ਕੀਤੇ ਹਨ। ਦੋ ਖਿਡਾਰੀਆਂ ਨੂੰ ਅਰਜਨ ਐਵਾਰਡ ਵੀ ਪ੍ਰਾਪਤ ਹੋਏ ਹਨ। ਉਥੇ ਫੁੱਟਬਾਲ ਦੇ ਪੰਜ ਸਟੇਡੀਅਮ ਅਤੇ ਗਰਾਊਂਡ ਹਨ। ਸਾਡੇ ਕੋਲ ਉਥੇ ਇਕ ਆਈ. ਟੀ. ਆਈ. ਦੀ ਬਿਲਡਿੰਗ ਖਾਲੀ ਪਈ ਹੈ। ਉਥੇ ਬੱਚੇ ਠਹਿਰਾਏ ਜਾ ਸਕਦੇ ਹਨ ਪਹਿਲਾਂ ਵੀ ਠਹਿਰਾਏ ਜਾਂਦੇ ਸਨ। ਅਸੀਂ ਐਨ.ਆਰ.ਆਈਜ਼ ਦੀ ਮਦਦ ਨਾਲ ਦੋ ਕਮਰੇ ਖੜ੍ਹੇ ਕੀਤੇ ਹਨ। ਜੇਕਰ ਸਰਕਾਰ ਉਥੇ ਕੁਝ ਨਹੀਂ ਬਣਾ ਸਕਦੀ, ਅਸੀਂ ਉਥੇ ਕੁਝ ਹੋਰ ਮਦਦ ਕਰ ਸਕਦੇ ਹਾਂ। ਇਹ ਅਕੈਡਮੀ ਮਾਹਿਲਪੁਰ ਵਿਚ ਹੀ ਰੱਖਣੀ ਚਾਹੀਦੀ ਹੈ। ਦੂਸਰਾ ਜਿਹੜਾ ਇਹ ਆਰਜ਼ੀ ਤੌਰ ਤੇ ਸ਼ਿਫਟ ਕੀਤੀ ਹੈ ਤਾਂ ਬੱਚਿਆਂ ਦੀ ਪੜ੍ਹਾਈ ਦੇ ਕੀ ਪ੍ਰਬੰਧ ਕੀਤੇ ਗਏ ਹਨ? ਹੁਣ ਉਹ ਕਿਹੜੇ ਸਕੂਲ ਨਾਲ ਹਨ ਅਤੇ ਉਨ੍ਹਾਂ ਦੇ ਆਉਣ-ਜਾਣ ਦਾ ਕੀ ਸਾਧਨ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਬੱਚਿਆਂ ਵਾਸਤੇ ਸਾਡੇ ਮਹਿਕਮੇ ਨੇ ਪਹਿਲਾਂ ਹੀ ਬੱਸਾਂ ਦਾ ਪ੍ਰਬੰਧ ਕੀਤਾ ਹੋਇਆ ਹੈ। ਵੱਖ ਵੱਖ ਥਾਵਾਂ ਦੇ ਬੱਚੇ ਪੜ੍ਹਦੇ ਹਨ ਅਤੇ ਹੁਸ਼ਿਆਰਪੁਰ ਜਾ ਕੇ ਸਾਰੇ ਬੱਚੇ ਕਲਾਸਾਂ ਲਗਾਉਂਦੇ ਹਨ। ਉਨ੍ਹਾਂ ਦੀ ਮਨਸ਼ਾ ਵੀ ਉਥੇ ਰਹਿਣ ਦੀ ਸੀ। ਲੇਕਿਨ ਗਰਾਮ ਪੰਚਾਇਤ ਨੇ ਜ਼ੋਰ ਪਾਇਆ ਕਿ ਇਹ ਅਕੈਡਮੀ ਵਾਪਸ ਆਉਣੀ ਚਾਹੀਦੀ ਸੀ ਜਿਸ ਤੇ ਮੁੱਖ ਮੰਤਰੀ ਨੇ ਆਰਡਰ ਕੀਤੇ ਹਨ ਕਿ ਉਥੇ ਵਾਪਸ ਜਾਣੀ ਚਾਹੀਦੀ ਹੈ। ਅਸੀਂ ਉਪਰਾਲਾ ਕਰਕੇ ਛੇਤੀ ਤੋਂ ਛੇਤੀ ਇਹ ਅਕੈਡਮੀ ਉਥੇ ਵਾਪਸ ਭੇਜ ਦੇਵਾਂਗੇ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਕਿਉਂਕਿ ਇਹ ਜਿਹੜਾ ਸਕੂਲ ਹੈ ਜਿੱਥੇ ਬੱਚੇ ਖੇਡਦੇ ਹਨ, ਉਥੋਂ 4 ਕਿਲੋਮੀਟਰ ਦੀ ਦੂਰੀ ਤੇ ਹੈ ਅਤੇ ਕੇਵਲ ਇਕ ਬੱਸ ਦਾ ਪ੍ਰਬੰਧ ਕੀਤਾ ਹੋਇਆ ਹੈ ਜਿਹੜੀ ਕਿ ਮਰਜ਼ੀ ਨਾਲ ਆਉਂਦੀ ਹੈ ਅਤੇ ਜਿਸ ਕਾਰਨ ਬੱਚਿਆਂ ਦੇ ਜਿਹੜੇ ਪਹਿਲੇ ਪੀਰੀਅਡ ਹਨ, ਉਹ ਮਿਸ ਹੋ ਜਾਂਦੇ ਹਨ।

[ਸਰਦਾਰ ਸੋਹਨ ਸਿੰਘ ਠੰਡਲ]

ਦੂਸਰਾ ਹੁਸ਼ਿਆਰਪੁਰ ਵਿਚ ਫੁੱਟਬਾਲ ਦੇ ਕੰਪੀਟੀਸ਼ਨ ਕਰਾਉਣ ਲਈ ਹੋਰ ਕੋਈ ਟੀਮ ਨਹੀਂ ਹੈ। ਸਾਡੇ ਖਾਲਸਾ ਕਾਲਜ ਦੀ ਟੀਮ ਹੈ, ਮਾਲਵਾ ਵਿੰਗ ਦੀ ਟੀਮ ਬਹੁਤ ਵਧੀਆ ਹੈ, ਬੱਚੇ ਇਨ੍ਹਾਂ ਨਾਲ ਖੇਡਦੇ ਹਨ ਅਤੇ ਕੰਪੀਟੀਸ਼ਨ ਕਰਦੇ ਹਨ ਜਦ ਕਿ ਹੁਸ਼ਿਆਰਪੁਰ ਵਿਖੇ ਕੋਈ ਟੀਮ ਨਹੀਂ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਕਦੋਂ ਤੱਕ ਇਹ ਪ੍ਰਬੰਧ ਕਰਕੇ ਇਸ ਅਕੈਡਮੀ ਨੂੰ ਵਾਪਸ ਸ਼ਿਫਟ ਕਰਵਾ ਦੇਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਬੇਨਤੀ ਕਰ ਦਿੱਤੀ ਹੈ ਕਿ ਅਸੀਂ ਬੱਸਾਂ ਲਗਾਈਆਂ ਹੋਈਆਂ ਹਨ। ਫਿਰ ਵੀ ਜੇ ਕੋਈ ਇਨ੍ਹਾਂ ਨੂੰ ਸ਼ਿਕਾਇਤ ਹੈ ਤਾਂ ਸਾਨੂੰ ਲਿਖਤੀ ਸ਼ਿਕਾਇਤ ਦੇ ਦੇਣ, ਅਸੀਂ ਘੋਖ ਕਰਵਾ ਲਵਾਂਗੇ। ਬਾਕੀ ਜਦੋਂ ਹੋਸਟਲ ਦਾ ਪ੍ਰਬੰਧ ਹੋ ਜਾਵੇਗਾ ਤਾਂ ਇਸ ਅਕੈਡਮੀ ਨੂੰ ਅਸੀਂ ਦੁਬਾਰਾ ਵਾਪਸ ਭੇਜ ਦੇਵਾਂਗੇ ਜੀ।

---

### ਬੇਘਰ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਗ੍ਰਾਂਟਾਂ ਦੇਣਾ

*843. **ਸ੍ਰੀ ਤਰਲੋਚਨ ਸਿੰਘ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 2002-03 ਅਤੇ 2003-04 ਦੇ ਦੌਰਾਨ ਰਾਜ ਵਿਚ ਬੇਘਰ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਪੱਕੇ ਘਰ ਬਣਾਉਣ ਲਈ ਸਾਲ-ਵਾਰ ਅਤੇ ਜ਼ਿਲ੍ਹਾ-ਵਾਰ ਗ੍ਰਾਂਟਾਂ ਦੀ ਕਿੰਨੀ-ਕਿੰਨੀ ਰਕਮ ਦਿੱਤੀ ਗਈ ਅਤੇ ਉਸ ਦੇ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : ਅਨੁਸੂਚਿਤ ਜਾਤੀਆਂ ਦੇ ਪੇਂਡੂ ਖੇਤਰ ਦੇ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਬੇਘਰੇ ਪਰਿਵਾਰਾਂ ਨੂੰ ਦਿੱਤੀ ਗਰਾਂਟ ਦਾ ਸਾਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਸਾਲ | ਰਾਸ਼ੀ (ਰਕਮ ਲੱਖਾਂ ਵਿੱਚ) | ਲਾਭਪਾਤਰੀ |
|---|---|---|
| 2000-2003 | 1407.80 | 7564 |
| 2003-2004 | 20.40 | 106 |

ਦਿੱਤੀ ਗਈ ਗਰਾਂਟ ਦਾ ਜ਼ਿਲ੍ਹਾਵਾਰ ਵੇਰਵਾ ਅਨੁਲੱਗ-'ੳ' ਤੇ ਰੱਖਿਆ ਜਾਂਦਾ ਹੈ।

## ਅਨੁਲੱਗ-ੳ

### ਅਨੁਸੂਚਿਤ ਜਾਤੀਆਂ ਦੇ ਬੇ-ਘਰੇ ਪਰਿਵਾਰਾਂ ਨੂੰ ਮਕਾਨ ਬਣਾਉਣ ਲਈ ਸਾਲ 2002-2003 ਅਤੇ 2003-2004 ਦੌਰਾਨ ਦਿੱਤੀ ਗਰਾਂਟ

| | | ਸਾਲ 2002-2003 | | ਸਾਲ 2003-2004 | |
|---|---|---|---|---|---|
| ਲੜੀ ਨੰ: | ਜ਼ਿਲ੍ਹੇ ਦਾ ਨਾਂ | ਰਾਸ਼ੀ (ਲੱਖਾਂ ਵਿੱਚ) | ਲਾਭਪਾਤਰੀ | ਰਾਸ਼ੀ (ਲੱਖਾਂ ਵਿੱਚ) | ਲਾਭਪਾਤਰੀ |
| 1. | ਅੰਮ੍ਰਿਤਸਰ | 186.40 | 1033 | — | — |
| 2. | ਫਿਰੋਜ਼ਪੁਰ | 80.00 | 682 | — | — |
| 3. | ਗੁਰਦਾਸਪੁਰ | 163.40 | 817 | 11.80 | 59 |
| 4. | ਜਲੰਧਰ | 57 70 | 577 | — | — |
| 5. | ਕਪੂਰਥਲਾ | 46.80 | 239 | — | — |
| 6. | ਲੁਧਿਆਣਾ | 52.60 | 163 | — | — |
| 7. | ਫਤਹਿਗੜ੍ਹ ਸਾਹਿਬ | 63.00 | 315 | — | — |
| 8. | ਹੁਸ਼ਿਆਰਪੁਰ | 121.80 | 609 | — | — |
| 9. | ਸੰਗਰੂਰ | 162.40 | 771 | — | — |
| 10. | ਬਠਿੰਡਾ | 84.50 | 412 | — | — |
| 11. | ਮਾਨਸਾ | 63.00 | 315 | — | — |
| 12. | ਪਟਿਆਲਾ | 117.00 | 585 | 7.30 | 40 |
| 13. | ਰੋਪੜ | 82.00 | 110 | — | — |
| 14. | ਫਰੀਦਕੋਟ | 16.20 | 81 | 1.30 | 7 |
| 15. | ਨਵਾਂ ਸ਼ਹਿਰ | 35.00 | 175 | — | — |
| 16. | ਮੁਕਤਸਰ | 35.80 | 179 | — | — |
| 17. | ਮੋਗਾ | 40.20 | 201 | — | — |
| | ਜੋੜ | 1407.80 | 7564 | 20.40 | 106 |

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਮਕਾਨ ਬਣਾਉਣ ਲਈ ਕਿੰਨੇ ਪੈਸੇ ਦਿੱਤੇ ਜਾਂਦੇ ਹਨ ?

**ਮੰਤਰੀ** : ਸਰ, ਇਸ ਬਾਰੇ ਪੇਂਡੂ ਵਿਕਾਸ ਅਤੇ ਸਥਾਨਕ ਸਰਕਾਰ ਵਿਭਾਗ ਵਲੋਂ ਸਰਵੇਖਣ ਕਰਵਾਇਆ ਗਿਆ ਜਿਸ ਅਨੁਸਾਰ ਗਰੀਬੀ ਰੇਖਾ ਤੋਂ ਹੇਠ ਤਕਰੀਬਨ 8.71 ਲੱਖ ਪਰਿਵਾਰ ਰਹਿੰਦੇ ਹਨ ਅਤੇ ਉਨ੍ਹਾਂ ਵਿਚੋਂ ਬੀ. ਪੀ. ਐਲ. ਫੈਮਿਲੀਜ਼ ਜਿਹੜੀਆਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਹਨ, ਉਹ 62% ਹਨ । ਉਨ੍ਹਾਂ ਦਾ ਆਪਣਾ ਮਕਾਨ ਨਾ ਹੋਵੇ, ਕੱਚਾ ਮਕਾਨ ਹੋਵੇ ਜਾਂ ਉਹ ਬੀ. ਪੀ. ਐਲ. ਫੈਮਿਲੀ ਨੂੰ ਬਿਲੌਂਗ ਕਰਦਾ ਹੋਵੇ, ਉਨ੍ਹਾਂ ਨੂੰ ਗਰਾਂਟ ਦਿੱਤੀ ਜਾਂਦੀ ਹੈ ।

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹਾਂਗਾ ਕਿ ਜਿਹੜਾ ਬੀ. ਪੀ. ਐਲ. ਦਾ ਕਰਾਈਟੇਰੀਆ ਹੈ, ਜੋ ਕਿ ਸੈਂਟਰ ਗੌਰਮਿੰਟ ਨਿਰਧਾਰਤ ਕਰਦੀ ਹੈ, ਪੰਜਾਬ ਬਾਰੇ ਨਿਰਧਾਰਤ ਕੀਤਾ ਕਰਾਈਟੇਰੀਆ ਠੀਕ ਨਹੀਂ ਹੈ । ਕੀ ਮੰਤਰੀ ਜੀ ਸੈਂਟਰ ਗੌਰਮਿੰਟ ਵਲੋਂ ਨਿਰਧਾਰਤ ਕੀਤੇ ਕਰਾਈਟੇਰੀਏ ਮੁਤਾਬਿਕ ਇਸ ਵਿਚ ਸੋਧ ਕਰਨ ਦਾ ਵਿਸ਼ਵਾਸ ਦਿਵਾਉਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਰੂਰਲ ਡਿਵੈਲਪਮੈਂਟ ਜਾਂ ਸਥਾਨਕ ਸਰਕਾਰ ਵਿਭਾਗ ਰਾਹੀਂ ਸੈਂਟਰ ਸਰਕਾਰ ਵਲੋਂ ਜੋ ਗਾਈਡ ਲਾਈਨਾਂ ਆਉਂਦੀਆਂ ਹਨ ਜਾਂ ਆਈਆਂ ਹਨ, ਅਸੀਂ ਉਨ੍ਹਾਂ ਨੂੰ ਜ਼ਰੂਰ ਮੰਨਾਂਗੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਸਾਲ 2002-03 ਵਿੱਚ ਇਸ ਸਕੀਮ ਅਧੀਨ 7564 ਲਾਭਪਾਤਰੀਆਂ ਲਈ 14 ਕਰੋੜ ਰੁਪਏ ਆਏ ਅਤੇ ਸਾਲ 2003-04 ਵਿੱਚ ਕੇਵਲ 106 ਲਾਭਪਾਤਰੀਆਂ ਲਈ 20 ਲੱਖ ਰੁਪਏ ਹੀ ਰੱਖੇ ਗਏ ਹਨ ਅਤੇ ਇਹ ਪੈਸੇ ਵੀ ਕੇਵਲ ਤਿੰਨ ਡਿਸਟ੍ਰਿਕਟਸ ਗੁਰਦਾਸਪੁਰ, ਫਰੀਦਕੋਟ ਅਤੇ ਪਟਿਆਲਾ ਲਈ ਦਿੱਤੇ ਗਏ ਹਨ । ਕੀ ਕਾਰਨ ਹੈ ਕਿ ਪੰਜਾਬ ਦੇ ਸਾਰੇ ਜ਼ਿਲ੍ਹੇ ਕਵਰ ਨਹੀਂ ਕੀਤੇ ਗਏ ਅਤੇ ਦੂਜਾ ਕੀ ਕਾਰਨ ਹੈ ਕਿ 14 ਕਰੋੜ ਰੁਪਏ ਦੀ ਥਾਂ ਕੇਵਲ 20 ਲੱਖ ਰੁਪਏ ਹੀ ਰੱਖੇ ਗਏ ਹਨ ? ਕਿੱਥੇ ਤਾਂ 14 ਕਰੋੜ ਰੁਪਏ ਅਤੇ ਕਿੱਥੇ ਸਿਰਫ 20 ਲੱਖ ਰੁਪਏ ਹੀ ਰੱਖੇ ਗਏ ਹਨ ? ਤੀਜਾ ਕੇਵਲ ਤਿੰਨ ਜ਼ਿਲ੍ਹੇ ਹੀ ਕਵਰ ਕੀਤੇ ਗਏ ਹਨ ਬਾਕੀਆਂ ਨਾਲ ਵਿਤਕਰਾ ਕਿਉਂ ਕੀਤਾ ਗਿਆ ਹੈ ? ਚੌਥਾ ਜਿਹੜਾ ਸਰਵੇ ਕਰਵਾਇਆ ਗਿਆ ਸੀ, ਉਹ ਸਮੇਂ ਸਮੇਂ ਤੇ ਹੋਣਾ ਚਾਹੀਦਾ ਹੈ ਕਿਉਂਕਿ ਪਹਿਲੇ ਸਰਵੇ ਮੁਤਾਬਿਕ ਕਾਫੀ ਪੀਲੇ ਕਾਰਡ ਗਲਤ ਬਣੇ ਹੋਏ ਹਨ । ਹੁਣ ਇਹ ਦੁਬਾਰਾ ਕਦੋਂ ਤੱਕ ਸਰਵੇ ਕਰਵਾਉਣਗੇ ਤਾਂ ਕਿ ਸਹੀ ਅਤੇ ਯੋਗ ਗਰੀਬ ਲੋਕਾਂ ਨੂੰ ਲਾਭ ਮਿਲ ਸਕੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਇਕ ਤਾਂ ਸੈਂਟਰਲੀ ਸਪਾਸਰਡ ਸਕੀਮ ਹੈ । ਦੂਸਰਾ ਬੀ. ਪੀ. ਐਲ. ਦਾ ਕੋਰਟ ਵਿਚ ਮਸਲਾ ਪੈਂਡਿੰਗ ਹੈ ਜਦੋਂ ਉਥੋਂ ਫੈਸਲਾ ਹੋਵੇਗਾ, ਅਸੀਂ ਸੈਂਟਰ ਗੌਰਮਿੰਟ ਦੀਆਂ ਗਾਈਡ ਲਾਈਨਜ਼ ਤੇ ਪਾਬੰਦ ਹਾਂ, ਸਰਵੇ ਕਰਵਾ ਦਿੱਤਾ ਜਾਵੇਗਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਿਆ ਸੀ ਕਿ ਇਹ ਫਰਕ ਕਿਉਂ ਹੈ ?

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਬਾਰੇ ਪਹਿਲਾਂ ਵੀ ਸਵਾਲ ਆਇਆ ਸੀ । ਇਸ ਬਾਰੇ ਸਰਵੇ ਚੱਲ ਰਿਹਾ ਸੀ ਕਿ ਇਨ-ਦੀ-ਮੀਨ ਟਾਈਮ ਕੋਰਟ ਵਿਚੋਂ ਇਸ ਬਾਰੇ ਸਟੇਅ ਹੋ ਗਿਆ । ਕੋਰਟ ਵਿਚ ਇਸ ਦਾ ਕਰਾਈਟੇਰੀਆ ਪੁਆਇੰਟ ਆਊਟ ਕੀਤਾ ਗਿਆ ਸੀ । ਥੋੜ੍ਹਾ ਬਹੁਤ ਸਰਵੇ ਹੋਇਆ ਸੀ ਔਰ ਫਿਰ ਕੋਰਟ ਨੇ ਇਸ ਤੇ ਬੈਨ ਲਗਾ ਦਿੱਤਾ । ਇਹ ਸਰਵੇ ਹਾਲੇ ਕੰਪਲੀਟ ਹੋਣਾ ਹੈ । ਸਟੇਅ ਹੋਣ ਕਾਰਨ 'ਇਹ ਸਰਵੇ ਵਿਚਕਾਰ ਹੀ ਲਟਕ ਰਿਹਾ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਇਹ ਠੀਕ ਹੈ ਕਿ ਹਾਈਕੋਰਟ ਨੇ ਸਟੇਅ ਦਿੱਤਾ ਹੈ । ਮੇਰਾ ਸਵਾਲ ਇਹ ਸੀ ਕਿ ਪਹਿਲੇ ਦੋ-ਚਾਰ ਸਾਲਾਂ ਵਿਚ ਕਿੱਥੇ ਤਾਂ 14 ਕਰੋੜ ਰੁਪਿਆ ਦਿੱਤਾ ਗਿਆ ਤੇ ਹੁਣ ਸਿਰਫ 20 ਲੱਖ ਰੁਪਿਆ । ਇਹ ਏਨਾ ਫਰਕ ਕਿਉਂ ਹੈ ?

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਸਰਵੇ ਕੰਪਲੀਟ ਨਹੀਂ ਹੋਇਆ । ਜਿੰਨਾ ਕੁ ਸਰਵੇ ਹੋਇਆ, ਉਸ ਮੁਤਾਬਿਕ ਪੈਸੇ ਦਿੱਤੇ ਗਏ ਹਨ । ਸੁਪਰੀਮ ਕੋਰਟ ਦੇ ਫੈਸਲੇ ਮੁਤਾਬਿਕ ਸਰਵੇ ਰੋਕਿਆ ਗਿਆ ।

---

## ਉਦਯੋਗਿਕ ਪਾਰਕ ਲਈ ਜ਼ਮੀਨ ਦੀ ਅਲਾਟਮੈਂਟ

*840. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਦੁਆਰਾ ਕਿਸੇ ਨਿੱਜੀ ਕੰਪਨੀ ਨੂੰ ਇਕ ਇੰਟੇਗ੍ਰੇਟਿਡ ਮਿਕਸ ਯੂਜ਼ ਇੰਡਸਟਰੀਅਲ ਪਾਰਕ ਸਥਾਪਿਤ ਕਰਨ ਲਈ ਜ਼ਮੀਨ ਅਲਾਟ ਕਰਨ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਸਮੇਂ ਜ਼ਮੀਨ ਦਾ ਬਜ਼ਾਰੀ ਮੁੱਲ ਕੀ ਹੈ ਅਤੇ ਇਹ ਕਿਸ ਕੀਮਤ ਤੇ ਅਲਾਟ ਕੀਤੀ ਜਾ ਰਹੀ ਹੈ ਅਤੇ ਉਕਤ ਕੰਪਨੀ ਨੂੰ ਦਿੱਤੀਆਂ ਜਾਣ ਵਾਲੀਆਂ ਹੋਰ ਰਿਆਇਤਾਂ ਦੇ ਵੇਰਵੇ ਕੀ ਹਨ ?

**CAPTAIN AMARINDER SINGH** : (a) Yes sir, Govt. of Punjab is framing policy guidelines for considering allotment of land for setting up "Integrated mix use industrial park" by the private companies on the land to be allotted by Punjab Small Industries & Export Corporation Limited or any other agency of the State.

(b) Details regarding mode of allotment and pricing of land for such purpose will be decided as part of this policy. Until the policy is finalized, no such allotments are being made.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਇੱਕ ਜਵਾਬ ਤਾਂ ਆ ਗਿਆ ਹੈ। that till date no allotment has been made. ਹੁਣ ਮੈਂ, ਮੁੱਖ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ What concessions is the government proposing to give these private parties regarding the allotment of this land in terms of tax holiday etc. etc. ?

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਪਹਿਲਾਂ ਵੀ ਸਵਾਲ ਲੱਗਿਆ ਸੀ ਔਰ ਮੈਂ ਜਵਾਬ ਦਿੱਤਾ ਸੀ। ਇਹ ਮੈਗਾ ਪ੍ਰਾਜੈਕਟ ਹੈ। There are many mega projects. Mega projects have individual negotiations, I can read out this. I think they will get clarification on this after reading.

"That the allotment committee under off-the-shelf scheme headed by Chief Secretary, Government of Punjab, in its meeting held on 5th February, 2004, recommended :

That the Industrial Parks/Estates/Agro Parks/IT Parks fulfilling the criteria for such parks as prescribed in the Government of India scheme may be allotted land by competitive bidding in terms of the recommendations of the above committee. Policy guidelines for such allotment of land to develop Industrial mix-use in industrial parks are being framed. Once the framing is done, then I can tell what are guidelines and what we are going to give. At the moment its not in the final stage.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਅਖਬਾਰਾਂ ਵਿੱਚ ਵੀ ਚਰਚਾ ਰਹੀ ਹੈ ਔਰ ਇਸ ਮੁਤੱਲਕ ਪੀ. ਐਸ. ਆਈ. ਈ. ਸੀ ਦੇ ਇੰਪਲਾਇਜ਼ ਨੇ ਧਰਨਾ ਵੀ ਦਿੱਤਾ ਸੀ। Then this matter was referred to a Cabinet Sub-Committee. I would like to know from the Hon'ble Chief Minister what is the status of that report and what they were considering ?

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਏ. ਪੀ. ਮੋਸ਼ਨ ਪਿਕਚਰਜ਼ ਦਾ ਕੇਸ ਕੈਬਨਿਟ ਸਬ ਕਮੇਟੀ ਵਿੱਚ ਲਿਆਂਦਾ ਗਿਆ ਸੀ ਔਰ ਇਸ ਨੂੰ ਮੈਗਾ ਪ੍ਰਾਜੈਕਟ ਵਿੱਚ ਗਿਣਿਆ ਗਿਆ ਹੈ ਕਿਉਂਕਿ ਇਸ ਦੀ ਇਨਵੈਸਟਮੈਂਟ ਸੌ ਕਰੋੜ ਤੋਂ ਜ਼ਿਆਦਾ ਹੈ and that investment is for four locations including Ludhiana and Mohali. We have also discussed general terms. Till such time as the policy framework has been constituted, it is not possible to any further commitment. ਲੇਕਿਨ ਇਹ ਡਿਸਕਸ਼ਨ ਹੋਈ। ਇੰਪਾਵਰਡ ਕਮੇਟੀ ਵਿੱਚ ਡਿਸੰਕਸ਼ਨ ਹੋਈ ਔਰ ਨੈਗੋਸ਼ੀਏਸ਼ਨ ਸਬੰਧੀ ਫੈਕਟਸ ਡਿਸਕਸ ਹੋਏ ਹਨ but nothing has been finalized yet.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਬੜੀ ਅੱਛੀ ਗੱਲ ਹੈ ਕਿ ਇੰਡਸਟਰੀ ਦੀ ਡਿਵੈਲਪਮੈਂਟ ਵਾਸਤੇ ਕਨਸੈਸ਼ਨ ਦਿੱਤੇ ਜਾ ਰਹੇ ਹਨ ਔਰ ਹੋਰ ਵੀ ਕਈ ਨਵੀਆਂ

ਮਸ਼ੀਨਾਂ ਲਿਆਂਦੀਆਂ ਜਾ ਰਹੀਆਂ ਹਨ ਔਰ ਸਰਕਾਰ ਸੌ ਕਰੋੜ, ਡੇਢ ਸੌ ਕਰੋੜ ਤੱਕ ਇਨਵੈਸਟਮੈਂਟ ਬਾਰੇ ਸੋਚ ਰਹੀ ਹੈ ਪਰ ਕੀ ਕਾਰਨ ਹੈ ਕਿ 16000 ਕਰੋੜ ਦੀ ਇੰਡਸਟਰੀ ਸਿਰਫ ਟੈਕਸ ਰਿਬੇਟ ਕਾਰਨ ਠੁਕਰਾ ਦਿੱਤੀ ਗਈ ? ਮੈਂ ਇਹ ਪੁੱਛਣਾ ਚਾਹੁੰਦਾ ਹਾਂ ।

ਮੁੱਖ ਮੰਤਰੀ : ਇਹ ਬਠਿੰਡਾ ਰਿਫਾਇਨਰੀ ਦੀ ਗੱਲ ਕਰ ਰਹੇ ਹਨ । This refinery has been given for 15 years without any tax coming to us. And the tax concession is going to add up something like Rs. 9500 crs. ਰਿਸੋਰਸਿਜ਼ ਸਾਡੇ ਕੋਲ ਨਹੀਂ ਹਨ । The State is reeling under debt. PSUS are reeling under debt. We have no resources that can meet even debt servicing. So, our concern is that why punjab is being discriminated. Why not, on the same terms Panipat refinery or some other refinery that are taking place in the country are placed ? We also said that this should be shelved. We have said that we want to renegotiate. Further the question about various projects ਇਹ ਪ੍ਰਾਜੈਕਟ ਆ ਰਹੇ ਹਨ । As & when they come up, we will take necessary steps. I had said 2-3 days back that we are happy to announce that over 5000 crores worth of projects are coming to punjab. Investment is being made. It will help our economy and also help to take care of our rising unemployment.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਤਾਂ ਅੱਛੀ ਗੱਲ ਹੈ ਜੇ ਰੀਨੈਗੋਸ਼ੀਏਟ ਕਰਦੇ ਹਨ । ਜੇ ਸੈਂਟਰ ਟੈਕਸ ਵਿੱਚ ਸੁਧਾਰ ਕਰਦੀ ਹੈ ਤਾਂ ਅੱਛੀ ਗੱਲ ਹੈ । ਲੇਕਿਨ ਇਸ ਨਾਲ ਸਾਨੂੰ ਘਾਟਾ ਕੀ ਹੈ ? ਕੰਪਨੀ ਪੈਸਾ ਲਾ ਰਹੀ ਹੈ । 16000 ਕਰੋੜ ਰੁਪਿਆ ਸਟੇਟ ਵਿੱਚ ਆ ਰਿਹਾ ਹੈ । ਜੇਕਰ ਟੈਕਸ ਇਸ ਪੁਆਇੰਟ ਤੇ ਨਹੀਂ ਆ ਰਿਹਾ ਹੈ, ਤਾਂ ਫਿਰ ਸਾਡਾ ਕਾਹਦਾ ਫਾਇਦਾ ਅਤੇ ਨੁਕਸਾਨ ਕਾਹਦਾ । ਇਸ ਕਰਕੇ ਟੈਕਸ ਦਾ ਪੁਆਇੰਟ ਸੈਕਿੰਡ ਹੈ । ਫਸਟ ਪੁਆਇੰਟ ਇਹ ਹੈ ਕਿ ਕੀ ਸੀ.ਐਮ. ਸਾਹਿਬ ਚਾਹੁੰਦੇ ਹਨ ਕਿ ਇਥੇ ਇੰਡਸਟਰੀ ਲੱਗੇ ? ਮੇਜਰ ਪੁਆਇੰਟ ਹੈ ਕਿ ਜੇਕਰ ਇਹ ਚਾਹੁੰਦੇ ਹਨ ਕਿ ਇੰਡਸਟਰੀ ਇਥੇ ਲੱਗੇ ਤਾਂ ਫਿਰ ਉਸ ਨੂੰ ਤੇਜ਼ੀ ਨਾਲ ਕਿਉਂ ਨਹੀਂ ਚਾਲੂ ਕੀਤਾ ? ਟੈਕਸ ਦਾ ਪੁਆਇੰਟ ਤਾਂ ਨੈਕਸਟ ਹੈ ।

**Chief Minister** : Sir, there are points and points. For 15 years, there is no revenue coming to the State.

ਜਿਹੜੇ ਪ੍ਰਾਜੈਕਟ ਆ ਰਹੇ ਹਨ, they are immediate revenue generating. We give them some facilities. One unit may want some price reduction on purchase of cotton. Someother may want some other thing.

[ਮੁੱਖ ਮੰਤਰੀ]

ਪਰ ਉਨ੍ਹਾਂ ਦਾ ਰੈਵੇਨਿਊ ਆ ਰਿਹਾ ਹੈ । ਅੱਜ 15 ਸਾਲ ਸਾਨੂੰ ਇੰਤਜ਼ਾਰ ਨਹੀਂ ਕਰਨਾ ਪਿਆ । For the sake of putting in something prestigious, what are the downstream effects ? How many people are going to gain ? Suppose it is bought by a public sector enterprise like HPCL or ONGC. then in turn under the policy of disinvestment, they are purchased by Jamnagar based refinery of Reliance, where they have spent Rs. 60.000 crores. Suppose it is bought by them because HPCL is one of the parties that is interested and Reliance is interested inbuying HPCL. I ask the previous petroleum Minister whether there is any guarantee that Reliance would make investment in Bhatinda Refinery. How can I take a blind decision in the interest of the future of Punjab without knowing all the facts ? I want to know the facts :

1. What is my tax ? why my State should give so much tax concession for 15 years ? Why does not Government of India should give its Excise duty, Central Excise Duty? Government of India give Central Sales Tax. Why should Punjab, which is reeling under debt, should give this ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮਾਨਯੋਗ ਸਪੀਕਰ ਸਾਹਿਬ, ਪੁਆਇੰਟ ਕਲੀਅਰ ਕਰਨ ਵਾਲਾ ਹੈ । ਸੀ.ਐਮ. ਸਾਹਿਬ ਨੇ ਕਾਫੀ ਡਿਟੇਲ ਵਿੱਚ ਗੱਲ ਕੀਤੀ ਹੈ । ਇਨ੍ਹਾਂ ਦਾ ਮੇਜਰ ਥਰੱਸਟ ਇਹ ਹੈ ਕਿ 15 ਸਾਲ ਵਾਸਤੇ ਟੈਕਸ ਡਿਊਟੀ ਤੋਂ ਛੋਟ ਕਿਉਂ ਦਿੱਤੀ ਗਈ ਹੈ । ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਗੌਰਮਿੰਟ ਸੈਕਟਰ ਦੀ ਇੰਡਸਟਰੀ ਹੈ, ਪ੍ਰਾਈਵੇਟ ਨਹੀਂ ਹੈ । ਪਬਲਿਕ ਸੈਕਟਰ ਹੈ । ਪਬਲਿਕ ਸੈਕਟਰ ਦੇ ਵਿੱਚ ਜੇਕਰ ਇੰਡਿਵਿਜੁਅਲ ਹੋਵੇ ਤਾਂ ਹੋ ਸਕਦਾ ਹੈ, ਇੱਕ ਪ੍ਰਾਈਮ ਮਨਿਸਟਰ ਇਥੇ ਵਾਅਦਾ ਕਰਕੇ ਗਏ ਹਨ । ਅੱਜ ਰੁਪਿਆ ਆ ਰਿਹਾ ਹੈ । ਜੇਕਰ ਇੰਡਸਟਰੀ ਨਹੀਂ ਲਗਦੀ ਤਾਂ ਫਿਰ ਕੀ ਫਾਇਦਾ ਹੋਏਗਾ ? ਹੁਣ ਰੁਪਿਆ ਤਾਂ ਆ ਰਿਹਾ ਹੈ । ਜੇ ਵਰਲਡ ਬੈਂਕ ਤੋਂ ਪੰਜ ਹਜ਼ਾਰ ਕਰੋੜ ਰੁਪਏ ਦਾ ਲੋਨ ਲੈਂਦੇ ਹਾਂ ਤਾਂ ਉਨ੍ਹਾਂ ਨੂੰ ਵਿਆਜ ਵੀ ਦਿੰਦੇ ਹਾਂ । ਇਸ ਤੋਂ 15 ਸਾਲ ਬਾਅਦ ਕਦੇ ਤਾਂ ਇਨਕਮ ਸ਼ੁਰੂ ਹੋਵੇਗੀ । ਨਹੀਂ ਤਾਂ ਅਸੀਂ 15 ਸਾਲ ਉਵੇਂ ਹੀ ਖੜ੍ਹੇ ਹਾਂ, ਸਾਡੀ ਕੋਈ ਭਲਾਈ ਨਹੀਂ । ਮੈਂ ਤੁਹਾਡੇ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਇਸ ਵਾਸਤੇ ਇਸ ਨੂੰ ਰੀਨੈਗੋਸ਼ੀਏਟ ਕੀਤਾ ਜਾਵੇ ਅਤੇ ਇਹ ਦੱਸਣ ਕਿ ਇਸ ਨੂੰ ਚਾਲੂ ਕਰਨ ਵਾਸਤੇ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**Chief Minister :** I do not understand this. I am repeating time & again that ਪ੍ਰਾਇਮ ਮਨਿਸਟਰ ਆ ਗਿਆ । ਪ੍ਰਾਇਮ ਮਨਿਸਟਰ ਨੇ ਕਮਿਟਮੈਂਟ ਕੀਤੀ । ਉਸ ਤੋਂ ਬਾਅਦ ਪ੍ਰਾਇਮ ਮਨਿਸਟਰ ਨੇ ਡਿਸਇਨਵੈਸਟਮੈਂਟ ਮਨਿਸਟਰੀ ਬਿਠਾਈ । This Disinvestment Ministery said HPCL that

you can be disinvested and Reliance is saying that they want to purchase it. Suppose it happens, has the Prime Minister any guarantee that if HPCL is bought by Reliance, they have guarantee it that refinery would be set up there ? That is up to the Reliance industry. ਜਿਨ੍ਹਾਂ ਨੇ ਖਰੀਦ ਲਿਆ, ਫਿਰ ਉਨ੍ਹਾਂ ਦੀ ਮਰਜ਼ੀ ਹੈ। ਇਹ ਕਹਿੰਦੇ ਹਨ ਕਿ 15 ਸਾਲ ਬਾਅਦ ਆਉਣਗੇ। After 15 years, what is going to be the situation God only knows. I for one, can not commit Punjab to Rs. 9500 crores. After 15 years, it may come in. Today, the criteria is that we are now in a financial bind. We have to get out of that bind. For this we have to look at today and we have to look after tomorrow and day after, not 15 years from today.

**ਸ੍ਰੀ ਸੁਰਿੰਦਰ ਸਿੰਗਲਾ** : ਮਾਨਯੋਗ ਸਪੀਕਰ ਸਾਹਿਬ, ਮੈਂ, ਸੀ. ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸੇਲ ਟੈਕਸ ਕਨਸੈਸ਼ਨ ਰਿਫਾਈਨਰੀ ਤੇ ਹੈ ਜਾਂ ਸੇਲ ਟੈਕਸ ਦੂਜਿਆਂ ਉਤੇ ਵੀ ਹੈ, ਇਸ ਦੇ ਵਿੱਚ ਕੀ ਡਿਫਰੈਂਸ ਹੈ ? ...(ਵਿਘਨ) ... ਕੀ ਇਹ ਸੇਲ ਟੈਕਸ ਰਿਫਾਈਨਰੀ ਤੋਂ ਅਲੱਗ ਹੈ ? (ਵਿਘਨ)

**ਮੁੱਖ ਮੰਤਰੀ** : ਜੋ ਮੈਂਬਰ ਸਾਹਿਬ ਨੇ ਪੁਛਿਆ ਹੈ ਕਿ ਸੇਲ ਟੈਕਸ ਕਨਸੈਸ਼ਨ ਵਿੱਚ ਡਿਫਰੈਂਸ ਕੀ ਹੈ ਜਿਹੜੀ ਰਿਫਾਇਨਰੀ ਹੈ ਉਸ ਦੇ ਲਈ 9500 ਕਰੋੜ ਰੁਪਏ ਦਾ ਸੇਲ ਟੈਕਸ 15 ਸਾਲਾਂ ਦੇ ਲਈ ਸੀ। ਲੇਕਿਨ ਜੇ ਅਸੀਂ ਦੂਜਿਆਂ ਨੂੰ ਦੇਣਾ ਹੈ ਤਾਂ ਉਸ ਤੇ ਵਿਚਾਰ ਕਰਨਾ ਪੈਣਾ ਹੈ। ਜਦੋਂ ਇਨ੍ਹਾਂ ਦੀ ਸੈਂਟਰ ਦੇ ਵਿੱਚ ਸਰਕਾਰ ਬਣੀ ਹੋਈ ਸੀ ਤਾਂ ਉਦੋਂ ਬਹੁਤ ਸਾਰੀ ਇੰਡਸਟਰੀ ਜੰਮੂ ਕਸ਼ਮੀਰ, ਹਿਮਾਚਲ ਪ੍ਰਦੇਸ਼ ਅਤੇ ਉਤਰਾਂਚਲ ਵਗੈਰਾ ਵਿੱਚ ਚਲੀ ਗਈ ਸੀ ਕਿਉਂਕਿ ਉਨ੍ਹਾਂ ਸਟੇਟਾਂ ਨੂੰ ਸਪੈਸ਼ਲ ਇੰਡਸਟਰੀ ਲਈ ਰਿਆਇਤਾਂ ਦਿੱਤੀਆਂ ਗਈਆਂ ਸਨ। ਅਸੀਂ ਕਿਸੇ ਨੂੰ ਕਨਸੈਸ਼ਨ ਦੇਣ ਬਾਰੇ ਹਾਈ ਪਾਵਰਡ ਕਮੇਟੀ ਦੇ ਵਿੱਚ ਡਿਸਕਸ ਕਰਦੇ ਹਾਂ ਔਰ ਕੇਸ-ਟੂ-ਕੇਸ ਡਿਸਕਸ ਕਰਦੇ ਹਾਂ ਅਤੇ ਕੇਸ-ਟੂ-ਕੇਸ ਹੀ ਕਨਸੈਸ਼ਨ ਦਿੰਦੇ ਹਨ, ਕਿਸੇ ਨੂੰ ਪਰਚੇਜ਼ ਟੈਕਸ ਤੇ ਕਨਸੈਸ਼ਨ ਦੇ ਦਿੰਦੇ ਹਾਂ ਤੇ ਕਿਸੇ ਨੂੰ ਹੋਰ ਚੀਜ਼ ਤੇ ਕਨਸੈਸ਼ਨ ਦੇ ਦਿੰਦੇ ਹਾਂ। ਸਾਡੀ ਸਟੇਟ ਦੇ ਕੋਲ ਇੰਨੀ ਜ਼ਿਆਦਾ ਕਪੈਸਿਟੀ ਨਹੀਂ ਹੈ ਕਿ ਅਸੀਂ ਏਨੀਆਂ ਜ਼ਿਆਦਾ ਕਨਸੈਸ਼ਨਜ਼ ਦੇ ਸਕੀਏ। ਜੇਕਰ ਕੋਈ ਪੰਜਾਬ ਦੇ ਵਿੱਚੋਂ ਬਾਹਰ ਜਾ ਕੇ, ਜਿਵੇਂ ਬੱਦੀ ਜਾਂ ਪਠਾਨਕੋਟ ਜਾ ਕੇ ਇੰਡਸਟਰੀ ਲਗਾਏ ਤਾਂ ਅਸੀਂ ਲੂਜ਼ਰ ਹੀ ਹੋਵਾਂਗੇ। ਜੇਕਰ ਅਸੀਂ ਇਸ ਨੂੰ ਰੋਕਣਾ ਹੈ ਤਾਂ ਸਾਨੂੰ ਸਪੈਸ਼ਲੀ ਕੁਝ ਦੇਣਾ ਪੈਣਾ ਹੈ। ਜੇਕਰ ਕੋਈ ਹੋਰ ਯੂਨਿਟ ਪੰਜਾਬ ਦੇ ਵਿੱਚ ਲੱਗੇਗਾ ਤਾਂ ਸਾਨੂੰ 15 ਸਾਲ ਦੀ ਇੰਤਜ਼ਾਰ ਕਰਨੀ ਹੀ ਨਹੀਂ ਪੈਣੀ, ਉਹ ਉਸੇ ਦਿਨ ਤੋਂ ਹੀ ਟੈਕਸ ਵਿਚ ਕੰਟਰੀਬਿਊਟ ਕਰ ਦੇਵੇਗਾ। (ਵਿਘਨ......)

**ਮਾਨਯੋਗ ਸਪੀਕਰ** : ਨੈਕਸਟ ਕੁਐਸ਼ਚਨ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ ਮੇਰਾ ਸਵਾਲ ਰਿਫਾਈਨਰੀ ਦੇ ਬਾਰੇ ਤਾਂ ਹੈ ਹੀ ਨਹੀਂ ਸੀ......

**ਮਾਨਯੋਗ ਸਪੀਕਰ** : ਮੈਂ ਵੀ ਸਮਝਦਾ ਹਾਂ ਕਿ ਇਹ ਸਵਾਲ ਰਿਵਾਈਨਰੀ ਨਾਲ ਸਬੰਧਤ ਨਹੀਂ ਸੀ । ਇਸ ਲਈ ਤੁਸੀਂ ਇੱਕ ਸਪਲੀਮੈਂਟਰੀ ਪੁੱਛ ਲਵੋ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੇਰਾ ਉਰਿਜਨਲ ਕੁਐਸਚਨ ਹੈ ਕਿ ਜਿਹੜੀ ਇਨਟੈਗਰੇਟਿਡ ਮਿਕਸਯੂਜ਼ ਇੰਡਸਟਰੀਅਲ ਪਾਰਕ ਦੀ ਪਾਲਿਸੀ ਤਿਆਰ ਹੋ ਗਈ ਹੈ, ਕੀ ਚੀਫ ਮਨਿਸਟਰ ਸਾਹਿਬ ਉਸ ਨੂੰ ਹਾਊਸ ਦੀ ਟੇਬਲ ਉਤੇ ਰੱਖਣਗੇ ?

**ਮੁੱਖ ਮੰਤਰੀ** : ਮੇਰਾ ਖਿਆਲ ਹੈ ਕਿ ਇਹ ਤਿੰਨ ਚਾਰ ਦਿਨਾਂ ਦੇ ਵਿੱਚ ਤਿਆਰ ਨਹੀਂ ਹੋ ਜਾਣੀ, ਏਨੀ ਜਲਦੀ ਤਿਆਰ ਨਹੀਂ ਹੋ ਸਕਦੀ । ਹਣ ਇਸ ਹਾਊਸ ਦੇ ਦਿਨ ਵੀ ਘੱਟ ਰਹਿ ਗਏ ਹਨ ਲੇਕਿਨ ਜਦੋਂ ਅਗਲੀ ਵਾਰੀ ਦੁਆਰਾ ਹਾਊਸ ਬੈਠੇਗਾ ਤਾਂ ਇਹ ਪਾਲਿਸੀ ਹਾਊਸ ਦੀ ਟੇਬਲ ਤੇ ਜ਼ਰੂਰ ਰੱਖੀ ਜਾਵੇਗੀ ।

-----

## ਖਾਲਸਾ ਹੈਰੀਟੇਜ਼ ਕੰਪਲੈਕਸ ਦੀ ਉਸਾਰੀ

*841. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਆਨੰਦਪੁਰ ਸਾਹਿਬ ਵਿਖੇ ਖਾਲਸਾ ਹੈਰੀਟੇਜ ਕੰਪਲੈਕਸ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : ਫੰਡਜ਼ ਉਪਲਬਧ ਹੁੰਦੇ ਰਹਿਣ ਦੀ ਸੂਰਤ ਵਿਚ ਖਾਲਸਾ ਹੈਰੀਟੇਜ ਕੰਪਲੈਕਸ, ਅਨੰਦਪੁਰ ਸਾਹਿਬ ਦੀ ਉਸਾਰੀ ਦਾ ਕੰਮ 31-12-2005 ਤੱਕ ਮੁਕੰਮਲ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਇੱਕ ਬੜਾ ਮਸ਼ਹੂਰ ਆਰਕੀਟੈਕਟ ਜਿਸ ਦਾ ਨਾਮ ਮੋਸੇ-ਸਫਦੇ ਸੀ ਉਹ ਹਿੰਦੁਸਤਾਨ ਆਇਆ ਸੀ ਅਤੇ ਉਹ ਇਥੇ ਆ ਕੇ ਬੜਾ ਪਬਲੀਕਲੀ ਅੱਪ-ਸੈਟ ਹੋ ਗਿਆ ਸੀ ਕਿ ਖਾਲਸਾ ਹੈਰੀਟੇਜ ਕੰਪਲੈਕਸ ਜੋ ਹੈ ਉਸ ਦਾ ਕੰਮ ਬੜੀ ਸਲੋਅ ਚੱਲ ਰਿਹਾ ਹੈ । ਉਨ੍ਹਾਂ ਦੀ ਅੱਧੀ ਟੀਮ ਵਾਪਸ ਚਲੀ ਗਈ ਹੈ । ਮੈਂ ਆਪ ਜੀ ਦੀ ਮਾਰਫਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਢਾਈ ਸਾਲਾਂ ਵਿਚ ਇਸ ਕੰਪਲੈਕਸ ਵਿਚ ਇਨ੍ਹਾਂ ਨੇ ਕਿੰਨਾ ਰੁਪਿਆ ਖਰਚ ਕੀਤਾ ਹੈ ਤੇ ਕਿੰਨਾ ਰੁਪਿਆ ਲੱਗੇਗਾ ?

**ਮਾਨਯੋਗ ਸਪੀਕਰ** : ਹਾਂ ਜੀ, ਕਿੰਨਾ ਖਰਚ ਕਰ ਚੁੱਕੇ ਹੋ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਟੋਟਲ 79.28 ਕਰੋੜ ਰੁਪਿਆ ਖਰਚ ਹੋ ਚੁੱਕਾ ਹੈ । ਇਨ੍ਹਾਂ ਦੇ ਸਮੇਂ ਦਾ ਵੀ ਦੱਸ ਦਿੰਦਾ ਹਾਂ ਤੇ ਆਪਣੇ ਸਮੇਂ ਵਿਚ ਜਿੰਨਾ ਲੱਗਾ ਹੈ ਉਹ ਵੀ ਦੱਸ ਦਿੰਦਾ ਹਾਂ । 50 ਕਰੋੜ ਰੁਪਿਆ ਗੌਰਮਿੰਟ ਆਫ ਇੰਡੀਆ ਨੇ ਭੇਜਿਆ ਸੀ ਜਿਸ ਵਿੱਚੋਂ ਇਨ੍ਹਾਂ ਨੇ 31 ਕਰੋੜ ਰੁਪਿਆ ਉਸ ਕੰਪਲੈਕਸ ਤੇ ਖਰਚਿਆ ਤੇ ਬਾਕੀ

ਸਾਰਾ ਫੰਕਸ਼ਨਾਂ ਤੇ ਖਰਚ ਕਰ ਲਿਆ । ਆਪਣੇ ਕੋਲੋਂ ਇਨ੍ਹਾਂ ਨੇ ਸਿਰਫ 14 ਕਰੋੜ ਰੁਪਿਆ ਲਾਇਆ । ਸਾਡੀ ਸਰਕਾਰ ਵੇਲੇ ਸਵਾ ਦੋ ਸਾਲਾਂ ਵਿਚ 43.28 ਕਰੋੜ ਰੁਪਿਆ ਖਰਚਿਆ ਗਿਆ ਹੈ । (ਥੰਪਿੰਗ) ਅਤੇ ਇਸ ਨੂੰ ਮੁਕੰਮਲ ਕਰਨ ਵਾਸਤੇ ਅਸੀਂ ਵਚਨਬੱਧ ਹਾਂ । ਟੋਟਲ 221 ਕਰੋੜ ਰੁਪਿਆ ਇਸ ਤੇ ਖਰਚ ਹੋਣਾ ਹੈ । 141.72 ਕਰੋੜ ਦੀ ਜ਼ਰੂਰਤ ਹੈ ਔਰ ਮੁੱਖ ਮੰਤਰੀ ਜੀ ਨੇ ਮਿਤੀ 9 ਮਾਰਚ, 2004 ਨੂੰ 9 ਬੈਂਕਾਂ ਦੇ ਮੈਨੇਜਿੰਗ ਡਾਇਰੈਕਟਰਾਂ ਨਾਲ ਉਨ੍ਹਾਂ ਦੀ ਮਦਦ ਲੈਣ ਵਾਸਤੇ ਮੀਟਿੰਗ ਕੀਤੀ ਅਤੇ ਉਨ੍ਹਾਂ ਬੈਂਕਾਂ ਨੇ ਭਰੋਸਾ ਦਿਵਾਇਆ ਹੈ ਅਤੇ 20 ਕਰੋੜ ਰੁਪਿਆ ਮਨਜ਼ੂਰ ਵੀ ਕਰ ਦਿਤਾ । ਬਾਕੀ 100 ਕਰੋੜ ਰੁਪਿਆ ਵੀ ਛੇਤੀ ਹੀ ਬੈਂਕਾਂ ਤੋਂ ਮਦਦ ਮਿਲਣ ਦੀ ਆਸ ਹੈ । ਉਸ ਤੋਂ ਪਹਿਲਾਂ ਜਿਹੜੇ ਸੈਂਟਰ ਦੇ ਮਨਿਸਟਰ ਸਨ, ਸ੍ਰੀ ਜਗਮੋਹਨ ਜੀ, ਉਨ੍ਹਾਂ ਨਾਲ ਵੀ, ਮੁੱਖ ਮੰਤਰੀ ਜੀ ਨੇ ਜਾ ਕੇ ਮੀਟਿੰਗ ਕੀਤੀ ਅਤੇ ਬੇਨਤੀ ਕੀਤੀ ਸੀ ਕਿ ਗੌਰਮਿੰਟ ਆਫ ਇੰਡੀਆ ਇਸ ਵਿਚ ਹਿੱਸਾ ਪਾਵੇ । ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਤੀਸਰਾ ਹਿੱਸਾ ਪਾਵਾਂਗੇ । ਦੋ ਹਿੱਸਿਆਂ ਦਾ ਪ੍ਰਬੰਧ ਪਹਿਲਾਂ ਪੰਜਾਬ ਸਰਕਾਰ ਕਰ ਲਵੇ । ਮੈਂ ਮਹਿਸੂਸ ਕਰਦਾ ਹਾਂ ਕਿ ਇਹ 100 ਕਰੋੜ ਰੁਪਿਆ ਆਉਣ ਨਾਲ ਅਤੇ ਜੋ ਭਰੋਸਾ ਗੌਰਮਿੰਟ ਆਫ ਇੰਡੀਆਂ ਤੋਂ ਮਿਲਿਆ ਹੈ ਉਸ ਨਾਲ ਇਸ ਕੰਪਲੈਕਸ ਦੇ ਪੂਰੇ ਹੋਣ ਦੀ ਆਸ ਹੈ । 31 ਦਸੰਬਰ, 2005 ਤੱਕ ਇਸ ਉਪਰ 221 ਕਰੋੜ ਰੁਪਿਆ ਖਰਚ ਕੇ ਇਸ ਨੂੰ ਪੂਰਾ ਕਰ ਦਿਆਂਗੇ ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਇਹ ਵੀ ਤਜਵੀਜ਼ ਹੈ ਕਿ ਜੇ ਸਾਰਾ 2005 ਤੱਕ ਕੰਪਲੀਟ ਹੋ ਜਾਣਾ ਹੈ ਤਾਂ ਇਸ ਦਾ ਫਸਟ ਫੇਜ਼ that can be completed much earlier, ਤਾਂਕਿ ਇਸ ਸਾਲ ਜਿਹੜੀਆਂ ਖਾਲਸਾ ਸੈਲੀਬ੍ਰੇਸ਼ਨਜ਼ ਆ ਰਹੀਆਂ ਹਨ ਉਸ ਨਾਲ coincide ਕਰ ਸਕੇ । ਜਿਸ ਲਈ ਪਹਿਲਾ ਫੇਜ਼ ਛੇਤੀ ਕੰਪਲੀਟ ਹੋ ਸਕੇ ਅਤੇ ਦੂਜਾ ਫੇਜ਼ 2005 ਵਿਚ ਕੰਪਲੀਟ ਹੋ ਜਾਵੇ, ਕੀ ਮੰਤਰੀ ਜੀ ਇਸ ਸਬੰਧੀ ਐਸ਼ੋਰੈਂਸ ਦੇਣਗੇ ਕਿ ਇਹ ਪਹਿਲਾ ਫੇਜ਼ ਛੇਤੀ ਹੀ ਕੰਪਲੀਟ ਕਰ ਲਿਆ ਜਾਵੇਗਾ ?

ਮੰਤਰੀ : ਪਹਿਲਾ ਫੇਜ਼, ਤਕਰੀਬਨ ਕੰਪਲੀਟ ਹੋਣ ਵਾਲਾ ਹੈ ਤੇ ਉਹ ਇਨ੍ਹਾਂ ਜਸ਼ਨਾਂ ਤੋਂ ਪਹਿਲਾਂ ਹੀ ਕਰ ਲਿਆ ਜਾਵੇਗਾ । ਜਿਹੜਾ ਗੁਰੂ ਅਰਜਨ ਦੇਵ ਜੀ ਦਾ ਪੁਰਬ ਆਉਣਾ ਹੈ, ਉਦੋਂ ਤੱਕ ਮੁਕੰਮਲ ਕਰ ਲਵਾਂਗੇ ।

---

### ਲਿੰਕ ਸੜਕਾਂ ਦੀ ਮੁਰੰਮਤ ਅਤੇ ਉਸਾਰੀ ਤੇ ਕੀਤਾ ਗਿਆ ਖਰਚ

*842. **ਸ੍ਰੀ ਤਰਲੋਚਨ ਸਿੰਘ** ਕੀ ਉਪ-ਮੁੱਖ ਮੰਤਰੀ ਕਿਰਪਾ ਦੱਸਣਗੇ ਕਿ—

(ੳ) ਸਾਲ 2002-03 ਅਤੇ 2003-04 ਦੇ ਦੌਰਾਨ ਸਰਕਾਰ ਦੁਆਰਾ ਰਾਜ ਵਿਚ ਲਿੰਕ ਸੜਕਾਂ ਦੀ ਮੁਰੰਮਤ ਤੇ ਕੀਤੇ ਗਏ ਖਰਚੇ ਦੇ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਵੇਰਵੇ ਕੀ ਹਨ ;

[ਸ਼੍ਰੀ ਤਰਲੋਚਨ ਸਿੰਘ]

(ਅ) ਸਾਲਾਂ 2002-03 ਅਤੇ 2003-04 ਦੇ ਦੌਰਾਨ ਨਵੀਆਂ ਲਿੰਕ ਸੜਕਾਂ ਬਣਾਉਣ ਤੇ ਸਰਕਾਰ ਦੁਆਰਾ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਕਿੰਨਾ-ਕਿੰਨਾ ਖਰਚ ਕੀਤਾ ਗਿਆ ਅਤੇ ਇਨ੍ਹਾਂ ਸੜਕਾਂ ਦੀ ਲੰਬਾਈ ਕਿੰਨੀ ਹੈ ?

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : (ੳ) ਲੋੜੀਂਦੀ ਸੂਚਨਾ ਅਨੁਲੱਗ "I" ਅਨੁਸਾਰ ਹੈ ਜੋ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਅ) ਲੋੜੀਂਦੀ ਸੂਚਨਾ ਅਨੁਲੱਗ "II" ਅਨੁਸਾਰ ਹੈ ਜੋ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

## ਅਨੁਲੱਗ "I"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਾਲ 2002-03 (ਮੁਰੰਮਤ) ਪੰਜਾਬ ਮੰਡੀ ਬੋਰਡ | | ਲੋਕ ਨਿਰਮਾਣ ਵਿਭਾਗ | | ਕੁੱਲ ਜੋੜ | | ਸਾਲ 2003-04 (ਮੁਰੰਮਤ) ਪੰਜਾਬ ਮੰਡੀ ਬੋਰਡ | | ਲੋਕ ਨਿਰਮਾਣ ਵਿਭਾਗ | | ਕੁੱਲ ਜੋੜ | |
|---|---|---|---|---|---|---|---|---|---|---|---|---|---|
| | | ਲੰਬਾਈ ਕਿ.ਮੀ. | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ |
| 1. | ਅੰਮ੍ਰਿਤਸਰ | 34.92 | 145.13 | 0.00 | 0.00 | 34.92 | 145.13 | 130.91 | 361.80 | 123.46 | 276.32 | 254.37 | 638.12 |
| 2. | ਬਠਿੰਡਾ | 0.00 | 0.00 | 0.00 | 0.00 | 0.00 | 0.00 | 0.00 | 0.00 | 61.57 | 183.50 | 61.57 | 183.50 |
| 3. | ਫਤਹਿਗੜ੍ਹ ਸਾਹਿਬ | 0.00 | 0.00 | 19.76 | 91.53 | 19.76 | 91.53 | 0.00 | 0.00 | 119.33 | 269.93 | 119.33 | 269.93 |
| 4. | ਫਰੀਦਕੋਟ | 0.00 | 0.00 | 4.67 | 9.24 | 4.67 | 9.24 | 137.28 | 168.47 | 16.26 | 8.18 | 153.54 | 176.65 |
| 5. | ਫਿਰੋਜ਼ਪੁਰ | 14.51 | 130.28 | 0.00 | 0.00 | 14.51 | 130.28 | 195.21 | 660.55 | 30.38 | 69.84 | 225.59 | 730.39 |
| 6. | ਗੁਰਦਾਸਪੁਰ | 147.00 | 458.62 | 68.59 | 503.26 | 215.59 | 961.88 | 62.06 | 219.69 | 112.60 | 429.69 | 174.66 | 649.38 |
| 7. | ਹੁਸ਼ਿਆਰਪੁਰ | 0.00 | 0.00 | 67.27 | 337.39 | 67.27 | 337.39 | 0.00 | 0.00 | 152.64 | 427.50 | 152.64 | 427.50 |
| 8. | ਜਲੰਧਰ | 0.00 | 0.00 | 33.70 | 155.65 | 33.70 | 155.65 | 49.57 | 156.33 | 91.52 | 108.46 | 141.09 | 264.79 |
| 9. | ਕਪੂਰਥਲਾ | 0.00 | 0.00 | 26.73 | 108.43 | 26.73 | 108.43 | 0.00 | 0.00 | 75.36 | 149.92 | 75.36 | 149.92 |
| 10. | ਲੁਧਿਆਣਾ | 61.80 | 220.13 | 28.07 | 196.30 | 89.87 | 416.43 | 30.00 | 135.00 | 76.82 | 317.28 | 106.82 | 452.28 |
| 11. | ਮਾਨਸਾ | 0.00 | 0.00 | 0.00 | 0,00 | 0.00 | 0.00 | 99.49 | 279.45 | 0.00 | 0.00 | 99.49 | 279.45 |
| 12. | ਮੋਗਾ | 18.19 | 63.59 | 1.42 | 4.40 | 19.61 | 67.99 | 27.00 | 121.50 | 39.25 | 64.08 | 66.25 | 185.58 |
| 13. | ਮੁਕਤਸਰ | 0.00 | 0.00 | 23.53 | 154.44 | 23.53 | 154.44 | 265.44 | 803.35 | 5.50 | 0.00 | 270.94 | 803.35 |
| 14. | ਨਵਾਂ ਸ਼ਹਿਰ | 42.02 | 128.51 | 0,00 | 0.00 | 42.02 | 128.51 | 48.45 | 106.00 | 0.00 | 0.00 | 48.45 | 106.00 |
| 15. | ਪਟਿਆਲਾ | 0.00 | 0.00 | 24.70 | 94.95 | 24.70 | 94.95 | 305.98 | 1175.40 | 620.98 | 611.11 | 926.96 | 1786.51 |
| 16. | ਰੋਪੜ | 0.00 | 0.00 | 80.04 | 683.17 | 80.04 | 683.17 | 0.00 | 0.00 | 102.69 | 659.06 | 102.69 | 659.06 |
| 17. | ਸੰਗਰੂਰ | 53.68 | 149.77 | 11.95 | 45.77 | 65.63 | 195.54 | 298.26 | 961.41 | 117.09 | 254.18 | 415.35 | 1215.59 |
| | ਜੋੜ | 372.12 | 1296.03 | 390.43 | 2384.53 | 762.55 | 3680.56 | 1649.65 | 5148.95 | 1745.45 | 3829.05 | 3395.10 | 8978.00 |

## ਅਨੁਲੱਗ "II"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਾਲ 2002-03 (ਉਸਾਰੀ) ਪੰਜਾਬ ਮੰਡੀ ਬੋਰਡ | | ਲੋਕ ਨਿਰਮਾਣ ਵਿਭਾਗ | | ਕੁੱਲ ਜੋੜ | | ਸਾਲ 2003-04 (ਉਸਾਰੀ) ਪੰਜਾਬ ਮੰਡੀ ਬੋਰਡ | | ਲੋਕ ਨਿਰਮਾਣ ਵਿਭਾਗ | | ਕੁੱਲ ਜੋੜ | |
|---|---|---|---|---|---|---|---|---|---|---|---|---|---|
| | | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ | ਲੰਬਾਈ ਕਿ.ਮੀ. ਵਿੱਚ | ਖਰਚਾ ਲੱਖਾਂ ਵਿੱਚ |
| 1. | ਅੰਮ੍ਰਿਤਸਰ | 114.23 | 973.40 | 153.45 | 1279.19 | 267.68 | 2252.59 | 35.20 | 255.52 | 38.87 | 343.41 | 74.07 | 598.93 |
| 2. | ਬਠਿੰਡਾ | 0.00 | 0.00 | 65.97 | 484.38 | 65.97 | 484.38 | 3.40 | 24.53 | 0.52 | 4.84 | 3.92 | 29.37 |
| 3. | ਫਤਹਿਗੜ੍ਹ ਸਾਹਿਬ | 6.28 | 36.97 | 20.62 | 139.23 | 26.90 | 176.20 | 2.99 | 19.45 | 1.55 | 7.46 | 4.54 | 26.91 |
| 4. | ਫਰੀਦਕੋਟ | 0.00 | 0.00 | 14.11 | 114.14 | 14.11 | 114.14 | 10.87 | 53.45 | 0.00 | 0.00 | 10.87 | 53.45 |
| 5. | ਫਿਰੋਜ਼ਪੁਰ | 0.00 | 0.00 | 54.25 | 282.45 | 54.25 | 282.45 | 14.14 | 92.84 | 9.88 | 59.36 | 24.02 | 152.20 |
| 6. | ਗੁਰਦਾਸਪੁਰ | 140.00 | 856.80 | 99.79 | 1977.07 | 239.79 | 2833.87 | 6.09 | 41.10 | 94.08 | 909.57 | 100.17 | 950.67 |
| 7. | ਹੁਸ਼ਿਆਰਪੁਰ | 0.00 | 0.00 | 131.49 | 949.69 | 131.49 | 949.69 | 0.00 | 0.00 | 8.61 | 49.12 | 8.61 | 49.12 |
| 8. | ਜਲੰਧਰ | 81.87 | 514.83 | 17.76 | 204.51 | 99.63 | 719.34 | 4.16 | 27.26 | 11.62 | 107.35 | 15.78 | 134.61 |
| 9. | ਕਪੂਰਥਲਾ | 0.00 | 0.00 | 89.69 | 644.50 | 89.69 | 644.50 | 0.00 | 0.00 | 10.33 | 85.94 | 10.33 | 85.94 |
| 10. | ਲੁਧਿਆਣਾ | 56.72 | 452.00 | 72.90 | 357.93 | 129.62 | 809.93 | 26.07 | 195.52 | 3.47 | 15.10 | 29.54 | 210.62 |
| 11. | ਮਾਨਸਾ | 110.15 | 1142.53 | 0.00 | 0.00 | 110.15 | 1142.53 | 3.46 | 22.04 | 0.00 | 0.00 | 3.46 | 22.04 |
| 12. | ਮੋਗਾ | 52.74 | 397.00 | 61.53 | 267.59 | 114.27 | 664.59 | 0.00 | 0.00 | 3.02 | 22.55 | 3.02 | 22.55 |
| 13. | ਮੁਕਤਸਰ | 104.25 | 870.76 | 70.49 | 815.28 | 174.74 | 1686.04 | 76.19 | 530.13 | 35.63 | 427.34 | 111.82 | 457.47 |
| 14. | ਨਵਾਂ ਸ਼ਹਿਰ | 84.51 | 621.30 | 0.00 | 0.00 | 84.51 | 621.30 | 0.00 | 0.00 | 0.00 | 0.00 | 0.00 | 0.00 |
| 15. | ਪਟਿਆਲਾ | 57.62 | 429.16 | 111.62 | 656.30 | 169.24 | 1085.46 | 19.78 | 153.53 | 56.56 | 447.24 | 76.34 | 600.77 |
| 16. | ਰੋਪੜ | 2.51 | 15.25 | 13.17 | 243.75 | 15.68 | 259.00 | 1.13 | 7.94 | 29.89 | 124.18 | 31.02 | 132.12 |
| 17. | ਸੰਗਰੂਰ | 92.16 | 553.83 | 117.26 | 650.62 | 209.42 | 1204.45 | 64.84 | 393.50 | 0.00 | 0.00 | 64.84 | 393.50 |
| | ਜੋੜ | 903.04 | 6863.83 | 1094.10 | 9066.63 | 1997.14 | 15930.46 | 268.32 | 1816.81 | 304.03 | 2603.46 | 572.35 | 4420.27 |

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਡਿਪਟੀ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਪਿੰਡਾਂ ਵਿੱਚ ਜਿਹੜੀਆਂ ਨਵੀਆਂ ਲਿੰਕ ਸੜਕਾਂ ਬਣਨੀਆਂ ਹਨ ਉਨ੍ਹਾਂ ਨੂੰ ਬਣਾਉਣ ਸਬੰਧੀ ਕੋਈ ਸਰਕਾਰ ਦੀ ਤਜਵੀਜ਼ ਹੈ ?

**ਮਾਨਯੋਗ ਸਪੀਕਰ** : ਹਾਂ ਜੀ, ਨਵੀਆਂ ਸੜਕਾਂ ਬਣਾਉਣ ਦੀ ਤਜਵੀਜ਼ ਹੈ ?

**ਉਪ ਮੁੱਖ ਮੰਤਰੀ** : ਇਸ ਵੇਲੇ ਜਿਹੜੀ ਸਾਡੀ ਸਰਕਾਰ, ਸਰਦਾਰ ਅਮਰਿੰਦਰ ਸਿੰਘ ਦੀ ਲੀਡਰਸ਼ਿਪ ਹੇਠ ਆਈ ਹੈ ਇਸ ਨੂੰ 5000 ਕਿਲੋਮੀਟਰ ਸੜਕਾਂ ਜਿਨ੍ਹਾਂ ਦੀ ਰਿਪੇਅਰ ਹੋਣ ਵਾਲੀ ਸੀ, ਉਹ ਸਾਨੂੰ ਮਾੜੀ ਹਾਲਤ ਵਿਚ ਮਿਲੀਆਂ ਸਨ । ਅਸੀਂ ਚਾਹੁੰਦੇ ਹਾਂ ਕਿ ਅੱਗਾ ਦੌੜ ਪਿੱਛਾ ਚੌੜ ਵਾਲਾ ਕੰਮ ਨਾ ਕਰੀਏ ਅਤੇ ਜਿਹੜੀਆਂ ਟੁੱਟੀਆਂ ਹੋਈਆਂ ਸੜਕਾਂ ਹਨ ਉਨ੍ਹਾਂ ਦੀ ਰਿਪੇਅਰ ਪਹਿਲਾਂ ਕਰੀਏ । ਜਿਥੇ ਕੋਈ ਧਾਰਮਿਕ ਸਥਾਨ ਜਾਂ ਸਕੂਲ ਹਨ ਉਨ੍ਹਾਂ ਨੂੰ ਮਾਰਕੀਟ ਕਮੇਟੀਆਂ ਕੋਲ ਜਿਹੜੇ ਫੰਡ ਪਏ ਹਨ, ਉਹ ਬੇਸ਼ੱਕ ਪੈਸੇ ਲਗਾ ਕੇ ਨਵੀਆਂ ਸੜਕਾਂ ਬਣਾ ਲੈਣ । ਸਾਡਾ ਜਿਹੜਾ ਟੀਚਾ ਹੈ ਉਹ ਇਸ ਵੇਲੇ ਸਾਲ 1995-96 ਵਾਲੀਆਂ ਪੁਰਾਣੀਆਂ ਸੜਕਾਂ ਨੂੰ ਕੰਪਲੀਟ ਕਰਨ ਵੱਲ ਹੈ । ਉਸ ਤੋਂ ਬਾਅਦ ਸਾਲ 1996-97 ਵਾਲੀਆਂ ਸੜਕਾਂ ਨੂੰ ਲੈਣਾ ਹੈ । ਇਸ ਨੂੰ ਕੰਪਲੀਟ ਕਰਕੇ ਸਾਲ 1998 ਵਾਲੀਆਂ ਸੜਕਾਂ ਲਵਾਂਗੇ । ਪਹਿਲਾਂ ਇਹ ਸਾਰੀਆਂ ਸੜਕਾਂ ਰਿਪੇਅਰ ਕਰਨੀਆਂ ਹਨ । ਜਿਹੜੀਆਂ ਨਵੀਆਂ ਸੜਕਾਂ ਬਣਾਉਣੀਆਂ ਹਨ ਉਨ੍ਹਾਂ ਵੱਲ ਹਾਲੇ ਅਸੀਂ ਨਹੀਂ ਜਾ ਰਹੇ । ਅਸੀਂ ਜਿਹੜੀਆਂ ਛੋਟੀਆਂ ਮੋਟੀਆਂ ਸੜਕਾਂ ਨਵੀਆਂ ਬਣਾਉਣ ਵਾਲੀਆਂ ਹਨ, ਹਾਲੇ ਉਹ ਹੀ ਬਣਾ ਰਹੇ ਹਾਂ ।

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹਾਂਗਾ ਕਿ ਜਿਹੜੀਆਂ ਪਿੰਡਾਂ ਦੀਆਂ ਸੜਕਾਂ ਦੀ ਰਿਪੇਅਰ ਕਰਨ ਦਾ ਸਮਾਂ ਹੈ ਉਹ 6 ਸਾਲ ਦਾ ਰੱਖਿਆ ਹੋਇਆ ਹੈ । ਕੀ ਇਹ ਉਸ ਨੂੰ ਘਟਾ ਕੇ 5 ਸਾਲ ਕਰਨਗੇ ?

**ਉਪ ਮੁੱਖ ਮੰਤਰੀ** : ਵੈਸੇ ਤਾਂ ਇਹ ਛੇ ਸਾਲਾਂ ਤੱਕ ਪੂਰੀਆਂ ਕਰਨ ਦਾ ਹੀ ਟੀਚਾ ਹੈ । ਸਿਚੂਏਸ਼ਨ ਹੀ ਇਸ ਤਰ੍ਹਾਂ ਦੀ ਹੈ ਕਿ ਛੇ ਸਾਲਾਂ ਦੇ ਵਿਚ ਵੀ ਮੁਸ਼ਕਿਲ ਨਾਲ ਪੂਰੀਆਂ ਹੋਣਗੀਆਂ । ਸਾਰੀਆਂ ਥਾਵਾਂ ਛੇ ਸਾਲਾਂ ਦੇ ਵਿੱਚ ਪੂਰੀਆਂ ਕਰਾਂਗੇ ਪਰ ਕੁਝ ਏਰੀਆਜ਼ ਹਨ ਜਿਵੇਂ ਕਿ ਸੇਮ ਦੀ ਪ੍ਰਾਬਲਮ ਹੈ, ਘੱਗਰ ਹੈ ਜਾਂ ਕੰਡੀ ਦਾ ਏਰੀਆ ਹੈ ਜਿੱਥੇ ਕਿ ਅਸੀਂ ਸਮਝਦੇ ਹਾਂ ਕਿ ਨੈਚੂਰਲ ਕਾਰਨਾਂ ਕਰਕੇ ਸੜਕਾਂ ਛੇ ਸਾਲਾਂ ਦੇ ਸਮੇਂ ਤੋਂ ਪਹਿਲਾਂ ਵੀ ਟੁੱਟ ਸਕਦੀਆਂ ਹਨ । ਉਨ੍ਹਾਂ ਏਰੀਆਜ਼ ਵਿਚ ਥੋੜ੍ਹੀ ਬਹੁਤੀ ਢਿੱਲ ਦੇ ਦੇਵਾਂਗੇ ।

---

## ਗ੍ਰਾਮ ਪੰਚਾਇਤਾਂ ਨੂੰ ਅਧਿਕਾਰ

*892. **ਸ਼੍ਰੀ ਦੇਸ ਰਾਜ ਧੁੱਗਾ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਗ੍ਰਾਮ ਪੰਚਾਇਤਾਂ ਨੂੰ ਵੱਖ-ਵੱਖ ਵਿਭਾਗਾਂ ਦੇ ਕੰਮ-ਕਾਰ ਉਪਰ ਚੌਕਸੀ ਜਾਂ ਤਾਲਮੇਲ ਰੱਖਣ ਲਈ ਕੋਈ ਵਿਸ਼ੇਸ਼ ਅਧਿਕਾਰ ਦਿੱਤੇ ਗਏ ਹਨ; ਜੇਕਰ ਅਜਿਹਾ ਹੈ, ਤਾਂ ਕੀ ਦਿੱਤੇ ਗਏ ਅਧਿਕਾਰਾਂ ਦੀ ਵਰਤੋਂ ਗ੍ਰਾਮ ਪੰਚਾਇਤਾਂ ਕਰ ਰਹੀਆਂ ਹਨ ?

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਹਾਂ ਜੀ, ਅਤੇ ਪੰਚਾਇਤਾਂ ਦਿੱਤੇ ਗਏ ਅਧਿਕਾਰਾਂ ਦੀ ਵਰਤੋਂ ਕਰ ਰਹੀਆਂ ਹਨ ।

**ਸ਼੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਜੋ ਮਾਨਯੋਗ ਉਪ-ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਪੰਚਾਇਤਾਂ ਨੂੰ ਵੱਧ ਅਧਿਕਾਰ ਦਿੱਤੇ ਗਏ ਹਨ, ਮੈਂ ਇਨ੍ਹਾਂ ਤੋਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਜਿਹੜਾ ਸਰਪੰਚ ਜਾਂ ਉਸ ਦੇ ਨਾਲ ਇੱਕ ਮੈਂਬਰ ਪੰਚਾਇਤ ਹੁੰਦਾ ਸੀ, ਉਹ ਜਾ ਕੇ ਆਪਣਾ ਅਕਾਊਂਟ ਖੁਲਵਾਉਂਦੇ ਸਨ, ਪੈਸੇ ਕਢਵਾਉਂਦੇ ਸਨ ਅੌਰ ਪਿੰਡਾਂ ਦੀ ਡਿਵੈਲਪਮੈਂਟ ਲਈ ਉਹ ਪੈਸਾ ਵਰਤਦੇ ਸੀ । ਪਰ ਹੁਣ ਸਰਪੰਚ ਦੇ ਨਾਲ ਬੀ.ਡੀ.ਓ. ਨੂੰ ਵੀ ਅਟੈਚ ਕਰ ਦਿੱਤਾ ਹੈ । ਮੈਂ ਸਮਝਦਾ ਹਾਂ ਕਿ ਕੀ ਇਹ ਵੱਧ ਅਧਿਕਾਰ ਦਿੱਤੇ ਗਏ ਹਨ ? ਜਾਂ ਫਿਰ ਪਹਿਲਾਂ ਦਿੱਤੇ ਗਏ ਅਧਿਕਾਰ ਵੀ ਖੋਹ ਲਏ ਗਏ ਹਨ ?

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਸਮਝ ਦੇ ਵਿਚ ਫਰਕ ਹੈ । ਅਸੀਂ ਬਿਲਕੁਲ ਵੱਧ ਅਧਿਕਾਰ ਦਿੱਤੇ ਹਨ । ਅਸੀਂ ਛੇ ਮਹਿਕਮੇ ਪੰਚਾਇਤਾਂ ਨੂੰ ਹੈਂਡ ਓਵਰ ਵੀ ਕਰ ਦਿੱਤੇ ਹਨ । ਜਿਨ੍ਹਾਂ ਦੀ ਟਰੇਨਿੰਗ ਚਲ ਰਹੀ ਹੈ । ਇਨ੍ਹਾਂ ਦੀ 10 ਜ਼ਿਲ੍ਹਿਆਂ ਵਿਚ ਟਰੇਨਿੰਗ ਚਲ ਰਹੀ ਹੈ ਕਿ ਕੰਮ ਕਿਸ ਤਰ੍ਹਾਂ ਕਰਨਾ ਹੈ । ਮਾਨਯੋਗ ਸਪੀਕਰ ਸਾਹਿਬ, ਅਸੀਂ ਵੀ ਕਈ-ਕਈ ਵਾਰ ਵਜ਼ੀਰ ਬਣ ਕੇ ਆਏ ਹਾਂ ਪਰ ਸਾਨੂੰ ਵੀ ਕਈ ਵਾਰ ਜਾਣਕਾਰੀ ਲੈਣ ਵਾਸਤੇ ਜ਼ਰੂਰਤ ਪੈਂਦੀ ਹੈ । ਪੰਚਾਂ ਸਰਪੰਚਾਂ ਨੂੰ ਵੀ ਅਸਿਸਟ ਕਰਨ ਵਾਸਤੇ ਜ਼ਰੂਰਤ ਹੁੰਦੀ ਹੈ । ਇਸ ਲਈ ਬੀ.ਡੀ.ਓ. ਜਾਂ ਸੈਕਟਰੀ ਉਨ੍ਹਾਂ ਨੂੰ ਅਸਿ-ਸਟ ਕਰਨ ਵਾਸਤੇ ਹਨ । ਇਸ ਤਰ੍ਹਾਂ ਪਾਵਰ ਤਾਂ ਸਰਪੰਚ ਕੋਲ, ਲੇਡੀ ਪੰਚ ਕੋਲ ਜਾਂ ਦੂਸਰੇ ਐਸ.ਸੀ./ਦਲਿਤ ਭਰਾ ਜੋ ਹੋਵੇਗਾ, ਉਨ੍ਹਾਂ ਕੋਲ ਹੀ ਹੋਵੇਗੀ । ਪਰ ਸਰਪੰਚਾਂ ਨੂੰ ਗਾਈਡ ਬੀ.ਡੀ.ਓ. ਜਾਂ ਸੈਕਟਰੀ ਨੇ ਕਰਨਾ ਹੈ ।

**ਸ਼੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਪੰਚਾਇਤਾਂ ਨੂੰ ਛੇ ਮਹਿਕਮੇ ਦੇ ਦਿੱਤੇ ਹਨ । ਪਰ ਮੈਂ ਆਪ ਜੀ ਦੇ ਰਾਹੀਂ ਪੁੱਛਣਾ ਚਾਹਾਂਗਾ ਕਿ ਜਿਨ੍ਹਾਂ ਪੰਚਾਇਤਾਂ ਦੇ ਕੋਲ ਨਾ ਕੋਈ ਆਮਦਨ ਦਾ ਸਾਧਨ ਹੈ, ਨਾ ਉਨ੍ਹਾਂ ਕੋਲ ਪੈਸੇ ਹਨ । ਕੀ ਇਹੋ ਜਿਹੀਆਂ ਪੰਚਾਇਤਾਂ ਦੇ ਲਈ ਕੋਈ ਆਰ-ਥਿਕ ਤੌਰ ਤੇ ਮੱਦਦ ਕਰਨ ਲਈ ਸਰਕਾਰ ਦੁਆਰਾ ਪ੍ਰਬੰਧ ਕੀਤੇ ਗਏ ਹਨ ਜਿਵੇਂ ਕਿ ਉਨ੍ਹਾਂ ਨੇ ਸਕੂਲਾਂ ਦੇ ਵਿਚ ਟੀਚਰ ਰੱਖਣੇ ਹਨ ਜਾਂ ਹੋਰ ਕੋਈ ਡਿਵੈਲਪਮੈਂਟ ਦੇ ਕੰਮ ਕਰਨੇ ਹਨ । ਕੀ ਸਰਕਾਰ ਵਲੋਂ ਉਨ੍ਹਾਂ ਪੰਚਾਇਤਾਂ ਦੀ ਆਰਥਿਕ ਤੌਰ ਤੇ ਮੱਦਦ ਕਰਨ ਬਾਰੇ ਕੁਝ ਸੋਚਿਆ ਗਿਆ ਹੈ ?

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਇੱਕ ਬੜੀ ਵੱਡੀ ਗਲਤ ਫਹਿਮੀ ਹੈ ਕਿ ਸ਼ਾਇਦ ਅਸੀਂ ਪੰਚਾਇਤਾਂ ਤੇ ਹੀ ਸਭ ਕੁਝ ਛੱਡ ਦੇਵਾਂਗੇ ਅਤੇ ਉਹ ਆਪਣੇ ਆਪ ਹੀ ਸਾਰੇ ਇੰਤਜ਼ਾਮ ਕਰਨਗੇ । ਛੇ ਮਹਿਕਮਿਆਂ ਦੇ ਨਾਲ ਸਬੰਧਤ ਜੋ ਬਜਟ ਹੈ, ਉਹ ਬਜਟ ਉਸੇ ਤਰੀਕੇ ਨਾਲ ਹੀ ਜਿਵੇਂ ਕਿ ਅੱਗੇ ਅਫਸਰ ਖਰਚਦੇ ਸੀ, ਹੁਣ ਉਹ ਪੈਸਾ ਸਰਪੰਚਾਂ ਰਾਹੀਂ ਖਰਚ ਕੀਤਾ ਜਾਵੇਗਾ । ਜਿਹੜੇ ਮਹਿਕਮੇ ਦਾ ਪੈਸਾ ਹੋਵੇਗਾ ਉਸ ਮਹਿਕਮੇ ਦਾ ਹੀ ਪੈਸਾ ਪੰਚਾਇਤ ਖਰਚ ਕਰੇਗੀ । ਇੱਕ ਕਮੇਟੀ ਜਿਹੜੀ

ਬਣੀ ਹੈ, ਉਸ ਦੇ ਵਿਚ ਸਬੰਧਤ ਮਹਿਕਮੇ ਦਾ ਅਫਸਰ ਵੀ ਹੋਵੇਗਾ। ਉਸ ਦੇ ਨਾਲ ਅਸੀਂ ਇੱਕ ਤਰ੍ਹਾਂ ਨਾਲ ਪਬਲਿਕ ਦੀ ਮੱਦਦ ਕਰਾਂਗੇ। ਇਹ ਨਹੀਂ ਹੋਵੇਗਾ ਕਿ ਜਿਨ੍ਹਾਂ ਕੋਲ ਪੈਸਾ ਨਹੀਂ ਹੈ, ਉਹ ਡਿਵੈਲਪਮੈਂਟ ਨਹੀਂ ਕਰ ਸਕਣਗੇ। ਜਿਹੜੇ ਉਸ ਮਹਿਕਮੇ ਦੇ ਫੰਡਜ਼ ਹੋਣਗੇ, ਉਹ ਉਸ ਪੰਚਾਇਤ ਦੀ ਡਿਸਪੋਜ਼ਲ ਤੇ ਹੋਣਗੇ। ਪੰਚਾਇਤ, ਬਲਾਕ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ, ਇਹ ਤਿੰਨ ਪੜਾਅ ਹਨ। ਅਸੀਂ ਪੈਸੇ ਦੀ ਕਮੀ ਨਹੀਂ ਆਉਣ ਦੇਵਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਸਕੀਮ ਤਾਂ ਬਹੁਤ ਅੱਛੀ ਹੈ। ਪਰ ਇਸ ਦੇ ਵਿਚ ਕੁਝ ਕਮੀਆਂ ਦੂਰ ਕਰਨ ਵਾਸਤੇ ਮੈਂ ਦੱਸਣਾ ਚਾਹੁੰਦਾ ਹਾਂ। ਮਾਨਯੋਗ ਵਜ਼ੀਰ ਸਾਹਿਬ ਨੇ ਜੋ ਜਵਾਬ ਦਿੱਤਾ ਹੈ, ਮੈਂ ਉਸ ਦੇ ਬਾਰੇ ਇੱਕ ਪਰਟੀਕੁਲਰ ਮਿਸਾਲ ਦਿੰਦਾ ਹਾਂ ਭਾਵੇਂ ਮੈਂ ਸਾਰੇ ਮਹਿਕਮਿਆਂ ਦੇ ਬਾਰੇ ਨਹੀਂ ਦੱਸਦਾ ਪਰ ਜਿਵੇਂ ਕਿ ਪਬਲਿਕ ਹੈਲਥ ਦਾ ਮਹਿਕਮਾ ਹੈ, ਉਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇੱਕ ਪਿੰਡ ਦਾ ਹੈਡ ਵਰਕਸ ਹੈ, ਉਹ ਤੁਸੀਂ ਸਰਪੰਚ ਨੂੰ ਦੇ ਦਿੱਤਾ, ਪਰ ਨਾ ਸਬੰਧਤ ਸਰਪੰਚ ਨੂੰ ਬਿੱਲ ਉਗਰਾਹੁਣ ਦਾ ਅਖਤਿਆਰ ਹੈ, ਨਾ ਉਹ ਮੁਲਾਜ਼ਮ ਨੂੰ ਤਨਖਾਹ ਦੇ ਸਕਦਾ ਹੈ ਅਤੇ ਨਾ ਹੀ ਰਿਪੇਅਰ ਕਰਵਾ ਸਕਦੇ ਹਨ ਅਤੇ ਨਾ ਹੀ ਕੋਈ ਲਗੀ ਹੋਈ ਟੂਟੀ ਹਟਾ ਸਕਦੇ ਹਨ। ਇੱਕ ਤਾਂ ਇਹ ਪੁਆਇੰਟ ਹੈ। ਦੂਸਰਾ ਪੁਆਇੰਟ ਹੈ ਕਿ ਜਿਹੜੇ ਤੁਸੀਂ ਅਫਸਰ ਅਸਿਸਟ ਕਰਨ ਵਾਸਤੇ ਲਗਾਏ ਹਨ। ਇਨ੍ਹਾਂ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਸਾਲ 1963 ਦੇ ਵਿਚ ਮੈਂ ਵੀ ਪਿੰਡ ਦਾ ਸਰਪੰਚ ਬਣਿਆ ਸੀ। ਸਾਡੇ ਕੋਲ ਉਦੋਂ ਫੁੱਲ ਅਖਤਿਆਰ ਹੁੰਦੇ ਸਨ। ਕੋਈ ਵੀ ਸੈਕਟਰੀ ਜਾਂ ਬੀ.ਡੀ.ਓ. ਦੇ ਦਸਤਖਤਾਂ ਦੀ ਲੋੜ ਨਹੀਂ ਹੁੰਦੀ ਸੀ। ਅੱਜ ਸਾਲ 2004 ਚਲ ਰਿਹਾ ਹੈ, ਪਰ ਅੱਜ ਸਰਪੰਚ ਦੇ ਨਾਲ ਅਸਿਸਟ ਕਰਨ ਵਾਸਤੇ ਬੀ.ਡੀ.ਓ., ਸੈਕਟਰੀ ਜਾਂ ਟੈਕਨੀਕਲ ਅਫਸਰ ਲਾਇਆ ਜਾਂਦਾ ਹੈ। ਜੇ ਕਿਤੇ ਕੋਈ ਗਬਨ ਹੁੰਦਾ ਹੈ ਤਾਂ ਸਾਰੀ ਜ਼ਿੰਮੇਵਾਰੀ ਇਕੱਲੇ ਸਰਪੰਚ ਤੇ ਹੀ ਕਿਉਂ ਪਾ ਦਿੰਦੇ ਹਨ? ਕੋਈ ਪਰਚਾ ਦਰਜ ਹੁੰਦਾ ਹੈ ਤਾਂ ਉਹ ਕਿਉਂ ਨਹੀਂ ਬਾਕੀ ਸਾਰਿਆਂ ਤੇ ਵੀ ਦਰਜ ਹੁੰਦਾ ਹੈ? ਜੋ ਉਸ ਕੋਲ ਅਖਤਿਆਰ ਸਨ, ਉਹ ਤਾਂ ਸਾਰੇ ਆਪ ਲੈ ਲਏ......

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੀ ਇਹ ਉਸ ਇਕੱਲੇ ਸਰਪੰਚ ਦੀ ਹੀ ਜ਼ਿੰਮੇ-ਵਾਰੀ ਬਣਦੀ ਹੈ? ਜਦ ਕਿ ਗੁਨਾਹ ਸਭ ਨੇ ਕੀਤਾ ਹੈ, ਸਾਰਿਆਂ ਤੇ ਬਰਾਬਰ ਜ਼ਿੰਮੇਵਾਰੀ ਫਿਕਸ ਕਰਨੀ ਚਾਹੀਦੀ ਹੈ। ਇਕੱਲੇ ਸਰਪੰਚ ਦੀ ਰਿਸਪਾਂਸੀਬਿਲਟੀ ਨਹੀਂ ਹੋਣੀ ਚਾਹੀਦੀ। ਇਸ ਦੇ ਨਾਲ ਬੀ.ਡੀ.ਓ., ਜੇ.ਈ. ਜਾਂ ਸੈਕਟਰੀ ਆਦਿ ਤੇ ਵੀ ਬਰਾਬਰ ਜ਼ਿੰਮੇਵਾਰੀ ਫਿਕਸ ਕੀਤੀ ਜਾਵੇ। ਆਪ ਜੀ, ਇਨ੍ਹਾਂ ਦੋਵਾਂ ਗੱਲਾਂ ਨੂੰ ਦੇਖ ਲਵੋ।

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਕੰਮ ਸ਼ੁਰੂ ਹੋ ਚੁੱਕਾ ਹੈ ਜਿਸ ਤਰ੍ਹਾਂ ਮੈਂ ਪਹਿਲਾਂ ਦਸਿਆ ਹੈ ਕਿ ਅਸੀਂ ਹਾਲੇ 6 ਮਹਿਕਮਿਆਂ ਦਾ ਕੰਮ ਗ੍ਰਾਮ ਪੰਚਾਇਤਾਂ ਨੂੰ ਦੇਣ ਦਾ ਫੈਸਲਾ ਕੀਤਾ ਹੈ। ਇਹ ਇਕ ਨਵੀਂ ਸਕੀਮ ਹੈ ਅਤੇ ਨਵੇਂ ਕਿਸਮ ਦਾ ਕੰਮ ਹੈ, ਇਸ ਦੇ ਵਿਚ ਕੁਝ ਖਾਮੀਆਂ ਵੀ ਹੋਣਗੀਆਂ, ਇਨ੍ਹਾਂ ਕਮੀਆਂ ਨੂੰ ਅਸੀਂ ਟਾਇਮ-

[ਉਪ ਮੁੱਖ ਮੰਤਰੀ]

ਟੂ-ਟਾਈਮ ਸੁਜੈਸ਼ਨਾਂ ਆਉਣ ਤੇ ਦੂਰ ਵੀ ਕਰਾਂਗੇ ਅਤੇ ਜਿਹੜੀਆਂ ਇਸ ਕੰਮ ਵਿਚ ਦਿੱਕਤਾਂ ਆਉਣਗੀਆਂ, ਉਨ੍ਹਾਂ ਨੂੰ ਅਸੀਂ ਦੂਰ ਵੀ ਕਰਾਂਗੇ। ਅਸੀਂ ਇਸ ਕੰਮ ਵਿਚ ਇਨੀਸ਼ੀਏਟਿਵ ਲੈ ਕੇ ਸਰਪੰਚਾਂ ਅਤੇ ਪੰਚਾਂ ਨੂੰ ਟਰੇਨਿੰਗ ਦੇ ਕੇ ਕੰਮ ਸਿਖਾ ਵੀ ਰਹੇ ਹਾਂ ਤਾਂਕਿ ਉਨ੍ਹਾਂ ਨੂੰ ਇਸ ਕੰਮ ਬਾਰੇ ਜਾਣਕਾਰੀ ਮਿਲ ਸਕੇ ਅਤੇ ਉਹ ਆਪਣਾ ਯੋਗਦਾਨ ਪਾ ਸਕਣ ਜਿਸ ਤਰ੍ਹਾਂ ਮੇਰੇ ਕੋਲ ਰੂਰਲ ਡਿਵੈਲਪਮੈਂਟ ਦਾ ਮਹਿਕਮਾ ਹੈ, ਮੇਰੇ ਕੋਲ ਸੈਕ੍ਰਟਰੀ ਅਤੇ ਡਾਇਰੈਕਟਰਜ਼ ਗਾਈਡ ਕਰਨ ਵਾਸਤੇ ਹਨ। ਇਸ ਕਰਕੇ ਇਸ ਨਵੀਂ ਪਾਲਿਸੀ ਨੂੰ ਅਸੀਂ ਦਿਲੋਂ ਲਾਗੂ ਕਰਨਾ ਚਾਹੁੰਦੇ ਹਾਂ ਤਾਂਕਿ ਸਰਪੰਚ ਵੱਧ ਅਧਿਕਾਰ ਦਾ ਇਸਤੇਮਾਲ ਕਰ ਸਕਣ ਅਤੇ ਇਸ ਨੂੰ ਅਸੀਂ ਬਲਾਕ ਲੈਵਲ ਤੋਂ ਸ਼ੁਰੂ ਕਰਨਾ ਚਾਹੁੰਦੇ ਹਾਂ। ਜਿਸ ਤਰ੍ਹਾਂ ਤੁਸੀਂ ਕਿਹਾ ਹੈ ਕਿ ਕੇਵਲ ਜ਼ਿੰਮੇਵਾਰੀ ਸਰਪੰਚਾਂ ਉਪਰ ਨਾ ਪਾਈ ਜਾਵੇ ਬਲਕਿ ਅਫਸਰਾਂ ਦੇ ਉਤੇ ਵੀ ਪਾਈ ਜਾਵੇ। ਇਸ ਗੱਲ ਦਾ ਪੂਰਾ ਖਿਆਲ ਰੱਖਿਆ ਜਾਵੇਗਾ, ਕਿਉਂਕਿ ਬਹੁਤੇ ਸਰਪੰਚ ਅਨਪੜ੍ਹ ਹੁੰਦੇ ਹਨ, ਇਸੇ ਕਰਕੇ ਅਸੀਂ ਉਨ੍ਹਾਂ ਨੂੰ ਟਰੇਨਿੰਗ ਦੇ ਕੇ, ਟਰੇਂਡ ਕਰ ਰਹੇ ਹਾਂ ਤਾਂਕਿ ਉਹ ਆਪਣੇ ਕੰਮਕਾਰ ਵਿਚ ਚੁਸਤ ਹੋ ਸਕਣ। ਪਹਿਲਾਂ ਪਹਿਲਾਂ ਇਹ ਨਵਾਂ ਕੰਮ ਹੈ, ਇਸ ਨੂੰ ਸਮਝਣ ਦੀ ਲੋੜ ਹੈ। ਬਾਕੀ ਪਬਲਿਕ ਹੈਲਥ ਦੇ ਕੰਮ ਬਾਰੇ ਕਾਫੀ ਵਿਚਾਰ ਵਟਾਂਦਰਾ ਕੀਤਾ ਜਾ ਚੁੱਕਾ ਹੈ ਅਤੇ ਸਰਪੰਚਾਂ, ਐਮ.ਐਲ.ਏ ਸਾਰਿਆਂ ਦੀਆਂ ਜ਼ਿੰਮੇਵਾਰੀਆਂ ਹੁੰਦੀਆਂ ਹਨ ਅਤੇ ਉਹ ਨਿਭਾ ਵੀ ਰਹੇ ਹਨ। ਕਾਫੀ ਸਟੇਟਸ ਦੇ ਵਿਚ ਇਹ ਅਧਿਕਾਰ ਪੰਚਾਂ, ਸਰਪੰਚਾਂ ਨੂੰ ਦਿੱਤੇ ਜਾ ਚੁੱਕੇ ਹਨ। ਇਸ ਕਰਕੇ ਹਾਲੇ ਅਸੀਂ 6 ਮਹਿਕਮਿਆਂ ਦਾ ਕੰਮ ਇਨ੍ਹਾਂ ਨੂੰ ਨਿਭਾਉਣ ਲਈ ਦਿੱਤਾ ਹੈ ਤਾਂਕਿ ਉਹ ਆਪਣਾ ਯੋਗਦਾਨ ਪਾ ਸਕਣ। ਹਾਲੇ ਇਹ ਪ੍ਰਾਇਮਰੀ ਲੇਬਲ ਦਾ ਕੰਮ ਸ਼ੁਰੂ ਕੀਤਾ ਹੈ ਜੇਕਰ ਇਸ ਦੇ ਵਿਚ ਕੋਈ ਦਿੱਕਤਾਂ ਆਉਣਗੀਆਂ ਤਾਂ ਇਨ੍ਹਾਂ ਦਿਕਤਾਂ ਨੂੰ ਦੂਰ ਕੀਤਾ ਜਾਵੇਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਇਥੇ ਪੁਆਇੰਟ ਰੇਜ਼ ਕਰਕੇ ਕੋਈ ਪੁਲੀਟੀਕਲ ਗੱਲ ਨਹੀਂ ਕੀਤੀ ਹੈ। ਮੈਂ ਤਾਂ ਇਨ੍ਹਾਂ ਨੂੰ ਆਪਣੀ ਰਾਏ ਦੱਸੀ ਹੈ। ਬਾਕੀ ਜੋ ਤੁਸੀਂ ਇਨ੍ਹਾਂ ਨੂੰ ਵੱਧ ਅਧਿਕਾਰ ਦਿੱਤੇ ਹਨ, ਉਸ ਦਾ ਮੈਂ ਅਤੇ ਮੇਰੀ ਪਾਰਟੀ ਹਾਮੀ ਹੈ। ਬਾਕੀ ਜਿਹੜੀਆਂ ਦਿੱਕਤਾਂ ਦਾ ਮੈਂ ਜਿਕਰ ਕੀਤਾ ਹੈ ਉਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ। ਸਰਕਾਰ ਇਨ੍ਹਾਂ ਦਿੱਕਤਾਂ ਨੂੰ ਦੂਰ ਕਰਨ ਲਈ ਕੀ ਇੰਤਜ਼ਾਮ ਕਰ ਰਹੀ ਹੈ ਅਤੇ ਕੀ ਉਪਰਾਲੇ ਕਰ ਰਹੀ ਹੈ ? ਇਹ ਜਿਹੜੇ ਵੱਧ ਅਧਿਕਾਰ ਇਨ੍ਹਾਂ ਪੰਚਾਂ ਅਤੇ ਸਰਪੰਚਾਂ ਨੂੰ ਦਿੱਤੇ ਜਾ ਰਹੇ ਹਨ ਇਨ੍ਹਾਂ ਦੀ ਇੰਪਲੀਮੇਂਟੇਸ਼ਨ ਹੋਣੀ ਚਾਹੀਦੀ ਹੈ ਅਤੇ ਅਫਸਰਾਂ ਨੂੰ ਵੀ ਨਾਲ ਜ਼ਿੰਮੇਵਾਰ ਬਣਾਇਆ ਜਾਵੇ, ਇਹ ਨਾ ਹੋਵੇ ਕਿ ਸਰਪੰਚ ਤੋਂ ਦਸਤਖਤ ਕਰਵਾ ਲੈਣ ਅਤੇ ਬੀ.ਡੀ.ਓ. ਦਸਤਖਤ ਨਾ ਕਰੇ ਅਤੇ ਅਤੇ ਜਦੋਂ ਕੇਸ ਪੁਲਿਸ ਵਿਚ ਰਜਿਸਟਰ ਹੋਵੇ ਤਾਂ ਸਿਰਫ ਸਰਪੰਚ ਦੇ ਖਿਲਾਫ ਹੋ ਜਾਵੇ ਅਤੇ ਉਪਰ ਵਾਲੇ ਅਫਸਰ ਬਚ ਜਾਣ ਇਸ ਤਰ੍ਹਾਂ ਨਾ ਹੋਵੇ ਬਲਕਿ ਅਫਸਰ ਨੂੰ ਵੀ ਐਫ. ਆਈ. ਆਰ. ਵਿਚ ਇਨਵਾਲਵ ਕੀਤਾ ਜਾਵੇ। ਬਾਕੀ ਜਿਹੜੀਆਂ ਕਮੀਆਂ ਅਸੀਂ ਪੁਆਇੰਟ ਆਊਟ ਕੀਤੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਦੇ ਉਪਰਾਲੇ ਕੀਤੇ ਜਾਣ ਕਿਉਂਕਿ ਮੈਂ ਤਾਂ ਫੀਲਡ ਵਿਚ ਜਿਹੜੀਆਂ ਪ੍ਰਾਬਲਮਾਂ ਪੇਸ਼ ਆਉਂਦੀਆਂ ਹਨ ਉਨ੍ਹਾਂ ਦਾ ਜ਼ਿਕਰ ਕੀਤਾ ਹੈ।

**ਉਪ ਮੁੱਖ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਸਰਪੰਚਾਂ ਨੂੰ ਪਾਵਰਜ਼ ਨਹੀਂ ਦਿੱਤੀਆਂ। ਬਲਕਿ ਅਸੀਂ ਤਾਂ 6 ਮਹਿਕਮਿਆਂ ਦੀਆਂ ਪਾਵਰਜ਼, ਸਰਪੰਚਾਂ ਅਤੇ ਪੰਚਾਂ ਰਾਹੀ ਯੂਜ਼ ਕਰਨ ਦੇ ਅਧਿਕਾਰ ਦੇ ਦਿੱਤੇ ਹਨ ਅਤੇ ਇਨ੍ਹਾਂ ਵਿਚ ਸਬੰਧਤ ਮਹਿਕਮੇ ਦੇ ਅਫਸਰਾਂ ਨੂੰ ਇਨਵਾਲਵ ਕਰ ਦਿੱਤਾ ਹੈ ਤਾਂਕਿ ਕੰਮ ਠੀਕ ਤਰੀਕੇ ਨਾਲ ਚਲ ਸਕੇ। ਇਹ ਠੀਕ ਹੈ ਕਿ ਇਹ ਇਕ ਨਵਾਂ ਕੰਮ ਹੈ ਇਸ ਦੇ ਵਿਚ ਕੁੱਝ ਦਿੱਕਤਾਂ ਆਉਣਗੀਆਂ, ਇਨ੍ਹਾਂ ਦਿੱਕਤਾਂ ਨੂੰ ਅਸੀਂ ਦੂਰ ਕਰਾਂਗੇ। ਇਸ ਲਈ ਅਸੀਂ ਪੂਰੀ ਤਰ੍ਹਾਂ ਇਸ ਨੂੰ ਇੰਪਲੀਮੈਂਟ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਸਰਪੰਚਾਂ ਨੂੰ ਪਾਵਰਜ਼ ਹੋਣਗੀਆਂ ਤੇ ਉਹ ਉਗਰਾਹੀ ਵੀ ਕਰ ਸਕਣਗੇ ਅਤੇ ਵਾਟਰ ਕੁਨੈਕਸ਼ਨ ਵੀ ਦੇ ਸਕਣਗੇ ਅਤੇ ਕੱਟ ਵੀ ਸਕਣਗੇ, ਜੇਕਰ ਕੋਈ ਥਾਣੇਦਾਰ ਕੰਮ ਨਹੀਂ ਕਰੇਗਾ ਜਾਂ ਆਪਣੀ ਡਿਊਟੀ ਪੂਰੀ ਨਹੀਂ ਨਿਭਾਉਣਗੇ ਇਸ ਕੰਮ ਵਿਚ, ਉਸ ਨੂੰ ਚੈਕ ਕਰ ਲਿਆ ਜਾਵੇਗਾ। ਜਿਹੜੀਆਂ ਦਿੱਕਤਾਂ ਹਨ ਉਨ੍ਹਾਂ ਨੂੰ ਅਸੀਂ ਜ਼ਰੂਰ ਦੂਰ ਕਰਾਂਗੇ।

---

**ਅੰਮ੍ਰਿਤਸਰ ਵਿਖੇ ਫਲਾਈ-ਓਵਰ ਦੀ ਉਸਾਰੀ**

*872. **ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਵਿਖੇ ਤਹਿਸੀਲ ਪੁਰਾ ਤੋਂ ਰੇਲਵੇ ਸਟੇਸ਼ਨ ਤਕ ਫਲਾਈ-ਓਵਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**Minister for Public Works (B&R) (Sardar Partap Singh Bajwa) :** No Sir.

(ਇਸ ਸਵਾਲ ਤੇ ਕੋਈ ਸਪਲੀਮੈਂਟਰੀ ਨਹੀਂ ਪੁੱਛੀ ਗਈ।)

---

**ਨਾਭਾ-ਗੋਬਿੰਦਗੜ੍ਹ ਅਤੇ ਨਾਭਾ-ਭਵਾਨੀਗੜ੍ਹ ਸੜਕਾਂ ਨੂੰ ਮਜ਼ਬੂਤ ਕਰਨਾ**

*861. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਾਭਾ-ਗੋਬਿੰਦਗੜ੍ਹ ਅਤੇ ਨਾਭਾ-ਭਵਾਨੀਗੜ੍ਹ ਸੜਕਾਂ ਨੂੰ ਚੌੜਾ ਅਤੇ ਮਜ਼ਬੂਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**Sardar Partap Singh Bajwa :** Yes Sir. The details of the roads are as under :—

**Nabha-Bhawanigarh Road (SH-12-A)**

[Minister for Public Workrs (B & R)]

The total length of this road is 14.70 Kms. Out of which the first 8.00 Kms. falls in District Patiala and remaining 6.70 Kms. in District Sangrur. The estimates for this road under CRF Scheme Phase-IV stands submitted to Ministry of Road Transport & Highways (MORT&H), Govt. of India, New Delhi during January-February, 2004 for approval.

**Nabha-Gobindgarh Road**

The total length of this road is 33.71 Kms. Estimate of this road under CRF Schemes Phase.IV stands submitted to Ministry of Road Transport & Highway (MORT&H), Govt of India, New Delhi during January, 2004 for approval.

———

**ਸਰਦਾਰ ਰਣਦੀਪ ਸਿੰਘ ਨਾਭਾ** : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਦਨ ਵਿਚ ਵੀ ਇਸ ਬਾਰੇ ਸਵਾਲ ਆਇਆ ਸੀ ਅਤੇ ਉਦੋਂ ਇਨ੍ਹਾਂ ਨੇ ਜਿਕਰ ਕੀਤਾ ਸੀ ਕਿ ਇਹ ਪ੍ਰੋਪੋਜ਼ਲ ਨਾਬਾਰਡ ਅਤੇ ਪੀ.ਆਈ.ਡੀ.ਬੀ. ਵਿਚ ਭੇਜੀ ਗਈ ਹੈ । ਹੁਣ ਇਨ੍ਹਾਂ ਨੇ ਕਿਹਾ ਹੈ ਕਿ ਜਨਵਰੀ, 2004 ਨੂੰ ਇਹ ਪ੍ਰੋਪੋਜ਼ਲ ਸੀ.ਆਰ.ਐਫ. ਸਕੀਮ ਤਹਿਤ ਗੌਰਮਿੰਟ ਆਫ ਇੰਡੀਆ ਨੂੰ ਭੇਜੀ ਗਈ ਹੈ । ਇਹ ਪ੍ਰੋਪੋਜ਼ਲਜ਼ ਸਿਰੇ ਨਾ ਚੜ੍ਹਨ ਕਰਕੇ ਉਥੇ ਹੁਣ ਤੱਕ 12 ਐਕਸੀਡੈਂਟ ਹੋ ਚੱਕੇ ਹਨ ਅਤੇ 3 ਜਾਨਾਂ ਜਾ ਚੁੱਕੀਆਂ ਹਨ, ਉਨ੍ਹਾਂ ਲੋਕਾਂ ਦੀਆਂ ਜਿੰਦਗੀਆਂ ਨੂੰ ਨੁਕਸਾਨ ਪੁੱਜਿਆ ਹੈ । ਇਸ ਸਾਰੀ ਚੀਜ਼ ਨੂੰ ਵੇਖਦੇ ਹੋਏ ਕੀ ਮੰਤਰੀ ਜੀ ਇਹ ਜਾਣਕਾਰੀ ਦੇਣਗੇ ਕਿ ਇਸ ਸਕੀਮ ਨੂੰ ਕਦੋਂ ਤੱਕ ਪੂਰਾ ਕੀਤਾ ਜਾਵੇਗਾ ਜਾਂ ਕਦੋਂ ਤੱਕ ਇਸ ਦੀ ਸ਼ੁਰੂਆਤ ਕੀਤੀ ਜਾਵੇਗੀ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਨਦਾ ਹਾਂ ਕਿ ਇਹ ਬੜੀ ਇੰਪਾਰਟੈਂਟ ਸੜਕ ਹੈ । ਅਸੀਂ ਇਹ ਸਕੀਮ ਗੌਰਮਿੰਟ ਆਫ ਇੰਡੀਆ ਨੂੰ ਸਬਮਿਟ ਕੀਤੀ ਸੀ ਅਤੇ 2 ਵਾਰ ਪਿਛਲੀ ਸਰਕਾਰ ਦੇ ਹੁੰਦਿਆਂ ਮੈਂ ਆਪ ਉਸ ਵੇਲੇ ਦੇ ਮੰਤਰੀ ਮਿਸਟਰ ਖੰਡੂਰੀ ਨੂੰ ਪਰਸਨਲੀ ਵੀ ਰਿਕੁਐਸਟ ਕੀਤੀ ਸੀ । ਇਹੋ ਜਿਹੀਆਂ ਕੁਝ ਹੋਰ ਸੜਕਾਂ ਵੀ ਹਨ ਜਿਨ੍ਹਾਂ ਦੀਆਂ ਪ੍ਰੋਪੋਜ਼ਲਜ਼ ਅਸੀਂ ਉਨ੍ਹਾਂ ਨੂੰ ਭੇਜੀਆਂ ਹੋਈਆਂ ਹਨ ਪਰ ਪਤਾ ਨਹੀਂ, ਉਨ੍ਹਾਂ ਦੀਆਂ ਕੀ ਕਨਸਿਡਰੇਸ਼ਨਜ਼ ਸਨ ਕਿ ਇਹ ਐਸਟੀਮੇਟ ਉਥੇ ਦੇ ਉਥੇ ਹੀ ਪਏ ਹਨ । ਹੁਣ ਸੈਂਟਰ ਵਿਚ ਨਵੀਂ ਗੌਰਮਿੰਟ ਫਾਰਮ ਹੋਈ ਹੈ ਅਤੇ ਸਾਨੂੰ ਆਸ ਹੈ ਕਿ ਹੁਣ ਅਸੀਂ ਜਲਦੀ ਤੋਂ ਜਲਦੀ ਇਹ ਕੰਮ ਕਰਵਾ ਲਵਾਂਗੇ ।

———

## ਅੰਮ੍ਰਿਤਸਰ ਵਿਖੇ ਹਾਈ ਟੈਨਸ਼ਨ ਪਾਵਰ ਵਾਇਰਜ਼ ਨੂੰ ਬਦਲਣਾ

*871. **ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਸ਼ਹਿਰ ਦੇ ਉਪਰੋਂ ਦੀ ਹਾਈ ਟੈਨਸ਼ਨ ਪਾਵਰ ਵਾਇਰਜ਼ ਲੰਘਦੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਇਨ੍ਹਾਂ ਨੂੰ ਬਦਲਣ ਲਈ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**Captain Amarinder Singh** : Yes Sir, It is correct that high-tension power lines are passing over Amritsar City. These lines can be shifted only if the residents of the colonies agree to bear the cost.

**ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀਆਂ ਹਾਈ ਟੈਨਸ਼ਨ ਤਾਰਾਂ ਹਨ, ਇਹ ਜ਼ਿਆਦਾਤਰ ਗਰੀਬ ਬਸਤੀਆਂ ਜਾਂ ਦਰਮਿਆਨੇ ਲੋਕਾਂ ਦੇ ਘਰਾਂ ਦੇ ਉਤੋਂ ਦੀ ਨਿਕਲਦੀਆਂ ਹਨ । ਇਨ੍ਹਾਂ ਦੀ ਵਜ੍ਹਾ ਕਰਕੇ ਕਈ ਜਗ੍ਹਾ ਤੇ ਹਾਦਸੇ ਹੋਏ ਹਨ । ਜੇ ਸੀ.ਐਮ. ਸਾਹਿਬ ਨੂੰ ਯਾਦ ਹੋਵੇ ਤਾਂ ਅੰਮ੍ਰਿਤਸਰ ਵਿਚ ਇਕ 18 ਸਾਲ ਦੀ ਲੜਕੀ ਆਪਣੇ ਵਾਲ ਸੁਕਾਉਣ ਵਾਸਤੇ ਕੋਠੇ ਤੇ ਚੜ੍ਹੀ ਉਥੇ ਉਸ ਨੂੰ ਇਨ੍ਹਾਂ ਤਾਰਾਂ ਨੇ ਖਿੱਚ ਲਿਆ ਅਤੇ ਉਸ ਦੇ ਸਰੀਰ ਦੀ ਚਮੜੀ ਤੱਕ ਉਖਾੜ ਦਿੱਤੀ । ਸੀ.ਐਮ. ਸਾਹਿਬ ਨੇ ਮਿਹਰਬਾਨੀ ਕੀਤੀ ਅਤੇ ਉਸ ਦੇ ਇਲਾਜ ਵਾਸਤੇ ਇਨ੍ਹਾਂ ਨੇ 50 ਹਜ਼ਾਰ ਰੁਪਏ ਦਿੱਤੇ । ਇਸੇ ਤਰ੍ਹਾਂ ਇਕ 22 ਸਾਲ ਦਾ ਲੜਕਾ ਸੀ ਅਤੇ ਉਸ ਦੀ ਸ਼ਾਦੀ ਹੋਣ ਵਾਲੀ ਸੀ । ਉਸ ਨੂੰ ਵੀ ਇਨ੍ਹਾਂ ਤਾਰਾਂ ਨੇ ਆਪਣੀ ਲਪੇਟ ਵਿਚ ਲੈ ਲਿਆ, ਜਿਸ ਕਰਕੇ ਉਹ ਵਿਆਹ ਕਰਨ ਦੇ ਵੀ ਯੋਗ ਨਹੀਂ ਰਿਹਾ । ਇਸ ਤਰ੍ਹਾਂ ਨਾਲ ਉਥੇ ਕਈ ਮੌਤਾਂ ਹੋ ਚੁੱਕੀਆਂ ਹਨ । ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਇਹ ਤਾਰਾਂ ਸ਼ਿਫਟ ਕਰਨ ਦਾ ਕੰਮ ਤਾਂ ਹੀ ਹੋ ਸਕਦਾ ਹੈ ਜੇਕਰ ਇਸ ਦਾ ਖਰਚਾ ਇਹ ਗਰੀਬ ਲੋਕ ਆਪ ਬਰਦਾਸ਼ਤ ਕਰਨ ਜੋ ਕਿ ਮੁਮਕਿਨ ਨਹੀਂ ਹੈ । ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਦੇ ਵਾਸਤੇ ਫੰਡ ਸਰਕਾਰ ਕੋਲੋਂ ਮੁਹੱਈਆ ਕਰਵਾਏ ਜਾਣ ਤਾਂ ਕਿ ਇਨ੍ਹਾਂ ਤਾਰਾਂ ਨੂੰ ਸ਼ਿਫਟ ਕੀਤਾ ਜਾ ਸਕੇ । ਕੀ ਮੁੱਖ ਮੰਤਰੀ ਜੀ ਇਸ ਬਾਰੇ ਵਿਸ਼ਵਾਸ ਦਿਵਾਉਣਗੇ ?

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜੀ ਗੱਲ ਕਹੀ ਹੈ, ਮੈਂ ਉਸ ਦੇ ਨਾਲ ਸਹਿਮਤ ਹਾਂ ਅਤੇ ਮੇਰੀ ਪੂਰੀ ਹਮਦਰਦੀ ਵੀ ਉਨ੍ਹਾਂ ਲੋਕਾਂ ਦੇ ਨਾਲ ਹੈ ਜਿਨ੍ਹਾਂ ਨੂੰ ਇਹ ਤਾਰਾਂ ਪ੍ਰਭਾਵਿਤ ਕਰਦੀਆਂ ਹਨ । ਇਕੱਲਾ ਗਰੀਬ ਕਾਲੋਨੀਜ ਵਾਸਤੇ ਹੀ ਇਹ ਮੁਸ਼ਕਿਲ ਨਹੀਂ ਹੈ । ਤਕਰੀਬਨ ਇਹ ਸਾਰੀਆਂ ਹੀ ਕਾਲੋਨੀਆਂ ਬਣੀਆਂ ਹਨ after the lines were already there. It should have been under the consideration of the Planning Department, which should not have given permission. ਜਾਂ ਪਰਮਿਸ਼ਨ ਦੇਣ ਤੋਂ ਪਹਿਲਾਂ ਉਨ੍ਹਾਂ ਨੂੰ ਇਸ ਦਾ ਪ੍ਰਬੰਧ ਕਰਨਾ ਚਾਹੀਦਾ ਸੀ । ਸਾਡੀ ਪ੍ਰਾਬਲਮ ਇਹ ਹੈ ਕਿ ਤਕਰੀਬਨ ਸਾਰੇ ਸ਼ਹਿਰਾਂ ਵਿਚ ਹੀ ਇਹੀ ਹਾਲਤ ਹੈ । ਇਹ ਤਾਰਾਂ ਸ਼ਿਫਟ ਕਰਨ ਵਾਸਤੇ 9 ਕਰੋੜ 70 ਲੱਖ ਰੁਪਏ ਲੱਗਣੇ ਹਨ । ਸਾਰੇ ਪੰਜਾਬ ਵਿਚ ਇਹੋ ਜਿਹੀਆਂ ਤਾਰਾਂ ਦੀ ਸਮੱਸਿਆ ਹੈ ਲੇਕਿਨ ਸਾਡੇ ਕੋਲ ਰਿਸੋਰਸਿਜ਼ ਦੀ ਕਮੀ ਹੈ । ਅਗਰ ਕੋਈ ਜ਼ਿਆਦਾ ਡੇਂਜਰਸ

[ਮੁੱਖ ਮੰਤਰੀ]

ਲਾਈਨ ਹੈ ਤਾਂ ਉਸ ਦੇ ਬਾਰੇ ਇਹ ਸਾਨੂੰ ਦੱਸ ਦੇਣ, ਅਸੀਂ ਵੇਖ ਲਵਾਂਗੇ ਕਿ ਉਸ ਦੇ ਬਾਰੇ ਕੀ ਕੀਤਾ ਜਾ ਸਕਦਾ ਹੈ ।

**ਸਰਦਾਰ ਸੁਖਪਾਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਜਿਹ-ੜੀਆਂ ਲਾਈਨਾਂ ਲੱਗੀਆਂ ਸਨ, ਉਹ ਪਹਿਲਾਂ ਲੱਗੀਆਂ ਸਨ ਅਤੇ ਜਿਹੜੇ ਮਕਾਨ ਹਨ ਉਹ ਬਾਅਦ ਵਿੱਚ ਬਣਾਏ ਗਏ ਹਨ । ਹੁਣ ਵੀ ਉਹੀ ਪੁਜ਼ੀਸ਼ਨ ਹੈ । ਮਕਾਨ ਬਣਦੇ ਜਾ ਰਹੇ ਹਨ, ਇਲਲੀਗਲ ਕੰਸਟ੍ਰਕਸ਼ਨਜ਼ ਹੋ ਰਹੀਆਂ ਹਨ, ਕੀ ਉਨ੍ਹਾਂ ਨੂੰ ਰੋਕਣ ਵਾਸਤੇ ਮੁੱਖ ਮੰਤਰੀ ਜੀ ਕੋਈ ਸਟੈਪਸ ਚੁੱਕਣਗੇ ?

**ਮੁੱਖ ਮੰਤਰੀ** : ਮੈਂ ਇਨ੍ਹਾਂ ਦੇ ਨਾਲ ਸਹਿਮਤ ਹਾਂ । ਮੈਂ ਹੁਣੇ ਕਿਹਾ ਹੈ ਕਿ ਜਿਹੜੇ ਪਰਮਿਸ਼ਨ ਦਿੰਦੇ ਹਨ, ਪਲਾਨਿੰਗ ਪਰਮਿਸ਼ਨ, I think this issue we can take up with them that this should be the criteria. For shifting wires, ਜਿੰਨੇ ਵੀ ਪੈਸੇ ਲਗਦੇ ਹਨ, ਉਹ ਚਾਰਜ ਕਰ ਲੈਣ । ਲੇਕਿਨ ਅੱਗੇ ਵਾਸਤੇ the Department have to evolve a policy for colonies ਜੋ ਇਨ੍ਹਾਂ ਦਾ ਖਦਸ਼ਾ ਹੈ, we will keep it in mind and I will see that in future ਜਿਹੜੀਆਂ ਪਰਮਿਸ਼ਨ ਦੇਣ ਵਾਲੀਆਂ ਏਜੰਸੀਆਂ ਹਨ ਉਹ ਕੰਸਟ੍ਰਕਸ਼ਨ ਨੂੰ ਅੱਗੇ ਤੋਂ ਰੋਕਣ ।

---

## ਪੰਜਾਬ ਰਾਜ ਬਿਜਲੀ ਬੋਰਡ ਦਾ ਨਿੱਜੀਕਰਨ ਕਰਨਾ

*862. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਰਾਜ ਬਿਜਲੀ ਬੋਰਡ ਇਸ ਸਮੇਂ ਮੁਨਾਫੇ ਵਿਚ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸਦੇ ਨਿੱਜੀਕਰਨ ਕਰਨ ਦੀ ਤਜਵੀਜ਼, ਜੇਕਰ ਕੋਈ ਹੈ, ਦੇ ਵੇਰਵੇ ਕੀ ਹਨ ?

**Captain Amarinder Singh** : The Board has earned a profit of Rs. 180 crores before paying Income Tax for the year 2003-04. This is, however, subject to audit and adjustments, if any.

Presently there is no move for the privatisation of PSEB.

**Sardar Randeep Singh Nabha** : No supplementary, Sir.

**MR. SPEAKER** : Thank you.

---

## ਬਲਾਕ ਚੋਗਾਵਾਂ, ਜ਼ਿਲ੍ਹਾ ਅੰਮ੍ਰਿਤਸਰ ਵਿਚ ਜ਼ਮੀਨਾਂ ਤੇ ਨਜਾਇਜ਼ ਕਬਜ਼ਾ

*883. **ਸਰਦਾਰ ਵੀਰ ਸਿੰਘ ਲੋਪੋਕੇ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਬਲਾਕ ਚੋਗਾਵਾਂ, ਜ਼ਿਲ੍ਹਾ ਅੰਮ੍ਰਿਤਸਰ ਵਿਚ ਖਿਆਲਾ ਕਲਾਂ ਅਤੇ ਖਿਆਲਾ ਖੁਰਦ ਫੌਕਲ ਪੁਆਇੰਟਾਂ ਦਾ ਨੀਂਹ ਪੱਥਰ ਹਟਾ ਕੇ, ਉਸ ਜ਼ਮੀਨ ਤੇ ਕਥਿਤ ਤੌਰ ਤੇ ਨਜਾਇਜ਼ ਕਬਜ਼ਾ ਕਰਨ ਸਬੰਧੀ ਕੋਈ ਜਾਂਚ-ਪੜਤਾਲ ਕਰਵਾਈ ਹੈ ?

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਹਾਂ ਜੀ, ਨਜਾਇਜ਼ ਕਬਜ਼ਾ ਦੂਰ ਕਰਵਾ ਦਿੱਤਾ ਗਿਆ ਹੈ ।

**ਸਰਦਾਰ ਵੀਰ ਸਿੰਘ ਲੋਪੋਕੇ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਨੀਂਹ ਪੱਥਰ ਉਥੇ ਉਸ ਵੇਲੇ ਦੇ ਕੈਬਨਿਟ ਮੰਤਰੀ ਜੀ ਨੇ ਰੱਖਿਆ ਸੀ ਪ੍ਰੰਤੂ ਉਸ ਬੰਦੇ ਨੇ ਉਸ ਥਾਂ ਤੇ ਨਜਾਇਜ਼ ਕਬਜ਼ਾ ਕਰ ਲਿਆ ਹੈ । ਅੱਜ ਇਹ ਕਹਿੰਦੇ ਹਨ ਕਿ ਉਹ ਕਬਜ਼ਾ ਹਟਾ ਦਿੱਤਾ ਗਿਆ ਹੈ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਨੀਂਹ ਪੱਥਰ ਕਿੱਥੇ ਹੈ ? ਜੇਕਰ ਉਹ ਹੈ ਤਾਂ ਕੀ ਉਹ ਨੀਂਹ ਪੱਥਰ ਪ੍ਰਾਪਤ ਕਰਵਾ ਕੇ ਉਥੇ ਲਗਵਾ ਦੇਣਗੇ ਔਰ ਕੀ ਉਸ ਬੰਦੇ ਦੇ ਖਿਲਾਫ ਕਾਨੂੰਨੀ ਕਾਰਵਾਈ ਵੀ ਕਰਨਗੇ ?

**ਉਪ-ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜੇ ਨੀਂਹ ਪੱਥਰ ਦੀ ਮਾਨਯੋਗ ਮੈਂਬਰ ਸਾਹਿਬ ਗੱਲ ਕਰ ਰਹੇ ਹਨ, ਮਿਤੀ 12-6-2000 ਨੂੰ ਪਹਿਲਾਂ ਸਰਦਾਰ ਬੇਅੰਤ ਸਿੰਘ ਨਿਹੰਗ ਨਾਂ ਦੇ ਵਿਅਕਤੀ ਨੇ ਇਕ ਕੈਨਾਲ ਜ਼ਮੀਨ ਤੇ ਕਬਜ਼ਾ ਕਰ ਲਿਆ ਸੀ, ਓਹ ਕਬਜ਼ਾ ਖਾਲੀ ਕਰਵਾ ਕੇ ਉਸਦੇ ਖਿਲਾਫ ਕੇਸ ਰਜਿਸਟਰ ਹੋਇਆ ਹੈ ਇਸ ਦੀ ਇਨਕੁਆਰੀ ਵੀ ਕੀਤੀ ਗਈ ਹੈ । ਉਸ ਦੇ ਵਿੱਚ ਦੇਖਿਆ ਗਿਆ ਹੈ ਕਿ ਫੋਕਲ ਪੁਆਇੰਟ ਦਾ ਨੀਂਹ ਪੱਥਰ ਉਸ ਨੇ ਨਹੀਂ ਪੁਟਿਆ ਸੀ । ਜਿਹੜੇ ਫੌਜੀ ਵਗੈਰਾ ਅਭਿਆਸ ਕਰਦੇ ਹਨ, ਉਹ ਉਧਰ ਜਾਂਦੇ ਹਨ, ਟੈਂਕ ਵੱਜਣ ਕਾਰਨ ਉਸ ਨੀਂਹ ਪੱਥਰ ਦਾ ਨੁਕਸਾਨ ਹੋਇਆ ਹੈ । ਉਸ ਨੂੰ ਠੀਕ ਕਰਵਾਇਆ ਗਿਆ ਹੈ ।

**ਮਾਨਯੋਗ ਸਪੀਕਰ** : ਕੀ ਠੀਕ ਕਰਵਾ ਲਿਆ ਹੈ ?

**ਉਪ-ਮੁੱਖ ਮੰਤਰੀ** : ਹਾਂ ਜੀ ।

**ਸਰਦਾਰ ਵੀਰ ਸਿੰਘ ਲੋਪੋਕੇ** : ਮਾਨਯੋਗ ਸਪੀਕਰ ਸਾਹਿਬ, ਟੈਂਕ ਵੱਜਣ ਵਾਲੀ ਜਿਹੜੀ ਇਨ੍ਹਾਂ ਨੇ ਕੀਤੀ ਹੈ, ਇਹ ਗੱਲ ਅਫਸਰਾਂ ਨੇ ਆਪਣੇ ਕੋਲੋਂ ਬਣਾ ਕੇ ਕੀਤੀ ਹੈ । ਨੀਂਹ ਪੱਥਰ ਉਸਨੇ ਮੰਨਿਆ ਹੈ ਕਿ ਮੇਰੇ ਕੋਲ ਹੈ । ਬਾਅਦ ਵਿੱਚ ਹੋ ਸਕਦਾ ਹੈ ਕਿ ਉਸ ਨੇ ਕਿਤੇ ਅਗਾਂਹ ਪਛਾਂਹ ਕਰ ਲਿਆ ਹੋਵੇ । ਕੀ ਇਹ ਇਨਕੁਆਰੀ ਕਰਾਉਣਗੇ ਕਿ ਕਿਸ ਬੰਦੇ ਨੇ ਇਹ ਨੀਂਹ ਪੱਥਰ ਉਥੋਂ ਪੁੱਟਿਆ, ਕਿਉਂਕਿ ਟੈਂਕ ਵੱਜਣ ਨਾਲ ਇਹ ਪੱਥਰ ਉਸਦੇ ਘਰ ਤਾਂ ਨਹੀਂ ਵੜ ਸਕਦਾ ।

**ਉਪ-ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਉਹ ਨੀਂਹ ਪੱਥਰ ਉਸ ਦੇ ਘਰ ਦੇ ਅੰਦਰ ਤਾਂ ਨਹੀਂ ਲੱਗਿਆ ਹੋਇਆ ਸੀ । ਉਹ ਤਾਂ ਸੜਕ ਤੇ ਲੱਗਿਆ ਹੋਇਆ ਸੀ ਤੇ ਸੜਕ ਤੋਂ ਟੈਂਕ ਵਗੈਰਾ ਨਿਕਲਦੇ ਸਮੇਂ ਟੈਂਕ ਵੱਜਣ ਨਾਲ ਉਸਦਾ ਨੁਕਸਾਨ ਹੋ ਗਿਆ ਹੈ ।

**ਮਾਨਯੋਗ ਸਪੀਕਰ** : ਅਗਲਾ ਸਵਾਲ ।.........

---

### ਰਾਜ ਵਿਚ ਉਦਯੋਗੀਕਰਣ

*873. **ਸ਼੍ਰੀ ਅਸ਼ੋਕ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਵੀਂ ਉਦਯੋਗਿਕ ਨੀਤੀ ਅਧੀਨ ਵਿੱਤੀ ਸਾਲਾਂ 2002-03 ਅਤੇ 2003-04 ਦੇ ਦੌਰਾਨ ਉਦਯੋਗੀਕਰਣ ਕਰਨ ਤੇ ਸਾਲ–ਵਾਰ ਕਿੰਨਾ ਖਰਚਾ ਕੀਤਾ ਗਿਆ ?

**Captain Amarinder Singh** : State Government notified the new Industrial Policy on 26-3-2003 making if effective from 1-4-2003. No expenditure was incurred during the financial years 2002-03 & 2003-04.

**Ashok Sharma** : Thank you, Sir.

---

### ਪਿੰਡ ਭੱਟੀਆਂ ਜੱਟਾਂ, ਜ਼ਿਲ੍ਹਾ ਹੁਸ਼ਿਆਰਪੁਰ ਦੇ ਨੇੜੇ 66 ਕੇ. ਵੀ. ਸਬ-ਸਟੇਸ਼ਨ ਸਥਾਪਤ ਕਰਨਾ

*879. **ਸ਼੍ਰੀ ਅਸ਼ੋਕ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਭੱਟੀਆਂ ਜੱਟਾਂ, ਜ਼ਿਲ੍ਹਾ ਹੁਸ਼ਿਆਰਪੁਰ ਨੇੜੇ 66 ਕੇ. ਵੀ. ਸਬ-ਸਟੇਸ਼ਨ ਉਸਾਰੀ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਸਬ-ਸਟੇਸ਼ਨ ਦੇ ਕਦੋਂ ਤਕ ਚਾਲੂ ਹੋ ਜਾਣ ਦੀ ਸੰਭਾਵਨਾ ਹੈ ?

**Captain Amarinder Singh** : Yes sir. A 66 K.V. Sub-Station near village Bhattian Jattan, District Hoshiarpur is under construction. 95% of Civil Works for this Sub-Station have already been completed. The Sub-Station will be completed and made operational during 2005-06.

**MR. SPEAKER** : Questions are over.

---

## UNSTARRED QUESTIONS AND ANSWERS

### ਕਾਲਜਾਂ ਵਿਚ ਟਿਊਸ਼ਨ ਫੀਸ ਵਿਚ ਵਾਧਾ ਕਰਨਾ

123. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸਰਕਾਰੀ ਅਤੇ ਪ੍ਰਾਈਵੇਟ ਕਾਲਜਾਂ ਵਿਚ ਟਿਊਸ਼ਨ ਫੀਸ ਵਿਚ ਵਾਧਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸ਼੍ਰੀ ਹਰਨਾਮ ਦਾਸ ਜੌਹਰ** : ਨਹੀਂ ਜੀ ।

### ਸਕੂਲਾਂ ਵਿਚ ਟਿਊਸ਼ਨ ਫੀਸ ਵਿਚ ਵਾਧਾ ਕਰਨਾ

124. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸਰਕਾਰੀ ਸਕੂਲਾਂ ਵਿਚ ਟਿਊਸ਼ਨ ਫੀਸ ਵਿਚ ਵਾਧਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸ੍ਰੀ ਖੁਸ਼ਹਾਲ ਬਹਿਲ** : ਨਹੀਂ ਜੀ ।

**MR. SPEAKER** : Now we will take up the next item of Agenda.

---

## MATTERS RAISED DURING ZERO HOUR

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਸਵਾਲ ਦਿੱਤਾ ਸੀ, ਉਹ ਜਨਾਬ ਨੇ ਡਿਸ-ਅਲਾਓ ਕਰ ਦਿੱਤਾ ਹੈ । ਫਿਰ ਮੈਂ ਕਾਲ ਅਟੈਂਸ਼ਨ ਦਿੱਤੀ ਸੀ ਉਹ ਵੀ ਜਨਾਬ ਵੱਲੋਂ ਡਿਸ-ਅਲਾਓ ਹੋ ਗਈ ਹੈ । ਮੈਂ ਆਪ ਜੀ ਦੇ ਰਾਹੀਂ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਹਲਕੇ ਮੁਕਤਸਰ, ਫਰੀਦਕੋਟ ਅਤੇ ਬਠਿੰਡਾ ਦੀ ਆਰਥਿਕਤਾ ਅਤੇ ਖੁਸ਼ਹਾਲੀ ਨਾਲ ਸਵਾਲ ਜੁੜਿਆ ਹੋਇਆ ਹੈ, ਸਾਨੂੰ ਆਸ ਸੀ ਕਿ ਜਿਹੜਾ ਬਜਟ ਆਵੇਗਾ ਉਸ ਵਿਚ ਕੋਈ ਨਾ ਕੋਈ ਪ੍ਰੋਵੀਜ਼ਨ ਹੋਵੇਗੀ ।

**ਮਾਨਯੋਗ ਸਪੀਕਰ** : ਤੁਸੀਂ ਇਹ ਬਜਟ ਸਪੀਚ ਵਿਚ ਬੋਲ ਲੈਣਾ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਬਰਸਾਤਾਂ ਦਾ ਮੌਸਮ ਸ਼ੁਰੂ ਹੋ ਗਿਆ ਹੈ । ਮੁਕਤਸਰ ਅਤੇ ਫਰੀਦਕੋਟ ਇਲਾਕੇ ਵਿਚ ਡਰੇਨਾਂ ਦੀ ਪਿਛਲੇ ਢਾਈ ਸਾਲਾਂ ਤੋਂ ਸਫਾਈ ਬਿਲਕੁਲ ਵੀ ਨਹੀਂ ਹੋਈ । ਉਥੇ ਬੜਾ ਵੱਡਾ ਨੁਕਸਾਨ ਹੋਣ ਦਾ ਡਰ ਹੈ । ਮੈਂ ਮੰਤਰੀ ਜੀ ਕੋਲੋਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਜਿਹੜੀਆਂ ਉਥੇ ਡਰੇਨਾਂ ਹਨ ਅਤੇ ਜਿਨ੍ਹਾਂ ਦੀ ਸਫਾਈ ਪਿਛਲੇ ਢਾਈ ਸਾਲਾਂ ਤੋਂ ਨਹੀਂ ਹੋਈ ਅਤੇ ਇਸ ਬਾਰੇ ਬਜਟ ਵਿਚ ਇਨ੍ਹਾਂ ਨੇ ਕੋਈ ਪ੍ਰੋਵੀਜ਼ਨ ਨਹੀਂ ਰੱਖੀ, ਉਥੇ ਹਾਲਾਤ ਇੰਨੇ ਖਰਾਬ ਹਨ ਜਿਸ ਕਰਕੇ ਅਸੀਂ ਇਰੀਗੇਸ਼ਨ ਮਹਿਕਮੇ ਨੂੰ ਆਫਰ ਕੀਤੀ ਸੀ ਕਿ ਜੋ ਵੀ ਡੀਜ਼ਲ ਦਾ ਖਰਚਾ ਆਵੇਗਾ, ਉਹ ਅਸੀਂ ਐਮ.ਪੀ. ਲੋਕਲ ਏਰੀਆ ਫੰਡ ਵਿਚੋਂ ਦੇਵਾਂਗੇ । ਪਰ ਮਹਿਕਮੇ ਵਾਲੇ ਕਹਿੰਦੇ ਹਨ ਕਿ ਸਾਨੂੰ ਡੀਜ਼ਲ ਦੇ ਖਰਚੇ ਤੋਂ ਬਗੈਰ ਕਰੇਨਾਂ ਅਤੇ ਟਰਾਂਸਪੋਰਟੇਸ਼ਨ ਦਾ ਖਰਚਾ ਵੀ ਦਿੱਤਾ ਜਾਵੇ ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਬੜਾ ਅਰਜੈਂਟ ਪੁਆਇੰਟ ਹੈ । ਮੈਂ ਕਾਲ ਅਟੈਂਸ਼ਨ ਦਿੱਤੀ ਸੀ ਜਿਹੜੀ ਕਿ ਰਿਜੈਕਟ ਹੋ ਗਈ । ਮੈਂ ਰੀਜ਼ਨ ਨਹੀਂ ਪੁੱਛਣਾ ਚਾਹੁੰਦਾ । ਲੇਕਿਨ ਮੈਂ ਤੁਹਾਡੇ ਰਾਹੀਂ ਸਿੰਚਾਈ ਮੰਤਰੀ ਜੀ ਦੇ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮਾਨਸਾ ਜ਼ਿਲ੍ਹੇ ਵਿਚ ਪਾਣੀ ਦੀ ਪਹਿਲਾਂ ਹੀ ਬਹੁਤ ਘਾਟ ਹੈ। ਪਿਛਲੇ 40 ਦਿਨਾਂ ਤੋਂ ਸਰਹੰਦ ਕੈਨਾਲ ਦੀਆਂ ਜਿਹੜੀਆਂ ਡਿਸਟਰੀਬਿਊਟਰੀਆਂ ਹਨ ਜਿਵੇਂ ਰੱਲ੍ਹਟੀ, ਭੀਖੀ, ਸੁਨਾਮ ਉਹ ਪਿਛਲੇ 40 ਦਿਨਾਂ ਤੋਂ ਬੰਦ ਪਈਆਂ ਹਨ ਮੈਂ ਤੁਹਾਡੇ ਰਾਹੀਂ ਸਬੰਧਤ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਠੀਕ ਕਰਾਉਣਗੇ ਤਾਂ ਕਿ ਹੋਰ ਨੁਕਸਾਨ ਨਾ ਹੋਵੇ ?

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ......(ਵਿਘਨ) ਅਜੇ ਜ਼ੀਰੋ ਆਵਰ ਹੈ..

**ਮਾਨਯੋਗ ਸਪੀਕਰ** : ਨਹੀਂ, ਇਕ ਪਾਰਟੀ ਦਾ ਇਕ ਮੈਂਬਰ ਬੋਲ ਲਿਆ ਹੈ। ਹੁਣ ਕਾਲ ਅਟੈਂਨਸ਼ਨ ਨੋਟਿਸ ਲਵਾਂਗੇ।

---

## CALL ATTENTION NOTICES UNDER RULE 66

(ਕ੍ਰਮ ਨੰ: 11)

1. **ਸਰਦਾਰ ਸੁਖਦਰਸ਼ਨ ਸਿੰਘ**
2. **ਸਰਦਾਰ ਮਨਪ੍ਰੀਤ ਸਿੰਘ ਬਾਦਲ**

: ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਮੁਕਤਸਰ ਸ਼ਹਿਰ ਦੇ ਮੁਹੱਲਾ ਗਾਂਧੀ ਨਗਰ ਵਿੱਚ ਸੀਵਰੇਜ ਸਿਸਟਮ ਫੇਲ੍ਹ ਹੋ ਗਿਆ ਹੈ। ਗੰਦੇ ਪਾਣੀ ਦੇ ਪਾਈਪ ਫਟਣ ਕਾਰਣ ਗੰਦਾ ਪਾਣੀ ਸੜਕਾਂ ਤੇ ਗਲੀਆਂ ਵਿਚ ਵੱਗ ਰਿਹਾ ਹੈ ਤੇ ਲੋਕਾਂ ਦੇ ਘਰਾਂ ਵਿੱਚ ਵੀ ਦਾਖਲ ਹੋ ਗਿਆ ਹੈ। ਲੋਕਾਂ ਨੇ ਆਪਣੀਆਂ ਰਸੋਈਆਂ ਛੱਤਾਂ ਤੇ ਸ਼ਿਫਟ ਕਰ ਲਈਆਂ ਹਨ। ਸਾਰੇ ਏਰੀਏ ਵਿੱਚ ਬਦਬੂ ਫੈਲੀ ਹੋਈ ਹੈ ਅਤੇ ਭਿਆਨਕ ਬਿਮਾਰੀਆਂ ਦੇ ਫੈਲਣ ਦਾ ਸਖ਼ਤ ਖਤਰਾ ਬਣਿਆ ਹੋਇਆ ਹੈ। ਲੋਕਾਂ ਵਿੱਚ ਬਹੁਤ ਮਾਯੂਸੀ ਤੇ ਚਿੰਤਾ ਅਤੇ ਸਰਕਾਰ ਪ੍ਰਤੀ ਰੋਸ ਦੀ ਲਹਿਰ ਫੈਲੀ ਹੋਈ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਰਾਜ ਮੰਤਰੀ, ਜਨ ਸਿਹਤ, ਪੇਂਡੂ ਵਿਕਾਸ ਅਤੇ ਪੰਚਾਇਤਾਂ (ਸਰਦਾਰ ਜਸਜੀਤ ਸਿੰਘ ਰੰਧਾਵਾ)** : ਮੁਕਤਸਰ ਸ਼ਹਿਰ ਦੇ ਮੁਹੱਲਾ ਗਾਂਧੀ ਨਗਰ ਵਿਚ ਸੀਵਰੇਜ ਸਿਸਟਮ ਕਦੇ ਵੀ ਫੇਲ੍ਹ ਨਹੀਂ ਹੋਇਆ ਹੈ।

ਮੁਹੱਲਾ ਗਾਂਧੀ ਨਗਰ ਮੁਕਤਸਰ ਸ਼ਹਿਰ ਵਿਚ ਇਕ ਛੱਪੜ ਦੇ ਆਲੇ-ਦੁਆਲੇ ਵਸਿਆ ਹੋਇਆ ਹੈ। ਇਹ ਨਗਰ ਸ਼ਹਿਰ ਦਾ ਸਭ ਤੋਂ ਨੀਵਾਂ ਇਲਾਕਾ ਹੈ। ਇਸ ਏਰੀਏ ਦੇ ਸੀਵਰੇਜ਼ ਦੇ ਪਾਣੀ ਦਾ ਨਿਕਾਸ ਜਲਾਲਾਬਾਦ ਰੋਡ ਤੇ ਬਣੇ ਡਿਸਪੋਜ਼ਲ ਵਰਕਸ ਰਾਹੀਂ ਕੀਤਾ ਜਾਂਦਾ ਹੈ। ਮਿਤੀ 26-5-2004 ਨੂੰ ਮੁਕਸਤਰ ਵਿਖੇ ਹੋਈ ਭਾਰੀ ਬਾਰਸ਼

ਕਾਰਨ ਬੁੜ੍ਹਾ ਗੁੱਜਰ ਸੜਕ ਅਤੇ ਕੋਟਲੀ ਪੌਂਡ ਏਰੀਏ ਦਾ ਸਾਰਾ ਪਾਣੀ ਨਾਲੀਆਂ ਰਾਹੀਂ ਮੁਹੱਲਾ ਗਾਂਧੀ ਨਗਰ ਵਿਖੇ ਦਾਖਲ ਹੋ ਗਿਆ ਅਤੇ ਇਹ ਇਥੇ ਖੜ੍ਹਾ ਹੋ ਗਿਆ ਸੀ ਕਿਉਂਕਿ ਮੁਹੱਲਾ ਗਾਂਧੀ ਨਗਰ ਦੀ ਗਲੀਆਂ ਵਿਚ ਪਏ ਸੀਵਰ ਦੀ ਮੌਜੂਦਾ ਕਪੈਸਿਟੀ ਇਹ ਵਾਧੂ ਪਾਣੀ ਡਿਸਚਾਰਜ ਕਰਨ ਦੇ ਸਮਰੱਥ ਨਹੀਂ ਹੈ । ਜਨ ਸਿਹਤ ਵਿਭਾਗ, ਪੰਜਾਬ ਵਲੋਂ ਆਰਜ਼ੀ ਤੌਰ ਤੇ ਪੰਪਿੰਗ ਸੈਟ ਲਗਾ ਕੇ ਇਹ ਪਾਣੀ ਬਾਹਰ ਕੱਢ ਦਿੱਤਾ ਗਿਆ ਅਤੇ ਏਰੀਆ ਸਾਫ ਕਰ ਦਿੱਤਾ ਗਿਆ ਸੀ । ਉਸ ਤੋਂ ਬਾਅਦ ਅੱਜ ਤੱਕ ਮੁਹੱਲਾ ਗਾਂਧੀ ਨਗਰ ਏਰੀਏ ਦੀਆਂ ਗਲੀਆਂ ਵਿਚ ਅਜਿਹੀ ਕੋਈ ਸਮੱਸਿਆ ਨਹੀਂ ਆਈ ਹੈ ।

ਉਕਤ ਏਰੀਏ ਵਿਚ ਨਾ ਤਾਂ ਕੋਈ ਬਦਬੂ ਫੈਲੀ ਹੋਈ ਹੈ, ਨਾ ਹੀ ਕਿਸੇ ਬਿਮਾਰੀ ਫੈਲਣ ਦਾ ਕੋਈ ਖਤਰਾ ਹੈ । ਜਨ ਸਿਹਤ ਵਿਭਾਗ, ਪੰਜਾਬ ਵਲੋਂ ਕੀਤੀ ਗਈ ਕਾਰਵਾਈ ਬਾਰੇ ਨਗਰ ਪਾਲਿਕਾ ਨੇ ਲਿਖਤੀ ਤੌਰ ਤੇ ਪੂਰੀ ਤਸੱਲੀ ਪ੍ਰਗਟਾਈ ਹੈ ।

**ਸਰਦਾਰ ਸੁਖਦਰਸ਼ਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਮਹਿਕਮੇ ਵਲੋਂ ਜਵਾਬ ਆਇਆ ਹੈ ਉਹ ਪੜ੍ਹ ਕੇ ਸੁਣਾ ਦਿਤਾ ਹੈ । ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਅੱਜ ਹੀ ਇਹ ਫੈਸਲਾ ਕਰਨ, ਅੱਜ ਹੀ ਇਹ ਉਥੇ ਜਾ ਕੇ ਵੇਖ ਲੈਣ, ਜੇਕਰ ਉਥੋਂ ਦਾ ਸੀਵਰੇਜ ਚਲ ਰਿਹਾ ਹੋਵੇ, ਤਾਂ ਇਨ੍ਹਾਂ ਦੀ ਮਰਜ਼ੀ ਹੈ ਇਹ ਜੋ ਮਰਜ਼ੀ ਮੈਨੂੰ ਸਜ਼ਾ ਦੇਣ, ਉਸ ਲਈ ਮੈਂ ਤਿਆਰ ਹਾਂ । ਮਾਨਯੋਗ ਸਪੀਕਰ ਸਾਹਿਬ, ਉਥੇ ਗਾਂਧੀ ਨਗਰ ਏਰੀਏ ਦੀ ਬੜੀ ਮਾੜੀ ਹਾਲਤ ਹੈ, ਜਾ ਕੇ ਵੇਖਣ ਵਾਲੀ ਹਾਲਤ ਹੈ ਮਹਿਕਮਾ ਜੋ ਰਿਪੋਰਟ ਭੇਜੀ ਜਾਂਦਾ ਹੈ, ਉਸਦੇ ਮੁਤਾਬਿਕ ਇਹ ਬੋਲ ਦਿੰਦੇ ਹਨ । ਮਾਨਯੋਗ ਸਪੀਕਰ ਸਾਹਿਬ, ਉਥੇ ਇੰਨੀ ਮਾੜੀ ਹਾਲਤ ਹੈ ਕਿ ਉਥੋਂ ਦਾ ਸਾਰਾ ਸੀਵਰੇਜ ਸਿਸਟਮ ਫੇਲ੍ਹ ਹੋ ਚੁੱਕਿਆ ਹੈ । ਇੰਜਣ ਡੀਜ਼ਲ ਤੇਲ ਨਾਲ ਚਲਦੇ ਹਨ, ਪਰ ਉਥੇ ਇੰਜਣ ਨਹੀਂ ਚਲ ਰਹੇ ਅਸੀਂ ਐਕਸੀਅਨ ਨੂੰ ਪੁੱਛਿਆ ਹੈ ਪਰ ਉਹ ਕਹਿੰਦਾ ਹੈ ਕਿ ਤੇਲ ਲਈ ਸਾਡੇ ਕੋਲ ਪੈਸੇ ਨਹੀਂ ਹਨ ।

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਮੈਂਬਰ ਸਾਹਿਬਾਨ ਨੂੰ ਬੇਨਤੀ ਕਰ ਚੁੱਕਿਆ ਹਾਂ ਕਿ ਮੁਕਤਸਰ ਦਾ ਗਾਂਧੀ ਨਗਰ ਏਰੀਆ ਸਭ ਤੋਂ ਨੀਵਾਂ ਏਰੀਆ ਹੈ, ਲੋਅ-ਲਾਇੰਗ ਏਰੀਆ ਹੈ ਉਥੇ ਭਾਰੀ ਬਾਰਸ਼ ਹੋਣ ਕਾਰਨ ਪਾਣੀ ਖੜ੍ਹਾ ਹੋ ਗਿਆ ਸੀ ਅਤੇ ਅਸੀਂ ਆਰਜ਼ੀ ਤੌਰ ਤੇ ਪੰਪ ਸੈਟ ਲਗਾ ਕੇ ਪਾਣੀ ਕਢਵਾ ਦਿਤਾ ਸੀ । ਮਿਉਂਸਿਪਲ ਕਮੇਟੀ ਨੇ ਸਰਟੀਫਿਕੇਟ ਦਿਤਾ ਹੈ ਕਿ ਸਾਰਾ ਕੁਝ ਠੀਕ ਠਾਕ ਹੈ ਅਤੇ ਕੋਈ ਐਸੀ ਗੱਲ ਨਹੀਂ ਹੈ । ਪਰ ਜਿਹੜੀਆਂ ਦੂਸਰੀਆਂ ਕਾਲੋਨੀਆਂ ਹਨ ਉਨ੍ਹਾਂ ਦਾ ਪਾਣੀ ਗਾਂਧੀ ਨਗਰ ਲੋਅ-ਲਾਇੰਗ ਹੋਣ ਕਾਰਨ ਉਥੇ ਆ ਗਿਆ ਸੀ, ਅਸੀਂ ਉਨ੍ਹਾਂ ਕਾਲੋਨੀਆਂ ਦੇ ਪਾਣੀ ਦਾ ਪੱਕੇ ਤੌਰ ਤੇ ਅਰੇਂਜਮੈਂਟ ਕਰਨ ਲਈ ਇਕ ਵੱਖਰੀ ਪਾਈਪ ਲਾਈਨ ਪਾਉਣ ਲੱਗੇ ਹੋਏ ਹਾਂ ਜਿਹੜੀ ਕਿ ਰੇਲਵੇ ਲਾਈਨ ਦੇ ਥੱਲਿਓਂ ਕੱਢੀ ਜਾਣੀ ਹੈ । ਮਿਉਂਸਿਪਲ ਕਮੇਟੀ ਨੇ 2.92 ਲੱਖ ਰੁਪਏ ਜਮ੍ਹਾਂ ਕਰਵਾਇਆ ਹੋਇਆ ਹੈ ਅਤੇ ਅਸੀਂ 15 ਦਿਨਾਂ ਦੇ ਅੰਦਰ ਅੰਦਰ ਡੀਪ ਸੀਵਰੇਜ ਨਾਲ ਇਸ ਏਰੀਏ ਨੂੰ ਜੋੜ ਦੇਵਾਂਗੇ ਪਰ ਉਥੇ ਕੋਈ ਬਦਬੂ ਨਹੀਂ ਹੈ, ਇਹ ਮੈਂ ਅਥਾਰਿਟੀ ਨਾਲ ਕਹਿ ਸਕਦਾ ਹਾਂ ਜੀ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮਿਊਂਸਿਪਲ ਕਮੇਟੀ ਦੇ ਸਰਟੀਫਿਕੇਟ ਨੂੰ ਤਾਂ ਇਨ੍ਹਾਂ ਨੇ ਮੰਨ ਲਿਆ ਪਰ ਜਿਹੜੇ ਮੁਕਤਸਰ ਦੇ ਰਹਿਣ ਵਾਲੇ ਹਨ, ਉਨ੍ਹਾਂ ਦੀ ਗੱਲ ਨਹੀਂ ਮੰਨੀ । ਮਾਨਯੋਗ ਸਪੀਕਰ ਸਾਹਿਬ, 13 ਜਨਵਰੀ ਨੂੰ ਪੰਜਾਬ ਦੇ ਮੁੱਖ ਮੰਤਰੀ ਜੀ ਮਾਘੀ ਦੇ ਮੌਕੇ ਤੇ ਮੁਕਤਸਰ ਵਿਖੇ ਆਏ ਸਨ ਕਿਉਂਕਿ ਇਹ ਬੜੇ ਅਹਿਮ ਵੇਲੇ ਲਗਦਾ ਹੈ ਅਤੇ ਉਸ ਸਮੇਂ ਮੁੱਖ ਮੰਤਰੀ ਸਾਹਿਬ 3 ਕਰੋੜ ਰੁਪਏ ਸ਼ਹਿਰ ਦੀ ਡਿਵੈਲਪਮੈਂਟ ਅਤੇ ਵਾਟਰ ਸਪਲਾਈ ਲਈ ਅਨਾਊਂਸ ਕਰਕੇ ਆਏ ਸਨ ਜੇ ਉਹ ਤਿੰਨ ਕਰੋੜ ਰੁਪਿਆ ਆ ਜਾਂਦਾ ਹੈ ਤਾਂ ਗਾਂਧੀ ਨਗਰ ਏਰੀਏ ਦੀ ਹਾਲਤ ਦਾ ਸੁਧਾਰ ਉਸ ਪੈਸੇ ਨਾਲ ਹੋ ਸਕਦਾ ਹੈ । ਤਿੰਨ ਕਰੋੜ ਰੁਪਏ ਬਾਰੇ ਮੁੱਖ ਮੰਤਰੀ ਜੀ ਨੇ ਅਨਾਊਂਸ ਕੀਤਾ ਸੀ ਜੇ ਇਹ ਉਹ ਪੈਸਾ ਦੇ ਦੇਣ ਤਾਂ ਇਹ ਪ੍ਰਾਬਲਮ ਖਤਮ ਹੋ ਜਾਵੇਗੀ ਜੀ ।

ਰਾਜ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਉਥੇ ਤਿੰਨ ਕਰੋੜ ਰੁਪਏ ਦੀ ਤਾਂ ਲੋੜ ਹੀ ਨਹੀਂ ਹੈ । ਕਿਉਂਕਿ ਗਾਂਧੀ ਨਗਰ ਏਰੀਏ ਦੇ ਪਾਣੀ ਨੂੰ ਤਾਂ ਕੱਢ ਦਿਤਾ ਸੀ ਬਾਕੀ ਕਾਲੋਨੀਆਂ ਦਾ ਪਾਣੀ ਉਥੇ ਲੋਅ-ਲਾਇੰਗ ਏਰੀਆ ਹੋਣ ਕਾਰਣ ਇਕੱਠਾ ਹੋਇਆ ਸੀ ਅਤੇ ਉਨ੍ਹਾਂ ਕਾਲੋਨੀਆਂ ਦੇ ਪਾਣੀ ਦੀ ਡਿਸਪੋਜ਼ਲ ਲਈ ਅਸੀਂ ਵੱਖਰੀ ਪਾਈਪ ਲਾਈਨ ਵਿਛਾ ਰਹੇ ਹਾਂ ਉਹ ਰੇਲਵੇ ਲਾਈਨ ਦੇ ਥੱਲਿਓਂ ਲੰਘਣੀ ਹੈ, ਜਿਸ ਦੀ ਪਰਮਿਸ਼ਨ ਮਿਲ ਚੁੱਕੀ ਹੈ । 15 ਦਿਨਾਂ ਦੇ ਅੰਦਰ ਅੰਦਰ ਪਾਈਪ ਲਾਈਨ ਪਾ ਦਿਤੀ ਜਾਵੇਗੀ, ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ।

**ਮਾਨਯੋਗ ਸਪੀਕਰ** : ਅਗਲੀ ਕਾਲ ਅਟੈਂਸ਼ਨ ਸਰਦਾਰ ਜੀਤ ਮਹਿੰਦਰ ਸਿੰਘ ਜੀ ।

---

**(SERIAL NO. 19)**

**Sardar Jeet Mohinder Singh Sidhu** : Sir, I beg to draw the attention of the Government towards a matter of urgent public importance, namely, the non-availability/scarcity of drinking water in the Holly City/town of Talwandi Sabo for the last twenty five days. Talwandi Sabo is the fifth holiest shrine of the Sikhs and is granted the status of the fifth Takhat of the Sikhs. There is a great resentment amongst the people of Talwandi Sabo due to non-availability/scarcity of drinking water.

Keeping in view the obvious and urgent importance of the matter, the Minister concerned may please be asked to make a statement on the floor of the House.

ਰਾਜ ਮੰਤਰੀ, ਜਨ ਸਿਹਤ ਪੇਂਡੂ ਵਿਕਾਸ ਅਤੇ ਪੰਚਾਇਤਾਂ (ਸਰਦਾਰ ਜਸਜੀਤ ਸਿੰਘ **ਰੰਧਾਵਾ)** : ਮਾਨਯੋਗ ਸਪੀਕਰ ਸਾਹਿਬ, ਕਸਬਾ ਤਲਵੰਡੀ ਸਾਬੋ ਦੀ ਜਲ ਸਪਲਾਈ

ਸਕੀਮ ਪਿੰਡ ਦੀ ਪੰਚਾਇਤ ਨੂੰ ਮਿਤੀ 11.3.2004 ਨੂੰ ਸੌਂਪ ਦਿਤੀ ਗਈ ਸੀ ਅਤੇ ਉਸ ਸਮੇਂ ਤੋਂ ਇਹ ਸਕੀਮ ਪਿੰਡ ਦੀ ਪੰਚਾਇਤ ਵਲੋਂ ਹੀ ਚਲਾਈ ਜਾ ਰਹੀ ਹੈ। ਆਮ ਤੌਰ ਤੇ ਪਾਣੀ ਦੀ ਸਪਲਾਈ 8 ਘੰਟਿਆਂ ਲਈ ਦਿਤੀ ਜਾਂਦੀ ਹੈ। ਮਈ ਦੇ ਮਹੀਨੇ ਵਿਚ 3 ਦਿਨਾਂ ਲਈ ਅਤੇ ਜੂਨ ਦੇ ਮਹੀਨੇ ਵਿਚ 13 ਦਿਨਾਂ ਅਤੇ 3 ਦਿਨਾਂ ਲਈ ਨਹਿਰ ਵਿੱਚ ਪਾਣੀ ਦੀ ਬੰਦੀ ਹੋਣ ਕਾਰਨ ਆਰਜ਼ੀ ਤੌਰ ਤੇ ਪੀਣ ਵਾਲੇ ਪਾਣੀ ਦੀ ਥੁੜ੍ਹ ਆ ਗਈ ਸੀ। ਬੰਦੀ ਦੇ ਕਾਰਨ ਟੈਂਕਾਂ ਵਿੱਚ ਨਹਿਰੀ ਪਾਣੀ ਨਾ ਆਉਣ ਕਾਰਨ ਮਿਤੀ 5.6.04 ਤੋਂ ਪੀਣ ਵਾਲੇ ਪਾਣੀ ਦੀ ਸਪਲਾਈ ਲਿਮਟਿਡ ਮਾਤਰਾ ਵਿੱਚ ਹਰ ਰੋਜ਼ 4 ਘੰਟਿਆਂ ਲਈ ਦਿਤੀ ਜਾ ਰਹੀ ਹੈ।

ਹੁਣ ਨਹਿਰ ਵਿਚ ਪਾਣੀ ਦੀ ਸਪਲਾਈ ਸ਼ੁਰੂ ਹੋ ਚੁੱਕੀ ਹੈ ਅਤੇ ਰਾਅ ਵਾਟਰ ਆਉਣ ਲੱਗ ਗਿਆ ਹੈ। ਹੁਣ ਪਰਾਬਲਮ ਨਹੀਂ ਆਵੇਗੀ। ਨਹਿਰਬੰਦੀ ਮਿਤੀ 26.5.2004 ਤੋਂ 28.5.2004 ਤੱਕ ਰਹੀ ਸੀ। ਫਿਰ ਮਿਤੀ 2.6.2004 ਤੋਂ 14.6.2004 ਤੱਕ ਬੰਦੀ ਰਹੀ ਅਤੇ ਫਿਰ 18.6.2004 ਤੋਂ 20.6.2004 ਤੱਕ ਬੰਦੀ ਰਹੀ। ਇਕੱਲੇ ਜੂਨ ਵਿੱਚ 16 ਦਿਨ ਪਾਣੀ ਬੰਦ ਹੋਣ ਦੀ ਪਰਾਬਲਮ ਆਈ। ਪਰ ਇਹ ਸਪਲਾਈ ਰੈਗੂਲਰਾਈਜ਼ ਕਰ ਦਿੱਤੀ ਗਈ ਹੈ ਔਰ ਦੋ ਤਿੰਨ ਦਿਨ ਤੱਕ ਪੂਰਨ ਤੌਰ ਤੇ ਰੈਗੂਲੇਰਾਈਜ਼ ਹੋ ਜਾਵੇਗੀ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ਮਾਨਯੋਗ ਸਪੀਕਰ ਸਾਹਿਬ, ਜਿਵੇਂ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਬੰਦੀ ਆ ਗਈ ਸੀ ਔਰ ਇਸ ਕਰਕੇ 25-26 ਦਿਨ ਪਾਣੀ ਨਹੀਂ ਮਿਲਿਆ। ਮਾਨਯੋਗ ਸਪੀਕਰ ਸਾਹਿਬ, ਇਹ ਕੋਈ 25-26 ਦਿਨ ਦੀ ਗੱਲ ਨਹੀਂ, ਇੱਥੇ ਵੈਸੇ ਵੀ ਕਾਫੀ ਪਰਾਬਲਮ ਹੈ। ਜਦੋਂ ਸੀ.ਐਮ. ਸਾਹਿਬ ਗਵਰਨਰ ਐਡਰੈਸ ਦੇ ਜਵਾਬ ਵਿੱਚ ਬੋਲੇ ਸੀ ਤਾਂ ਉਨ੍ਹਾਂ ਨੇ ਜ਼ਿਕਰ ਕੀਤਾ ਸੀ ਕਿ ਤਲਵੰਡੀ ਸਾਬੋ ਦਾ ਜੋ ਗਰਾਊਂਡ ਵਾਟਰ ਹੈ, ਨਿਚਲਾ ਪਾਣੀ ਹੈ, ਇਹ ਪੀਣ ਯੋਗ ਨਹੀਂ ਹੈ। ਮਾਨਯੋਗ ਸਪੀਕਰ ਸਾਹਿਬ, ਅਸੀਂ ਕੈਨਾਲ ਵਾਟਰ ਤੇ ਡਿਪੈਂਡ ਕਰਦੇ ਹਾਂ। ਤਲਵੰਡੀ ਸਾਬੋ ਇੱਕ ਇਤਿਹਾਸਿਕ ਜਗ੍ਹਾ ਹੈ ਔਰ ਉਥੇ ਘੱਟੋ ਘੱਟ 25000 ਤਾਂ ਸਿਰਫ ਪਿੰਡ ਦੀ ਹੀ ਆਬਾਦੀ ਹੈ। ਇਸ ਤੋਂ ਇਲਾਵਾ ਹਰ ਰੋਜ਼ ਕਿੰਨੇ ਹੀ ਸ਼ਰਧਾਲੂ ਉਥੇ ਆਉਂਦੇ ਜਾਂਦੇ ਹਨ ਜਿਸ ਕਰਕੇ ਉਥੇ ਪਾਣੀ ਦੀ ਪਰਾਬਲਮ ਰਹਿੰਦੀ ਹੈ। ਮੌਜੂਦਾ ਵਾਟਰ ਵਰਕਸ ਦੀ ਕਪੈਸਿਟੀ ਸਿਰਫ ਪੰਜ ਹਜ਼ਾਰ ਬੰਦਿਆਂ ਨੂੰ ਫੀਡ ਕਰਨ ਦੀ ਹੈ। ਬਾਦਲ ਸਾਹਿਬ ਨੇ ਆਪਣੇ ਸਮੇਂ ਵਿੱਚ ਇੱਕ ਸਕੀਮ ਬਣਾਈ ਸੀ ਔਰ ਨਵੇਂ ਵਾਟਰ ਵਰਕਸ ਵਾਸਤੇ 3 ਕਰੋੜ 87 ਲੱਖ ਰੁਪਏ ਰੱਖੇ ਸਨ। ਉਸ ਉਪਰੰਤ ਇਹ ਸਕੀਮ ਡਾਊਨ ਸਾਈਜ਼ ਕਰਕੇ 92 ਲੱਖ ਦੀ ਕਰ ਦਿੱਤੀ ਗਈ। ਨਵਾਂ ਵਾਟਰ ਵਰਕਸ ਸ਼ੁਰੂ ਹੋ ਗਿਆ ਪਰ ਉਥੇ ਕੁਝ ਪੈਸੇ ਲੱਗਣੇ ਸਨ ਔਰ ਸੀ. ਐਮ. ਪੰਜਾਬ ਨੇ 34 ਕਰੋੜ 25 ਲੱਖ ਰੁਪਏ ਦਿੱਤੇ ਸਨ ਪਰ ਉਹ ਪੈਸੇ ਹਾਲੇ ਨਹੀਂ ਲੱਗੇ। ਦੂਜੀ ਗੱਲ ਇਹ ਕਿ ਨਵੇਂ ਪ੍ਰਾਜੈਕਟ ਤਹਿਤ 58.2 ਲੱਖ ਰੁਪਏ ਲੱਗਣੇ ਸਨ। ਇਸ 58.2 ਲੱਖ ਨਾਲ ਨਵਾਂ ਵਾਟਰ ਵਰਕਸ ਚੱਲਣਾ ਹੈ ਜਿਸ ਨੇ ਵੀਹ ਹਜ਼ਾਰ ਬੰਦਿਆਂ ਨੂੰ ਫੀਡ ਕਰਨਾ ਹੈ। ਅੱਜ ਹਾਲਾਤ ਇਹ ਹੈ ਕਿ ਹਰਿਆਣਾ ਨੇੜੇ ਹੋਣ ਕਾਰਨ ਸਾਨੂੰ ਉਥੋਂ 500/- ਰੁਪਏ ਜਾਂ 1000/- ਰੁਪਏ ਤੇ ਪੀਣ ਵਾਲੇ ਪਾਣੀ ਦੇ ਟੈਂਕਰ ਲਿਆਉਣੇ ਪੈਂਦੇ ਹਨ। ਹਾਲਤ ਕਾਫੀ ਖਰਾਬ ਹੈ। ਇਸ ਲਈ ਪਹਿਲੇ ਵਾਟਰ ਵਰਕਸ ਲਈ 34 ਲੱਖ ਰੁਪਿਆ ਤੇ ਨਵੇਂ ਵਾਟਰ ਵਰਕਸ ਲਈ ਜੋ 58.2 ਲੱਖ ਰੁਪਿਆ

[ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ]

ਮਿਲ ਜਾਵੇ ਤਾਂ ਪਾਣੀ ਮਿਲਣਾ ਸ਼ੁਰੂ ਹੋ ਜਾਵੇਗਾ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਇਹ ਪੈਸਾ ਕਦੋਂ ਤੱਕ ਰਿਲੀਜ਼ ਹੋ ਜਾਵੇਗਾ ?

**ਰਾਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਰਿਪਬਲਿਕ ਆਫ ਯੂਰਗੋ ਨੇ ਜੂਨ, 2002 ਵਿੱਚ ਤਲਵੰਡੀ ਸਾਬੋ ਵਿਖੇ ਇੱਕ ਫਿਲਟਰੇਸ਼ਨ ਪ੍ਰਲਾਂਟ ਲਗਾਇਆ ਹੈ ਜਿਸ ਦੀ ਕਪੈਸਿਟੀ ਤਿੰਨ ਲੱਖ ਲੀਟਰ ਪਰ ਡੇਅ ਹੈ। ਇਹ ਅੱਛਾ ਕੰਮ ਹੋ ਰਿਹਾ ਹੈ। ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਹੈ, ਨਵੇਂ ਟਰੀਟਮੈਂਟ ਪਲਾਂਟ ਵਾਸਤੇ ਸਾਡੇ ਕੋਲ ਪੈਸਾ ਪਹੁੰਚ ਗਿਆ ਹੈ ਔਰ ਅਸੀਂ ਇਨਸਟਾਲਮੈਂਟਸ ਦੇ ਵਿੱਚ ਕੰਮ ਸ਼ੁਰੂ ਕਰਵਾ ਦੇਣਾ ਹੈ। ਇਸ ਸਬੰਧੀ ਟੈਂਡਰ ਹੋ ਚੁੱਕੇ ਹਨ। ਇਸ ਤੋਂ ਇਲਾਵਾ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਰਿਪਬਲਿਕ ਆਫ ਯੂਰਗੋ ਵਲੋਂ 20 ਹੋਰ ਫਿਲਟਰੇਸ਼ਨ ਪਲਾਂਟ ਪੰਜਾਬ ਵਿਚ ਆ ਰਹੇ ਹਨ ਅਤੇ ਇਨ੍ਹਾਂ 20 ਫਿਲਟਰੇਸ਼ਨ ਪਲਾਂਟਾ ਵਿਚੋਂ ਅਸੀਂ ਤਲਵੰਡੀ ਸਾਬੋ ਲਈ ਵੀ 2 ਫਿਲਟਰੇਸ਼ਨ ਪਲਾਂਟ ਪਰਪੋਜ਼ ਕੀਤੇ ਹਨ ਕਿਉਂਕਿ ਤਲਵੰਡੀ ਸਾਬੋ ਇੱਕ ਹਿਸਟੋਰੀਕਲ ਟਾਊਨ ਹੈ। ਸਾਡਾ ਤਖਤ ਸਾਹਿਬ ਹੈ। ਇਸ ਕਰਕੇ ਅਸੀਂ ਜਲਦੀ ਤੋਂ ਜਲਦੀ ਇਹ ਪ੍ਰਾਜੈਕਟ ਸ਼ੁਰੂ ਕਰਵਾ ਦੇਵਾਂਗੇ।

---

## RESOLUTION RE. RECOMMENDATION TO THE STATE GOVERNMENT TO TAKE EFFECTIVE STEPS TO CONTROL THE GROWING INCIDENCE OF FOOD ADULTERATION IN THE STATE BY ENSURING STRICT IMPLEMENTATION OF EXISTING LAWS

**MR. SPEAKER :** Yes, Mr. Raj Kumar Gupta.

**Shri Raj Kumar Gupta :** Sir, I beg to move—

"This House recommends to the State Government to take effective steps to control the growing incidence of food adulteration in the State by ensuring strict implementation of existing laws."

**MR. SPEAKER :** Motion moved—

"This House recommends to the State Government to take effective steps to control the growing incidence of food adulteration in the State by ensuring strict implementation of existing laws."

(Discussion)

ਸ੍ਰੀ ਰਾਜ ਕੁਮਾਰ ਗੁਪਤਾ (ਜਲੰਧਰ ਕੇਂਦਰੀ) : ਮਾਨਯੋਗ ਸਪੀਕਰ ਸਾਹਿਬ, ਅੱਜ ਕੱਲ੍ਹ ਦੇ ਦੌਰ ਵਿਚ ਜੋ ਮਿਲਾਵਟ ਦਾ ਕੰਮ ਹੈ, ਉਹ ਬੜੇ ਜ਼ੋਰਾਂ ਤੇ ਹੈ । ਹਰ ਆਦਮੀ ਜੋ ਕੰਮ ਕਰਨ ਵਾਲਾ ਹੈ, ਉਹ ਪੈਸੇ ਦੀ ਹੋੜ੍ਹ ਵਿਚ ਲੱਗਿਆ ਹੋਇਆ ਹੈ । ਖਾਣ ਪੀਣ ਵਾਲੀਆਂ ਚੀਜ਼ਾਂ ਦੇ ਮੁਤੱਲਕ ਸਰਕਾਰ ਵੱਲੋਂ ਕੋਈ ਮੁਕੰਮਲ ਪ੍ਰਬੰਧ ਨਹੀਂ ਹੈ । ਬਹੁਤ ਸਾਰੀਆਂ ਚੀਜ਼ਾਂ ਇਸ ਅਡੱਲਟਰੇਸ਼ਨ ਦੇ ਥੱਲੇ ਆਉਂਦੀਆਂ ਹਨ । ਚਾਹੇ ਵੈਂਡਰ ਹੈ, ਉਸ ਦੀ ਵੀ ਅਗਰ ਕੋਈ ਚੀਜ਼ ਠੀਕ ਨਾ ਹੋਵੇ, ਤਾਂ ਉਹ ਵੀ ਇਸ ਐਕਟ ਦੇ ਥੱਲੇ ਆਉਂਦੀ ਹੈ । ਬਹੁਤ ਸਾਰੀਆਂ ਚੀਜ਼ਾਂ ਦੀ ਪੈਕੇਜਿੰਗ ਠੀਕ ਨਾ ਹੋਵੇ ਜਾਂ ਗੰਦੀ ਜਗ੍ਹਾ ਤੇ ਰੱਖੀਆਂ ਹੋਣ ਜਾਂ ਗਿੱਲੀ ਜਗ੍ਹਾ ਤੇ ਰੱਖੀਆਂ ਹੋਣ ਜਾਂ ਜਿਸ ਦੇ ਵਿੱਚ ਰੱਖੀਆਂ ਹੋਣ,

*11.06 ਵਜੇ ਪੂਰਵ ਦੁਪਹਿਰ | (ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਉਹ ਬਰਤਨ ਹੀ ਗੰਦਾ ਹੋਵੇ ਜਾਂ ਜਾਨਵਰ ਹੀ ਬਿਮਾਰ ਹੋਵੇ, ਉਹ ਇਸ ਐਕਟ ਦੇ ਥੱਲੇ ਆਉਂਦੀਆਂ ਹਨ । ਹੋਰ ਚੀਜ਼ਾਂ ਵਿੱਚ ਸਟੈਂਡਰਡ ਕਲਰ ਨਾ ਇਸਤੇਮਾਲ ਕੀਤੇ ਜਾਣ ਔਰ ਜਿਹੜੇ ਸਾਡੇ ਹਲਵਾਈ ਹਨ, ਉਨ੍ਹਾਂ ਵੱਲੋਂ ਸਫਾਈ ਨਾ ਕੀਤੀ ਜਾਵੇ ਜਾਂ ਸਮਾਨ ਨੂੰ ਅੱਛੇ ਢੰਗ ਨਾਲ ਨਾ ਰੱਖਿਆ ਜਾਵੇ ਤਾਂ ਇਨ੍ਹਾਂ ਸਾਰੀਆਂ ਚੀਜ਼ਾਂ ਵਿੱਚ ਜ਼ਹਿਰ ਪੈਦਾ ਹੁੰਦੀ ਹੈ ਅਤੇ ਇਨਸਾਨ ਵਾਸਤੇ ਉਹ ਖਤਰਨਾਕ ਹਨ । ਅੱਜ ਕੱਲ੍ਹ ਸਿਸਟਮ ਇਸ ਤਰ੍ਹਾਂ ਦਾ ਚੱਲਿਆ ਹੈ ਕਿ ਜਿਹੜੀਆਂ ਅਸੀਂ ਪਾਣੀ ਦੀਆਂ ਬੋਤਲਾਂ ਲੈਂਦੇ ਹਾਂ, ਜਿਹੜਾ ਮਿਨਰਲ ਵਾਟਰ ਸਾਨੂੰ ਵੇਚਿਆ ਜਾਂਦਾ ਹੈ, ਉਹ ਵੀ ਠੀਕ ਨਹੀਂ ਹੈ । ਲੋਕ ਉਥੋਂ ਹੀ ਪਾਣੀ ਭਰ ਕੇ ਦੇ ਦਿੰਦੇ ਹਨ । ਕਈ ਲੋਕ ਟਰੇਨਾਂ ਦੇ ਅੰਦਰੋਂ ਹੀ ਪਾਣੀ ਭਰ ਕੇ ਵੇਚਦੇ ਹਨ, ਜਿਸ ਦਾ ਸਿਹਤ ਵਾਸਤੇ ਕਾਫੀ ਨੁਕਸਾਨ ਹੁੰਦਾ ਹੈ । ਬਹੁਤ ਸਾਰੀਆਂ ਚੀਜ਼ਾਂ ਚਾਹੇ ਉਹ ਕੱਟੀਆਂ ਹੋਈਆਂ ਹੋਣ, ਚਾਹੇ ਨੰਗੀਆਂ ਹੋਣ ਔਰ ਚਾਹੇ ਅੱਜ ਕਲ੍ਹ ਪੈਸਟੀਸਾਈਡ ਦਵਾਈਆਂ ਛਿੜਕੀਆਂ ਹੋਈਆਂ ਹੁੰਦੀਆਂ ਹਨ, ਉਹ ਸਬਜ਼ੀਆਂ ਸਾਫ-ਸੁਥਰੀਆਂ ਧੋ ਕੇ ਇਸਤੇਮਾਲ ਨਾ ਕੀਤੀਆਂ ਜਾਣ, ਇਨ੍ਹਾਂ ਸਾਰੇ ਕੰਮਾਂ ਵਾਸਤੇ ਇਹ ਐਕਟ ਹੈ । ਚਾਹੇ ਸਮਾਨ ਵੇਚਣ ਵਾਲਾ ਕੂੜੇ ਦੇ ਢੇਰ ਕੋਲ ਬੈਠਾ ਹੋਵੇ, ਇਸ ਦਾ ਸਾਰਾ ਪ੍ਰਬੰਧ ਸਰਕਾਰ ਦੇ ਅਦਾਰਿਆਂ ਨੂੰ ਕਰਨਾ ਚਾਹੀਦਾ ਹੈ । ਜੇ ਕੀਤਾ ਨਹੀਂ ਜਾ ਸਕਦਾ ਤਾਂ ਉਸ ਦਾ ਕਾਰਨ ਇਹ ਹੈ ਕਿ ਇਹ ਸੈਂਪਲ ਭਰਨ ਦਾ ਜੋ ਕੰਮ ਹੈ ਅਤੇ ਐਕਸ਼ਨ ਲੈਣ ਦਾ ਜੋ ਕੰਮ ਹੈ, ਇਸ ਸਬੰਧੀ ਜੋ ਪਾਵਰਜ਼ ਹਨ, ਉਹ ਸਿਵਲ ਸਰਜਨ ਨੂੰ ਹਨ । ਸਿਵਲ ਸਰਜਨ ਸਾਹਿਬ ਕੋਲ ਕੋਈ ਇੰਨੇ ਡਾਕਟਰ ਨਹੀਂ ਹੁੰਦੇ । ਉਹ ਕਦੇ ਕਦੇ ਟੀਮ ਬਣਾ ਕੇ ਸੈਂਪਲ ਭਰਨ ਵਾਸਤੇ ਭੇਜਦੇ ਹਨ । ਗੌਰਮਿੰਟ ਦੇ ਰਿਕਾਰਡ ਮੁਤਾਬਿਕ ਜਿੰਨੇ ਅੱਜ ਤੱਕ ਸੈਂਪਲ ਭਰੇ ਹਨ, ਉਨ੍ਹਾਂ ਵਿੱਚੋਂ ਮੇਰੇ ਖਿਆਲ ਦੇ ਮੁਤਾਬਿਕ 3000 ਤੋਂ ਉਪਰ ਸੈਂਪਲ ਭਰੇ ਹਨ ਔਰ ਸਿਰਫ 10 ਆਦਮੀਆਂ ਨੂੰ ਹੀ ਸਜ਼ਾ ਹੋਈ ਹੈ । ਇਸ ਕਰਕੇ ਇਸ ਕਾਨੂੰਨ ਵਿਚ ਸੋਧ ਕਰਨ ਦੀ ਵੀ ਜ਼ਰੂਰਤ ਹੈ ਔਰ ਸਾਨੂੰ ਸਖ਼ਤੀ ਨਾਲ ਇਸ ਤੇ ਅਮਲ ਕਰਨ ਦੀ ਵੀ ਜ਼ਰੂਰਤ ਹੈ । ਅਗਰ ਇਸ ਤੇ ਕਾਬੂ ਪਾਉਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਜਿਥੇ ਸਿਵਲ ਸਰਜਨ ਨੂੰ ਇਹ

[ਸ਼੍ਰੀ ਰਾਜ ਕੁਮਾਰ ਗੁਪਤਾ]

ਪਾਵਰਾਂ ਦਿੱਤੀਆਂ ਹੋਈਆਂ ਹਨ, ਜਿਵੇਂ ਪਹਿਲਾਂ ਮਿਊਸਿਪੈਲਟੀਆਂ ਜਾਂ ਮਿਊਸਿਪਲ ਕਾਰਪੋਰੇਸ਼ਨਾਂ ਨੂੰ ਵੀ ਸੈਂਪਲ ਭਰਨ ਦੀਆਂ ਅਤੇ ਸੈਨੀਟੇਸ਼ਨ ਦੇ ਮੁਤੱਲਕ ਇਸ ਦੀ ਦੇਖਭਾਲ ਕਰਨ ਦੀਆਂ ਪਾਵਰਾਂ ਮਿਲੀਆਂ ਹੋਈਆਂ ਸੀ ਔਰ ਮਿਊਸਿਪੈਲਟੀਆਂ ਦੇ ਅੰਦਰ ਚੀਫ ਸੈਨੇਟਰੀ ਇੰਸਪੈਕਟਰ ਆਪ ਡਿਸਟ੍ਰਿਕਟ ਮੈਜਿਸਟਰੇਟ ਨੂੰ ਨਾਲ ਲੈ ਕੇ ਸੈਂਪਲ ਭਰਿਆ ਕਰਦਾ ਸੀ। ਹੈਲਥ ਅਫਸਰ, ਮੈਡੀਕਲ ਹੈਲਥ ਅਫਸਰ ਦੀਆਂ ਮਿਊਸਿਪਲ ਕਾਰਪੋਰੇਸ਼ਨ ਅਤੇ ਮਿਉਂਸਿਪੈਲਟੀਆਂ ਵਿੱਚ ਜਿਹੜੀਆਂ ਖਾਲੀ ਪੋਸਟਾਂ ਪਈਆਂ ਹਨ, ਉਹ ਵੀ ਭਰਨੀਆਂ ਚਾਹੀਦੀਆਂ ਹਨ ਤਾਂ ਕਿ ਇਹ ਕੰਮ ਉਨ੍ਹਾਂ ਦੇ ਸਪੁੱਰਦ ਕੀਤਾ ਜਾ ਸਕੇ ਔਰ ਉਹ ਬਾਖੂਬੀ ਨਾਲ ਧਿਆਨ ਰੱਖ ਸਕਣ। ਸਿਵਲ ਸਰਜਨ ਕੋਲ ਘੱਟ ਗਿਣਤੀ ਵਿੱਚ ਡਾਕਟਰ ਹੋਣ ਕਰਕੇ ਇਹ ਕੰਮ ਅਧੂਰਾ ਹੈ ਅਤੇ ਉਹ ਲੋਕ ਜਿਹੜੇ ਮਿਲਾਵਟ ਕਰਕੇ ਚੀਜ਼ਾਂ ਵੇਚਦੇ ਹਨ ਉਨ੍ਹਾਂ ਨੂੰ ਕਿਸੇ ਕਿਸਮ ਦਾ ਡਰ ਨਹੀਂ ਰਹਿੰਦਾ। ਮੈਂ ਇਹ ਗੱਲ ਕਹਿਣ ਤੋਂ ਵੀ ਹਿਚਕਾਉਂਦਾ ਨਹੀਂ ਕਿ ਜਿਹੜੇ ਲੋਕ ਇਹ ਕੰਮ ਕਰਦੇ ਹਨ, ਚਾਹੇ ਉਹ ਦੁੱਧ ਦਾ ਕੰਮ ਕਰਦੇ ਹਨ, ਕਿਉਂਕਿ ਅੱਜ ਕਲ੍ਹ ਬਹੁਤ ਸਾਰਾ ਸਿੰਥੈਟਿਕ ਦੁੱਧ ਬਣਦਾ ਹੈ, ਚਾਹੇ ਉਹ ਵੈਜੀਟੇਬਲ ਆਇਲ ਦਾ ਕੰਮ ਕਰਦਾ ਹੈ, ਚਾਹੇ ਉਹ ਮੱਖਣ ਦਾ ਕੰਮ ਕਰਦਾ ਹੈ, ਚਾਹੇ ਘਿਉ ਦਾ ਕੰਮ ਕਰਦਾ ਹੈ। ਅੱਜ ਹਰ ਚੀਜ਼ ਦੇ ਵਿਚ ਮਿਲਾਵਟ ਪਾਈ ਜਾ ਰਹੀ ਹੈ ਔਰ ਜਿਨ੍ਹਾਂ ਦੀ ਜ਼ਿੰਮੇਵਾਰੀ ਹੈ ਜਿਨ੍ਹਾਂ ਕੋਲ, ਇਸ ਦੀ ਰੋਕਥਾਮ ਕਰਨ ਲਈ ਪਾਵਰ ਹੈ ਔਰ ਉਹ ਉਸ ਦਾ ਇਸਤੇਮਾਲ ਨਾ ਕਰਦੇ ਹੋਏ, ਉਹ ਲੋਕਾਂ ਦੇ ਕੋਲੋਂ ਮਹੀਨਾ ਵਸੂਲ ਕਰਦੇ ਹਨ ਔਰ ਫਿਰ ਉਹ ਬਿਨਾਂ ਕਿਸੇ ਡਰ ਤੋਂ ਕੰਮ ਕਰਦੇ ਹਨ। ਪੰਜਾਬ ਦੇ ਵਿੱਚ ਵੇਰਕਾ ਘੀ ਦੇ ਵਾਸਤੇ ਇੱਕ ਟੀਮ ਵਲੋਂ ਕਈ ਦੁਕਾਨਾਂ ਦੇ ਉਤੇ ਛਾਪਾ ਮਾਰਿਆ ਗਿਆ ਸੀ ਤਾਂ ਉਦੋਂ ਇਹ ਗੱਲ ਸਾਹਮਣੇ ਆਈ ਸੀ ਕਿ ਉਨ੍ਹਾਂ ਦੁਕਾਨਾਂ ਵਲੋਂ ਨਕਲੀ ਘਿਉ ਦੇ ਲੇਬਲ ਲਗਾ ਕੇ ਵੇਚੇ ਜਾ ਰਹੇ ਸਨ। ਅਸਲੀਅਤ ਇਹ ਹੈ ਕਿ ਕੁਝ ਚੀਜ਼ਾਂ ਨਕਲੀ ਹਨ ਔਰ ਉਨ੍ਹਾਂ ਦੇ ਉਪਰ ਨਕਲੀ ਲੇਬਲ, ਉਹੋ ਜਿਹੀ ਸ਼ਕਲ ਬਣਾ ਕੇ, ਉਹੋ ਜਿਹੀ ਰੂਪ ਰੇਖਾ ਤਿਆਰ ਕਰਕੇ ਗਲਤ ਚੀਜ਼ਾਂ ਵੇਚੀਆਂ ਜਾ ਰਹੀਆਂ ਹਨ। ਇਸ ਦੇ ਲਈ ਜ਼ਰੂਰੀ ਹੈ ਕਿ ਇਸ ਦੀ ਰੋਕਥਾਮ ਕੀਤੀ ਜਾਵੇ ਔਰ ਇਸਦੇ ਲਈ ਜੋ ਕਾਨੂੰਨ ਹੈ, ਉਸ ਵਿੱਚ ਸੋਧ ਕਰਨ ਦੀ ਲੋੜ ਹੈ ਔਰ ਇਹ ਪਾਵਰਾਂ ਮਿਉਂਸਿਪਲ ਕਾਰਪੋਰੇਸ਼ਨਾਂ ਔਰ ਸੈਨੇਟਰੀ ਇੰਸਪੈਕਟਰਾਂ ਦੀਆਂ ਪੋਸਟਾਂ ਭਰ ਕੇ, ਉਨ੍ਹਾਂ ਨੂੰ ਦਿੱਤੀਆਂ ਜਾਣ। ਉਹੀ ਇਸ ਚੀਜ਼ ਦੀ ਦੇਖਭਾਲ ਕਰ ਸਕਦੇ ਹਨ। ਇਹ ਜੋ ਚੀਜ਼ਾਂ ਵੇਚੀਆਂ ਜਾ ਰਹੀਆਂ ਹਨ ਇਹ ਇਨਸਾਨ ਦੇ ਵਾਸਤੇ ਬਹੁਤ ਖਤਰਨਾਕ ਹਨ ਤੇ ਇਨ੍ਹਾਂ ਤੇ ਕਾਬੂ ਪਾਇਆ ਜਾਣਾ ਚਾਹੀਦਾ ਹੈ, ਨਹੀਂ ਤਾਂ ਫਿਰ ਕਈ ਤਰ੍ਹਾਂ ਦੀਆਂ ਬਿਮਾਰੀਆਂ, ਜਿਵੇਂ ਹੁਣੇ ਹੁਣੇ ਡਾਇਰੀਆ ਜਿਹੜਾ ਕਿ ਗੰਦੇ ਪਾਣੀ ਦੇ ਪੀਣ ਆਦਿ ਨਾਲ ਹੁੰਦਾ ਹੈ, ਫੈਲਿਆ ਹੋਇਆ ਹੈ। ਇਸ ਦੀ ਜ਼ਿੰਮੇਵਾਰੀ ਹੈਲਥ ਅਫਸਰ ਤੇ ਨਾਲ ਹੀ ਡਾਕਟਰ ਦੀ ਹੋਵੇ ਔਰ ਕਾਰਪੋਰੇਸ਼ਨਾਂ ਨੂੰ ਪਾਵਰਾਂ ਦੇ ਕੇ ਉਨ੍ਹਾਂ ਉੱਤੇ ਵੀ ਜ਼ਿੰਮੇਵਾਰੀ ਪਾਈਏ ਤਾਂ ਇਸ ਦੀ ਰੋਕਥਾਮ ਹੋ ਸਕਦੀ ਹੈ, ਉਹ ਵੀ ਇਸ ਦਾ ਬੰਦੋਬਸਤ ਕਰ ਸਕਦੇ ਹਨ। ਕਿਉਂਕਿ ਬਹੁਤ ਸਾਰੀਆਂ ਬਿਮਾਰੀਆਂ ਫੈਲ ਜਾਂਦੀਆਂ ਹਨ, ਕਦੇ ਡੇਂਗੂ ਦੀ ਬਿਮਾਰੀ ਫੈਲ ਜਾਂਦੀ ਹੈ ਜਾਂ ਫਿਰ ਕਦੇ ਹੋਰ ਕੋਈ ਬਿਮਾਰੀ ਫੈਲ ਜਾਂਦੀ ਹੈ। ਇਸ ਦਾ ਕਾਰਨ ਇਹੀ ਹੈ ਕਿ ਇਨ੍ਹਾਂ ਬਿਮਾਰੀਆਂ ਦੀ ਰੋਕਥਾਮ ਵਾਸਤੇ ਸਾਡੇ ਕੋਲ ਪ੍ਰਾਪਰ ਇੰਤਜ਼ਾਮ ਨਹੀਂ ਹੈ। ਨਾ ਹੀ ਸਿਵਲ ਹਸਪਤਾਲਾਂ ਦੇ ਕੋਲ ਔਰ ਨਾ ਹੀ ਕਾਰਪੋਰੇਸ਼ਨਾਂ ਦੇ ਕੋਲ ਇਸ ਤਰ੍ਹਾਂ ਇੰਤਜ਼ਾਮ

ਹਨ । ਸਾਰੇ ਪੰਜਾਬ ਦੇ ਵਿੱਚ 17 ਜ਼ਿਲ੍ਹੇ ਹਨ ਔਰ ਸਿਰਫ 7 ਡਰੱਗ ਇੰਸਪੈਕਟਰ ਹਨ । ਪੰਜਾਬ ਦੇ ਵਿੱਚ ਲੱਗਭਗ ਦੋ ਹਜ਼ਾਰ ਕੈਮਿਸਟ ਦੀਆਂ ਦੁਕਾਨਾਂ ਹਨ ਔਰ 350 ਮੈਨੂਫੈਕਚਰਿੰਗ ਯੂਨਿਟਸ ਹਨ । ਇਨ੍ਹਾਂ ਸਾਰਿਆਂ ਦੇ ਉਤੇ ਚੈਕ ਉਹ ਕਿਸ ਤਰ੍ਹਾਂ ਰੱਖ ਸਕਦੇ ਹਨ ? ਇਸ ਕਰਕੇ ਇਹ ਜੋ ਕਮੀ ਹੈ, ਇਨ੍ਹਾਂ ਦੀਆਂ ਪੋਸਟਾਂ ਭਰ ਕੇ ਇਹ ਕੰਮ ਕੀਤਾ ਜਾਣਾ ਚਾਹੀਦਾ ਹੈ । 1978 ਦੇ ਵਿੱਚ ਰਾਜੀਵ ਗਾਂਧੀ ਦੇ ਵੇਲੇ ਇੱਕ ਹਸਤੀ ਕਮਿਸ਼ਨ ਬਣਿਆ ਸੀ, ਜਿਸ ਦੀ ਰਿਪੋਰਟ 1983 ਦੇ ਵਿੱਚ ਆਈ ਸੀ ।...

**ਸਰਦਾਰ ਤੋਤਾ ਸਿੰਘ** : ਮਾਨਯੋਗ ਡਿਪਟੀ ਸਪੀਕਰ ਸਾਹਿਬ, 1978 ਦੇ ਵਿਚ ਸ੍ਰੀ ਰਾਜੀਵ ਗਾਂਧੀ ਕਿਥੇ ਆ ਗਏ ਹਨ, ਇਹ ਜਾਣਕਾਰੀ ਠੀਕ ਕਰਵਾ ਲਵੋ ।

**ਮਾਨਯੋਗ ਡਿਪਟੀ ਸਪੀਕਰ** : ਇਨ੍ਹਾਂ ਨੂੰ ਇੰਦਰਾ ਗਾਂਧੀ ਕਹਿਣਾ ਚਾਹੀਦਾ ਸੀ ।

**ਸ੍ਰੀ ਰਾਜ ਕੁਮਾਰ ਗੁਪਤਾ** : 1978 ਦੇ ਵਿੱਚ ਹਸਤੀ ਕਮਿਸ਼ਨ ਬੈਠਿਆ ਸੀ ਔਰ ਉਸ ਦੀ ਰਿਪੋਰਟ ਰਾਜੀਵ ਜੀ ਵੇਲੇ, 1983 ਵਿਚ ਆਈ ਸੀ । ਉਸ ਵਿਚ ਇਹ ਕਿਹਾ ਗਿਆ ਸੀ ਕਿ 200 ਕੈਮਿਸਟਾਂ ਦੇ ਲਈ ਇਕ ਡਰੱਗ ਇੰਸਪੈਕਟਰ ਹੋਵੇ ਔਰ 25 ਮੈਨੂਫੈਕਚਰਿੰਗ ਯੂਨਿਟਾਂ ਦੇ ਲਈ ਇੱਕ ਡਰੱਗ ਇੰਸਪੈਕਟਰ ਚਾਹੀਦਾ ਹੈ । ਇਹ ਰਿਪੋਰਟ ਰਾਜੀਵ ਗਾਂਧੀ ਜੀ ਵੇਲੇ ਆਈ ਸੀ । ਮੇਰਾ ਖਿਆਲ ਹੈ ਕਿ ਉਸ ਨੂੰ ਲਾਗੂ ਨਹੀਂ ਕੀਤਾ ਗਿਆ । ਇਸ ਵੇਲੇ ਡਰੱਗ ਇੰਸਪੈਕਟਰਾਂ ਦੀ ਕਮੀ, ਸੈਨੇਟਰੀ ਇੰਸਪੈਕਟਰਾਂ, ਹੈਲਥ ਅਫਸਰਾਂ ਦੀਆਂ ਬਹੁਤ ਆਸਾਮੀਆਂ ਖਾਲੀ ਹਨ ਔਰ ਮਿਊਂਸਿਪਲ ਕਾਰਪੋਰੇਸ਼ਨਾਂ/ਕਮੇਟੀਆਂ ਨੂੰ ਪਾਵਰਜ਼ ਨਹੀਂ ਦਿੱਤੀਆਂ ਹੋਈਆਂ । ਇਸ ਲਈ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਖਾਲੀ ਪੋਸਟਾਂ ਭਰੀਆਂ ਜਾਣ ਔਰ ਮਿਊਂਸਿਪਲ ਕਾਰਪੋਰੇਸ਼ਨਾਂ ਅਤੇ ਮਿਊਂਸਿਪਲ ਕਮੇਟੀਆਂ ਨੂੰ ਡਰੱਗ ਅਡਲਟ੍ਰੇਸ਼ਨ ਦੇ ਸੈਂਪਲ ਭਰਨ ਲਈ ਪਾਵਰਾਂ ਦਿੱਤੀਆਂ ਜਾਣ ਤਾਂ ਕਿ ਜੋ ਚੀਜ਼ਾਂ ਦੇ ਵਿਚ ਮਿਲਾਵਟ ਹੁੰਦੀ ਹੈ, ਜਿਸ ਨਾਲ ਇਨਸਾਨ ਦੀ ਸਿਹਤ ਨੂੰ ਨੁਕਸਾਨ ਹੁੰਦਾ ਹੈ, ਇਸ ਤੇ ਕਾਬੂ ਪਾਇਆ ਜਾ ਸਕੇ । ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ । ਜੈ ਹਿੰਦ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਤੇ ਬੋਲਣ ਦਾ ਮੈਨੂੰ ਮੌਕਾ ਦਿਤਾ ਹੈ । ਮੇਰੇ ਬੜੇ ਲਾਇਕ ਤੇ ਕਾਬਲ ਸਾਥੀ ਸ੍ਰੀ ਰਾਜ ਕੁਮਾਰ ਗੁਪਤਾ ਇਹ ਮਤਾ ਲੈ ਕੇ ਆਏ ਹਨ । ਇਹ ਮਤਾ ਦੇਖਿਆ ਤਾਂ ਲੱਗਿਆ ਕਿ ਇਹ ਇਕ ਮਾਮੂਲੀ ਮਤਾ ਹੈ । ਵਿਧਾਨ ਸਭਾ ਵਿਚ ਇਸ ਤੋਂ ਅਹਿਮ ਮਤੇ ਹਨ, ਉਹ ਪੈ ਸਕਦੇ ਸਨ । ਪਰ ਮੈਂ ਜਦੋਂ ਇਸ ਦੀ ਸਟੱਡੀ ਕੀਤੀ, ਇਸ ਦੀ ਤਿਆਰੀ ਕਰਨ ਲੱਗਾ ਤਾਂ ਦੇਖਿਆ ਕਿ ਇਹ ਇਕ ਆਮ ਇਨਸਾਨ ਦੀ ਜ਼ਿੰਦਗੀ ਨਾਲ ਤਾਅਲੁਕ ਰੱਖਦਾ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿਹੜੀ ਅਡਲਟ੍ਰੇਸ਼ਨ ਹੈ ਇਹ ਸਾਡੀ ਜਿਹੜੀ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਆਉਣ ਵਾਲੀ ਨਸਲ ਹੈ, ਜਿਹੜੀ ਪੀੜ੍ਹੀ ਹੈ ਉਸ ਦੀ ਸਿਹਤ ਤੇ ਅਸਰ ਪਾਉਂਦੀ ਹੈ। ਸਿਹਤ ਅਤੇ ਤਾਲੀਮ ਇਹ ਦੋ ਬੁਨਿਆਦਾਂ ਹਨ ਜਿਨ੍ਹਾਂ ਤੇ ਪੰਜਾਬ ਨੇ ਇਕ ਮਜ਼ਬੂਤ ਸੂਬੇ ਦੀ ਤਾਮੀਰ ਕਰਨੀ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਨਸਾਨ ਸਾਰਾ ਦਿਨ ਮਿਹਨਤ ਕਰਦਾ ਹੈ ਕਿ ਦੋ ਰੋਟੀਆਂ ਸਵੇਰੇ, ਦੁਪਹਿਰ ਤੇ ਸ਼ਾਮ ਨੂੰ ਮਿਲ ਸਕਣ। ਪਰ ਜਦੋਂ ਇਨਸਾਨ ਨੂੰ ਇਹ ਪਤਾ ਨਾ ਹੋਵੇ ਕਿ ਉਹ ਦੋ ਰੋਟੀਆਂ ਸੁਬਹ-ਸ਼ਾਮ ਜਿਹੜੀਆਂ ਖਾਣੀਆਂ ਹਨ ਇਨ੍ਹਾਂ ਵਿਚ ਮਿਲਾਵਟ ਹੋ ਸਕਦੀ ਹੈ ਤੇ ਉਹ ਮਿਲਾਵਟ ਵੀ ਇਸ ਕਿਸਮ ਦੀ ਕਿ ਜਿਹੜੀਆਂ ਖਤਰਨਾਕ ਡਾਈਜ ਹਨ, ਲੱਕੜ ਦਾ ਬੂਰਾ, ਸੋਪ ਸਟੋਨ, ਇੰਡਸਟ੍ਰੀਅਲ ਸਟਾਰਚ, ਇੱਟਾਂ ਦਾ ਰੇਤਾ ਆਦਿ ਤੱਕ ਵੀ ਅਤੇ ਘੋੜਿਆਂ ਦੀ ਲਿੱਦ ਉਹ ਮਸਾਲਿਆਂ ਵਿਚ ਮਿਲਾਈ ਜਾਂਦੀ ਹੈ। ਇਨ੍ਹਾਂ ਸਭ ਦੀ ਅਡਲਟ੍ਰੇਸ਼ਨ ਹੋ ਰਹੀ ਹੈ। ਇਸ ਵਿਚ ਅਥਾਰਿਟੀਜ਼ ਜੋ ਹਨ, ਸਰਕਾਰ ਅਤੇ ਜਿਨ੍ਹਾਂ ਦਾ ਇਸ ਨਾਲ ਤਾਅਲੁੱਕ ਹੈ ਉਹ ਦੂਸਰੇ ਪਾਸੇ ਮੂੰਹ ਕਰਕੇ ਲੰਘ ਜਾਂਦੇ ਹਨ, ਇਗਨੋਰ ਕਰਦੇ ਹਨ। ਰਿਸ਼ਵਤ ਲੈ ਕੇ ਇਸ ਨੂੰ ਨਜ਼ਰ ਅੰਦਾਜ਼ ਕਰਦੇ ਹਨ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿਹੜਾ ਦੁੱਧ ਹੈ ਇਸ ਦਾ ਪੰਜਾਬ ਦੇ ਕਲਚਰ ਨਾਲ, ਪੰਜਾਬ ਦੇ ਮਾਸ਼ਰੇ ਨਾਲ ਬੜਾ ਨਜ਼ਦੀਕ ਦਾ ਰਿਸ਼ਤਾ ਹੈ। ਦੁੱਧ ਬਾਰੇ ਮੰਨਿਆ ਜਾਂਦਾ ਹੈ ਕਿ ਇਹ ਬੱਚਿਆਂ ਦੀ ਸਿਹਤ ਵਾਸਤੇ ਬੜਾ ਜ਼ਰੂਰੀ ਹੈ। ਦੁੱਧ ਵਿਚ ਪਾਣੀ ਮਿਲਾ ਦੇਣਾ ਜਾਂ ਦੁੱਧ ਵਿਚੋਂ ਫੈਟ ਕੱਢ ਲੈਣਾ ਅੱਜ ਇੰਨਾ ਵੱਡਾ ਗੁਨਾਹ ਨਹੀਂ ਸਮਝਿਆ ਜਾਂਦਾ। ਪਰ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਜੇਕਰ ਦੁੱਧ ਦੁੱਧ ਨਾ ਰਹਿ ਕੇ ਸਿੰਥੈਟਿਕ ਮਿਲਕ ਬਣ ਜਾਵੇ ਜਿਸ ਵਿਚ ਕਿ ਇੰਡਸਟ੍ਰੀ-ਅਲ ਸਟਾਰਚ, ਯੂਰੀਆ, ਲਿਕੁਅਡ ਡਿਟਰਜੈਂਟ, ਚੀਨੀ, ਵੈਜੀਟੇਬਲ ਆਇਲ ਪਾ ਕੇ ਬਣਾਇਆ ਜਾਂਦਾ ਹੈ। ਦਿੱਲੀ ਵਿਚ ਇਕ ਬੜਾ ਵੱਡਾ ਕਾਰਖਾਨਾ ਹੈ ਜਿਹੜਾ ਕਿ ਸਿੰਥੈਟਿਕ ਮਿਲਕ ਬਣਾਉਂਦਾ ਹੈ। ਆਉਣ ਵਾਲੇ ਸਮੇਂ ਵਿਚ ਜਿਹੜੀ ਸਾਡੀ ਆਉਣ ਵਾਲੀ ਨਸਲ ਹੈ ਉਸ ਉਪਰ ਇਸ ਦਾ ਕੀ ਅਸਰ ਪੈਣਾ ਹੈ ਇਸ ਦਾ ਅੰਦਾਜ਼ਾ ਸਦਨ ਖੁਦ ਲਾ ਸਕਦਾ ਹੈ। ਹਲਦੀ ਜਿਹੜੀ ਹੈ ਇਹ ਹਰ ਪਰਿਵਾਰ ਵਿਚ ਖਾਣਾ ਬਣਾਉਣ ਵੇਲੇ ਵਰਤੀ ਜਾਂਦੀ ਹੈ। ਪਰ ਇਥੇ ਹਾਲ ਇਹ ਹੈ ਕਿ ਇਸ ਵਿਚ ਲੈਡ ਕਰੋਮੇਟ ਦੀ ਮਿਲਾਵਟ ਕੀਤੀ ਜਾਂਦੀ ਹੈ ਜਿਸ ਨਾਲ ਹਲਦੀ ਨੂੰ ਰੰਗ ਮਿਲ ਜਾਂਦਾ ਹੈ ਤੇ ਨਾਲ ਹੀ ਇਸ ਦਾ ਵੇਟ ਵੀ ਵੱਧ ਜਾਂਦਾ ਹੈ। ਇਸ ਤੋਂ ਇਲਾਵਾ ਚਾਵਲ ਦਾ ਬੂਰਾ ਵੀ ਇਸ ਵਿਚ ਮਿਲਾਇਆ ਜਾਂਦਾ ਹੈ। ਇਸ ਅਡਲਟ੍ਰੇਸ਼ਨ ਨਾਲ ਤਾਂ ਸਿਹਤ ਤੇ ਕੋਈ ਅਸਰ ਨਹੀਂ ਪੈਂਦਾ ਪਰ ਜਿਹੜਾ ਲੈਡ ਕ੍ਰੋਮੇਟ ਹੈ, ਇਸ ਨਾਲ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਅਨੀਮੀਆ, ਪੈਰਾਲਾਈਸਿਜ਼ ਤੇ ਬੱਚਿਆਂ ਵਿਚ ਮੈਂਟਲ ਰਿਟਾਰਡੇਸ਼ਨ ਹੋ ਜਾਂਦੀ ਹੈ। ਜੇਕਰ ਇਸ ਦਾ ਲੌਂਗ ਟਰਮ ਵਾਸਤੇ ਯੂਜ਼ ਕੀਤਾ ਜਾਵੇ, ਜਿਹੜੀਆਂ ਪ੍ਰੈਗਨੈਂਟ ਔਰਤਾਂ ਹਨ ਉਨ੍ਹਾਂ ਦਾ ਅਬੋਰਸ਼ਨ ਹੋ ਸਕਦਾ ਹੈ। ਹਲਦੀ ਵਿਚ ਇਸ ਦੀ ਮਿਕਸਿੰਗ ਤੋਂ ਇਲਾਵਾ ਜਿਹੜੀ ਮੈਟੇਲਿਕ ਯੈਲੋ ਡਾਈ ਹੈ ਉਸ ਦੀ ਵੀ ਵਰਤੋਂ ਹੁੰਦੀ ਹੈ। ਅਸੀਂ ਦੇਖਦੇ ਹਾਂ ਕਿ ਲੱਡੂ, ਜਲੇਬੀ, ਦਾਲ ਮੋਠ, ਪਾਪੜ ਉਹ ਦੇਖਣ ਨੂੰ ਤਾਂ ਬੜੇ ਸੋਹਣੇ ਲੱਗਦੇ ਹਨ ਪਰ ਇਨ੍ਹਾਂ ਵਿਚ ਨਾਨ ਪਰਮਿਸੀਬਲ ਡਾਈਜ਼ ਮਿਕਸ ਕੀਤੀਆਂ ਜਾਂਦੀਆਂ ਹਨ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਜੇਕਰ ਇਨ੍ਹਾਂ ਦਾ ਲੌਂਗ ਪੀਰੀਅਡ ਇਸਤੇ-ਮਾਲ ਹੋਵੇ ਤਾਂ ਇਸ ਨਾਲ ਬੜਾ ਨੁਕਸਾਨ ਹੋ ਸਕਦਾ ਹੈ। ਅਥਾਰਿਟੀਜ਼ ਇਸ ਨੂੰ ਨਜ਼ਰ ਅੰਦਾਜ਼ ਇਸ ਕਰਕੇ ਕਰਦੀਆਂ ਹਨ ਕਿਉਂਕਿ ਜਿਹੜੇ ਟਰੇਡਰਜ਼ ਹਨ, ਜਿਹੜੇ

ਵਪਾਰੀ ਇਹ ਚੀਜ਼ਾਂ ਵੇਚਦੇ ਹਨ, ਪਰਮਿਸੀਬਲ ਡਾਈਜ਼ ਬੜੀਆਂ ਮਹਿੰਗੀਆਂ ਹੋਣ ਕਾਰਨ ਉਹ ਯੂਜ਼ ਨਹੀਂ ਕਰਦੇ । ਗੁਪਤਾ ਜੀ ਨੇ ਦੱਸਿਆ ਹੈ ਕਿ ਇੰਸਪੈਕਟਰਾਂ ਦੀ ਤਾਦਾਦ ਘੱਟ ਹੈ, ਇਨਫੋਰਸਮੈਂਟ ਦਾ ਸਟਾਫ ਘੱਟ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਧਨੀਆ ਤੇ ਮਿਰਚਾਂ ਵਿਚ ਰੇਤਾ, ਲੱਕੜ ਦਾ ਬੂਰਾ, ਪਸ਼ੂਆਂ ਦੀ ਲਿੱਦ ਵਗੈਰਾ ਮਿਲਾਉਣਾ ਨਾ ਕੇਵਲ ਇਕ ਜੁਰਮ ਹੈ ਸਗੋਂ ਮੈਂ ਸਮਝਦਾ ਹਾਂ ਕਿ ਇਹ ਇੱਕ ਬੜਾ ਵੱਡਾ ਪਾਪ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਪੁਰਾਣੇ ਜ਼ਮਾਨੇ ਵਿਚ ਸਾਡੇ ਘਰਾਂ ਦੇ ਵਿਚ ਇਸ ਤਰ੍ਹਾਂ ਹੁੰਦਾ ਸੀ ਕਿ ਜੋ ਵੀ ਮਸਾਲੇ ਪੀਸਦੇ ਸੀ, ਉਹ ਘਰਾਂ ਦੇ ਵਿਚ ਹੀ ਪੀਸਦੇ ਹੁੰਦੇ ਸੀ । ਅੱਜ ਆਮਦਨ ਵਧ ਗਈ ਹੈ, ਯੁੱਗ ਦੇ ਵਿਚ ਤਬਦੀਲੀ ਆ ਗਈ ਹੈ ਅਤੇ ਅਸੀਂ ਇਹ ਸਾਮਾਨ ਬਾਹਰੋਂ ਲੈਣ ਲੱਗ ਪਏ ਹਾਂ । ਇਸੇ ਤਰ੍ਹਾਂ ਹੀ ਇੱਕ ਰੋਡੋਮੀਨ-'ਬੀ' ਹੈ, ਜਿਸ ਨੂੰ ਗੁਲਾਬੀ ਕਿਹਾ ਜਾਂਦਾ ਹੈ, ਉਹ ਮਠਿਆਈਆਂ ਦੇ ਵਿਚ ਸ਼ਾਮਲ ਹੋਣ ਲੱਗ ਪਿਆ ਹੈ । ਉਹ ਨਾ ਸਿਰਫ ਸਾਡੇ ਵਾਸਤੇ ਮਾੜਾ ਹੈ ਬਲਕਿ ਕਾਫ਼ੀ ਖਤਰਨਾਕ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਮਸਟਰਡ ਆਇਲ ਦੇ ਵਿਚ ਵੀ ਇੱਕ ਸੀਡ ਆਉਂਦਾ ਹੈ, ਜਿਹੜਾ ਕਿ ਸਰ੍ਹੋਂ ਦੇ ਵਿਚ ਵੀ ਹੁੰਦਾ ਹੈ, ਜੇਕਰ ਉਹ ਥੋੜ੍ਹੀ ਤਾਦਾਦ ਦੇ ਵਿਚ ਹੋਵੇ ਤਾਂ ਪਤਾ ਨਹੀਂ ਚਲਦਾ ਪਰ ਜੇ ਉਸਦੀ ਥੋੜ੍ਹੀ ਮਾਤਰਾ ਵਧ ਜਾਵੇ ਤਾਂ ਜਿਵੇਂ ਦਿੱਲੀ ਦੇ ਵਿਚ ਕੇਸ ਸੁਣਿਆ ਸੀ ਡਰੋਪਸੀ ਦਾ, ਡਰੋਪਸੀ ਹੋ ਜਾਂਦੀ ਹੈ ਅਤੇ ਵਿਅਕਤੀ ਦੀ ਮੌਤ ਵੀ ਹੋ ਜਾਂਦੀ ਹੈ । ਇਸ ਦੇ ਬਾਰੇ ਇੱਕ ਮੈਡਮ ਸ਼੍ਰੀਮਤੀ ਵੰਦਨਾ ਸ਼ਿਵਾ, ਐਨਵਾਇਰਨਮੈਂਟਲਿਸਟ ਨੇ ਲਿਖਿਆ ਸੀ ਕਿ ਇਹ ਮਸਟਰਡ ਆਇਲ ਯਾਨੀ ਸਰ੍ਹੋਂ ਦੇ ਤੇਲ ਦੀ ਵਰਤੋਂ ਘੱਟ ਕਰਨ ਵਾਸਤੇ ਜਾਣ ਬੁੱਝ ਕੇ ਮਿਲਾਵਟ ਕੀਤੀ ਗਈ ਸੀ । ਪੰਜਾਬ ਦੇ ਵਿਚ ਤਾਂ ਸਰ੍ਹੋਂ ਦੇ ਤੇਲ ਨਾਲ ਕੁਕਿੰਗ ਕਰਨ ਦਾ ਫੈਸ਼ਨ ਘੱਟ ਹੈ ਪਰ ਬਾਕੀ ਹਿੰਦੁਸਤਾਨ ਦੇ ਗਰੀਬ ਸੂਬਿਆਂ ਵਿਚ ਸਰ੍ਹੋਂ ਦੇ ਤੇਲ ਦੀ ਕੁਕਿੰਗ ਜ਼ਿਆਦਾ ਹੁੰਦੀ ਹੈ, ਉਸ ਦੇ ਵਿਚ ਉਨ੍ਹਾਂ ਨੇ ਲਿਖਿਆ ਹੈ ਕਿ ਸਿਰਫ ਪਰਾਫਿਟ ਵਾਸਤੇ ਹੀ ਨਹੀਂ ਸਗੋਂ ਜੀਨੋਸਾਈਟੀਕਲੀ ਕਾਰਿਆਕ੍ਰਮ ਸ਼ੁਰੂ ਕੀਤਾ ਹੈ । ਰਾਜਸਥਾਨ ਦੇ ਵਿਚ ਆਇਲ ਇੰਡਸਟਰੀ ਨੇ ਸੀ.ਬੀ.ਆਈ. ਤੋਂ ਇਨਕੁਆਇਰੀ ਮੰਗੀ ਹੈ, ਉਹ ਇਸ ਕਰਕੇ ਮੰਗੀ ਹੈ ਕਿਉਂਕਿ ਉਨ੍ਹਾਂ ਨੂੰ ਇਹ ਖਦਸ਼ਾ ਹੈ ਕਿ ਮਸਟਰਡ ਆਇਲ ਦੀ ਬਜਾਏ ਸੋਇਆਬੀਨ ਆਇਲ, ਯੂ.ਐਸ.ਏ. ਤੋਂ ਹਿੰਦੁਸਤਾਨ ਦੀ ਸਰਕਾਰ ਨੇ ਜਿਸ ਤਰ੍ਹਾਂ ਮੰਗਵਾਉਣਾ ਸ਼ੁਰੂ ਕੀਤਾ ਹੈ, ਮਸਟਰਡ ਆਇਲ ਦੀ ਇੰਡਸਟਰੀ ਬੰਦ ਹੋ ਜਾਵੇਗੀ । ਸੋਇਆਬੀਨ ਦਾ ਤੇਲ ਅਮਰੀਕਾ ਤੋਂ ਮੰਗਵਾਇਆ ਗਿਆ ਹੈ । ਜੋ ਤੇਲ ਅਮਰੀਕਾ ਤੋਂ ਆਉਂਦਾ ਹੈ, ਉਹ ਜੈਨੇਟੀਕਲੀ ਮੋਡੀਫਾਈਡ ਸੀਡ ਹੈ ਜੋ ਅਮਰੀਕਾ ਕੋਲ ਫਾਲਤੂ ਪਿਆ ਸੀ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਯੂਰਪ ਵਿਚ ਜੋ ਤੇਲ ਭਾਵੇਂ ਸੋਇਆਬੀਨ ਦਾ ਹੈ ਜਾਂ ਮੱਕੀ ਦਾ ਹੈ, ਉਸ ਬਾਰੇ ਉਹ ਤਸਲੀਮ ਨਹੀਂ ਕਰਦੇ, ਯੂਰਪ ਵਾਲੇ ਕਹਿੰਦੇ ਹਨ ਕਿ ਇਹ ਨਵੀਂ ਕਿਸਮ ਦਾ ਸੀਡ ਹੈ, ਇਹ ਜੈਨੇਟੀਕਲੀ ਮੋਡੀਫਾਈਡ ਹੈ । ਉਹ ਇਸ ਨੂੰ ਬਹੁਤਾ ਵਧੀਆ ਨਹੀਂ ਸਮਝਦੇ । ਮੇਰਾ ਖਿਆਲ ਹੈ ਕਿ ਇਹ ਅਮਰੀਕਾ ਦੀ ਸਾਜ਼ਿਸ਼ ਹੈ ਕਿ ਹਿੰਦੁਸਤਾਨ ਦੀ ਟਰੈਡੀਸ਼ਨਲ ਮਸਟਰਡ ਆਇਲ ਦੀ ਇੰਡਸਟਰੀ ਖਤਮ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਹੋ ਜਾਵੇ ਅਤੇ ਅਮਰੀਕਾ ਤੋਂ ਤੇਲ ਮੰਗਵਾਇਆ ਜਾਵੇ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਜਿਹੜਾ ਘਿਓ ਹੈ, ਇਸ ਦੇ 1936 ਦੇ ਵਿਚ ਸੈਂਪਲ ਭਰੇ ਗਏ। 1936 ਦੇ ਵਿਚ ਜਦੋਂ ਕਿ ਬਨਸਪਤੀ ਦਾ ਇੰਨਾ ਰਿਵਾਜ ਨਹੀਂ ਹੁੰਦਾ ਸੀ, ਉਨ੍ਹਾਂ ਦਿਨਾਂ ਦੇ ਵਿਚ ਵੀ ਮੂੰਗਫਲੀ ਦੇ ਤੇਲ ਨਾਲ ਮੈਲਾਸੀਡਗਰੀਨ ਡਾਈ ਨਿਕਲੀ। ਇਸੇ ਤਰ੍ਹਾਂ ਮੈਦੇ ਵਿਚ ਵੀ ਮਿਲਾਵਟ ਹੈ। ਸਾਲਟ ਜਿਹੜਾ ਕਿ ਬਹੁਤ ਸਸਤਾ ਹੈ ਪਰ ਇਸ ਦੇ ਵਿਚ ਵੀ ਵਾਸ਼ਿੰਗ ਪਾਊਡਰ ਦਾ ਇਸਤੇਮਾਲ ਹੋ ਰਿਹਾ ਹੈ। ਚਾਹ ਪੱਤੀ ਦੇ ਵਿਚ ਵੀ ਲੋਹੇ ਦੇ ਬੂਰੇ ਦਾ ਇਸਤੇਮਾਲ ਹੋ ਰਿਹਾ ਹੈ। ਮਠਿਆਈਆਂ ਦੇ ਵਰਕ ਵਿਚ ਸਿਲਵਰ ਦੀ ਜਗ੍ਹਾ ਐਲੂਮੀਨੀਅਮ ਦਾ ਇਸਤੇਮਾਲ ਕਰਦੇ ਹਨ। ਸੌਂਫ ਜੋ ਕਿ ਅਸੀਂ ਲੋਕ ਖਾਣਾ ਖਾਣ ਤੋਂ ਬਾਅਦ ਖਾਂਦੇ ਹਾਂ, ਉਸ ਦੇ ਵਿਚ ਵੀ ਮੈਲਾਸੀਡਗਰੀਨ ਡਾਈ ਹੁੰਦੀ ਹੈ। ਉਹ ਵੇਖਣ ਤੋਂ ਪਤਾ ਨਹੀਂ ਲਗਦਾ। ਪਰ ਇਹ ਸਿਹਤ ਲਈ ਬੜਾ ਹੀ ਖਤਰਨਾਕ ਹੁੰਦਾ ਹੈ। ਜਿਹੜਾ ਕੰਜਿਊਮਰ ਹੈ ਉਹ ਕਹੇਗਾ ਕਿ ਮਿਲਾਵਟ ਬੰਦ ਕਰਨ ਵਾਸਤੇ ਸਾਮਾਨ ਬੰਦ ਪੈਕਿੰਗ ਵਿਚ ਹੋਵੇ, ਡੇਟ ਆਫ ਮੈਨੂੰਫੈਕਚਰਿੰਗ ਉਸ ਤੇ ਲਿਖੀ ਹੋਵੇ ਅਤੇ ਡੇਟ ਆਫ ਐਕਸਪਾਇਰੀ ਵੀ ਲਿਖੀ ਹੋਵੇ, ਆਈ.ਐਸ.ਆਈ. ਮਾਰਕ ਵਾਲਾ ਸਾਮਾਨ ਹੋਵੇ। ਇਹ ਤਾਂ ਮਿਡਲ ਕਲਾਸ ਵਾਲਾ ਜਾਂ ਹਾਈ ਕਲਾਸ ਨਾਲ ਸਬੰਧ ਰੱਖਣ ਵਾਲਾ ਵਿਅਕਤੀ ਡਿਮਾਂਡ ਕਰ ਸਕਦਾ ਹੈ ਅਤੇ ਵੇਖ ਸਕਦਾ ਹੈ। ਪਰ ਸਾਡੇ ਸਮਾਜ ਵਿਚ ਜਿਹੜਾ ਤਬਕਾ ਮੈਜਾਰਿਟੀ ਵਿਚ ਹੈ, ਗਰੀਬ ਤਬਕਾ ਹੈ, ਮਜ਼ਦੂਰ ਲੋਕ ਹਨ ਜਿਵੇਂ ਕਿ ਬਿਹਾਰ ਦੇ ਵਿਚ ਲੋਕ ਰਹਿੰਦੇ ਹਨ, ਉਥੇ ਸਾਰਾ ਸਾਮਾਨ ਲੂਜ਼ ਹੀ ਮਿਲਦਾ ਹੈ। ਸਭ ਤੋਂ ਜ਼ਿਆਦਾ ਮਿਲਾਵਟ ਉਥੇ ਹੁੰਦੀ ਹੈ ਜਿਥੇ ਕਿ ਕਮਜ਼ੋਰ ਲੋਕ ਰਹਿੰਦੇ ਹਨ, ਇਸ ਮਿਲਾਵਟ ਨੂੰ ਰੋਕਣ ਦੀ ਬਹੁਤ ਲੋੜ ਹੈ। ਸਾਡੇ ਕੋਲ ਪਰਵੈਂਸ਼ਨ ਆਫ ਫੂਡ ਅਡਲਟਰੇਸ਼ਨ, 1954 ਦਾ ਕਾਨੂੰਨ ਮੌਜੂਦ ਹੈ। ਸਵਾਲ ਸਿਰਫ ਇਨਫੋਰਸਮੈਂਟ ਦਾ ਹੈ। ਕਾਨੂੰਨ ਕਿੰਨੇ ਵੀ ਬਣੇ ਹੋਣ, ਜਦੋਂ ਤੱਕ ਕੰਜਿਊਮਰ ਵਿਚ ਸੋਸ਼ਲ ਅਵੇਅਰਨੈਸ ਨਹੀਂ ਆਉਂਦੀ, ਸਾਡੇ ਸਮਾਜ ਵਿਚ ਅਵੇਅਰਨੈਂਸ ਨਹੀਂ ਆਉਂਦੀ, ਉਦੋਂ ਤੱਕ ਪ੍ਰਾਬਲਮ ਹੱਲ ਨਹੀਂ ਹੋ ਸਕਦੀ। ਇਸ ਨੂੰ ਕੰਟਰੋਲ ਕਰਨ ਲਈ ਸੋਸ਼ਲ ਆਰਗੇਨਾਈਜ਼ੇਸ਼ਨ ਐਟ ਰੈਂਡਮ ਚੈੱਕ ਕਰ ਸਕਦੇ ਹਨ। ਅੱਜ ਹਾਲਾਤ ਇਹ ਹਨ ਕਿ ਜੇ ਮਿਲਾਵਟ ਚੈੱਕ ਕਰਨ ਵਾਸਤੇ ਕੋਈ ਸੈਂਪਲ ਭਰੇ ਜਾਂਦੇ ਹਨ ਤਾਂ ਉਸ ਦੀ ਰਿਪੋਰਟ 40 ਦਿਨ ਬਾਅਦ ਆਉਂਦੀ ਹੈ। 40 ਦਿਨਾਂ ਦੇ ਵਿਚ ਅਡਲਟਰੇਟਿਡ ਸਟਾਕ ਜੋ ਹੁੰਦਾ ਹੈ, ਉਸ ਨੂੰ ਉਹ ਲੋਕ ਵੇਚ ਲੈਂਦੇ ਹਨ। ਪਰ ਇਨ੍ਹਾਂ ਸੈਂਪਲਾਂ ਦੇ ਟੈਸਟ ਦੀਆਂ ਰਿਪੋਰਟਾਂ 40 ਦਿਨਾਂ ਬਾਅਦ ਆਉਂਦੀਆਂ ਹਨ ਜਦ ਕਿ 10ਵੀਂ ਕਲਾਸ ਦਾ ਸਟੂਡੈਂਟ 10 ਮਿੰਟ ਵਿਚ ਰਿਪੋਰਟ ਦੇ ਦਿੰਦਾ ਹੈ। ਪਰ ਸਰਕਾਰੀ ਰੈਡ ਟੈਪਜ਼ਿੰਗ ਕਰਕੇ ਇਸ ਰਿਜ਼ਲਟ ਨੂੰ ਆਉਣ ਵਿਚ 40 ਦਿਨ ਲੱਗ ਜਾਂਦੇ ਹਨ, ਇਸ ਦੌਰਾਨ ਕਈ ਮੌਤਾਂ ਵੀ ਹੋ ਜਾਂਦੀਆਂ ਹਨ। ਇਸ ਤਰੀਕੇ ਨਾਲ ਲੋਕਾਂ ਨੂੰ ਅਸੀਂ ਸਲੋਅ ਪੁਆਇਜ਼ਨ ਦੇ ਰਹੇ ਹਾਂ। ਇਸ ਵੱਲ, ਸਰਕਾਰ ਨੂੰ ਖਾਸ ਧਿਆਨ ਦੇਣ ਦੀ ਲੋੜ ਹੈ, ਜਿਹੜਾ ਕੰਜਿਊਮਰ ਹੈ ਉਸ ਨੂੰ ਪ੍ਰੋਟੈਕਸ਼ਨ ਦੇਣ ਦੀ ਲੋੜ ਹੈ। ਇਕ ਤਰੀਕੇ ਨਾਲ ਲੋਕਾਂ ਦੀ ਹੈਲਥ ਨਾਲ ਫਰਾਡ ਅਤੇ ਹੈਲਥ ਹੈਜ਼ਰਡ ਅਤੇ ਅਡਲਟਰੇਸ਼ਨ ਕਰਕੇ ਉਨ੍ਹਾਂ ਦੀ ਹੈਲਥ ਖਰਾਬ ਕੀਤੀ ਜਾ ਰਹੀ ਹੈ। ਇਸ ਦੇ ਲਈ ਲੋਕਾਂ ਵਿਚ ਅਵੇਅਰਨੈਸ ਲਿਆਉਣ ਦੀ ਲੋੜ ਹੈ ਅਤੇ ਲੋਕਾਂ ਵਿਚ ਰਾਈਟਸ ਨੂੰ ਯੂਜ਼ ਕਰਨ ਦੀ ਅਵੇਅਰਨੈਸ ਆਉਣੀ ਚਾਹੀਦੀ ਹੈ; ਤਦ ਹੀ

ਇਸ ਅਡਲਟਰੇਸ਼ਨ ਉਤੇ ਸਖ਼ਤੀ ਨਾਲ ਕਾਬੂ ਪਾਇਆ ਜਾ ਸਕਦਾ ਹੈ । ਕੋਰਟਾਂ ਦੇ ਵਿਚ ਜਲਦੀ ਫੈਸਲੇ ਹੋਣੇ ਚਾਹੀਦੇ ਹਨ ਅਤੇ ਫੈਸਲੇ ਵੀ ਸਖ਼ਤ ਕਿਸਮ ਦੇ ਹੋਣ ਨਾਲ ਹੀ ਟਰੇਡਰਜ਼ ਵਿਚ ਡਰ ਪੈਦਾ ਹੋਵੇਗਾ । ਹੁਣ ਤੱਕ ਸਰਕਾਰ ਵਲੋਂ ਕਾਰਵਾਈ ਵਿਚ ਦੇਰੀ ਦੇ ਕਾਰਨ ਇਕ਼ੀਗੇਇੰਗ ਸਿਸਟਮ ਕਰਕੇ ਅਡਲਟਰੇਸ਼ਨ ਜ਼ਿਆਦਾ ਹੋ ਰਹੀ ਹੈ । ਕਿਸੇ ਵੀ ਟਰੇਡਰਜ਼ ਵਿਚ ਡਰ ਨਹੀਂ ਰਿਹਾ ਹੈ, ਜਿਸ ਕਰਕੇ ਲੋਕਾਂ ਨੂੰ ਇਸ ਦਾ ਖਾਮਿਆਜ਼ਾ ਭੁਗਤਣਾ ਪੈ ਰਿਹਾ ਹੈ । ਹਰਿਆਣੇ ਵਿਚ ਇਕ ਸਟੱਡੀ ਕੀਤੀ ਗਈ ਹੈ ਕਿ ਫੂਡ ਅਡਲਟਰੇਸ਼ਨ ਦਾ ਟਰੈਂਡ ਕਾਫੀ ਵੱਧ ਰਿਹਾ ਹੈ ਅਤੇ ਅਡਲਟਰੇਸ਼ਨ ਕਰਨ ਵਾਲਿਆਂ ਦੀ ਕੰਵਿਕਸ਼ਨ ਘੱਟ ਹੁੰਦੀ ਹੈ । ਜਿਸ ਕਰਕੇ ਇਨ੍ਹਾਂ ਕੇਸਿਜ਼ ਦੀ ਨੰਬਰਿੰਗ ਡਰਾਪ ਹੁੰਦੀ ਜਾ ਰਹੀ ਹੈ । ਉਨ੍ਹਾਂ ਨੇ 1995-99 ਤੱਕ ਸਟੱਡੀ ਕਰਕੇ ਦੱਸਿਆ ਹੈ ਕਿ ਮਿਲਕ ਵਿਚ ਇਹ 31% ਤੋਂ ਇਨਕਰੀਜ਼ ਹੋ ਕੇ 51% ਅਡਲਟਰੇਸ਼ਨ ਹੋ ਗਈ ਹੈ, ਯਾਨੀ 50% ਦੁੱਧ ਵਿਚ ਮਿਲਾਵਟ ਹੁੰਦੀ ਹੈ । ਬੇਸਣ ਵਿਚ 20% ਤੋਂ 25% ਅਡਲਟਰੇਸ਼ਨ ਹੁੰਦੀ ਹੈ, ਕੰਕਾ ਕੋਲਾ ਵਿਚ 47% ਅਡਲਟਰੇਸ਼ਨ ਹੁੰਦੀ ਹੈ । ਜਿਸ ਤਰੀਕੇ ਨਾਲ ਫੂਡ ਆਈਟਮ ਵਿਚ ਮਿਲਾਵਟ ਹੋ ਰਹੀ ਹੈ ਇਸ ਦੇ ਨਾਲ ਲੋਕਾਂ ਦੀ ਸਿਹਤ ਖਰਾਬ ਹੋ ਰਹੀ ਹੈ ਅਤੇ ਬਿਮਾਰੀਆਂ ਪੈਦਾ ਹੋ ਰਹੀਆਂ ਹਨ । ਬਾਕੀ ਪੰਜਾਬ ਬਾਰੇ ਮੈਨੂੰ ਜ਼ਿਆਦਾ ਪਤਾ ਨਹੀਂ ਹੈ ਪਰ ਜਿਹੜੀ ਹਰਿਆਣਾ ਦੀ ਰਿਪੋਰਟ ਆਈ ਹੈ ਅਤੇ ਡਬਲਿਊ ਐਚ.ਓ. ਦੀ ਰਿਪੋਰਟ ਆਈ ਹੈ, ਇਸ ਬਾਰੇ ਮੈਂ ਸਟੱਡੀ ਕੀਤੀ ਹੈ । ਬਾਕੀ ਸਾਡੀ ਸਟੇਟ ਗੌਰਮਿੰਟ ਨੇ ਇਕ ਨੋਟੀਫਿਕੇਸ਼ਨ ਜਾਰੀ ਕਰਨਾ ਸੀ ਜਿਸ ਵਿਚ ਪ੍ਰਾਈਵੇਟ ਪ੍ਰੈਕਟੀਸ਼ਨਰਜ਼ ਜਿਹੜੇ ਕਿ ਰਜਿਸਟਰਡ ਹਨ ਉਨ੍ਹਾਂ ਨੂੰ ਵੀ ਅਡਲਟਰੇਸ਼ਨ ਬਾਰੇ ਰਿਪੋਰਟ ਸਬੰਧਤ ਅਥਾਰਿਟੀ ਨੂੰ ਕਰਨ ਦੇ ਅਧਿਕਾਰ ਸਨ, ਪਰ ਸਰਕਾਰ ਨੇ ਉਹ ਨੋਟੀਵਿਕੇਸ਼ਨ ਜਾਰੀ ਨਹੀਂ ਕੀਤੀ, ਜਿਸ ਦੇ ਨਾਲ, ਇਸ ਬਿਮਾਰੀ ਦੀ ਰੋਕਥਾਮ ਕਰਕੇ ਇਸ ਤੇ ਠੱਲ੍ਹ ਪਾਈ ਜਾ ਸਕਦੀ ਸੀ । ਦੂਜੇ ਪਾਸੇ ਸਾਡੇ ਡਾਇਰੈਕਟਰ ਹੈਲਥ ਨੇ ਪਿਛਲੇ 5 ਸਾਲਾਂ ਦੇ ਵਿਚ ਕੇਵਲ 12 ਕੇਸਿਜ਼ ਹੀ ਰਜਿਸਟਰ ਕੀਤੇ ਸਨ, ਜਿਹੜੇ ਸਟੇਟ ਲੈਬਾਰਟਰੀ ਵਿਚ ਚੈਕਿੰਗ ਲਈ ਭੇਜੇ ਸਨ । ਇਸ ਤਰੀਕੇ ਨਾਲ ਇਹ ਲੈਬਜ਼ ਅੰਡਰ ਯੂਟੇਲਾਈਜ਼ ਵਿਚ ਰਹੀਆਂ ਹਨ । ਹੁਣ ਤੁਸੀਂ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਸਾਡੀ ਸਰਕਾਰੀ ਲੈਬਜ਼ ਦੇ ਵਿਚ ਕਿੰਨਾ ਬੈਕਲਾਗ ਚਲ ਰਿਹਾ ਹੋਵੇਗਾ, ਸਟੇਟ ਵਿਚ ਅਡਲਟਰੇਸ਼ਨ ਵੱਧਦੀ ਜਾ ਰਹੀ ਹੈ ਪਰ ਕੇਸਿਜ਼ ਘੱਟ ਰਜਿਸਟਰ ਹੁੰਦੇ ਹਨ । ਇਸ ਦਾ ਮਤਲਬ ਹੈ ਕਿ ਕੇਸਿਜ਼ ਰਜਿਸਟਰ ਕਰਨ ਵੇਲੇ ਹੀ ਕੇਸਿਜ਼ ਨੂੰ ਦਬਾ ਦਿੱਤਾ ਜਾਂਦਾ ਹੈ ਜਾਂ ਇਸ ਤਰ੍ਹਾਂ ਦਾ ਕੇਸ ਬਣਾਇਆ ਜਾਂਦਾ ਹੈ ਕਿ ਇਹ ਕੇਸ ਲੈਬਾਰਟਰੀ ਵਿਚ ਜਾ ਕੇ ਫੇਲ੍ਹ ਨਹੀਂ ਹੁੰਦੇ ਦੂਜੇ ਪਾਸੇ ਟਰੇਡਰਜ਼ ਵਲੋਂ ਖੁਲ੍ਹੇ ਆਮ ਅਡਲਟਰੇਸ਼ਨ ਕੀਤੀ ਜਾ ਰਹੀ ਹੈ ਪਰ ਇਨ੍ਹਾਂ ਉਤੇ ਕੋਈ ਸਰਕਾਰੀ ਚੈੱਕ ਨਹੀਂ ਹੈ । ਇਸ ਵੱਲ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ । ਬਾਕੀ ਸਮੁੱਚੇ ਪੰਜਾਬ ਵਿਚ, ਫੂਡ ਚੈਨ ਵਿਚ, ਜਿਥੇ ਪੈਦਾਵਾਰ ਉਗਾਈ ਜਾਂਦੀ ਹੈ ਉਸ ਦੇ ਵਿਚ ਕਿਸਾਨਾਂ ਵਲੋਂ ਕਾਫੀ ਮਾਤਰਾ ਵਿਚ ਪੈਸਟੀਸਾਈਡਜ਼ ਯੂਜ਼ ਕਰਨ ਨਾਲ ਫੂਡ ਅਡਲਟਰੇਸ਼ਨ ਹੁੰਦੀ ਜਾ ਰਹੀ ਹੈ ਇਸ ਬਾਰੇ ਡਬਲਿਯੂ.ਐਚ.ਓ. ਨੇ ਸਟੱਡੀ ਕਰਕੇ ਆਪਣੀ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਰਿਪੋਰਟ ਦੇ ਵਿਚ ਦੱਸਿਆ ਹੈ ਕਿ 1968 ਤੋਂ ਲੈ ਕੇ ਹੁਣ ਤੱਕ 30-35 ਸਾਲਾਂ ਦੇ ਵਿਚ ਪੰਜਾਬ ਵਿਚ ਜ਼ਿਆਦਾ ਮਾਤਰਾ ਵਿਚ ਪੈਸਟੀਸਾਈਡ ਯੂਜ਼ ਹੁੰਦਾ ਜਾ ਰਿਹਾ ਹੈ ਜਿਸ ਕਰਕੇ ਫੂਡ ਗਰੇਨਜ਼ ਵਿਚ ਅਡਲਟਰੇਸ਼ਨ ਵੱਧ ਰਹੀ ਹੈ । ਇਹ 1000 ਗੁਣਾ ਵਧ ਗਈ ਹੈ ਜਿਸ ਨੂੰ ਦੂਰ ਕਰਨ ਦੀ ਲੋੜ ਹੈ । ਇਸ ਵੱਲ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ । ਪੰਜਾਬ ਦੀਆਂ ਮਾਵਾਂ ਜਿਹੜੀਆਂ ਹਨ ' ਉਨ੍ਹਾਂ ਦਾ ਜਿਹੜਾ ਬ੍ਰੈਸਟ ਮਿਲਕ ਹੈ ਉਹ ਵੀ ਕਨਟੈਮੀਨੇਟਿਡ ਹੋ ਚੁੱਕਾ ਹੈ । ਇਥੋਂ ਤੱਕ ਕਿ ਜਿਹੜੀ ਡਬਲਯੂ.ਐਚ.ਓ. ਨੇ ਲਿਮਿਟ ਪ੍ਰੈਸਕਰਾਈਬ ਕੀਤੀ ਹੈ, ਉਸ ਤੋਂ 40 ਗੁਣਾ ਜ਼ਿਆਦਾ ਇਹ ਮਿਲਕ ਕਨਟੈਮੀਨੇਟਿਡ ਹੋ ਚੁੱਕਾ ਹੈ । ਇਸ ਤਰੀਕੇ ਨਾਲ ਇਨਸਾਨ ਦਾ ਜਿਹੜਾ ਸਰੀਰ ਹੈ, ਉਸ ਦੇ ਵਿਚ ਕਾਫੀ ਮਾਤਰਾ ਵਿਚ ਇਹ ਪੈਸਟੀਸਾਈਡਜ਼ ਜਾਂ ਕੀੜੇ ਮਾਰ ਦਵਾਈਆਂ ਦਾ ਪ੍ਰਵੇਸ਼ ਹੋ ਚੁੱਕਾ ਹੈ ਜਿਸ ਨਾਲ ਜੈਨੇਟਿਕ ਗਿਰਾਵਟ ਆਉਣ ਦੀ ਸ਼ੰਕਾ ਵਧਦੀ ਜਾ ਰਹੀ ਹੈ । ਮਲਟੀਨੈਸ਼ਨਲ ਕੰਪਨੀਆਂ ਹਿੰਦੁਸਤਾਨ ਵਿਚ ਆਊਟਡੇਟਿਡ ਪੈਸਟੀਸਾਈਡਜ਼ ਮੈਨੂਫੈਕਚਰ ਕਰ ਰਹੀਆਂ ਹਨ । ਹਿੰਦੁਸਤਾਨ ਦੀ ਧਰਤੀ ਉਨ੍ਹਾਂ ਨੂੰ ਇਕ ਟੈਸਟਿੰਗ ਗਰਾਊਂਡ ਦੇ ਤੌਰ ਤੇ ਮਿਲ ਜਾਂਦੀ ਹੈ । ਕਿਉਂਕਿ ਸਾਡੀਆਂ ਜਿਹੜੀਆਂ ਅਥਾਰਿਟੀਜ਼ ਹਨ, ਉਹ ਪਲਾਇਏਬਲ ਹਨ ਜਿਸ ਕਰਕੇ ਉਹ ਇਨ੍ਹਾਂ ਮਲਟੀਨੈਸ਼ਨਲ ਕੰਪਨੀਆਂ ਨੂੰ ਕੁਝ ਵੀ ਕਰਾ ਸਕਦੀਆਂ ਹਨ । ਡਬਲਯੂ.ਐਚ.ਓ. ਨੇ ਆਪਣੀ ਸਟੱਡੀ ਰਿਪੋਰਟ ਵਿਚ ਲਿਖਿਆ ਹੈ :

We are ignorant nation, led by ignorant people and those who would profit from ignorance are ruthless, callous and opportunists

ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿਹੜੀ ਸਾਡੀ ਫੂਡ ਚੇਨ ਹੈ, ਉਹ ਕਨਟੈਮੀਨੇਟਿਡ ਹੋ ਗਈ ਹੋਈ ਹੈ ਕਿਉਂਕਿ ਇਥੇ ਕਣਕ ਅਤੇ ਝੋਨੇ ਦਾ ਮੋਨੋ ਕਲਚਰ ਹੋ ਚੁੱਕਾ ਹੈ । ਨੈਚੁਰਲ ਸਟੇਟ ਵਿਚ ਕੀੜੇ ਮਕੌੜਿਆਂ ਨੂੰ ਖਾਣ ਵਾਸਤੇ ਚਿੜੀਆਂ ਹੁੰਦੀਆਂ ਹਨ ਜਾਂ ਹੋਰ ਜਾਨਵਰ ਹੁੰਦੇ ਹਨ, ਜਿਸ ਕਰਕੇ ਪੈਸਟੀਸਾਈਡਜ਼ ਦੀ ਲੋੜ ਨਹੀਂ ਪੈਂਦੀ । ਇਸ ਕਰਕੇ ਇਸ ਮੋਨੋ ਕਲਚਰ ਨੂੰ ਖਤਮ ਕਰਨ ਅਤੇ ਨੈਚੁਰਲ ਕਲਚਰ ਨੂੰ ਇਨਕਰੇਜ ਕਰਨ ਦੀ ਲੋੜ ਹੈ । ਇਕ ਹੋਰ ਐਨਵਾਇਰਨਮੈਂਟਲ ਹੈਜ਼ਰਡ ਹੈ ਜਿਸ ਵਿਚ ਪੰਜਾਬ ਬਾਕੀ ਸਟੇਟਾਂ ਨੂੰ ਟਾਪ ਕਰਦਾ ਹੈ । ਇਕ ਸਟੱਡੀ ਵਿਚ ਕਿਹਾ ਗਿਆ ਹੈ ਕਿ ਹਿੰਦੁਸਤਾਨ ਵਿਚ ਤਕਰੀਬਨ ਇਕ ਲੱਖ ਟਨ ਰੋਜ਼ਾਨਾ ਪੈਸਟੀਸਾਈਡਜ਼ ਬਣਦੀਆਂ ਹਨ । ਇਸ ਇਕ ਲੱਖ ਟਨ ਵਿਚੋਂ ਸੌ ਟਨ ਐਸਾ ਹੈ ਜਿਹੜਾ ਕਿ ਪੈ-ਸਟਸ ਨੂੰ ਖਤਮ ਕਰਦਾ ਹੈ । ਬਾਕੀ 99 ਟਨ ਵਾਤਾਵਰਣ ਨੂੰ ਖਰਾਬ ਕਰਨ ਦੇ ਕੰਮ ਆਉਂਦਾ ਹੈ । ਜਿਹੜਾ ਸਾਡਾ ਪਸ਼ੂਆਂ ਦਾ ਮੀਟ ਹੈ, ਉਹ ਵੀ ਕਨਟੈਮੀਨੇਟਿਡ ਹੋ ਚੁੱਕਾ ਹੈ । ਹਿੰਦੁਸਤਾਨ ਦੀ ਪਾਪੂਲੇਸ਼ਨ ਵਧਦੀ ਜਾ ਰਹੀ ਹੈ ਅਤੇ ਇਸ ਦੇ ਨਾਲ ਮੀਟ ਖਾਣ ਦਾ ਰੁਝਾਨ ਵੀ ਵਧਦਾ ਜਾ ਰਿਹਾ ਹੈ । ਇਸ ਸਬੰਧ ਵਿਚ ਮੈਨੂੰ ਰਿਪੋਰਟ ਪੜ੍ਹ ਕੇ ਹੈਰਾਨੀ ਹੋਈ ਹੈ । ਹਾਲਾਂ ਕਿ ਨਿਊਜ਼ੀਲੈਂਡ ਅਤੇ ਆਸਟਰੇਲੀਆ ਮੀਟ ਪੈਦਾ ਕਰਨ ਵਾਲੇ ਦੇਸ਼ ਹਨ ਲੇਕਿਨ ਹਿੰਦੁਸਤਾਨ ਬਿਫੈਲੋ ਮੀਟ ਐਕਸਪੋਰਟ ਕਰਨ ਵਾਸਤੇ ਟਾਪ ਦੇ ਕੰਟਰੀਜ਼ ਵਿਚੋਂ ਇਕ ਹੈ । ਲੇਕਿਨ ਇਹ 50% ਮੀਟ ਕਨਟੈਮੀਨੇਟਿਡ ਹੈ । ਸਾਡੀਆਂ ਮੱਝਾਂ ਨੈਚੁਰਲ ਗਰਾਸ ਜਾਂ ਫੋਡਰ

ਤੇ ਪਲਦੀਆਂ ਹਨ । ਉਸ ਫੋਡਰ ਤੇ ਪੈਸਟੀਸਾਈਡਜ਼ ਦਾ ਅਸਰ ਹੋਣ ਕਰਕੇ ਉਨ੍ਹਾਂ ਦਾ ਮੀਟ ਵੀ ਕਨਟੈਮੀਨੇਟਿਡ ਹੋ ਜਾਂਦਾ ਹੈ । ਇਸ ਦੇ ਉਲਟ ਨਿਊਜ਼ੀਲੈਂਡ ਅਤੇ ਆਸਟਰੇਲੀਆ ਵਿਚ ਉਹ ਮੱਝਾਂ ਆਰਟੀਫੀਸ਼ੀਅਲ ਫੋਡਰ ਤੇ ਪਲਦੀਆਂ ਹਨ । ਇਸ ਕਰਕੇ ਸਾਡੇ ਮੀਟ ਅਤੇ ਉਨ੍ਹਾਂ ਦੇ ਮੀਟ ਵਿਚ ਬਹੁਤ ਫਰਕ ਹੈ । ਜੇ ਸਾਡੇ ਮੀਟ ਵਿਚ ਕਨਟੈਮੀਨੇਸ਼ਨ ਇਸੇ ਤਰ੍ਹਾਂ ਚੱਲਦੀ ਰਹੀ ਤਾਂ ਹਿੰਦੁਸਤਾਨ ਨੂੰ ਆਰਥਿਕ ਤੌਰ ਤੇ ਵੀ ਕਾਫ਼ੀ ਨੁਕਸਾਨ ਪਹੁੰਚ ਸਕਦਾ ਹੈ । ਇਸ ਸਥਿਤੀ ਨੂੰ ਸੁਧਾਰਣ ਵਾਸਤੇ ਮੇਰਾ ਖਿਆਲ ਹੈ ਕਿ ਸਾਡੀ ਇੰਡੀਅਨ ਕੌਂਸਲ ਆਫ ਐਗਰੀਕਲਚਰਲ ਰਿਸਰਚ ਨੂੰ ਨੈਸ਼ਨਲ ਲੈਵਲ ਤੇ ਕੋਈ ਕਦਮ ਚੁੱਕਣ ਦੀ ਲੋੜ ਹੈ । ਜਿਥੋਂ ਤੱਕ ਪੰਜਾਬ ਵਿਚ ਅਡਲਟਰੇਟਿਡ ਫੂਡ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਹ ਜਿਹੜੇ ਆਊਟਡੇਟਿਡ ਸਟੈਪਸ ਹਨ, ਇਨ੍ਹਾਂ ਨੂੰ ਬਦਲਣਾ ਚਾਹੀਦਾ ਹੈ ਜਿਨ੍ਹਾਂ ਨੂੰ ਸ਼ਾਇਦ ਕਦੇ ਵੀ ਇਨਫੋਰਸ ਨਹੀਂ ਕਰਾਇਆ ਜਾ ਸਕਿਆ । ਨਵੇਂ ਕਾਨੂੰਨ ਬਣਾਉਣ ਦੀ ਲੋੜ ਹੈ ਜਿਨ੍ਹਾਂ ਵਿਚ ਕੋਈ ਵਧੀਆ ਪ੍ਰੋਵੀਜ਼ਨ ਰੱਖੀ ਜਾਵੇ । ਇਸ ਦੇ ਨਾਲ ਸੋਸ਼ਲ ਅਵੇਅਰਨੈਸ ਲਿਆਉਣ ਦੀ ਵੀ ਲੋੜ ਹੈ ਤਾਂ ਕਿ ਪੰਜਾਬ ਵਿਚ ਆਉਣ ਵਾਲੀ ਜਿਹੜੀ ਨਸਲ ਹੈ, ਉਹ ਜ਼ਿਆਦਾ ਸਿਹਤਯਾਬ ਹੋ ਸਕੇ । ਅੱਜ ਆਪਾਂ ਮੈਡੀਸਨ ਅਤੇ ਹੈਲਥ ਦੀ ਗੱਲ ਕਰਦੇ ਹਾਂ । ਇਹ ਚੀਜ਼ ਵੀ ਇਨ੍ਹਾਂ ਚੀਜ਼ਾਂ ਦੇ ਨਾਲ ਹੀ ਜੁੜੀ ਹੋਈ ਹੈ । ਜੇ ਆਪਾਂ ਆਪਣੇ ਵਾਤਾਵਰਣ ਨੂੰ ਦੂਸ਼ਿਤ ਹੋਣ ਤੋਂ ਬਚਾਅ ਲਿਆ ਤਾਂ ਇਸ ਨਾਲ ਪੰਜਾਬ ਨੂੰ ਬਹੁਤ ਵੱਡਾ ਲਾਭ ਹੋਣ ਦੀ ਆਸ ਹੈ । ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਵਾਸਤੇ ਟਾਈਮ ਦਿੱਤਾ ਹੈ ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦ ਪੁਰ)** ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਮਾਂ ਦੇਣ ਦਾ ਤੁਹਾਡਾ ਬਹੁਤ ਬਹੁਤ ਧੰਨਵਾਦ । ਭਾਵੇਂ ਮੈਂ ਮਹਿਸੂਸ ਕਰਦਾ ਹਾਂ ਕਿ ਜਿੱਥੇ ਮੇਰੇ ਦਾਨਸ਼ਮੰਦ ਸਾਥੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਜਿਸ ਮਸਲੇ ਤੇ ਬੋਲ ਜਾਣ, ਉਸ ਤੇ ਹੋਰ ਕੁਝ ਕਹਿਣ ਦੀ ਲੋੜ ਨਹੀਂ ਹੁੰਦੀ, ਪਰ ਮੈਂ, ਫਿਰ ਵੀ ਕੋਸ਼ਿਸ਼ ਕਰਾਂਗਾ ਕਿਉਂਕਿ ਬਹੁਤ ਹੀ ਅਹਿਮੀਅਤ ਵਾਲਾ ਮਸਲਾ ਗੁਪਤਾ ਜੀ ਨੇ ਇਸ ਸਦਨ ਵਿੱਚ ਲਿਆਂਦਾ ਹੈ । ਮੈਂ ਇਸ ਮਸਲੇ ਤੇ ਜ਼ਰੂਰ ਕੁਝ ਨਾ ਕੁਝ ਬੋਲਾਂਗਾ । ਉਹ ਇਸ ਕਰਕੇ ਕਿ ਸਮਾਜ ਨੂੰ ਅੱਜ ਲੋੜ ਹੈ ਉਸ ਬਹੁਤ ਵੱਡੇ ਗੰਭੀਰ ਮਸਲੇ ਨੂੰ ਡਿਸਕਸ ਕਰਨ ਦੀ ਜੋ ਘੁਣ ਵਾਂਗ ਖਾ ਰਿਹਾ ਹੈ ਤੇ ਜਿਸ ਦਾ ਬਹੁਤ ਹੀ ਲੰਮਾ ਅਸਰ ਸਾਡੇ ਸਮਾਜ ਤੇ ਪੈਣਾ ਹੈ । ਮੈਂ ਉਸ ਤੇ ਜ਼ਰੂਰ ਕੁਝ ਗੱਲ ਕਰਾਂ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਅਡਲਟਰੇਸ਼ਨ ਦੇ ਜੋ ਸ਼ਬਦੀ ਅਰਥ ਹਨ, ਉਹ ਇਹ ਹਨ ਕਿ ਕਿਸੇ ਖਾਣ ਵਾਲੀ ਚੀਜ਼ ਵਿੱਚ ਕੋਈ ਮਾੜੀ ਜਾਂ ਘਟੀਆ ਚੀਜ਼ ਦੀ ਮਿਲਾਵਟ ਕਰਨਾ ਤੇ ਇਸ ਦੇ ਵਿੱਚ ਮੈਂ ਏਥੇ ਇਹ ਸੋਧ ਲਈ ਵੀ ਕਹਿਣਾ ਚਾਹੁੰਦਾ ਹਾਂ ਕਿ ਖਾਣ ਦੇ ਨਾਲ ਪੀਣ ਸ਼ਬਦ ਵੀ ਐਡ ਕਰ ਲਿਆ ਜਾਵੇ । ਜਿਵੇਂ ਦੁੱਧ ਹੈ, ਮਿਨਰਲ ਵਾਟਰ ਹੈ ਸਾਫਟ ਡਰਿੰਕ ਹੈ ਉਹ ਵੀ ਅੱਜ ਸਾਡੀ ਖੁਰਾਕ ਦਾ ਹਿੱਸਾ ਬਣ ਗਏ ਹਨ । ਇਸ ਲਈ ਇਸ ਸ਼ਬਦ ਨੂੰ ਵੀ ਐਡ ਕਰ ਲਿਆ ਜਾਵੇ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਅਡਲਟ–

[ਕੈਪਟਨ ਬਲਬੀਰ ਸਿੰਘ ਬਾਠ]

ਰੇਸ਼ਨ ਦਾ ਵਧੇਰੇ ਅਸਰ ਮੈਂ ਮਹਿਸੂਸ ਕਰਦਾ ਹਾਂ ਕਿ ਥਰਡ ਵਰਲਡ ਵਾਰ ਤੋਂ ਜ਼ਿਆਦਾ ਹੈ। ਜੋ ਡਿਵੈਲਪਡ ਕੰਟਰੀਜ਼ ਹਨ ਜਾਂ ਜੋ ਡਿਵੈਲਪ ਕਰ ਰਹੇ ਹਨ.........

**ਮਾਨਯੋਗ ਡਿਪਟੀ ਸਪੀਕਰ** : ਬਾਠ ਸਾਹਿਬ, ਪਲੀਜ਼ ਇਕ ਸੈਕਿੰਡ ਲਈ ਠਹਿਰਨਾ। ਮਨਿਸਟਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਆਪਣੇ ਮੈਂਬਰਾਂ ਦੀ ਹਾਜ਼ਰੀ ਐਨਸ਼ਿਓਰ ਕਰਾਓ। You are just seven. Please ensure the presence of the Members of the Treasury Benches immediately. ਟਰੇਜ਼ਰੀ ਬੈਂਚਿਜ਼ ਦੇ ਮੈਂਬਰ ਹਾਜ਼ਰ ਹੋਣ। ਹਾਊਸ ਦਾ ਕੋਰਮ ਕਾਇਮ ਰੱਖਣਾ, ਆਪੋਜ਼ੀਸ਼ਨ ਦੀ ਜ਼ਿੰਮੇਵਾਰੀ ਨਹੀਂ ਹੁੰਦੀ, ਕ੍ਰਿਪਾ ਕਰਕੇ ਆਪਣੇ ਮੈਂਬਰਾਂ ਨੂੰ ਹਾਜ਼ਰ ਕਰੋ।

**ਕੈਪਟਨ ਬਲਬੀਰ ਸਿੰਘ ਬਾਠ** : ਧੰਨਵਾਦ ਜੀ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਜਿਹੜੇ ਦੇਸ਼ ਗੁਲਾਮ ਰਹੇ ਹਨ, ਜਿਹੜੀਆਂ ਕੌਮਾਂ ਗੁਲਾਮ ਰਹੀਆਂ ਹਨ ਉਨ੍ਹਾਂ ਤੇ ਇਸ ਦਾ ਵੱਧ ਅਸਰ ਹੈ। ਅੱਜ ਵੀ ਅਸਰ ਹੈ। ਜਿੱਥੇ ਰਾਜ ਪ੍ਰਬੰਧ ਢਿੱਲਾ ਹੈ, ਮਾੜਾ ਹੈ, ਕਮਜ਼ੋਰ ਹੈ ਉਨ੍ਹਾਂ ਤੇ ਜ਼ਿਆਦਾ ਅਸਰਅੰਦਾਜ਼ ਹੈ। ਸਾਡੇ ਲਈ ਇਹ ਚਿੰਤਾ ਦਾ ਵਿਸ਼ਾ ਹੈ। ਅੱਜ ਹਿੰਦੁਸਤਾਨ ਵੀ ਇਸ ਚੀਜ਼ ਦਾ ਸ਼ਿਕਾਰ ਹੈ। ਇਹ ਸਾਡੀ ਤਰਾਸਦੀ ਹੈ, ਅੱਜ ਦੇ ਯੁੱਗ ਦੀ, ਸਾਇੰਸ ਦੇ ਯੁੱਗ ਦੀ, ਆਦਮੀ ਆਪਣੇ ਪੈਰਾਂ ਉਪਰ ਆਪ ਹੀ ਕੁਹਾੜਾ ਮਾਰ ਰਿਹਾ ਹੈ। ਜਿਸ ਦਾ ਕੋਈ ਚਾਰਾ ਨਹੀਂ। ਕਾਨੂੰਨ ਹੈ ਪਰ ਵਿਲ-ਪਾਵਰ ਦੀ ਘਾਟ ਹੈ। ਵਿਲ-ਪਾਵਰ ਦੀ ਅਣਹੋਂਦ ਕਾਰਨ ਕੋਈ ਕਾਨੂੰਨ ਲਾਗੂ ਨਹੀਂ ਹੋ ਰਿਹਾ। ਅਗਲੀ ਗੱਲ ਜਿਹੜੀ ਮੈਂ ਆਪ ਦੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ, ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਵੀ ਕਹੀ ਹੈ, ਖਾਣ ਵਾਲੀਆਂ ਚੀਜ਼ਾਂ ਜਿਨ੍ਹਾਂ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਜਿਵੇਂ ਕਣਕ, ਆਟਾ, ਦਾਲਾਂ, ਹਲਦੀ, ਪੀਣ ਵਾਲੀਆਂ ਚੀਜ਼ਾਂ ਇਨ੍ਹਾਂ ਸਾਰੀਆਂ ਵਿੱਚ ਮਿਲਾਵਟ ਹੋ ਰਹੀ ਹੈ। ਸਭ ਤੋਂ ਮੁੱਖ ਗੱਲ ਇਹ ਹੈ ਕਿ ਇਹ ਮਿਲਾਵਟ ਕੌਣ ਕਰਦਾ ਹੈ ਇਸ ਗੱਲ ਤੇ ਜ਼ਿਆਦਾ ਜ਼ੋਰ ਦੇਣਾ ਚਾਹੀਦਾ ਹੈ। ਛੋਟਾ ਦੁਕਾਨਦਾਰ ਕਰਦਾ ਹੈ, ਹੋਲ-ਸੇਲਰ ਕਰਦਾ ਹੈ। ਇਸ ਦੇ ਨਾਲ ਹੀ ਇਕ ਹੋਰ ਚਿੰਤਾ ਦਾ ਵਿਸ਼ਾ ਹੈ ਉਹ ਇਹ ਹੈ ਕਿ ਜਿਹੜਾ ਫਰੂਟ ਦੀ ਦੁਕਾਨ ਕਰਦਾ ਹੈ, ਉਹ ਵੀ ਮਿਲਾਵਟ ਕਰਦਾ ਹੈ, ਸਬਜ਼ੀ ਵਾਲੇ ਵੀ ਕਰਦੇ ਹਨ। ਆਪਣੇ ਫਰੂਟ ਨੂੰ ਇਕ ਸਾਰ ਪਕਾਉਣ ਲਈ, ਜਲਦੀ ਪਕਾਉਣ ਲਈ ਸਪਰੇਅ ਕਰਦੇ ਹਨ। ਤੁਸੀਂ ਅਖਬਾਰਾਂ ਦੇ ਵਿੱਚ ਵੀ ਪੜ੍ਹਿਆ ਹੋਵੇਗਾ ਕਿ ਫਰੀਦਕੋਟ ਵਿੱਚ ਜਾਮਣਾਂ ਤੇ ਸਪਰੇਅ ਕੀਤਾ ਹੋਇਆ ਸੀ ਜਿਸ ਨੂੰ ਖਾ ਕੇ ਤੋਤੇ ਮਰ ਗਏ। ਇਹ ਸਾਡੇ ਸਾਰਿਆਂ ਦੇ ਸਾਹਮਣੇ ਹੈ। ਨਾਲ ਹੀ ਅਫਸੋਸ ਵਾਲੀ ਗੱਲ ਇਹ ਹੈ ਕਿ ਕਿਸਾਨ ਵੀ ਗੁਨਾਹਗਾਰ ਹੈ। ਉਹ ਕਿਵੇਂ, ਆਪਣੀਆਂ ਫਲਦਾਰ ਚੀਜ਼ਾਂ ਤੇ ਵਸਤਾਂ ਇਕਸਾਰ ਪਕਾਉਣੀਆਂ ਚਾਹੁੰਦੇ ਹਨ, ਉਨ੍ਹਾਂ ਨੂੰ ਮੋਟੇ ਕਰਨ ਲਈ ਜਿਹੜੇ ਡੰਗਰਾਂ ਨੂੰ ਦੁੱਧ ਦੇਣ ਲਈ ਟੀਕੇ ਲਗਾਏ ਜਾਂਦੇ ਹਨ ਉਨ੍ਹਾਂ ਨੂੰ ਇਸਤੇਮਾਲ ਕਰਦੇ ਹਨ। ਉਨ੍ਹਾਂ ਦਾ ਅਸਰ ਕੀ ਹੁੰਦਾ ਹੈ ਇਹ ਸਾਨੂੰ ਪਿਛਲੇ ਸਾਲ ਜੋ ਨੰਗਲ ਵਿਖੇ ਕਾਂ ਮਰੇ ਸਨ, ਇੱਲ੍ਹਾਂ ਮਰੀਆਂ ਸਨ, ਉਨ੍ਹਾਂ ਤੋਂ ਪਤਾ ਲਗ ਜਾਂਦਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਸੰਗਰੂਰ ਦੇ ਇਲਾਕੇ ਵਿਚ ਜਾਓ, ਤੁਸੀਂ ਹੈਰਾਨ ਹੋਵੋਗੇ ਕਿ ਉਥੇ ਚਿੜੀਆਂ-ਕਾਵਾਂ ਵਰਗੀਆਂ ਚੀਜ਼ਾਂ ਨਜ਼ਰ ਹੀ ਨਹੀਂ ਆਉਂਦੀਆਂ। ਜਿਹੜੇ ਦਵਾਈਆਂ ਦੇ ਸਪਰੇਅ ਕੀਤੇ ਜਾਂਦੇ ਹਨ ਉਹ ਸਾਡੇ ਲਈ ਬੜੇ ਘਾਤਕ ਸਿੱਧ

ਹੋ ਰਹੇ ਹਨ । ਇਹ ਗੱਲਾਂ ਕੌਣ ਕਰ ਰਿਹਾ ਹੈ । ਮੈਂ ਸਮਝਦਾ ਹਾਂ ਕਿ ਜਿਹੜਾ ਬੱਚਿਆਂ ਨੂੰ ਮਿਡ-ਡੇ ਭੋਜਨ ਦਿੱਤਾ ਜਾਂਦਾ ਹੈ, ਉਸ ਦੇ ਵਿਚ ਵੀ ਮਿਲਾਵਟ ਕੀਤੀ ਜਾ ਰਹੀ ਹੈ । ਕੰਮ ਦੇ ਬਦਲੇ ਜਿਹੜਾ ਕਾਮਿਆਂ ਨੂੰ ਅਨਾਜ ਸਰਕਾਰ ਵੱਲੋਂ ਦਿੱਤਾ ਜਾਂਦਾ ਹੈ, ਉਸ ਦੇ ਵਿਚ ਵੀ ਮਿਲਾਵਟ ਹੋ ਰਹੀ ਹੈ । ਇਥੋਂ ਤੱਕ ਕਿ ਤੁਸੀਂ ਹੈਰਾਨ ਹੋਵੋਗੇ ਕਿ ਜਿਹੜਾ ਅੰਨਦਾਤਾ ਹੈ, ਕਿਸਾਨ ਹੈ ਅਤੇ ਜਿਹੜਾ ਆਪ ਜਿਣਸ ਉਗਾਉਂਦਾ ਹੈ, 1988 ਦੇ ਹੜ੍ਹ ਵਿਚ ਅਤੇ 1999 ਦੇ ਹੜ੍ਹਾਂ ਵਿਚ ਜਦੋਂ ਉਸ ਨੂੰ ਕਣਕ ਵਾਪਸ ਦਿੱਤੀ ਗਈ ਸੀ ਤਾਂ ਉਹ ਬੜਾ ਹੀ ਭੈੜਾ ਅਨਾਜ ਸੀ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਹਾਡੇ ਕਹਿਣ ਦੇ ਬਾਵਜੂਦ ਵੀ ਕੋਈ ਮੈਂਬਰ ਆਉਂਦਾ ਤਾਂ ਹੈ ਨਹੀਂ । ਮੇਰਾ ਖਿਆਲ ਹੈ ਕਿ ਜਿਸ ਤਰ੍ਹਾਂ ਕਾਨਫਰੰਸ ਬੰਦ ਕਰ ਦਿੱਤੀ ਜਾਂਦੀ ਹੈ । ਉਸੇ ਤਰ੍ਹਾਂ ਹਾਊਸ ਨੂੰ ਵੀ ਬੰਦ ਕਰ ਦਿਓ । ਸਾਰਿਆਂ ਨੂੰ ਛੁੱਟੀ ਕਰ ਦਿਓ ।

**ਮਾਨਯੋਗ ਡਿਪਟੀ ਸਪੀਕਰ** : ਮੈਂ ਤਾਂ ਸਾਰਿਆਂ ਨੂੰ ਰਿਕੁਐਸਟ ਹੀ ਕਰ ਸਕਦਾ ਹਾਂ ਮੈਂਬਰਾਂ ਨੂੰ ਹਾਜ਼ਰ ਹੋਣਾ ਚਾਹੀਦਾ ਹੈ । ਇਹ ਬੜਾ ਇੰਪਾਰਟੈਂਟ ਰੈਜ਼ੋਲਿਊਸ਼ਨ ਹੈ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਤੁਸੀਂ ਅਲਾਰਮ ਖੜਕਾ ਦਿਓ ।

**ਮਾਨਯੋਗ ਡਿਪਟੀ ਸਪੀਕਰ** : ਅਲਾਰਮ ਤਾਂ ਖੜਕਾਵਾਂਗਾ ਜਦੋਂ ਤੁਸੀ ਉੱਠ ਕੇ ਜਾਓਗੇ । (ਹਾਸਾ) ਘੱਟੋ ਘੱਟ 10–11 ਮੈਂਬਰ ਤਾਂ ਬੈਠੇ ਰਹਿਣੇ ਚਾਹੀਦੇ ਹਨ । ਹੁਣ ਤੁਸੀਂ ਨਾ ਉਠ ਕੇ ਚਲੇ ਜਾਣਾ ਕਿ ਮਾਨਯੋਗ ਡਿਪਟੀ ਸਪੀਕਰ ਨੇ ਕਹਿ ਦਿੱਤਾ ਹੈ । (ਹਾਸਾ)

**ਕੈਪਟਨ ਬਲਬੀਰ ਸਿੰਘ ਬਾਠ** : ਇਕ ਹੋਰ ਜਿਹੜੀ ਅਹਿਮ ਸਮੱਸਿਆ ਹੈ ਉਹ ਇਹ ਹੈ ਕਿ ਸਾਫਟ ਡ੍ਰਿੰਕਸ ਹਨ, ਜਿਨ੍ਹਾਂ ਵਿਚ ਹਰ ਤਰ੍ਹਾਂ ਦ ਡ੍ਰਿੰਕਸ ਆ ਜਾਂਦੇ ਹਨ ਜਿਹੜੇ ਪੀਣ ਵਾਲੇ ਹੁੰਦੇ ਹਨ, ਉਨ੍ਹਾਂ ਵਿਚ ਵੀ ਮਿਲਾਵਟ ਹੁੰਦੀ ਹੈ । ਦੁੱਧ ਦੇ ਵਿਚ ਬੜੀ ਵੱਡੀ ਪੱਧਰ ਤੇ ਮਿਲਾਵਟ ਹੋ ਰਹੀ ਹੈ । ਪੰਜਾਬ ਦਾ ਦੁੱਧ ਹਰਿਆਣੇ ਅਤੇ ਯੂ.ਪੀ. ਨੂੰ ਜਾ ਰਿਹਾ ਹੈ । ਯੂ.ਪੀ. ਦਾ ਦੁੱਧ, ਪਨੀਰ ਅਤੇ ਖੋਆ, ਉਹ ਸਾਰੇ ਇਧਰ ਆ ਰਹੇ ਹਨ ਅਤੇ ਸਾਰੇ ਮਿਲਾਵਟੀ ਤੇ ਨਕਲੀ ਹਨ । ਪਰ ਅਫਸੋਸ ਦੀ ਗੱਲ ਹੈ ਕਿ ਇੰਨਾ ਕੁਝ ਹੋਣ ਦੇ ਬਾਵਜੂਦ, ਹਾਊਸ ਵਿਚ ਰੌਲਾ ਪਾਉਣ ਦੇ ਬਾਵਜੂਦ ਕੋਈ ਚੈਕਿੰਗ ਨਹੀਂ ਕੀਤੀ ਜਾ ਰਹੀ । ਕੋਈ ਫੜ੍ਹਿਆ ਨਹੀਂ ਗਿਆ । ਜੇਕਰ ਕੋਈ ਫੜ੍ਹਿਆ ਗਿਆ ਹੈ ਤਾਂ ਉਸ ਦਾ ਅੱਗੇ ਕੀ ਬਣਿਆ, ਕੋਈ ਪਤਾ ਨਹੀਂ ਹੈ । ਸਾਰੇ ਹਿੰਦੁਸਤਾਨ ਵਿਚ ਕਾਨੂੰਨ ਤੇ ਐਕਟ ਹੈ ਜੋ 1954 ਦਾ ਹੈ ਜਿਵੇਂ ਕਿ ਮਨਪ੍ਰੀਤ ਸਿੰਘ ਬਾਦਲ ਨੇ ਵੀ ਕਿਹਾ ਹੈ, ਇਸ ਕਾਨੂੰਨ ਦੇ ਬਾਵਜੂਦ ਵੀ ਸਰਕਾਰ ਦੀ ਕੋਈ ਵਿਲ-ਪਾਵਰ ਨਹੀਂ ਹੈ, ਕੋਈ ਤਾਕਤ ਨਹੀਂ ਹੈ ਅਤੇ ਲੋਕ ਰਾਤੋ-ਰਾਤ ਅਮੀਰ ਹੋਣਾ ਚਾਹੁੰਦੇ ਹਨ, ਉਨ੍ਹਾਂ ਨੂੰ ਚੈਕ ਕਰਨ ਵਾਲਾ ਕੋਈ ਵੀ ਨਹੀਂ ਹੈ । ਕੋਈ ਇੰਸਪੈਕਟਰ ਨਹੀਂ ਹਨ, ਜਿਹੜੇ ਥੋੜ੍ਹੇ ਜਿਹੇ ਹਨ, ਉਨ੍ਹਾਂ ਵਲੋਂ ਲੋਕਾਂ ਸਾਹਮਣੇ ਕੋਈ ਰਿਜ਼ਲਟ ਨਹੀਂ ਆ ਰਹੇ । ਇਹ ਬੜੇ ਦੁਖ ਵਾਲੀ ਗੱਲ ਹੈ । ਮੈਂ ਹਾਊਸ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਡੱਲਟਰੇਸ਼ਨ ਨੂੰ ਰੋਕਣ ਲਈ, ਸਰਕਾਰ ਨੂੰ ਆਪਣੀ ਵਿਲ-ਪਾਵਰ ਨੂੰ ਹੋਰ ਮਜ਼ਬੂਤ ਕਰਨਾ ਹੋਵੇਗਾ । ਇੰਸਪੈਕਟਰਾਂ ਦੀਆਂ ਪੋਸਟਾਂ ਨੂੰ ਵਧਾਉਣਾ ਲਾਜ਼ਮੀ ਹੈ । ਕਾਨੂੰਨ ਦੀ ਸਖਤੀ ਨਾਲ ਵਰਤੋਂ ਕੀਤੀ

[ਕੈਪਟਨ ਬਲਬੀਰ ਸਿੰਘ ਬਾਠ]
ਜਾਣੀ ਜਰੂਰੀ ਹੈ । ਆਖਰ ਵਿਚ ਮੈਂ ਸ੍ਰੀ ਗੁਪਤਾ ਜੀ ਦੇ ਰੈਜ਼ੋਲਿਊਸ਼ਨ ਦੀ ਤਾਰੀਫ ਕਰਦਾ ਹਾਂ । ਸਾਡੇ ਸਮਾਜ ਨੂੰ ਅੱਜ ਇਸ ਗੱਲ ਦੀ ਲੋੜ ਹੈ ਕਿ ਖਾਦ ਪਦਾਰਥਾਂ ਅਤੇ ਸਾਫਟ ਡ੍ਰਿੰਕਸ ਵਿਚ ਮਿਲਾਵਟ ਨੂੰ ਰੋਕਣ ਲਈ ਚੈਕਿੰਗ ਤੇਜ਼ ਹੋਣੀ ਚਾਹੀਦੀ ਹੈ ਤਾਂ ਕਿ ਅਸੀਂ ਆਉਣ ਵਾਲੀ ਨਸਲ ਦੀ, ਪੀੜ੍ਹੀ ਦੀ ਸੇਵਾ ਕਰ ਸਕੀਏ । ਮੈਂ ਇਸ ਰੈਜ਼ੋਲਿਊਸ਼ਨ ਦੀ ਪ੍ਰੋੜ੍ਹਤਾ ਕਰਦਾ ਹਾਂ ।

**ਸਰਦਾਰ ਗਗਨਜੀਤ ਸਿੰਘ ਬਰਨਾਲਾ (ਧੂਰੀ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਰਿਣੀ ਹਾਂ ਕਿ ਆਪ ਜੀ ਨੇ ਮੈਨੂੰ ਇਸ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਤੇ ਬੋਲਣ ਦਾ ਸਮਾਂ ਦਿੱਤਾ ਹੈ ਜਿਹੜਾ ਕਿ ਬਹੁਤ ਹੀ ਮਹੱਤਵਪੂਰਨ ਹੈ । ਮੇਰੇ ਤੋਂ ਪਹਿਲਾਂ ਮੇਰੇ ਬੜੇ ਹੀ ਸਿਆਣੇ ਸਾਥੀਆਂ ਨੇ ਬੜੇ ਹੀ ਸੁਚੱਜੇ ਢੰਗ ਨਾਲ ਬੜੀਆਂ ਚੰਗੀਆਂ ਗੱਲਾਂ ਕੀਤੀਆਂ ਹਨ । ਕਿਉਂਕਿ ਆਪ ਸਾਰੇ ਇਸ ਗੱਲ ਨੂੰ ਜਾਣਦੇ ਹੋ how important the food and food products are but unfortunately nothing very concrete is being done to check all this. We see that food is one of the important necessities for sustenance of life. ਅਤੇ ਇਸੇ ਕਰਕੇ ਇਹ ਕਹਾਵਤ ਬਣੀ ਹੋਈ ਹੈ : "Community Health is National wealth." How serious they are when such a serious resolution is being discussed. ਅੱਜ ਆਪਾਂ ਨੂੰ ਸਰਕਾਰ ਦੀ ਸੀਰੀਅਸਨੈਸ ਦਿਖਾਈ ਦੇ ਹੀ ਰਹੀ ਹੈ for a subject which is very important. ਇਹ ਜਿਹੜਾ ਮਿਲਾਵਟ ਦਾ ਸਿਲਸਿਲਾ ਹੈ, ਸਾਡੇ ਦੇਸ਼ ਦੀ ਆਜ਼ਾਦੀ ਦੇ ਬਾਅਦ ਹੀ ਚਲ ਪਿਆ ਸੀ । ਸਾਡਾ ਦੇਸ਼ 1947 ਵਿੱਚ ਆਜ਼ਾਦ ਹੋਇਆ, ਜਦੋਂ ਤੋਂ ਇਹ ਸਿਲਸਿਲਾ ਚਲਿਆ ਹੈ ਜਿਸ ਤੇ ਅੱਜ ਆਪਾਂ ਡਿਸਕਸ਼ਨ ਕਰ ਰਹੇ ਹਾਂ । ਇਹ ਇੰਨਾ ਹਾਵੀ ਹੋ ਗਿਆ ਸੀ ਕਿ ਉਦੋਂ 1954-55 ਵਿੱਚ ਜ਼ਰੂਰ ਰਾਹਤ ਮਹਿਸੂਸ ਕੀਤੀ ਸੀ ਕਿ ਹੁਣ ਇਸ ਦਾ ਕੋਈ ਨਾ ਕੋਈ ਹੱਲ ਹੋਵੇਗਾ ਪਰ ਅੱਜ ਤਾਂ 2004 ਆ ਗਿਆ, That was the time when comprehensive legislation was drafted and the Act was formed in 1954-55 but unfortunately, we are back to from where we started from. ਜਿਵੇਂ ਮੇਰੇ ਸਾਥੀਆਂ ਨੇ ਦੱਸਿਆ ਕਿ ਫੂਡ-ਪ੍ਰੋਡੱਕਟਸ ਅਤੇ ਦੁੱਧ ਦੀ ਇੰਪਾਰਟੈਂਸ ਕਿੰਨੀ ਹੈ ਅਤੇ ਸਿੰਥੈਟਿਕ ਮਿਲਕ ਇਕ ਖਤਰਾ ਬਣਦਾ ਜਾ ਰਿਹਾ ਹੈ । Even the kids of our country know what synthetic milk is all about. There are three categories of milk , toned milk , separated milk and skimmed milk. The Act very clearly states under Rule 44 that no person shall either by himself or by any servant or agent sell :-

(a) milk which contains added water ;

(b) ghee which contains any added matter not exclusively derive from milk, fat, skimmed milk.

as milk. The sale of any such thing is prohibited by law. ਜਿਸਦੇ ਵਿੱਚ ਫੈਟ ਘੱਟ ਹੋਵੇ, ਉਸਨੂੰ ਮਿਲਕ ਕਹਿ ਕੇ ਨਹੀਂ ਵੇਚ ਸਕਦੇ ।

We talk of Edible oil-super-refined, extra refined, micro refined oils, anti cholestral and cholestral friendly; these all things are against the law. Under Rule 37(D), the Act says: "Exaggeration of quality is prohibited" whereas this is the most common things which is being used. ਪਤਾ ਸਾਨੂੰ ਸਾਰਿਆਂ ਨੂੰ ਹੈ ਕਿ ਕੀ ਹੋ ਰਿਹਾ

ਹੈ । ਜਿਹੜਾ ਮਾਰਕੀਟ ਵਿਚ ਘਿਓ ਹੈ, ਉਸ ਦੀ ਰੀਚੈਸਟ ਵੈਲਿਊ ਜਿੰਨੀ ਸਪੈਸੀਫਾਈਡ ਹੁੰਦੀ ਹੈ, ਉਸ ਤੋਂ ਕਾਫੀ ਘੱਟ ਹੈ ਅਤੇ ਜਿਹੜੇ ਆਇਲ ਵੇਚੇ ਜਾ ਰਹੇ ਹਨ, ਉਨ੍ਹਾਂ ਤੇ ਬੜਾ ਸਪੈਸੀਫਿਕਲੀ ਲਿਖਿਆ ਹੋਇਆ ਹੁੰਦਾ ਹੈ । This is recommended by the Medical Professionals. This is again against the law. Under Rule 39 of the Act, it very clearly reads: "Labels not to use words, implying recommendation of Medical Profession" but no action is being taken and it is extremly misleading. Sir, I have explained about artificial food products in detail. These are very very serious Matters. ਅੱਜ ਜਿਹੜੀਆਂ ਰੋਜ਼ ਚੀਜ਼ਾਂ ਇਸਤੇਮਾਲ ਕਰਦੇ ਹਾਂ ਜਿਵੇਂ ਹਾਰਲੇਕਸ ਹੈ, ਬਾਰਨਵੀਟਾ ਹੈ ਜਿਹੜਾ ਕਿ ਬੱਚਿਆਂ ਨੂੰ ਬਹੁਤ ਚੰਗਾ ਲਗਦਾ ਹੈ, ਉਨ੍ਹਾਂ ਤੇ ਲਿਖਿਆ ਜਾਵੇਗਾ recommended by Medical Professions. ਟੀ.ਵੀ. ਤੇ ਦੇਖਦੇ ਹਾਂ ਇਕ ਡਾਕਟਰ ਟੁੱਥ-ਪੇਸਟ ਲੈ ਕੇ ਆ ਜਾਵੇਗਾ । ਅਗਾਂਹ ਜਿਹੜੇ ਪ੍ਰੀਜ਼ਰਵੇਟਿਵਜ਼ ਹਨ, ਉਹ ਜਿਹੜੇ ਯੂਜ਼ ਹੁੰਦੇ ਹਨ, ਉਹ ਵੀ ਨਾਨ ਸਟੈਂਡਰਡ ਵਰਤੇ ਜਾਂਦੇ ਹਨ । The Act clearly classifies them under Clause 1 and 2. They are not being used at all. Chemicals which are described in Monographs Indo Pharma Copoeia when used in Food shall not contain poisonous matters. The National newspapers have indicated regarding this that very popular brand cold drinks contain excessive matters and poisonous pesticides were found present, but again it went under the carpet. These matters are of extremely serious nature and it has been found. There is a theory that carbide gas is being used for ripending of fruits and vegetables, which is again very serious, injurious to health. ਅਸੀਂ ਬੜੇ ਅਹਿਮ ਮੁੱਦੇ ਤੇ ਬਹਿਸ ਕਰ ਰਹੇ ਹਾਂ ।

Mr. Deputy Speaker, Sir, through you, I would definitely like to bring to the notice of the House, the seriousness behind this Prevention of Food Adulteration Act, which was formed may back. But, Sir, no concrete steps were ever taken. Concrete steps must be taken to stop this adulteration and this practice, which is being followed. Moreover, we are discussing this fo more than last 10 years. We definitely need to take very concrete steps so that they should be laid on the Table of the House. There should be consensus as it is a very important subject.

Mr. Deputy Speaker, Sir, thank you very much for giving me an opportunity to speak on the resolution.

**ਸਰਦਾਰ ਤੋਤਾ ਸਿੰਘ (ਮੋਗਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਅਹਿਮ ਮੁੱਦੇ ਤੇ ਬੋਲਣ ਦਾ ਸਮਾਂ ਦਿੱਤਾ ਹੈ । ਇਸ ਮਤੇ

[ਸਰਦਾਰ ਤੋਤਾ ਸਿੰਘ]

ਦੀ ਬਹੁਤ ਮਹੱਤਤਾ ਹੈ । ਇਸ ਦਾ ਸਬੰਧ ਸਾਡੇ ਮਨੁੱਖੀ ਜੀਵਨ ਨਾਲ ਜੁੜਿਆ ਹੋਇਆ ਹੈ । ਸਾਡੀ ਖੁਰਾਕ ਦਾ ਵਿਸ਼ਾਲ ਘੇਰਾ ਹੈ ਔਰ ਇਸ ਨੂੰ ਅਸੀਂ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ । ਇੱਕ ਤਾਂ ਉਹ ਖੁਰਾਕ ਹੈ ਜਿਹੜੀ ਸਾਨੂੰ ਤਿਆਰ ਰੂਪ ਵਿਚ ਮਾਰਕੀਟ ਵਿੱਚ ਮਿਲਦੀ ਹੈ ਅਤੇ ਦੂਜੀ ਖੁਰਾਕ ਉਹ ਜਿਹੜੀ ਅਸੀਂ ਪੈਦਾ ਕਰਦੇ ਹਾਂ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਪੈਦਾ ਕੀਤੀ ਖੁਰਾਕ ਤੇ ਮਾਰਕੀਟ ਵਿੱਚ ਤਿਆਰ ਹੋ ਕੇ ਆਈ ਖੁਰਾਕ ਵਿੱਚ ਮਿਲਾਵਟ ਕੀਤੀ ਜਾਂਦੀ ਹੈ । ਮੇਰੇ ਤੋਂ ਪਹਿਲਾਂ ਸਤਿਕਾਰਯੋਗ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ, ਬਾਠ ਸਾਹਿਬ ਤੇ ਗਗਨਜੀਤ ਸਿੰਘ ਜੀ ਨੇ ਆਪਣੇ ਵਿਚਾਰ ਦਿੱਤੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਿਰਫ ਹੈਲਥ ਮਨਿਸਟਰ ਡੋਗਰਾ ਜੀ ਦੇ ਇਕੱਲਿਆਂ ਦੇ ਵੱਸ ਦਾ ਰੋਗ ਨਹੀਂ ਹੈ । ਇਸ ਮਿਲਾਵਟ ਦਾ ਘੇਰਾ ਬਹੁਤ ਵੱਡਾ ਹੈ । ਇਸ ਲਈ ਆਪੋਜ਼ੀਸ਼ਨ ਦਾ ਸਹਿਯੋਗ ਲੈਂਦੇ ਹੋਏ ਸਰਕਾਰ ਨੂੰ ਜ਼ਿਲ੍ਹਾ ਪੱਧਰ ਤੇ ਇਹ ਮੁਹਿੰਮ ਚਲਾਉਣੀ ਚਾਹੀਦੀ ਹੈ ਔਰ ਇਸ ਸਬੰਧੀ ਹਰ ਮਹੀਨੇ ਮੀਟਿੰਗਾਂ ਹੋਣ ਤਾਂ ਹੀ ਇਸ ਨੂੰ ਕੰਟਰੋਲ ਕੀਤਾ ਜਾ ਸਕੇਗਾ । ਪੈਦਾਵਾਰ ਸਮੇਂ ਕਾਫੀ ਕਿਸਮ ਦੀ ਮਿਲਾਵਟ ਹੁੰਦੀ ਹੈ । ਪੈਦਾਵਾਰ ਸਮੇਂ ਅਣਗਹਿਲੀ ਕੀਤੀ ਜਾਂਦੀ ਹੈ । ਜਦੋਂ ਕਣਕ ਬੀਜੀ ਜਾਂਦੀ ਹੈ ਤਾਂ ਤਿੰਨ-ਤਿੰਨ ਬੋਰੀਆਂ ਯੂਰੀਏ ਦੀਆਂ ਪਾਈਆਂ ਜਾਂਦੀਆਂ ਹਨ ਜਿਸ ਕਾਰਨ ਖੁਰਾਕੀ ਤੱਤਾਂ ਵਿਚ ਨਾਈਟਰੋਜਨ ਆ ਜਾਂਦੀ ਹੈ । ਇਸੇ ਤਰ੍ਹਾਂ ਝੋਨਾ ਬੀਜਣ ਸਮੇਂ ਡੀ. ਏ. ਪੀ. ਅਤੇ ਯੂਰੀਏ ਦੀਆਂ ਬੋਰੀਆਂ ਪਾਈਆਂ ਜਾਂਦੀਆਂ ਹਨ ਅਤੇ ਉਸ ਕਾਰਨ ਵੀ ਚੌਲਾਂ ਵਿਚ ਨਾਈਟਰੋਜਨ ਆ ਜਾਂਦੀ ਹੈ । ਇਹ ਅਣਗਹਿਲੀ ਹੈ । ਵਿਦੇਸ਼ਾਂ ਵਿਚ ਖਾਦ ਦੀ ਵਰਤੋਂ ਨਹੀਂ ਹੁੰਦੀ ਅਤੇ ਉਥੇ ਕੁਦਰਤੀ ਤਰੀਕੇ ਨਾਲ ਫਸਲ ਉਗਾਈ ਜਾਂਦੀ ਹੈ । ਇਸ ਤੋਂ ਇਲਾਵਾ ਜਦੋਂ ਡੰਗਰਾਂ ਨੂੰ ਚਾਰਾ ਪਾਇਆ ਜਾਂਦਾ ਹੈ ਤਾਂ ਉਸ ਵਿਚ ਨਾਈਟਰੋਜਨ ਹੋਣ ਕਾਰਨ ਦੁੱਧ ਵਿੱਚ ਵੀ ਨਾਈਟਰੋਜਨ ਆ ਜਾਂਦੀ ਹੈ ਜਿਹੜਾ ਅਸੀਂ ਪੀਂਦੇ ਹਾਂ । ਜਿਸ ਤਰ੍ਹਾਂ ਮਾਂ ਜੋ ਖਾਵੇ, ਉਸੀ ਤਰ੍ਹਾਂ ਦੀ ਖੁਰਾਕ ਅਗੋਂ ਬੱਚੇ ਨੂੰ ਦੁੱਧ ਰਾਹੀਂ ਮਿਲਦੀ ਹੈ, ਉਸੀ ਤਰ੍ਹਾਂ ਦੁੱਧ ਰਾਹੀਂ ਨਾਈਟਰੋਜਨ ਮੱਝ ਤੋਂ ਸਾਡੇ ਵਿੱਚ ਆ ਜਾਂਦੀ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਅੱਖੀਂ ਦੇਖਿਆ ਹੈ ਔਰ ਮਾਨਯੋਗ ਡਿਪਟੀ ਸਪੀਕਰ ਸਾਹਿਬ, ਕਦੀ ਤੁਹਾਡਾ ਮੋਗੇ ਚੱਕਰ ਲੱਗੇ ਤਾਂ ਮੈਂ ਤੁਹਾਨੂੰ ਵੀ ਦਿਖਾਵਾਂਗਾ । ਉਥੇ ਨੈਸ਼ਨਲ ਡੇਅਰੀ ਵਾਲੇ ਦੁੱਧ ਪਿੰਡਾਂ ਵਿਚੋਂ ਇਕੱਠਾ ਕਰਦੇ ਹਨ ਔਰ ਫਿਰ ਉਹ ਦੁੱਧ ਦੇ ਪ੍ਰੋਡਕਟਸ ਬਣਾਉਂਦੇ ਹਨ, ਘਿਓ ਤਿਆਰ ਕਰਦੇ ਹਨ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਜਿਹੜਾ ਦੁੱਧ ਉਹ ਇਕੱਠਾ ਕਰਦੇ ਹਨ, ਉਸ ਵਿਚ ਨਾਈਟਰੋਜਨ ਗੈਸ ਹੁੰਦੀ ਹੈ ਕਿਉਂਕਿ ਮੱਝਾਂ, ਗਾਵਾਂ ਨੂੰ ਖੁਰਾਕ ਇਹੋ ਜਿਹੀ ਦਿੱਤੀ ਜਾਂਦੀ ਹੈ ਔਰ ਇਹ ਚੀਜ਼ ਵੇਖ ਕੇ ਮਨ ਨਹੀਂ ਕਰਦਾ ਕਿ ਇਹ ਘਿਓ ਖਾਧਾ ਜਾਵੇ । ਉਨ੍ਹਾਂ ਨੇ ਬਹੁਤ ਵੱਡਾ ਪਲਾਂਟ ਲਗਾਇਆ ਹੈ ਜਿਸ ਨਾਲ ਨਾਈਟਰੋਜਨ ਅਲੱਗ ਕੀਤੀ ਜਾਂਦੀ ਹੈ, ਨਾਈਟਰੋਜਨ ਪਾਸੇ ਕੀਤੀ ਜਾਂਦੀ ਹੈ । ਇਸ ਤਰ੍ਹਾਂ ਜਿਹੜੇ ਅਸੀਂ ਪੱਠੇ ਬੀਜਦੇ ਹਾਂ, ਉਸ ਵਿਚ ਨਾਈਟਰੋਜਨ ਹੋਣ ਕਾਰਨ ਦੁੱਧ ਰਾਹੀਂ ਫਿਰ ਸਾਡੇ ਕੋਲ ਆਉਂਦੀ ਹੈ । ਇਸ ਤਰ੍ਹਾਂ ਦੁੱਧ ਰਾਹੀਂ ਅਸੀਂ ਕਿੰਨੀ ਨਾਈਟਰੋਜਨ ਅੰਦਰ ਲੈ ਜਾਂਦੇ ਹਾਂ । ਇਸ ਕਰਕੇ ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ । ਪੈਦਾਵਾਰ ਸਮੇਂ ਧਿਆਨ ਦੇਣ ਦੀ ਲੋੜ ਹੈ । ਇਸ ਪਾਸੇ ਸਾਡੇ ਸੁਝਾਅ ਹੀ ਰਹਿ ਜਾਣੇ ਹਨ । ਜੋ ਚੀਜ਼ ਅਸੀਂ ਪੈਦਾ ਕਰਦੇ ਹਾਂ, ਉਸ ਵਿੱਚ ਬਹੁਤ ਵੱਡੀ ਮਿਲਾਵਟ ਹੈ । ਦੂਸਰੀ ਚੀਜ਼ ਜਿਹੜੀ ਅਸੀਂ ਸੌਖੇ ਤੌਰ ਤੇ ਰੋਕ ਸਕਦੇ ਹਾਂ ਉਹ

ਇਹ ਹੈ ਕਿ ਮਾਰਕੀਟ ਵਿੱਚ ਜਿੰਨੇ ਵੀ ਕੇਲੇ ਆਉਂਦੇ ਹਨ, ਉਹ ਮਹਾਂਰਾਸ਼ਟਰ ਤੋਂ ਆਉਂਦੇ ਹਨ ਜਾਂ ਹੋਰ ਸੂਬਿਆਂ ਵਿੱਚੋਂ ਆਉਂਦੇ ਹਨ। ਮੈਂ ਮੋਗੇ ਦੇਖਿਆ ਹੈ, ਉਥੇ ਸਬਜ਼ੀਆਂ ਵਾਲੇ ਵੱਡੇ ਵੱਡੇ ਰੇੜ੍ਹਿਆਂ ਤੇ ਲੱਦੀ ਜਾਂਦੇ ਹਨ। ਰੇੜ੍ਹਿਆਂ ਨੂੰ ਬੰਦਾ ਖਿੱਚ ਰਿਹਾ ਹੁੰਦਾ ਹੈ ਔਰ ਹਜ਼ਾਰਾਂ ਦੀ ਗਿਣਤੀ ਵਿੱਚ ਕੱਚੇ ਕੇਲੇ ਉਸ ਤੇ ਲੱਦੇ ਹੁੰਦੇ ਹਨ ਔਰ ਤੀਜੇ ਦਿਨ ਉਹ ਪੱਕ ਕੇ ਆ ਜਾਂਦੇ ਹਨ। ਉਹ ਉਨ੍ਹਾਂ ਤੇ ਇਸ ਤਰ੍ਹਾਂ ਦੀ ਦਵਾਈ ਦੀ ਸਪਰੇਅ ਕਰਦੇ ਹਨ ਕਿ ਉਹ ਪੱਕ ਜਾਂਦੇ ਹਨ। ਜਿਹੜਾ ਉਨ੍ਹਾਂ ਤੇ ਮਸਾਲਾ ਲਾਇਆ ਜਾਂਦਾ ਹੈ, ਉਹ ਸਾਰਾ ਕੇਲੇ ਦੇ ਵਿੱਚ ਆ ਜਾਂਦਾ ਹੈ। ਇਹ ਵੀ ਇਕ ਤਰ੍ਹਾਂ ਦੀ ਜ਼ਹਿਰ ਹੈ। ਫਰੀਦਕੋਟ ਰੇਡ ਵੀ ਮਾਰੀ ਗਈ ਸੀ ਔਰ ਉਥੇ ਇਸ ਤਰ੍ਹਾਂ ਕਰਦੇ ਫੜ੍ਹੇ ਗਏ ਸੀ। ਇਸ ਤਰ੍ਹਾਂ 6–7 ਇੰਸਪੈਕਟਰ ਕੁਝ ਨਹੀਂ ਕਰ ਸਕਦੇ। ਇਸ ਵਾਸਤੇ ਜ਼ਿਲ੍ਹਾ ਪੱਧਰ ਤੇ ਮੁਹਿੰਮ ਚਲਾਉਣ ਦੀ ਲੋੜ ਹੈ। ਲੋਕਾਂ ਨੂੰ ਸਮਝਾਉਣਾ ਚਾਹੀਦਾ ਹੈ। ਚਲਾਨ ਕੱਟ ਕੇ ਜਾਂ ਡਰਾਵਾ ਦੇ ਕੇ ਇਹ ਚੀਜ਼ ਬੰਦ ਨਹੀਂ ਹੋ ਸਕਦੀ। ਲੋਕਾਂ ਨਾਲ ਮੀਟਿੰਗਾਂ ਕਰਕੇ, ਬਲਾਕ ਲੈਵਲ ਤੇ ਕਰਕੇ, ਜ਼ਿਲ੍ਹਾ ਲੈਵਲ ਤੇ ਕਰਕੇ ਲੋਕਾਂ ਨੂੰ ਸਮਝਾਇਆ ਜਾਵੇ ਕਿ ਕੱਚੇ ਕੇਲੇ ਤੇ ਜਿਹੜੀ ਸਪਰੇਅ ਕਰਦੇ ਹਾਂ, ਇਹ ਬਹੁਤ ਹੀ ਮਾੜੀ ਗੱਲ ਹੈ। ਹੋਰ ਬਹੁਤ ਸਾਰੀਆਂ ਚੀਜ਼ਾਂ ਹਨ। ਜਿਹੜੀ ਐਪਲ ਦੀ ਗਰੇਡਿੰਗ ਕਰਦੇ ਹਾਂ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਮੈਨੂੰ ਕੁਦਰਤੀ ਇੱਕ ਟਰੱਕ ਵਾਲਾ ਮਿਲ ਗਿਆ ਉਸ ਨੇ ਦੱਸਿਆ ਕਿ ਗਰੇਡਿੰਗ ਕਰਦੇ ਸਮੇਂ ਜਿਹੜਾ ਐਪਲ ਵਧੀਆ ਗਰੇਡਿੰਗ ਵਾਲਾ ਹੈ, ਉਹ ਮਾਲ ਦਿੱਲੀ ਜਾਂ ਦੂਜੇ ਸੂਬਿਆਂ ਨੂੰ ਭੇਜ ਦਿੰਦੇ ਹਨ ਅਤੇ ਜਿਹੜਾ ਦਾਗੀ ਹੁੰਦਾ ਹੈ, ਉਹ ਫੈਕਟਰੀਆਂ ਨੂੰ ਜੂਸ ਬਣਾਉਣ ਵਾਸਤੇ ਦੇ ਦਿੱਤਾ ਜਾਂਦਾ ਹੈ। ਜੂਸ ਦੀਆਂ ਜਿਹੜੀਆਂ 100 ਗ੍ਰਾਮ ਜਾਂ 200 ਗਰਾਮ ਦੀਆਂ ਬੋਤਲਾਂ ਹੁੰਦੀਆਂ ਹਨ, ਦਾਗੀ ਹੋਇਆ ਐਪਲ ਉਥੇ ਆ ਜਾਂਦਾ ਹੈ। ਉਥੇ ਕਿਹੜਾ ਕਿਸੇ ਨੇ ਦੇਖਣਾ ਹੈ। ਫੈਕਟਰੀ ਵਾਲੇ ਚਾਹੇ ਦਾਗੀ ਲਈ ਜਾਣ, ਫਿਰ ਬਾਅਦ ਵਿੱਚ ਇਸ ਨੂੰ ਟੀਨਾਂ ਦੇ ਵਿੱਚ ਬੰਦ ਕਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਦੇ ਹਾਲਾਤ ਹਨ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਸਮੇਂ ਦੀ ਸਰਕਾਰ ਨੂੰ, ਪਰ ਸਰਕਾਰ ਤਾਂ ਹਾਜ਼ਰ ਹੀ ਨਹੀਂ ਹੈ, ਕੇਵਲ ਹੈਲਥ ਮਨਿਸਟਰ ਬੈਠੇ ਹਨ। ਹੁਣੇ ਤੁਹਾਡੇ ਕਹਿਣ ਅਤੇ ਬੀਰਮੀ ਜੀ ਤੇ ਜੌਹਰ ਸਾਹਿਬ ਆਏ ਹਨ। ਜਿਨ੍ਹਾਂ ਨੇ ਲਾਗੂ ਕਰਨਾ ਹੈ, ਉਹ ਹੈ ਨਹੀਂ। ਚਾਹੀਦਾ ਤਾਂ ਇਹ ਸੀ ਕਿ ਇੰਪਾਰਟੈਂਟ ਮਸਲਾ ਹੈ, ਸਮੁੱਚੀ ਸਰਕਾਰ ਇਥੇ ਹੁੰਦੀ ਅਤੇ ਸਮੁੱਚੀ ਆਪੋਜ਼ੀਸ਼ਨ ਹੁੰਦੀ ਅਤੇ ਜ਼ਿਲ੍ਹਾ ਪੱਧਰ ਦੀਆਂ ਕਮੇਟੀਆਂ ਬਣਾ ਕੇ ਇਸ ਦਾ ਹੱਲ ਕੱਢਦੇ। ਇਸੇ ਤਰ੍ਹਾਂ ਚੌਲ ਲੈ ਲਓ, ਉਨ੍ਹਾਂ ਦੀ ਜਿਹੜੀ ਕਣੀ ਹੁੰਦੀ ਹੈ, ਉਹ ਆਟੇ ਵਿੱਚ ਪਾਈ ਜਾਂਦੇ ਹਨ। ਇਸੇ ਤਰ੍ਹਾਂ ਮਾਰਕੀਟ ਵਿੱਚ ਬਹੁਤ ਸਾਰੀਆਂ ਚੀਜ਼ਾਂ ਹਨ। ਜਿਸ ਤਰ੍ਹਾਂ ਮਨਪ੍ਰੀਤ ਨੇ ਕਿਹਾ ਹੈ ਕਿ ਲਿੱਦ ਪਾਈ ਜਾਂਦੇ ਹਨ। ਮਸਾਲਿਆਂ ਵਿੱਚ ਲਿੱਦ ਪਾਉਂਦੇ ਬਠਿੰਡੇ ਫੜ੍ਹੇ ਵੀ ਗਏ ਸੀ। ਚਰਬੀ ਨੂੰ ਵਰਤੀ ਜਾ ਰਹੇ ਹਨ। ਚਰਬੀ ਚੋਂ ਤੇਲ ਕੱਢ ਕੇ ਬੋਤਲ ਵਿੱਚ ਪਾ ਲੈਂਦੇ ਹਨ ਅਤੇ ਤੇਲ ਦੇ ਤੌਰ ਤੇ ਵਰਤੀ ਜਾਂਦੇ ਹਨ। ਬਠਿੰਡੇ ਬਹੁਤ ਵੱਡੀ ਫੈਕਟਰੀ ਫੜੀ ਗਈ ਸੀ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਮਨੁੱਖੀ ਜੀਵਨ ਦੇ ਨਾਲ ਇਹ ਬਹੁਤ ਵੱਡਾ ਜੁਰਮ ਵੀ ਹੈ ਅਤੇ ਧੋਖਾ ਵੀ ਹੈ। ਇਸ

[ਸਰਦਾਰ ਤੋਤਾ ਸਿੰਘ]

ਲਈ ਸਾਨੂੰ ਬਹੁਤ ਵੱਡੀ ਮੁਹਿੰਮ ਤੋਰਨੀ ਪਵੇਗੀ । ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਇਹ ਹੈਲਥ ਮਨਿਸਟਰ ਦੇ ਵੱਸ ਦਾ ਰੋਗ ਨਹੀਂ ਹੈ । ਜੇਕਰ ਇੱਕ ਇੱਕ ਚੀਜ਼ ਨੂੰ ਦੇਖਣ ਲੱਗੀਏ ਤਾਂ ਬੜਾ ਸਮਾਂ ਲੱਗੇਗਾ । ਖੰਡ ਬਾਰੇ ਦੱਸਦਾ ਹਾਂ । ਖੰਡ ਕਹਿੰਦੇ ਹਨ ਕਿ ਚਿੱਟੀ ਤੇ ਮੋਟੀ ਲਈਏ । ਉਸ ਵਿਚ ਸਭ ਤੋਂ ਵੱਧ ਕੈਮੀਕਲ ਪਾਏ ਹੁੰਦੇ ਹਨ । ਜਿੰਨੀ ਖੰਡ ਜ਼ਿਆਦਾ ਚਿੱਟੀ ਹੋਵੇਗੀ ਉਹ ਸਭ ਤੋਂ ਵੱਧ ਖਤਰਨਾਕ ਹੁੰਦੀ ਹੈ । ਜਿਹੜੇ ਪੁਰਾਣੇ ਬਜ਼ੁਰਗ ਸਨ, ਉਹ ਚਿੱਟਾ ਗੁੜ ਨਹੀਂ ਲੈਂਦੇ ਸੀ । ਚਿੱਟੇ ਗੁੜ ਵਿੱਚ ਮਿੱਠਾ ਸੋਡਾ ਹੁੰਦਾ ਹੈ ਅਤੇ ਉਹ ਪੇਟ ਨੂੰ ਖਰਾਬ ਕਰੇਗਾ । ਚਿੱਟੇ ਗੁੜ ਦੀ ਬਜਾਏ ਉਹ ਕਹਿੰਦੇ ਸਨ ਕਿ ਕਾਲਾ ਗੁੜ ਲਓ, ਉਸ ਦੇ ਵਿਚ ਮਿੱਠਾ ਸੋਡਾ ਘੱਟ ਹੁੰਦਾ ਹੈ । ਜਿੰਨਾ ਮਿੱਠਾ ਸੋਡਾ ਪਾਵਾਂਗੇ, ਉਹ ਰਸ ਵਿਚੋਂ ਜ਼ਿਆਦਾ ਮੈਲ ਕੱਢੇਗਾ ਅਤੇ ਗੁੜ ਚਿੱਟਾ ਬਣੇਗਾ । ਜਿੰਨਾ ਮਿੱਠਾ ਸੋਡਾ ਘੱਟ ਪਾਵਾਂਗੇ ਤਾਂ ਗੁੜ ਕਾਲਾ ਬਣੇਗਾ । ਇਸ ਕਰਕੇ ਲੋਕ ਹੁਣ ਗੁੜ ਦੀ ਚਾਹ ਪੀਣ ਲੱਗ ਪਏ ਹਨ । ਇੱਕ ਲੋਕ ਕਾਲਾ ਚਣਾ ਖਾਂਦੇ ਹਨ ਕਿਉਂਕਿ ਕਾਲੇ ਚਣੇ ਵਿਚ ਨਾਈਟਰੋਜਨ ਘੱਟ ਹੁੰਦੀ ਹੈ । ਕਾਲੇ ਚਣੇ ਦੀ ਜੜ੍ਹ ਤਿੱਖੀ ਹੁੰਦੀ ਹੈ ਅਤੇ ਉਹ ਨਾਈਟਰੋਜਨ ਘੱਟ ਲੈਂਦੀ ਹੈ । ਉਸ ਨੂੰ ਯੂਰੀਏ ਦੀ ਲੋੜ ਨਹੀਂ ਹੈ । ਇਸ ਲਈ ਲੋਕ ਕਾਲਾ ਚਣਾ ਖਾਂਦੇ ਹਨ । ਦੂਜੀਆਂ ਸਬਜ਼ੀਆਂ ਤਾਂ ਕਿੰਨੀ ਕਿਸਮ ਦੀ ਸਪਰੇਅ ਵਾਲੀਆਂ ਹਨ । ਹੈਰਾਨੀ ਦੀ ਗੱਲ ਹੈ ਕਿ ਲੋਕ ਇੰਜੈਕਸ਼ਨ ਲਗਾਉਣ ਲੱਗ ਪਏ ਹਨ । ਇੰਜੈਕਸ਼ਨ ਲਗਾਉਣ ਨਾਲ ਕੱਦੂ ਸੱਤ-ਅੱਠ ਕਿੱਲੋ ਦਾ ਹੋ ਜਾਂਦਾ ਹੈ । ਜੇਕਰ ਇੱਕ ਛੋਟਾ ਟੀਕਾ ਲਗਾ ਦਿੱਤਾ ਜਾਵੇ ਤਾਂ ਇਕ ਕਿੱਲੋ ਦਾ ਕੱਦੂ ਸੱਤ-ਅੱਠ ਕਿੱਲੋ ਦਾ ਹੋ ਜਾਂਦਾ ਹੈ । ਇਸੇ ਤਰ੍ਹਾਂ ਤੋਰੀਆਂ ਅਤੇ ਮਿਰਚਾਂ ਦੀ ਸਬਜ਼ੀ ਵੇਚਣ ਵਾਲੇ ਕਰਦੇ ਹਨ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਥੇ ਇੰਨੀਆਂ ਕਿਸਮ ਦੀਆਂ ਗੱਲਾਂ ਹਨ ਕਿ ਇੱਕ ਵਿਸ਼ਾਲ ਮੁਹਿੰਮ ਦੀ ਲੋੜ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਮੇਂ ਦੀ ਸਰਕਾਰ ਨੂੰ ਇਹੀ ਬੇਨਤੀ ਕਰਾਂਗਾ ਕਿ ਤੁਸੀਂ ਮੁਹਿੰਮ ਚਲਾਓ, ਅਸੀਂ ਆਪੋਜ਼ੀਸ਼ਨ ਵਾਲੇ, ਸ਼੍ਰੋਮਣੀ ਅਕਾਲੀ ਦਲ ਵਾਲੇ ਤੁਹਾਨੂੰ ਸਹਿਯੋਗ ਦੇਵਾਂਗੇ । ਮਨੁੱਖੀ ਜੀਵਨ ਨੂੰ ਬਚਾਉਣ ਲਈ ਇਸ ਦੀ ਬੜੀ ਲੋੜ ਹੈ । ਤੁਹਾਡਾ ਬਹੁਤ ਬਹੁਤ ਧੰਨਵਾਦ ।

श्री सुनील कुमार जाखड़ (अबोहर) : आनरेबल डिप्टी स्पीकर साहिब, मैं आप का बड़ा धन्यवादी हूं कि आप ने इस बड़े अहम मुद्दे पर मुझे बोलने का समय दिया है । मैं न सिर्फ गुप्ता जी के इस प्रस्ताव का समर्थन करता हूँ बल्कि साथ ही मेरे लर्नेड कुलीगज़ ने इस मसले पर अपने विचार प्रकट किये है । इस के साथ ही मेरे और कई कुलीगज़ ने, चाहे वह तोता सिंह जी हैं और चाहे श्री बरनाला जी हैं, उन सभी ने इस विष्य को हाईलाईट किया है । मैं भी उनका पुरज़ोर समर्थन करता हूँ । आज यह टाईमली मोशन इस लिए हैं क्योंकि पंजाब के अंदर डायरिया के कारण डैथस हो रहीं हैं और सदन में इस विष्य को लेकर पब्लिक ओपीनीयन, अवेयरनैस की मुहिम की बात चल रही है । मैं समझता हुं कि हमें इस का फायदा लेकर चाहे वह S.Y.L. का मामला था, और चाहे कोई और मुदा था । उस दिन सरदार मनप्रीत बादल जी ने बात करते हुए कहा था और जिस से मुझे खुशी हो

रही है कि हम सब को एक इकनामिक एजेंडा त्यार करना चाहियें । लेकिन मैं समझता हूँ कि यह भी एक ऐसा एजेंडा है जिस पर हमें पुलीटीकल कंनसैंनसिज़ की जरुरत है । जो बातें हमारे कुलीगज़ ने बताई हैं : we are all aware of it चाहे वह ब्यूरोक्रेसी या अफसर जो इस बात को लागू करने वाले हैं चाहे जो हमारे अॅग-ज़िसटिग रुलज़ हैं जिनकी इम्पलीमैंटेशन करने की बात करते हैं : मैं समझता हूँ कि rules are more Shingent और उनको किस तरीके से अप्लाई करते हैं whether they are applied with discrimination, whether they are applied to my own benefit or whether they are applied to a political deal. यह सभी बातें हमारे से छुपी हुई हैं । आज बात यह देखने वाली है कि जिस आदमी को अडलट्रेशन करते हुए पकड़ते हैं उसी आदमी को छुडाने के लिए हम में से ही उसकी शिफारस लेकर पहुंच जाते हैं । आज मसला है कि अगर दूध का सैंपल और जैसे सिंथैटिक दूध की आज हम बात कर रहे है । जैसे सरदार तोता सिंह ने कहा है कि उनमें यूरिया डाला जाता है । उन्होंने जो घी में से नाईट्रोजन अलग करने की बात भी कही है । माननीय डिप्टी स्पीकर साहिब, घी की तो दूर की बात रह गयी है । आज जो हमारी बेसिक चीज जो कि पानी है, अगर आप हमारे अबोहर में नहर का पानी निकाल कर देख लें तो जो हमारे अबोहर में पीने का पानी जा रहा है उसके अंदर लुधियाना के बुढे नाले की सलेज, सीवरेज का पानी है, उसके कनटैंटस उस पानी में से ज्यादा मिलेंगे । आज जो हमारा पानी का बेसिक मामला है, यदि लोगों को पीने के लिए ठीक पानी मुहय्या नहीं करवा पाते तो यह ठीक नहीं होगा । इस बात को देखकर सभी हैरान रह जायेंगें कि कोल्ड ड्रिंकस के अंदर जैसे पैप्सी और कौक आदि हैं इन के अंदर वह कांसेटीच्यूएटस उस पैसटीसाईडिज के पार्टीकल्ज को लेकर देखें तो उसमें पीने के पानी की मिकदार कम होगी लेकिन उसमें पौल्यूटिड पानी की मिकदार ज्यादा होगी । आज उस बात को लेकर जरुरत है और आज मुझे खुशी है कि आज पोल्यूशन बोर्ड के चेयरमैन और सैक्रेट्रीज यहां पर मौजूद हैं । इस बात की बहुत अहमियत है जब तक इसमें इडसट्रीज आदि की इनवालवमैंट होगी तब तक पीने का साफ पानी लोगों को मुहया नहीं करवा सकते । मैं बार बार इस बात को कहता हूँ कि without treatment, that water should not be allowed to be discharged into our drinking water Supply जब इंटरनैशनल कम्यूनिटी हमारी स्टेट

[श्री सुनील कुमार जाखड़]

की डिवैल्पमैंट करने में मदद करने के लिए त्यार हैं तो फिर उस चीज़ का हम इस्तेमाल करें तांकि जो इंडस्ट्री का वेस्ट पानी हमारे पीने के पानी के अंदर आ रहा है उसकी ट्रीटमैंट करके ठीक पानी क्यों नहीं लेना चाहते । हमारे यहां पीने के पानी के लिए ग्रांउड वाटर ठीक नहीं हैं, जहां पर हैंड पंप्स लगे नहीं हुए हैं । आज हमारी आबादी इतनी ज्यादा बढ़ गई है और आज हम जो पानी नीचे से उठा रहे हैं । आज गांवों के अंदर आबादी दो–तीन गुणा बढ़ जाने के कारण जो हमारे वाटर वर्कस का जरिया है वह सप्लाई पूरी नहीं कर पा रहा है । क्योंकि वह बहुत पहले लगाये गये थे और आज आबादी दो–तीन गुणां ज्यादा बढ़ गई है । जहां लोगों ने आपने हैंड पंप्स लगाए हुए भी हैं और वहां सीवरेज़ भी साथ में ही लगाए हुए हैं, लोगों ने जो खुहियाँ वहां बनाई है, यह सब मसले इंटर रिलेटिड हैं, इन खुहियाँ के बराबर जो हैंड पंप लगाये हुए हैं । अगर उस पानी का सैंपल टैस्ट करवा लें तो मैं समझता हूं कि कोई भी आदमी उस पानी को ऊसको टरीटमैंट के बाद भी पीने कि लिए त्यार नहीं होगा । अगर जब तक हम इन सभी बातों पर पुरजोर कोशिश नहीं करेंगे । इस बात के लिए हमारा जो रहने सहने का तरीका है जिस के बारे में सरदार तोता सिंह जी ने बात की है कि awareness हमें District level पर लाना चाहिए, इस के बारे में मुहिम चलाई जाए । अफसरों की नाक में नकेल डालने की जरुरत है । उन्हें Motivate करने की जरुरत है । जहां पर एक आदमी कैमिक्लज स्प्रेय हुए फल खा रहा है, खुले में फल काट कर लोगों को खिलाए जा रहे हैं पर इस के साथ ही लोगों में इस बात की awareness लाने की जरुरत है कि वे जब धड़े से पानी निकाल कर पीते हैं तो डंडी लगे बर्तन का इस्तेमाल पानी निकालने के लिए करें, ताकि हाथ बार-बार पानी में न जाए । पर मैं समझता हूं कि हिंदुस्तान में immune System इतना मजबूत हो चुका है जिस तरह से यहां पर adulteration हो रही है उस के चलते यहां पर रोज एक epidemic होती । Totality इस तह तक होनी चाहिए कि एक जिमींदार जो कि नाईट्रोजन का इस्तेमाल Food Products के लिए करता है वह इस का इस्तेमाल कम से कम करे और उस पर spray न करें । उस में इस बात की awareness लाई जाए कि उस का बच्चा भी उन्हीं चीजों का इस्तेमाल करता है । हम भी तो उस जिमींदार की भांति है । हमारा बच्चा भी तो वही चीजें खा रहा है । जिन पर synthetic Chemicals छिड़के हुए हैं । हम इस बात की awareness लाएं और जब इस बात को हम Practically

enforce करेंगे तो उस वक्त uproar होगा, the uproar always can be manipulated for the political advantage.

इस बात के लिए broad conscience की जरुरत है । सरकार अकेले इस चीज को नहीं कर पाएगी । It is a matter of awareness. जहां सरकार organic farming की diversification of crop structure की बात करती है । इस सब के साथ जरुरी है जिमीदार को organic farming की तरफ divert करें । ताकि तीन-चार साल के बाद जिमींदार को इस बात का अहसास हो कि इतने साल उस ने जो कम कमाई की थी उस से कुछ न कुछ फायदा जरुर हुआ है । That will jarner in future benefit. Government will stand quarantee to it यह बात grass root level तक जानी चाहिए कि यह चीज हमारे समाज के लिए और उसे बेहतर बनाने के लिए कितनी जरुरी है । इस के लिए दो-एक कानून और बना कर सजा चाहे और बढ़ा दीजिए नहीं तो यह बात बेमानी होगी । यह बात समाज के साथ संबंध रखती है । इसको इम्पलीमैंट इफैक्टिवली किया जाए । जो आज sample लिजाए जाते हैं, मैं नहीं समझता कि यह बात किसी से छुपी हुई है कि जो sample की report आती है वह sample रोज ही बदल दिए जाते हैं । इंसपैक्टर जब sample लेने जाता है तो पहले आगाह कर देता है कि मैं सैंपल लेने आ रहा हूं । हमारी सरकार हो या अकाली सरकार हो । इनका कोई कसूर नहीं है । आज इस House में, इस अजीम सदन में हमें इस बात पर ध्यान देना है कि अपने बच्चों के आने वाले भविष्य को ध्यान में रखना है । माननीय डिप्टी स्पीकर साहिब, सरकार employment की बात करती है तो हम Western Countries से Compare करने लग जाते हैं । वहां पर rights के साथ-साथ responsibility आम आदमी या legislator सब के लिए है । श्री गुप्ता जी ने जो यहां House में यह मता पेश किया है, मैं उस की ताईद करता हूँ । उस पर जो House में discussion चली है । मैं समझता हूँ कि सिर्फ सरकार ही नहीं बल्कि आम आदमी इस adulteration के बारे में जरुर सोचें । धन्यवाद ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ) (ਬਿਆਸ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਇਸ ਅਹਿਮ ਮੁੱਦੇ ਤੇ ਬੋਲਣ ਲਈ ਸਮਾਂ ਦਿੱਤਾ ਹੈ । ਇਹ ਮੁੱਦਾ ਸ੍ਰੀ ਰਾਜ ਕੁਮਾਰ ਗੁਪਤਾ ਜੀ ਇਸ ਹਾਊਸ ਵਿਚ ਲੈ ਕੇ ਆਏ ਹਨ । ਇਹ ਬਹੁਤ ਅਹਿਮ ਮੁੱਦਾ ਹੈ । ਇਸ ਦਾ ਅਸਰ ਜਿੱਥੇ ਸਾਡੇ ਪੰਜਾਬ ਵਿਚ ਹੈ ਉੱਥੇ ਸਾਡੇ ਸਾਰੇ ਸਮਾਜ ਦੇ ਵਿਚ ਵੀ ਬਹੁਤ ਭਾਰੀ ਅਸਰ ਪੈਂਦਾ ਹੈ । ਇਸ ਦਾ ਸਿੱਧੇ ਜਾਂ ਅਸਿੱਧੇ ਤੌਰ ਤੇ ਸਾਡੇ ਵਾਤਾਵਰਨ ਨਾਲ ਸਬੰਧ ਹੈ । ਜਿਸ ਤਰ੍ਹਾਂ ਪਿਛਲੇ ਕੁਝ ਸਾਲਾਂ ਤੋਂ ਇਹ ਮਿਲਾਵਟ ਜਿਸ ਢੰਗ ਨਾਲ ਵੱਧ ਰਹੀ ਹੈ, ਇਹ ਬਹੁਤ ਖਤਰਨਾਕ ਹੈ । ਅੱਜ ਯੂਰੀਆ ਖਾਦ ਦੀ ਮਿਲਾਵਟ ਨਾਲ ਖੋਇਆ ਬਣਾਇਆ ਜਾਂਦਾ ਹੈ । ਕੈਮੀਕਲਜ਼ ਦੇ ਨਾਲ ਦੁੱਧ ਤਿਆਰ ਕੀਤਾ ਜਾਂਦਾ ਹੈ । ਇਥੇ ਹੀ ਬੱਸ ਨਹੀਂ । ਅੰਮ੍ਰਿਤਸਰ ਵਿਚ ਪਿਛੇ ਜਿਹੇ ਪੁਲਿਸ ਵਲੋਂ ਇੱਕ ਐਸਾ ਕਾਰਖਾਨਾ ਫੜਿਆ ਗਿਆ, ਜਿੱਥੇ ਗਰਮ ਮਸਾਲੇ ਦੇ ਵਿਚ ਘੋੜੇ ਦੀ ਲਿੱਦ ਪਾ ਕੇ ਲੋਕਾਂ ਨੂੰ ਵੇਚਦੇ ਸਨ । ਚਾਹ-ਪੱਤੀ ਦੇ ਵਿਚ ਲੱਕੜ ਦੇ ਬੂਰੇ ਨੂੰ ਰੰਗ ਕਰਕੇ ਪਾਇਆ ਜਾਂਦਾ ਹੈ । ਇਹ ਐਸੀਆਂ ਗੰਭੀਰ ਬਿਮਾਰੀਆਂ ਦਾ ਜਨਮਦਾਤਾ ਹੈ ਕਿ ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪਿੰਡਾਂ ਦੇ ਵਿਚ ਪਹਿਲਾਂ ਇੱਲਾਂ ਬੜੀਆਂ ਹੁੰਦੀਆਂ ਸਨ । ਉਹ ਪਸ਼ੂਆਂ ਦਾ ਅਡਲਟਰੇਟਿਡ ਫੂਡ, ਮਰੇ ਹੋਏ ਪਸ਼ੂਆਂ ਦਾ ਮਾਸ ਜੋ ਹੁੰਦਾ ਸੀ, ਉਹ ਇੱਲਾਂ ਖਾਂਦੀਆਂ ਸਨ ਸਕਵੈਂਜਰ ਜੋ ਸੀ, ਉਹ ਮਰੇ ਹੋਏ ਜਾਨਵਰਾਂ ਦੀ ਗੰਦਗੀ ਦੀ ਵੱਧ ਤੋਂ ਵੱਧ ਸਫਾਈ ਕਰਦੇ ਸੀ । ਅੱਜ ਜ਼ਹਿਰ ਦੇ ਕਾਰਨ ਇੱਕ ਵੀ ਇੱਲ ਨਹੀਂ ਲੱਭ ਰਹੀ । ਪਿਛੇ ਜਿਹੇ ਇਕ ਕਮੇਟੀ ਦੇ ਵਿਚ ਬੜੀ ਵੱਡੀ ਰਿਪੋਰਟਿੰਗ ਸੀ ਕਿ ਜਿੰਨੀਆਂ ਵੀ ਮਿਨਰਲ ਵਾਟਰ ਬਣਾਉਣ ਵਾਲੀਆਂ ਕੰਪਨੀਆਂ ਸਨ ਤਕਰੀਬਨ 27 ਕੰਪਨੀਆਂ ਸਨ, ਉਨ੍ਹਾਂ ਦੇ ਮਿਨਰਲ ਵਾਟਰ ਟੈਸਟ ਕੀਤੇ ਗਏ । ਜਿਨ੍ਹਾਂ ਦੇ ਵਿਚੋਂ ਸਿਰਫ ਦੋ ਦੇ ਹੀ ਟੈਸਟ ਪਾਸ ਹੋਏ ਹਨ । ਇਸ ਢੰਗ ਦੇ ਨਾਲ ਅੱਜ ਗਿਰਾਵਟ ਆ ਗਈ ਹੈ । ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਥੇ ਗੌਰਮਿੰਟ ਵੀ ਬੈਠੀ ਹੈ, ਆਪੋਜ਼ੀਸ਼ਨ ਵਾਲੇ ਵੀ ਬੈਠੇ ਹਨ, ਇਸ ਮੁੱਦੇ ਤੋਂ ਸਿਆਸੀ ਲਾਹਾ ਨਾ ਲੈਂਦੇ ਹੋਏ ਸਾਂਝੇ ਤੌਰ ਤੇ ਸਰਕਾਰ ਸਖਤ ਕਦਮ ਚੁੱਕੇ ਤੇ ਜਿਸ ਤਰ੍ਹਾਂ ਸ੍ਰੀ ਸੁਨੀਲ ਜਾਖੜ ਹੋਰਾਂ ਨੇ ਕਿਹਾ ਹੈ ਕਿ ਇਸ ਦੇ ਬਾਰੇ ਸਜ਼ਾ ਵਧਾਉਣ ਦੀ ਲੋੜ ਨਹੀਂ ਹੈ ਸਗੋਂ ਇਸ ਕਾਨੂੰਨ ਨੂੰ ਇਫੈਕਟੀਵਲੀ ਇੰਪਲੀਮੈਂਟ ਕਰਨ ਦੀ ਲੋੜ ਹੈ । ਜਿੱਥੇ ਕਿ ਐਨ.ਜੀ.ਓਜ਼ ਨੂੰ ਕਾਨਫੀਡੈਂਸ ਦੇ ਵਿਚ ਲੈ ਕੇ ਕੰਮ ਕੀਤਾ ਜਾਵੇ । ਐਨ.ਜੀ.ਓਜ਼. ਦੀਆਂ ਟੀਮਾਂ ਨੂੰ ਨਾਲ ਲੈ ਕੇ ਗਰੀਬ ਤਬਕਿਆਂ ਦੇ ਵਿਚ, ਮੁਹੱਲਿਆਂ ਦੇ ਵਿਚ, ਗਲੀਆਂ ਵਿਚ ਅਤੇ ਪਿੰਡਾਂ ਦੇ ਵਿਚ ਜਾ ਕੇ ਇਸ ਦੇ ਬਾਰੇ ਜਰੂਰੀ ਸਿੱਖਿਆ ਦਿੱਤੀ ਜਾਵੇ । ਮੈਂ ਸਮਝਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਅਸੀਂ ਇਸ ਖਤਰਨਾਕ ਬਿਮਾਰੀ ਤੇ ਕਾਫੀ ਹੱਦ ਤੱਕ ਕਾਬੂ ਪਾ ਲਵਾਂਗੇ । ਅੱਜ ਤਰ੍ਹਾਂ ਤਰ੍ਹਾਂ ਦੀਆਂ ਦਵਾਈਆਂ ਅਤੇ ਤਰ੍ਹਾਂ ਤਰ੍ਹਾਂ ਦੀਆਂ ਸਪਰੇਆਂ ਜੋ ਅਸੀਂ ਵਰਤਦੇ ਹਾਂ, ਮੈਂ ਸਮਝਦਾ ਹਾਂ ਕਿ ਇਹ ਵੀ ਮੁਲਕ ਲਈ ਖਤਰਨਾਕ ਹਨ । ਮੇਰੇ ਜੋ ਵੀਰ ਇਥੇ ਬੈਠੇ ਹਨ, ਜਿਹੜੇ ਪਿੰਡਾਂ ਨਾਲ ਸਬੰਧ ਰੱਖਦੇ ਹਨ ਅਤੇ ਖੇਤੀਬਾੜੀ ਤਬਕੇ ਦੇ ਨਾਲ ਸਬੰਧਤ ਹਨ ਜਾਂ ਫਿਰ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ ਜੁੜੇ ਹੋਏ ਹਨ, ਉਹ ਹੈਂਗੀ ਤਰ੍ਹਾਂ ਦਵਾਈਆਂ ਜਾਂ ਸਪਰੇਆਂ ਦੇ ਖਤਰਿਆਂ ਬਾਰੇ ਜਾਣਦੇ ਹਨ । ਇੱਕ ਬੈਂਗਣ ਦੀ ਹੀ ਮਿਸਾਲ ਲੈ ਲਵੋ । ਬੈਂਗਣ ਦੀ ਸਬਜ਼ੀ ਤੇ ਹਰ ਰੋਜ਼ ਇਕ ਬਾਰ ਸਪਰੇਅ ਕੀਤੀ ਜਾਂਦੀ ਹੈ । ਬੈਂਗਣ ਤੇ ਚਮਕ ਲਿਆਉਣ ਲਈ, ਉਸ ਦੇ ਰੰਗ ਨੂੰ ਹੋਰ ਵਧੀਆ ਕਰਨ ਲਈ ਉਸ ਤੇ ਇਕ

ਐਸੀ ਦਵਾਈ ਜਿਸ ਨੂੰ ਫਿਊਰੋਡਾਉਨ ਕਹਿੰਦੇ ਹਨ, ਦੀ ਸਪਰੇਅ ਕੀਤੀ ਜਾਂਦੀ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇਕ ਆਪਣੇ ਅੱਖੀਂ ਵੇਖੀ ਗੱਲ ਦੱਸਣ ਲੱਗਾ ਹਾਂ ਕਿ ਇਕ ਬੈਂਗਣ ਦਾ ਖੇਤ ਸੀ, ਜਿਸ ਦੇ ਉਤੇ ਸਪਰੇਅ ਕੀਤੀ ਹੋਈ ਸੀ, ਉਸ ਖੇਤ ਵਿਚੋਂ ਦੀ ਇਕ ਕੁੱਤਾ ਨਿਕਲਿਆ ਪਰ ਕੁੱਤਾ ਦੂਸਰੇ ਪਾਸੇ ਪਾਰ ਨਹੀਂ ਲੰਘ ਸਕਿਆ ਕਿਉਂਕਿ ਉਹ ਉਸ ਸਪਰੇਅ ਦੇ ਅਸਰ ਨਾਲ ਉਥੇ ਹੀ ਮਾਰਿਆ ਗਿਆ। ਇਹੋ ਜਿਹੇ ਕੰਮ ਇਸ ਲਈ ਚਲ ਰਹੇ ਹਨ ਕਿਉਂਕਿ ਆਪਾਂ ਅੱਜ ਕਮਰਸ਼ੀਅਲ ਹੋ ਗਏ ਹਾਂ। ਹਰ ਆਦਮੀ ਆਪਣੇ ਪ੍ਰੋਡਕਟ ਨੂੰ ਵੇਚਣ ਵਾਸਤੇ, ਆਪਣੇ ਪ੍ਰੋਡਕਟ ਦੀ ਦਿੱਖ ਨੂੰ ਵਧੀਆ ਬਣਾਉਣ ਵਾਸਤੇ, ਰੰਗਤ ਨੂੰ ਵਧੀਆ ਦਿਖਾਉਣ ਵਾਸਤੇ ਇਹੋ ਜਿਹੇ ਤਰੀਕੇ ਅਪਣਾ ਲੈਂਦਾ ਹੈ। ਜੇਕਰ ਆਪਾਂ ਇਸ ਕੰਮ ਦੀ ਰੋਕਥਾਮ ਲਈ ਐਨ.ਜੀ.ਓਜ਼. ਦੀ ਮੱਦਦ ਲਈਏ ਤਾਂ ਸਭ ਤੋਂ ਵੱਧ ਫਾਇਦਾ ਪੰਜਾਬ ਵਿਚ ਹੋਵੇਗਾ। ਦੂਸਰਾ ਪੰਚਾਇਤ ਡਿਪਾਰਟਮੈਂਟ ਵਲੋਂ ਸਰਪੰਚਾਂ ਤੇ ਪੰਚਾਂ ਵਾਸਤੇ ਇਕ ਤਜਵੀਜ਼ ਹੈ ਕਿ ਉਨ੍ਹਾਂ ਨੂੰ ਸਿੱਖਿਆ ਦੇਣ ਲਈ ਕੈਂਪ ਲਾਉਣੇ ਹਨ, ਟਰੇਨਿੰਗ ਕੈਂਪ ਦੇ ਵਿਚ ਵੀ ਇਸ ਮੁੱਦੇ ਨੂੰ ਚੰਗੇ ਤਰੀਕੇ ਨਾਲ ਉਜਾਗਰ ਕੀਤਾ ਜਾ ਸਕਦਾ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਮੁੱਦੇ ਨੂੰ ਚਾਹੇ ਸਾਡੀ ਕਾਂਗਰਸ ਪਾਰਟੀ ਦੇ ਵੀਰ ਹਨ, ਚਾਹੇ ਅਕਾਲੀ ਦਲ ਦੇ ਵੀਰ ਹਨ, ਜਾਂ ਬੀ.ਜੇ.ਪੀ. ਵਾਲੇ ਹੋਣ, ਇਨ੍ਹਾਂ ਸਾਰੀਆਂ ਪੁਲੀਟੀਕਲ ਪਾਰਟੀਆਂ ਨੂੰ ਇਕੱਠੇ ਹੋ ਕੇ ਇਕ ਲਾਈਨ ਆਫ ਐਕਸ਼ਨ ਇਸ ਸਬੰਧੀ ਬਣਾਉਣਾ ਚਾਹੀਦਾ ਹੈ ਔਰ ਇਸ ਦੇ ਵਿਚ ਆਪਣੇ ਸਿਆਸੀ ਮੁਫਾਦ ਨੂੰ ਦੂਰ ਰੱਖ ਕੇ ਇਸ ਬਿਮਾਰੀ ਦਾ ਹੱਲ ਕੱਢਣਾ ਚਾਹੀਦਾ ਹੈ। ਇਹ ਕੰਮ ਸਾਰੇ ਪੰਜਾਬ ਦੇ ਲੋਕਾਂ ਦੀ ਭਲਾਈ ਦਾ ਕੰਮ ਹੋਵੇਗਾ ਤਾਂ ਕਿ ਜਿਹੜੀ ਇਹ ਪੰਜਾਬ ਨੂੰ ਕੋਹੜ ਦੀ ਬਿਮਾਰੀ, ਮਿਲਾਵਟ ਦੀ ਲਗ ਰਹੀ ਹੈ, ਇਸ ਬਿਮਾਰੀ ਨੂੰ ਦੂਰ ਕੀਤਾ ਜਾ ਸਕੇ।

**ਸਰਦਾਰ ਸੁਖਦਰਸ਼ਨ ਸਿੰਘ (ਮੁਕਤਸਰ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਸ੍ਰੀ ਰਾਜ ਕੁਮਾਰ ਗੁਪਤਾ ਵਲੋਂ ਪੇਸ਼ ਕੀਤਾ ਗਿਆ ਹੈ ਅਤੇ ਸਰਦਾਰ ਸਾਧੂ ਸਿੰਘ ਅਮਲੋਹ ਵਲੋਂ ਦੂਜਾ ਮਤਾ ਉਸੇ ਲਾਈਨਜ਼ 'ਤੇ ਪੇਸ਼ ਕੀਤਾ ਗਿਆ ਹੈ, ਮੈਂ ਉਸ ਉਤੇ ਆਪਣੇ ਵਿਚਾਰ ਰੱਖਣ ਲਈ ਖੜ੍ਹਾ ਹੋਇਆ ਹਾਂ ਅਤੇ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਇਹ ਅੱਜ ਦੇ ਸਮੇਂ ਵਿਚ ਬੜਾ ਹੀ ਅਹਿਮ ਮਤਾ ਹੈ। ਪੰਜਾਬ ਦੀ ਜਵਾਨੀ, ਪੰਜਾਬ ਦੇ ਬੱਚਿਆਂ ਦੇ ਵਿਚ ਇਹ ਬਿਮਾਰੀ ਜਨਮ ਲੈ ਰਹੀ ਹੈ, ਜਿਸ ਨਾਲ ਪੰਜਾਬ ਦੀ ਜਵਾਨੀ ਮਿਲਾਵਟ ਨਾਲ ਬਰਬਾਦ ਹੋ ਜਾਵੇਗੀ। ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ ਕਿ ਜਿਹੜੇ ਕੋਲਡ ਡਰਿੰਕਸ ਹਨ ਉਨ੍ਹਾਂ ਦੇ ਵਿਚ ਕਲੀਅਰ ਹੋ ਗਿਆ ਕਿ ਉਨ੍ਹਾ ਵਿਚ ਪੈਸਟੀਸਾਈਡ ਪਾਇਆ ਜਾਂਦਾ ਹੈ ਅਤੇ ਮਿਲਾਵਟ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਘੀ ਵਿਚ ਮਿਲਾਵਟ ਹੁੰਦੀ ਹੈ। ਦਵਾਈਆਂ ਜਿਹੜੀਆਂ ਅਸੀਂ ਆਪਣੀ ਬਿਮਾਰੀਆਂ ਨੂੰ ਦੂਰ ਕਰਨ ਵਾਸਤੇ ਯੂਜ਼ ਕਰਦੇ ਹਾਂ ਇਸ ਦੇ ਵਿਚ ਮਿਲਾਵਟ ਹੋ ਗਈ ਹੈ। ਪਿੰਡਾਂ ਦੇ ਵਿਚ ਜਿੰਨੀਆਂ ਦਵਾਈਆਂ ਮਿਲਦੀਆਂ ਹਨ ਉਹ ਜਾਅਲੀ ਦਵਾਈਆਂ ਮਿਲਦੀਆਂ ਹਨ ਅਤੇ ਸਿਹਤ ਲਈ ਨੁਕਸਾਨ ਦੇਹ ਸਾਬਤ ਹੋ ਰਹੀਆਂ ਹਨ। ਇਸ ਮਿਲਾਵਟ ਨੂੰ ਦੂਰ ਕਰਨ ਦੀ ਲੋੜ ਹੈ। ਪਰ ਇਸ ਸਰਕਾਰ ਤੋਂ ਇਹ ਸਾਰਾ ਕੁਝ ਨਹੀਂ ਹੋ ਸਕਣਾ ਕਿਉਂਕਿ

[ਸਰਦਾਰ ਸੁਖਦਰਸ਼ਨ ਸਿੰਘ]

ਜਿਹੜੇ ਮਿਲਾਵਟ ਕਰਨ ਵਾਲੇ ਹਨ ਉਨ੍ਹਾਂ ਨੇ ਮਿਲਾਵਟ ਰੋਕਣ ਵਾਲੇ ਇੰਸਪੈਕਟਰਜ਼ ਦੇ ਨਾਲ ਸਾਂਠ ਗਾਂਠ ਕੀਤੀ ਹੁੰਦੀ ਹੈ ਅਤੇ ਮਿਲੀਭੁਗਤ ਹੋਣ ਕਰਕੇ ਉਹ ਸੈਂਪਲ ਚੈਕ ਕਰਨ ਤੋਂ ਪਹਿਲੇ ਹੀ ਮੈਸਿਜ਼ ਭੇਜ ਦਿੰਦੇ ਹਨ ਕਿ ਅੱਜ ਚੈਕਿੰਗ ਕਰਨ ਆਉਣਾ ਹੈ ਤਾਂਕਿ ਸੈਂਪਲ ਫੇਲ੍ਹ ਨਾ ਹੋਵੇ। ਕਿਉਂਕਿ ਜਿਹੜੇ ਸਬੰਧਿਤ ਇੰਸਪੈਕਟਰ ਹਨ ਉਹ, ਉਨ੍ਹਾਂ ਟਰੇਡਰਜ਼ ਤੋਂ ਮਹੀਨੇ ਦੇ ਤੌਰ ਤੇ ਪੈਸੇ ਲੈਂਦੇ ਹਨ। ਇਸ ਕਰਕੇ ਇਸ ਦੀ ਰੋਕਥਾਮ ਨਹੀਂ ਹੋਣੀ। ਬਾਕੀ ਜੇਕਰ ਕੋਈ ਸੈਂਪਲ ਭਰਿਆ ਵੀ ਜਾਂਦਾ ਹੈ, ਉਸ ਨੂੰ ਲੈਬਾਰਟਰੀ ਵਿਚ ਮਿਲ ਮਿਲਾ ਕੇ ਫੇਲ੍ਹ ਕਰਵਾ ਦਿੱਤਾ ਜਾਂਦਾ ਹੈ ਕਿਉਂਕਿ ਪੈਸੇ ਦੀ ਹੋੜ ਹਰ ਜਗ੍ਹਾ ਲਗੀ ਹੋਈ ਹੈ। ਪਹਿਲੇ ਪੰਜਾਬ ਵਿਚ ਕੁਰੱਪਸ਼ਨ ਦੂਰ ਕਰਨ ਵਾਸਤੇ ਵਿਜੀਲੈਂਸ ਮਹਿਕਮਾ ਨਹੀਂ ਹੋਇਆ ਕਰਦਾ ਸੀ ਪਰ ਇਸ ਬਿਮਾਰੀ ਦੀ ਰੋਕਥਾਮ ਲਈ ਸਰਕਾਰ ਨੇ ਇਕ ਮਹਿਕਮਾ ਬਣਾਇਆ ਤਾਂਕਿ ਮਹਿਕਮਿਆਂ ਦੇ ਵਿਚ ਜਿਹੜੀ ਕੁਰੱਪਸ਼ਨ ਹੁੰਦੀ ਹੈ, ਉਸ ਉਤੇ ਠੱਲ੍ਹ ਪਾਈ ਜਾ ਸਕੇ ਪਰ ਹੁਣ ਤਾਂ ਇਸ ਮਹਿਕਮੇ ਦੇ ਲੋਕ ਵੀ ਆਪਣਾ ਹਿੱਸਾ ਪੱਤੀ ਪਾ ਕੇ ਨਾਲ ਰਲ ਮਿਲ ਜਾਂਦੇ ਹਨ ਤਾਂਕਿ ਕੇਸਿਜ਼ ਠੀਕ ਹੋ ਸਕਣ। ਇਥੇ ਕਿਹਾ ਗਿਆ ਕਿ ਫ਼ੈਨੇਟਰੀ ਇੰਸਪੈਕਟਰਜ਼ ਦੀਆਂ ਪੋਸਟਾਂ ਖਾਲੀ ਪਈਆਂ ਹੋਈਆਂ ਹਨ। ਇਨ੍ਹਾਂ ਨੂੰ ਤੁਸੀਂ ਭਰ ਵੀ ਦਿਓ, ਇਹ ਵੀ ਉਨ੍ਹਾਂ ਮਿਲਾਵਟ ਕਰਨ ਵਾਲਿਆਂ ਨਾਲ ਮਿਲ ਜਾਣਗੇ। ਜਿਸ ਤਰ੍ਹਾਂ ਲੈਬਾਰਟਰੀ ਵਾਲੇ ਟਰੇਡਰਜ਼ ਨਾਲ ਮਿਲ ਜਾਂਦੇ ਹਨ। ਇਸ ਲਈ ਸਰਕਾਰ ਵਲੋਂ ਇਨ੍ਹਾਂ ਕਾਨੂੰਨਾਂ ਵਿਚ ਸੋਧ ਕਰਨ ਦੀ ਲੋੜ ਹੈ ਅਤੇ ਇਨ੍ਹਾਂ ਨੂੰ ਸਖਤੀ ਨਾਲ ਲਾਗੂ ਕਰਨ ਦੀ ਲੋੜ ਹੈ ਤਾਂਕਿ ਮਿਲਾਵਟ ਉਤੇ ਠੱਲ੍ਹ ਪਾਈ ਜਾ ਸਕੇ ਅਤੇ ਦੋਸ਼ੀਆਂ ਨੂੰ ਸਖਤ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ ਅਤੇ ਇਨ੍ਹਾਂ ਕੇਸਿਜ਼ ਵਿਚ ਜਲਦੀ ਫੈਸਲੇ ਹੋਣੇ ਚਾਹੀਦੇ ਹਨ। ਇਸੇ ਤਰ੍ਹਾਂ ਜਿਸ ਤਰ੍ਹਾਂ ਇਕ ਅਣਜਾਣ ਡਰਾਈਵਰ ਅਗਰ ਕਿਸੇ ਨੂੰ ਗੱਡੀ ਥੱਲੇ ਦੇ ਕੇ ਮਾਰ ਦੇਵੇ ਤਾਂ ਉਸ ਨੂੰ ਸਜ਼ਾ 6 ਮਹੀਨਿਆਂ ਦੀ ਹੁੰਦੀ ਹੈ। ਇਸੇ ਤਰ੍ਹਾਂ ਮਿਲਾਵਟ ਕਰਨ ਵਾਲੇ ਨੂੰ ਵੱਧ ਤੋਂ ਵੱਧ ਸਜ਼ਾ ਇਕ ਸਾਲ ਦੀ ਹੋ ਸਕਦੀ ਹੈ। ਇਸ ਐਕਟ ਵਿਚ ਤਰਮੀਮ ਕਰਨ ਦੀ ਲੋੜ ਹੈ ਅਤੇ ਇਸਨੂੰ ਸਖਤ ਬਣਾਉਣ ਦੀ ਲੋੜ ਹੈ। ਇਸ ਕੰਮ ਵਿਚ ਤੁਸੀਂ 2–3 ਹੋਰ ਮਹਿਕਮੇ ਜੋੜ ਸਕਦੇ ਹੋ। ਜਿਸ ਤਰ੍ਹਾਂ ਪਿੰਡਾਂ ਵਿਚ ਸਾਡੀਆਂ ਪੰਚਾਇਤਾਂ ਹਨ ਇਨ੍ਹਾਂ ਨੂੰ ਚੈਕ ਕਰਨ ਦਾ ਕੰਮ ਦਿੱਤਾ ਜਾ ਸਕਦਾ ਹੈ। ਜ਼ਿਆਦਾਤਰ ਦੁੱਧ ਪੰਜਾਬ ਦੇ ਪਿੰਡਾਂ ਤੋਂ ਹੀ ਆਉਂਦਾ ਹੈ। ਜਿਸ ਤਰ੍ਹਾਂ ਬੀਬੀ ਜੀ ਨੇ ਸਵੇਰੇ ਪੰਚਾਇਤਾਂ ਨੂੰ ਵੱਧ ਅਧਿਕਾਰ ਦੇਣ ਦੀ ਗੱਲ ਕੀਤੀ ਸੀ, ਇਹ ਅਧਿਕਾਰ ਵੀ ਪੰਚਾਇਤਾਂ ਨੂੰ ਦਿੱਤੇ ਜਾ ਸਕਦੇ ਹਨ। ਉਹ ਦੁੱਧ ਦਾ ਸੈਂਪਲ ਭਰ ਸਕਦੇ ਹਨ ਅਤੇ ਲੈਬਾਰਟਰੀ ਤੋਂ ਟੈਸਟ ਕਰਵਾ ਸਕਦੇ ਹਨ ਅਤੇ ਫਿਰ, ਰਿਪੋਰਟ ਗਲਤ ਆਉਣ ਤੇ ਜ਼ੁਰਮਾਨਾ ਅਤੇ ਸਜ਼ਾ ਵੀ ਦੇ ਸਕਦੇ ਹਨ। ਗਿੱਲ ਸਾਹਿਬ ਨੇ ਕਿਹਾ ਸੀ ਕਿ ਆਪੋਜ਼ੀਸ਼ਨ ਨੂੰ ਇਸ ਕੰਮ ਵਾਸਤੇ ਸਰਕਾਰ ਦਾ ਇਕੱਠੇ ਹੋ ਕੇ ਸਾਥ ਦੇਣਾ ਚਾਹੀਦਾ ਹੈ। ਅਸੀਂ ਤੁਹਾਨੂੰ ਇਸ ਵਿਚ ਪੂਰਾ ਸਾਥ ਦੇਵਾਂਗੇ। ਇਹ ਮਤਾ ਜਿਹੜਾ ਸ੍ਰੀ ਗੁਪਤਾ ਜੀ ਨੇ ਲਿਆਂਦਾ ਹੈ, ਇਹ ਇਕ ਵਧੀਆ ਮਤਾ ਹੈ। ਇਸ ਦੀ ਅਸੀਂ ਹਮਾਇਤ ਕਰਦੇ ਹਾਂ ਅਤੇ ਇਸ ਲਈ ਅਸੀਂ ਸਰਕਾਰ ਦਾ ਪੂਰਾ ਸਾਥ ਦੇਵਾਂਗੇ। ਜਿਹੜੀ ਮਿਲਾਵਟ ਇਨ੍ਹਾਂ ਚੀਜ਼ਾਂ ਵਿੱਚ ਹੁੰਦੀ ਹੈ, ਉਹ ਮਿਲਾਵਟ ਆਮ ਕਰਕੇ ਵਪਾਰੀਆਂ ਹੱਥੋਂ ਹੁੰਦੀ ਹੈ। ਸਾਡੇ ਵਿਚੋਂ ਤਾਂ ਕੋਈ ਵੀ ਐਮ.ਐਲ.ਏ. ਵਪਾਰੀ ਨਹੀਂ ਹੈ। ਇਸ ਕਰਕੇ ਜੇ ਸਰਕਾਰ ਮਿਲਾਵਟ ਨੂੰ ਰੋਕਣ ਵਾਸਤੇ ਕੋਈ ਕਦਮ ਉਠਾਉਣਾ ਚਾਹੁੰਦੀ ਹੈ ਤਾਂ ਸਾਨੂੰ ਕੀ ਇਤਰਾਜ਼ ਹੈ। ਸਰਕਾਰ ਜੋ ਮਰਜ਼ੀ

ਕਾਨੂੰਨ ਬਣਾ ਲਵੇ, ਅਸੀਂ ਸਰਕਾਰ ਦੇ ਨਾਲ ਹਾਂ। ਰਾਜਸਥਾਨ ਦੀ ਦਾਲ ਖਾ ਕੇ ਵੇਖੋ, ਕਿੰਨੀ ਸਵਾਦ ਹੈ। ਸਾਡੀ ਇਥੇ ਹਰ ਚੀਜ਼ ਤੇ ਸਪਰੇਅ ਹੁੰਦੀ ਹੈ, ਰੇਹ ਪੈਂਦੀ ਹੈ। ਰਾਜਸਥਾਨ ਵਿਚ ਬਗੈਰ ਸਪਰੇਅ ਅਤੇ ਰੇਹ ਤੋਂ ਸਬਜ਼ੀਆਂ ਪੈਦਾ ਹੁੰਦੀਆਂ ਹਨ। ਕਈ ਬਗੈਰ ਪਾਣੀ ਤੋਂ ਵੀ ਹੁੰਦੀਆਂ ਹਨ। ਉਥੋਂ ਦੀਆਂ ਬਰਾਨੀ ਸਬਜ਼ੀਆਂ ਅਤੇ ਸਪਰੇਅ/ਰੇਹ ਤੋਂ ਬਗੈਰ ਪੈਦਾ ਕੀਤੀਆਂ ਸਬਜ਼ੀਆਂ/ਦਾਲਾਂ ਖਾ ਕੇ ਵੇਖੋ, ਹੈਰਾਨ ਰਹਿ ਜਾਵੋਗੇ। ਸਾਡੇ ਇਥੇ ਕੋਈ ਵੀ ਸਬਜ਼ੀ ਲੈ ਲਵੋ, ਬਗੈਰ ਸਪਰੇਅ ਤੋਂ ਨਹੀਂ ਮਿਲਦੀ। ਸਰਦਾਰ ਤੋਤਾ ਸਿੰਘ ਨੇ ਠੀਕ ਕਿਹਾ ਹੈ ਕਿ ਭਿੰਡੀ ਨੂੰ ਬੜੀ ਵਧੀਆ ਸਬਜ਼ੀ ਗਿਣਦੇ ਹਾਂ ਲੇਕਿਨ ਇਸ ਤੇ 2-2, 3-3 ਵਾਰੀ ਸਪਰੇਅ ਕੀਤੀ ਜਾਂਦੀ ਹੈ। ਸ਼ਾਮ ਨੂੰ ਸਪਰੇਅ ਕੀਤੀ ਜਾਂਦੀ ਹੈ ਅਤੇ ਸਵੇਰ ਨੂੰ ਤੋੜ ਕੇ ਖਾ ਲਈ ਜਾਂਦੀ ਹੈ। ਇਸ ਹਾਲਤ ਵਿਚ ਅਸੀਂ ਕਿਵੇਂ ਬਚ ਸਕਾਂਗੇ। ਸਾਡੇ ਬਚਣ ਦਾ ਕੋਈ ਤਰੀਕਾ ਨਹੀਂ ਹੈ। ਸਰਕਾਰ ਸ਼ਰਾਬ ਦੇ ਠੇਕੇ ਨਿਲਾਮ ਕਰਦੀ ਹੈ। ਸਾਰੀ ਦੁਨੀਆਂ ਨੂੰ ਪਤਾ ਹੈ, ਸ਼ਰਾਬ ਦੀ ਇਕ ਬੋਤਲ ਦੀ ਨਿਲਾਮੀ 150/- ਰੁਪਏ ਦੀ ਹੋ ਰਹੀ ਹੈ ਲੇਕਿਨ ਮਾਰਕੀਟ ਵਿਚ ਉਹ 90/- ਰੁਪਏ ਦੀ ਵਿਕ ਰਹੀ ਹੈ। ਅੱਜ ਪੰਜਾਬ ਵਿਚ 70% ਲੋਕ ਸ਼ਰਾਬ ਪੀਂਦੇ ਹਨ। ਸਾਰੇ ਵੱਡੇ ਵੱਡੇ ਲੋਕ ਵੀ ਪੀਂਦੇ ਹਨ। ਜਿਹੜੀ 150/- ਰੁਪਏ ਵਾਲੀ ਬੋਤਲ 90/- ਰੁਪਏ ਵਿਚ ਵਿਚ ਵਿਕ ਰਹੀ ਹੈ, ਉਹ ਠੀਕ ਕਿਵੇਂ ਹੋ ਸਕਦੀ ਹੈ। ਸਰਕਾਰ ਦੀ ਮਜਬੂਰੀ ਹੈ ਕਿਉਂਕਿ ਸਰਕਾਰ ਦੇ ਕੋਲ ਆਮਦਨ ਦੇ ਕੋਈ ਜ਼ਿਆਦਾ ਸਾਧਨ ਨਹੀਂ। ਇਸ ਕਰਕੇ ਜ਼ਿਆਦਾਤਰ ਐਕਸਾਈਜ਼ ਡਿਊਟੀ ਤੋਂ ਕੰਮ ਚਲਾਇਆ ਜਾਂਦਾ ਹੈ। ਮਿਲਾਵਟ ਤੋਂ ਬਚਾਉਣ ਦਾ ਸਰਕਾਰ ਨੂੰ ਕੋਈ ਤਰੀਕਾ ਲੱਭਣਾ ਚਾਹੀਦਾ ਹੈ। ਗੁਪਤਾ ਜੀ ਨੇ ਇਹ ਬਹੁਤ ਵਧੀਆ ਮਤਾ ਲਿਆਂਦਾ ਹੈ। ਅੱਜ ਕੋਈ ਵੀ ਚੀਜ਼ ਪਿਓਰ ਨਹੀਂ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਜੋ ਵੀ ਕਾਨੂੰਨ ਵਿਚ ਸੋਧ ਕਰਨ ਦੀ ਲੋੜ ਹੈ, ਕੀਤੀ ਜਾਵੇ। ਜੋ ਵੀ ਸਖਤੀ ਕਰਨ ਦੀ ਲੋੜ ਹੈ, ਕੀਤੀ ਜਾਵੇ। ਇਹ ਵੇਖਣ ਲਈ ਕੋਈ ਕਮੇਟੀ ਬਣਾਈ ਜਾਵੇ ਕਿ ਅਸੀਂ ਪੰਜਾਬ ਨੂੰ ਕਿਵੇਂ ਬਚਾ ਸਕਦੇ ਹਾਂ। ਦੁੱਧ ਸਭ ਤੋਂ ਪਵਿੱਤਰ ਚੀਜ਼ ਹੈ, ਉਸ ਵਿਚ ਵੀ ਮਿਲਾਵਟ ਹੈ। ਸਬਜ਼ੀਆਂ ਖਾਂਦੇ ਹਾਂ, ਉਨ੍ਹਾਂ ਵਿਚ ਦਵਾਈਆਂ ਦਾ ਅਸਰ ਹੈ। ਅੱਜ ਜੋ ਕੁਝ ਵੀ ਪੈਦਾ ਹੋ ਰਿਹਾ ਹੈ, ਦੂਸ਼ਿਤ ਹੈ। ਮੀਟ ਵੀ ਦੂਸ਼ਿਤ ਹੈ। ਮੁਰਗੀਖਾਨਿਆਂ ਵਿਚ ਜਿਹੜੀ ਦਵਾਈ ਜਾਂਦੀ ਹੈ, ਉਹ ਬਹੁਤ ਮਾੜੀ ਪਾਈ ਜਾਂਦੀ ਹੈ। ਉਹ ਇਸ ਕਰਕੇ ਪਾਈ ਜਾਂਦੀ ਹੈ ਕਿ ਮੁਰਗਾ ਛੇਤੀ ਤੋਂ ਛੇਤੀ ਇਕ ਕਿਲੋ ਦਾ ਹੋ ਜਾਵੇ। ਇਸ ਤਰ੍ਹਾਂ ਕਰਕੇ ਆਪਣੀ ਕਮਾਈ ਦੀ ਖਾਤਰ ਉਹ ਲੋਕਾਂ ਨੂੰ ਬਚਾਉਣ ਦੀ ਨਹੀਂ, ਮਾਰਨ ਦੀ ਗੱਲ ਕਰ ਰਹੇ ਹਨ। ਭਾਵੇਂ ਕਿ ਮਰ ਉਹ ਆਪ ਵੀ ਰਹੇ ਹਨ। ਉਹ ਵੀ ਉਹੀ ਦੁੱਧ ਅਤੇ ਉਹੀ ਮੀਟ ਖਾਂਦੇ ਹਨ। ਅੱਜ ਸਾਰਾ ਢਾਂਚਾ ਹੀ ਖਰਾਬ ਹੋਇਆ ਪਿਆ ਹੈ। ਇਸ ਨੂੰ ਸੁਧਾਰਨ ਦੀ ਲੋੜ ਹੈ; ਕੋਈ ਵਧੀਆ ਕਮੇਟੀ ਬਣਾ ਕੇ ਇਸ ਵਿਚ ਸੁਧਾਰ ਕਰਨ ਦੀ ਲੋੜ ਹੈ। ਇਸ ਦੇ ਨਾਲ ਹੀ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ।

**ਰਾਣਾ ਕੰਵਰਪਾਲ ਸਿੰਘ (ਨੰਗਲ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਕ ਬਹੁਤ ਹੀ ਮਹੱਤਵਪੂਰਣ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ ਜਿਹੜਾ ਕਿ ਇਨਸਾਨੀ ਜ਼ਿੰਦਗੀ ਨਾਲ ਜੁੜਿਆ ਹੋਇਆ ਹੈ । ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹੋਇਆ ਇਸ ਪਵਿੱਤਰ ਸਦਨ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਹੁਣ ਤੱਕ ਬਣੇ ਕਾਨੂੰਨਾਂ ਦਾ ਤਾਅਲੁੱਕ ਹੈ, ਉਨ੍ਹਾਂ ਵਿਚ ਕਮੀ ਨਹੀਂ ਹੈ ਅਤੇ ਜਿਥੇ ਕਿਧਰੇ ਇਸ ਕਾਨੂੰਨ ਦੇ ਤਹਿਤ ਕੋਈ ਕਾਰਵਾਈ ਹੋਈ ਹੈ, ਉਥੇ ਬਾਕੀ ਕਾਨੂੰਨਾਂ ਦੇ ਮੁਕਾਬਲੇ ਕਨਵਿਕਸ਼ਨ ਰੇਟ ਵੀ ਘੱਟ ਨਹੀਂ ਹੈ । ਜੇ ਕਿਤੇ ਕੋਈ ਕਮੀ ਰਹੀ ਹੈ ਤਾਂ ਉਹ ਰਾਜਸੀ ਇੱਛਾ ਸ਼ਕਤੀ ਦੀ ਰਹੀ ਹੈ । ਜੇ ਕੋਈ ਗੱਡੀ ਐਕਸੀ-ਡੈਂਟ ਕਰਦੀ ਹੈ ਤਾਂ ਕਸੂਰ ਉਸ ਗੱਡੀ ਦਾ ਨਹੀਂ ਬਲਕਿ ਕਸੂਰ ਡਰਾਈਵਰ ਦਾ ਜ਼ਿਆਦਾ ਹੁੰਦਾ ਹੈ ਜਿਸ ਨੇ ਉਸ ਨੂੰ ਚਲਾਉਣਾ ਹੈ । ਜੇ ਕਮੀ ਹੈ ਤਾਂ ਕਾਨੂੰਨ ਨੂੰ ਲਾਗੂ ਕਰਨ ਦੀ ਕਮੀ ਹੈ । ਕਾਨੂੰਨ ਤੇ ਪਹਿਰਾ ਦੇਣ ਦੀ ਕਮੀ ਹੈ । ਅਖੀਰ ਵਿਚ ਗੱਲ ਇੰਸਪੈਕਟਰ ਤੇ ਪੁੱਜ ਜਾਂਦੀ ਹੈ ਕਿ ਸਰਕਾਰੀ ਮੁਲਾਜ਼ਮ ਕਰੱਪਟ ਹਨ । ਇਹ ਪੈਸੇ ਲੈ ਕੇ ਕਸੂਰਵਾਰ ਨੂੰ ਛੱਡ ਦਿੰਦੇ ਹਨ । ਇਹ ਕੋਈ ਕਾਰਵਾਈ ਨਹੀਂ ਕਰਦੇ । ਮੇਰਾ ਕਹਿਣਾ ਇਹ ਹੈ ਕਿ ਇਕ ਹੱਦ ਤੱਕ ਤਾਂ ਉਨ੍ਹਾਂ ਤੇ ਇਲਜ਼ਾਮ ਲਾਇਆ ਜਾ ਸਕਦਾ ਹੈ ਲੇਕਿਨ ਸਾਰੇ ਦਾ ਸਾਰਾ ਇਲਜ਼ਾਮ ਉਨ੍ਹਾਂ ਤੇ ਨਹੀਂ ਲਗਾਇਆ ਜਾ ਸਕਦਾ । ਸਵਾਲ ਇਸ ਗੱਲ ਦਾ ਨਹੀਂ ਕਿ ਕਿਹੜੀ ਪਾਰਟੀ ਦੀ ਸਰਕਾਰ ਹੈ । ਅਸਲ ਗੱਲ ਇਹ ਹੈ ਕਿ ਸਰਕਾਰ ਕੋਈ ਵੀ ਰਹੀ ਹੋਵੇ, ਪਿਛਲੇ 50 ਸਾਲਾਂ ਵਿਚ ਇਸ ਕਾਨੂੰਨ ਨੂੰ ਇਫੈਕ-ਟਿਵਲੀ ਲਾਗੂ ਨਹੀਂ ਕਰਾਇਆ ਜਾ ਸਕਿਆ । ਜਿੱਥੇ ਕਿਤੇ ਕੋਈ ਇੰਸਪੈਕਟਰ ਨੇ ਦੋ ਸੈਂਪਲ ਲੈ ਲਏ, ਫੜ੍ਹ ਲਏ ਤਾਂ ਉਸਦੀ ਬਦਲੀ ਅਸੀਂ ਲੋਕ ਕਰਾ ਦਿੰਦੇ ਹਾਂ ਕਿਉਂਕਿ ਉਹ ਸਾਨੂੰ ਪੁਲੀਟੀਕਲੀ ਸੂਟ ਨਹੀਂ ਕਰਦਾ । ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਹ ਅੱਜ ਦੇ ਜ਼ਮਾਨੇ ਵਿੱਚ, ਅੱਜ ਦੀ ਜੋ ਹਾਲਤ ਹੈ ਉਸ ਤੇ ਜੇ ਆਪਾਂ ਸਾਰੀਆਂ ਚੀਜ਼ਾਂ ਤੇ ਧਿਆਨ ਨਾਲ ਨਜ਼ਰ ਮਾਰੀਏ ਤਾਂ ਪਤਾ ਲੱਗੇਗਾ ਕਿ ਸਥਿਤੀ ਬੜੀ ਭਿਆਨਕ ਹੋ ਚੁੱਕੀ ਹੈ । ਪੀਣ ਵਾਲਾ ਸਾਫ ਪਾਣੀ ਨਹੀਂ, ਇਨਸਾਨੀ ਜ਼ਿੰਦਗੀ ਲਈ ਸਾਫ ਹਵਾ ਨਹੀਂ । ਤਹਿ ਜ਼ਮੀਨ ਦਾ ਪਾਣੀ ਬਹੁਤੇ ਹਿੱਸਿਆਂ ਦੇ ਵਿੱਚ ਖਰਾਬ ਹੋ ਗਿਆ ਹੈ । ਖਾਸ ਤੌਰ ਤੇ ਡੇਰਾਬੱਸੀ ਅਤ ਨਵਾਂ ਸ਼ਹਿਰ ਦੇ ਇਲਾਕੇ ਵਿੱਚ ਜਿੱਥੇ ਜ਼ਮੀਨੀ ਪਾਣੀ ਪੀਣ ਦੇ ਕਾਬਲ ਨਹੀਂ ਪਰ ਲੋਕ ਮਜਬੂਰੀ ਵਸ ਉਹੀ ਪਾਣੀ ਪੀ ਰਹੇ ਹਨ । ਕਈ ਸ਼ਹਿਰਾਂ ਵਿੱਚ ਖਾਸ ਤੌਰ ਤੇ ਲੁਧਿਆਣਾ ਵਿੱਚ ਜ਼ਮੀਨੀ ਪਾਣੀ 300 ਫੁੱਟ ਤੱਕ ਵੀ ਖਰਾਬ ਹੋ ਗਿਆ ਹੈ । ਹੋਰ ਕਿੰਨਾ ਕੁ ਡੂੰਘਾ ਪਾਣੀ ਲਵਾਂਗੇ । ਪਾਣੀ ਦਾ ਲੈਵਲ ਵੀ ਬਹੁਤ ਡੂੰਘਾ ਚਲਾ ਗਿਆ ਹੈ । ਨਲਕੇ ਅਤੇ ਟਿਊਬਵੈਲਜ਼ ਸੁੱਕ ਰਹੇ ਹਨ । ਆਉਣ ਵਾਲੇ ਸਮੇਂ ਵਿੱਚ ਪਤਾ ਲੱਗੇਗਾ ਕਿ ਕਿੰਨੇ ਗੰਭੀਰ ਸੰਕਟ ਦਾ ਸਾਹਮਣਾ ਕਰਨਾ ਪਵੇਗਾ । ਪੰਜਾਬ ਦੀ ਲਾਈਫ ਲਾਈਨ ਸਤਲੁਜ ਦਰਿਆ ਹੈ ਔਰ ਇਹ ਕਿਸੇ ਵੇਲੇ 5 ਦਰਿਆਵਾਂ ਦੀ ਧਰਤੀ ਹੋਇਆ ਕਰਦੀ ਸੀ; ਉਨ੍ਹਾਂ ਵਿਚੋਂ ਦੋ ਦਰਿਆ ਨਿਕਲ ਗਏ ਹਨ ਔਰ ਤਿੰਨ ਰਹਿ ਗਏ ਹਨ, ਅੱਜ ਉਹ ਦਰਿਆ ਵੀ ਸੁੱਕੇ ਹਨ । ਐਸ.ਵਾਈ.ਐਲ. ਤੇ ਵੀ ਗੱਲ ਹੋਈ ਹੈ, ਇਹ ਠੀਕ ਹੈ, ਸਾਨੂੰ ਪਾਣੀ ਮਿਲਣਾ ਚਾਹੀਦਾ ਹੈ ਪਰ ਇਹ ਬਦਕਿਸਮਤੀ ਹੈ ਕਿ ਜਿਨ੍ਹਾਂ ਦਰਿਆਵਾਂ ਕਰਕੇ ਪੰਜਾਬ ਨੂੰ ਜਾਣਿਆ ਜਾਂਦਾ ਹੈ ਉਹ ਦਰਿਆ ਸੁੱਕੇ ਪਏ ਹਨ । ਲੰਮੇ ਸਮੇਂ ਤੋਂ ਸੁੱਕੇ ਰਹਿਣ ਕਾਰਨ ਉਹ ਗੰਦੇ ਨਾਲੇ ਦਾ ਰੂਪ ਅਖਤਿਆਰ ਕਰ ਗਏ ਹਨ । ਕਦੇ ਲੁਧਿਆਣੇ ਦਾ ਗੰਦਾ ਨਾਲਾ ਸਤਲੁਜ ਦਾ ਹਿੱਸਾ ਸੀ, ਅੱਜ ਉਹ

ਗੰਦਾ ਨਾਲਾ ਬੜਾ ਭਿਆਨਕ ਰੂਪ ਧਾਰਨ ਕਰ ਚੁੱਕਾ ਹੈ । ਇਸ ਦੇ ਕੀ ਕਾਰਨ ਹਨ ? ਪਿਛਲੇ 50 ਸਾਲਾਂ ਵਿੱਚ ਅਸੀਂ ਜ਼ਿੰਮੇਵਾਰੀ ਤੋਂ ਕੰਮ ਨਹੀਂ ਲਿਆ, ਆਪਾਂ ਤਰੱਕੀ ਕਰਨ ਵਾਲੇ ਪਾਸੇ ਧਿਆਨ ਦਿੱਤਾ । ਪਰ ਜਿਨ੍ਹਾਂ ਚੀਜ਼ਾਂ ਦੀ ਇਨਸਾਨੀ ਜ਼ਿੰਦਗੀ ਲਈ ਜ਼ਰੂਰਤ ਸੀ, ਉਨ੍ਹਾਂ ਚੀਜ਼ਾਂ ਵੱਲ ਅਸੀਂ ਉਤਨਾ ਧਿਆਨ ਨਹੀਂ ਦੇ ਸਕੇ ਜਿੰਨਾ ਧਿਆਨ ਦੇਣਾ ਚਾਹੀਦਾ ਸੀ, ਉਹ ਅਸੀਂ ਨਹੀਂ ਦੇ ਸਕੇ । ਇਥੇ ਜਾਖੜ ਸਾਹਿਬ ਗੱਲ ਕਰ ਰਹੇ ਸਨ ਪੋਲਿਊਸ਼ਨ ਕੰਟਰੋਲ ਬੋਰਡ ਦੀ । ਸਾਰੇ ਜਾਣਦੇ ਹਨ ਕਿ ਅਸੀਂ 1000 ਮੀਟਰ ਤੋਂ ਕਹਿ ਦਿੰਦੇ ਹਾਂ ਕਿ ਤੁਸੀਂ ਇੰਡਸਟਰੀਅਲ ਯੂਨਿਟ ਲਾ ਲਓ । ਲੇਕਿਨ ਹੁੰਦਾ ਇਹ ਹੈ ਕਿ ਇਕ ਦੋ ਸਾਲ, ਚਾਰ ਸਾਲ ਬਾਅਦ ਉਥੇ ਕੋਈ ਕੋਲੋਨਾਈਜ਼ਰਜ਼ ਆ ਕੇ ਕਾਲੋਨੀ ਬਣਾ ਲੈਂਦੇ ਹਨ, ਲੋਕੀਂ ਆਪਣੇ ਘਰ ਬਣਾ ਲੈਂਦੇ ਹਨ । ਫਿਰ ਕਾਲੋਨੀ ਵਾਲੇ ਕਹਿੰਦੇ ਹਨ ਕਿ ਇੰਡਸਟਰੀਅਲ ਯੂਨਿਟ ਇਥੋਂ ਚਲਾ ਜਾਏ, ਇੰਡਸਟਰੀਅਲ ਯੂਨਿਟ ਵਾਲਾ ਕਹਿੰਦਾ ਹੈ ਕਿ ਕਾਲੋਨੀ ਵਾਲੇ ਇਥੇ ਗਲਤ ਆ ਗਏ ਹਨ ਕਿਉਂਕਿ ਇੰਡਸਟਰੀਅਲ ਯੂਨਿਟ ਪਹਿਲਾਂ ਸਥਾਪਿਤ ਹੋਇਆ ਸੀ । ਮੈਂ ਇਥੇ ਦਸਦਾ ਹਾਂ ਕਿ ਲੁਧਿਆਣਾ ਸ਼ਹਿਰ ਦੀ ਸਭ ਤੋਂ ਵੱਡੀ ਸਮੱਸਿਆ ਇਹ ਹੈ ਕਿ ਇੰਡਸਟਰੀ ਸ਼ਹਿਰ ਤੋਂ ਬਾਹਰ ਸੀ ਪਰ ਸਮਾਂ ਪਾ ਕੇ ਜਿਵੇਂ ਕਿਵੇਂ ਵੀ ਹੋਇਆ ਇੰਡਸਟਰੀਅਲ ਏਰੀਏ ਵਿੱਚ ਲੋਕਾਂ ਨੇ ਆਪਣੇ ਘਰ ਬਣਾ ਲਏ । ਉਸ ਦੇ ਵਾਸਤੇ ਸਰਕਾਰ ਦੀ ਜ਼ਿੰਮੇਵਾਰੀ ਹੈ ਜਿਸ ਨੇ ਲੋਕਾਂ ਨੂੰ ਰੈਜ਼ੀਡੈਂਸ਼ੀਅਲ ਪਰਪੱਜ਼ ਲਈ ਆਗਿਆ ਦਿੱਤੀ । ਕਈ ਜਗ੍ਹਾ ਤੇ ਰੈਜ਼ੀਡੈਂਸ਼ੀਅਲ ਏਰੀਆਜ਼ ਵਿੱਚ ਲੋਕਾਂ ਨੇ ਇੰਡਸਟਰੀ ਚਾਲੂ ਕਰ ਲਈ, ਇਹ ਵੀ ਗਲਤ ਹੋਇਆ । ਇਹ ਸਾਰਾ ਕੁਝ ਰੋਕਣਾ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ । ਕੋਈ ਵੀ ਸਰਕਾਰ ਪੰਜਾਬ ਲਈ ਮਾਸਟਰ ਪਲਾਨ ਨਹੀਂ ਬਣਾ ਸਕੀ । ਲੈਂਡ ਯੂਜ਼ ਲਈ ਕੋਈ ਮੁਕੰਮਲ ਪਾਲਿਸੀ ਨਹੀਂ ਬਣਾ ਸਕੀ, ਲੋਕਾਂ ਨੂੰ ਦੱਸ ਨਹੀਂ ਸਕੀ ਕਿ ਸ਼ਹਿਰ ਦੇ ਕਿਹੜੇ ਪਾਸੇ ਇੰਡਸਟਰੀ ਨੇ ਜਾਣਾ ਹੈ ਕਿਹੜੇ ਪਾਸੇ ਰਿਹਾਇਸ਼ੀ ਕਾਲੋਨੀ ਨੇ ਰਹਿਣਾ ਹੈ । ਅੱਜ ਇਹੀ ਉਨ੍ਹਾਂ ਲੋਕਾਂ ਦੀ ਜ਼ਰੂਰਤ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਪਿੱਛੇ ਸਰਕਾਰ ਨੂੰ ਆਪਣੇ ਵੱਲੋਂ ਬੇਨਤੀ ਕੀਤੀ ਸੀ ਔਰ ਹੁਣ ਤੁਹਾਡੇ ਰਾਹੀਂ ਵੀ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਲੋਕਾਂ ਦੇ ਅਜਿਹੇ ਮਸਲਿਆਂ ਦਾ ਉਦੋਂ ਤੱਕ ਹੱਲ ਨਹੀਂ ਹੋ ਸਕਦਾ ਜਦੋਂ ਤੱਕ ਸਹੀ ਤਰੀਕੇ ਨਾਲ ਲੈਂਡ ਯੂਜ਼ ਬਾਰੇ ਕੋਈ ਮੁਕੰਮਲ ਪਾਲਿਸੀ ਨਹੀਂ ਬਣਾਈ ਜਾਂਦੀ ਜਿਸ ਨਾਲ ਲੋਕਾਂ ਨੂੰ ਪਤਾ ਹੋਵੇ ਕਿ ਇੰਡਸਟਰੀ ਨੇ ਕਿਧਰ ਨੂੰ ਜਾਣਾ ਹੈ ਔਰ ਰੈਜ਼ੀਡੈਂਸਿਜ਼ ਨੇ ਕਿਧਰ ਜਾਣਾ ਹੈ । ਕਿਤੇ ਪੁੱਡਾ ਵਾਲਿਆਂ ਦੀ ਕੰਸਟ੍ਰਕਸ਼ਨ ਚੱਲ ਰਹੀ ਹੈ, ਕਿਧਰੇ ਇੰਪਰੂਵਮੈਂਟ ਟਰੱਸਟ ਵਾਲਿਆਂ ਵੱਲੋਂ ਕੰਸਟ੍ਰਕਸ਼ਨ ਚੱਲ ਰਹੀ ਹੈ, ਕਿਧਰੇ ਪ੍ਰਾਈਵੇਟ ਕੋਲੋਨਾਈਜ਼ਰਜ਼ ਦੀ ਕੰਸਟ੍ਰਕਸ਼ਨ ਚੱਲ ਰਹੀ ਹੈ । ਅਨਫਾਰਚੂਨੇਟ ਪਾਰਟ ਇਹ ਹੈ ਕਿ ਕਿਸੇ ਵੀ ਏਜੰਸੀ ਦੀ ਆਪਸ ਵਿੱਚ ਕੋਈ ਕੋਆਰਡੀਨੇਸ਼ਨ ਨਹੀਂ ਹੈ । ਕਾਲੋਨੀ ਬਣ ਜਾਂਦੀ ਹੈ । ਉਸ ਤੋਂ ਬਾਅਦ ਗੰਦੇ ਪਾਣੀ ਬਾਰੇ ਗੱਲ ਸ਼ੁਰੂ ਹੋ ਜਾਂਦੀ ਹੈ । ਗੰਦਾ ਪਾਣੀ ਉਥੇ ਹੀ ਜ਼ਮੀਨ ਵਿੱਚ ਰਿਸਦਾ ਰਹਿੰਦਾ ਹੈ । ਇੰਡਸਟਰੀ ਪਰ੍ਹੇ ਖਿਲਰੀ ਰਹਿੰਦੀ ਹੈ । ਜਿੱਥੇ ਕਿਤੇ ਕੋਈ ਇੰਡਸਟਰੀਅਲ ਯੂਨਿਟ ਹੈ ਉਥੇ ਗੰਦਾ ਪਾਣੀ ਨਿਕਲਦਾ ਹੈ ਔਰ

[ਰਾਣਾ ਕੰਵਰਪਾਲ ਸਿੰਘ]

ਉਹ ਜ਼ਮੀਨ ਵਿੱਚ ਸੀਪੇਜ ਹੋ ਕੇ ਜ਼ਮੀਨੀ ਪਾਣੀ ਨੂੰ ਖਰਾਬ ਕਰਦਾ ਹੈ। ਮੈਂ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਸਵਾਲ ਹੈ ਜਨਮਤ ਦੀ ਲੋੜ ਦਾ। ਸਾਨੂੰ ਸਾਰਿਆਂ ਨੂੰ ਇਸਦੇ ਲਈ ਕਦਮ ਚੁੱਕਣ ਦੀ ਲੋੜ ਹੈ। ਸਾਨੂੰ ਸਾਰਿਆਂ ਨੂੰ ਇਸਦੇ ਲਈ ਰਲ ਕੇ ਪ੍ਰਬੰਧ ਕਰਨ ਦੀ ਜਰੂਰਤ ਹੈ। ਜਿੱਥੇ ਸਰਕਾਰ ਨੂੰ ਜ਼ਰੂਰੀ ਹੈ ਉਥੇ ਲੈਂਡ ਯੂਜ਼ ਵਾਸਤੇ ਸਰਕਾਰ ਕੋਈ ਪਾਲਿਸੀ ਬਣਾਏ। ਪਾਰਟੀ ਪੱਧਰ ਤੋਂ ਉਪਰ ਉਠ ਕੇ ਇਕ ਜਨਮਤ ਤਿਆਰ ਕੀਤੀ ਜਾਵੇ ਅਤੇ ਲੋਕਾਂ ਨੂੰ ਇਨ੍ਹਾਂ ਚੀਜ਼ਾਂ ਦੇ ਖਤਰਿਆਂ ਤੋਂ ਦੱਸਿਆ ਜਾਵੇ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਸਾਡਾ ਇਕ ਪ੍ਰਾਜੈਕਟ ਹੈ ਜਿਸ ਦੀ ਫਾਈਨਲ ਰਿਪੋਰਟ ਆਉਣੀ ਹੈ। ਪੀ.ਜੀ.ਆਈ. ਤੋਂ ਤਲਵੰਡੀ ਸਾਬੋ ਏਰੀਆ ਦੇ ਪਾਣੀ ਦੀ ਇਕ ਇਨਵੈਸਟੀਗੇਸ਼ਨ ਕਰਵਾ ਰਹੇ ਹਾਂ। ਜਦੋਂ ਇਹ ਰਿਪੋਰਟ ਸਾਹਮਣੇ ਆਏਗੀ ਤਾਂ ਇਸ ਦੇ ਬੜੇ ਸਨਸਨੀਖੇਜ਼ ਨਤੀਜੇ ਨਿਕਲਣਗੇ। ਜਿਹੜੀ ਸ਼ਹਿਰੀ ਆਬਾਦੀ ਹੈ ਔਰ ਜਿਹੜਾ ਜ਼ਮੀਨ ਹੇਠਲਾ ਪਾਣੀ ਹੈ ਉਸ ਦੇ ਵਿੱਚ ਬੜੇ ਜ਼ਹਿਰੀਲੇ ਤੱਤ ਸ਼ਾਮਲ ਹਨ। ਕਿਹੜਾ ਐਸਾ ਜ਼ਹਿਰੀਲਾ ਮਾਦਾ ਹੈ ਜਿਹੜਾ ਉਥੇ ਪਾਣੀ ਵਿੱਚ ਨਹੀਂ ਮਿਲਿਆ। ਜਿਹੜਾ ਪੈਸਟੀਸਾਈਡ ਹੈ ਉਸ ਨੇ ਪਾਣੀ ਬਹੁਤ ਜ਼ਿਆਦਾ ਖਰਾਬ ਕਰ ਦਿੱਤਾ ਹੈ। ਇਥੇ ਦੁੱਧ ਵਿਚ ਪੈਸਟੀਸਾਇਡਜ਼ ਇਸਤੇਮਾਲ ਹੁੰਦੀ ਹੈ। ਇਸ ਨੂੰ ਇਨਾ ਖਰੋਬ ਕਰ ਦਿੱਤਾ ਹੈ ਕਿ ਇਹ ਰਿਪੋਰਟਾਂ ਆ ਰਹੀਆਂ ਹਨ ਕਿ ਮਦਰ-ਮਿਲਕ ਜਾਂ ਦੂਜੀਆਂ ਚੀਜ਼ਾਂ ਜਿਹੜੀ ਦੁੱਧ ਤੋਂ ਬਣਦੀਆਂ ਹਨ, ਉਨ੍ਹਾਂ ਵਿਚ ਵੀ ਪੈਸਟੀ-ਸਾਈਡਜ਼ ਦੇ ਅੰਸ਼ ਮੌਜੂਦ ਹਨ। ਕਿਉਂਕਿ ਹਰ ਕਿਸਮ ਦੀ ਅਸੀਂ ਜੋ ਵੀ ਖੁਰਾਕ ਖਾਂਦੇ ਹਾਂ ਉਨ੍ਹਾਂ ਸਾਰਿਆਂ ਉਤੇ ਪੈਸਟੀਸਾਈਡਜ਼ ਦਾ ਇਸਤੇਮਾਲ ਕੀਤਾ ਹੋਇਆ ਹੁੰਦਾ ਹੈ। ਵੱਡੀ ਮਾਤਰਾ ਵਿਚ ਇਨਸਾਨੀ ਜ਼ਿੰਦਗੀਆਂ ਨੂੰ ਤਬਾਹ ਕਰਨ ਦੇ ਕਰੀਬ ਖੜ੍ਹੇ ਹਾਂ। ਇਹ ਆਉਣ ਵਾਲੇ ਸਮੇਂ ਵਿਚ ਬੜਾ ਭਿਆਨਕ ਵੀ ਹੋ ਸਕਦਾ ਹੈ। ਸਾਨੂੰ ਸਾਰੇ ਪੰਜਾਬੀਆਂ ਨੂੰ ਰਲ-ਮਿਲ ਕੇ, ਇਕੱਠੇ ਹੋ ਕੇ ਇਸ ਸਮੱਸਿਆ ਨੂੰ ਜਾਣਨ ਦੀ ਲੋੜ ਹੈ। ਜੇਕਰ ਅਸੀਂ ਸਰਕਾਰੀ ਪੱਧਰ ਤੋਂ ਉਠ ਕੇ ਸਾਰਿਆਂ ਨੇ ਰਲ ਕੇ ਇਕ ਆਮ ਰਾਏ ਬਣਾਉਣ ਦੀ ਕੋਸ਼ਿਸ਼ ਨਾ ਕੀਤੀ ਤਾਂ ਆਉਣ ਵਾਲੇ ਸਮੇਂ ਵਿਚ ਨਤੀਜੇ ਬਹੁਤ ਮਾੜੇ ਹੋਣਗੇ। ਮੈਂ, ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਫੂਡ ਅਡੱਲਟਰੇਸ਼ਨ ਐਕਟ ਅਤੇ ਕਾਨੂੰਨ ਵਿਚ ਕੋਈ ਕਮੀ ਨਹੀਂ ਹੈ। ਐਕਟ ਸਖ਼ਤ ਹੈ, ਸਜ਼ਾਵਾਂ ਵੀ ਹੁੰਦੀਆਂ ਹਨ, ਅਦਾਲਤਾਂ ਕਿਸੇ ਨੂੰ ਬਖਸ਼ਦੀਆਂ ਨਹੀਂ ਹਨ। ਲੇਕਿਨ ਰੇਡ ਰੇਸ਼ੋ ਦੀ ਗਿਣਤੀ ਬੜੀ ਘੱਟ ਹੈ। ਉਹ ਚੈੱਕ ਕਰਨ ਜਾਂਦੇ ਹੀ ਨਹੀਂ। ਜੇਕਰ ਕੋਈ ਜਾਂਦਾ ਹੈ ਤਾਂ ਸਾਡੇ ਵਰਗਾ ਹੀ ਕੋਈ, ਉਸ ਵਿਚ ਦਖਲ ਦੇ ਦਿੰਦਾ ਹੈ ਕਿ ਇਹ ਮੇਰਾ ਬੰਦਾ ਹੈ, ਇਸ ਤੋਂ ਅਗਲੇ ਪਾਸੇ ਉਨ੍ਹਾਂ ਫਿਰ ਜਾਣਾ ਹੀ ਨਹੀਂ। ਸਰਕਾਰ ਇਸ ਜ਼ਿੰਮੇਵਾਰੀ ਤੋਂ ਭੱਜ ਨਹੀਂ ਸਕਦੀ। ਸਰਕਾਰ ਨੂੰ ਮੈਕਨਿਜ਼ਮ ਬਣਾ ਕੇ, ਇਸ ਇਸ਼ੂ ਨੂੰ ਲੈਣਾ ਚਾਹੀਦਾ ਹੈ ਅਤੇ ਸਾਰਿਆਂ ਨਾਲ ਇਕੱਠੇ ਸਲਾਹ ਕਰਕੇ, ਉਪਰਾਲੇ ਕਰਕੇ ਇਸ ਕਾਮਨ-ਇਸ਼ੂ ਨੂੰ, ਜਿਹੜਾ ਕਿ ਲੋਕਾਂ ਦੀਆਂ ਜ਼ਿੰਦਗੀਆਂ ਨਾਲ ਜੁੜਿਆ ਹੋਇਆ ਹੈ, ਸਾਰਿਆਂ ਨਾਲ ਮਿਲ ਕੇ ਹੱਲ ਕਰਨਾ ਚਾਹੀਦਾ ਹੈ। ਸਰਕਾਰ ਜ਼ਰੂਰ ਕੋਈ ਇਸ ਬਾਰੇ ਮੈਕਨਿਜ਼ਮ ਬਣਾਵੇ ਅਤੇ ਜਿਹੜਾ ਕਾਨੂੰਨ ਬਣਿਆ ਹੋਇਆ ਹੈ, ਉਸ ਦੀ ਸਖ਼ਤੀ ਨਾਲ ਪਾਲਣਾ ਕੀਤੀ ਜਾਵੇ ਤਾਂ ਇਸ ਕਾਨੂੰਨ ਦੇ ਨਾਲ ਵੀ ਕੰਮ ਚਲ ਸਕਦਾ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਅਤੇ ਸ੍ਰੀ ਗੁਪਤਾ ਜੀ ਦਾ ਵੀ ਧੰਨਵਾਦ ਕਰਦਾ ਹਾਂ।

ਕਿ ਜਿਨ੍ਹਾਂ ਨੇ ਬਹੁਤ ਲੋਕ ਮਹੱਤਤਾ ਵਾਲਾ, ਲੋਕਾਂ ਦੀਆਂ ਜ਼ਿੰਦਗੀਆਂ ਨਾਲ ਜੁੜਿਆ ਹੋਇਆ ਮਤਾ ਵਿਧਾਨ ਸਭਾ ਵਿਚ ਲਿਆਂਦਾ ਹੈ । ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ । ਧੰਨਵਾਦ । ਜੈ ਹਿੰਦ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਅਟਾਰੀ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ, ਜਿਹੜਾ ਸਤਿਕਾਰਯੋਗ ਗੁਪਤਾ ਜੀ ਨੇ ਮਿਲਾਵਟਾਂ ਵਾਲਾ ਮਤਾ ਲਿਆਂਦਾ ਹੈ, ਉਸ ਉਤੇ ਬੋਲਣ ਦਾ ਸਮਾਂ ਦਿੱਤਾ ਹੈ । ਮੈਂ ਤੁਹਾਡੇ ਰਾਹੀਂ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਤੋਂ ਪਹਿਲਾਂ, ਮੇਰੇ ਸਾਥੀਆਂ ਨੇ ਮਿਲਾਵਟਾਂ ਦੇ ਸਬੰਧ ਵਿਚ ਬੜੀ ਵਧੀਆ ਰਾਏ ਤੇ ਸੁਝਾਓ ਦਿੱਤੇ ਹਨ । ਅੱਜ ਸਾਰੀ ਮਨੁੱਖਤਾ ਵਿਚ ਭਾਵੇਂ ਉਹ ਗਰੀਬ ਹੈ ਜਾਂ ਅਮੀਰ ਹੈ, ਸਾਰੇ ਹੀ ਇਸ ਤੋਂ ਪੀੜ੍ਹਤ ਹਨ । ਇਥੇ ਹਾਊਸ ਵਿਚ ਜਿੰਨੇ ਮੈਂਬਰ ਬੈਠੇ ਹਨ, ਉਨ੍ਹਾਂ ਨੂੰ ਦੇਖ ਲਵੋ, ਸਾਰਿਆਂ ਦੇ ਬੋਝਿਆਂ ਵਿਚ ਦਵਾਈਆਂ ਹੋਣਗੀਆਂ । ਇਸ ਦਾ ਕਾਰਨ ਹੈ ਕਿ ਜਿਹੜੀਆਂ ਚੀਜ਼ਾਂ ਅਸੀਂ ਖਾ ਰਹੇ ਹਾਂ, ਪਾਣੀ ਪੀ ਰਹੇ ਹਾਂ, ਉਨ੍ਹਾਂ ਵਿਚ ਕੋਈ ਵੀ ਚੀਜ਼ ਮਿਲਾਵਟ ਤੋਂ ਰਹਿਤ ਨਹੀਂ ਹੈ । ਇਸ ਕਰਕੇ ਇਹ ਮਤਾ ਬੜਾ ਵਧੀਆ ਲਿਆਂਦਾ ਹੈ । ਮੈਂ ਚਾਹੁੰਦਾ ਹਾਂ ਕਿ ਆਪਾਂ ਇਹ ਮਤਾ ਪਾਸ ਕਰ ਦੇਈਏ । ਬੋਲ ਜਾਈਏ ਪਰ ਉਸ ਉਤੇ ਕੋਈ ਵੀ ਕਾਰਵਾਈ ਨਾ ਹੋਵੇ, ਇਹ ਨਹੀਂ ਹੋਣਾ ਚਾਹੀਦਾ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੀਆਂ ਜੜ੍ਹਾਂ ਤੱਕ ਜਾਣ ਦੀ ਲੋੜ ਹੈ । ਇਸ ਦੀਆਂ ਜੜ੍ਹਾਂ ਕਿਥੇ ਹਨ ਅਤੇ ਇਸ ਦਾ ਹੱਲ ਕੀ ਹੈ ਅਤੇ ਕਿਸ ਤਰ੍ਹਾਂ ਮਨੁੱਖਤਾ ਨੂੰ ਮਿਲਾਵਟਾਂ ਤੋਂ ਬਚਾਇਆ ਜਾ ਸਕਦਾ ਹੈ । ਕਿਸ ਤਰ੍ਹਾਂ ਆਪਾਂ ਭਾਰਤ ਦੇ ਜਾਂ ਪੰਜਾਬ ਦੇ ਚੰਗੇ ਨਾਗਰਿਕਾਂ ਨੂੰ ਚੰਗੀ ਹੈਲਥ ਪ੍ਰਦਾਨ ਕਰ ਸਕਦੇ ਹਾਂ ਚੰਗਾ ਖਾਣ-ਪੀਣ ਤੇ ਚੰਗਾ ਰਹਿਣ ਸਹਿਣ ਦੇ ਸਕਦੇ ਹਾਂ । ਮੈਂ ਸਮਝਦਾ ਹਾਂ ਕਿ ਜਿਥੇ ਸਾਰੀ ਮਨੁੱਖਤਾ, ਸਾਰਾ ਭਾਰਤ ਇਸ ਤੋਂ ਪੀੜਤ ਹੈ, ਇਸ ਤੋਂ ਦਰੱਖਤ ਵੀ ਨਹੀਂ ਬਚੇ । ਤੁਸੀਂ ਆਪ ਵੀ ਜਦੋਂ ਪੰਜਾਬ ਦੇ ਪਿੰਡਾਂ ਵਿਚ ਜਾਂਦੇ ਹੋ ਅਤੇ ਸੜਕਾਂ ਦੇ ਦੁਆਲੇ ਨਿਗਾਹ ਮਾਰਦੇ ਹੋ ਤਾਂ ਦਰੱਖਤ ਸਾਨੂੰ ਲਾਹਨਤਾਂ ਪਾਉਂਦੇ ਹਨ ਕਿ ਤੁਸੀਂ ਮਨੁੱਖਤਾ ਲਈ ਆਪ ਤਾਂ ਕੁਝ ਕਰਨਾ ਨਹੀਂ, ਘੱਟੋ ਘੱਟ ਸਾਡੇ ਉਤੇ ਤਾਂ ਤਰਸ ਖਾਓ । ਉਹ ਸੁੱਕਦੇ ਜਾ ਰਹੇ ਹਨ ਅਤੇ ਦਿਨ-ਬਦਿਨ ਹੋਰ ਸੁੱਕਦੇ ਜਾ ਰਹੇ ਹਨ । ਦਵਾਈਆਂ ਅਤੇ ਜ਼ਹਿਰੀਲੇ ਮਾਦਿਆਂ ਦੇ ਵਧ ਰਹੇ ਰੁਝਾਨ ਕਾਰਨ ਮਨੁੱਖਤਾ ਅਤੇ ਦਰਖੱਤਾਂ ਉਤੇ ਦੋਵਾਂ ਤੇ ਹੀ ਅਸਰ ਹੋ ਰਿਹਾ ਹੈ । ਇਸਦੇ ਨਾਲ ਹੀ ਜਿਹੜੇ ਕਿਸਾਨਾਂ ਦੇ ਮਿੱਤਰ ਕੀੜੇ ਹਨ, ਜਿਨ੍ਹਾਂ ਦੇ ਨਾਲ ਅਸੀਂ ਚੰਗੀ ਕੁਆਲਿਟੀ ਚਾਹੁੰਦੇ ਹਾਂ, ਚੰਗੀਆਂ ਫਸਲਾਂ ਚਾਹੁੰਦੇ ਹਨ, ਉਹ ਵੀ ਜਦੋਂ ਸਪਰੇਅ ਹੁੰਦੇ ਹਨ ਜਾਂ ਦਵਾਈਆਂ ਪਾਈਆਂ ਜਾਂਦੀਆਂ ਹਨ ਜਾਂ ਖਾਦਾਂ ਪਾਈਆਂ ਜਾਂਦੀਆਂ ਹਨ, ਉਹ ਕੀੜੇ ਵੀ ਖਤਮ ਹੋ ਰਹੇ ਹਨ ਅਤੇ ਜਿਹੜੇ ਮਨੁੱਖਤਾ ਦੇ ਭਲੇ ਵਾਸਤੇ ਹਨ ਉਹ ਵੀ ਤੜਪ-ਤੜਪ ਕੇ ਮਰ ਜਾਂਦੇ ਹਨ । ਇਸ ਕਰਕੇ ਮੈਂ ਚਾਹੁੰਦਾ ਹਾਂ ਇਹ ਜਿਹੜਾ ਮਤਾ ਹਾਊਸ ਦੇ ਵਿੱਚ ਲਿਆਂਦਾ ਗਿਆ ਹੈ ਇਸ ਦੇ ਰਾਹੀਂ ਐਡੱਲਟਰੇਸ਼ਨ ਦੀ ਜੜ੍ਹ ਤੱਕ ਜਾਇਆ ਜਾਵੇ । ਮੇਰਾ ਸੁਝਾਅ ਹੈ ਇਸ ਕੰਮ ਲਈ ਕਮੇਟੀਆਂ ਬਣਾਈਆਂ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਜਾਣ, ਜਿਸਦੇ ਵਿੱਚ ਹਰ ਮਹਿਕਮੇ ਦਾ ਬੰਦਾ ਹੋਵੇ । ਚਾਹੇ ਉਹ ਖੇਤੀਬਾੜੀ ਦਾ ਮਹਿਕਮਾ ਹੈ, ਹਰ ਮਹਿਕਮੇ ਦਾ ਇੱਕ ਬੰਦਾ ਜਿਹੜਾ ਕਿ ਮਾਹਿਰ ਹੋਵੇ, ਉਸ ਕਮੇਟੀ ਵਿੱਚ ਸ਼ਾਮਿਲ ਕੀਤਾ ਜਾਵੇ । ਇਸੇ ਤਰ੍ਹਾਂ ਡੇਅਰੀ ਵਿਕਾਸ ਮਹਿਕਮਾ ਹੈ । ਇਥੇ ਜਿਹੜੀ ਦੁੱਧ ਦੀ ਗੱਲ ਆਈ ਹੈ, ਸਬਜ਼ੀਆਂ ਦੀ ਗੱਲ ਹੈ, ਚਾਹੇ ਇੰਡਸਟਰੀ ਦੀ ਗੱਲ ਹੈ, ਇਨ੍ਹਾਂ ਸਭ ਦੇ ਮਾਹਿਰ ਉਨ੍ਹਾਂ ਕਮੇਟੀਆਂ ਵਿੱਚ ਸ਼ਾਮਿਲ ਕੀਤੇ ਜਾਣੇ ਚਾਹੀਦੇ ਹਨ । ਇੱਥੇ ਗੱਲ ਆਈ ਹੈ ਕਿ ਜਦੋਂ ਅਧਿਕਾਰੀ ਛਾਪਾ ਮਾਰਨ ਲਈ ਜਾਂਦੇ ਹਨ ਤਾਂ ਉਨ੍ਹਾਂ ਲੋਕਾਂ ਨੂੰ ਪਹਿਲਾਂ ਇਨਫਰਮੇਸ਼ਨ ਪੁੱਜ ਜਾਂਦੀ ਹੈ ਅਤੇ ਉਹ ਆਪਣਾ ਪ੍ਰਬੰਧ ਕਰ ਲੈਂਦੇ ਹਨ । ਮੈਂ, ਤੁਹਾਡੇ ਰਾਹੀਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਉਹ ਕਮੇਟੀਆਂ ਜਿਹੜੀਆਂ ਹਨ ਉਹ ਮਹਿਕਮੇ ਆਪਣਾ ਟੀਚਾ ਫਿਕਸ ਕਰ ਲੈਣ, ਉਹ ਵਿਭਾਗਾਂ ਤੋਂ ਰਿਪੋਰਟਾਂ ਮੰਗਣ ਅਤੇ ਉਹ ਕਮੇਟੀ ਨੂੰ ਦੱਸਣ ਕਿ ਤੁਹਾਡਾ ਇਤਨਾ ਘੇਰਾ ਹੈ ਅਤੇ ਇਤਨੇ ਟੀਚੇ ਤੁਸੀਂ ਪੂਰੇ ਕਰਨੇ ਹਨ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਪਹਿਲਾਂ ਪਿੰਡਾਂ ਦੇ ਵਿੱਚ ਜਾਂ ਸੜਕਾਂ ਤੇ ਦੁੱਧ ਦਾ ਸੈਂਪਲ ਭਰਨ ਲਈ ਟੀਮਾਂ ਖੜ੍ਹੀਆਂ ਹੁੰਦੀਆਂ ਸਨ, ਛਾਪੇ ਮਾਰੇ ਜਾਂਦੇ ਸਨ ਅਤੇ ਜਦੋਂ ਦੋਧੀ ਦੁੱਧ ਲੈ ਕੇ ਆਉਂਦੇ ਸਨ ਤਾਂ ਉਨ੍ਹਾਂ ਦੇ ਸੈਂਪਲ ਲਏ ਜਾਂਦੇ ਸਨ । ਅੱਜ ਨਾ ਕੋਈ ਪੁਲਾਂ ਤੇ ਛਾਪੇ ਮਾਰੇ ਜਾਂਦੇ ਹਨ ਅਤੇ ਨਾ ਕਿਸੇ ਮੋੜ ਤੇ ਸੈਂਪਲ ਭਰੇ ਜਾਂਦੇ ਹਨ । ਇਸੇ ਤਰ੍ਹਾਂ ਮੰਡੀਆਂ ਵਿੱਚ ਵੀ ਬੁਰਾ ਹਾਲ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਬੜੇ ਸਿਆਣੇ ਹੋ । ਪਹਿਲਾਂ ਛਾਪੇ ਮਾਰਨ ਲਈ ਅਫਸਰ ਖੁਦ ਜਾਂਦੇ ਸਨ, ਅੱਜ ਕੋਈ ਵੀ ਅਫਸਰ ਨਹੀਂ ਜਾ ਰਿਹਾ ਅਤੇ ਨਾ ਹੀ ਹੈਲਥ ਮਹਿਕਮੇ ਵਲੋਂ ਕੋਈ ਰਿਪੋਰਟ ਮੰਗੀ ਜਾਂਦੀ ਹੈ । ਇਸ ਲਈ ਮੇਰਾ ਸੁਝਾਅ ਹੈ ਕਿ ਜ਼ਿਲ੍ਹਾ ਪੱਧਰ ਦੀਆਂ ਕਮੇਟੀਆਂ ਬਣਾਈਆਂ ਜਾਣ ਅਤੇ ਉਨ੍ਹਾਂ ਤੋਂ ਰਿਪੋਰਟ ਮੰਗੀ ਜਾਇਆ ਕਰੇ, ਉਨ੍ਹਾਂ ਦੇ ਟੀਚੇ ਫਿਕਸ ਹੋਣ ਅਤੇ ਇਹ ਜ਼ਿੰਮੇਵਾਰੀ ਉਨ੍ਹਾਂ ਤੇ ਸੁੱਟੀ ਜਾਣੀ ਚਾਹੀਦੀ ਹੈ । ਉਨ੍ਹਾਂ ਵਿੱਚ ਹਰ ਮਹਿਕਮੇ ਦੇ ਮਾਹਿਰ ਸ਼ਾਮਿਲ ਹੋਣ । ਚਾਹੇ ਉਹ ਡੇਅਰੀ ਵਿਭਾਗ ਨਾਲ ਸਬੰਧਤ ਹੈ, ਇੰਡਸਟਰੀ ਨਾਲ ਸਬੰਧਤ ਹੈ ਜਾਂ ਐਗਰੀਕਲਚਰਲ ਨਾਲ ਸਬੰਧਤ ਹੈ, ਚਾਹੇ ਮੰਡੀਕਰਨ ਬੋਰਡ ਜਾਂ ਮਾਰਕਫੈਡ ਦੇ ਖਾਣ-ਪੀਣ ਦੀਆਂ ਚੀਜ਼ਾਂ ਦੇ ਸਿਸਟਮ ਨਾਲ ਸਬੰਧਤ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਕਿਸਾਨਾਂ ਨੂੰ ਵੀ ਇਸ ਮਕਸਦ ਲਈ ਉਸ ਕਮੇਟੀ ਵਿੱਚ ਨਾਲ ਲਿਆ ਜਾਵੇ । ਜਿਸ ਤਰ੍ਹਾਂ ਇੱਥੇ ਦੱਸਿਆ ਗਿਆ ਹੈ ਕਿ ਜਿਹੜਾ ਫਸਲਾਂ ਤੇ ਸਪਰੇਅ ਹੁੰਦਾ ਹੈ ਅਤੇ ਰਾਤੋ ਰਾਤ ਟੀਕੇ ਲਗਾ ਕੇ ਬੈਂਗਣ ਅਤੇ ਹੋਰ ਸਬਜ਼ੀਆਂ ਦਾ ਕੱਦ-ਕਾਠ ਵਧਾਉਣਾ ਚਾਹੁੰਦੇ ਹਨ ਅਤੇ ਇਸ ਤਰ੍ਹਾਂ ਕਰਨ ਨਾਲ ਮਨੁੱਖਤਾ ਦਾ ਘਾਣ ਕਰ ਰਹੇ ਹਨ, ਇਸ ਲਈ ਕਿਸਾਨਾਂ ਨੂੰ ਵੀ ਇਨ੍ਹਾਂ ਕਮੇਟੀਆਂ ਵਿੱਚ ਸ਼ਾਮਿਲ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਕਿਸਾਨਾਂ ਨੂੰ ਵੀ ਇਸ ਸਬੰਧ ਵਿੱਚ ਜਾਣਕਾਰੀ ਮਿਲ ਸਕੇ । ਜੇ ਅਸੀਂ ਵਾਕਿਆ ਹੀ ਮਨੁੱਖਤਾ ਦੀ ਗੱਲ ਕਰਨੀ ਚਾਹੁੰਦੇ ਹਾਂ, ਮਨੁੱਖਤਾ ਦੇ ਹਾਮੀ ਹਾਂ, ਹਮਦਰਦ ਹਾਂ, ਇਹ ਗੱਲ ਤਾਂ ਬਣਨੀ ਹੈ ਜੇ ਇਹ ਮਤਾ ਹਾਊਸ ਵਿੱਚ ਪਾਸ ਹੋ ਜਾਂਦਾ ਹੈ ਤਾਂ ਇਸ ਨੂੰ ਆਪਾਂ ਕਿਸੇ ਪਾਸੇ ਤੋਰੀਏ । ਮੈਂ ਕਹਾਂਗਾ ਕਿ ਇਕੱਲੇ ਇਸ ਮਤੇ ਨੂੰ ਪਾਸ ਕਰਨ ਦਾ ਕੋਈ ਲਾਭ ਨਹੀਂ ਹੋਣਾ । ਸਾਨੂੰ ਇਸ ਨੂੰ ਹਮਦਰਦੀ ਨਾਲ ਲਿਆ ਜਾਣਾ ਚਾਹੀਦਾ ਹੈ ਅਤੇ ਸੀਰੀਅਸਲੀ ਇਸ ਤੇ ਅਮਲ ਕਰਨਾ ਚਾਹੀਦਾ ਹੈ । ਅੱਜ ਪਾਣੀ ਦੀਆਂ ਗੱਲਾਂ ਚਲ

ਰਹੀਆਂ ਹਨ ਕਿ ਪਿੰਡਾਂ ਅਤੇ ਸ਼ਹਿਰਾਂ ਵਿੱਚ ਜੋ ਪੀਣ ਵਾਲਾ ਪਾਣੀ ਜਾ ਰਿਹਾ ਹੈ, ਉਹ ਸਾਫ ਨਹੀਂ ਹੈ। ਮੇਰੇ ਹਲਕੇ ਵਿੱਚ ਇਕ ਛਹਿਰਟਾ-ਮਾਈਨਰ ਹੈ ਅਤੇ ਉਸਦੇ ਵਿੱਚ ਇਕ ਫੈਕਟਰੀ ਦਾ ਪਾਣੀ ਪੈ ਰਿਹਾ ਹੈ ਜਿਸ ਕਾਰਨ ਉਹ ਪਾਣੀ ਨਾ ਤਾਂ ਡੰਗਰਾਂ ਦੇ ਪੀਣ ਲਈ ਰਹਿ ਗਿਆ ਹੈ ਅਤੇ ਨਾ ਹੀ ਫਸਲਾਂ ਦੇ ਕਾਬਲ ਰਿਹਾ ਹੈ। ਉਹ ਨਹਿਰਾਂ ਵਿੱਚ ਪੈ ਰਿਹਾ ਹੈ ਤੇ ਉਹ ਹੋਰ ਵੀ ਖਰਾਬ ਹੋ ਰਿਹਾ ਹੈ। ਇਸ ਕਰਕੇ ਇਸ ਸਬੰਧੀ ਜ਼ਿਲ੍ਹਾ ਲੈਵਲ ਤੇ ਕਮੇਟੀਆਂ ਬਣਾਈਆਂ ਜਾਣ, ਜਿਨ੍ਹਾਂ ਵਿੱਚ ਹਰ ਮਹਿਕਮੇ ਦਾ ਬੰਦਾ ਹੋਵੇ। ਸਬੰਧਿਤ ਕਾਰਪੋਰੇਸ਼ਨ ਦਾ ਵੀ ਬੰਦਾ ਹੋਵੇ। ਉਹ ਕਮੇਟੀਆਂ ਇਹ ਰਿਪੋਰਟਾਂ ਹੈਲਥ ਮਹਿਕਮੇ ਨੂੰ ਦੇਣ। ਕਮੇਟੀ ਇਸ ਬਾਰੇ ਦੂਰ ਦੂਰ ਤੋਂ ਕਮੀਆਂ ਦੇਖੇ। ਇਸ ਦੀ ਹਰ ਮਹੀਨੇ ਮੀਟਿੰਗ ਹੋਵੇ। ਮੰਤਰੀ ਜੀ ਬੈਠੇ ਹਨ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਿਰਫ ਇੱਥੇ ਬੋਲਣ ਨਾਲ ਕੋਈ ਹੱਲ ਨਹੀਂ ਹੋਣਾ ਇਸ ਲਈ ਮੈਂ, ਚਾਹੁੰਦਾ ਹਾਂ ਕਿ ਇਨ੍ਹਾਂ ਗੱਲਾਂ ਤੇ ਜ਼ਰੂਰ ਅਮਲ ਹੋਵੇ। ਅਜਿਹਾ ਹੋਣ ਨਾਲ ਅਸੀਂ ਇਨਸਾਨਾਂ ਦੀ, ਮਨੁੱਖਤਾ ਦੀ ਹਮਦਰਦੀ ਲੈ ਸਕਾਂਗੇ। ਸਾਡੇ ਜਾਨਵਰ ਮਰ ਰਹੇ ਹਨ, ਦਰਖਤ ਸੁੱਕ ਰਹੇ ਹਨ। ਇਸ ਕਰਕੇ ਇਸ ਪਾਸੇ ਜਰੂਰ ਸੋਚਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਭਾਵੇਂ ਮਹੀਨਾ ਨਿਸ਼ਚਿਤ ਕਰ ਲਓ, ਭਾਵੇਂ ਦੋ ਮਹੀਨੇ ਨਿਸ਼ਿਚਤ ਕਰ ਲਓ। ਪਰ ਇਸ ਬਾਰੇ ਜਿਲ੍ਹਾ ਵਾਈਜ਼ ਰਿਪੋਰਟਾਂ ਜ਼ਰੂਰ ਲਈਆਂ ਜਾਣ।

**ਮਾਨਯੋਗ ਡਿਪਟੀ ਸਪੀਕਰ** : ਰੈਪੀਟੀਸ਼ਨ ਨਾ ਕਰੋ। ਕੋਈ ਨਵੀਂ ਗੱਲ ਕਰੋ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਸਮੱਸਿਆ ਦਾ ਇਹੀ ਹੱਲ ਹੋ ਸਕਦਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿੱਥੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ, ਉਥੇ ਨਾਲ ਹੀ ਇਨ੍ਹਾਂ ਗੱਲਾਂ ਤੇ ਅਮਲੀ ਜਾਮਾ ਪਹਿਨਾਇਆ ਜਾਵੇ। ਮੈਂ ਮਤੇ ਦੀ ਹਮਾਇਤ ਕਰਦਾ ਹਾਂ। ਧੰਨਵਾਦ।

**ਸਰਦਾਰ ਸੁਖਪਾਲ ਸਿੰਘ (ਫਿਰੋਜ਼ਪੁਰ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਉਸ ਮਤੇ ਤੇ ਬੋਲਣ ਲਈ ਸਮਾਂ ਦਿੱਤਾ ਹੈ ਜਿਹੜਾ ਮਤਾ ਸ੍ਰੀ ਰਾਜ ਕੁਮਾਰ ਗੁਪਤਾ ਜੀ ਅਤੇ ਸਰਦਾਰ ਸਾਧੂ ਸਿੰਘ ਅਮਲੋਹ ਜੀ ਨੇ ਇਸ ਹਾਊਸ ਵਿੱਚ ਲਿਆਂਦਾ ਹੈ। ਇਹ ਬਹੁਤ ਹੀ ਅਹਿਮ ਮਤਾ ਹੈ ਕਿਉਂਕਿ ਇਹ ਇਨਸਾਨੀ ਜੀਵਨ ਨਾਲ ਜੁੜਿਆ ਹੋਇਆ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਹਾਲਾਤ ਇਹੋ ਜਿਹੇ ਚੱਲ ਰਹੇ ਹਨ ਕਿ ਜੋ ਅੱਜ ਅਡੱਲਟਰੇਸ਼ਨ ਹੋ ਰਹੀ ਹੈ, ਉਹ ਆਉਣ ਵਾਲੀ ਪੀੜ੍ਹੀ ਤੇ ਇਨਸਾਨੀ ਜ਼ਿੰਦਗੀ ਤੇ ਅਸਰ ਕਰ ਰਹੀਂ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਹੜਾ ਇਸ ਦਾ ਕਾਜ਼ ਹੈ, ਜੋ ਇਸ ਸਮੱਸਿਆ ਦਾ ਰੂਟ ਕਾਜ਼ ਹੈ, ਉਸ ਬਾਰੇ ਕਿਸੇ ਨੇ ਵੀ ਧਿਆਨ ਨਹੀਂ ਦਿੱਤਾ। ਇਸ ਨੂੰ ਸਿਰਫ ਪੁਲੀਟੀਕਲ ਵੇਅ ਨਾਲ ਵੇਖਿਆ ਗਿਆ ਹੈ ਜਿਸ ਕਰਕੇ ਅੱਜ ਇਸ ਦੇ ਹਾਲਾਤ ਵਿਗੜ ਗਏ ਹਨ। ਅੱਜ ਇਸ ਸਮੱਸਿਆ ਦੇ ਹੱਲ ਲਈ ਇਕੱਠੇ ਤੌਰ ਤੇ ਚੱਲਣ ਦੀ

[ਸਰਦਾਰ ਸੁਖਪਾਲ ਸਿੰਘ]

ਗੱਲ ਕੀਤੀ ਗਈ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਇਨਸਾਨੀ ਜੀਵਨ ਨਾਲ ਜੁੜੀ ਗੱਲ ਹੈ ਔਰ ਇਸ ਬਾਰੇ ਪਿਛਲੇ ਪੰਜਾਹ ਸਾਲ ਤੋਂ ਕੋਈ ਧਿਆਨ ਨਹੀਂ ਦਿੱਤਾ ਗਿਆ। ਹਾਊਸ ਵਿੱਚ ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ। ਅੱਜ ਅਸੀਂ ਸਾਰੇ ਇਕਜੁੱਟ ਹੋ ਕੇ ਇਸ ਤੇ ਬਹਿਸ ਕਰ ਰਹੇ ਹਾਂ। ਇਹ ਮਸਲਾ ਅਜਿਹਾ ਹੈ ਕਿ ਇਸ ਤੇ ਸਾਰਿਆਂ ਨੂੰ ਚਿੰਤਾ ਹੋਣੀ ਚਾਹੀਦੀ ਹੈ ਕਿਉਂਕਿ ਇਹ ਮਸਲਾ ਕਿਸੇ ਗਰੀਬ ਦਾ ਨਹੀਂ, ਅਮੀਰ ਦਾ ਨਹੀਂ, ਐਮ.ਐਲ.ਏ. ਦਾ ਨਹੀਂ ਬਲਕਿ ਜੋ ਵੀ ਪ੍ਰੋਡਕਟ ਅਸੀਂ ਖਾਂਦੇ ਹਾਂ, ਉਹ ਹਰ ਇੱਕ ਇਨਸਾਨ ਦੇ ਘਰ ਜਾਂਦਾ ਹੈ। ਇੱਕ ਅਮੀਰ ਆਦਮੀ ਭਾਵੇਂ ਅੱਛਾ ਫਲ ਫਰੂਟ ਖਾ ਲਵੇਗਾ ਪਰ ਉਹ ਵੀ ਆਉਂਦਾ ਤਾਂ ਖੇਤਾਂ ਵਿੱਚੋਂ ਹੀ ਹੈ। ਅੱਜ ਅਮੀਰ ਆਦਮੀ ਭਾਵੇਂ ਵਧੀਆ ਪਾਣੀ ਇਸਤੇਮਾਲ ਕਰ ਲਵੇ, ਐਕੂਗਾਰਡ ਲਗਾ ਲਵੇ, ਪਰ ਉਹ ਸਿਸਟਮ ਵੀ ਫਾਇਦੇਮੰਦ ਨਹੀਂ ਰਿਹਾ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਨਿੱਜੀ ਰਾਏ ਅਨੁਸਾਰ ਮੈਂ ਆਪਣੇ ਆਪ ਨੂੰ ਕਸੂਰਵਾਰ ਸਮਝਦਾ ਹਾਂ। ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ। ਲੋਕਾਂ ਦੀ ਰੱਖਿਆ ਕਰਨਾ ਸਾਡਾ ਫਰਜ਼ ਬਣਦਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਕਮੀਆਂ ਸਾਡੀਆਂ ਹਨ ਜਿਸ ਨਾਲ ਲੋਕਾਂ ਦੀ ਮੌਤ ਹੋ ਰਹੀ ਹੈ ਔਰ ਬਿਮਾਰੀਆਂ ਵੱਧ ਰਹੀਆਂ ਹਨ। ਬਿਮਾਰੀ ਵੇਲੇ ਤਾਂ ਅਸੀਂ ਡਾਕਟਰਾਂ ਨੂੰ ਕਸੂਰਵਾਰ ਠਹਿਰਾ ਦਿੰਦੇ ਹਾਂ ਪਰ ਡਾਕਟਰਾਂ ਦੇ ਹੱਥ ਕੁਝ ਨਹੀਂ ਹੁੰਦਾ ਕਿਉਂਕਿ ਜੇ ਇਕੱਠੇ ਹੀ ਮਰੀਜ਼ ਹਸਪਤਾਲ ਆ ਜਾਣ ਤਾਂ ਇੰਨੀਆਂ ਦਵਾਈਆਂ ਉਪਲਬਧ ਨਹੀਂ ਹੁੰਦੀਆਂ। ਮੇਰੇ ਹਲਕੇ ਫਿਰੋਜ਼ਪੁਰ ਵਿੱਚ ਇੱਕ ਇਹੋ ਜਿਹਾ ਵਾਕਿਆ ਹੋਇਆ। ਡਾਇਰੀਆ ਦੇ 250 ਪੇਸ਼ੈਂਟ ਇੱਕੋ ਦਮ ਇੱਕ ਪ੍ਰਾਈਵੇਟ ਹਸਪਤਾਲ ਵਿਚ ਆ ਗਏ। ਲੋਕਾਂ ਨੇ ਮੈਨੂੰ ਘਰੋਂ 1.30 ਵਜੇ ਉਠਾਇਆ ਤੇ ਮੈਂ ਡਾਕਟਰ ਨੂੰ ਪੁੱਛਿਆ ਕਿ ਇਸ ਦੀ ਕੀ ਵਜ੍ਹਾ ਸੀ ਤਾਂ ਉਸ ਨੇ ਕਿਹਾ ਕਿ ਖਰਾਬ ਫਲ ਫਰੂਟ। ਦੁਖ ਦੀ ਗੱਲ ਤਾਂ ਇਹ ਹੈ ਕਿ ਟਾਊਨ ਹਾਲ ਦੇ ਬਾਹਰ ਜਿੱਥੇ 25 ਵਾਰਡਾਂ ਤੋਂ ਐਮ.ਸੀ. ਨੁਮਾਇੰਦਗੀ ਕਰਦੇ ਹਨ ਉਥੇ ਗੰਦਾ ਫਲ ਫਰੂਟ ਵਿਕ ਰਿਹਾ ਹੈ ਔਰ ਬੜੇ ਲੋਕਲ ਡਾਕਟਰ ਹਨ, ਕੋਈ ਵੀ ਉਨ੍ਹਾਂ ਨੂੰ ਚੈਕ ਨਹੀਂ ਕਰਦਾ। ਐਡਮਨਿਟੇਸ਼ਨ ਇਹੀ ਦੱਸਦੀ ਹੈ ਕਿ ਕੋਈ ਮੌਤ ਨਹੀਂ ਹੋਈ, ਬਿਲਕੁਲ ਸਹੀ ਚੱਲ ਰਿਹਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਆਪਣੀ ਸਕਿਨ ਸੇਵ ਕਰਨ ਵਾਸਤੇ ਉੱਪਰ, ਮੰਤਰੀ ਸਾਹਿਬ ਨੂੰ ਰਿਪੋਰਟਾਂ ਭੇਜ ਦਿੰਦੇ ਹਨ ਔਰ ਗੱਲ ਸਾਰੀ ਠੱਪੀ ਜਾਂਦੀ ਹੈ। ਉਸ ਤੇ ਕੋਈ ਕਾਰਵਾਈ ਨਹੀਂ ਹੁੰਦੀ। ਚੰਡੀਗੜ੍ਹ ਸਕੱਤਰੇਤ ਵਿੱਚ ਬੈਠੇ ਮੰਤਰੀ ਸਾਹਿਬ ਇਹ ਸੋਚਦੇ ਹਨ ਕਿ ਜਿਹੜਾ ਉਥੇ ਕੰਮ ਹੋ ਰਿਹਾ ਹੈ, ਬਿਲਕੁਲ ਸਹੀ ਹੋ ਰਿਹਾ ਹੈ। ਮੰਤਰੀ ਜੀ ਬੈਠੇ ਹਨ, ਮੈਨੂੰ ਇਸ ਗੱਲ ਦਾ ਦੁਖ ਹੈ ਕਿ ਸਾਡੇ ਹਲਕੇ ਵਿੱਚ ਮੌਤਾਂ ਹੋਈਆਂ, ਅਖਬਾਰਾਂ ਵਿੱਚ ਰੌਲਾ ਪੈਂਦਾ ਰਿਹਾ। ਇਥੋਂ ਤੱਕ ਕਿ ਮੈਨੂੰ ਆਤਮਦਾਹ ਦੀ ਧਮਕੀ ਦੇਣੀ ਪਈ ਔਰ ਉਸ ਦੇ ਬਾਵਜੂਦ ਵੀ ਮੰਤਰੀ ਸਾਹਿਬ ਉਥੇ ਨਹੀਂ ਪਹੁੰਚ ਸਕੇ। ਇਹ ਵੋਟਾਂ ਦਾ ਮਸਲਾ ਨਹੀਂ ਹੈ। ਵੋਟਾਂ ਨੂੰ ਅਜੇ ਦੋ ਸਾਲ ਪਏ ਹਨ। ਲੋਕਾਂ ਦੇ ਮਸਲੇ ਵੋਟਾਂ ਦੇ ਮਸਲੇ ਨਹੀਂ ਹੁੰਦੇ। ਸਾਨੂੰ ਪਲੀਟੀਕਲ ਲੋਕਾਂ ਨੂੰ ਇਸ ਤਰ੍ਹਾਂ ਨਹੀਂ ਚੱਲਣਾ ਚਾਹੀਦਾ। ਜਦੋਂ ਅਸੀਂ ਆਪੋਜੀਸ਼ਨ ਵਿੱਚ ਬੈਠ ਕੇ ਕਿਸੇ ਨੂੰ ਗੱਲ ਕਰਦੇ ਹਾਂ, ਕਿਸੇ ਨੂੰ ਕਿਹਾ ਜਾਂਦਾ ਹੈ ਤਾਂ ਸਾਡੇ ਬਰਾਬਰ ਦੇ ਮਾਨਯੋਗ ਐਮ.ਐਲ.ਏ. ਪੜਦਾ ਪਾ ਕੇ ਗੱਲ ਠੱਪ ਕਰ ਦਿੰਦੇ ਹਨ। ਮੈਂ ਇਸ ਹਾਊਸ ਵਿੱਚ ਬੇਨਤੀ ਕਰਦਾ ਹਾਂ ਕਿ ਸਾਰੇ ਮੈਂਬਰ ਸਾਹਿਬਾਨ ਬੈਠੇ

ਹਨ । ਇਸ ਹਾਊਸ ਵਿੱਚ ਅਸੀਂ ਲੋਕਾਂ ਦੀ ਨੁਮਾਇੰਦਗੀ ਕਰਨੀ ਹੈ । ਜੇਕਰ ਅਸੀਂ ਹਿੰਦੁਸਤਾਨ ਦੀ ਭਲਾਈ ਚਾਹੁੰਦੇ ਹਾਂ ਤਾਂ ਜਿਹੜੇ ਲੋਕਾਂ ਨੇ ਸਾਨੂੰ ਜਿਤਾ ਕੇ ਭੇਜਿਆ ਹੈ, ਉਨ੍ਹਾਂ ਦੀ ਜ਼ਿੰਦਗੀ ਨਾਲ ਖਿਲਵਾੜ ਨਹੀਂ ਕਰਨਾ ਚਾਹੀਦਾ । ਜਿਨ੍ਹਾਂ ਨੇ ਜਿਤਾ ਕੇ ਭੇਜਿਆ ਹੈ, ਉਨ੍ਹਾਂ ਦੀ ਰਾਖੀ ਕਰਨੀ ਸਾਡਾ ਫਰਜ਼ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਤਾਂ ਹੀ ਹੋ ਸਕਦਾ ਹੈ ਅਗਰ ਅਸੀਂ ਨਿੱਜੀ ਸੋਚ ਤੇ ਨਾ ਚੱਲੀਏ । ਇਸ ਹਾਊਸ ਵਿੱਚ ਆ ਕੇ ਅਸੀਂ ਪੰਜ ਸਾਲ ਲੋਕਾਂ ਦੀ ਸੇਵਾ ਕਰਨੀ ਹੈ । ਅਗਲੇ ਪੰਜ ਸਾਲ ਇਲੈਕਸ਼ਨ ਨਹੀਂ ਹੋਣੇ ਅਤੇ ਕਿਸੇ ਨੇ ਐਮ.ਐਲ.ਏ., ਨਹੀਂ ਬਣਨਾ । ਸਾਨੂੰ ਇਹ ਸੋਚਣਾ ਚਾਹੀਦਾ ਹੈ ਕਿ ਮੈਂ ਆਪਣੇ ਹਲਕੇ ਦੇ ਲੋਕਾਂ ਵਾਸਤੇ ਕੰਮ ਕਰਨਾ ਹੈ । ਮੈਂ ਲੋਕਾਂ ਦੀ ਜ਼ਿੰਦਗੀ ਦੀ ਰੱਖਿਆ ਕਰਨੀ ਹੈ । ਅਗਰ ਅਸੀਂ ਆਪਣੇ ਹਲਕੇ ਦੇ ਵਿੱਚ ਲੋਕਾਂ ਦੇ ਘਰਾਂ ਵਿੱਚ ਜਾਂਦੇ ਹਾਂ ਤਾਂ ਉਹ ਸਾਨੂੰ ਪਾਣੀ ਦਿੰਦੇ ਹਨ, ਉਹ ਸਾਨੂੰ ਪੀਣਾ ਪੈਂਦਾ ਹੈ । ਅਗਰ ਫਲ-ਫਰੂਟ ਜਾਂ ਰੋਟੀ ਦਿੰਦੇ ਹਨ ਤਾਂ ਉਹ ਖਾਣੀ ਪੈਂਦੀ ਹੈ । ਅਸੀਂ ਕਿਉਂ ਭੁੱਲ ਜਾਂਦੇ ਹਾਂ ਕਿ ਇਹੀ ਰਾਸ਼ਨ, ਜਿਹੜਾ ਉਸ ਦੇ ਬੱਚੇ ਦੀ ਜ਼ਿੰਦਗੀ ਲਈ ਖਤਰਨਾਕ ਹੈ, ਉਹ ਰਾਸ਼ਨ ਸਾਨੂੰ ਵੀ ਖਾਣਾ ਪੈਂਦਾ ਹੈ । ਪਰ ਇਹ ਸੋਚ ਜਿਹੜੀ ਬਣੀ ਹੋਈ ਹੈ ਕਿ ਉਸ ਨੂੰ ਪੁਲੀਟੀਕਲ ਤੌਰ ਤੇ ਲਿਆ ਜਾਂਦਾ ਹੈ । ਇਹੀ ਕਾਰਨ ਹੈ ਕਿ ਅੱਜ ਸਾਡੇ ਡਾਇਰੀਆ ਵਰਗੀ ਬਿਮਾਰੀ ਫੈਲੀ । ਮੈਨੂੰ ਯਾਦ ਹੈ ਪਿਛਲੇ ਦਿਨੀਂ ਜਦੋਂ ਮੈਂ ਆਤਮਦਾਹ ਦੀ ਧਮਕੀ ਦਿੱਤੀ ਸੀ, ਮੇਰਾ ਖਿਆਲ ਹੈ ਕਿ ਅੱਜ ਤੱਕ ਕਦੇ ਹਸਪਤਾਲ ਦੀ ਸਫ਼ਾਈ ਨਹੀਂ ਹੋਈ ਸੀ । ਕਦੇ ਡਾਕਟਰ ਫੀਲਡ ਵਿੱਚ ਚੈੱਕ ਕਰਨ ਨਹੀਂ ਗਏ, ਜਿਸ ਦੇ ਰਿਜ਼ਲਟ ਅੱਜ ਦੇਖ ਸਕਦੇ ਹੋ । ਜਿਸ ਦਿਨ ਸਾਡੇ ਡਾਇਰੈਕਟਰ ਸਾਹਿਬ ਚੰਡੀਗੜ੍ਹੋਂ ਉਥੇ ਪਹੁੰਚੇ, ਤਾਂ ਉਨ੍ਹਾਂ ਨੂੰ ਹੈਰਾਨਗੀ ਹੋਈ, ਉਸ ਦਿਨ ਵੇਖਣ ਵਿੱਚ ਆਇਆ ਕਿ ਉਸ ਹਸਪਤਾਲ ਦੀ ਸਫਾਈ ਹੋ ਰਹੀ ਹੈ । ਉਥੇ ਡਿਪਟੀ ਕਮਿਸ਼ਨਰ ਵੱਲੋਂ ਕਿਹਾ ਜਾਂਦਾ ਹੈ ਕਿ ਇਥੇ ਕੋਈ ਮੌਤ ਨਹੀਂ ਹੋਈ । ਜਿਸ ਵੇਲੇ ਡਾਇਰੈਕਟਰ ਸਾਹਿਬ ਹਸਪਤਾਲ ਅੱਗੇ ਜਾਂਦੇ ਹਨ ਤਾਂ ਉਦੋਂ ਹੀ ਮੌਤ ਹੋ ਗਈ । ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀਆਂ ਇਹੋ ਜਿਹੀਆਂ ਗੱਲਾਂ ਨਾਲ, ਥੱਲਿਓਂ ਫੀਲਡ ਲੈਵਲ ਤੋਂ ਗੁੰਮਰਾਹ ਕੀਤਾ ਜਾਂਦਾ ਹੈ, ਉਸ ਵੱਲ ਧਿਆਨ ਦੇਣਾ ਚਾਹੀਦਾ ਹੈ । ਮੰਤਰੀ ਸਾਹਿਬਾਨ ਨੂੰ ਇਸ ਲਈ ਚੁਣਿਆ ਗਿਆ, ਇਸ ਲਈ ਇਥੇ ਬਿਠਾਇਆ ਕਿ ਸਾਡੀ ਰੱਖਿਆ ਉਨ੍ਹਾਂ ਨੇ ਕਰਨੀ ਹੈ । ਮੈਂ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਕੰਮ ਸਾਡਾ ਮੌਕੇ ਤੇ ਹੁੰਦਾ ਹੈ, ਉਸ ਨੂੰ ਪਹਿਲਾਂ ਹੀ ਨਾਲ ਨਾਲ ਕਿਉਂ ਨਹੀਂ ਕੀਤਾ ਜਾਂਦਾ । ਮੇਰੇ ਹਲਕੇ ਵਿੱਚ 20 ਸਾਲਾਂ ਤੋਂ ਸੀਵਰੇਜ ਸਿਸਟਮ ਪਿਆ ਹੋਇਆ ਹੈ ਔਰ ਉਹ ਬੰਦ ਹੋਣ ਦੇ ਕੰਢੇ ਤੇ ਪਹੁੰਚਿਆ ਹੋਇਆ ਹੈ । 20 ਸਾਲ ਤੋਂ ਸਫ਼ਾਈ ਨਹੀਂ ਹੋਈ ਔਰ ਅੱਜ ਜਦੋਂ ਇਨਾ ਰੌਲਾ ਪਿਆ ਤਾਂ ਅੱਠ ਦਿਨਾਂ ਵਿੱਚ ਸਾਰੇ ਸ਼ਹਿਰ ਦੀ ਸਫ਼ਾਈ ਕੀਤੀ ਗਈ । ਅੱਠ ਦਿਨਾਂ ਦੇ ਅੰਦਰ ਸਾਰੇ ਸੀਵਰੇਜ ਸਿਸਟਮ ਦੀ ਸਫਾਈ ਕੀਤੀ ਗਈ । ਡਾਇਰੈਕਟਰ ਸਾਹਿਬ ਵੀ ਮੌਕੇ ਤੇ ਗਏ ਸੀ ਅਤੇ ਉਹ ਮੰਨਦੇ ਸੀ ਕਿ ਇਥੇ ਵਾਕਿਆ ਹੀ ਸੀਵਰੇਜ ਪੀਣ ਵਾਲੇ ਪਾਣੀ ਦੀਆਂ ਪਾਈਪਾਂ ਨਾਲ ਕੁਨੈਕਟਿਡ ਹੈ ਅਤੇ ਪਾਣੀ ਪਲਿਊਟਿਡ ਹੋ ਕੇ ਲੋਕਾਂ ਦੇ ਘਰਾਂ ਵਿੱਚ ਜਾਂਦਾ ਹੈ । ਅਖਬਾਰਾਂ

[ਸਰਦਾਰ ਸੁਖਪਾਲ ਸਿੰਘ]

ਦੇ ਵਿੱਚ ਇਹ ਛਪਿਆ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ, ਇਸ ਹਾਊਸ ਵਿੱਚ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਸ ਵੇਲੇ ਲੋਕ ਮਰ ਜਾਣਗੇ, ਉਸ ਵੇਲੇ ਜ਼ਰੂਰੀ ਕਰਵਾਈ ਕੀਤੀ ਜਾਵੇਗੀ ? ਕਿਉਂ ਨਾ ਸਰਕਾਰ ਇਸ ਨੂੰ ਆਪਣੀ ਜ਼ਿੰਮੇਵਾਰੀ ਸਮਝਦੇ ਹੋਏ, ਨਾਲ ਦੀ ਨਾਲ, ਮੌਕੇ ਦੇ ਮੌਕੇ ਕੰਮ ਕਰੀ ਜਾਵੇ । ਅਗਰ ਅੱਠ ਦਿਨਾਂ ਵਿੱਚ ਕੰਮ ਹੋ ਸਕਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਪੰਜ ਸਾਲ ਦਾ ਸਮਾਂ ਬਹੁਤ ਲੰਬਾ ਹੁੰਦਾ ਹੈ । ਅਗਰ ਅਸੀਂ ਹਰ ਰੋਜ਼ ਆਪਣੇ ਲੋਕਾਂ ਦੀਆਂ ਗੱਲਾਂ ਨੂੰ ਸੁਣੀਏ ਅਤੇ ਉਸ ਤੇ ਕਾਰਵਾਈ ਕੀਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਮੁਸ਼ਕਲ ਨਹੀਂ ਹੋਣੀ ਚਾਹੀਦੀ...

ਮਾਨਯੋਗ ਡਿਪਟੀ ਸਪੀਕਰ : ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਸੁਖਪਾਲ ਸਿੰਘ :** ਮੈਂ ਬੇਨਤੀ ਕਰਦਾ ਹਾਂ ਕਿ ਹਾਊਸ ਦੇ ਜਿਹੜੇ ਮੈਂਬਰ ਸਾਹਿਬਾਨ ਹਨ, ਉਨ੍ਹਾਂ ਨੂੰ ਆਪਣੀ ਨਿੱਜੀ ਜ਼ਿੰਮੇਵਾਰੀ ਸਮਝਦੇ ਹੋਏ, ਲੋਕਾਂ ਦੀ ਜ਼ਿੰਦਗੀ ਨਾਲ ਜਿਹੜਾ ਖਿਲਵਾੜ ਹੋ ਰਿਹਾ ਹੈ, ਲੋਕਾਂ ਨੂੰ ਗੁੰਮਰਾਹ ਕੀਤਾ ਜਾਂਦਾ ਹੈ, ਅਸੀਂ ਲੋਕਾਂ ਨੂੰ ਉਨ੍ਹਾਂ ਲੋਕਾਂ ਦੀ ਰੱਖਿਆ ਕਰਨੀ ਚਾਹੀਦੀ ਹੈ ਤਾਂ ਕਿ ਅਸੀਂ ਲੋਕਾਂ ਦੀਆਂ ਜ਼ਿੰਦਗੀਆਂ ਨੂੰ ਸੁਰੱਖਿਅਤ ਰੱਖ ਸਕੀਏ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇੰਨੀਆਂ ਕੁ ਬੇਨਤੀਆਂ ਕਰਦਾ ਹੋਇਆ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਅਤੇ ਜਿਨ੍ਹਾਂ ਨੇ ਇਹ ਮਤਾ ਇਸ ਹਾਊਸ ਦੇ ਵਿਚ ਲਿਆਂਦਾ ਹੈ ਉਨ੍ਹਾਂ ਦਾ ਵੀ ਬਹੁਤ ਬਹੁਤ ਧੰਨਵਾਦ ਕਰਦਾ ਹਾਂ ।

**ਸੰਸਦੀ ਸਕੱਤਰ, ਸ਼ਹਿਰੀ ਹਵਾਬਾਜ਼ੀ [ਸ਼੍ਰੀ ਹੰਸ ਰਾਜ ਜੋਸਨ] :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ ਕਿ ਇਹ ਜੋ ਅਡਲੱਟ੍ਰੇਸ਼ਨ ਦਾ ਮਤਾ ਸ਼੍ਰੀ ਰਾਜ ਕੁਮਾਰ ਗੁਪਤਾ ਜੀ ਨੇ ਇਸ ਹਾਊਸ ਦੇ ਵਿੱਚ ਲਿਆਂਦਾ ਹੈ, ਉਸ ਉਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਜੋ, ਇਸ ਦੇ ਵਾਸਤੇ ਕਾਨੂੰਨ ਬਣਿਆ ਹੋਇਆ ਹੈ, ਉਸ ਨੂੰ ਜਿੰਨਾ ਚਿਰ ਤੱਕ ਸਿੰਪਲੀਫਾਈ ਨਹੀਂ ਕੀਤਾ ਜਾਂਦਾ ਔਰ ਅਸਲੀਅਤ ਦੇ ਵਿੱਚ ਜਿੰਨਾ ਚਿਰ ਤੱਕ ਇਸ ਨੂੰ ਲੋਕਾਂ ਦੇ ਵਿੱਚ ਨਹੀਂ ਲਿਜਾਇਆ ਜਾਂਦਾ ਉਤਨੀ ਦੇਰ ਤੱਕ ਇਸ ਦਾ ਪਰਮਾਨੈਂਟ ਹੱਲ ਨਹੀਂ ਨਿਕਲ ਸਕਦਾ । ਅੱਡਲਟ੍ਰੇਸ਼ਨ ਦੀ ਜੋ ਗੱਲ ਕਰੀਏ ਤੇ ਜੋ ਪਿੰਡਾਂ ਦੇ ਵਿੱਚ ਲੋਕ ਖੇਤੀ ਕਰਦੇ ਹਨ ਔਰ ਚਾਹੇ ਜਿਹੜੀਆਂ ਖੇਤੀ ਤੋਂ ਬਣੀਆਂ ਹੋਈਆਂ ਚੀਜ਼ਾਂ ਦਾ ਅਸੀਂ ਨਿੱਤ ਰੋਜ਼ ਸੇਵਨ ਕਰਦੇ ਹਾਂ, ਜਾਂ ਜਿਹੜੀਆਂ ਸਬਜ਼ੀਆਂ ਬਾਜ਼ਾਰ ਦੇ ਵਿਚ ਆਉਂਦੀਆਂ ਹਨ, ਉਨ੍ਹਾਂ ਦੀ ਚਾਹੇ ਜਿਹੜੇ ਕਾਸ਼ਤ ਕਰਦੇ ਜ਼ਿੰਮੀਦਾਰ ਹਨ ਜਾਂ ਛੋਟੇ ਲੋਕ ਖੇਤਾਂ ਵਿਚ ਕੰਮ ਕਰਨ ਵਾਲੇ ਹੁੰਦੇ ਹਨ ਤਾਂ ਅੱਜ ਉਨ੍ਹਾਂ ਤੇ ਚੈਕ ਨਹੀਂ ਰਿਹਾ । ਅੱਜ ਸਰਦਾਰ ਤੋਤਾ ਸਿੰਘ ਹੁਰਾਂ ਨੇ ਵੀ ਗੱਲ ਕੀਤੀ ਹੈ । ਅੱਜ ਸਾਡੇ ਦੇਸ਼ ਦੀ ਆਬਾਦੀ 100 ਕਰੋੜ ਤੋਂ ਵੀ ਉਪਰ ਪਹੁੰਚ ਚੁੱਕੀ ਹੈ, ਇੱਕ ਉਹ ਵੀ ਟਾਈਮ ਸੀ, ਜਦੋਂ ਦੇਸ਼ ਦੇ ਪ੍ਰਧਾਨ ਮੰਤਰੀ ਸ਼੍ਰੀ ਲਾਲ ਬਹਾਦਰ ਸ਼ਾਸਤਰੀ ਜੀ ਨੇ ਇੱਕ ਵੱਡਾ ਸਲੋਗਨ ਦਿੱਤਾ ਸੀ ਕਿ ਮੰਗਲਵਾਰ ਦਾ ਵਰਤ ਰੱਖਣਾ ਹੈ, ਕਿਉਂਕਿ ਉਸ ਵੇਲੇ ਸਾਡੇ ਉਤੇ ਬੜਾ ਵੱਡਾ ਸੰਕਟ ਸੀ ਅਤੇ ਪੀ.ਟੀ. 18 ਨੰਬਰ ਕਣਕ ਅਮਰੀਕਾ ਤੋਂ ਮੰਗਵਾ ਕੇ ਇਸ ਨੂੰ ਡਿਪੂਆਂ ਦੇ ਰਾਹੀਂ ਲੋਕਾਂ ਵਿੱਚ ਵੇਚਿਆ ਜਾਂਦਾ ਸੀ ਔਰ ਇਸ ਵਿੱਚੋਂ ਰੋੜੀਆਂ ਅਤੇ ਹੋਰ ਕਈ ਕਿਸਮ ਦੀਆਂ ਚੀਜ਼ਾਂ ਨਿਕਲਦੀਆਂ ਸਨ । ਇੱਕ ਪਾਸੇ ਅਸੀਂ ਗੱਲ

ਕਰਦੇ ਹਾਂ ਪੰਜਾਬ ਦੀ ਐਗਰੀਕਲਚਰਲ ਦੇ ਮਸਲੇ ਬਾਰੇ, ਚਾਹੇ ਉਹ ਨੀਲੀ ਕਰਾਂਤੀ ਦਾ ਮਸਲਾ ਹੈ, ਚਾਹੇ ਦੁੱਧ ਦਾ ਮਸਲਾ ਹੈ, ਉਸ ਦੇ ਵਿੱਚ ਪੰਜਾਬ ਨੇ ਹਿੰਦਸਤਾਨ ਦੇ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ ਹੈ, ਇਸ ਦੇ ਨਾਲ ਹੀ ਜਿਹੜੀਆਂ ਖਾਦਾਂ ਔਰ ਕੈਮੀਕਲਜ਼ ਆਏ ਹਨ ਇਨ੍ਹਾਂ ਦੇ ਵਰਤਣ ਨਾਲ ਅਸੀਂ ਦੇਸ਼ ਦਾ ਢਿੱਡ ਹੀ ਨਹੀਂ ਭਰਿਆ ਸਗੋਂ ਇਸ ਦੇ ਉਤੇ ਕੰਟਰੋਲ ਹੋਣਾ ਚਾਹੀਦਾ ਹੈ । ਅੱਜ ਸਾਡੀ ਜ਼ਮੀਨ ਹੀ ਇਸ ਤਰ੍ਹਾਂ ਦੀ ਹੋ ਗਈ ਹੈ ਜਿਸ ਦੇ ਬਾਰੇ ਮੈਂ ਉਦਾਹਰਣ ਦੇਣੀ ਚਾਹੁੰਦਾ ਹੈ ਕਿ ਜੇਕਰ ਅਸੀਂ ਇੱਕ ਕਿੱਲਾ ਕਣਕ ਦਾ ਬੀਜਦੇ ਹਾਂ ਤੇ ਜੇਕਰ ਉਸ ਵਿੱਚ ਤਿੰਨ ਗੱਟੇ ਯੂਰੀਏ ਔਰ ਡੀ.ਏ.ਪੀ. ਖਾਦ ਨਹੀਂ ਪਾਉਂਦੇ ਅਤੇ ਦੂਜੇ ਪਾਸੇ ਜੇਕਰ ਅਸੀਂ ਉਸੇ ਖੇਤ ਦੇ ਵਿੱਚ ਗੋਹੇ ਵਲੀ ਰੂੜ੍ਹੀ ਦੀ ਖਾਦ ਵੀ ਪਾ ਦੇਈਏ ਤਾਂ ਉਸ ਵਿਚੋਂ ਜਿਹੜੀ ਫਸਲ ਨਿਕਲੇਗੀ, ਤਾਂ ਮੇਰਾ ਖਿਆਲ ਹੈ ਕਿ ਰੂੜ੍ਹੀ ਵਾਲੀ ਖਾਦ ਪਾਉਣ ਨਾਲ ਕਣਕ ਦਾ ਪੰਜਵਾਂ ਹਿੱਸਾ ਵੀ ਨਹੀਂ ਨਿਕਲੇਗੀ । ਸੋ, ਇਨ੍ਹਾਂ ਗੱਲਾਂ ਨੂੰ ਜ਼ਾਬਤੇ ਵਿੱਚ ਰੱਖ ਕੇ, ਔਰ ਇਸ ਬਾਰੇ ਜੋ ਕਾਨੂੰਨ ਬਣਿਆ ਹੈ, ਜਿਸ ਬਾਰੇ ਗੱਲ ਕਰ ਰਹੇ ਹਾਂ ਔਰ ਜੋ ਇਨ੍ਹਾਂ ਦੇ ਡੀ.ਐਮ.ਓ. ਜਾਂ ਹੋਰ ਫਲਾਇੰਗ ਸਟਾਫ ਹੁੰਦਾ ਹੈ, ਜਿਸ ਤਰ੍ਹਾਂ ਹੁਣ ਸ਼੍ਰੀ ਰਾਣਾ ਜੀ ਗੱਲ ਕਰ ਰਹੇ ਸਨ ਕਿਉਂਕਿ ਇਨ੍ਹਾਂ ਦੀਆਂ ਟੀਮਾਂ ਜਾਂਦੀਆਂ ਹਨ ਚਾਹੇ ਉਹ ਦੁੱਧ ਦੇ ਸੈਂਪਲ ਭਰਦੀਆ ਹਨ, ਪਰ ਜਿਹੜਾ ਪਿੰਡਾਂ ਦੇ ਵਿੱਚ ਚਾਹੇ ਗਾਚਾ ਬੀਜਿਆ ਜਾਂਦਾ ਹੈ ਜਾਂ ਬਰਸੀਣ ਬੀਜੀ ਜਾਂਦੀ ਹੈ ਜਾਂ ਫਿਰ ਕੋਈ ਚਾਰਾ ਬੀਜਿਆ ਹੁੰਦਾ ਹੈ, ਉਸ ਦੇ ਲਈ ਜਦੋਂ ਤੱਕ ਯੂਰੀਆ ਨਹੀਂ ਵਰਤਿਆ ਜਾਵੇਗਾ ਉਤਨੀ ਦੇਰ ਤੱਕ ਉਹ ਫਸਲ/ਚਾਰਾ ਤਿਆਰ ਨਹੀਂ ਹੁੰਦਾ । ਅੱਜਕੱਲ੍ਹ ਤਾਂ ਇਸ ਤਰ੍ਹਾਂ ਦੇ ਹਾਈ-ਬ੍ਰਿਡ ਬੀਜ ਆ ਗਏ ਹਨ, ਜਿਨ੍ਹਾਂ ਦੀਆਂ ਚਾਰ-ਚਾਰ ਵਾਡਾਂ ਲਈਆਂ ਜਾਂਦੀਆਂ ਹਨ, ਚਾਰ ਚਾਰ ਵਾਰੀ ਉਨ੍ਹਾਂ ਨੂੰ ਕੱਟਿਆ ਜਾਂਦਾ ਹੈ । ਜੇਕਰ ਉਨ੍ਹਾਂ ਵਿੱਚ ਪੂਰਾ ਯੂਰੀਆ ਨਹੀਂ ਪਾਵਾਂਗੇ ਉਦੋਂ ਤੱਕ ਉਹ ਫਸਲ ਤਿਆਰ ਹੀ ਨਹੀਂ ਹੋਵੇਗੀ । ਇਸ ਤਰ੍ਹਾਂ ਜਦੋਂ ਦੁੱਧ ਤਿਆਰ ਹੋ ਜਾਂਦਾ ਹੈ, ਉਸ ਦੇ ਵਿੱਚ ਅਡਲਟ੍ਰੇਸ਼ਨ ਚਲਦੀ ਰਹਿੰਦੀ ਹੈ, ਚਾਹੇ ਉਸ ਨੂੰ ਡੇਅਰੀਆਂ ਦੇ ਵਿੱਚ ਲੈ ਕੇ ਵੇਚਦੇ ਹਾਂ ਜਾਂ ਫਿਰ ਮਿਲਕ ਪਲਾਂਟਾਂ ਦੇ ਵਿੱਚ ਦਿੱਤਾ ਜਾਂਦਾ ਹੈ, ਉਤਨਾ ਚਿਰ ਤੱਕ ਇਨ੍ਹਾਂ ਦੇ ਵਿੱਚ ਅਡੱਲਟ੍ਰੇਸ਼ਨ ਚਲਦੀ ਰਹਿੰਦੀ ਹੈ । ਇਸ ਚੀਜ਼ ਦੇ ਉਤੇ ਸਾਨੂੰ ਕੰਟਰੋਲ ਕਰਨ ਦੀ ਲੋੜ ਹੈ । ਅੱਜ ਜੇਕਰ ਆਪਾਂ ਸਬਜ਼ੀਆਂ ਦੀ ਗੱਲ ਕਰੀਏ ਤਾਂ ਮੈਂ ਦਾਅਵੇ ਦੇ ਨਾਲ ਕਹਿ ਸਕਦਾ ਹਾਂ ਕਿ ਇੱਕ ਪਾਸੇ ਜਿਹੜੀ ਸਬਜ਼ੀ ਰੂੜ੍ਹੀ ਦੀ ਖਾਦ ਨਾਲ ਬੀਜੀ ਜਾਂਦੀ ਹੈ ਔਰ ਜਿਸ ਵਿਚ ਖਾਦ ਦਾ ਸੇਵਨ ਘੱਟ ਕੀਤਾ ਜਾਂਦਾ ਹੈ ਔਰ ਜਿਸ ਦੇ ਵਿੱਚ ਦਵਾਈਆਂ ਦੀ ਸਪਰੇਅ ਘੱਟ ਕੀਤੀ ਜਾਂਦੀ ਹੈ, ਅੱਜ ਇੱਕ ਪਾਸੇ ਉਹ ਸਬਜ਼ੀ ਖਾਣ ਨੂੰ ਮਿਲੇ ਤੇ ਦੂਜੇ ਪਾਸੇ ਅੱਜ ਬਜ਼ਾਰਾਂ ਵਿਚ ਜਿਹੜੇ ਚਮਕਦਾਰ ਬਤਾਊਂ ਪਏ ਹੁੰਦੇ ਹਨ, ਜਿਹੜੇ ਵੱਡੇ ਵੱਡੇ ਕੱਦੂ ਪਏ ਹੁਦੇ ਹਨ ਉਨ੍ਹਾਂ ਦੇ ਟੇਸਟ ਦਾ ਵੀ ਫਰਕ ਹੁੰਦਾ ਹੈ । ਇਨ੍ਹਾਂ ਨਾਲ ਲੋਕਾਂ ਵਿਚ ਬਿਮਾਰੀਆਂ ਫੈਲਦੀਆਂ ਹਨ । ਇਨ੍ਹਾਂ ਨੂੰ ਕੰਟਰੋਲ ਕਰਨ ਦੀ ਜ਼ਰੂਰਤ ਹੈ । ਜਿਸ ਤਰ੍ਹਾਂ ਐਮ.ਐਲ.ਏ. ਸਾਹਿਬ ਨੇ ਇਥੇ ਗੱਲ ਕਹੀ ਹੈ ਕਿ ਫਿਰੋਜ਼ਪੁਰ ਵਿਚੋਂ ਜਿਹੜਾ ਦਰਿਆ ਨਿਕਲਦਾ ਹੈ ਉਹ ਸਾਰਾ ਪਲਿਊਟ

[ਸੰਸਦੀ ਸਕੱਤਰ, ਸ਼ਹਿਰੀ ਹਵਾਬਾਜ਼ੀ]

ਹੋ ਚੁੱਕਾ ਹੈ । ਇਸ ਵਾਸਤੇ ਸਰਕਾਰ ਕੁਝ ਕਰ ਸਕਦੀ ਹੈ । ਜਿਹੜਾ ਫਰੂਟ ਦੁਕਾਨਾਂ ਤੇ ਵਿਕਦਾ ਹੈ ਇਹ ਮਾੜਾ ਵਿਕ ਰਿਹਾ ਹੈ । ਇਨ੍ਹਾਂ ਸਭ ਤੇ ਕੰਟਰੋਲ ਕੀਤਾ ਜਾ ਸਕਦਾ ਹੈ । ਸਤਲੁਜ, ਬਿਆਸ ਦਾ ਪਾਣੀ ਅਡੱਲਟ੍ਰੇਟ ਹੋ ਚੁੱਕਾ ਹੈ । ਇਹ ਸਾਡੀ ਬਦਕਿਸਮਤੀ ਹੈ ਕਿ ਆਉਣ ਵਾਲੇ 20 ਸਾਲਾਂ ਵਿਚ ਜਿਹੜਾ ਪੀਣ ਵਾਲਾ ਪਾਣੀ ਹੈ ਜੇ ਇਹ ਇਸੇ ਤਰੀਕੇ ਨਾਲ ਚਲਦਾ ਰਿਹਾ ਤਾਂ ਲੋਕਾਂ ਦੀ ਸਿਹਤ ਤੇ ਮਾੜਾ ਅਸਰ ਪਾਵੇਗਾ । ਲੁਧਿਆਣੇ ਦਾ ਜਿਹੜਾ ਬੁੱਢਾ ਨਾਲਾ ਹੈ, ਉਹ ਸਤਲੁਜ ਦਰਿਆ ਵਿਚ ਜਾ ਕੇ ਪੈਂਦਾ ਹੈ । ਇਹ ਪਾਣੀ ਜਿਹੜੇ ਲੋਕ ਵਰਤਦੇ ਹਨ ਫਿਰੋਜ਼ਪੁਰ, ਮੁਕਤਸਰ, ਬਠਿੰਡੇ, ਉਥੇ ਐਸੇ ਇਲਾਕੇ ਹਨ ਜਿਥੇ ਥੱਲੇ ਦਾ ਪਾਣੀ ਖਾਰਾ ਹੈ ਤੇ ਦਰਿਆਵਾਂ ਦਾ ਪਾਣੀ ਉਹ ਲੋਕ ਪੀਣ ਵਾਸਤੇ ਵਰਤਦੇ ਹਨ ; ਪਰ ਦਰਿਆਵਾਂ ਦਾ ਪਾਣੀ ਮਾੜਾ ਹੈ, ਪੀਣ ਲਾਇਕ ਨਹੀਂ ਹੈ । ਸੀਵਰੇਜ ਵਾਲਾ ਪਾਣੀ ਨਾਲ ਰਲ ਕੇ ਜਾਂਦਾ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਖਾਸ ਤੌਰ ਤੇ ਆਪਣੇ ਇਲਾਕੇ ਜਲਾਲਾਬਾਦ ਦੀ ਗੱਲ ਕਰਦਾ ਹਾਂ, ਹਿੰਦੁਸਤਾਨ ਤੇ ਪਕਿਸਤਾਨ ਦਾ ਬਾਰਡਰ ਫਿਰੋਜ਼ਪੁਰ ਦੇ ਨਾਲ ਲੱਗਦਾ ਹੈ । ਜਲਾਲਾਬਾਦ ਤੋਂ ਸਤਲੁਜ ਦਾ ਪਾਣੀ ਪਕਿਸਤਾਨ ਵਿਚ ਗਿਰ ਜਾਂਦਾ ਹੈ । ਮੁਕਤਸਰ ਵਿਚ ਜਿਹੜੀ ਸੇਤੀਆ ਮਿਲ ਹੈ, ਜਿਸ ਸਬੰਧੀ ਮੈਂ ਪਿਛਲੀ ਵਾਰ ਵੀ ਬੋਲਿਆ ਸੀ ਉਸ ਦਾ ਜ਼ਿਕਰ ਕੀਤਾ ਸੀ । ਇਸ ਦਾ ਪਾਣੀ ਚਾਂਦ ਭਾਨ ਡਰੇਨ ਵਿਚ ਮਿਲ ਕੇ ਅੱਗੇ ਸਤਲੁਜ ਵਿਚ ਜਾ ਪੈਂਦਾ ਹੈ । ਜਿਹੜੇ ਪਿੰਡਾਂ ਦੇ ਲੋਕ ਅੱਗੇ ਇਸ ਦਾ ਪਾਣੀ ਪਸ਼ੂਆਂ ਲਈ ਵਰਤਦੇ ਹਨ, ਪਸ਼ੂ ਇਨ੍ਹਾਂ ਨੂੰ ਪੀ ਨਹੀਂ ਸਕਦੇ । ਕਈ ਵਾਰ ਇੰਸੀਡੈਂਟਸ ਵੀ ਹੋਏ ਹਨ ਅਤੇ ਪਸ਼ੂਆਂ ਦੀ ਮੌਤ ਵੀ ਹੋ ਚੁੱਕੀ ਹੈ । ਇਸ ਵਾਸਤੇ ਇਸ ਪਾਣੀ ਨੂੰ ਸਾਫ ਕਰਨ ਵਾਸਤੇ ਟ੍ਰੀਟਮੈਂਟ ਪਲਾਂਟ ਲਾਉਣਾ ਚਾਹੀਦਾ ਹੈ । ਉਨ੍ਹਾਂ ਫੈਕਟਰੀ ਵਾਲਿਆਂ ਨੂੰ ਵਾਰਨਿੰਗਜ਼ ਵੀ ਦਿਤੀਆਂ ਗਈਆਂ ਹਨ । ਇਹ ਪਾਣੀ ਅੱਗੇ ਪਾਕਿਸਤਾਨ ਵਿਚ 30-40 ਪਿੰਡਾਂ ਨੂੰ ਜਾਂਦਾ ਹੈ । ਇਸ ਵੱਲ ਧਿਆਨ ਦੇਣ ਦੀ ਲੋੜ ਹੈ । ਮੈਂ ਇਹ ਬੇਨਤੀ ਕਰਾਂਗਾ ਕਿ ਇਹ ਜਿਹੜੀ ਕਾਨੂੰਨ ਦੀ ਗੱਲ ਕੀਤੀ ਗਈ ਹੈ, ਰੈਜ਼ੋਲਿਊਸ਼ਨ ਲਿਆਂਦਾ ਹੈ, ਅਸੀਂ ਵਿਧਾਨ ਸਭਾ ਵਿਚ ਚੁਣ ਕੇ ਆਏ ਹਾਂ । ਜਿਸ ਵੇਲੇ ਵੋਟਾਂ ਵਾਸਤੇ ਅਸੀਂ ਲੋਕਾਂ ਵਿਚ ਜਾਂਦੇ ਹਾਂ, ਲੋਕਾਂ ਨੂੰ ਵਾਅਦੇ ਕਰਦੇ ਹਾਂ ਤੇ ਲੋਕ ਪਿਆਰ ਨਾਲ ਸਾਨੂੰ ਇਸ ਵੱਡੇ ਸਦਨ ਵਿਚ ਭੇਜਦੇ ਹਨ । ਸਾਡੇ ਤੇ ਬੜੀਆਂ ਭਾਰੀਆਂ ਜ਼ਿੰਮੇਵਾਰੀਆਂ ਹਨ । ਇਸ ਵਾਸਤੇ ਹਰੇਕ ਸਰਕਾਰ ਨੂੰ ਚਾਹੇ, ਕਾਂਗਰਸ ਸਰਕਾਰ ਹੈ ਜਾਂ ਅਕਾਲੀ ਸਰਕਾਰ ਹੈ ਇਸ ਤਰ੍ਹਾਂ ਦੀ ਅਡੱਲਟ੍ਰੇਸ਼ਨ ਨੂੰ ਦੇਖਣਾ ਚਾਹੀਦਾ ਹੈ । ਚਾਹੇ ਉਹ ਜ਼ਿਮੀਦਾਰਾਂ ਵਲੋਂ ਫਸਲ ਤੇ ਜਾਂ ਫਲਾਂ ਤੇ ਸਪਰੇਅ ਦੇ ਰੂਪ ਵਿਚ ਕੀਤੀ ਜਾਂਦੀ ਹੈ ਜਾਂ ਦੁੱਧ ਵਾਲੇ ਦੁੱਧ ਵਿਚ ਮਿਲਾਵਟ ਕਰਕੇ ਕਰਦੇ ਹਨ । ਸਾਰੇ ਕਾਨੂੰਨਾਂ ਨੂੰ ਸਿੰਪਲੀਫਾਈ ਕਰਕੇ, ਅੱਜ ਅਸੀਂ ਇਹੋ ਚਾਹੁੰਦੇ ਹਾਂ ਕਿ ਇਹ ਗੱਲ ਕੀਤੀ ਜਾਵੇ । (ਘੰਟੀ) ਮੈਂ ਬੇਨਤੀ ਕਰਾਂਗਾ ਕਿ ਇਸ ਵਾਸਤੇ ਸਾਨੂੰ ਕਾਨਸੈਂਸਸ ਪੈਦਾ ਕਰਨਾ ਪਵੇਗਾ । ਸਰਕਾਰਾਂ ਕਾਨੂੰਨ ਬਣਾਉਂਦੀਆ ਹਨ ਤੇ ਇੰਸਪੈਕਟਰ ਲਾਗੂ ਕਰਦੇ ਹਨ । ਸਾਡੇ ਦੇਸ਼ ਵਾਸਤੇ, ਸਮਾਜ ਵਾਸਤੇ ਅਡੱਲਟ੍ਰੇਸ਼ਨ ਇਕ ਬੜਾ ਵੱਡਾ ਚੈਲੰਜ ਹੈ । ਇਸ ਦੇ ਵਾਸਤੇ ਸਾਨੂੰ ਲੋਕਾਂ ਨੂੰ ਆਮ ਰਾਏ ਬਣਾਉਣੀ ਪਏਗੀ ਕਿ ਪਿੰਡ ਪੱਧਰ ਤੋਂ ਲੈਕੇ, ਸਾਰੇ ਸੂਬੇ ਦੇ ਲੋਕਾਂ ਨੂੰ ਅਤੇ ਦੇਸ਼ ਦੇ ਸਾਰੇ ਲੋਕਾਂ ਨੂੰ ਜਾਗਰੂਕ ਕਰਨਾ ਪਏਗਾ । ਖਾਸ ਕਰਕੇ ਜੋ ਅਸੀਂ ਲੋਕ ਬੈਠੇ ਹਾਂ, ਜੋ ਡੈਮੋਕਰੇਸੀ ਦਾ

ਸਿਸਟਮ ਹੁੰਦਾ ਹੈ, ਪੰਚਾਇਤੀ ਰਾਜ ਹੁੰਦਾ ਹੈ, ਅਸੀਂ ਇਸ ਵਿਚ ਵੱਧ ਤੋਂ ਵੱਧ ਲੋਕਾਂ ਦੀ ਸ਼ਮੂਲੀਅਤ ਕਰਕੇ ਉਨ੍ਹਾਂ ਨੂੰ ਵੱਧ ਤੋਂ ਵੱਧ ਜਾਗਰੂਕ ਕਰੀਏ । ਅਸੀਂ ਅਡਲਟਰੇਸ਼ਨ ਦੇ ਉਲਟ ਇਹੋ ਜਿਹੀ ਮੁਹਿਮ ਸ਼ੁਰੂ ਕਰੀਏ ..

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ਜੀ ।

**ਸੰਸਦੀ ਸਕੱਤਰ, ਸ਼ਹਿਰੀ ਹਵਾਬਾਜ਼ੀ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਮਿੰਟ ਲਵਾਂਗਾ । ਮੈਂ ਤਿੰਨ ਸਾਲ ਪਹਿਲਾਂ ਦੀ ਗੱਲ ਕਰਦਾ ਹਾਂ । ਸਾਡੇ ਟਾਈਮ ਵਿਚ ਪਹਿਲਾਂ ਇਹ ਗੱਲ ਕਰ ਦਿੱਤੀ ਸੀ ਕਿ ਪੰਜਾਬ ਦੇ ਨੌਜਵਾਨਾਂ ਨੂੰ ਨਸ਼ਿਆਂ ਤੋਂ ਮੁਕਤ ਕਰਾਉਣਾ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਚੰਡੀਗੜ੍ਹ ਇੱਕ ਬੜਾ ਵੱਡਾ ਸ਼ਹਿਰ ਹੈ । ਪਰ ਅੱਜ ਛੋਟੇ ਕਸਬਿਆਂ ਦੇ ਵਿਚ ਵੀ ਜੋ ਲੋਕ ਰਹਿੰਦੇ ਹਨ, ਪਹਿਲਾਂ ਲੜਕਿਆਂ ਤੱਕ ਹੀ ਇਹ ਬਿਮਾਰੀ ਸੀਮਤ ਸੀ, ਪਰ ਅੱਜ ਹਾਲਾਤ ਇਹੋ ਜਿਹੇ ਬਣ ਗਏ ਹਨ ਕਿ ਲੜਕੀਆਂ ਦੇ ਵਿਚ ਵੀ ਇਹ ਗੱਲ ਆਉਣੀ ਸ਼ੁਰੂ ਹੋ ਗਈ ਹੈ । ਇਸ ਦੀ ਰੋਕਥਾਮ ਲਈ ਸਰਕਾਰ ਨੇ ਤਕੜੇ ਹੋ ਕੇ ਦੋ-ਤਿੰਨ ਸਾਲਾਂ ਦੇ ਵਿਚ ਪੰਜਾਬ ਪੁਲਿਸ ਨੂੰ ਨੌਜਵਾਨਾਂ ਨੂੰ ਨਸ਼ਿਆਂ ਤੋਂ ਬਚਾਉਣ ਵਾਸਤੇ ਇਸ ਮੁਹਿਮ ਨੂੰ ਚਲਾਉਣ ਵਿਚ ਯੂਜ਼ ਕੀਤਾ ਹੈ । ਇਸ ਬਿਮਾਰੀ ਦੀ ਰੋਕਥਾਮ ਲਈ ਪੰਚਾਇਤਾਂ ਦੀ ਡਿਊਟੀ ਵੀ ਲਗਾਈ ਗਈ ਹੈ ਅਤੇ ਲੋਕਾਂ ਵਲੋਂ ਰਲ ਕੇ ਇੱਕ ਮੁਹਿੰਮ ਚਾਲੂ ਕੀਤੀ ਹੈ । ਇਸ ਮਿਲਾਵਟ ਦੀ ਬਿਮਾਰੀ ਨੂੰ ਦੂਰ ਕਰਨ ਵਾਸਤੇ ਵੀ ਵੱਧ ਤੋਂ ਵੱਧ ਲੋਕਾਂ ਦੀ ਸ਼ਮੂਲੀਅਤ ਕਰਕੇ ਪਬਲਿਕ ਉਪੀਨੀਅਨ ਬਣਾਉਣਾ ਚਾਹੀਦਾ ਹੈ । (ਘੰਟੀ) ਕਈ ਵਾਰ ਕੋਈ ਪੁਲੀਟੀਕਲ ਤੌਰ ਤੇ ਮਜਬੂਰੀਆਂ ਆ ਜਾਂਦੀਆਂ ਹਨ ਪਰ ਇਨ੍ਹਾਂ ਮਜਬੂਰੀਆਂ ਨਾਲੋਂ ਇੱਕ ਆਮ ਆਦਮੀ ਦੀ ਜ਼ਿੰਦਗੀ, ਇੱਕ ਕਾਮਨ ਮੈਨ ਦੀ ਜ਼ਿੰਦਗੀ ਜ਼ਿਆਦਾ ਮਹੱਤਵਪੂਰਨ ਹੈ । ਇਸ ਅਡਲਟਰੇਸ਼ਨ ਦੀ ਰੋਕਥਾਮ ਕਰਨ ਲਈ ਵੱਧ ਤੋਂ ਵੱਧ ਲੋਕਾਂ ਦੀ ਸ਼ਮੂਲੀਅਤ ਕਰੀਏ, ਕਾਨੂੰਨ ਨੂੰ ਸਿੰਪਲੀਫਾਈ ਕਰਕੇ, ਆਮ ਲੋਕਾਂ ਦੀ ਰਾਏ ਬਣਾ ਕੇ, ਦੋਸ਼ੀ ਲੋਕਾਂ ਨੂੰ ਵੱਧ ਤੋਂ ਵੱਧ ਸਜ਼ਾ ਦੇ ਕੇ ਸਾਨੂੰ ਇਹੋ ਜਿਹੀ ਚੀਜ਼ ਪੈਦਾ ਕਰਨੀ ਚਾਹੀਦੀ ਹੈ । ਇਹ ਜੋ ਮਤਾ ਲਿਆਂਦਾ ਗਿਆ ਹੈ, ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਔਰ ਇਸ ਮਤੇ ਤੇ ਆਉਣ ਵਾਲੇ ਸਮੇਂ ਵਿਚ ਪੂਰਾ ਸੋਚ ਵਿਚਾਰ ਕੇ ਲੋਕਾਂ ਦੇ ਵਿਚ ਤਕੜੇ ਹੋ ਕੇ ਲੜਾਈ ਲੜਨੀ ਚਾਹੀਦੀ ਹੈ । ਤੁਹਾਡਾ ਬਹੁਤ-ਬਹੁਤ ਸ਼ੁਕਰੀਆ । ਧੰਨਵਾਦ ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ੍ਰੀ ਰਮੇਸ਼ ਚੰਦਰ ਡੋਗਰਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਸ੍ਰੀ ਗੁਪਤਾ ਜੀ ਦਾ ਬਹੁਤ ਹੀ ਧੰਨਵਾਦ ਕਰਦਾ ਹਾਂ ਔਰ ਸਾਰੇ ਮੈਂਬਰ ਸਾਹਿਬਾਨ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਅਡਲਟਰੇਸ਼ਨ ਸਬੰਧੀ ਇੱਕ ਬੜੇ ਅਹਿਮ ਮੁੱਦੇ ਤੇ ਜਿਹੜਾ ਕਿ ਇਸ ਯੁੱਗ ਵਿਚ ਚਲ ਰਿਹਾ ਹੈ ਡਿਸਕਸ਼ਨ ਦੇ ਵਿਚ ਭਾਗ ਲਿਆ ਹੈ । ਸਾਨੂੰ ਬੜਾ ਹੀ ਸੋਚ ਵਿਚਾਰ ਕੇ ਇਸ ਦੇ ਵਾਸਤੇ ਕਦਮ ਉਠਾਉਣੇ ਪੈਣਗੇ । ਇਨ੍ਹਾਂ ਨੇ ਇਹ ਮਤਾ ਬੜੇ ਹੀ ਰਾਈਟ ਟਾਈਮ ਤੇ ਇਸ ਹਾਊਸ ਦੇ ਵਿਚ ਲਿਆਂਦਾ ਹੈ । ਇਹ ਅਡਲਟਰੇਸ਼ਨ ਕੋਈ ਅੱਜ ਤੋਂ ਸ਼ੁਰੂ ਨਹੀਂ ਹੋਈ । ਇਹ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਬੜੇ ਸਾਲਾਂ ਤੋਂ ਇਸ ਤਰ੍ਹਾਂ ਦਾ ਸਿਸਟਮ ਚਲ ਰਿਹਾ ਹੈ। ਇਸ ਦੇ ਵਿਚ ਨਾ ਤਾਂ ਸਾਡੀ ਪਾਰਟੀ, ਰੂਲਿੰਗ ਪਾਰਟੀ ਨੂੰ ਜ਼ਿੰਮੇਵਾਰ ਠਹਿਰਾ ਸਕਦੇ ਹਾਂ ਅਤੇ ਨਾ ਹੀ ਜਿਹੜੀ ਪਹਿਲਾਂ ਰੂਲਿੰਗ ਪਾਰਟੀ ਸੀ, ਉਸ ਨੂੰ ਜ਼ਿੰਮੇਵਾਰ ਠਹਿਰਾ ਸਕਦੇ ਹਾਂ। ਇਹ ਬੜੇ ਲੰਬੇ ਸਮੇਂ ਤੋਂ ਬਿਮਾਰੀ ਚਲੀ ਆ ਰਹੀ ਹੈ। ਹਿੰਦੁਸਤਾਨ ਦੇ ਵਿਚ ਇਹ ਬਿਮਾਰੀ ਉਦੋਂ ਹੀ ਸ਼ੁਰੂ ਹੋਈ ਜਦੋਂ ਡੈਮੋਕਰੇਸੀ ਤੋਂ ਬਾਅਦ ਲੋਕਾਂ ਦੇ ਵਿਚ ਇਹ ਗੱਲ ਆਈ ਕਿ ਮੈਂ ਆਪਣਾ ਹੱਕ ਲੈਣਾ ਹੈ। ਬੰਦੇ ਨੇ ਆਪਣਾ ਹੱਕ ਲੈਣਾ ਤਾਂ ਠੀਕ ਸਮਝਿਆ ਪਰ ਕਿਸੇ ਬੰਦੇ ਨੇ ਦੇਸ਼ ਦੇ ਵੱਲ ਆਪਣੀ ਰਿਸਪਾਂਸੀਬਿਲਟੀ ਦਾ ਧਿਆਨ ਨਹੀਂ ਕੀਤਾ। ਆਪਣੇ ਹੱਕ ਨੂੰ ਮੁੱਖ ਰੱਖਦੇ ਹੋਏ ਲੋਕਾਂ ਨੇ ਆਪਣੀ ਜ਼ਿੰਮੇਵਾਰੀ ਭੁਲਾ ਦਿੱਤੀ। ਲੋਕਾਂ ਨੇ ਇਹੋ ਜਿਹੇ ਸਿਸਟਮ ਅਡਾਪਟ ਕਰਨੇ ਸ਼ੁਰੂ ਕਰ ਦਿੱਤੇ ਤਾਂ ਕਿ ਰਾਤੋ ਰਾਤ ਕਰੋੜਪਤੀ ਬਣ ਜਾਈਏ। ਉਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਇਸ ਨਾਲ ਕਿੰਨੀਆਂ ਜਾਨਾਂ ਨੂੰ ਅਤੇ ਦੇਸ਼ ਨੂੰ ਕਿੰਨਾ ਵੱਡਾ ਨੁਕਸਾਨ ਪਹੁੰਚੇਗਾ। ਇਹ ਗੱਲ ਨਹੀਂ ਸੋਚੀ ਗਈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਹੈਲਥ ਡਿਪਾਰਟਮੈਂਟ ਨੇ ਵਾਰ-ਵਾਰ ਜਿੰਨੇ ਵੀ ਪੁਆਇੰਟ ਹਾਊਸ ਦੇ ਵਿਚ ਲਿਆਂਦੇ ਹਨ, ਮੈਂ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ। ਇਨ੍ਹਾਂ ਪੁਆਇੰਟਾਂ ਤੇ ਡਿਸਕਸ਼ਨ ਕਰਨੀ ਚਾਹੀਦੀ ਸੀ। ਹੈਲਥ ਡਿਪਾਰਟਮੈਂਟ ਨੇ ਇੰਨਾ ਵੱਡਾ ਪ੍ਰੋਗਰਾਮ ਬਣਾਇਆ ਸੀ, ਉਹ ਇਸ ਦੇ ਵਾਸਤੇ ਬਣਾਇਆ ਸੀ ਕਿ ਅਸੀਂ ਆਪਣੇ ਸਿਸਟਮ ਨੂੰ ਕਿਵੇਂ ਚੈਕ ਕਰਦੇ ਹਾਂ। ਸਾਡੇ ਇੱਕ ਡਾਇਰੈਕਟਰ ਹੈਲਥ ਸਰਵਿਸਿਜ਼ ਹੈ, ਜਿਸ ਨੂੰ ਸਟੇਟ ਫੂਡ ਹੈਲਥ ਅਥਾਰਿਟੀ ਨੇ ਡੈਜ਼ੀਗਨੇਟ ਕੀਤਾ ਹੈ। ਇਹ 1954 ਦਾ ਐਕਟ ਹੈ। ਜਿਹੜਾ ਕਿ ਅੱਜ ਤੱਕ ਚਲ ਰਿਹਾ ਹੈ। ਇਹ ਇੰਪਲੀਮੈਂਟੇਸ਼ਨ ਐਂਡ ਪਰੀਵੈਂਨਸ਼ਨ ਆਫ ਫੂਡ ਅਡਲਟਰੇਸ਼ਨ ਵਾਸਤੇ ਚਲ ਰਿਹਾ ਹੈ। ਉਸ ਤੋਂ ਬਾਅਦ ਐਡੀਸ਼ਨਲ ਡਾਇਰੈਕਟਰ ਔਰ ਜੁਆਇੰਟ ਡਾਇਰੈਕਟਰ ਦੋ ਹੋਰ ਅਫਸਰ ਨਾਲ ਲਗਾਏ ਗਏ ਹਨ ਜੋ ਕਿ ਉਨ੍ਹਾਂ ਦੀ ਮੱਦਦ ਕਰਦੇ ਹਨ। ਜੋ ਵੀ ਪਾਲਿਸੀ ਅਡੱਲਟਰੇਸ਼ਨ ਵਾਸਤੇ ਬਣਦੀ ਹੈ, ਉਹ ਉਸ ਨੂੰ ਦੇਖਦੇ ਹਨ। ਉਸ ਦੇ ਨਾਲ ਸਿਵਲ ਸਰਜਨ ਜੋ ਹੈ, ਉਹ ਮੌਕੇ ਤੇ ਆਪਣੇ ਜ਼ਿਲ੍ਹੇ ਦੇ ਵਿਚ ਐਸਾ ਅਫ਼ਸਰ ਹੈ, ਜਿਸ ਨੂੰ ਲੋਕ ਹੈਲਥ ਅਥਾਰਿਟੀ ਕਹਿੰਦੇ ਹਨ, ਉਸ ਦੀ ਇਹ ਡਿਊਟੀ ਬਣਦੀ ਹੈ ਕਿ ਲੋਕਾਂ ਨੂੰ ਖਾਣ ਪੀਣ ਦੀਆਂ ਚੀਜ਼ਾਂ ਅੱਛੇ ਢੰਗ ਨਾਲ ਮਿਲਣ ਅਤੇ ਉਨ੍ਹਾਂ ਚੀਜਾਂ ਦੇ ਵਿਚ ਮਿਲਾਵਟ ਨਾ ਹੋਵੇ। ਮੈਂ ਮੈਂਬਰ ਸਾਹਿਬਾਨ ਨੂੰ ਆਰਗੇਨਾਈਜ਼ੇਸ਼ਨ ਆਫ ਐਨਫੋਰਸਮੈਂਟ ਵਿੰਗ ਬਾਰੇ ਦੱਸ ਰਿਹਾ ਹਾਂ। ਇਨ੍ਹਾਂ ਨੂੰ ਅਸਿਸਟ ਕਰਨ ਵਾਸਤੇ ਜ਼ਿਲ੍ਹਾ ਹੈਲਥ ਅਫਸਰ ਅਤੇ ਫੂਡ ਇੰਸਪੈਕਟਰਜ਼ ਹੁੰਦੇ ਹਨ ਜਿਹੜੇ ਇਸ ਅਡਲਟਰੇਸ਼ਨ ਅਥਾਰਿਟੀ ਨੂੰ ਡੀਲ ਕਰਦੇ ਹਨ। ਇਸ ਸਾਰੇ ਸਿਸਟਮ ਨੂੰ ਚਲਾਉਣ ਵਾਸਤੇ ਮੈਂ ਅਫਸਰਾਂ ਬਾਰੇ ਡਿਟੇਲ ਦੱਸੀ ਹੈ। ਇਸ ਸਿਸਟਮ ਨੂੰ ਚਲਾਉਣ ਵਾਸਤੇ ਕਾਫ਼ੀ ਪੁਰਾਣੇ ਸਮੇਂ ਦਾ ਕਾਨੂੰਨ ਬਣਿਆ ਹੋਇਆ ਹੈ, ਜਿਸ ਵਿਚ ਸੋਧ ਲਿਆਉਣ ਦੀ ਲੋੜ ਹੈ। ਜਿਸ ਵਿਚ ਜਿਹੜੀਆਂ ਸਰਕਾਰਾਂ ਨੂੰ ਦਿੱਕਤਾਂ ਪੇਸ਼ ਆਉਂਦੀਆਂ ਹਨ ਉਨ੍ਹਾਂ ਦਿੱਕਤਾਂ ਨੂੰ ਦੂਰ ਕਰਨ ਦੀ ਵੀ ਲੋੜ ਹੈ ਅਤੇ ਇਸ ਵਾਸਤੇ ਸਾਨੂੰ ਸਾਰਿਆਂ ਨੂੰ ਇਕ ਸੋਚ ਪੈਦਾ ਕਰਨ ਦੀ ਲੋੜ ਹੈ। ਇਸ ਦੇ ਵਿਚ ਸਰਕਾਰ ਦਾ ਪੂਰਾ ਸਬੰਧ ਹੈ ਅਤੇ ਇਸ ਦੇ ਨਾਲ ਜਿਹੜੇ ਪਬਲਿਕ ਦੇ ਨੁਮਾਇੰਦੇ ਹਨ ਉਨ੍ਹਾਂ ਨੂੰ ਅਤੇ ਐਨ.ਜੀ.ਓਜ਼ ਨੂੰ ਸ਼ਾਮਲ ਕਰਨ ਦੀ ਲੋੜ ਹੈ। ਪਬਲਿਕ ਦੀ ਇਨਵਾਲਵਮੈਂਟ ਤੋਂ ਬਿਨਾਂ ਕੋਈ ਵੀ ਮੂਵਮੈਂਟ ਕਾਮਯਾਬ ਨਹੀਂ ਹੋ ਸਕਦੀ। ਇਸ ਲਈ, ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ

ਇਕ ਲਾਈਨ ਤੇ ਚਲਣ ਦੀ ਲੋੜ ਹੈ ਅਤੇ ਇਸ ਐਂਟੀ ਅਡੱਲਟਰੇਸ਼ਨ ਬਾਰੇ ਲੋਕਾਂ ਵਿਚ ਸੋਚ ਪੈਦਾ ਕਰਨ ਦੀ ਲੋੜ ਹੈ ਔਰ ਇਸ ਗੰਭੀਰ ਮਸਲੇ ਦਾ ਹੱਲ ਕਰਨ ਦੀ ਲੋੜ ਹੈ । ਇਹ ਠੀਕ ਹੈ ਕਿ ਇਸ ਸਿਸਟਮ ਵਿਚ ਕੋਰਟ ਕੇਸਿਜ਼ ਵੀ ਚਲੇ, ਸਜ਼ਾਵਾਂ ਵੀ ਹੋਈਆਂ, ਜੁਰਮਾਨੇ ਵੀ ਹੋਏ, ਪਰ ਇਹ ਬਹੁਤ ਥੋੜ੍ਹੇ ਹਨ, ਕਿਉਂਕਿ ਇਤਨੇ ਜ਼ੁਰਮਾਨੇ ਮਾਅਨੇ ਨਹੀਂ ਰੱਖਦੇ । ਪਿਛਲੇ ਸਾਲ ਸਾਨੂੰ ਸਿਰਫ 4200/– ਰੁਪਿਆ ਜ਼ੁਰਮਾਨਾ ਇਕੱਠਾ ਹੋਇਆ ਸੀ ਅਤੇ ਕੋਰਟ ਦੇ ਰਾਹੀਂ ਇਹ ਜੁਰਮਾਨੇ ਇੰਪੋਜ਼ ਕੀਤੇ ਗਏ ਸਨ । ਮੈਂ ਤੁਹਾਨੂੰ (dtails of samples seized in 2003 ਬਾਰੇ ਦੱਸਣਾ ਚਾਹੁੰਦਾ ਹਾਂ ਤਾਂਕਿ ਹਾਊਸ ਨੂੰ ਪਤਾ ਲਗ ਸਕੇ ।

| | |
|---|---|
| —Manufacturers/whole-salers (total) | 394 |
| —Retailers | 814 |
| —Street food-vendors | 466 |
| Total | 1674 |
| —No. of samples found adulterated | 360 |
| —No. of cases where prosecution has been launched | 299 |
| —Cases decided by the Courts | 36 |
| —No. of cases convicted by the Courts | 10 |
| —Fines imposed by the Courts | 4200 |

ਮਾਨਯੋਗ ਡਿਪਟੀ ਸਪੀਕਰ ਸਾਹਿਬ, ਪਿਛਲੇ ਇਕ ਸਾਲ ਵਿਚ 4200/- ਰੁਪਿਆ ਜੁਰਮਾਨਾ ਕੋਰਟ ਰਾਹੀਂ ਇਕੱਠਾ ਹੋਇਆ ਸੀ । ਹੁਣ ਤੁਸੀਂ ਖੁਦ ਦੇਖ ਲਵੋ, ਕਿ ਕਿੰਨਾ ਕੁ ਸਖਤ ਕਾਨੂੰਨ ਹੈ । ਇਸ ਐਕਟ ਨੂੰ ਸਖਤ ਬਣਾਉਣ ਦੀ ਲੋੜ ਹੈ ਅਤੇ ਇਸ ਐਕਟ ਵਿਚ ਤਬਦੀਲੀ ਲਿਆਉਣ ਦੀ ਲੋੜ ਹੈ । ਇਹ ਐਕਟ ਕਾਫੀ ਪੁਰਾਣਾ ਬਣਿਆ ਹੋਇਆ ਹੈ । ਇਸ ਐਕਟ ਵਿਚ ਸਜ਼ਾਵਾਂ ਅਤੇ ਜੁਰਮਾਨੇ ਜ਼ਿਆਦਾ ਹੋਣੇ ਚਾਹੀਦੇ ਹਨ ਤਦ ਹੀ ਇਸ ਵਿਚ ਸੁਧਾਰ ਹੋ ਸਕਦਾ ਹੈ ਅਤੇ ਦੂਜੇ ਪਾਸੇ ਸਾਡੇ ਸਮਾਜ ਨੂੰ ਵੀ ਅੱਗੇ ਆਉਣਾ ਚਾਹੀਦਾ ਹੈ । ਜਿਸ ਤਰ੍ਹਾਂ ਸਮਾਜ ਵਿਚ ਲੋਕਾਂ ਨੇ ਆਈ ਡੋਨੇਸ਼ਨ ਬੈਂਕ ਸਥਾਪਿਤ ਕੀਤੇ ਹਨ, ਕਿਡਨੀ ਡੋਨੇਸ਼ਨ ਅਤੇ ਬਲੱਡ ਡੋਨੇਸ਼ਨ ਆਰਗੇਨਾਈਜ਼ੇਸ਼ਨਾਂ ਕੰਮ ਕਰ ਰਹੀਆਂ ਹਨ । ਇਨ੍ਹਾਂ ਨੂੰ ਕਿਸੇ ਨੇ ਕਾਨੂੰਨ ਰਾਹੀਂ ਨਹੀਂ ਕਿਹਾ ਸੀ, ਪਰ ਸਮਾਜ ਦੀ ਜ਼ਰੂਰਤ ਨੂੰ ਵੇਖਦੇ ਹੋਏ ਸਮਾਜ ਨੇ ਖੁਦ ਇਹ ਪ੍ਰਾਈਵੇਟ ਆਰਗੇਨਾਈਜੇਸ਼ਨਾਂ ਕਾਇਮ ਕੀਤੀਆਂ ਅਤੇ ਲੋਕਾਂ ਦੀਆਂ ਸੇਵਾਵਾਂ ਕਰ ਰਹੀਆਂ ਹਨ । ਇਸ ਲਈ ਮੈਂ ਚਾਹੁੰਦਾ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਹਾਂ ਕਿ ਸਮਾਜ ਵਿਚ ਇਸ ਤਰ੍ਹਾਂ ਦੀਆਂ ਆਰਗੇਨਾਈਜੇਸ਼ਨਾਂ ਕਾਇਮ ਕੀਤੀਆਂ ਜਾਣ ਅਤੇ ਲੋਕਾਂ ਵਿਚ ਅਵੇਅਰਨੈਸ ਪੈਦਾ ਕਰਨ ਦੀ ਲੋੜ ਹੈ ਅਤੇ ਲੋਕਾਂ ਵਿਚ ਇਕ ਸੋਚ ਪੈਦਾ ਕਰਨ ਦੀ ਲੋੜ ਹੈ। ਜੋ ਇਨ੍ਹਾਂ ਬਿਮਾਰੀਆਂ ਦੇ ਇਲਾਜ ਲਈ ਖੁਦ ਚੈਕਿੰਗ ਕਰਨ ਅਤੇ ਸਰਕਾਰ ਨੂੰ ਰਿਪੋਰਟ ਕਰਨ ਅਤੇ ਕਾਰਵਾਈ ਲਈ ਅੱਗੇ ਆਉਣ। ਇਸ ਦੇ ਨਾਲ ਸਰਕਾਰ ਨੂੰ ਕਾਫੀ ਅਚੀਵਮੈਂਟ ਮਿਲ ਸਕਦੀ ਹੈ। ਲੋਕਾਂ ਨੂੰ ਕਾਜ-ਆਫ-ਐਕਸ਼ਨ ਵੇਖਣਾ ਚਾਹੀਦਾ ਹੈ ਅਤੇ ਪਬਲਿਕ ਨੂੰ ਵੱਧ ਚੜ੍ਹ ਕੇ ਹਿੱਸਾ ਲੈਣਾ ਚਾਹੀਦਾ ਹੈ। ਕਾਨੂੰਨ ਦੀ ਮਦਦ ਕਰਨੀ ਚਾਹੀਦੀ ਹੈ ਅਤੇ ਇਸ ਨੂੰ ਇੰਪਲੀਮੈਂਟ ਕਰਨਾ ਚਾਹੀਦਾ ਹੈ। ਇਸ ਨੂੰ ਸਟਰੀਮਲਾਈਨ ਵਿਚ ਲਿਆਉਣ ਲਈ, ਜ਼ਿਲ੍ਹਾ ਲੈਵਲ ਦੀਆਂ ਕਮੇਟੀਆਂ ਕਾਇਮ ਕਰਨੀਆਂ ਚਾਹੀਦੀਆਂ ਹਨ। ਜਿਹੜੀਆਂ ਇਥੇ ਮੈਂਬਰ ਸਾਹਿਬਾਨ ਵਲੋਂ ਇਸ ਸਬੰਧੀ ਸਰਕਾਰ ਨੂੰ ਸੁਜੇਸ਼ਨਾਂ ਦਿੱਤੀਆਂ ਹਨ ਉਨ੍ਹਾਂ ਨੂੰ ਸਿਰੇ ਚੜ੍ਹਾਉਣ ਲਈ ਸਾਡੇ ਵਲੋਂ ਪੂਰੇ ਯਤਨ ਕੀਤੇ ਜਾਣਗੇ ਤਾਂ ਕਿ ਅਸੀਂ ਇਸ ਮਿਸ਼ਨ ਵਿਚ ਕਾਮਯਾਬ ਹੋ ਸਕੀਏ। ਅਸੀਂ ਰੈਗੂਲਰਲੀ ਰੇਡ ਵੀ ਕਰਦੇ ਹਾਂ। ਸਾਡੇ ਕੋਲ ਇਸ ਤਰ੍ਹਾਂ ਦੇ ਸੈਂਪਲਾਂ ਦੀ ਚੈਕਿੰਗ ਕਰਨ ਵਾਸਤੇ 3 ਲੈਬਾਰਟਰੀਜ਼ ਹਨ। ਲੈਬਾਰਟਰੀਜ਼ ਵਿਚ ਜੋ ਕੁਝ ਹੋ ਰਿਹਾ ਹੈ, ਉਹ ਵੀ ਸਲਾਹੁਣਯੋਗ ਨਹੀਂ ਹੈ। ਇਸ ਸਬੰਧ ਵਿਚ ਮੈਂ ਇਕ ਬੜੀ ਦਿਲਚਸਪ ਗੱਲ ਸੁਣਾਉਣੀ ਚਾਹੁੰਦਾ ਹਾਂ। ਕਿਸੇ ਪੈਟਰੋਲ ਪੰਪ ਤੇ ਚੈਕਿੰਗ ਕਰਨ ਵਾਸਤੇ ਗਏ। ਉਥੇ ਉਸ ਪੰਪ ਤੋਂ ਪੈਟਰੋਲ ਦਾ ਸੈਂਪਲ ਲੈਣਾ ਸੀ। ਸੈਂਪਲ ਭਰਿਆ ਗਿਆ, ਲੇਕਿਨ ਭਰਿਆ ਗਿਆ ਡੀਜ਼ਲ ਦਾ। ਕੁਰੱਪਸ਼ਨ ਕਿਸ ਐਕਸਟੈਂਟ ਤੱਕ ਹੈ, ਇਸ ਦੇ ਬਾਰੇ ਮੈਂ ਤੁਹਾਨੂੰ ਦੱਸਦਾ ਹਾਂ। ਰਿਪੋਰਟ ਇਹ ਆਈ ਹੈ ਕਿ ਪੈਟਰੋਲ ਬੜਾ ਸ਼ੁਧ ਪਾਇਆ ਗਿਆ ਹੈ। Now. you can see the extent to which the corruption has gone.

**Mr. Deputy Speaker** : What action you have taken ?

**Minister** : It is not my action. I am just quoting from one example.

**ਮਾਨਯੋਗ ਡਿਪਟੀ ਸਪੀਕਰ** : ਇਹ ਘਟਨਾ ਪੰਜਾਬ ਦੀ ਹੈ ਜਾਂ ਪੰਜਾਬ ਤੋਂ ਬਾਹਰ ਦੀ ਹੈ ?

**Minister** : It is in Punjab, Sir.

**ਮਾਨਯੋਗ ਡਿਪਟੀ ਸਪੀਕਰ** : ਇਹ ਘਟਨਾ ਤੁਹਾਡੇ ਸਮੇਂ ਦੀ ਹੈ ਜਾਂ ਤੁਹਾਡੇ ਤੋਂ ਪਹਿਲਾਂ ਦੀ ?

**Minister** : Sir, I am giving you in general, what had happened.

**Mr. Deputy Speaker** : It is a serious matter.

**Minister** : The corruption has gone so deep rooted, ਸੈਂਪਲ ਅਸੀਂ ਵੀ ਭਰਦੇ ਹਾਂ ਲੇਕਿਨ ਉਸ ਦੀ ਰਿਪੋਰਟ ਆਉਣ ਤੇ 40 ਦਿਨ ਲੱਗਦੇ ਹਨ। 40 ਦਿਨਾਂ ਦੇ ਵਿਚ ਵਿਚ ਉਨ੍ਹਾਂ ਨੇ ਰਿਪੋਰਟ ਦੇਣੀ ਹੁੰਦੀ ਹੈ।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਇਕ ਇਨਸਟਾਂਸ ਕੋਟ ਕੀਤਾ ਹੈ। ਇਸ ਕਰਕੇ ਤੁਹਾਨੂੰ ਇਹ ਵੀ ਦੱਸਣਾ ਚਾਹੀਦਾ ਹੈ ਕਿ ਸਰਕਾਰ ਨੇ ਉਸ ਦੇ ਖਿਲਾਫ ਕੀ ਐਕਸ਼ਨ ਲਿਆ ਹੈ।

**Minister** : I came to know about this incident. I was only talking about the parrallel role the corruption is playing. ਇਹ ਚੀਜ਼ ਮੈਂ ਇਸ ਵਾਸਤੇ ਤੁਹਾਨੂੰ ਦੱਸੀ ਹੈ ਕਿ ਜਿਹੜੇ ਸੈਂਪਲ ਫੇਲ੍ਹ ਹੁੰਦੇ ਹਨ, ਉਹ ਕਿਸ ਤਰ੍ਹਾਂ ਪਾਸ ਹੋ ਜਾਂਦੇ ਹਨ। I am sorry, if you have felt otherwise. ਡੇਅਲੀ ਰੁਟੀਨ ਵਿਚ ਇਹੋ ਜਿਹੀਆਂ ਗੱਲਾਂ ਹੋ ਰਹੀਆਂ ਹਨ। ਲੋਕਾਂ ਦੇ ਸੈਂਪਲ ਭਰੇ ਜਾਂਦੇ ਹਨ ਅਤੇ 40 ਦਿਨਾਂ ਬਾਦ ਇਹੋ ਜਿਹੀ ਰਿਪੋਰਟ ਆ ਜਾਂਦੀ ਹੈ। ਸੋਚਣ ਵਾਲੀ ਗੱਲ ਹੈ ...

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਇਕ ਘਟਨਾ ਮੈਨਸ਼ਨ ਕੀਤੀ ਹੈ। ਸਵਾਲ ਇਹ ਹੈ ਕਿ ਤੁਸੀਂ ਉਸ ਤੇ ਫਾਲੋ-ਅੱਪ ਐਕਸ਼ਨ ਕੀ ਲਿਆ ਹੈ। ਤੁਸੀਂ ਇਹ ਰਿਪੋਰਟ ਭੇਜੋ ਕਿ ਉਸ ਆਫੀਸ਼ੀਅਲ ਦੇ ਖਿਲਾਫ ਤੁਸੀਂ ਕੀ ਐਕਸ਼ਨ ਲਿਆ ਹੈ ਜਿਸ ਨੇ ਡੀਜ਼ਲ ਦੀ ਥਾਂ ਪੈਟਰੋਲ ਦੀ ਰਿਪੋਰਟ ਭੇਜੀ ਹੈ। Since you have mentioned in the House, I would appreciate if you send a follow-up report on it.

**ਮੰਤਰੀ** : ਠੀਕ ਹੈ ਜੀ। ਸਾਡੇ ਕੋਲ ਟੋਟਲ 3 ਲੈਬਾਰਟਰੀਜ਼ ਹਨ ਜਿਹੜੀਆਂ ਕਿ ਮੈਂ ਸਮਝਦਾ ਹਾਂ, ਘੱਟ ਹਨ। ਜ਼ਿਆਦਾ ਲੈਬਾਰਟਰੀਜ਼ ਦੀ ਜ਼ਰੂਰਤ ਹੈ ਤਾਂ ਕਿ ਚੈਕਿੰਗ ਹੋਵੇ ਅਤੇ ਉਸ ਤੋਂ ਬਾਦ ਇਹ ਪਤਾ ਹੀ ਨਾ ਲੱਗੇ ਕਿ ਕਿਹੜੀ ਲੈਬਾਰਟਰੀ ਵਿਚ ਸੈਂਪਲ ਭੇਜਿਆ ਗਿਆ ਹੈ।

**ਸਰਦਾਰ ਤੋਤਾ ਸਿੰਘ (ਬੈਠੇ ਬੈਠੇ)** : ਤੁਸੀਂ ਤਿੰਨ ਲੈਬਾਰਟਰੀਜ਼ 'ਤੇ ਤਾਂ ਕੰਟਰੋਲ ਕਰ ਨਹੀਂ ਸਕਦੇ, ਬਾਹਲੀਆਂ ਤੇ ਕਿਵੇਂ ਕਰੋਗੇ ?

**ਮੰਤਰੀ** : ਸਭ ਤੋਂ ਵੱਡੀ ਗੱਲ ਸਾਡੇ ਸਾਹਮਣੇ ਆਉਂਦੀ ਹੈ, ਫੂਡ ਅਡੱਲਟਰੇਸ਼ਨ ਦੀ। ਇਸ ਵਿਚ ਕੇਸ ਲਾਂਚ ਕਰਨ ਦੇ ਸਬੰਧ ਵਿਚ ਬਹੁਤ ਤਕਲੀਫਾਂ ਆ ਜਾਂਦੀਆਂ ਹਨ। ਫੂਡ ਇੰਸਪੈਕਟਰ ਕੇਸ ਲਾਂਚ ਕਰਦਾ ਹੈ। ਕੇਸ ਬਣਾਉਣ ਵਾਸਤੇ ਅਤੇ ਕੋਰਟ ਵਿਚ ਲਾਂਚ ਕਰਨ ਵਾਸਤੇ ਮਹੀਨਾ ਮਹੀਨਾ ਲੱਗ ਜਾਂਦਾ ਹੈ। ਜਦ ਤੱਕ ਤਰੀਕਾਂ ਪੈਂਦੀਆਂ ਰਹਿੰਦੀਆਂ ਹਨ, ਉਸ ਨੂੰ ਇਸ ਕੇਸ ਦੇ ਮਗਰ ਮਗਰ ਹੀ ਰਹਿਣਾ ਪੈਂਦਾ ਹੈ। ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਪ੍ਰਾਬਲਮਜ਼ ਹਨ। ਇਹ ਇਕ ਬਹੁਤ ਅਹਿਮ ਮੁੱਦਾ ਹੈ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਜਿਹੜਾ ਇਸ ਹਾਊਸ ਵਿਚ ਲਿਆਂਦਾ ਗਿਆ ਹੈ। ਵੇਖ ਸੁਣ ਕੇ ਅੱਖਾਂ ਖੁਲ੍ਹਦੀਆਂ ਹਨ। ਇਸ ਦੇ ਵਾਸਤੇ ਅਸੀਂ ਅਹਿਮ ਮੀਟਿੰਗਾਂ ਵੀ ਕਰਾਂਗੇ ਅਤੇ ਜਿਹੜੀਆਂ ਮੌਜੂਦਾ ਕਾਨੂੰਨ ਵਿਚ ਜਾਂ ਸਿਸਟਮ ਵਿਚ ਘਾਟਾਂ ਹਨ ਜਾਂ ਕਮੀਆਂ ਹਨ, ਉਨ੍ਹਾਂ ਨੂੰ ਦੂਰ ਵੀ ਕਰਾਂਗੇ। ਕੋਈ ਕਮੇਟੀ ਬਣਾਉਣੀ ਪਈ ਤਾਂ ਉਹ ਵੀ ਬਣਾ ਕੇ ਠੀਕ ਫੈਸਲੇ ਲਵਾਂਗੇ। ਇਕ ਹੋਰ ਚੀਜ਼ ਦੀ ਲੋੜ ਹੈ—ਐਸਟੈਬਲਿਸ਼ਮੈਂਟ ਆਫ ਸਪੈਸ਼ਲ ਕੋਰਟਸ। ਇਸ ਵੇਲੇ ਇਕ ਕੇਸ ਦਾ ਫੈਸਲਾ ਹੁੰਦਿਆਂ ਹੁੰਦਿਆਂ 5-5 ਸਾਲ ਲੱਗ ਜਾਂਦੇ ਹਨ। ਕਈ ਵਾਰ ਸਹੀ ਤੌਰ ਤੇ ਮੁਕਦਮਾ ਪਰਸਿਊ ਨਹੀਂ ਕੀਤਾ ਜਾ ਸਕਦਾ। ਇਸ ਦੇ ਵਿਚ ਬੜਾ ਲੰਮਾ ਸਮਾਂ ਲਗਦਾ ਹੈ। ਇਸ ਕਰਕੇ ਸਮਾਜ ਵਿਚ ਸਹੀ ਜਸਟਿਸ ਨਹੀਂ ਮਿਲ ਸਕਦੀ। ਸਪੈਸ਼ਲ ਕੋਰਟਸ ਦੀ ਪ੍ਰੋਵੀਜ਼ਨ ਪੈ ਸਕੇ ਤਾਂ ਬੇਟਰ ਅਤੇ ਜਲਦੀ ਫੈਸਲੇ ਹੋ ਸਕਣਗੇ। ਖਾਸ ਤੌਰ ਤੇ ਅਡੱਲਟਰੇਸ਼ਨ ਕੇਸਿਜ਼ ਵਾਸਤੇ ਇਸ ਦੀ ਲੋੜ ਹੈ। ਮੈਂ, ਰਿਵੀਜ਼ਨ ਆਫ ਪਨਿਸ਼ਮੈਂਟ ਐਂਡ ਫਾਈਨ ਬਾਰੇ ਪਹਿਲਾਂ ਵੀ ਗੱਲ ਕਹੀ ਹੈ। ਬਹੁਤ ਸਾਰੀਆਂ ਮੁਸ਼ਕਿਲਾਂ ਹਨ। ਇਕ ਖੁਸ਼ੀ ਦੀ ਗੱਲ ਹੈ ਕਿ ਇਹ ਜਿਹੜੀ ਸਿੰਥੈਟਿਕ ਮਿਲਕ ਵਾਲੀ ਗੱਲ ਹੈ, ਇਹ ਦਿੱਲੀ ਅਤੇ ਪੰਜਾਬ ਤੋਂ ਬਾਹਰ ਹੀ ਹੈ। ਪੰਜਾਬ ਵਿਚ ਜੋ ਸੈਂਪਲ ਹੁਣ ਤੱਕ ਲਏ ਗਏ ਹਨ, ਉਸ ਤੋਂ ਪਤਾ ਲੱਗਦਾ ਹੈ ਕਿ ਐਸੀ ਸਥਿਤੀ ਹਾਲੇ ਸਾਡੇ ਸਾਹਮਣੇ ਨਹੀਂ ਆਈ ਹੈ। ਜਿਸ ਦੇ ਵਿੱਚ ਸਿੰਥੈਟਿਕ ਮਿਲਕ ਦੀ ਗੱਲ ਹੋਈ ਹੋਵੇ। ਅਸੀਂ ਐਸੀ ਕੋਈ ਚੀਜ਼ ਨਹੀਂ ਦੇਖੀ। ਮਿਲਕ ਦੇ ਸੈਂਪਲ ਵੀ ਕਾਫੀ ਭਰੇ ਜਾਂਦੇ ਹਨ। ਜਦੋਂ ਵੀ ਸੀਜ਼ਨ ਆਉਂਦਾ ਹੈ, ਤਿਉਹਾਰ ਆਉਂਦੇ ਹਨ, ਉਦੋਂ ਪੂਰੇ ਯਤਨ ਕੀਤੇ ਜਾਂਦੇ ਹਨ ਕਿ ਦੁੱਧ ਲੋਕਾਂ ਨੂੰ ਠੀਕ ਮਿਲ ਸਕੇ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਕੁਝ ਯੂਨੀਅਨਜ਼ ਬਣੀਆਂ ਹੋਈਆਂ ਹਨ, ਕੁਰੱਪਟ ਯੂਨੀਅਨਜ਼ ਜਿਵੇਂ ਦੁੱਧ ਯੂਨੀਅਨ ਹੈ ਜਾਂ ਕੋਈ ਹੋਰ ਯੂਨੀਅਨ। ਤੁਸੀਂ ਵੀ ਜ਼ਰੂਰ ਸੁਣਦੇ ਹੋ। ਮੈਂ ਮਹਿਸੂਸ ਕਰਦਾ ਹਾਂ ਕਿ ਉਹ ਲੋਕ ਇਕੱਠੇ ਕਰਕੇ ਹੈਲਥ ਅਥਾਰਟੀਜ਼ ਨੂੰ ਪੈਸੇ ਦੇ ਕੇ ਕਹਿੰਦੇ ਹਨ ਕਿ ਸਾਡੇ ਸੈਂਪਲ ਰੋਜ ਨਾ ਭਰੋ। ਉਨ੍ਹਾਂ ਨੂੰ ਕਾਊਂਟਰ ਕਰਨ ਵਾਸਤੇ ਲੋਕਲ ਲੇਵਲ ਤੇ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ ਜਿਹੜੀਆਂ ਇਨ੍ਹਾਂ ਚੀਜ਼ਾਂ ਨੂੰ ਕਾਊਂਟਰ ਕਰਨ ਔਰ ਐਸੀਆਂ ਚੀਜ਼ਾਂ ਨੂੰ ਰੋਕਣ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਗੈਸਟਰਐਨਟਰੋਟੀਜ਼ ਬਾਰੇ ਇਥੇ ਕਿਹਾ ਗਿਆ ਸੀ ਕਿ The Minister did not visit Ferozepur. ਏਨਾ ਵੱਡਾ ਉਥੇ ਨੁਕਸਾਨ ਹੋਇਆ ਸੀ। ਮੈਂ ਏਥੇ ਦੱਸਣਾ ਚਾਹੁੰਦਾ ਹਾਂ ਕਿ ਇਕ ਦਿਨ ਕਿਸੇ ਜਗ੍ਹਾ ਮੈਂ ਆਪਣੇ ਹਲਕੇ ਵਿਚ ਜਾਣਾ ਸੀ ਪਰੰਤੂ ਰਸਤੇ ਵਿਚ ਮੈਂ "Times of India" ਅਖਬਾਰ ਪੜ੍ਹਿਆ ਉਸ ਅਖਬਾਰ ਵਿਚ ਲਿਖਿਆ ਸੀ ਕਿ Seven Dead, Seven in Bed. ਮੈਂ ਇਹ ਪੜ੍ਹਕੇ ਬੜਾ ਹੈਰਾਨ ਹੋਇਆ। ਮੈਂ ਉਦੋਂ ਸੈਕ੍ਰੇਟਰੀ ਹੈਲਥ, ਔਰ ਸਾਡੇ ਡਾਇਰੈਕਟਰ, ਹੈਲਥ ਔਰ ਇਕ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੇ ਅਫਸਰ ਨੂੰ ਫਿਰੋਜ਼ਪੁਰ ਭੇਜਿਆ। ਮੇਰੇ ਬਾਰੇ ਏਥੇ ਕਿਹਾ ਗਿਆ ਕਿ ਮੈਂ ਉਥੇ ਨਹੀਂ ਗਿਆ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਸਾਰੇ ਸੀਨੀਅਰ ਅਫਸਰ ਉਥੇ ਗਏ। ਉਨ੍ਹਾਂ ਨੇ ਉਥੇ ਜਾ ਕੇ ਜਾਇਜ਼ਾ ਲਿਆ ਔਰ ਜੋ ਵੀ ਉਥੇ ਪ੍ਰਬੰਧ ਕੀਤੇ ਹੋਏ ਸਨ, ਉਹ ਠੀਕ ਸਨ। ਇਸ ਤੋਂ ਇਲਾਵਾ ਹੋਰ ਵੀ ਜਿਹੜੀ ਲੋੜ ਪਈ ਉਹ ਵੀ ਐਡੀਸ਼ਨਲ ਯਤਨ ਕੀਤੇ। ਜਲੰਧਰ ਦੀ ਵਿਜ਼ਿਟ ਕੀਤਾ। ਉਸ ਤੋਂ ਪਹਿਲਾਂ ਮੈਂ ਜਲੰਧਰ ਗਿਆ ਸੀ ਤਾਂ ਇਹ ਕੇਸ ਨਜ਼ਰ ਆਏ। ਉਥੇ ਇਕ ਮੁੰਡਾ ਮਰ

ਗਿਆ ਸੀ, ਜਿਸ ਦੇ ਬਾਰੇ ਸ਼ੱਕ ਸੀ ਕਿ ਕਿਸੇ ਬਿਮਾਰੀ ਨਾਲ ਮਰਿਆ ਹੋਵੇ । ਡੀ.ਸੀ. ਨੇ ਇਨਕੁਆਰੀ ਕੀਤੀ ਅਤੇ ਪਾਇਆ ਕਿ ਗੈਸਟੌਰਐਨਟਰਾਈਟੱਸ ਨਾਲ ਉਸਦੀ ਡੈਥ ਹੋਈ ਸੀ । ਮੈਂ ਉਸ ਮਰੀਜ਼ ਦੇ ਘਰ ਵੀ ਗਿਆ ਸੀ । ਸਾਡਾ ਇਕ ਸਿਸਟਮ ਹੈ । ਮੈਂ ਉਹ ਸਾਰਾ ਸਿਸਟਮ ਦੇਖਿਆ, ਉਸ ਸਿਸਟਮ ਦੇ ਵਿਚ ਉਸੇ ਜਗ੍ਹਾ ਤੇ ਕੈਂਪ ਲਗਾਏ ਗਏ ਸਨ । ਉਨ੍ਹਾ ਵਾਸਤੇ ਉਥੇ ਦੋ ਵੈਨਜ਼ ਵੀ ਖੜ੍ਹੀਆਂ ਕੀਤੀਆਂ ਹੋਈਆਂ ਸਨ ਤਾਂ ਕਿ ਕਿਸੇ ਨੂੰ ਕੋਈ ਤਕਲੀਫ ਨਾ ਹੋਵੇ । ਜੇਕਰ ਹੋ ਜਾਵੇ ਤਾਂ ਉਸ ਨੂੰ ਹਸਪਤਾਲ ਲਿਜਾਇਆ ਜਾ ਸਕੇ । ਇਸ ਦੇ ਬਾਰੇ ਉਥੇ ਪੂਰਾ ਇੰਤਜ਼ਾਮ ਕੀਤਾ ਹੋਇਆ ਸੀ । ਹੁਸ਼ਿਆਰਪੁਰ, ਜਲੰਧਰ ਔਰ ਫਿਰੋਜ਼ਪੁਰ ਵਿਚ ਜਿਥੇ ਵੀ ਕੇਸ ਹੋਏ ਹਨ, ਅਸੀਂ ਪੂਰੇ ਇੰਤਜ਼ਾਮ ਕੀਤੇ ਹਨ, ਜਦੋਂ ਵੀ ਇਸ ਤਰ੍ਹਾਂ ਦੀ ਸ਼ੁਰੂਆਤ ਹੋਈ, ਅਸੀਂ ਐਕਸ਼ਨ ਲਿਆ ਹੈ । ਇਕ ਐਸ. ਐਮ. ਓ. ਸੀ, ਉਹ ਉਸ ਸਮੇਂ ਆਪਣੇ ਹੈਡਕੁਆਟਰ ਤੇ ਨਹੀਂ ਸੀ ਅਸੀਂ ਉਸ ਨੂੰ ਏਸੇ ਸਬੰਧ ਵਿਚ ਸਸਪੈਂਡ ਕੀਤਾ ਹੈ and we put two officers there. Department was fully awake about these incidents. ਸਮੇਂ ਸਿਰ ਜੋ ਵੀ ਐਕਸ਼ਨ ਲੈਣ ਦੀ ਲੋੜ ਪਈ, ਉਹ ਅਸੀਂ ਐਕਸ਼ਨ ਲਿਆ ਹੈ । We were very much concerned about it. ਮੈਨੂੰ ਖੁਸ਼ੀ ਹੈ ਕਿ ਐਮ.ਐਲ.ਏ. ਸਾਹਿਬ ਨੇ ਵੀ ਉਦੋਂ ਉਥੇ ਕਾਫੀ ਸਮਾਜ ਸੇਵਾ ਕੀਤੀ ਹੈ । ਇਸ ਤੋਂ ਇਲਾਵਾ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਵੀ ਇਸ ਤਰ੍ਹਾਂ ਦਾ ਕੋਈ ਐਪੀਡੈਮਿਕ ਹੁੰਦਾ ਹੈ ਕਿਸੇ ਕਾਰਨ ਕਰਕੇ ਹੋਵੇ । ਜੇਕਰ ਕੋਈ ਮਰ ਜਾਵੇ ਤਾਂ ਕਈ ਵਾਰ ਲੋਕ ਅਚਾਨਕ ਮੌਤ ਨੂੰ ਵੀ ਐਪੇਡੈਮਿਕ ਕਾਰਨ ਹੀ ਕਹਿਣ ਲੱਗ ਜਾਂਦੇ ਹਨ । ਉਦੋਂ 8–10 ਕੇਸ ਹੋਏ ਹਨ ਜਿਨ੍ਹਾਂ ਦੇ ਬਾਰੇ ਸ਼ੱਕ ਸੀ । ਇਨ੍ਹਾਂ ਵਿਚੋਂ ਚਾਰ ਕੇਸ ਕਨਫਰਮ ਸਨ । ਅਸੀਂ ਪੂਰੇ ਪ੍ਰਬੰਧ ਕੀਤੇ ਸਨ । ਅੰਤ ਵਿਚ ਮੈਂ ਚਾਹਾਂਗਾ ਕਿ ਸਮਾਜ ਦੇ ਸਾਰੇ ਹੀ ਲੋਕ ਔਰ ਸਾਰੇ ਸਾਡੇ ਪੁਲੀਟੀਕਲ ਭਾਈ ਇਕਮੁੱਠ ਹੋ ਕੇ, ਇਸ ਬਹੁਤ ਵੱਡੀ ਬਿਮਾਰੀ ਜਿਹੜੀ ਕਿ ਸਮਾਜ ਵਿਚ ਆ ਚੁੱਕੀ ਹੈ ਉਸ ਨੂੰ ਦੂਰ ਕਰਨ ਵਾਸਤੇ ਇਕੱਠੇ ਹੋ ਕੇ ਆਪਣੀ ਆਪਣੀ ਜਗ੍ਹਾ ਤੇ ਯਤਨ ਕਰੀਏ ਔਰ ਜਿਥੇ ਕਿਤੇ ਸਰਕਾਰ ਦੀ ਮਦਦ ਦੀ ਲੋੜ ਹੈ, We are free and we are ready to help on all the scores from the Government side.

**MR. DEPUTY SPEAKER** : Question is-

> "This House recommends to the State Government to take effective steps to control the growing incidence of food adulteration in the State by ensuring strict implementation of existing laws."

*The motion was carried unanimously.*

**MR. DEPUTY SPEAKER** : The House stands adjourned till 10.00 A.M. on Wednesday, the 23rd June, 2004.

*1.20 P.M. | (The Sabha then* adjourned till 10.00 A.M. on Wednesday, the 23rd, June, 2004.)

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ/5115/305 ਕਾਪੀਆਂ।

# PUNJAB VIDHAN SABHA

## DEBATES

*Wednesday, the 23rd June, 2004*

Vol. VII—No. 8

OFFICIAL REPORT

CONTENTS




**Punjab Vidhan Sabha Secretariat, Chandigarh.**

**Price : Rs.**________

# PUNJAB VIDHAN SABHA

*Wednesday, the 23rd June, 2004*

*The Vidhan Sabha met in the Punjab Vidhan Sabha Hall, Vidhan Bhavan, Sector-I, Chandigarh, at 10.00 A.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### ਅੰਮ੍ਰਿਤਸਰ ਵਿਖੇ ਲੜਕਿਆਂ ਲਈ ਸਰਕਾਰੀ ਡਿਗਰੀ ਕਾਲਜ ਖੋਲ੍ਹਣਾ

*874. **ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਵਿਖੇ ਲੜਕੀਆਂ ਲਈ ਸਰਕਾਰੀ ਡਿਗਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤਕ ?

**ਸ੍ਰੀ ਖੁਸ਼ਹਾਲ ਬਹਿਲ (ਸਕੂਲ ਸਿਖਿਆ ਮੰਤਰੀ)** : ਨਹੀਂ, ਜੀ ।

**ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਅੰਮ੍ਰਿਤਸਰ ਇਕ ਸ੍ਰੋਮਣੀ ਸ਼ਹਿਰ ਹੈ ਪਰ ਉਥੇ ਲੜਕੀਆਂ ਦਾ ਕੋਈ ਸਰਕਾਰੀ ਕਾਲਜ ਨਹੀਂ ਹੈ । ਉਥੇ ਲੋਕਾਂ ਦੀ ਕਾਫੀ ਡਿਮਾਂਡ ਹੈ । ਜਿਹੜੇ ਪ੍ਰਾਈਵੇਟ ਕਾਲਜ ਹਨ, ਉਨ੍ਹਾਂ ਦੀਆਂ ਫੀਸਾਂ ਸਰਕਾਰੀ ਕਾਲਜਾਂ ਨਾਲੋਂ ਕਾਫੀ ਜ਼ਿਆਦਾ ਹਨ । ਗਰੀਬ ਆਦਮੀ ਆਪਣੇ ਬੱਚਿਆਂ ਨੂੰ ਹਾਇਰ ਐਜੂਕੇਸ਼ਨ ਨਹੀਂ ਦੇ ਸਕਦੇ । ਇਸ ਕਰਕੇ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਕੋਈ ਉਪਰਾਲੇ ਕਰ ਰਹੀ ਹੈ ਕਿ ਉਥੇ ਕੋਈ ਨਾ ਕੋਈ ਲੜਕੀਆਂ ਦਾ ਕਾਲਜ ਖੋਲ੍ਹਿਆ ਜਾਵੇਗਾ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਕਾਲਜਾਂ ਨਾਲ ਕਾਫੀ ਕਵਰ ਹੋਇਆ ਪਿਆ ਹੈ । ਲੇਡੀਜ਼/ਵੂਮੈਨ ਕਾਲਜ ਤੋਂ ਇਲਾਵਾ 8 ਪ੍ਰਾਈਵੇਟ ਕਾਲਜ ਹਨ ਅਤੇ 8 ਏਡਡ ਕਾਲਜ ਹਨ । ਏਡਡ ਕਾਲਜਾਂ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਹੈ, ਜਿਹੜਾ ਕਿ 100 ਸਾਲ ਪੁਰਾਣਾ ਹੈ । ਇਸ ਤੋਂ ਇਲਾਵਾ ਡੀ.ਏ.ਵੀ. ਕਾਲਜ ਫਾਰ ਬੁਆਏਜ਼, ਹਿੰਦੂ ਕਾਲਜ, ਖਾਲਸਾ ਕਾਲਜ ਆਫ ਐਜੂਕੇਸ਼ਨ, ਸ਼ਹਿਜ਼ਾਦਾ ਨੰਦ ਕਾਲਜ, ਫਾਰ ਗਰਲਜ਼, ਬਾਬਾ ਕੇ.ਡੀ.ਏ.ਡੀ. ਕਾਲਜ ਆਫ ਐਜੂਕੇਸ਼ਨ, ਖਾਲਸਾ ਕਾਲਜ, ਵੂਮੈਨ ਆਦਿ ਹਨ । ਇਸ ਕਰਕੇ ਉਥੇ ਹੋਰ ਕਿਸੇ ਕਾਲਜ ਦੀ ਕੋਈ ਬਹੁਤੀ ਆਵੱਸ਼ਕਤਾ ਨਹੀਂ । ਇਸ ਕ ਰ ਕੇ ਉਥੇ ਕਾਲਜ ਖੋਲ੍ਹਣ ਦੀ ਕੋਈ ਪ੍ਰੋਪੋਜ਼ਲ ਨਹੀਂ ਹੈ ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਇਹ ਪੰਜਾਬ ਵਿਚ ਇਸ ਸਾਲ ਕਿਥੇ ਕਿਥੇ ਕਾਲਜ ਖੋਲ੍ਹ ਰਹੇ ਹਨ ?

**ਮਾਨਯੋਗ ਸਪੀਕਰ** : ਇਹ ਪੰਜਾਬ ਦਾ ਕੁਐਸਚਨ ਨਹੀਂ ਹੈ, ਸਪੈਸ਼ਲ ਅੰਮ੍ਰਿਤਸਰ ਦਾ ਹੈ । ਅਗਲਾ ਪ੍ਰਸ਼ਨ ।

---

## ਤਹਿਸੀਲ ਗੜ੍ਹਸ਼ੰਕਰ ਵਿਚ ਦਿਹਾਤੀ ਜਲ ਸਪਲਾਈ ਸਕੀਮਾਂ

*889. **ਸਰਦਾਰ ਸੋਹਨ ਸਿੰਘ ਠੰਡਲ** : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਗੜ੍ਹਸ਼ੰਕਰ ਵਿਚ ਅਧੂਰੀਆਂ ਪਈਆਂ ਦਿਹਾਤੀ ਜਲ ਸਪਲਾਈ ਸਕੀਮਾਂ ਦੀ ਗਿਣਤੀ ਕਿੰਨੀ ਹੈ ਅਤੇ ਕਿਸ ਸਾਲ ਵਿਚ ਉਕਤ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਸਨ ਅਤੇ ਇਨ੍ਹਾਂ ਸਕੀਮਾਂ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਆਸ ਹੈ ?

**ਸਰਦਾਰ ਜਸਜੀਤ ਸਿੰਘ ਰੰਧਾਵਾ** : ਤਹਿਸੀਲ ਗੜ੍ਹਸ਼ੰਕਰ ਵਿੱਚ ਅਧੂਰੀਆਂ ਪਈਆਂ ਦਿਹਾਤੀ ਜਲ ਸਪਲਾਈ ਸਕੀਮਾਂ ਦੀ ਗਿਣਤੀ 24 ਹੈ । ਇਹ ਸਕੀਮਾਂ ਸਾਲ 2002-2003 ਵਿੱਚ ਸ਼ੁਰੂ ਕੀਤੀਆਂ ਗਈਆਂ ਸਨ ਅਤੇ ਫੰਡਾਂ ਦੀ ਉਪਲਬਧੱਤਾ ਹੋਣ ਦੀ ਸੂਰਤ ਵਿੱਚ ਇਨ੍ਹਾਂ ਸਕੀਮਾਂ ਦੇ ਮਾਰਚ, 2005 ਤੱਕ ਮੁਕੰਮਲ ਹੋ ਜਾਣ ਦੀ ਆਸ ਹੈ ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਸਕੀਮਾਂ ਉਤੇ ਕੁੱਲ ਕਿੰਨਾ ਪੈਸਾ ਖਰਚ ਹੋਣਾ ਸੀ ਅਤੇ ਕਿੰਨਾ ਪੈਸਾ ਜਾਰੀ ਕੀਤਾ ਗਿਆ ਹੈ ? ਇਸ ਵਿਚੋਂ ਨਾਬਾਰਡ ਦਾ ਕਿੰਨਾ ਪੈਸਾ ਜਾਰੀ ਹੋਇਆ ਹੈ ਅਤੇ ਪੰਜਾਬ ਸਰਕਾਰ ਦਾ ਕਿੰਨਾ ਪੈਸਾ ਜਾਰੀ ਹੋਇਆ ਹੈ ?

**ਰਾਜ ਮੰਤਰੀ** : ਇਹ ਸਾਰੀਆਂ 24 ਦੀਆਂ 24 ਸਕੀਮਾਂ ਵਿਚੋਂ ਕੁਝ ਨਾਬਾਰਡ ਪ੍ਰੋਜੈਕਟ ਥੱਲੇ ਹਨ ਅਤੇ ਕੁਝ ਗੌਰਮਿੰਟ ਆਫ ਇੰਡੀਆ ਦੀ ਏ.ਆਰ.ਪੀ. ਸਕੀਮ ਥੱਲੇ ਹਨ । ਇਨ੍ਹਾਂ ਵਾਸਤੇ ਸਾਰਾ ਪੈਸਾ ਗੌਰਮਿੰਟ ਆਫ ਇੰਡੀਆ ਕੋਲੋਂ ਪਹੁੰਚਿਆ ਹੋਇਆ ਹੈ । ਇਨ੍ਹਾਂ ਵਿਚੋਂ 18 ਪਿੰਡ ਕਵਰ ਕਰਨ ਵਾਲੇ ਹਨ । ਇਨ੍ਹਾਂ ਵਿਚੋਂ 11 ਪਿੰਡ ਨਾਨ-ਕਵਰਡ ਹਨ ਅਤੇ 7 ਪਿੰਡ ਪਾਰਟਲੀ ਕਵਰਡ ਹਨ । ਇਹ ਸਾਰਾ ਪੈਸਾ ਨਾਬਾਰਡ ਅਤੇ ਗੌਰਮਿੰਟ ਆਫ ਇੰਡੀਆ ਦੀ ਏ.ਆਰ.ਪੀ. ਸਕੀਮ ਥੱਲੇ ਆਇਆ ਹੈ । ਜੇਕਰ ਸਾਨੂੰ ਪੰਜਾਬ ਦਾ ਫਾਈਨਾਂਸ ਡਿਪਾਰਟਮੈਂਟ ਇਸ ਫੰਡ ਨੂੰ ਅਵੇਲੇਬਲ ਕਰਵਾ ਦਿੰਦਾ ਹੈ ਤਾਂ ਇਹ ਸਕੀਮਾਂ ਮਾਰਚ, 2005 ਤੱਕ ਪੂਰੀਆਂ ਮੁਕੰਮਲ ਕਰ ਦੇਵਾਂਗੇ ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਸਾਡੇ ਕੋਲ ਫੰਡ ਅਵੇਲੇਬਲ ਹਨ ਅਤੇ ਇਹ ਸਾਰੇ ਫੰਡ ਗੌਰਮਿੰਟ ਆਫ ਇੰਡੀਆ ਅਤੇ ਨਾਬਾਰਡ ਵੱਲੋਂ ਆਏ ਹਨ । ਫਿਰ ਕੀ ਕਾਰਨ ਹੈ ਕਿ ਇਹ ਸਕੀਮਾਂ 2003 ਵਿਚ ਸ਼ੁਰੂ ਕੀਤੀਆਂ ਸਨ ਅਤੇ ਹੁਣ ਤੱਕ ਅਧੂਰੀਆਂ ਰਹਿਣ ਦੇ ਕੀ ਕਾਰਨ ਹਨ ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਸਕੀਮਾਂ ਸਾਲ 2003 ਵਿਚ ਸ਼ੁਰੂ ਹੋਈਆਂ ਹਨ ਅਤੇ ਟਾਰਗੇਟ ਮਾਰਚ, 2005 ਹੈ । ਸਾਡੇ ਕੋਲ ਪੈਸਾ ਪਿਆ ਹੈ । ਨਾ-ਬਾਰਡ ਕੋਲੋਂ ਤੇ ਗੌਰਮਿੰਟ ਆਫ ਇੰਡੀਆ ਕੋਲੋਂ ਪੈਸਾ ਪਹੁੰਚ ਗਿਆ ਹੈ । ਅਸੀਂ ਇਸ ਨੂੰ ਕੰਪਲੀਟ ਕਰਵਾ ਦੇਵਾਂਗੇ ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਜੇ ਇਨ੍ਹਾਂ ਸਾਰੀਆਂ ਸਕੀਮਾਂ ਉਤੇ ਕੰਮ ਚੱਲ ਰਿਹਾ ਹੈ, ਫਿਰ ਤਾਂ ਮੰਨ ਲੈਂਦੇ ਹਾਂ । ਪ੍ਰੰਤੂ ਜੇਕਰ ਕੰਮ ਚੱਲ ਹੀ ਨਹੀਂ ਰਿਹਾ ਅਤੇ ਪੈਸਾ ਆਇਆ ਪਿਆ ਹੈ, ਫਿਰ ਸਕੀਮਾਂ ਅਧੂਰੀਆਂ ਕਿਉਂ ਰੱਖੀਆਂ ਹੋਈਆਂ ਹਨ ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕਰ ਚੁੱਕਾ ਹਾਂ । ਸਾਰੀਆਂ ਸਕੀਮਾਂ ਸੈਂਕਸ਼ਨ ਹੋ ਚੁੱਕੀਆਂ ਹਨ ਅਤੇ 11 ਸਕੀਮਾਂ ਤੇ ਪਹਿਲਾਂ ਹੀ ਕੰਮ ਚਲ ਰਿਹਾ ਹੈ, ਬਾਕੀ ਦੀਆਂ ਸਕੀਮਾਂ ਤੇ ਵੀ ਬੜੀ ਜਲਦੀ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ । ਜਿਹੜੇ ਪਿੰਡ ਰਹਿੰਦੇ ਹਨ, ਉਹ ਬੜੀ ਛੇਤੀ ਕਵਰ ਕਰ ਲਵਾਂਗੇ ਜੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਬੜੀ ਇਮਪਾਰਟੈਂਟ ਸਕੀਮ ਹੈ । ਵੈਸੇ ਤਾਂ ਇਹ ਸਵਾਲ ਗੜ੍ਹਸ਼ੰਕਰ ਨਾਲ ਰੀਲੇਟਿਡ ਹੈ, ਨਾਬਾਰਡ ਤੋਂ ਪੈਸਾ ਆ ਚੁੱਕਿਆ ਹੈ ਜਿਸ ਤਰ੍ਹਾਂ ਮੰਤਰੀ ਜੀ ਨੇ ਆਪਣੇ ਉੱਤਰ ਵਿੱਚ ਕਿਹਾ ਹੈ । ਜੋ ਪੈਸਾ ਆ ਚੁੱਕਿਆ ਹੈ ਤਾਂ ਹੁਣ ਤੱਕ ਰਿਲੀਜ਼ ਕਿਉਂ ਨਹੀਂ ਹੋਇਆ ? ਸਪੀਕਰ ਸਾਹਿਬ, ਥੋੜ੍ਹੀ ਜਿਹੀ ਇਸ ਤੋਂ ਅੱਗੇ ਬੋਲਣ ਦੀ ਇਜਾਜ਼ਤ ਦੇਵੋ, ਕਿਉਂਕਿ ਇਹ ਬੜਾ ਇਮਪਾਰਟੈਂਟ ਮਸਲਾ ਹੈ । ਸਪੀਕਰ ਸਾਹਿਬ, ਸਾਰੀ ਸਟੇਟ ਵਿੱਚ ਜਿੱਥੇ ਵੀ ਪੀਣ ਵਾਲਾ ਪਾਣੀ ਮਾੜਾ ਸੀ, ਉਥੇ ਹੋਰ ਵੀ ਸਕੀਮਾਂ ਮਨਜ਼ੂਰ ਹੋਈਆਂ ਹਨ । ਇਕੱਲੇ ਮਾਨਸਾ ਵਿੱਚ 72 ਸਕੀਮਾਂ ਮਨਜ਼ੂਰ ਹੋਈਆਂ ਸਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਸਾਰੀਆਂ ਸਕੀਮਾਂ ਦਾ ਪੈਸਾ ਆ ਗਿਆ ਹੈ ਅਤੇ ਉਥੇ ਕਦੋਂ ਤੱਕ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ? ਇਹ ਬੜਾ ਇਮਪਾਰਟੈਂਟ ਕੁਐਸਚਨ ਹੈ ।

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਵੱਖਰਾ ਕੁਐਸਚਨ ਕਰ ਦੇਣ, ਜਵਾਬ ਦੇ ਦਿੱਤਾ ਜਾਵੇਗਾ ਜੀ । ਬਾਕੀ ਸਪੀਕਰ ਸਾਹਿਬ, ਪਹਿਲਾਂ ਇਲੈਕਸ਼ਨ ਡਿਕਲੇਅਰ ਹੋ ਗਏ ਸਨ ਜਿਸ ਕਰਕੇ ਪੈਸਾ ਰਿਲੀਜ਼ ਨਹੀਂ ਹੋ ਸਕਿਆ । ਫਾਈਨਾਂਸ ਡਿਪਾਰਟਮੈਂਟ ਨੇ ਐਸ਼ੋਂਰ ਕੀਤਾ ਹੈ ਅਤੇ ਬੜੀ ਜਲਦੀ ਪੈਸਾ ਰਿਲੀਜ਼ ਹੋ ਜਾਵੇਗਾ ਅਤੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ।

---

## ਅੱਤਵਾਦ ਤੋਂ ਪ੍ਰਭਾਵਿਤ ਹੋਏ ਪਰਿਵਾਰਾਂ ਨੂੰ ਰਾਹਤ

***844. ਸ੍ਰੀ ਤਰਲੋਚਨ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅੱਤਵਾਦ ਤੋਂ ਪ੍ਰਭਾਵਿਤ ਹੋਏ ਅਜਿਹੇ ਪਰਿਵਾਰਾਂ ਦੀ ਜ਼ਿਲ੍ਹਾ-ਵਾਰ ਗਿਣਤੀ

[ਸ਼੍ਰੀ ਤਰਲੋਚਨ ਸਿੰਘ]

ਕਿੰਨੀ ਹੈ ਜਿਹੜੇ ਆਪਣੇ ਮੁੜ-ਵਸੇਬੇ ਲਈ ਰਾਜ ਸਰਕਾਰ ਤੋਂ ਅਜੇ ਤੱਕ ਕੋਈ ਰੁਜ਼ਗਾਰ, ਅਨੁਗ੍ਰਹਿ ਗ੍ਰਾਂਟ ਜਾਂ ਕੋਈ ਹੋਰ ਮਦਦ ਪ੍ਰਾਪਤ ਨਹੀਂ ਕਰ ਸਕੇ ਅਤੇ ਉਪਰੋਕਤ ਸਹੂਲਤਾਂ ਮੁਹੱਈਆ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਇਸ ਮੰਤਵ ਲਈ ਕਿੰਨਾ ਸਮਾਂ ਲੱਗਣ ਦੀ ਸੰਭਾਵਨਾ ਹੈ ?

**Sardar Partap Singh Bajwa** [Minister for P.W.D. (B&R) and Elections] : There are two main facilities given to the families of terrorist victims—(i) ex-gratia relief of Rs. 1.00 lac and (ii) compassionate employment. The other facilities are—grant of Rs. 25,000/- for the marriage of each dependent female member of the terrorist victim; monthly subsistence allowance of Rs. 2500/- per month; free education and free bus travel for widows.

There is no deserving case left out for payment of ex-gratia relief in any district. Similarly all eligible families are getting subsistence allowance, regularly. So far as employment is concerned, 3502 persons of terrorist/riot affected families have been given employment.

In August, 2003 Government gave fresh opportunity to apply, to the left out candidates who could not apply earlier being minors. On fresh opportunity, 1516 new applications were received. Out of these 1173 have been verified and processed by the Deputy Commissioners. In 76 cases appointment letters have been issued and 295 cases have been sent to various Heads of Departments for issuing appointment letters (Annexure-I), 802 cases have been rejected on account of not fulfilling the desired criteria. 343 cases are pending with various Deputy Commissioners for completion of documents by the candidates/verification (Annexure-II). The work is likely to be completed within six months.

**Annexure-I**

**Cases of terrorist/riot affected persons pending with various Heads of Departments for issuing appointment letters.**

| S. No. | Department | No. of pending cases |
|---|---|---|
| 1. | Home Guards | 34 |
| 2. | Colleges | 49 |
| 3. | Schools (Teaching) | 2 |
| 4. | Schools (Administration) | 175 |
| 5. | Food & Supplies | 1 |
| 6. | Police | 2 |
| 7. | Health & Family Welfare | 2 |
| 8. | Languages | 1 |
| 9. | Research & Medical Education | 1 |
| 10. | Ecnomic and Statistical Organisation | 14 |
| 11. | Excise and Taxation | 2 |
| 12. | Office of Deputy Commissioner Faridkot | 2 |
| 13. | Office of Deputy Commissioner Hoshiarpur | 1 |
| 14. | Office of Deputy Commissioner Moga | 2 |
| 15. | Office of Deputy Commissioner, Nawanshar | 1 |
| 16. | Office of Deputy Commissioner, Ludhiana | 4 |
| 17. | Office of Deputy Commissiner, Fatehgarh Sahib | 1 |
| 18. | Office of Deputy Commissioner, Rupnagar | 1 |
| | Total : | 295 |

[Minister for P.W.D. (B&R) and Elections]

## Annexure-II

LIST OF CASES OF TERRORIST/RIOT AFFECTED PERSONS PENDING WITH DEPUTY COMMISSIONERS FOR VERIFICATION/COMPLETION OF DOCUMENTS FOR EMPLOYMENT ON PRIORITY BASIS.

| S. No. | District | No. of Pending cases |
|---|---|---|
| 1. | Amritsar | 180 |
| 2. | Bathinda | — |
| 3. | Ferozepur | 12 |
| 4. | Faridkot | — |
| 5. | Fatehgarh Sahib | 3 |
| 6. | Gurdaspur | 30 |
| 7. | Hoshiarpur | 1 |
| 8. | Jalandhar | 1 |
| 9. | Kapurthala | 2 |
| 10. | Ludhiana | 59 |
| 11. | Moga | 1 |
| 12. | Muktsar | 1 |
| 13. | Mansa | 4 |
| 14. | Nawanshar | — |
| 15. | Patiala | 14 |
| 16. | Rupnagar | 9 |
| 17. | Sangrur | 26 |
| | Total : | 343 |

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਪੁਨਰਗਠਨ (ਰੀਹੈਬਲੀਟੇਸ਼ਨ) ਡਿਪਾਰਟਮੈਂਟ ਤੋਂ ਇਨਫਰਮੇਸ਼ਨ ਮੰਗੀ ਹੈ । ਸਵਾਲ ਦੀ ਅਹਿਮੀਅਤ ਬਹੁਤ ਜ਼ਿਆਦਾ ਹੈ ਅਤੇ ਕਈ ਪਰਿਵਾਰ ਰਾਹਤ ਲੈਣ ਵਾਸਤੇ ਰਹਿੰਦੇ ਹਨ । ਵੈਸੇ ਤਾਂ ਮੁੱਖ ਮੰਤਰੀ ਸਾਹਿਬ ਨੂੰ ਸਵਾਲ ਪੁੱਛਿਆ ਗਿਆ ਸੀ ਅਤੇ ਉਨ੍ਹਾਂ ਦੇ ਲੈਵਲ ਤੇ ਹੀ ਕੰਮ ਹੋਣੇ ਸਨ, ਫਿਰ ਵੀ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਫਾਈਲਾਂ ਪ੍ਰਸੋਨਲ ਡਿਪਾਰਟਮੈਂਟ ਕੋਲ ਪੈਂਡਿੰਗ ਪਈਆਂ ਹਨ, ਕੀ ਉਨ੍ਹਾਂ ਨੂੰ ਮੰਗਵਾ ਕੇ ਸਬੰਧਤ ਪਰਿਵਾਰਾਂ ਨੂੰ ਨੌਕਰੀਆਂ ਦਿੱਤੀਆਂ ਜਾਣਗੀਆਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਤਾਂ ਟੈਰੋਰਿਸਟ ਅਤ ਰਾਇਟ ਇਫੈਕਟਿਡ ਫੈਮਲੀਜ਼ ਲਈ ਸਰਕਾਰ ਦੀ ਕਮਿਟਮੈਂਟ ਹੈ । ਬਾਕੀ ਜਿਹੜੀ ਮੰਤਰੀ ਜੀ ਨੇ ਇਨਫਰ-ਮੇਸ਼ਨ ਦਿੱਤੀ ਹੈ, ਮੈਂ ਇਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜਲਦੀ ਤੋਂ ਜਲਦੀ ਕੇਸ ਮੰਗਵਾ ਕੇ 6 ਮਹੀਨਿਆਂ ਦੇ ਅੰਦਰ ਅੰਦਰ ਪ੍ਰੋਸੈਸ ਮੁਕੰਮਲ ਕਰ ਲਿਆ ਜਾਵੇਗਾ ਅਤੇ ਯੋਗ ਫੈਮਲੀਜ਼ ਨੂੰ ਨੌਕਰੀਆਂ ਮਿਲ ਜਾਣਗੀਆਂ ।

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿਚ ਜਿਹੜੀਆਂ ਸ਼ਰਤਾਂ ਹਨ, ਬਹੁਤ ਜ਼ਿਆਦਾ ਸ਼ਖਤ ਹਨ, ਕੀ ਉਨ੍ਹਾਂ ਵਿੱਚ ਵੀ ਨਰਮੀ ਲਿਆਂਦੀ ਜਾਵੇਗੀ ।

**ਮਾਨਯੋਗ ਸਪੀਕਰ** : ਕਿਹੜੀ ਸ਼ਰਤ ਹੈ ?

**ਸ਼੍ਰੀ ਤਰਲੋਚਨ ਸਿੰਘ** : ਐਜੂਕੇਸ਼ਨ ਦੀ ਸ਼ਰਤ ਹੈ ਜਿਵੇਂ ਪਲੱਸ 2 ਹੈ, ਕਲਾਸ ਚਾਰ ਆਸਾਮੀ ਲਈ, ਉਹ ਮੈਟ੍ਰਿਕ ਕੀਤੀ ਜਾ ਸਕਦੀ ਹੈ ।

**ਮਾਨਯੋਗ ਸਪੀਕਰ** : ਮੰਤਰੀ ਜੀ, ਇਹ ਘੱਟ ਪੜ੍ਹਿਆਂ ਨੂੰ ਨੌਕਰੀ ਦੇਣ ਬਾਰੇ ਪੁੱਛ ਰਹੇ ਹਨ ?

**ਮੰਤਰੀ** : ਸ਼ਰਤਾਂ ਤਾਂ ਪਹਿਲਾਂ ਹੀ ਕਾਫੀ ਨਰਮ ਕੀਤੀਆਂ ਹੋਈਆਂ ਸਨ । ਪੰਜਵੀਂ ਪਾਸ ਤੱਕ ਵੀ ਸ਼ਰਤ ਰੱਖੀ ਹੋਈ ਹੈ । ਇਸ ਦੇ ਨਾਲ ਆਲਰੈਡੀ ਕਾਫੀ ਹੱਦ ਤੱਕ ਜਿੰਨੀਆਂ ਵੀ ਐਜੂਕੇਸ਼ਨ ਵਿੱਚ ਫੈਸਿਲਟੀਜ਼ ਦਿੱਤੀਆਂ ਜਾ ਸਕਦੀਆਂ ਹਨ, ਉਹ ਦਿੱਤੀਆਂ ਜਾ ਰਹੀਆਂ ਹਨ ।

---

**ਸ਼੍ਰੀ ਗਾਜਿੰਦਰਾ ਹਲਦੀਆ ਨੂੰ ਰਾਜ ਸਰਕਾਰ ਦੇ ਸਲਾਹਕਾਰ ਵਜੋਂ ਨਿਯੁਕਤ ਕਰਨਾ**

***854. ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਲੋਕ ਕਾਰਜ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗਾਜਿੰਦਰਾ ਹਲਦੀਆ ਨੂੰ ਰਾਜ ਸਰਕਾਰ ਦੇ ਸਲਾਹਕਾਰ ਵਜੋਂ ਨਿਯੁਕਤ ਕੀਤਾ ਗਿਆ ਹੈ ; ਜੇਕਰ ਅਜਿਹਾ ਹੈ, ਤਾਂ ਉਸ ਨੂੰ ਅਦਾ ਕੀਤੀ ਜਾਂਦੀ ਤਨਖਾਹ/ਭੱਤਿਆਂ ਅਤੇ ਹੋਰ ਸਹੂਲਤਾ ਦੇਣ ਦੇ ਵੇਰਵੇ ਕੀ ਹਨ ਅਤੇ ਉਸ ਦੀ ਨਿਯੁਕਤੀ ਦੀਆਂ ਸ਼ਰਤਾਂ ਕੀ ਹਨ ?

**Sardar Partap Singh Bajwa : Yes Sir.**

1) **Power Sector**

Sh. Gajindera Haldea has been appointed as an Advisor (Power Reforms) to the State Government w.e.f. 15-9-2003 for a period of one year on a token remuneration of Rs. 1/- per month.

The terms and condition of his appointment are at Annexure-I.

2) **Road Sector**

Sh. Gajindera Haldia has been appointed as Advisor to Punjab Roads & Bridges Development Board to evolve a comprehensive policy and regulatory frame work for developing Built, Operate and Transfer (BOT) Road Projects in Punjab.

Sh. Gajindera Haldia was appointed on 14-8-2003 on an overall ceiling of Rs. 16.00 lacs plus 0.66% of the cost of project excluding the capital subsidy given by the State.

The terms and conditions of his appointment are at Annexure-I.

## Annexure–I

### TERMS AND CONDITIONS OF APPOINTMENT OF SHRI GAJENDRA HALDEA AS ADVISOR (POWER REFORMS)

1) As Advisor (Power Reforms) to the Government of Punjab (GOP), he would have the following responsibilities :—

a) Advise GOP on all matters connected with or incidental to the on going power reforms and restructuring in Punjab.

b) Advise GOP on the legal, administrative, economic and other relevant issues pertaining to or arising out of changes and transformation due to on going reform and restructuring of the power sector.

c) Advise GOP and assist in formulation of the power procurement policy of Punjab, including generation, transmission and purchase of power.

d) Participate in meetings, conferences and seminars with GOI and GOP officials, international institutions, financial consultants. legal experts and other organization/individuals in relation to the above matters.

e) All GOP files pertaining to the above matters will be sent to him by Sectetary, Power Department for advice before submission of the same to the Chief Secrctary/Chief Minister. He may also move proposals to the Chief Secretary/Chief Minister for their consideration.

2) He will receive a remuneration of Re, 1/- (Rupees one only) per month for the above services.

3) All out-of-pocket expenses such as telephone, travel, lodging, boarding local conveyance, etc. on official account will be borne by GOP as per actuals. The expenditure will be incurred by PIDB and reimbursed by the State Government to PIDB.

4) A staff car/hired car will be provided for his official use in Chandigarh. Stenographic and computer assistance will also be provided in Chandigarh. Expenses on travel, stenographic and computer assistance on GoP's account in Delhi will be reimbursed on actual basis.

5) These terms and conditions shall be valid for a period of one year and may be renewed with mutual consent.

[Minister for P.W.D. (B&R) and Elections]

Annexture–II

Punjab Roads & Bridges Development Board

**Batra Building, SCO, 106-08, Sector 17-D, Chandigarh.**

**To**

Sh. Gajender Haldea,
C-II/69, Bapa Nagar,
New Delhi.

Memo No. 6040 Dated : 14-08-03

**SUB : ADVISOR TO PRBDB FOR BOT ROAD PROJECTS.**

Sir,

We are pleased to inform you that it has been decided to engage your services as Advisor to PRBDB for BOT Road Projects. The Terms-Of-Reference for providing the services are included as per Annexure.

Kindly sign the attached copy of this letter and return the same as token of acceptance of this assignment.

D/A:As above.

Joint Secretary,
PRBDB, Chd.

Endst. No. Dated:

Copy of the above is forwarded to :

1. Hon'ble PWM (B&R) Punjab
2. Secretary Public Works, Punjab

for information, please.

D/A:As above.

Joint Secretary.
PRBDB, Chd.

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਬੜਾ ਸੁਹਣਾ ਸੁਜੈਸ਼ਨ ਹੈ । ਮੈਂ ਇਹ ਚਾਹਾਂਗਾ ਕਿ ਮੇਰੇ ਨਾਲ ਸਾਰੇ ਕੋਆਪਰੇਟ ਕਰਨ, ਅਸੀਂ ਇਹੋ ਜਿਹੇ ਟੀਚਰਾਂ ਨੂੰ ਕੱਢ ਕੇ ਬਾਹਰ ਮਾਰਾਂਗੇ ।

**ਸਰਦਾਰ ਸੁਖਪਾਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮਾੜਾ ਰਿਜ਼ਲਟ ਆਉਂਦਾ ਹੈ, ਉਸਦੇ ਕੀ ਕਾਰਨ ਹਨ ? ਸਕੂਲਾਂ ਵਿੱਚ ਜਿਹੜੇ ਲੇਡੀ ਟੀਚਰ ਲੱਗੇ ਹੋਏ ਹਨ, ਉਨ੍ਹਾਂ ਦੇ ਹਸਬੈਂਡ ਪ੍ਰਾਈਵੇਟ ਸਕੂਲ ਖੋਲ੍ਹੀ ਬੈਠੇ ਹਨ । ਜਿਹੜਾ ਬੱਚਾ ਫੇਲ੍ਹ ਹੁੰਦਾ ਹੈ, ਫਿਰ ਉਸ ਨੂੰ ਪ੍ਰਾਈਵੇਟ ਸਕੂਲ ਵਿੱਚ ਦਾਖਲ ਕੀਤਾ ਜਾਂਦਾ ਹੈ । ਜਿਹੜੇ ਇਸ ਤਰ੍ਹਾਂ ਪ੍ਰਾਈਵੇਟ ਸਕੂਲ ਖੋਲ੍ਹੀ ਬੈਠੇ ਹਨ, ਕੀ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾਵੇਗੀ ?

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਕੁਝ ਕਮੀਆਂ ਸਨ । ਇਹ ਹੁਣ ਸਾਰਾ ਸਿਸਟਮ ਪੰਚਾਇਤਾਂ ਦੇ ਹੱਥ ਵਿੱਚ ਚਲਿਆ ਗਿਆ ਹੈ । ਅੱਗੇ ਇਸ ਤਰ੍ਹਾਂ ਸੁਣਦੇ ਸੀ ਕਿ ਸਕੂਲਾਂ ਨੂੰ ਤਾਲਾ ਲਗਾ ਦਿੰਦੇ ਸੀ । ਇਸ ਤਰ੍ਹਾਂ ਦੀ ਜਿਹੜੀ ਹਾਲਤ ਸੀ, ਉਨ੍ਹਾਂ ਕਮੀਆਂ ਨੂੰ ਠੀਕ ਕਰਨ ਵਾਸਤੇ ਹੁਣ ਪੰਚਾਇਤਾਂ ਉਨ੍ਹਾਂ ਸਕੂਲਾਂ ਦੀ ਦੇਖ-ਰੇਖ ਕਰਨਗੀਆਂ । ਜੇ ਮਾੜੇ ਰਿਜ਼ਲਟ ਆਉਣਗੇ ਤਾਂ ਉਨ੍ਹਾਂ ਨੂੰ ਬਕਾਇਦਾ ਉਹ ਸਜ਼ਾ ਦੇਣਗੀਆਂ । ਸਾਡੇ ਮਹਿਕਮੇ ਦੀ ਮਦਦ ਦੇ ਨਾਲ ਅਜਿਹਾ ਕੀਤਾ ਜਾਵੇਗਾ । ਪਿੰਡਾਂ ਦੇ ਲੋਕ ਜਿਨ੍ਹਾਂ ਦੇ ਬੱਚੇ ਉਥੇ ਪੜ੍ਹਣਗੇ, ਉਹ ਇਹ ਸਾਰਾ ਕੁਝ ਦੇਖਣਗੇ ਕਿ ਪੜ੍ਹਾਈ ਸਕੂਲਾਂ ਦੇ ਵਿੱਚ ਠੀਕ ਚੱਲੇ । ਇਨ੍ਹਾਂ ਸਾਰੀਆਂ ਚੀਜ਼ਾਂ ਦੀ ਅਸੀਂ ਪੜਤਾਲ ਕਰਵਾਈ ਹੈ ।

———

## ਲਿੰਕ ਸੜਕਾਂ ਦੀ ਮੁਰੰਮਤ

*906. **ਚੌਧਰੀ ਬਲਬੀਰ ਸਿੰਘ ਮਿਆਣੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2004-05 ਦੇ ਦੌਰਾਨ ਟਾਂਡਾ ਚੋਣ ਹਲਕੇ ਵਿਚ ਪੈਂਦੀਆਂ ਨਿਮਨਲਿਖਤ ਲਿੰਕ ਸੜਕਾਂ ਦੀ ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ :—

(1) ਸਿੱਕਰੀ—ਹਰਿਆਣਾ ਬਰਾਸਤਾ ਬਰੀਆਰ,

(2) ਟਾਂਡਾ—ਦੋਸੜਕਾ ਬਰਾਸਤਾ ਧੂਤਾਂ,

(3) ਜਹੂਰਾ—ਤਲਵੰਡੀ ਡੱਡੀਆਂ ।

**Sardar Partap Singh Bajwa** : Yes, Sir, The details of the link roads are as under :-

I) **Sikri-Hariana Via Bariana**

The total length of this link road is 10.23 KM out of which 6.03 KM will be repaired during the year 2004-05.

II) **Tanda-Dosarka Via Dhootan**

The total length of this link road is 14.09 KM out of which 6.49 KM have already been repaired during 4/2004 and the remaining 7.60 KM will be repaired during 2004-05.

III) **Zahura-Talwandi Dadian**

There is no proposal to repair this link road during 2004-05.

**ਸਰਦਾਰ ਬਲਬੀਰ ਸਿੰਘ ਮਿਆਣੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਿਕਰੀ-ਹਰਿਆਣਾ ਵਾਇਆ ਬਰੀਆਰ ਜਿਹੜੀ ਸੜਕ ਹੈ, ਉਹ 6.03 ਕਿਲੋਮੀਟਰ ਬਣਨੀ ਹੈ, ਇਸ ਵਿੱਚੋਂ ਕਿਹੜਾ ਪੋਰਸ਼ਨ ਬਣਾਇਆ ਜਾਣਾ ਹੈ ? ਦੂਸਰੀ ਟਾਂਡਾ-ਦੋਸੜਕਾ ਵਾਇਆ ਧੂਤਾਂ ਸੜਕ ਹੈ 7.60 ਕਿਲੋਮੀਟਰ, ਉਸ ਤੇ ਜਿਹੜੇ ਪੁਲ ਪੈਂਦੇ ਹਨ, ਕੀ ਉਨ੍ਹਾਂ ਨੂੰ ਵੀ ਬਣਾਇਆ ਜਾਵੇਗਾ ? ਤੀਸਰੀ ਹੈ ਜਹੂਰਾ-ਤਲਵੰਡੀ ਡੱਡੀਆਂ । ਪੰਜਾਬ ਸਰਕਾਰ ਦੀ ਸੜਕਾਂ ਬਾਰੇ ਕੀ ਪਾਲਿਸੀ ਹੈ ? ਕਿਸ ਸਾਲ ਤੱਕ ਸੜਕਾਂ ਰਿਪੇਅਰ ਕੀਤੀਆਂ ਜਾਣੀਆਂ ਹਨ ਅਤੇ ਕੀ ਇਹ ਸੜਕਾਂ ਉਸ ਸਕੀਮ ਤਹਿਤ ਆਉਂਦੀਆਂ ਹਨ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਪਰ ਇਨ੍ਹਾਂ ਨੇ ਕਈ ਸਵਾਲ ਇਕੱਠੇ ਹੀ ਕਰ ਦਿੱਤੇ ਹਨ ।

**ਮਾਨਯੋਗ ਸਪੀਕਰ** : ਤਿੰਨ ਸਵਾਲ ਕੀਤੇ ਹਨ ।

**ਮੰਤਰੀ** : ਪਹਿਲਾਂ ਜਿਹੜੀ ਸਿਕਰੀ ਤੋਂ ਹਰਿਆਣਾ ਰੋਡ ਹੈ, ਉਹਦੇ ਵਿੱਚ 4.20 ਤੋਂ ਲੈ ਕੇ 10.00 ਕਿਲੋਮੀਟਰ ਤੱਕ ਹਰਿਆਣਾ ਤੋਂ ਬਰੀਆਰ ਤੱਕ, ਉਸ ਨੂੰ ਹੁਣ ਰਿਪੇਅਰ ਕੀਤਾ ਜਾ ਰਿਹਾ ਹੈ ।

**ਸ਼੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੜਕਾਂ ਦੀ ਰਿਪੇਅਰ ਹੋਣੀ ਹੈ ਅਤੇ ਉਨ੍ਹਾਂ ਤੇ ਜਿਹੜੀ ਲੁੱਕ ਪੈਣੀ ਹੈ, ਕੀ ਲੁੱਕ ਉਹ ਪਾਈ ਜਾਣੀ ਹੈ ਜਿਹੜੀ ਰੀਜੈਕਟ ਕਰ ਦਿੱਤੀ ਗਈ ਹੈ ਜਾਂ ਕਿਹੜੀ ਪਾਈ ਜਾਣੀ ਹੈ ?

**MR. SPEAKER** : Not allowed.

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਵੀ ਇਨ੍ਹਾਂ ਨੂੰ ਦੱਸ ਦਿਆਂ ਕਿ ਲੁੱਕ 1999 ਵਿੱਚ ਇਨ੍ਹਾਂ ਦੀ ਸਰਕਾਰ ਨੇ ਪ੍ਰਚੇਜ਼ (ਵਿਘਨ) ਤੁਸੀਂ ਵੀ ਕੀਤੀ ਹੈ । ਆਪਣੇ ਵੱਲ ਵੀ ਧਿਆਨ ਮਾਰ ਲਿਆ ਕਰੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਅਸੀਂ ਉਸ ਦਾ ਪੂਰਾ ਸਤਿਕਾਰ ਕਰਦੇ ਹਾਂ। ਕੀ ਮੰਤਰੀ ਜੀ ਇਸ ਬੇਸ ਤੇ ਇਸ ਗੱਲ ਦੀ ਇਨਕੁਆਰੀ ਸੀ.ਬੀ.ਆਈ. ਤੋਂ ਕਰਾਉਣ ਲਈ ਤਿਆਰ ਹਨ ? (ਆਪੋਜ਼ੀਸ਼ਨ ਵੱਲੋਂ ਥੰਪਿੰਗ)

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੋ ਪੀ.ਡਬਲਯੂ.ਡੀ. ਮੰਤਰੀ ਜੀ ਨੇ ਕਿਹਾ ਹੈ, ਉਹ ਠੀਕ ਹੈ। ਗੌਰਮਿੰਟ ਆਫ ਇੰਡੀਆ ਦੇ ਮੁਤਾਬਿਕ ਬਹੁਤ ਸਾਰੀਆਂ ਸਟੇਟਾਂ ਇਸ ਤਰ੍ਹਾਂ ਕਰ ਰਹੀਆਂ ਸਨ। ਅਸੀਂ ਇਥੇ 1998–99 ਵਿਚ ਸ਼ੁਰੂ ਕੀਤਾ ਸੀ। ਪ੍ਰੰਤੂ ਇਸ ਦੇ ਬਾਵਜੂਦ ਸਾਨੂੰ ਕੰਪਲੇਟਾਂ ਆਈਆਂ। ਇਹ ਕੰਪਲੇਟਾਂ ਠੇਕੇਦਾਰਾਂ ਵੱਲੋਂ, ਟਰਾਂਸਪੋਰਟਰਜ਼ ਵੱਲੋਂ ਕੀਤੀਆਂ ਗਈਆਂ ਹਨ। ਅਸੀਂ ਇਸ ਦੀ ਬਕਾਇਦਾ ਡਿਪਾਰਟਮੈਂਟਲ ਤੌਰ ਤੇ ਉਚ ਪੱਧਰੀ ਇਨਕੁਆਇਰੀ ਕਰਵਾ ਰਹੇ ਹਾਂ। ਇਸ ਲਈ ਸੀ.ਬੀ.ਆਈ. ਦੀ ਇਨਕੁਆਇਰੀ ਕਰਾਉਣ ਦੀ ਕੋਈ ਜ਼ਰੂਰਤ ਨਹੀਂ ਹੈ। ਜਿਹੜੀ ਚੀਜ਼ ਆਰਥਿਕ ਤੌਰ ਤੇ ਠੀਕ ਹੋਵੇਗੀ, ਅਸੀਂ ਕਰਾਂਗੇ।......(ਸ਼ੋਰ......ਵਿਘਨ)

(ਅਵਾਜ਼ਾਂ : ਤੁਸੀਂ ਇਨਕੁਆਇਰੀ ਕਰਵਾਓ।)

**ਲੋਕ ਨਿਰਮਾਣ (ਭਵਨ ਤੇ ਮਾਰਗ) ਅਤੇ ਚੋਣਾਂ ਮੰਤਰੀ** : ਪਹਿਲਾਂ ਡਿਪਾਰਟਮੈਂਟਲ ਇਨਕੁਆਇਰੀ ਤਾਂ ਹੋ ਲੈਣ ਦਿਉ।

**ਮਾਨਯੋਗ ਸਪੀਕਰ** : ਆਪਸ ਵਿਚ ਗੱਲਾਂ ਨਾ ਕਰੋ। ਜਵਾਬ ਆ ਚੁੱਕਾ ਹੈ ਅਤੇ ਮੈਂ ਅਗਲਾ ਪ੍ਰਸ਼ਨ ਕਾਲ ਅਪਾਨ ਕਰ ਲਿਆ ਹੈ।

---

### ਸਮੂਹਿਕ ਸਿਹਤ ਕੇਂਦਰ, ਲੌਂਗੋਵਾਲ ਵਿਚ ਡਾਕਟਰਾਂ ਦੀ ਗਿਣਤੀ

*896. **ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਮੂਹਿਕ ਸਿਹਤ ਕੇਂਦਰ, ਲੌਂਗੋਵਾਲ (ਜ਼ਿਲ੍ਹਾ ਸੰਗਰੂਰ) ਵਿਚ ਡਾਕਟਰਾਂ ਦੀਆਂ ਅਸਾਮੀਆਂ ਦੀ ਮਨਜ਼ੂਰਸ਼ੁਦਾ ਗਿਣਤੀ ਕਿੰਨੀ ਹੈ ਅਤੇ ਉਥੇ ਅਸਲ ਵਿਚ ਨਿਯੁਕਤ ਡਾਕਟਰਾਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਮੂਹਿਕ ਸਿਹਤ ਕੇਂਦਰ ਵਿਚ ਨਿਯੁਕਤ ਕੀਤੇ ਡਾਕਟਰ ਆਪਣੀ ਡਿਊਟੀ ਦੀ ਥਾਂ ਤੇ ਰਹਿੰਦੇ ਹਨ; ਜੇਕਰ ਨਹੀਂ, ਇਸ ਦੇ ਕੀ ਕਾਰਣ ਹਨ ?

**Shri Romesh Chander Dogra** : (a) Four posts of Doctors in Community Health Centre, Longowal, District Sangrur are sanctioned and at present two doctors are posted there.

(b) Posted Doctors are staying at the place of their duty.

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਮਾਨਯੋਗ ਸਪੀਕਰ ਸਾਹਿਬ, ਸਾਡਾ ਲੌਂਗੋਵਾਲ ਹਸਪਤਾਲ 15-20 ਪਿੰਡਾਂ ਦੇ ਦਰਮਿਆਨ ਪੈਂਦਾ ਹੈ ਅਤੇ ਉਨ੍ਹਾਂ ਸਾਰਿਆਂ ਪਿੰਡਾਂ ਦੇ ਬਹੁਤ ਸਾਰੇ ਲੋਕ ਉਥੇ ਆਉਂਦੇ ਹਨ। ਪਿਛਲੇ ਕੁਝ ਦਿਨਾਂ ਵਿਚ, ਮੰਤਰੀ ਜੀ ਤਾਂ ਕਹਿੰਦੇ ਹਨ ਕਿ ਡਾਕਟਰ ਉਥੇ ਰਹਿੰਦੇ ਹਨ, ਉਥੇ ਲੋਕਾਂ ਨੇ ਇਕੱਠੇ ਹੋ ਕੇ ਹਸਪਤਾਲ ਨੂੰ ਜੰਦਰਾ ਵੀ ਲਗਾਇਆ ਸੀ, ਮੁਜ਼ਾਹਰਾ ਵੀ ਕੀਤਾ ਸੀ ਅਤੇ ਅਖਬਾਰਾਂ ਵਿਚ ਖਬਰਾਂ ਵੀ ਆਈਆਂ ਸਨ ਪ੍ਰੰਤੂ ਮਹਿਕਮੇ ਨੇ ਇਸ ਵੱਲ ਕੋਈ ਧਿਆਨ ਨਹੀਂ ਦਿੱਤਾ। ਉਥੇ ਡਾਕਟਰਾਂ ਦੀਆਂ ਕੋਠੀਆਂ ਬਣੀਆਂ ਹੋਈਆਂ ਹਨ ਅਤੇ ਪਿਛਲੇ ਢਾਈ ਸਾਲਾਂ ਤੋਂ ਉਨ੍ਹਾਂ ਨੂੰ ਜੰਦਰੇ ਲੱਗੇ ਹੋਏ ਹਨ......ਧੂੜ ਜੰਮੀ ਹੋਈ ਹੈ......

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਰ, ਇਸੇ ਵਿਚੋਂ ਹੀ ਮੇਰਾ ਸਵਾਲ ਬਣੇਗਾ। ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਮਹਿਕਮੇ ਵਾਲਿਆਂ ਨੇ ਜਵਾਬ ਭੇਜਿਆ ਕਿ ਉਥੇ ਤਾਇਨਾਤ ਡਾਕਟਰ ਉਥੇ ਰਹਿੰਦੇ ਹਨ। ਜਿਹੜਾ ਇਹ ਗਲਤ ਜਵਾਬ ਭੇਜਿਆ ਗਿਆ ਹੈ, ਕੀ ਜਵਾਬ ਭੇਜਣ ਵਾਲੇ ਉਨ੍ਹਾਂ ਅਫਸਰਾਂ ਦੇ ਖਿਲਾਫ ਇਹ ਕੋਈ ਐਕਸ਼ਨ ਲੈਣਗੇ ਜਾਂ ਇਸ ਦਾ ਜਾਇਜ਼ਾ ਲੈਣ ਵਾਸਤੇ ਕੋਈ ਹਾਊਸ ਦੀ ਕਮੇਟੀ ਬਣਾਉਣਗੇ ?

**ਮੰਤਰੀ** : Information given is that both doctors......

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਪੰਜਾਬੀ ਵਿਚ ਜਵਾਬ ਦਿਓ ਜੀ।

**ਮੰਤਰੀ** : ਦੋਨੋਂ ਡਾਕਟਰ ਉਥੇ ਰਹਿੰਦੇ ਹਨ। If they are not, the complaint should have been lodged with us.

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਗਲਤ ਇਨਫਰਮੇਸ਼ਨ ਭੇਜਣ ਵਾਲਿਆਂ ਵਿਰੁੱਧ ਕੀ ਐਕਸ਼ਨ ਲੈਣਗੇ ?

**ਮੰਤਰੀ** : ਜਿਹੜਾ ਵੀ ਐਕਸ਼ਨ ਅਸੂਲਾਂ ਮੁਤਾਬਿਕ ਬਣਦਾ ਹੋਵੇਗਾ, ਉਹ ਲੈ ਲਵਾਂਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 898**

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਰਕੇ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਮੁਕਤਸਰ ਚੋਣ ਹਲਕੇ ਵਿਚ ਪਾਣੀ ਦੇ ਖਾਲਿਆਂ ਨੂੰ ਚਾਲੂ ਕਰਨਾ

*893. **ਸਰਦਾਰ ਸੁਖਦਰਸ਼ਨ ਸਿੰਘ ਮਰਾੜ੍ਹ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਨਿਊ ਚੌਂਤੜਾ ਮਾਈਨਰ, ਲੁਬਾਰੀਆਂ ਵਾਲੀ ਮਾਈਨਰ, ਆਰ-3 ਐਕਸਟੈਨਸ਼ਨ ਮਾਈਨਰ ਅਤੇ ਬੀਹਲੇਵਾਲ ਮਾਈਨਰ ਨਵੇਂ ਸਿੰਜਾਈ ਖਾਲਿਆਂ ਵਜੋਂ ਅਬਾਰ ਖੇਤਰ ਲਈ ਮਨਜ਼ੂਰ ਕੀਤੀਆਂ ਗਈਆਂ ਸਨ, ਜੋ ਮੁਕਤਸਰ ਚੋਣ ਹਲਕੇ ਵਿਚ ਆਉਂਦੀਆਂ ਹਨ ਅਤੇ ਜਿਨ੍ਹਾਂ ਦੀ ਦੇਖ ਰੇਖ ਹਰੀਕੇ ਡਵੀਜ਼ਨ, ਫਿਰੋਜ਼ਪੁਰ ਅਤੇ ਕੈਨਾਲ ਸਰਕਲ, ਫਿਰੋਜ਼ਪੁਰ ਦੁਆਰਾ ਕੀਤੀ ਜਾਂਦੀ ਹੈ, ਚਾਲੂ ਕਰ ਦਿੱਤੀਆਂ ਗਈਆਂ ਹਨ; ਜੇਕਰ ਨਹੀਂ, ਤਾਂ ਇਸ ਵਿਚ ਦੇਰੀ ਕਰਨ ਦੇ ਕਾਰਣ ਕੀ ਹਨ;

(ਅ) ਨਿਊ ਚੌਂਤੜਾ ਮਾਈਨਰ ਜਿਹੜੀ 5 ਮਈ, 2004 ਨੂੰ ਚਾਲੂ ਕੀਤੀ ਗਈ ਸੀ, ਨੂੰ ਪਾਣੀ ਦੀ ਸਪਲਾਈ ਬੰਦ ਕੀਤੇ ਜਾਣ ਦੇ ਕੀ ਕਾਰਣ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : (ੳ) ਹਾਂ ਜੀ, ਨਿਊ ਚੌਂਤਰਾ ਮਾਈਨਰ, ਲੁਬਾਣਿਆਂਵਾਲੀ ਮਾਈਨਰ, 3-ਆਰ ਐਕਸਟੈਂਸ਼ਨ ਅਤੇ ਬੀਹਲੇਵਾਲਾ ਮਾਈਨਰ ਦੀਆਂ ਸਕੀਮਾਂ ਦੀ ਮੰਜ਼ੂਰੀ ਹਲਕਾ ਮੁਕਤਸਰ ਅਤੇ ਫਰੀਦਕੋਟ ਦੇ ਹਿਥਾੜ ਏਰੀਏ ਨੂੰ ਬੇਹਤਰ ਸਿੰਚਾਈ ਮੁਹੱਈਆ ਕਰਨ ਲਈ ਦਿੱਤੀ ਗਈ ਹੈ। ਇਨ੍ਹਾਂ ਚਾਰ ਸਕੀਮਾਂ ਵਿਚੋਂ 3-ਆਰ ਐਕਸਟੈਨਸ਼ਨ ਪੂਰੀ ਕਰਕੇ ਮੌਕੇ ਉਤੇ ਚਾਲੂ ਕਰ ਦਿੱਤੀ ਗਈ ਹੈ। । ਬੀਹਲੇ-ਵਾਲਾ ਮਾਈਨਰ ਬੁਰਜੀ 27440 (ਸਾਦਕ-ਫਰੀਦਕੋਟ ਸੜਕ) ਤੱਕ ਚਾਲੂ ਕੀਤਾ ਗਿਆ ਹੈ। ਬੀਹਲੇਵਾਲਾ ਮਾਈਨਰ ਦਾ ਰਹਿੰਦਾ ਹਿੱਸਾ, ਚੌਂਤਰਾ ਮਾਈਨਰ ਅਤੇ ਲੁਬਾਣਿਆਂ-ਵਾਲੀ ਮਾਈਨਰ ਫੰਡਾਂ ਦੀ ਘਾਟ ਕਾਰਣ ਪੂਰੀਆਂ ਨਹੀਂ ਕੀਤੀਆਂ ਜਾ ਸਕੀਆਂ।

(ਅ) ਨਿਊ ਚੌਂਤਰਾ ਮਾਈਨਰ ਅਜੇ ਤੱਕ ਚਾਲੂ ਨਹੀਂ ਕੀਤਾ ਗਿਆ। ਫਿਰ ਵੀ ਮਿਤੀ 5.5.2004 ਦੀ ਰਾਤ ਨੂੰ ਕੁਝ ਸ਼ਰਾਰਤੀ ਆਦਮੀਆਂ ਵੱਲੋਂ ਗੈਰ ਕਨੂੰਨੀ ਤਰੀਕੇ ਨਾਲ ਹੈੱਡ ਤੋਂ ਮਾਈਨਰ ਦਾ ਪਾਣੀ ਖੋਲ੍ਹ ਦਿੱਤਾ ਗਿਆ। ਜਿਹੜਾ ਕਿ ਬਾਅਦ ਵਿਚ ਜ਼ਿਲ੍ਹਾ ਪ੍ਰਸ਼ਾਸਨ ਦੀ ਮਦਦ ਨਾਲ ਬੰਦ ਕਰ ਦਿੱਤਾ ਗਿਆ।

**ਸਰਦਾਰ ਸੁਖਦਰਸ਼ਨ ਸਿੰਘ ਮਰਾੜ੍ਹ** : ਸਪੀਕਰ ਸਾਹਿਬ, ਦੋ ਸਾਲ ਪਹਿਲਾਂ ਵੀ ਇਨ੍ਹਾਂ ਨੇ ਇਹ ਕੰਮ ਪੂਰਾ ਕਰਨ ਵਾਸਤੇ ਵਿਸ਼ਵਾਸ ਦਿੱਤਾ ਸੀ। ਇਸ ਤੇ ਥੋੜ੍ਹੇ ਜਿਹੇ ਪੈਸੇ ਲੱਗਣੇ ਹਨ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੱਸੀਆਂ ਕਦੋਂ ਤੱਕ ਚਾਲੂ ਕਰ ਦਿੱਤੀਆਂ ਜਾਣਗੀਆਂ ? ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਸੇ ਸਾਲ ਵਿੱਚ ਕੰਮ ਮੁਕੰਮਲ ਹੋ ਜਾਵੇਗਾ ?

**ਮੰਤਰੀ** : ਫੰਡਜ਼ ਮਿਲਣ ਤੇ ਚਾਲੂ ਕਰਵਾ ਦੇਵਾਂਗੇ ਜੀ।

**ਸਰਦਾਰ ਸੁਖਦਰਸ਼ਨ ਸਿੰਘ ਮਰਾੜ੍ਹ** . ਮਾਨਯੋਗ ਸਪੀਕਰ ਸਾਹਿਬ, ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਬਹੁਤ ਥੋੜ੍ਹੇ ਫੰਡਜ਼ ਚਾਹੀਦੇ ਹਨ, 80% ਪੈਸੇ ਲੱਗੇ ਹੋਏ ਹਨ ਅਤੇ

ਹੁਣ ਥੋੜ੍ਹੇ ਜਿਹੇ ਪੈਸੇ ਹੋਰ ਲੱਗਣੇ ਹਨ ਜਿਹੜੇ ਕਿ ਤਿੰਨ ਸਾਲ ਵਿੱਚ ਵੀ ਨਹੀਂ ਮਿਲ ਸਕੇ । ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਇਨ੍ਹਾਂ ਨੂੰ ਹੁਕਮ ਕਰੋ ਕਿ ਇਸ ਸਾਲ ਇਹ ਕੰਮ ਪੂਰਾ ਕਰ ਦੇਣ ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ, ਥੋੜ੍ਹਾ ਜਿਹਾ ਕੰਮ ਰਹਿੰਦਾ ਹੈ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਸੀਂ ਕੋਸ਼ਿਸ਼ ਕਰਾਂਗੇ ਪਰ ਫੰਡਜ਼ ਉਪਲਬਧ ਹੋਣ ਤੇ ਜਲਦੀ ਤੋਂ ਜਲਦੀ ਚਾਲੂ ਕਰਵਾ ਦੇਵਾਂਗੇ ਜੀ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਮੰਤਵ ਲਈ ਕਿੰਨੇ ਫੰਡਜ਼ ਦੀ ਲੋੜ ਹੈ ? ਕਿਸੇ ਐਮ.ਪੀ. ਦੇ ਫੰਡਜ਼ ਵਿਚੋਂ ਲੈ ਕੇ ਦੇ ਦਿੰਦੇ ਹਾਂ ਜੀ ।

**ਮੰਤਰੀ** : ਸਪੀਕਰ ਸਾਹਿਬ, ਇਹ ਵੱਡੀਆਂ ਵੱਡੀਆਂ ਸਕੀਮਾਂ ਹਨ । ਜਿਵੇਂ ਨਿਊ ਚੌਂਤੜਾ ਮਾਈਨਰ ਹੈ, ਇਸ ਤੇ 4.12 ਕਰੋੜ ਰੁਪਿਆ ਲੱਗਣਾ ਸੀ । ਇਹ ਕੰਮ ਸਾਲ 1995 ਵਿੱਚ ਸ਼ੁਰੂ ਹੋਇਆ ਸੀ ਪਰ ਇਹ ਮੁਕੰਮਲ ਨਹੀਂ ਹੋ ਸਕਿਆ । ਹੁਣ ਕਾਫੀ ਸਮਾਂ ਬੀਤ ਜਾਣ ਕਾਰਨ ਕੀਮਤਾਂ ਕਾਫੀ ਵਧ ਗਈਆਂ ਹਨ ਅਤੇ ਇਸ ਤੇ 2.05 ਕਰੋੜ ਰੁਪਏ ਹੋਰ ਲੱਗਣ ਦੀ ਸੰਭਾਵਨਾ ਹੈ ।

---

**ਜ਼ਮੀਨ ਹੇਠਲੇ ਪਾਣੀ ਨੂੰ ਰੀਚਾਰਜ਼ ਕਰਨ ਲਈ ਕੁਦਰਤੀ ਸੋਮੇ**

*913. (1) **ਕੈਪਟਨ ਬਲਬੀਰ ਸਿੰਘ ਬਾਠ**
(2) **ਚੌਧਰੀ ਬਲਬੀਰ ਸਿੰਘ ਮਿਆਣੀ** : ਕੀ ਸਿੰਜਾਈ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਜ਼ਮੀਨ ਹੇਠਲੇ ਪਾਣੀ ਨੂੰ ਰੀਚਾਰਜ ਕਰਨ ਲਈ ਕੋਈ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : ਜ਼ਮੀਨ ਹੇਠਲੇ ਪਾਣੀ ਦਾ ਪੱਧਰ ਹੋਰ ਘਟਣ ਤੋਂ ਰੋਕਣ ਲਈ ਸਿੰਚਾਈ ਵਿਭਾਗ, ਪੰਜਾਬ ਵਲੋਂ ਸੈਂਟਰਲ ਗਰਾਊਂਡ ਵਾਟਰ ਬੋਰਡ, ਭਾਰਤ ਸਰਕਾਰ ਦੀ ਵਿੱਤੀ/ਤਕਨੀਕੀ ਸਹਾਇਤਾ ਨਾਲ ਜ਼ਮੀਨ ਦੇ ਹੇਠਲੇ ਪਾਣੀ ਨੂੰ ਰੀਚਾਰਜ ਕਰਨ ਲਈ ਰਾਜ ਦੇ ਵੱਖਰੇ-ਵੱਖਰੇ ਹਿੱਸਿਆਂ ਵਿੱਚ 8 ਨੰਬਰ ਪਾਇਲਟ ਸਟੱਡੀ ਸਕੀਮਾਂ ਮੁਕੰਮਲ ਕੀਤੀਆਂ ਗਈਆਂ ਹਨ । ਇਨ੍ਹਾਂ ਪਾਇਲਟ ਸਟੱਡੀ ਸਕੀਮਾਂ ਦੇ ਨਤੀਜਿਆਂ ਨੂੰ ਮੁੱਖ ਰੱਖਦਿਆਂ ਭਾਰਤ ਸਰਕਾਰ ਨੇ 2004 ਤੋਂ 2007 ਦੇ ਸਾਲਾਂ ਦੌਰਾਨ ਆਰਟੀਫਿਸ਼ੀਅਲ ਰੀਚਾਰਜ ਟੂ ਗਰਾਊਂਡ ਵਾਟਰ ਅਤੇ ਰੇਨਵਾਟਰ ਹਾਰਵੈਸਟਿੰਗ ਸਕੀਮਾਂ ਲਈ ਪੰਜਾਬ ਰਾਜ ਨੂੰ 5.00 ਕਰੋੜ ਰੁਪਏ ਦੀ ਵਿਵਸਥਾ ਮਨਜ਼ੂਰ ਕੀਤੀ ਹੈ ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 8 ਨੰਬਰ ਪਾਈਲਟ ਸਕੀਮ ਜਿਹੜੀ ਮੁਕੰਮਲ ਕੀਤੀ ਹੈ, ਕੀ ਉਸਦੇ ਨਾਲ ਧਰਤੀ ਹੇਠਲੇ ਪਾਣੀ ਵਿੱਚ ਕੋਈ ਵਾਧਾ ਹੋਇਆ ਹੈ ?

ਮੰਤਰੀ : ਸਪੀਕਰ ਸਾਹਿਬ, ਜਦੋਂ ਦੀਆਂ ਇਹ ਸਕੀਮਾਂ ਚਾਲੂ ਕੀਤੀਆਂ ਹਨ, ਇਕ ਸਾਲ ਦੇ ਵਿੱਚ ਤਕਰੀਬਨ ਸਵਾ ਮੀਟਰ ਤੱਕ ਇਨ੍ਹਾਂ ਨੇ ਪਾਣੀ ਦਾ ਵਾਧਾ ਕੀਤਾ ਹੈ ।

ਕੈਪਟਨ ਬਲਬੀਰ ਸਿੰਘ ਬਾਠ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਕੀਮ ਅਧੀਨ ਪਾਣੀ ਹੋਰ ਕਿਤਨਾ ਥੱਲੇ ਜਾ ਰਿਹਾ ਹੈ ? ਮਾਨਯੋਗ ਸਪੀਕਰ ਸਾਹਿਬ, ਪਿੰਡਾਂ ਦੇ ਛੱਪੜ ਅਤੇ ਨਹਿਰਾਂ ਧਰਤੀ ਹੇਠਲੇ ਪਾਣੀ ਨੂੰ ਰੀ-ਚਾਰਜ ਕਰਨ ਲਈ ਸਰੋਤ ਹਨ । ਨਹਿਰਾਂ ਦੇ ਵਿੱਚ ਇਹ ਪਾਣੀ ਨਹੀਂ ਛੱਡ ਰਹੇ ਅਤੇ ਛੱਪੜ ਵੈਸੇ ਖ਼ਤਮ ਹੁੰਦੇ ਜਾ ਰਹੇ ਹਨ । ਕੀ ਇਸ ਮੰਤਵ ਲਈ ਕੋਈ ਹੋਰ ਪ੍ਰਬੰਧ ਕੀਤੇ ਜਾ ਰਹੇ ਹਨ ?

ਮੰਤਰੀ : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਪੁੱਛਿਆ ਹੈ, ਤਕਰੀਬਨ 4.23 ਲੀਟਰ ਪ੍ਰਤੀ ਸੈਕਿੰਡ ਪਹਿਲਾਂ ਪਾਣੀ ਥੱਲੇ ਜਾ ਰਿਹਾ ਸੀ ਅਤੇ ਹੁਣ 11.00 ਲੀਟਰ ਪ੍ਰਤੀ ਸੈਕਿੰਡ ਨੋਟ ਕੀਤਾ ਗਿਆ ਹੈ ਜਿਹੜਾ ਥੱਲੇ ਜਾ ਰਿਹਾ ਹੈ । ਛੱਪੜਾਂ ਬਾਰੇ ਇਨ੍ਹਾਂ ਨੇ ਵੱਖਰਾ ਪੁੱਛਿਆ ਹੈ । ਇਹ ਵੱਖਰਾ ਕੁਐਸਚਨ ਕਰ ਦੇਣ, ਦੱਸ ਦੇਵਾਂਗੇ ਜੀ ।

---

## ਸਟੇਟ ਵਾਰੰਟ ਆਫ਼ ਪਰੇਸੀਡੈਂਸ ਵਿਚ ਤਬਦੀਲੀ

*868. ਸਰਦਾਰ ਮਨਪ੍ਰੀਤ ਸਿੰਘ ਬਾਦਲ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਨੇ ਸਟੇਟ ਵਾਰੰਟ ਆਫ਼ ਪਰੇਸੀਡੈਂਸ ਵਿਚ ਕੋਈ ਤਬਦੀਲੀ ਕੀਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ਅਤੇ ਇਸ ਦੇ ਕਾਰਣ ਕੀ ਹਨ ?

**Minister for PWD (B&R) and Elections (Sardar Partap Singh Bajwa) :** No change in the State Warrant of Precedence has been effected by the present Government.

ਸਰਦਾਰ ਮਨਪ੍ਰੀਤ ਸਿੰਘ ਬਾਦਲ : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੰਤਰੀ ਜੀ ਨੂੰ ਦਰਖਾਸਤ ਕਰਨਾ ਚਾਹੁੰਦਾ ਹਾਂ ਕਿ ਕੀ ਉਹ ਸਟੇਟ ਵਾਰੰਟ ਆਫ਼ ਪ੍ਰੇਸੀਡੈਂਸ ਦੀ ਕਾਪੀ ਮੈਨੂੰ ਭਿਜਵਾ ਦੇਣਗੇ ਜੀ ?

ਮੰਤਰੀ : ਜ਼ਰੂਰ ਭੇਜ ਦਿੱਤੀ ਜਾਵੇਗੀ ਜੀ ।

---

## ਅੱਤਵਾਦ ਤੋਂ ਪ੍ਰਭਾਵਿਤ ਪਰਿਵਾਰ ਦੇ ਮੈਂਬਰ ਨੂੰ ਨੌਕਰੀ

*894. ਸਰਦਾਰ ਸੁਖਦਰਸ਼ਨ ਸਿੰਘ ਮਰਾੜ੍ਹ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਰਾਜ ਵਿੱਚ ਅੱਤਵਾਦ ਤੋਂ ਪ੍ਰਭਾਵਿਤ ਪਰਿਵਾਰਾਂ ਦੇ ਆਸ਼ਰਿਤਾਂ ਨੂੰ

ਸਰਕਾਰੀ ਨੌਕਰੀਆਂ ਮੁਹੱਈਆ ਕਰਨ ਲਈ ਜਾਰੀ ਕੀਤੇ ਪੱਤਰ ਨੰਬਰ 8/89/2000 ਆਰ.ਐਫ. 2/16912, ਮਿਤੀ 12 ਨਵੰਬਰ, 2001 (ਕਾਪੀ ਨੱਥੀ ਹੈ) ਦੇ ਕ੍ਰਮ ਨੰ: 2 ਤੇ ਵਰਣਿਤ ਮ੍ਰਿਤਕ ਦੇ ਪਰਿਵਾਰ ਦੇ ਮੈਂਬਰ ਨੂੰ ਨੌਕਰੀ ਮੁਹੱਈਆ ਕਰਨ ਲਈ ਰਸਮਾਂ ਮੁਕੰਮਲ ਕਰ ਲਈਆਂ ਗਈਆਂ ਹਨ; ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ ?

**Sardar Partap Singh Bajwa (Minister for PWD (B&R) and Elections) :** According to Government's policy, dependents of persons killed/100% disabled in terrorist activity/riots are considered for giving compassionate employment. The case of the concerned applicant does not belong to this category.

ਵਲੋਂ

ਡਿਪਟੀ ਕਮਿਸ਼ਨਰ,
ਮੁਕਤਸਰ ।

ਸੇਵਾ ਵਿਖੇ

ਉਪ ਮੰਡਲ ਮੈਜਿਸਟਰੇਟ,
ਮੁਕਤਸਰ/ਮਲੋਟ/ਗਿਦੜਬਾਹਾ ।

ਨੰ: 577-79/ਰਰਏ ਮਿਤੀ :-6/12/01

ਵਿਸ਼ਾ :- ਅਣਪਛਾਤੇ ਕਾਤਲਾਂ ਵਲੋਂ ਘਿਨਾਉਣੇ ਜੁਰਮਾਂ ਦੇ ਸ਼ਿਕਾਰ ਹੋਏ ਲੋਕਾਂ ਦੇ ਪਰਿਵਾਰਾਂ ਨੂੰ ਯੋਗ ਰਾਹਤ ਦੇਣ ਬਾਰੇ ।

ਹਵਾਲਾ :- ਪੱਤਰ ਮੀਮੋ ਨੰ: 8/89/2000 ਰਰ-2/16912, ਮਿਤੀ 12.11.2001 ਵੱਲੋਂ ਪੰਜਾਬ ਸਰਕਾਰ ਸਹਾਇਤਾ ਤੇ ਮੁੜ ਸਥਾਪਨ ਵਿਭਾਗ (ਆਰ.ਆਰ. ਸ਼ਾਖਾ) ਇਸ ਦਫਤਰ ਅਤੇ ਆਪ ਦੇ ਪਤੇ ਤੇ ।

ਉਪਰੋਕਤ ਵਿਸ਼ੇ ਤੇ ਇਸ ਦਫਤਰ ਵਿਖੇ ਹੇਠ ਦਰਜ ਸੂਚੀ ਅਨੁਸਾਰ ਹੁਣ ਤੱਕ ਪ੍ਰਾਪਤ ਕੇਸ/ਦਰਖਾਸਤਾਂ ਮੂਲ ਰੂਪ ਵਿਚ ਆਪ ਨੂੰ ਭੇਜ ਕੇ ਲਿਖਿਆ ਜਾਂਦਾ ਹੈ ਕਿ ਹਵਾਲਾ ਦਰਜ ਹਦਾਇਤਾਂ ਅਨੁਸਾਰ ਇਨ੍ਹਾਂ ਦਾ ਨਿਪਟਾਰਾ ਕੀਤਾ ਜਾਵ । ਜਿਥੇ ਤੱਕ ਨੌਕਰੀ ਦੇਣ ਵਾਲੇ ਕੇਸਾਂ ਦਾ ਸਬੰਧ ਹੈ ਇਨ੍ਹਾਂ ਕੇਸਾਂ ਵਿਚ ਅੱਤਵਾਦ ਤੋਂ ਪ੍ਰਭਾਵਿਤ ਕੇਸਾਂ ਵਾਂਗ ਪ੍ਰਾਰਥੀਆਂ ਤੋਂ ਪੂਰਤੀਆਂ ਕਰਵਾਈਆਂ ਜਾਣੀਆਂ ਹਨ ਇਸ ਲਈ ਸਬੰਧਤ ਪ੍ਰਾਰਥੀਆਂ ਪਾਸੋਂ ਨਿਰਧਾਰਤ ਪ੍ਰੋਫਾਰਮੇ ਵਿਚ ਦਰਖਾਸਤ, ਡਿਪਟੀ ਕਮਿਸ਼ਨਰ ਵਲੋਂ ਜਾਰੀ ਮੌਤ ਦਾ ਸਰਟੀਫਿਕੇਟ' ਮਾਲੀ ਹਾਲਤ ਸਬੰਧੀ ਵੇਰਵੇ ਸਹਿਤ ਰਿਪੋਰਟ ਅਤੇ ਦੂਸਰੇ ਦਸਤਾਵੇਜ ਜੋ ਅੱਤਵਾਦ ਤੋਂ ਪ੍ਰਭਾਵਤ ਕੇਸਾਂ ਵਿਚ ਲੋੜੀਂਦੇ ਹਨ, ਨਾਲ ਸ਼ਾਮਿਲ ਕਰਕੇ

[Minister for P.W.D. (B&R) and Elections]

ਕੇਸ ਮੁਕੰਮਲ ਕਰਨ ਉਪਰੰਤ ਇਸ ਦਫ਼ਤਰ ਨੂੰ ਭਿਜਵਾਏ ਜਾਣ ਤਾਂ ਜੋ ਅੱਗੇ ਸਰਕਾਰ ਨੂੰ ਨੌਕਰੀ ਦੇਣ ਲਈ ਇਹ ਕੇਸ ਭਿਜਵਾਏ ਜਾ ਸਕਣ ।

ਵਾ: ਡਿਪਟੀ ਕਮਿਸ਼ਨਰ,
ਮੁਕਤਸਰ ।

| ਲੜੀ ਨੰ: | ਮ੍ਰਿਤਕ ਦਾ ਨਾਮ ਪਤਾ | ਵਾਕਿਆ ਦੀ ਮਿਤੀ | ਪ੍ਰਾਰਥੀ ਦਾ ਨਾਮ |
|---|---|---|---|
| **ਉਪ ਮੰਡਲ, ਮੁਕਤਸਰ** | | | |
| 1. | ਨਰੇਸ਼ ਕੁਮਾਰ ਪੁੱਤਰ ਰੋਸ਼ਨ ਲਾਲ ਵਾਸੀ ਬਠਿੰਡਾ ਰੋਡ, ਮੁਕਤਸਰ । | 5.2.1998 | ਰੋਸ਼ਨ ਲਾਲ ਪੁੱਤਰ ਜਗਨ ਨਾਥ ਵਾਸੀ ਬਠਿੰਡਾ ਰੋਡ, ਮੁਕਤਸਰ । |
| 2. | ਅੰਮ੍ਰਿਤ ਪਾਲ ਸਿੰਘ ਪੁੱਤਰ ਗੁਰਤੇਜ ਸਿੰਘ ਵਾਸੀ ਉਦੇਕਰਨ । | 10.5.1999 | ਗੁਰਤੇਜ ਸਿੰਘ ਪੁੱਤਰ ਨਿਰੰਜਨ ਸਿੰਘ ਵਾਸੀ ਉਦੇਕਰਨ, ਤਹਿ. ਮੁਕਤਸਰ । |
| **ਉਪ ਮੰਡਲ ਮਲੋਟ** | | | |
| 3. | ਵਰਜਿੰਦਰ ਸਿੰਘ ਵਾਸੀ ਕਿੱਲਿਆਂ ਵਾਲੀ | 7.9.2000 | ਗੁਰਮੀਤ ਕੌਰ ਵਿਧਵਾ ਵਰਜਿੰਦਰ ਸਿੰਘ ਵਾਸੀ ਮੰਡੀ ਕਿੱਲਿਆਂ ਵਾਲੀ । |
| 4. | ਕਰਨੈਲ ਸਿੰਘ ਪੁੱਤਰ ਖੇਤਾ ਸਿੰਘ ਵਾਸੀ ਮਲੋਟ । | 22.9.2000 | ਛਿੰਦਰਪਾਲ ਸਿੰਘ ਪੁੱਤਰ ਕਰਨੈਲ ਸਿੰਘ ਵਾਸੀ ਮਲੋਟ । |
| 5. | ਰੁਪਿੰਦਰ ਪਾਲ ਸਿੰਘ ਪੁੱਤਰ ਕਰਨੈਲ ਸਿੰਘ ਵਾਸੀ ਮਲੋਟ । | 22.9.2000 | ਮਨਜੀਤ ਕੌਰ ਵਿਧਵਾ ਰੁਪਿੰਦਰ ਪਾਲ ਸਿੰਘ ਵਾਸੀ ਮਲੋਟ । |
| 6. | ਮਨਜੀਤ ਕੌਰ ਪਤਨੀ ਸੁਖਦੇਵ ਸਿੰਘ ਵਾਸੀ ਮਲੋਟ । | 22.9.2000 | ਗੁਰਵਿੰਦਰ ਸਿੰਘ ਪੁੱਤਰ ਸੁਖਦੇਵ ਸਿੰਘ ਵਾਸੀ ਮਲੋਟ । |
| 7. | ਮਦਨ ਲਾਲ ਵਾਸੀ ਵੜਿੰਗ ਖੇੜਾ । | 23.2.2001 | ਨਿਰਮਲਾ ਦੇਵੀ ਵਿਧਵਾ ਮਦਨ ਲਾਲ, ਵਾ: ਢਾਬਾ ਤਹਿਸੀਲ ਸੰਘਰੀਆ । |

**ਸਰਦਾਰ ਸੁਖਦਰਸ਼ਨ ਸਿੰਘ ਮਰਾੜ੍ਹ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡਿਪਟੀ ਕਮਿਸ਼ਨਰ ਸਾਹਿਬ ਨੇ ਕੇਸ ਸਰਕਾਰ ਨੂੰ ਭੇਜਿਆ ਹੋਇਆ ਹੈ। ਉਸਦੀ ਕਾਪੀ, ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਵੀ ਭੇਜ ਦਿਆਂਗਾ। ਜਦ ਇਹ ਲੈਟਰ ਭੇਜਿਆ ਗਿਆ ਹੈ ਅਤੇ ਸਾਰੀਆਂ ਫਾਰਮੈਲਟੀਜ਼ ਪੂਰੀਆਂ ਹਨ, ਫਿਰ ਇਸ ਦਾ ਪ੍ਰੋਸੈੱਸ ਮੁਕੰਮਲ ਕਿਉਂ ਨਹੀਂ ਕੀਤਾ ਜਾ ਰਿਹਾ ? ਮਹਿਕਮਾ ਇਸ ਬਾਰੇ ਕਿਉਂ ਨਹੀਂ ਕੁਝ ਕਰ ਰਿਹਾ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ, ਇਹ ਉਸ ਆਦਮੀ ਨਾਲ ਕਨਸਰਨਡ ਹੈ ਜਿਸ ਨੂੰ ਕਾਲੇ ਕੱਛੇ ਗਿਰੋਹ ਨੇ ਮਾਰ ਦਿੱਤਾ ਸੀ ਔਰ ਸਾਡੀ ਪਾਲਿਸੀ ਵਿਚ ਇਹ ਕੇਸ ਕਵਰ ਨਹੀਂ ਹੁੰਦਾ ਜਿਸ ਕਰਕੇ ਇਹ ਰਿਜੈਕਟ ਕਰ ਦਿੱਤਾ ਗਿਆ ਹੈ।

**MR. SPEAKER** : Question Hour is over. The remaining Question, one only, shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWER TO STARRED QUESTION LAID ON THE TABLE OF THE HOUSE UNDER RULE 38

### ਜ਼ਿਲ੍ਹਾ ਗੁਰਦਾਸਪੁਰ ਵਿਚ ਸਠਿਆਲੀ ਅਤੇ ਰਿਆਰਕੀ ਮਾਈਨਰਜ਼ ਨੂੰ ਪੱਕਾ ਕਰਨਾ

*914. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਵਿਚ ਸਠਿਆਲੀ ਅਤੇ ਰਿਆਰਕੀ ਮਾਈਨਰਜ਼ ਨੂੰ ਪੱਕਾ ਕਰਨ ਦਾ ਕੰਮ ਮੁਕੰਮਲ ਹੋ ਗਿਆ ਹੈ; ਜੇਕਰ ਅਜਿਹਾ ਹੋਵੇ, ਇਨ੍ਹਾਂ ਮਾਈਨਰਜ਼ ਦੀ ਟੇਲ ਤੇ ਪਾਣੀ ਨਾ ਪੁੱਜਣ ਦੇ ਕਾਰਣ ਕੀ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : ਜ਼ਿਲ੍ਹਾ ਗੁਰਦਾਸਪੁਰ ਵਿਚ ਸਠਿਆਲੀ ਹੈੱਡ ਤੋਂ ਸਠਿਆਲੀ ਰਾਜਬਾਹ ਨਿਕਲਦਾ ਹੈ। ਇਸ ਵਿਚੋਂ ਸਠਿਆਲੀ ਮਾਈਨਰ ਨਾਂ ਦਾ ਕੋਈ ਸੂਆ ਨਹੀਂ ਨਿਕਲਦਾ ਹੈ। ਇਸ ਰਾਜਬਾਹੇ ਨੂੰ ਪੱਕੇ ਕਰਨ ਦਾ ਕੋਈ ਕੰਮ ਨਹੀਂ ਹੋਇਆ ਹੈ।

ਰਿਆਰਕੀ ਰਾਜਬਾਹ ਸਿਸਟਮ ਪੱਕਾ ਹੋ ਚੁੱਕਾ ਹੈ ਅਤੇ ਇਸ ਦੀਆਂ ਟੇਲਾਂ ਤੇ ਪਾਣੀ ਪਹੁੰਚ ਰਿਹਾ ਹੈ ਜੀ।

---

## MATTERS RAISED DURING ZERO HOUR

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਅਜ਼ੀਮ ਸਦਨ ਦਾ ਧਿਆਨ ਇੱਕ ਅਹਿਮ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਰੀਗੇਸ਼ਨ ਡਿਪਾਰਟਮੈਂਟ ਨੇ ਪੰਜਾਬ ਵਿੱਚ ਜਿੰਨੀਆਂ ਵੀ ਲਿਫਟ ਇਰੀਗੇਸ਼ਨ ਸਕੀਮਾਂ ਸਨ, ਉਹ ਬਿਨਾਂ ਕਾਰਨ ਦੇ ਪਿਛਲੇ ਹਫਤੇ ਤੋਂ ਬੰਦ ਕਰ ਦਿੱਤੀਆਂ ਹਨ। ਸਪੀਕਰ ਸਾਹਿਬ, ਝੋਨੇ ਦੀ ਕਾਸ਼ਤ ਹੋ ਰਹੀ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਲਿਫਟ ਇਰੀਗੇਸ਼ਨ ਸਿਸਟਮ ਵਿੱਚ ਬੈਨੀਫਿਸ਼ਰੀਜ਼ ਨੇ ਦੁੱਗਣਾ ਮਾਮਲਾ ਭਰ ਰੱਖਿਆ ਹੈ ਅਤੇ ਉਹ ਲੀਗਲੀ ਬੰਦ ਨਹੀਂ ਕਰ ਸਕਦੇ। ਲੰਬੀ, ਮੁਕਤਸਰ ਅਤੇ ਫਰੀਦਕੋਟ ਵਿਖੇ ਲਿਫਟ ਇਰੀਗੇਸ਼ਨ ਸਿਸਟਮ ਬੰਦ ਕੀਤਾ ਹੋਇਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੰਦ ਕਿਉਂ ਕੀਤਾ ਹੈ ? ਕਦੋਂ ਬੰਦ ਕੀਤਾ ਹੈ ? ਕਿਸ ਵਜ੍ਹਾ ਕਰਕੇ ਬੰਦ ਕੀਤਾ ਹੈ ਤੇ ਇਸ ਨੂੰ ਕਦੋਂ ਖੋਲ੍ਹ ਦਿੱਤਾ ਜਾਵੇਗਾ ਕਿਉਂਕਿ ਲੀਗਲੀ ਇਹ ਬੰਦ ਨਹੀਂ ਕਰ ਸਕਦੇ ?

**ਕੈਪਟਨ ਬਲਬੀਰ ਸਿੰਘ ਬਾਠ** : ਮਾਨਯੋਗ ਸਪੀਕਰ ਸਾਹਿਬ, ਮੈਂ ਬੜੇ ਅਹਿਮ ਮਸਲੇ ਤੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਬਟਾਲਾ ਸ਼ਹਿਰ ਇੱਕ ਹੰਸਾਲੀ ਤੇ ਵਸਿਆ ਹੈ ਜਿੱਥੇ......।

**ਮਾਨਯੋਗ ਸਪੀਕਰ** : ਤੁਸੀਂ ਇਸ ਬਾਰੇ ਕਾਲ ਅਟੈਂਨਸ਼ਨ ਦਿੱਤੀ ਸੀ ਅਤੇ ਉਹ ਐਡਮਿਟ ਕਰ ਲਈ ਹੈ।

**ਸਰਦਾਰ ਰਣਦੀਪ ਸਿੰਘ (ਨਾਭਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਦਨ ਦਾ ਧਿਆਨ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਮੈਂ ਇਸ ਬਾਰੇ ਕਾਲ ਅਟੈਨਸ਼ਨ ਵੀ ਮੂਵ ਕੀਤੀ ਸੀ ਅਤੇ ਉਹ ਤੁਸੀਂ ਰਿਜੈਕਟ ਕਰ ਦਿੱਤੀ ਹੈ। ਇਸ ਬਾਰੇ ਦੋ ਸਟਾਰਡ ਕੁਐਸਚਨ ਵੀ ਦਿੱਤੇ ਗਏ ਸਨ। ਪਹਿਲਾਂ ਕੁਐਸਚਨ ਨੰ: 867 ਸੀ ਜੋ ਸ੍ਰੀ ਜੁਗਲ ਕਿਸ਼ੋਰ ਜੀ ਵੱਲੋਂ ਲੱਗਿਆ ਸੀ ਤੇ ਦੂਜਾ 120 ਜੋ ਕਿ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਵੱਲੋਂ ਲੱਗਿਆ ਸੀ। ਇਹ ਮਾਮਲਾ ਪਬਲਿਕ ਹੈਲਥ ਮਹਿਕਮੇ ਵਿਚ ਫੰਡਜ਼ ਦੀ ਮਿਸ-ਯੂਟੇਲਾਈਜ਼ੇਸ਼ਨ ਨਾਲ ਸਬੰਧਤ ਹੈ। ਵਿਜੀਲੈਂਸ ਵਿਭਾਗ ਨੇ ਇਸ ਬਾਰੇ ਚਾਰਜਸ਼ੀਟ ਵੀ ਫਾਈਲ ਕੀਤੀ ਹੈ। ਅਖਬਾਰਾਂ ਵਿੱਚ ਵੀ ਇਸ ਬਾਰੇ ਕਾਫੀ ਆ ਰਿਹਾ ਹੈ। ਮੇਰੇ ਕੋਲ ਅਖਬਾਰ ਵੀ ਹੈ।

**ਮਾਨਯੋਗ ਸਪੀਕਰ** : ਤੁਸੀਂ ਅਖਬਾਰ ਵਜ਼ੀਰ ਸਾਹਿਬ ਨੂੰ ਦੇ ਦਿਓ।

**ਸਰਦਾਰ ਰਣਦੀਪ ਸਿੰਘ (ਨਾਭਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹੀ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਸ ਬਾਰੇ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਵੇਗੀ ਜਾਂ ਨਹੀਂ ?

**ਸਰਦਾਰ ਸਾਧੂ ਸਿੰਘ (ਰਾਜੇਆਣਾ)** : ਮਾਨਯੋਗ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

ਮਾਨਯੋਗ ਸਪੀਕਰ : ਤੁਹਾਨੂੰ ਕੱਲ੍ਹ ਸਮਾਂ ਦੇ ਦਿਆਂਗੇ ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਸਪੀਕਰ ਸਾਹਿਬ, ਇਹ ਪਹਿਲੀ ਵਾਰੀ ਬੋਲਣ ਲੱਗੇ ਹਨ । ਇਨ੍ਹਾਂ ਨੂੰ ਸਮਾਂ ਦਿਓ ।

ਮਾਨਯੋਗ ਸਪੀਕਰ : ਇਨ੍ਹਾਂ ਨੂੰ ਕੱਲ੍ਹ ਟਾਈਮ ਦੇ ਦਿਆਂਗੇ ।

Next item : General Discussion on Budget Estimates for the year 2004-2005.

---

## GENERAL DISCUSSION ON THE BUDGET ESTIMATES FOR THE YEAR 2004-2005.

ਕੈਪਟਨ ਕੰਵਲਜੀਤ ਸਿੰਘ (ਬਨੂੜ) : ਸਪੀਕਰ ਸਾਹਿਬ, ਪੰਜਾਬ ਦਾ 2004-05 ਦਾ ਬਜਟ 21 ਜੂਨ ਨੂੰ ਵਿੱਤ ਮੰਤਰੀ ਜੀ ਵੱਲੋਂ ਪੇਸ਼ ਕੀਤਾ ਗਿਆ ਔਰ ਮੈਂ ਇਸ ਤੇ ਬੋਲਣ ਵਾਸਤੇ ਖੜ੍ਹਾ ਹੋਇਆ ਹਾਂ । ਇਸ ਤੋਂ ਪਹਿਲਾਂ ਕਿ ਮੈਂ ਆਪਣੀ ਗੱਲ ਆਖਾਂ, ਸਪੀਕਰ ਸਾਹਿਬ, ਇਸ ਬਜਟ ਬਾਰੇ ਵੱਖ ਵੱਖ ਅਖਬਾਰਾਂ ਵੱਲੋਂ ਟਿੱਪਣੀਆਂ ਛਪੀਆਂ ਹਨ ਜਿਨ੍ਹਾਂ ਦਾ ਜ਼ਿਕਰ ਮੈਂ ਇਸ ਸਦਨ ਵਿੱਚ ਕਰਨਾ ਚਾਹਾਂਗਾ । ਪੰਜਾਬ ਦਾ ਪ੍ਰਮੁੱਖ ਅੰਗਰੇਜ਼ੀ ਅਖਬਾਰ 'ਟ੍ਰਿਬਿਊਨ' ਨੇ ਅੱਜ ਆਪਣੇ ਐਡੀਟੋਰੀਅਲ ਵਿੱਚ ਲਿਖਿਆ ਹੈ : "A non-Budget", Result of non-governance in Punjab : Once an epitome of progress, Punjab today is an example of bad financial management......Such an unenthusiastic exercise in budget is rarely seen. It appears the government has fudged revenue and expenditure figures to make them less scary.

ਇਹ ਤਾਂ, ਸਪੀਕਰ ਸਾਹਿਬ, 'ਟ੍ਰਿਬਿਊਨ' ਵਾਲੇ ਲਿਖਦੇ ਹਨ । ਇਸੇ ਤਰ੍ਹਾਂ ਪੰਜਾਬ ਦੇ ਪ੍ਰਮੁੱਖ ਅਖਬਾਰ 'ਅਜੀਤ' ਨੇ ਵੀ ਅੱਜ ਦੇ ਐਡੀਟੋਰੀਅਲ ਵਿੱਚ ਲਿਖਿਆ ਹੈ । ਇਹ ਵੀ ਮੈਂ ਪੜ੍ਹ ਕੇ ਸੁਣਾਉਣਾ ਚਾਹਾਂਗਾ । ਇਸ ਦੇ ਵਿੱਚ ਸਰਦਾਰ ਬਰਜਿੰਦਰ ਸਿੰਘ ਹਮਦਰਦ ਨੇ ਆਪਣੇ ਕਾਲਮ ਵਿੱਚ ਲਿਖਿਆ ਹੈ "ਨਿਰਾਸ਼ਾਜਨਕ ਤਸਵੀਰ", ਪੰਜਾਬ ਦੇ ਖਜ਼ਾਨਾ ਮੰਤਰੀ ਸਰਦਾਰ ਲਾਲ ਸਿੰਘ ਵੱਲੋਂ ਪੰਜਾਬ ਦੀ ਬਿਜਲਈ ਗੱਡੀ ਨੂੰ ਗੱਡੇ ਦੀ ਰਫਤਾਰ ਨਾਲ ਰੇੜ੍ਹਨ ਦੀ ਗੱਲ ਕੀਤੀ ਗਈ ਹੈ । ਔਰ ਅੱਗੇ ਜਾ ਕੇ ਲਿਖਦੇ ਹਨ, "ਇਸ ਵਾਰ ਦੇ ਬਜਟ ਨੇ ਨਾ ਸਿਰਫ ਵੱਡੀ ਹੱਦ ਤੱਕ ਨਿਰਾਸ਼ ਹੀ ਕੀਤਾ ਹੈ, ਸਗੋਂ ਪੰਜਾਬ ਦੇ ਮਾੜੇ ਭਵਿੱਖ ਦੀ ਤਸਵੀਰ ਵੀ ਲੋਕਾਂ ਸਾਹਮਣੇ ਪੇਸ਼ ਕਰ ਦਿੱਤੀ ਹੈ । ਅਜਿਹੀ ਨਿਰਾਸ਼ਾਜਨਕ ਸਥਿਤੀ ਤੋਂ ਸੂਬੇ ਨੂੰ ਹਰ ਹੀਲੇ ਨਿਕਲਣ ਲਈ ਵਿਕਾਸਮੁਖੀ ਹੰਭਲੇ ਮਾਰਨ ਦੀ ਲੋੜ ਹੈ ।"

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਅੱਜ ਅਖਬਾਰ ਵਿੱਚ ਖਬਰ ਛਪੀ ਹੈ । ਉਸ ਦਾ ਹੈਡਿੰਗ ਹੈ—"ਪੰਜਾਬ ਦੇ 'ਫੋਕੇ' ਬਜਟ ਕਾਰਨ ਕਿਸਾਨਾਂ ਵਿੱਚ ਰੋਸ, ਪੰਜਾਬ

[ਕੈਪਟਨ ਕੰਵਲਜੀਤ ਸਿੰਘ]

ਕਿਸਾਨ ਸਭਾ ਵੱਲੋਂ ਮਟਕਾ ਚੌਕ ਤੇ ਧਰਨਾ ਅੱਜ।" ਮੈਂ ਅੱਜ ਇਥੇ ਬੋਲ ਰਿਹਾ ਹਾਂ। ਆਪਾਂ ਬਜਟ ਤੇ ਬਹਿਸ ਸ਼ੁਰੂ ਕਰ ਰਹੇ ਹਾਂ ਲੇਕਿਨ ਪੰਜਾਬ ਦੇ ਕਿਸਾਨ ਚੰਡੀਗੜ੍ਹ ਦੀਆਂ ਸੜਕਾਂ ਦੇ ਉਪਰ ਰੁਲ ਰਹੇ ਹਨ। ਉਹ ਅੱਜ ਕਿਉਂ ਰੁਲ ਰਹੇ ਹਨ ਕਿਉਂਕਿ ਇਸ ਬਜਟ ਦੇ ਵਿੱਚ ਇਸ ਸਰਕਾਰ ਵੱਲੋਂ ਕਿਸਾਨਾਂ ਨੂੰ ਪੂਰੀ ਤਰ੍ਹਾਂ ਕੁਚਲਣ ਦੀ ਕੋਸ਼ਿਸ਼ ਕੀਤੀ ਗਈ ਹੈ। ਅੱਗੇ ਲਿਖਿਆ ਹੈ—"ਪੰਜਾਬ ਕਿਸਾਨ ਸਭਾ ਵੱਲੋਂ ਕੱਲ੍ਹ 23 ਜੂਨ ਨੂੰ ਹਜ਼ਾਰਾਂ ਕਿਸਾਨਾਂ ਦਾ ਮਟਕਾ ਚੌਕ ਤੇ ਚੰਡੀਗੜ੍ਹ ਵਿੱਚ ਕਿਸਾਨਾਂ ਵੱਲੋਂ ਰਾਜ ਪੱਧਰ ਦਾ ਧਰਨਾ ਮਾਰ ਕੇ ਕਿਸਾਨਾਂ ਦੀਆਂ ਲਟਕਦੀਆਂ ਮੰਗਾਂ ਅਤੇ ਇਨ੍ਹਾਂ ਸਬੰਧੀ ਖਜ਼ਾਨਾ ਮੰਤਰੀ ਵੱਲੋਂ ਆਪਣੇ ਬਜਟ ਵਿੱਚ ਪੂਰਨ ਤੌਰ ਤੇ ਨਜ਼ਰਅੰਦਾਜ਼ ਕਰਨ ਦੇ ਵਿਰੁੱਧ ਕਿਸਾਨ ਅੱਜ ਸੜਕਾਂ ਤੇ ਰੁਲਦੇ ਹਨ। ਇਸੇ ਤਰ੍ਹਾਂ, ਸਪੀਕਰ ਸਾਹਿਬ, ਕੱਲ੍ਹ ਵੀ ਅਖਬਾਰ ਵਿੱਚ ਪੰਜਾਬ ਦੇ ਮੁਲਾਜ਼ਮ ਵਰਗ ਵੱਲੋਂ ਸਮੁੱਚੇ ਪੰਜਾਬ ਵਿੱਚ ਪੰਜਾਬ ਪੱਧਰ ਦੇ ਉਪਰ ਇਸ ਬਜਟ ਦੇ ਵਿਰੁੱਧ ਰੋਸ ਮੁਜ਼ਾਹਰੇ ਅਤੇ ਧਰਨੇ ਮਾਰਨੇ, ਇਸ ਬਾਰੇ ਵੀ ਖਬਰਾਂ ਛਪੀਆਂ ਹਨ। ਸਪੀਕਰ ਸਾਹਿਬ, ਜਿਸ ਦਿਨ ਦੀ ਇਸ ਸਰਕਾਰ ਨੇ ਜ਼ਿੰਮੇਵਾਰੀ ਸੰਭਾਲੀ ਹੈ, ਉਸ ਦਿਨ ਤੋਂ ਵਿਕਾਸ ਬੰਦ ਹੈ। ਇਸੇ ਤਰ੍ਹਾਂ ਉਸ ਦਿਨ ਤੋਂ ਰੁਜ਼ਗਾਰ ਵੀ ਬੰਦ ਹੈ। ਇਸੇ ਤਰ੍ਹਾਂ ਪੰਜਾਬ ਦੇ ਕਾਰਖਾਨੇ ਵੀ ਬੰਦ ਹਨ। ਉਸੇ ਦਿਨ ਤੋਂ ਪੰਜਾਬ ਦੀ ਸਰਕਾਰ ਬੰਦ ਹੈ ਔਰ ਮੈਂ ਇਹ ਵੀ ਕਹਾਂਗਾ, ਸਪੀਕਰ ਸਾਹਿਬ, ਕਿ ਉਸੇ ਦਿਨ ਤੋਂ ਜਿਹੜੇ ਸਰਕਾਰ ਨੇ ਚੋਣਾਂ ਦੇ ਦੌਰਾਨ ਵਾਅਦੇ ਕੀਤੇ ਸਨ, ਉਨ੍ਹਾਂ ਤੇ ਅਮਲ ਵੀ ਬੰਦ ਹੈ। ਮੈਂ ਕਹਾਂਗਾ ਕਿ ਜਿਸ ਦਿਨ ਤੋਂ ਇਨ੍ਹਾਂ ਨੇ ਸਰਕਾਰ ਸੰਭਾਲੀ ਹੈ, ਉਸੇ ਦਿਨ ਤੋਂ ਖਜ਼ਾਨੇ ਵੀ ਖਾਲੀ ਪਏ ਹਨ। ਤੁਸੀਂ ਸੁਣਿਆ ਹੈ, ਜਿਸ ਦਿਨ ਤੋਂ ਸਦਨ ਚੱਲ ਰਿਹਾ ਹੈ, ਵੱਖ-ਵੱਖ ਮੰਤਰੀਆਂ ਨੇ ਸਵਾਲਾਂ ਦੇ ਜਵਾਬ ਦੇਣ ਦੌਰਾਨ ਇੱਕੋ ਹੀ ਗੱਲ ਆਖੀ ਹੈ, ਸਾਰਿਆਂ ਨੇ ਇੱਕੋ ਹੀ ਗੱਲ ਆਖੀ ਹੈ ਕਿ ਵਿੱਤ ਮੰਤਰੀ ਜੀ ਪੈਸੇ ਦੇ ਦੇਣਗੇ ਤਾਂ ਕੰਮ ਕਰ ਦੇਵਾਂਗੇ ਅਤੇ ਨਹੀਂ ਤਾਂ ਕੰਮ ਠੱਪ। ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਤਿੰਨ ਸਾਲ ਬਾਅਦ ਵੀ ਖਜ਼ਾਨਾ ਖਾਲੀ ਹੈ। ਹੁਣੇ ਹੁਣੇ ਸਾਡੇ ਸਿੱਖਿਆ ਮੰਤਰੀ ਜੀ ਨੇ ਆਖਿਆ ਹੈ ਕਿ ਬੱਚਿਆਂ ਨੂੰ ਪੜ੍ਹਾਉਣ ਵਾਸਤੇ, ਬੱਚਿਆਂ ਨੂੰ ਵਿੱਦਿਆ ਦੇਣ ਵਾਸਤੇ ਸਕੂਲਾਂ ਵਿੱਚ ਆਸਾਮੀਆਂ ਖਾਲੀ ਰਹਿਣਗੀਆਂ। ਬੱਚਿਆਂ ਦੀ ਪੜ੍ਹਾਈ ਨਹੀਂ ਹੋਵੇਗੀ ਕਿਉਂਕਿ ਸਾਡੇ ਕੋਲ ਮਾਸਟਰਾਂ ਨੂੰ, ਟੀਚਰਾਂ ਨੂੰ ਤਨਖਾਹ ਦੇਣ ਵਾਸਤੇ ਖਜ਼ਾਨੇ ਵਿੱਚ ਪੈਸਾ ਨਹੀਂ ਹੈ, ਤਨਖਾਹਾਂ ਨਹੀਂ ਦਿੱਤੀਆਂ ਜਾ ਸਕਦੀਆਂ। ਲੇਕਿਨ, ਸਪੀਕਰ ਸਾਹਿਬ, ਮੈਂ ਇੱਕ ਗੱਲ ਆਖਾਂਗਾ ਕਿ ਜਿਸ ਦਿਨ ਬਜਟ ਪੇਸ਼ ਕੀਤਾ ਗਿਆ, 21 ਤਰੀਕ ਨੂੰ ਤਾਂ ਬਜਟ ਪੇਸ਼ ਕਰਨ ਤੋਂ ਬਾਅਦ ਮੈਂ ਖੜ੍ਹਾ ਹੋ ਕੇ ਸਵਾਲ ਕੀਤਾ ਸੀ ਜਿਸ ਦਾ ਜਵਾਬ ਆਪ ਨੇ ਲੈ ਕੇ ਨਹੀਂ ਦਿੱਤਾ। ਮੈਂ ਵਿੱਤ ਮੰਤਰੀ ਜੀ ਨੂੰ ਪੁੱਛਿਆ ਸੀ ਕਿ where is the budget. ਮੰਤਰੀ ਜੀ ਨੇ ਜਵਾਬ ਨਹੀਂ ਦਿੱਤਾ। ਇਨ੍ਹਾਂ ਨੇ ਸਦਨ ਵਿੱਚੋਂ ਬਾਹਰ ਜਾਣਾ ਬਿਹਤਰ ਸਮਝਿਆ ਕਿਉਂਕਿ ਇਨ੍ਹਾਂ ਨੇ ਬਜਟ ਪੇਸ਼ ਨਹੀਂ ਕਰਿਆ। ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਇੱਕ ਐਸੇ (essay) ਲਿਖ ਛੱਡਿਆ ਹੈ ਜਿਸ ਦਾ ਨਾ ਕੋਈ ਅੱਗਾ ਤੇ ਨਾ ਕੋਈ ਪਿੱਛਾ ਹੈ। ਇਸ ਲਈ, ਸਰਦਾਰ ਬਰਜਿੰਦਰ ਸਿੰਘ ਨੇ ਠੀਕ ਲਿਖਿਆ ਹੈ ਕਿ ਪੰਜਾਬ ਦੀ ਬਿਜਲਈ ਗੱਡੀ ਨੂੰ ਗੱਡੇ ਦੀ ਰਫਤਾਰ ਨਾਲ ਬੰਨ੍ਹ ਕੇ ਰੱਖ ਦਿੱਤਾ ਹੈ। ਹੁਣ, ਮੈਂ ਇਨ੍ਹਾਂ ਗੱਲਾਂ ਤੋਂ

ਅੱਗੇ ਜਾਂਦਾ ਹੋਇਆ ਕਹਾਂਗਾ ਕਿ ਦੋ ਸਾਲ ਹੋ ਗਏ ਹਨ, ਇਨ੍ਹਾਂ ਦੀ ਸਰਕਾਰ ਦੋ ਸਾਲ ਦੇ ਵਿੱਚ ਆਪਣੀ ਜ਼ਿੰਮੇਵਾਰੀ ਨਿਭਾਉਣ ਤੋਂ ਪੂਰੀ ਤਰ੍ਹਾਂ ਨੱਠ ਰਹੀ ਹੈ। ਇਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਨਿਭਾਉਣ ਵਾਸਤੇ ਕੋਈ ਯਤਨ ਨਹੀਂ ਕੀਤਾ। ਇਹ ਤਾਂ ਇਕੋ ਹੀ ਗੱਲ ਆਖਦੇ ਰਹੇ ਹਨ ਔਰ ਉਹ ਗੱਲ ਇਸ ਸਦਨ ਦੇ ਵਿੱਚ ਵੀ ਔਰ ਬਾਹਰ ਵੀ ਆਖਦੇ ਰਹੇ ਹਨ ਕਿ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਖਜ਼ਾਨਾ ਖਾਲੀ ਕਰ ਗਈ ਹੈ, ਸਰਦਾਰ ਬਾਦਲ ਦੀ ਸਰਕਾਰ ਖਜ਼ਾਨਾ ਖਾਲੀ ਕਰ ਗਈ ਹੈ। ਸਪੀਕਰ ਸਾਹਿਬ, ਇਨ੍ਹਾਂ ਦੀਆਂ ਇਹ ਗੱਲਾਂ ਦੋ ਸਾਲ ਤਾਂ ਸੁਣਦੇ ਰਹੇ ਲੇਕਿਨ ਹੁਣ ਵਿੱਤ ਮੰਤਰੀ ਜੀ ਨੇ ਆਪਣਾ ਤੀਸਰਾ ਬਜਟ ਪੇਸ਼ ਕੀਤਾ ਹੈ। ਇਸ ਦੇ ਵਿੱਚ ਸਾਨੂੰ ਉਮੀਦ ਸੀ ਕਿ ਇਹ ਆਪਣੀਆਂ ਪ੍ਰਾਪਤੀਆਂ ਦਾ ਵੇਰਵਾ ਦੱਸਣਗੇ। ਸਾਨੂੰ ਇਹ ਵੀ ਉਮੀਦ ਸੀ ਕਿ ਇਹ ਦੱਸਣਗੇ ਕਿ ਦੋ ਸਾਲ ਤੋਂ ਕੀ ਇਨ੍ਹਾਂ ਨੇ ਆਪਣਾ ਖਜ਼ਾਨਾ ਭਰ ਲਿਆ ਹੈ। ਲੇਕਿਨ ਬੜਾ ਅਫਸੋਸਨਾਕ ਔਰ ਨਿਰਾਸ਼ਾਜਨਕ ਬਜਟ ਹੈ ਔਰ ਮੈਂ ਤਾਂ ਇਹ ਵੀ ਕਹਾਂਗਾ ਕਿ ਇਹ ਬਜਟ ਪੰਜਾਬ ਨੂੰ ਤਬਾਹੀ ਵੱਲ ਲਿਜਾਣ ਵਾਲਾ ਹੈ। ਇਨ੍ਹਾਂ ਦੇ ਵੱਲੋਂ ਮੁੱਖ ਰੂਪ ਦੇ ਵਿੱਚ ਬੜੇ ਵੱਡੇ ਵੱਡੇ ਡਾਕੂਮੈਂਟ ਇੱਥੇ ਰੱਖੇ ਗਏ ਹਨ। ਉਨ੍ਹਾਂ ਤੋਂ ਇਹੀ ਸਿੱਟਾ ਨਿਕਲਦਾ ਹੈ ਕਿ ਸਰਕਾਰ ਦਾ ਖਜ਼ਾਨਾ ਖਾਲੀ ਹੈ। ਇਸ ਲਈ ਖਾਲੀ ਖਜ਼ਾਨੇ ਨੂੰ ਭਰਨ ਦੇ ਬਾਰੇ ਇਨ੍ਹਾਂ ਨੇ ਇਸ ਬਜਟ ਵਿੱਚ ਕੋਈ ਤਜਵੀਜ਼ ਪੇਸ਼ ਨਹੀਂ ਕੀਤੀ। ਅੱਜ ਤੀਸਰੇ ਸਾਲ ਜਦੋਂ ਬਜਟ ਪੇਸ਼ ਕਰਿਆ ਹੈ, ਉਹ ਦੇ ਵਿੱਚ ਇਹ ਦੱਸਦੇ ਕਿ ਆਉਣ ਵਾਲੇ ਸਮੇਂ ਦੇ ਵਿੱਚ ਪੰਜਾਬ ਦੇ ਖਜ਼ਾਨੇ ਤੇ ਪੰਜਾਬ ਦੀ ਆਰਥਿਕਤਾ ਨੂੰ ਠੀਕ ਕਰਨ ਲਈ ਇਨ੍ਹਾਂ ਨੇ ਕੀ ਯਤਨ ਕੀਤੇ ਹਨ, ਪਰ ਇਸ ਗੱਲ ਦਾ ਇਸ ਬਜਟ ਵਿੱਚ ਕੋਈ ਵੀ ਜ਼ਿਕਰ ਨਹੀਂ ਹੈ। ਇਹ ਦੱਸਦੇ ਕਿ ਪੰਜਾਬ ਦੇ ਵੱਖ ਵੱਖ ਖੇਤਰਾਂ ਨੂੰ ਅਸੀਂ ਵਿਕਾਸਸ਼ੀਲ ਬਣਾਉਣ ਵਾਸਤੇ ਇਹ ਯਤਨ ਕਰਾਂਗੇ ਪ੍ਰੰਤੂ ਇਸ ਦਾ ਇਸ ਬਜਟ ਵਿਚ ਕੋਈ ਜ਼ਿਕਰ ਨਹੀਂ ਹੈ। ਇਨ੍ਹਾਂ ਨੇ ਇਕੋ ਹੀ ਕਿਹਾ ਹੈ ਕਿ ਇਹ ਫਲਾਣਾ ਘਾਟਾ ਹੈ, ਇਹ ਫਲਾਣਾ ਘਾਟਾ ਹੈ। ਮੈਂ ਕਹਾਂਗਾ ਕਿ ਇਹ ਬਜਟ ਨਿਰਾਸ਼ਾਜਨਕ, ਦਿਸ਼ਾਹੀਣ ਔਰ ਪੰਜਾਬ ਨੂੰ ਹਨ੍ਹੇਰੇ ਵੱਲ ਧੱਕਣ ਵਾਲਾ ਬਜਟ ਹੈ।

ਮੈਂ ਇਹ ਗੱਲ ਕਹਿਣ ਤੋਂ ਵੀ ਗੁਰੇਜ਼ ਨਹੀਂ ਕਰਾਂਗਾ ਕਿ ਅੱਜ ਪੰਜਾਬ ਦੀ ਸਰਕਾਰ ਪੰਜਾਬ ਨੂੰ ਤਬਾਹੀ ਦੇ ਰਸਤੇ ਤੇ ਤੋਰ ਰਹੀ ਹੈ। ਇਨ੍ਹਾਂ ਦੀ ਕਾਰਗੁਜ਼ਾਰੀ ਵੇਖ ਕੇ, ਇਨ੍ਹਾਂ ਦੇ ਬਜਟ ਨੂੰ ਵੇਖ ਕੇ ਮੇਰੇ ਅੰਦਰ ਤਿੰਨ ਜਜ਼ਬਾਤ ਪੈਦਾ ਹੁੰਦੇ ਹਨ। ਇੱਕ ਗੁੱਸਾ ਵੀ ਆਉਂਦਾ ਹੈ, ਇੱਕ ਤਰਸ ਵੀ ਆਉਂਦਾ ਹੈ ਔਰ ਰੋਣਾ ਵੀ ਆਉਂਦਾ ਹੈ। ਗੁੱਸਾ ਇਸ ਕਰਕੇ ਆਉਂਦਾ ਹੈ ਕਿ ਲੋਕਾਂ ਨੇ ਇਨ੍ਹਾਂ ਨੂੰ ਸਰਕਾਰ ਦੇ ਦਿੱਤੀ ਹੈ, ਪੰਜਾਬ ਦੀ ਜਨਤਾ ਨੇ ਸਿਰਫ 45 ਹਜ਼ਾਰ ਵੋਟਾਂ ਦੇ ਫਰਕ ਨਾਲ ਸਰਕਾਰ ਇਨ੍ਹਾਂ ਨੂੰ ਦੇ ਦਿੱਤੀ ਹੈ। ਪਰ, ਸਪੀਕਰ ਸਾਹਿਬ, ਇਹ ਕੁਰਸੀ ਤੇ ਬੈਠ ਗਏ ਤੇ ਕੁਰਸੀ ਇਨ੍ਹਾਂ ਦੇ ਨਾਲ ਲਪੇਟ ਹੋ ਗਈ। ਫਿਰ ਉਸ ਤੋਂ ਬਾਅਦ ਇਨ੍ਹਾਂ ਨੇ ਕੋਈ ਵੀ ਕੰਮ ਨਹੀਂ ਕੀਤਾ। ਇਨ੍ਹਾਂ ਦੇ ਤਿੰਨ ਸਾਲਾਂ ਦੇ ਦੌਰਾਨ ਪੰਜਾਬ ਦਾ ਹਰ ਪੱਖ ਤੋਂ ਵਿਨਾਸ਼ ਹੋਇਆ ਹੈ, ਪੰਜਾਬ ਹਰ ਪੱਖੋਂ ਨੀਚੇ ਆਇਆ ਹੈ। ਇਸ ਕਰਕੇ ਇਨ੍ਹਾਂ ਦੀ ਕਾਰਗੁਜ਼ਾਰੀ ਨੂੰ ਦੇਖਦੇ ਹੋਏ ਗੁੱਸਾ ਆਉਂਦਾ ਹੈ ਤੇ ਤਰਸ ਵੀ। ਮੈਂ, ਆਖ ਦਿੰਦਾ ਹਾਂ ਕਿ ਤਰਸ ਵੀ ਇਸੇ ਕਰਕੇ ਆਉਂਦਾ ਹੈ। ਸਪੀਕਰ ਸਾਹਿਬ, ਸਚਾਈ ਇਹ ਹੈ ਕਿ ਨਾ

[ਕੈਪਟਨ ਕੰਵਲਜੀਤ ਸਿੰਘ]

ਇਨ੍ਹਾਂ ਕੋਲ ਸਰਕਾਰ ਨੂੰ ਚਲਾਉਣ ਦੀ ਕਾਬਲੀਅਤ ਹੈ ਅਤੇ ਨਾ ਸਰਕਾਰ ਨੂੰ ਚਲਾਉਣ ਦਾ ਕੋਈ ਢੰਗ ਤਰੀਕਾ ਹੈ। ਨਾ ਹੀ ਵਿੱਤ ਮੰਤਰੀ ਕੋਲ ਵਿੱਤ ਵਿਭਾਗ ਚਲਾਉਣ ਵਾਸਤੇ ਕਾਬਲੀਅਤ ਹੈ। ਨਾ ਹੀ ਪ੍ਰਸ਼ਾਸਨ ਨੂੰ ਚਲਾਉਣ ਵਾਸਤੇ ਕੋਈ ਇਨ੍ਹਾਂ ਦੇ ਕੋਲ ਟੇਲੈਂਟ ਹੈ। ਇਨ੍ਹਾਂ ਦੇ ਕੋਲ ਟੇਲੈਂਟ ਦੀ ਘਾਟ ਹੈ। ਇਨ੍ਹਾਂ ਕੋਲ ਪੰਜਾਬ ਨੂੰ ਭਵਿੱਖ ਵਿੱਚ ਅੱਗੇ ਤੋਰਨ ਲਈ ਕੋਈ ਮਨੋਬਲ ਨਹੀਂ ਹੈ ਔਰ ਇਸ ਦੀ ਕਮੀ ਹੈ। ਸਪੀਕਰ ਸਾਹਿਬ, ਰੋਣਾ ਇਸ ਕਰਕੇ ਆਉਂਦਾ ਹੈ ਕਿ ਜਦੋਂ ਅਸੀਂ ਪਿੰਡਾਂ ਤੇ ਸ਼ਹਿਰਾਂ ਦੇ ਵਿੱਚ ਜਾਂਦੇ ਹਾਂ ਤਾਂ ਉਥੋਂ ਦੇ ਲੋਕਾਂ ਦੇ ਦੁਖ ਸੁਣਦੇ ਹਾਂ, ਲੋਕਾਂ ਦੀਆਂ ਤਕਲੀਫਾਂ ਸੁਣਦੇ ਹਾਂ। ਬੱਚਿਆਂ ਨੂੰ ਸਿਖਰ ਦੁਪਹਿਰੇ ਮੱਖੀਆਂ ਕੱਟ ਲੈਂਦੀਆਂ ਹਨ ਔਰ ਰਾਤ ਨੂੰ ਮੱਛਰ ਕੱਟ ਲੈਂਦੇ ਹਨ। ਉਨ੍ਹਾਂ ਨੂੰ ਨਾ ਦਿਨ ਵੇਲੇ ਚੈਨ ਆਉਂਦੀ ਹੈ ਔਰ ਨਾ ਹੀ ਰਾਤ ਨੂੰ ਚੈਨ ਆਉਂਦੀ ਹੈ। ਕਿਉਂਕਿ ਬਿਜਲੀ ਕੋਈ ਨਹੀਂ ਆਉਂਦੀ। ਪੰਜਾਬ ਵਿਚ ਜਾ ਕੇ ਦੇਖਦੇ ਹਾਂ ਤਾਂ ਫੇਰ, ਸਪੀਕਰ ਸਾਹਿਬ, ਸਾਡੇ ਜਜ਼ਬਾਤ ਭਰ ਆਉਂਦੇ ਹਨ ਤੇ ਅੱਖਾਂ ਵਿਚ ਰੋਣਾ ਆ ਜਾਂਦਾ ਹੈ। ਇਹ ਹਾਲ ਅੱਜ ਸਾਡੇ ਪੰਜਾਬ ਦਾ ਇਨ੍ਹਾਂ ਨੇ ਕੀਤਾ ਹੈ। ਜਿਹੜੇ ਸੁਨਹਿਰੇ ਪੰਜਾਬ ਦੀ ਸਾਰੀ ਦੁਨੀਆਂ ਪ੍ਰਸ਼ੰਸਾ ਕਰਦੀ ਸੀ, ਇਸ ਸਰਕਾਰ ਨੇ ਉਸ ਨੂੰ ਲਾਚਾਰੀ ਦੇ ਰਸਤੇ ਤੇ ਤੋਰ ਦਿੱਤਾ ਹੈ। ਮੈਂ ਇਹ ਗੱਲ ਆਖਾਂਗਾ, ਸਪੀਕਰ ਸਾਹਿਬ, ਕਿ ਇਨ੍ਹਾਂ ਵਜ਼ੀਰਾਂ ਦਾ ਜਾਣਾ ਕੱਖ ਨਹੀਂ ਲੇਕਿਨ ਇਹ ਗੱਲ ਜ਼ਰੂਰ ਹੈ ਕਿ ਜੇ ਇਹ ਥੋੜ੍ਹਾ ਜਿਹਾ ਸਮਾਂ ਹੋਰ ਕੱਢ ਗਏ ਤਾਂ ਇਨ੍ਹਾਂ ਨੇ ਪੰਜਾਬ ਦਾ ਛੱਡਣਾ ਕੱਖ ਨਹੀਂ। ਇਸ ਕਰਕੇ ਲਾਜ਼ਮੀ ਹੈ ਜਿੰਨੀ ਜਲਦੀ ਹੋ ਸਕੇ ਇਨ੍ਹਾਂ ਤੋਂ ਪੰਜਾਬ ਦਾ ਛੁਟਕਾਰਾ ਕਰਾ ਲਿਆ ਜਾਵੇ, ਤਾਂ ਹੀ ਪੰਜਾਬ ਦਾ ਭਲਾ ਹੋਵੇਗਾ। ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਦਾ ਗੈਰ-ਜ਼ਿੰਮੇਵਾਰਾਨਾ ਰਵੱਈਆ ਤੇ ਪੰਜਾਬੀਆਂ ਦੀਆਂ ਮੁਸ਼ਕਲਾਂ ਪ੍ਰਤੀ ਵਚਨਬੱਧਤਾ ਸਬੰਧੀ ਅਣਹੋਂਦ ਇਨ੍ਹਾਂ ਅੰਦਰ ਠੋਕ-ਠੋਕ ਕੇ ਭਰੀ ਹੈ ਇਸ ਦੀ ਸਪਸ਼ਟ ਅਤੇ ਪ੍ਰਤੱਖ ਰੂਪ ਵਿਚ ਝਲਕ ਇਸ ਬਜਟ ਤੋਂ ਮਿਲਦੀ ਹੈ। ਗੱਲਾਂ ਬਾਹਲੀਆਂ ਹਨ, ਇਕੋ ਕੁੱਜੇ ਵਿਚ ਬੰਦ ਕਰ ਦਿੰਦਾ ਹਾਂ। ਇਸ ਸਰਕਾਰ ਦਾ ਦੀਵਾਲਾ ਨਿਕਲ ਚੁੱਕਿਆ ਹੈ। ਇਸ ਸਰਕਾਰ ਨੇ ਪੰਜਾਬ ਦਾ ਭੱਠਾ ਬਿਠਾ ਦਿੱਤਾ ਹੈ ਅਤੇ ਇਹ ਗੱਲ ਜਿਹੜੀ ਮੈਂ ਆਖੀ ਹੈ, ਇਸ ਨੂੰ ਥੋੜ੍ਹੇ ਅੰਕੜਿਆਂ ਨਾਲ ਸਾਹਮਣੇ ਪੇਸ਼ ਕਰਨਾ ਚਾਹਾਂਗਾ। ਮੈਂ ਇਹ ਆਪਣੇ ਕੋਲੋਂ ਪੇਸ਼ ਨਹੀਂ ਕਰ ਰਿਹਾ ਬਲਕਿ ਜਿਹੜੇ ਬਜਟ ਦਸਤਾਵੇਜ਼ ਵਿੱਤ ਮੰਤਰੀ ਜੀ ਨੇ ਸਾਨੂੰ ਦਿੱਤੇ ਹਨ, ਮੈਂ ਇਨ੍ਹਾਂ ਵਿਚੋਂ ਕੱਢ ਕੇ ਸਦਨ ਸਾਹਮਣੇ ਅੰਕੜੇ ਰੱਖਣਾ ਚਾਹੁੰਦਾ ਹਾਂ। ਪਿਛਲੇ ਸਾਲ ਸੰਨ 2003-04 ਵਿਚ ਜੋ ਵੱਖ ਵੱਖ ਖੇਤਰਾਂ ਵਿਚ ਸਟੇਟ ਗਰੋਥ ਰੇਟ ਅਚੀਵ ਕੀਤੀ ਹੈ, ਉਸ ਦਾ ਵੇਰਵਾ ਵਿਸਥਾਰ ਪੂਰਵਕ ਦੱਸਾਂਗਾ। ਮੈਂ ਸਾਰਾ ਨਹੀਂ ਦੱਸ ਸਕਦਾ, ਇਕ ਨਿਚੋੜ ਦੱਸਾਂਗਾ। ਸਪੀਕਰ ਸਾਹਿਬ, ਖੇਤੀਬਾੜੀ ਜਿਸ ਸਬੰਧੀ ਵਿੱਤ ਮੰਤਰੀ ਜੀ ਕਹਿਣ ਲੱਗੇ ਕਿ ਪੰਜਾਬ ਦੀ ਆਰਥਿਕਤਾ ਦਾ ਮੁੱਖ ਹਿੱਸਾ ਹੈ, ਪੰਜਾਬ ਦੀ ਆਰਥਿਕਤਾ ਦਾ ਸਤੰਭ ਹੈ। ਖੇਤੀਬਾੜੀ ਖੇਤਰ ਵਿਚ ਪੰਜਾਬ ਨੇ ਇਨਕਲਾਬ ਲਿਆ ਕੇ ਦੇਸ਼ ਦਾ ਪੇਟ ਭਰ ਦਿੱਤਾ। ਕਿਸਾਨ ਨੇ ਇਸ ਧਰਤੀ ਦੇ ਸੀਨੇ ਨੂੰ ਚੀਰਦੇ ਹੋਏ ਅਨਾਜ ਪੱਖੋਂ ਇਸ ਹਿੰਦੁਸਤਾਨ ਨੂੰ ਵਿਦੇਸ਼ੀਆਂ ਤੋਂ ਅਜ਼ਾਦ ਕਰਵਾਇਆ ਪਰ ਇਸ ਸਰਕਾਰ ਨੇ ਇਸ ਦਾ ਇਹ ਹਾਲ ਕਰ ਦਿੱਤਾ ਕਿ ਪਿਛਲੇ ਸਾਲ ਜੋ ਗਰੋਥ ਹੋਈ ਹੈ,

ਉਹ 2.5% ਹੋਈ ਯਾਨੀ ਕਿ ਸਾਰੀਆਂ ਫਸਲਾਂ ਦਾ ਉਤਪਾਦਨ, ਖੇਤੀਬਾੜੀ ਖੇਤਰ ਦਾ ਉਤਪਾਦਨ ਜਿਸ ਨੂੰ ਵਧਾਉਣਾ ਤਾਂ ਕੀ, ਉਸ ਨੂੰ ਸਟਰੈਂਗੁਲੇਟ ਕਰ ਦਿੱਤਾ। ਇਸ ਸਰਕਾਰ ਦੇ ਰਾਜ ਕਾਲ ਅੰਦਰ ਗਰੋਥ ਨੈਗੇਟਿਵ ਹੋ ਗਈ। ਐਸਾ ਹਾਲ ਇਨ੍ਹਾਂ ਨੇ ਪੰਜਾਬ ਦਾ ਕੀਤਾ ਹੈ। ਪ੍ਰਾਇਮਰੀ ਸੈਕਟਰ ਜਿਹੜਾ ਹੈ, ਇਸ ਵਿਚ ਬਹੁਤ ਸਾਰੀਆਂ ਚੀਜ਼ਾਂ ਆ ਜਾਂਦੀਆਂ ਹਨ। ਉਹ ਵੀ ਪੰਜਾਬ ਦੀ ਆਰਥਿਕਤਾ ਦਾ ਪ੍ਰਮੁੱਖ ਅੰਗ ਹੈ। ਉਸ ਦਾ ਵੀ ਗਰੋਥ ਰੇਟ 2.3% ਹੈ। ਇਥੇ ਬੜੀਆਂ ਡੀਂਗਾਂ ਮਾਰੀਆਂ ਜਾਂਦੀਆਂ ਹਨ। ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਨੇ ਇਥੇ ਰਿਫਾਈਨਰੀ ਲੈ ਕੇ ਆਂਦੀ ਸੀ ਪਰ ਇਸ ਸਰਕਾਰ ਨੇ ਬੰਦ ਕਰ ਦਿੱਤੀ ਕਿਉਂਕਿ 700 ਕਰੋੜ ਰੁਪਏ ਦੇ ਸਾਨੂੰ ਕਾਰਖਾਨੇ ਨੂੰ ਇਨਸੈਂਟਿਵ ਦੇਣੇ ਪੈਣਗੇ। ਰਿਫਾਈਨਰੀ ਵਾਸਤੇ ਤਾਂ ਇਨਸੈਂਟਿਵ ਦੇਣੇ ਇਨ੍ਹਾਂ ਨੂੰ ਦੁਖਦੇ ਹਨ ਪ੍ਰੰਤੂ ਬਾਕੀਆਂ ਨੂੰ 100-100 ਕਰੋੜ ਰੁਪਏ ਦੇ ਇਕੱਲੇ ਇਕੱਲੇ ਨੂੰ ਇਨਸੈਂਟਿਵ ਦੇਣੇ ਪ੍ਰਵਾਨ ਕਰ ਲਏ ਹਨ। ਸ਼ਾਇਦ ਕੋਈ ਅੰਦਰੂਨੀ ਸਾਂਝ-ਗੰਢ ਕਿਸੇ ਪ੍ਰਾਈਵੇਟ ਕੰਪਨੀ ਨਾਲ ਹੋ ਗਈ ਤੇ ਆਖਿਆ ਰਿਫਾਈਨਰੀ ਸਰਕਾਰੀ ਖੇਤਰ ਵਿਚ ਨਹੀਂ ਲਗਾਉਣ ਦੇਵਾਂਗੇ। ਉਹ ਬੰਦ ਕਰ ਦਿੱਤੀ। ਇੰਡਸਟਰੀਅਲ ਗਰੋਥ, ਇਨਵੈਸਟਮੈਂਟ ਦੀ ਗਰੋਥ ਸਿਰਫ 1% ਹੋਈ ਹੈ। ਸਪੀਕਰ ਸਾਹਿਬ, ਇਹ ਬੜੇ ਹੀ ਅਫਸੋਸ ਦੀ ਗੱਲ ਹੈ। ਇਹ ਪੰਜਾਬ ਦੀ ਆਰਥਿਕਤਾ ਬਾਰੇ ਬੜੇ ਦਾਅਵੇ ਕਰਦੇ ਹਨ। ਇਹ ਫੇਲ੍ਹ ਹੋ ਚੁੱਕੇ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਆਰਥਿਕਤਾ ਨੂੰ ਸੁੰਗਾੜ ਕੇ ਰੱਖ ਦਿੱਤਾ ਹੈ। ਸਮੁੱਚੀ ਇਕਨਾਮਿਕ ਗਰੋਥ ਕੋਈ 1.8% ਹੈ। ਹਿੰਦੁਸਤਾਨ ਗੱਲਾਂ ਕਰਦਾ ਹੈ ਕਿ 10% ਗਰੋਥ ਰੇਟ ਹੋਣਾ ਚਾਹੀਦਾ ਹੈ। ਹਿੰਦੁਸਤਾਨ ਦੀ ਸਰਕਾਰ ਗੱਲਾਂ ਕਰਦੀ ਹੈ ਕਿ ਇਹ ਅਸੀਂ 10% ਗਰੋਥ ਰੇਟ ਇਸ ਦੇਸ਼ ਦਾ ਕਰਾਂਗੇ ਤਾਂ ਦੇਸ਼ ਅਮੀਰ ਹੋਵੇਗਾ। ਬੇਰੁਜ਼ਗਾਰੀ ਦੂਰ ਹੋਵੇਗੀ। ਮੁਸ਼ਕਿਲਾਂ ਦੂਰ ਹੋਣਗੀਆਂ ਔਰ ਸਾਡਾ ਦੇਸ਼ ਦੁਨੀਆਂ ਦੇ ਵਿਕਾਸਸ਼ੀਲ ਦੇਸ਼ਾਂ ਦੇ ਵਿਚ ਸ਼ਾਮਲ ਹੋਵੇਗਾ। ਲੇਕਿਨ ਅਫਸੋਸ ਦੀ ਗੱਲ ਹੈ ਕਿ ਸਭ ਤੋਂ ਅਗਾਂਹਵਧੂ ਸੂਬਾ ਜਿਹੜੇ ਸੂਬੇ ਨੂੰ ਵੇਖ ਵੇਖ ਕੇ ਦੁਨੀਆਂ ਉਸ ਦਾ ਮੁਕਾਬਲਾ ਤੇ ਉਸ ਦੀਆਂ ਰੀਸਾਂ ਕਰਦੀ ਹੁੰਦੀ ਸੀ, ਉਸ ਪੰਜਾਬ ਦਾ ਵਿਕਾਸ ਰੇਟ 1% ਤੇ ਇਨ੍ਹਾਂ ਨੇ ਲਿਆ ਕੇ ਖੜ੍ਹਾ ਕਰ ਦਿੱਤਾ ਹੈ ਜਿਹੜਾ ਕਿ ਨਾ-ਮਾਤਰ ਹੈ।

ਔਰ ਫਿਰ ਮੈਂ ਅੱਗੇ ਚੱਲਦਾ ਹਾਂ ਕਿ ਪੰਜਾਬ ਦੇ ਲੱਗਭੱਗ 12,400 ਪਿੰਡ ਹਨ ਔਰ ਇਨ੍ਹਾਂ ਪਿੰਡਾਂ ਦੇ ਵਿਚੋਂ ਇਸ ਸਰਕਾਰ ਦੀ ਜ਼ਿੰਮੇਂਵਾਰੀ ਦੇ ਅਧੀਨ ਇਨ੍ਹਾਂ ਦੀ ਸਰਕਾਰ ਨੇ 11,849 ਪਿੰਡ ਪ੍ਰਾਬਲਮ ਵਿਲੇਜ ਡਿਕਲੇਅਰ ਕਰ ਦਿੱਤੇ ਹਨ। ਯਾਨੀ ਕਿ ਸਾਰਾ ਪੰਜਾਬ ਹੀ ਪ੍ਰਾਬਲਮ ਡਿਕਲੇਅਰ ਕਰ ਦਿੱਤਾ ਹੈ। ਸਾਰਾ ਪੇਂਡੂ ਖੇਤਰ ਹੀ, ਸਪੀਕਰ ਸਾਹਿਬ, ਸਮੱਸਿਆ ਦੇ ਘੇਰੇ ਵਿਚ ਆ ਗਿਆ ਹੈ। ਇਹ ਇਨ੍ਹਾਂ ਦੀ ਦੇਣ ਹੈ। ਇਹ ਮੈਂ ਆਪਣੇ ਵੱਲੋਂ ਨਹੀਂ ਕਹਿੰਦਾ, ਸਗੋਂ ਇਹ ਗੱਲ ਪੰਜਾਬ ਦੇ ਇੱਕ ਪ੍ਰਮੁੱਖ ਅਖਬਾਰ 'ਇੰਡੀਅਨ ਐਕਸਪ੍ਰੈਸ' ਵਿਚ ਛਪੀ ਹੈ। ਮੈਂ ਤੁਹਾਨੂੰ ਪੜ੍ਹ ਕੇ ਸੁਣਾਵਾਂਗਾ। ਇਹ 19 ਜੂਨ ਨੂੰ ਛਪੀ ਹੈ। 'ਇੰਡੀਅਨ ਐਕਸਪ੍ਰੈਸ' ਅਖਬਾਰ ਦੇ ਵਿਚ ਲਿਖਿਆ ਹੈ ਕਿ

"Punjab not shinning—admits Government"

[ਕੈਪਟਨ ਕੰਵਲਜੀਤ ਸਿੰਘ]

ਯਾਨੀ ਕਿ ਇਹ ਆਪ ਮੰਨਦੇ ਹਨ ਕਿ ਪੰਜਾਬ ਦਾ ਭੱਠਾ ਬਹਿ ਗਿਆ ਹੈ ਔਰ ਅੱਗੇ ਲਿਖਿਆ ਹੈ ਕਿ "Punjab is sinking, it is none other than State Government which is admitting to this effect." Out of 12400 Punjab villages, 11849 have been identified as problem villages It is shocking. ਸਪੀਕਰ ਸਾਹਿਬ, ਇਹ ਸ਼ੌਕਿੰਗ ਹੈ। These are the views of Indian Express, ਇਹ ਗੌਰਮਿੰਟ ਆਪ ਮੰਨਦੀ ਹੈ।

ਅੱਗੇ ਜਾ ਕੇ ਇਨ੍ਹਾਂ ਨੇ ਸੈਕੰਡਰੀ ਸੈਕਟਰ ਬਾਰੇ ਆਖਿਆ ਹੈ। ਜਿਹੜੇ ਸੈਕਟਰ ਬਗੈਰ ਕੋਈ ਤਰੱਕੀ ਨਹੀਂ ਹੋ ਸਕਦੀ, ਨਾ ਕਦੇ ਹੋਈ ਹੈ ਔਰ ਨਾ ਕਦੇ ਹੋਵੇਗੀ। ਮੈਂ ਸਦਨ ਦੀ ਜਾਣਕਾਰੀ ਦੇ ਲਈ ਦੱਸਣਾ ਚਾਹੁੰਦਾ ਹਾਂ ਕਿ ਸੈਕੰਡਰੀ ਸੈਕਟਰ ਦੇ ਵਿਚ ਉਤਪਾਦਨ, ਉਸਾਰੀ ਅਤੇ ਬਿਜਲੀ ਸੈਕਟਰ ਆ ਜਾਂਦੇ ਹਨ। ਉਤਪਾਦਨ ਦਾ ਮਤਲਬ ਹੈ ਸਾਰੀਆਂ ਮੈਨੂੰਫੈਕਚਰਿੰਗ ਯੂਨਿਟਸ, ਇੰਡਸਟਰੀ ਵਗੈਰਾ ਇਸ ਦੇ ਵਿਚ ਸ਼ਾਮਲ ਹਨ। ਇਸ ਦੇ ਗਰੋਥ ਰੇਟ ਬਾਰੇ ਸਰਕਾਰ ਨੇ ਕਿਹਾ ਹੈ। ਦਿੱਲੀ ਦੀ ਕੇਂਦਰ ਸਰਕਾਰ ਕਹਿੰਦੀ ਹੈ ਕਿ 10% ਦੀ ਪਹਿਲੇ ਇਨ੍ਹਾਂ ਨੇ ਪਿਛਲੇ ਸਾਲ ਜੋ ਗਰੋਥ ਰੇਟ ਦਿੱਤੀ ਹੈ, ਉਹ ਹੁਣ 2.6% ਦਿੱਤੀ ਹੈ। ਇਹ ਅੰਕੜੇ ਆਪ ਮੰਤਰੀ ਜੀ ਨੇ ਦਿੱਤੇ ਹਨ। ਮੈਂ ਆਪਣੇ ਕੋਲੋਂ ਨਹੀਂ ਲਾਏ। ਪਹਿਲੀ ਵਾਰੀ ਰਿਕਾਰਡ ਟੁੱਟ ਗਿਆ ਹੈ ਕਿ ਪਹਿਲਾਂ ਬਜ਼ਟ ਪੇਸ਼ ਕਰਨ ਵੇਲੇ ਵਿੱਤ ਮੰਤਰੀ ਕਿਹਾ ਕਰਦੇ ਸਨ ਕਿ ਸਾਡੀ ਪਰ ਕੈਪਿਟਾ ਆਮਦਨ 500 ਰੁਪਏ ਵਧੀ ਹੈ, 600 ਰੁਪਏ ਵਧੀ ਹੈ ਜਾਂ 1000 ਰੁਪਏ ਵਧੀ ਹੈ। ਸਪੀਕਰ ਸਾਹਿਬ, ਤੁਸੀਂ ਆਪ ਵੀ ਵਿੱਤ ਮੰਤਰੀ ਰਹੇ ਹੋ। ਇਸ ਗੱਲ ਦਾ ਦਾਅਵਾ ਵੀ ਕਰਦੇ ਰਹੇ ਹੋ। ਪਰ ਇਸ ਪਿਛਲੇ ਸਾਲ ਕਾਂਗਰਸ ਸਰਕਾਰ ਦੇ ਰਾਜਕਾਲ ਦੌਰਾਨ ਪੰਜਾਬ ਦਾ ਇੰਨਾ ਭੱਠਾ ਬੈਠਿਆ ਹੈ, ਸਪੀਕਰ ਸਾਹਿਬ, ਕਿ ਜਿਹੜੀ ਪਰ ਕੈਪਿਟਾ ਇਨਕਮ ਹੈ, ਉਸ ਦੇ ਵਿਚ ਜਿਹੜੀ ਗਰੋਥ ਹੈ, ਉਹ 0.4% ਹੈ। ਯਾਨੀ ਕਿ ਸਿਰਫ ਇੱਕ ਸਾਲ ਦੇ ਵਿਚ ਜਿਹੜੀ ਪਰ ਕੈਪਿਟਾ ਇਨਕਮ ਵਧੀ ਹੈ, ਉਹ ਸਿਰਫ 6 ਰੁਪਏ ਵਧੀ ਹੈ ਔਰ ਜੇ ਇਨਫਲੇਸ਼ਨ ਲਗਾ ਲਈਏ, ਜੇ ਮਹਿੰਗਾਈ ਲਗਾ ਲਈਏ, ਜਿਸ ਨੂੰ 10% ਤੇ ਗਿਣਦੇ ਹਾਂ ਅਤੇ ਇਨਫਲੇਸ਼ਨ ਦੀ ਕੈਲਕੁਲੇਸ਼ਨ ਕਰ ਦੇਈਏ ਤਾਂ ਮੈਂ ਕਹਾਂਗਾ ਕਿ ਇਹ 0.4% ਵਧੀ ਹੈ ਜੇ ਵੇਖਾਂਗੇ ਤਾਂ ਤਕਰੀਬਨ 9% ਪਰ ਕੈਪਿਟਾ ਇਨਕਮ ਦੀ ਇਸ ਦੇ ਵਿਚ ਗਿਰਾਵਟ ਆਈ ਹੈ ...ਤੁਸੀਂ 9.5% ਲਗਾ ਲਵੋ, 9% ਲਗਾ ਲਵੋਂ ਪ੍ਰੰਤੂ ਪਰ ਕੈਪੀਟਾ ਇਨਕਮ ਪੰਜਾਬ ਦੇ ਲੋਕਾਂ ਦੀ ਘਟੀ ਹੈ ਯਾਨੀ ਪੰਜਾਬ ਦੇ ਲੋਕ ਹੋਰ ਗਰੀਬ ਹੋ ਗਏ ਹਨ। ਇਹ ਇਨਕਮ ਦੀ ਕਮੀ ਲਿਆਉਣ ਵਿਚ ਸਾਡੇ ਸਾਹਮਣੇ ਬੈਠੇ ਕਾਂਗਰਸੀ ਵੀਰ ਜ਼ਿੰਮੇਵਾਰ ਹਨ। ਇਨ੍ਹਾਂ ਨੇ ਆਪਣੀ ਬਜਟ ਸਪੀਚ ਵਿਚ ਲਿਖਿਆ ਹੋਇਆ ਹੈ ਕਿ ਪਲੈਨਿੰਗ ਕਮਿਸ਼ਨ ਨੇ ਪੰਜਾਬ ਬਾਰੇ ਆਖਿਆ ਹੈ ਕਿ ਪੰਜਾਬ ਦਾ ਜਿਹੜਾ ਗਰੋਥ ਰੇਟ ਹੈ, ਉਹ ਹਿੰਦੁਸਤਾਨ ਦੇ ਜਿਹੜੇ 4 ਗਰੀਬ ਸਟੇਟਸ ਹਨ, ਉਨ੍ਹਾਂ ਦੇ ਵਿਚ ਆ ਗਿਆ ਹੈ ਯਾਨੀ ਇਨ੍ਹਾਂ ਨੇ ਪੰਜਾਬ ਨੂੰ ਗਰੀਬ ਸਟੇਟਸ ਦੇ ਵਿਚ ਲੈ ਆਂਦਾ ਹੈ। ਉਹ ਸਟੇਟ ਜਿਹੜੀ ਆਪਣੇ ਆਪ ਨੂੰ ਸਭ ਤੋਂ ਅਮੀਰ ਸਟੇਟ ਆਖਵਾਉਂਦੀ ਸੀ, ਹੁਣ ਉਸ ਦੀ ਗਿਣਤੀ ਚਾਰ ਗਰੀਬ ਸਟੇਟਸ ਦੇ ਵਿਚ ਆ ਗਈ ਹੈ ਅਤੇ ਇਸ ਦਾ ਨਾਂ ਬਿਹਾਰ ਅਤੇ ਯੂ.ਪੀ. ਵਰਗੀਆਂ ਸਟੇਟਾਂ ਦੇ ਵਿਚ ਆ ਗਿਆ ਹੈ। ਇਸ ਦਾ ਸਿਹਰਾ ਕੈਪਟਨ

ਅਮਰਿੰਦਰ ਸਿੰਘ ਨੂੰ ਜਾਂਦਾ ਹੈ । ਕੈਪਟਨ ਅਮਰਿੰਦਰ ਸਿੰਘ ਨੇ ਪਹਿਲੇ ਪੰਜਾਬ ਵਿਚ ਕਰਿਮੀਲਾਈਜ਼ੇਸ਼ਨ ਪੈਦਾ ਕੀਤੀ ਅਤੇ ਫੇਰ ਪੰਜਾਬੀ ਵਿਚ ਬਿਹਾਰੀਕਰਨ ਕਰਕੇ ਪੰਜਾਬ ਦੇ ਵਿਚ ਇਲੈਕਸ਼ਨਾਂ ਦੇ ਦੌਰਾਨ ਰਿਇੰਗ ਕਰਵਾਈ ਗਈ, ਬੂਥ ਕੈਪਚਰਿੰਗ ਕਰਵਾਈ ਅਤੇ ਪੁਲਿਸ ਨੂੰ ਕਰਿਮੀਲਾਈਜ਼ੇਸ਼ਨ ਵੱਲ ਲਿਆਂਦਾ ਤਾਂਕਿ ਇਲੈਕਸ਼ਨ ਵਿਚ ਬੋਗਸ ਵੋਟਾਂ ਪਵਾਈਆਂ ਜਾ ਸਕਣ ।

**ਮਾਨਯੋਗ ਸਪੀਕਰ** : ਤੁਸੀਂ ਕਿੰਨਾ ਸਮਾਂ ਹੋਰ ਲਵੋਂਗੇ ? ਤੁਹਾਡੀ ਪਾਰਟੀ ਦਾ 3 ਘੰਟੇ ਸਮਾਂ ਹੈ, ਬੀ.ਜੇ.ਪੀ. ਦੇ 10 ਮਿੰਟ ਹਨ ਅਤੇ 45 ਮਿੰਟ ਦਾ ਸਮਾਂ ਇੰਡੀਪੈਂਡੇਂਟ ਮੈਂਬਰਜ਼ ਦਾ ਹੈ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਇਕ ਘੰਟਾ ਸਮਾਂ ਲਵਾਂਗਾ ਅਤੇ ਆਪਣੀ ਪਾਰਟੀ ਦੇ ਟਾਈਮ ਵਿਚੋਂ ਹੀ ਬੋਲਾਂਗਾ ।

ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਪੰਜਾਬ ਸਟੇਟ ਦਾ ਬਿਹਾਰੀਕਰਨ ਕੀਤਾ ਜਾ ਰਿਹਾ ਹੈ ਅਤੇ ਸਟੇਟ ਵਿਚ ਕਰਿਮੀਲਾਈਜ਼ੇਸ਼ਨ ਪੈਦਾ ਕੀਤੀ ਜਾ ਰਹੀ ਹੈ । ਇਨ੍ਹਾਂ ਨੇ 2-4 ਮਹੀਨਿਆਂ ਦੇ ਵਿਚ ਚਲੇ ਜਾਣਾ ਹੈ, ਫੇਰ ਇਹ ਜ਼ਿੰਮੇਂਵਾਰੀ ਸਾਡੇ ਗਲੇ ਪਾ ਜਾਣੀ ਹੈ । ਜਿਹੜੇ ਇਹ ਟੋਏ ਪੁੱਟ ਰਹੇ ਹਨ, ਉਨ੍ਹਾਂ ਨੂੰ ਭਰਨਾ ਸਾਨੂੰ ਆ ਕੇ ਪੈਣਾ ਹੈ ।

| | |
|---|---|
| *11.29 ਵਜੇ ਪੂਰਵ ਦੁਪਹਿਰ | (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |

ਮਾਨਯੋਗ ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਕੇਂਦਰ ਸਰਕਾਰ ਨੂੰ ਜੋ ਇਕ ਮੈਮੋਰੰਡਮ ਦਿੱਤਾ ਹੈ, ਉਸ ਮੈਮੋਰੰਡਮ ਦੀਆਂ ਕੀ ਸ਼ਰਤਾਂ ਹਨ । ਮੈਂ ਇਸ ਮੈਮੋਰੰਡਮ ਦਾ ਵਿਰੋਧ ਨਹੀਂ ਕਰਦਾ ਅਤੇ ਨਾ ਹੀ ਕੋਈ ਟਿੱਪਣੀ ਕਰਨੀ ਚਾਹੁੰਦਾ ਹਾਂ ਪਰ ਜਿਹੜਾ ਇਹ ਮੈਮੋਰੰਡਮ ਕੇਂਦਰ ਸਰਕਾਰ ਨੂੰ ਪੰਜਾਬ ਨੇ ਦਿੱਤਾ ਹੈ, ਉਸ ਦੀ ਕਾਪੀ ਬਜਟ ਦੇ ਦਸਤਾਵੇਜ਼ਾਂ ਦੇ ਨਾਲ ਸਦਨ ਵਿਚ ਆ ਜਾਣੀ ਚਾਹੀਦੀ ਸੀ ਤਾਂਕਿ ਪੰਜਾਬ ਦੀ ਜਨਤਾ ਨੂੰ ਵੀ ਇਸ ਦਾ ਪਤਾ ਚੱਲ ਜਾਂਦਾ । ਉਨ੍ਹਾਂ ਸ਼ਰਤਾਂ ਦਾ ਜਿਹੜਾ ਅਸਰ ਪੰਜਾਬ ਦੀ ਜਨਤਾ ਤੇ ਪੈਣਾ ਹੈ, ਉਸ ਦਾ ਜ਼ਿਕਰ ਜ਼ਰੂਰ ਸਦਨ ਦੇ ਵਿਚ ਆ ਜਾਣਾ ਚਾਹੀਦਾ ਸੀ ਪਰ ਇਨ੍ਹਾਂ ਨੇ ਉਹ ਦਸਤਾਵੇਜ਼ ਸਾਡੇ ਸਾਹਮਣੇ ਰੱਖਣਾ ਨਹੀਂ ਹੈ । ਉਸ ਮੈਮੋਰੰਡਮ ਦੇ ਵਿਚ ਜਿਹੜੀਆਂ ਸ਼ਰਤਾਂ ਇਨ੍ਹਾਂ ਨੇ ਮੰਨੀਆਂ ਹਨ ਅਤੇ ਕੇਂਦਰ ਸਰਕਾਰ ਨੇ ਜਿਹੜੀਆਂ ਸ਼ਰਤਾਂ ਲਗਾਈਆਂ ਹਨ, ਉਸ ਦੀ ਡਿਟੇਲਜ਼ ਸਦਨ ਵਿਚ ਆਉਣੀ ਚਾਹੀਦੀ ਹੈ । ਪੰਜਾਬ ਦੀ ਜਨਤਾ ਨੂੰ ਅਤੇ ਸਾਨੂੰ ਸਾਰਿਆਂ ਨੂੰ ਹੱਕ ਹੈ ਕਿ ਅਸੀਂ ਉਸ ਬਾਰੇ ਜਾਣਕਾਰੀ ਲੈ ਸਕੀਏ ਤਾਂਕਿ ਉਸ ਦੇ ਅਸਰ ਬਾਰੇ ਵੀ ਪਤਾ ਲੱਗ ਸਕੇ । ਮੈਨੂੰ ਆਸ ਹੈ ਕਿ ਵਿੱਤ ਮੰਤਰੀ ਸਾਹਿਬ ਇਨ੍ਹਾਂ ਦਸਤਾਵੇਜ਼ਾਂ ਨੂੰ ਜਨਤਾ ਦੀ ਜਾਣਕਾਰੀ ਲਈ ਸਦਨ ਵਿਚ ਪੇਸ਼ ਕਰਨਗੇ । ਵੈਸੇ, ਡਿਪਟੀ ਸਪੀਕਰ ਸਾਹਿਬ, ਸਾਡੇ ਵਿੱਤ ਮੰਤਰੀ ਜੀ ਨੂੰ ਹਰ ਚੀਜ਼

[ਕੈਪਟਨ ਕੰਵਲਜੀਤ ਸਿੰਘ]

ਲੁਕਾਉਣ ਦੀ ਆਦਤ ਹੈ । ਮੈਂ ਇਨ੍ਹਾਂ ਨੂੰ ਇਹ ਜ਼ਰੂਰ ਕਹਾਂਗਾ ਕਿ ਤੁਸੀਂ ਇਹ ਗੱਲਾਂ ਲੁਕਾਇਆ ਨਾ ਕਰੋ । ਇਹ ਅੱਜ ਨਹੀਂ ਤਾਂ ਕੱਲ੍ਹ, ਨੰਗੀਆਂ ਹੋ ਜਾਣੀਆਂ ਹਨ । ਡਿਪਟੀ ਸਪੀਕਰ ਸਾਹਿਬ, ਤੁਸੀਂ ਇਸ ਗੱਲ ਵਿਚ ਸਾਡੀ ਪ੍ਰੋਟੈਕਸ਼ਨ ਕਰੋਗੇ ਅਤੇ ਮੈਂ ਇਨ੍ਹਾਂ ਤੋਂ ਡਿਮਾਂਡ ਕਰਾਂਗਾ ਕਿ ਉਹ ਦਸਤਾਵੇਜ਼ ਜੋ ਇਨ੍ਹਾਂ ਨੇ ਅੱਜ ਨਹੀਂ ਦਿੱਤਾ ਤਾਂ ਜਦੋਂ ਇਹ ਆਪਣਾ ਰਿਪਲਾਈ ਦੇਣਗੇ, ਬਹਿਸ ਦਾ ਜਵਾਬ ਦੇਣਗੇ, ਉਦੋਂ, ਜ਼ਰੂਰ ਦੱਸਣ ਕਿ ਇਨ੍ਹਾਂ ਨੇ ਕੀ ਮੈਮੋਰੰਡਮ ਸਾਈਨ ਕੀਤਾ ਹੈ । ਆਪਣਾ ਰਿਪਲਾਈ ਦਿੰਦੇ ਸਮੇਂ ਉਸ ਨੂੰ ਇਹ ਸਦਨ ਦੀ ਮੇਜ਼ ਤੇ ਰੱਖਣ ਤਾਂ ਕਿ ਸਾਰੇ ਲੋਕਾਂ ਨੂੰ ਪਤਾ ਲੱਗ ਜਾਵੇ ਕਿ ਇਨ੍ਹਾਂ ਨੇ ਕੀ ਕੀਤਾ ਹੈ ।

ਅੱਗੇ ਵੇਖ ਲਵੋ, 2-3 ਸਾਲਾਂ ਵਿਚ ਲਗਾਤਾਰ ਇਨ੍ਹਾਂ ਦਾ ਖਜ਼ਾਨਾ ਖਾਲੀ ਚਲਿਆ ਆ ਰਿਹਾ ਹੈ । ਇਨ੍ਹਾਂ ਦੇ ਭਾਂਡੇ ਖੜਕ ਰਹੇ ਹਨ । ਪੈਸਾ ਜੋੜਨ ਵਿਚ ਇਹ ਬੁਰੀ ਤਰ੍ਹਾਂ ਫੇਲ੍ਹ ਹੋ ਚੁੱਕੇ ਹਨ । ਪੈਸਾਂ ਇਨ੍ਹਾਂ ਕੋਲ ਹੈ ਨਹੀਂ । ਮੰਤਰੀ ਰੋਜ਼ ਪਿੱਟਦੇ ਹਨ ਕਿ ਸਾਨੂੰ ਪੈਸਾ ਧੇਲਾ ਦਿਓ, ਅਸੀਂ ਕੋਈ ਕੰਮ ਕਰ ਸਕੀਏ ਪਰ ਇਨ੍ਹਾਂ ਦਾ ਘੜਾ ਖਾਲੀ ਪਿਆ ਹੈ । ਜਿਸ ਦਿਨ ਤੋਂ ਆਏ ਹਨ, ਉਸ ਦਿਨ ਤੋਂ ਇਹ ਲਗਾਤਾਰ ਇਹੀ ਰੱਟ ਲਾਈ ਜਾਂਦੇ ਹਨ ਕਿ ਸਾਡਾ ਖਜ਼ਾਨਾ ਖਾਲੀ ਹੈ ਅਤੇ ਅਸੀਂ ਕਰਜ਼ਾ ਲਵਾਂਗੇ । ਪਹਿਲਾਂ ਇਨ੍ਹਾਂ ਨੇ ਬੜਾ ਰੌਲਾ ਪਾਇਆ ਕਿ ਨਿਊ ਯਾਰਕ ਦੀ ਇਕ ਫਰਮ ਸਾਨੂੰ 5 ਹਜ਼ਾਰ ਕਰੋੜ ਰੁਪਿਆ ਦੇਵੇਗੀ । ਇਸ ਚੱਕਰ ਵਿਚ ਇਹ ਸਰਕਾਰ ਦਾ ਕਾਫੀ ਸਾਰਾ ਪੈਸਾ ਖਰਚ ਕਰ ਆਏ । ਕੋਈ ਇੰਗਲੈਂਡ ਵਿਚ ਅਤੇ ਕੋਈ ਨਿਊ ਯਾਰਕ ਵਿਚ ਫਾਈਵ ਸਟਾਰ ਹੋਟਲਾਂ ਵਿਚ ਰਹਿ ਆਏ, ਮੌਜਾਂ ਕਰ ਆਏ । ਜਦੋਂ ਘੋਖ ਕੀਤੀ ਗਈ ਤਾਂ ਪਤਾ ਲੱਗਾ ਕਿ ਇਹ ਕੋਈ ਆਈ.ਸੀ.ਆਈ.ਸੀ.ਆਈ. ਵਰਗੀ ਕੰਪਨੀ ਹੋਵੇਗੀ । ਡਿਪਟੀ ਸਪੀਕਰ ਸਾਹਿਬ, ਠੱਗ ਤਾਂ ਲੋਕਾਂ ਨੂੰ ਲੁੱਟਦੇ ਵੇਖੇ ਸੀ ਲੇਕਿਨ ਸਰਕਾਰ ਇਹੋ ਜਿਹੀਆਂ ਗੱਲਾਂ ਕਰਦੀ ਕਦੀ ਨਹੀਂ ਸੀ ਵੇਖੀ । ਇਹ 5 ਹਜਾਰ ਕਰੋੜ ਰੁਪਏ ਕਿੱਥੇ ਹਨ, ਮੰਤਰੀ ਜੀ, ਜ਼ਰਾ ਦੱਸਣ ਤਾਂ ਸਹੀ । ਸਾਨੂੰ ਕੋਈ ਇਸ ਦੀ ਜਾਣਕਾਰੀ ਤਾਂ ਦਿਓ ਕਿ ਫਰਮ ਉਹ ਕਿਹੜੀ ਹੈ ।

ਹੁਣ ਇਹ ਵਰਲਡ ਬੈਂਕ ਦੀ ਗੱਲ ਕਰਦੇ ਹਨ । ਅਸੀਂ ਵਰਲਡ ਬੈਂਕ ਦੇ ਕਰਜ਼ੇ ਦਾ ਕੋਈ ਵਿਰੋਧ ਨਹੀਂ ਕਰਦੇ । ਸਾਰੇ ਸੂਬੇ ਉਥੋਂ ਕਰਜ਼ਾ ਲੈਂਦੇ ਹਨ ਲੇਕਿਨ ਇਸ ਵਰਲਡ ਬੈਂਕ ਨੇ ਇਨ੍ਹਾਂ ਨੂੰ ਕਰਜ਼ਾ ਦੇਣ ਤੋਂ ਪਹਿਲਾਂ ਆਪਣੀ ਇਕ ਰਿਪੋਰਟ ਭੇਜੀ ਹੈ ਔਰ ਉਸ ਰਿਪੋਰਟ ਵਿਚ ਕੁਝ ਸ਼ਰਤਾਂ ਲਾਈਆਂ ਹਨ । ਉਨ੍ਹਾਂ ਨੇ ਇਨ੍ਹਾਂ ਨੂੰ ਆਖਿਆ ਹੈ ਕਿ ਇਹ ਸ਼ਰਤਾਂ ਪੂਰੀਆਂ ਕਰੋਗੇ, ਤਾਂ ਹੀ ਅਸੀਂ ਤੁਹਾਨੂੰ ਇਹ ਕਰਜ਼ਾ ਦੇਵਾਂਗੇ । ਉਹ ਸ਼ਰਤਾਂ ਕੀ ਹਨ ? ਉਨ੍ਹਾਂ ਸ਼ਰਤਾਂ ਨੂੰ ਪੂਰਾ ਕਰਨ ਨਾਲ ਪੰਜਾਬ ਦੀ ਜਨਤਾ ਤੇ ਬੋਝ ਪਵੇਗਾ । ਇਹ ਕਿਸ ਤਰ੍ਹਾਂ ਦੇ ਫੈਸਲੇ ਲਈ ਜਾਂਦੇ ਹਨ ਪੰਜਾਬ ਦੀ ਜਨਤਾ ਨੂੰ ਵਿਸ਼ਵਾਸ ਵਿਚ ਲਏ ਬਗੈਰ । ਇਨ੍ਹਾਂ ਨੇ ਆਪਣੀ ਸਪੀਚ ਵਿਚ ਵਰਲਡ ਬੈਂਕ ਦੇ ਉਸ ਕਰਜ਼ੇ ਦਾ ਜੋ ਜ਼ਿਕਰ ਕੀਤਾ ਹੈ, ਉਸ ਦੀ ਸਟੇਟੱਸ ਰਿਪੋਰਟ ਕੀ ਹੈ, ਚਾਹੀਦਾ ਤਾਂ ਇਹ ਸੀ ਕਿ ਉਸ ਦੇ ਬਾਰੇ ਇਹ ਲੋਕਾਂ ਨੂੰ ਜਾਣਕਾਰੀ ਦਿੰਦੇ ਲੇਕਿਨ ਇਨ੍ਹਾਂ ਨੇ ਚੁੱਪ ਧਾਰਨੀ ਬਿਹਤਰ ਸਮਝੀ । ਸਾਨੂੰ ਇਸ ਦਾ ਬਹੁਤ ਅਫਸੋਸ ਹੈ । ਟ੍ਰਾਂਸਪੇਰੈਂਸੀ. ਪਾਰਦਰਸ਼ਤਾ ਅਤੇ ਪੰਜਾਬੀਆਂ ਦਾ ਜਮਹੂਰੀ ਅਧਿਕਾਰ ਇਹ ਮੰਗ ਕਰਦਾ ਹੈ ਕਿ ਵਿੱਤ ਮੰਤਰੀ ਜੀ ਆਪਣੇ ਜਵਾਬ ਦੇ

ਦੌਰਾਨ ਇਹ ਸਾਰੀ ਚੀਜ਼ ਕਲੀਅਰ ਕਰਨ । ਉਨ੍ਹਾਂ ਸ਼ਰਤਾਂ ਬਾਰ ਦੱਸਣ ਅਤੇ ਜੋ ਐਗਰੀਮੈਂਟ ਹੋਇਆ ਹੈ, ਉਸ ਸਬੰਧੀ ਸਾਰੇ ਦਸਤਾਵੇਜ਼ ਸਦਨ ਦੀ ਮੇਜ਼ ਤੇ ਰੱਖਣ ਕਿਉਂਕਿ ਉਸ ਦੇ ਵਿਚ ਇਨ੍ਹਾਂ ਨੇ ਕਾਫੀ ਕੁਝ ਕਮਿਟ ਕੀਤਾ ਹੋਇਆ ਹੈ ਕਿ ਅਸੀਂ ਇਹ ਚੀਜ਼ ਖਤਮ ਕਰਾਂਗੇ ਦਲਿਤਾਂ ਦੀ ਮੁਫਤ ਬਿਜਲੀ ਖਤਮ ਕਰਾਂਗੇ ਅਤ ਪੀਣ ਵਾਲੇ ਪਾਣੀ ਦੀ ਦਰ ਵਧਾਵਾਂਗੇ । ਨੌਕਰੀਆਂ ਤੇ ਪਾਬੰਦੀ ਲਗਾਵਾਂਗੇ । ਇਸ ਸਦਨ ਨੂੰ ਇਹ ਗੱਲਾਂ ਜਾਨਣ ਦਾ ਰਾਈਟ ਹੈ, ਅਧਿਕਾਰ ਹੈ । ਇਸ ਕਰਕੇ ਇਹ ਜਾਣਕਾਰੀ ਦੇਣ ਕਿ ਇਨ੍ਹਾਂ ਨੇ ਕੀ ਕੀ ਫੈਸਲੇ ਕੀਤੇ ਹਨ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕੁਝ ਬੜੀਆਂ ਖਤਰਨਾਕ, ਅਫਸੋਸਨਾਕ ਔਰ ਇਸ ਮਹਾਨ ਸਦਨ ਦੇ ਪ੍ਰਿਵਿਲੇਜਜ਼ ਅਤੇ ਕਨਵੈਨਸ਼ਨਜ਼ ਨੂੰ ਖਤਮ ਕਰਨ ਵਾਲੀਆਂ ਗੱਲਾਂ ਬਾਰੇ ਦੱਸਣ ਲੱਗਾ ਹਾਂ । ਇਨ੍ਹਾਂ ਨੇ ਕੁਝ ਅੰਕੜੇ ਪੇਸ਼ ਕੀਤੇ ਹਨ ਅਤੇ ਆਖਿਆ ਹੈ ਕਿ ਫੂਡ ਅਕਾਊਂਟ ਜਿਹੜਾ ਹੈ, ਅਸੀਂ ਉਹ ਕੰਸੋਲੀਡੇਟ ਫੰਡ ਵਿੱਚੋਂ ਕੱਢ ਕੇ ਪਾਸੇ ਕਰ ਦਿੱਤਾ ਹੈ । ਸਾਨੂੰ ਇਸ ਤੇ ਕੋਈ ਇਤਰਾਜ਼ ਨਹੀਂ, ਲੇਕਿਨ ਬਹੁਤ ਕੁਝ ਇਹ ਛੁਪਾ ਗਏ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਲੁਕੋ ਲਿਆ ਹੈ । ਫੂਡ ਅਕਾਊਂਟ ਦੇ ਵਿੱਚ ਖਾਤਾ ਨੰਬਰਾਂ ਬਾਰੇ ਮੈਂ ਆਖਾਂਗਾ ਕਿ ਖਾਤਾ ਨੰਬਰ 4408 ਅਤੇ ਖਾਤਾ ਨੰਬਰ6003 ਵਿੱਚ ਜਿਹੜੀਆਂ ਦੇਣਦਾਰੀਆਂ ਹਨ, ਜਿਹੜੀਆਂ ਆਊਟਸਟੈਂਡਿੰਗ ਹਨ, ਉਹ ਅੱਜ ਤੱਕ 4500 ਕਰੋੜ ਰੁਪਏ ਦੀਆਂ ਹਨ । ਇਹ ਗੱਲ ਮੈਂ ਆਪਣੇ ਵੱਲੋਂ ਨਹੀਂ ਆਖ ਰਿਹਾ । ਜਿਹੜਾ ਪੰਜਾਬ ਦੀ ਫਾਈਨਾਂਸ਼ੀਅਲ ਸਿਚੂਏਸ਼ਨ ਦੇ ਉਪਰ ਸਰਕਾਰ ਵੱਲੋਂ ਵਾਈਟ ਪੇਪਰ ਛਾਪਿਆ ਗਿਆ ਹੈ ਉਹਦੇ ਵਿੱਚ ਇਹ ਆਖਿਆ ਗਿਆ ਹੈ ਇਨ੍ਹਾਂ ਦੀ ਸਰਕਾਰ ਨੇ ਕੇਂਦਰ ਦੀ ਸਰਕਾਰ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਜਿਹੜੀ ਕਾਰਸਪੋਡੈਂਸ ਕੀਤੀ ਹੈ' ਉਸ ਵਿੱਚ ਆਖਿਆ ਗਿਆ ਹੈ ਕਿ ਫੂਡ ਅਕਾਊਂਟ ਦੇ ਵਿੱਚ 4500 ਕਰੋੜ ਰੁਪਏ ਦੀਆਂ ਸਾਡੀਆਂ ਦੇਣਦਾਰੀਆਂ ਹਨ ਲੇਕਿਨ ਜਿਹੜੀਆਂ ਦੇਣਦਾਰੀਆਂ ਵਿੱਤ ਮੰਤਰੀ ਜੀ ਨੇ ਆਪਣੀ ਬਜਟ ਸਪੀਚ ਦੇ ਵਿੱਚ ਦੱਸੀਆਂ, ਅੰਕੜੇ ਵੀ ਦੱਸੇ ਹਨ, ਉਹ 264 ਕਰੋੜ ਰੁਪਏ ਦੀਆਂ ਦੱਸੀਆਂ ਹਨ । 4200 ਕਰੋੜ ਰੁਪਏ ਦੇ ਲਗਭੱਗ ਦੀਆਂ ਦੇਣਦਾਰੀਆਂ ਇਨ੍ਹਾਂ ਨੇ, ਡਿਪਟੀ ਸਪੀਕਰ ਸਾਹਿਬ, ਸਾਡੇ ਤੋਂ ਲੁਕੋ ਲਈਆਂ ਹਨ । ਇਹ 4500 ਕਰੋੜ ਰੁਪਏ ਦਾ ਮੈਂ ਜ਼ਿਕਰ ਕਰਦਾ ਹਾਂ ਕਿ ਇਹ ਕਾਹਦਾ ਹੈ । ਇਹ ਬਾਰ-ਬਾਰ ਕਹਿੰਦੇ ਹਨ ਕਿ ਪਿਛਲੀ ਸਰਕਾਰ ਚੜ੍ਹਾ ਗਈ । ਜਿਹੜਾ ਫੂਡ ਅਕਾਊਂਟ ਦੇ ਫੰਡ ਨੂੰ ਮਿਸਯੂਜ਼ ਕੀਤਾ ਹੈ ਉਸ ਵਿੱਚੋਂ ਸਾਲ 2002 ਤੱਕ 2200 ਕਰੋੜ ਰੁਪਏ ਦੀ ਦੇਣਦਾਰੀ ਹੈ ਅਤੇ ਹੁਣ ਦੋ ਸਾਲਾਂ ਵਿੱਚ ਜਿਹੜੇ ਇਹ ਕਹਿੰਦੇ ਹਨ ਕਿ ਅਸੀਂ ਬੜੀ ਜ਼ਿੰਮੇਵਾਰੀ ਨਾਲ ਸਰਕਾਰ ਚਲਾਉਂਦੇ ਹਾਂ, ਇਨ੍ਹਾਂ ਨੇ 2300 ਕਰੋੜ ਰੁਪਏ ਦੋ ਸਾਲ ਵਿੱਚ ਚੜ੍ਹਾ ਦਿੱਤੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਤੋਂ ਇਸ ਗੱਲ ਤੇ ਨਿਰਣਾ ਮੰਗਾਂਗਾ ਅਤੇ ਇਸ ਗੱਲ ਤੇ ਫੈਸਲਾ ਹੋਏਗਾ ਕਿ ਵਿੱਤ ਮੰਤਰੀ ਜੀ ਨੇ ਇਸ ਹਾਊਸ ਨੂੰ ਮਿਸਗਾਈਡ ਕੀਤਾ ਹੈ । ਇਸ ਹਾਊਸ ਨੂੰ ਗਲਤ ਅੰਕੜੇ ਪੇਸ਼ ਕੀਤੇ ਹਨ । ਉਸ ਦੇ ਬਾਰੇ ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਕੋਈ ਨਾ ਕੋਈ ਕਮੇਟੀ ਇਸ ਹਾਊਸ ਦੀ ਬਣਾਉਂਗੇ ਕਿਉਂਕਿ ਇਹ ਇਸ ਹਾਊਸ ਦੀ ਬ੍ਰੀਚ ਆਫ ਪ੍ਰਿਵਲੇਜ਼ ਹੈ । ਪਹਿਲਾਂ ਤੁਸੀਂ ਇਸ ਤੇ ਆਪਣੀ ਟਿਪਣੀ ਕਰੋ ਤਾਂ ਮੈਂ ਅੱਗੇ ਵਧਾਂਗਾ ।

**ਮਾਨਯੋਗ ਡਿਪਟੀ ਸਪੀਕਰ** : ਉਹਦੇ ਲਈ ਤੁਹਾਨੂੰ ਵੱਖਰਾ ਪ੍ਰਿਵਲੇਜ਼ ਨੋਟਿਸ ਦੇਣਾ ਪਵੇਗਾ ।

**ਕੈਪਟਨ ਕੰਵਲਜੀਤ ਸਿੰਘ** : ਜੇ ਮੈਂ ਨੋਟਿਸ ਦੇ ਦੇਵਾਂ ਤਾਂ ਕੀ ਤੁਸੀਂ ਉਸ ਨੂੰ ਪ੍ਰਵਾਨ ਕਰੋਗੇ ?

**ਮਾਨਯੋਗ ਡਿਪਟੀ ਸਪੀਕਰ** : ਇਹ ਤੁਸੀਂ ਮੇਰੇ ਤੇ ਪਾਬੰਦੀ ਨਹੀਂ ਲਗਾ ਸਕਦੇ ।

**ਕੈਪਟਨ ਕੰਵਲਜੀਤ ਸਿੰਘ** : ਮੈਂ ਅੰਕੜੇ ਪੇਸ਼ ਕਰਾਂਗਾ ।

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ, ਤੁਸੀਂ ਵਿਧੀਵਤ ਤਰੀਕੇ ਦੇ ਨਾਲ ਨੋਟਿਸ ਦੇ ਦਿਓ ।

**ਕੈਪਟਨ ਕੰਵਲਜੀਤ ਸਿੰਘ** : ਮੈਂ ਬੜੀ ਰਿਸਪਾਂਸੇਬਿਲਟੀ ਨਾਲ ਕਹਿ ਰਿਹਾ ਹਾਂ ।

**ਮਾਨਯੋਗ ਡਿਪਟੀ ਸਪੀਕਰ** : ਮੈਂ ਵੀ ਰਿਸਪਾਂਸੇਬਿਲਟੀ ਨਾਲ ਕਹਿ ਰਿਹਾ ਹਾਂ ਕਿ ਤੁਸੀਂ ਵਿਧੀਵਤ ਤਰੀਕੇ ਨਾਲ ਨੋਟਿਸ ਦੇ ਦਿਓ, that would be examined as Per the Rules.

**ਕੈਪਟਨ ਕੰਵਲਜੀਤ ਸਿੰਘ** : ਇਨ੍ਹਾਂ ਵੱਲੋਂ ਪੇਸ਼ ਕੀਤੇ ਗਏ ਅੰਕੜੇ ਸਾਰੇ ਹੀ ਗਲਤ ਹਨ । ਜੋ ਅੰਕੜੇ ਹਨ, ਮੈਂ ਉਹ ਪੜ੍ਹ ਕੇ ਸੁਣਾਵਾਂਗਾ । ਇਨ੍ਹਾਂ ਨੇ ਆਖਿਆ ਹੈ ਕਿ ਸਾਡਾ ਫਿਸਕਲ ਡੈਫੀਸਿਟ ਜਿਹੜਾ ਹੈ, ਉਹ 6111 ਕਰੋੜ ਰੁਪਏ ਬਣਦਾ ਹੈ । ਲੇਕਿਨ 4200 ਕਰੋੜ ਰੁਪਿਆ ਜਿਹੜਾ ਲੁਕੋਇਆ ਗਿਆ, ਉਹ ਇਨ੍ਹਾਂ ਨੇ ਦੱਸਿਆ ਹੀ ਨਹੀਂ । ਖਾਤਾ 6003 ਦੇ ਮੁਤਾਬਿਕ ਤਾਂ ਐਕਚੂਅਲ ਡੈਫੀਸ਼ਿਟ ਇਸ ਸਰਕਾਰ ਦਾ 10300 ਕਰੋੜ ਰੁਪਏ ਬਣਦਾ ਹੈ ਜਿਸ ਦੇ ਨਾਲ ਪੰਜਾਬ ਕਰਜ਼ੇ ਥੱਲੇ ਦੱਬਿਆ, ਪੰਜਾਬ ਕਰਜ਼ੇ ਵਿਚ ਡੁੱਬਿਆ । ਇਸ ਕਰਜ਼ੇ ਨੂੰ, ਇਸ ਫਿਸਕਲ ਡੈਫੀਸਿਟ ਨੂੰ ਦੱਸਣ ਦੀ ਥਾਂ ਇਹ 4200 ਕਰੋੜ ਰੁਪਏ ਲੁਕਾ ਗਏ ਜਿਹੜੇ ਮੈਂ ਇਸ ਸਦਨ ਵਿੱਚ ਨੰਗਾ ਕਰਾਂਗਾਂ । ਇਹ ਮੈਂ ਇਕੱਲਾ ਨਹੀਂ ਕਹਿ ਰਿਹਾ । ਇਹ ਗੱਲ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਪਰਮੁੱਖ ਅਖਬਾਰ ਅੰਗਰੇਜ਼ੀ ਟ੍ਰਿਬੀਊਨ ਨੇ ਵੀ ਆਖੀ ਹੈ । ਜੋ ਮੈਂ ਆਖਿਆ ਹੈ, ਉਹ 22 ਜੂਨ ਨੂੰ ਛਪੇ ਹੋਏ ਇੰਗਲਿਸ਼ ਟ੍ਰਿਬਿਊਨ ਵਿੱਚ ਹੈ ਅਤੇ ਮੈਂ ਉਸਦੀ ਰਿਪੋਰਟ ਪੜ੍ਹ ਕੇ ਸੁਣਾਵਾਂਗਾ :

Experts said an examination of the consolidated statement of receipts and expenditure in the same document showed that inflated figures based on mere assumptions were printed to show a fiscal improvement.

ਪਹਿਲੀ ਵਾਰ ਸ਼ਾਇਦ ਪੰਜਾਬ ਦੇ ਬਜਟ ਵਿਚ ਇਹ ਕੁਝ ਹੋਇਆ ਹੈ । ਪਹਿਲੀ ਵਾਰ ਪੰਜਾਬ ਸਰਕਾਰ ਨੇ ਇਹ ਹਿੰਮਤ ਕੀਤੀ ਹੈ ਕਿ ਇਸ ਸਦਨ ਵਿਚ ਅੰਕੜੇ ਵਧਾ ਚੜ੍ਹਾ ਕੇ ਪੇਸ਼ ਕੀਤੇ ਗਏ ਹਨ । ਪਹਿਲੀ ਵਾਰ ਇਸ ਹਾਊਸ ਦੀ ਮਰਯਾਦਾ ਦੀ ਉਲੰਘਣਾ ਕੀਤੀ ਗਈ ਹੈ । While the revenue receipts were believed

to be up by atleast Rs. 2500 crores, revenue expenditure was suppressed by atleast Rs. 1000 crores. If that be so, the revenue deficit would be atleast Rs. 6000 crores.

ਲੇਕਿਨ ਮੈਂ ਇਸ ਨੂੰ 6000 ਕਰੋੜ ਰੁਪਏ ਦੀ ਥਾਂ 10,300 ਕਰੋੜ ਰੁਪਏ ਮੰਨਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਹ ਗੱਲਾਂ ਮੈਂ ਨਹੀਂ ਕੀਤੀਆਂ, ਪੰਜਾਬ ਦੀ ਜਿਹੜੀ ਜਨਤਾ ਜੋ 'ਦੀ ਟ੍ਰਿਬਿਊਨ' ਪੜ੍ਹਦੀ ਹੈ, ਉਸ ਵਿਚ ਵੀ ਇਹ ਲਿਖਿਆ ਹੈ। ਵਿੱਤ ਮੰਤਰੀ ਜੀ ਇਸ ਨੂੰ ਪੜ੍ਹ ਕੇ ਦੇਖ ਲੈਣ, ਜੇਕਰ ਇਨ੍ਹਾਂ ਨੂੰ ਕੋਈ ਸ਼ੱਕ ਹੈ। ਇਸ ਸਰਕਾਰ ਨੇ ਪਿਛਲੇ ਸਾਲ ਇਕ ਐਕਟ ਬਣਾਇਆ ਸੀ ਜਿਸ ਨੂੰ Fiscal Responsibility and Budget Management Act, 2003 ਕਿਹਾ ਜਾਂਦਾ ਹੈ। ਜੇਕਰ ਉਸ ਦੀਆਂ ਤਜਵੀਜ਼ਾਂ ਨੂੰ ਪੜ੍ਹੀਏ ਤਾਂ ਸਾਰੀ ਗੱਲ ਸਪੱਸ਼ਟ ਹੋ ਜਾਂਦੀ ਹੈ। ਇਸ ਐਕਟ ਦੇ ਮੁਤਾਬਿਕ ਸਰਕਾਰ ਨੇ ਆਪਣਾ ਆਮਦਨ ਘਾਟਾ ਜੋ ਕਿ ਸਾਲ 2003 ਵਿਚ 3754 ਕਰੋੜ ਰੁਪਏ ਸੀ, ਨੂੰ ਘਟਾ ਕੇ 3094 ਕਰੋੜ ਰੁਪਏ ਕਰਨਾ ਸੀ ਅਤੇ ਸਾਲ 2004-05 ਵਿਚ ਇਸ ਨੂੰ 2777 ਕਰੋੜ ਰੁਪਏ ਕਰਨਾ ਸੀ ਪਰ ਇਸ ਦੇ ਪੂਰਾ ਨਾ ਹੋਣ ਦੇ ਕਾਰਨ ਸਰਕਾਰ ਕੇਂਦਰ ਦੀ ਸਰਕਾਰ ਕੋਲੋਂ 117 ਕਰੋੜ ਰੁਪਏ ਦੀ ਸਹਾਇਤਾ ਪ੍ਰਾਪਤ ਨਹੀਂ ਕਰ ਸਕੀ। ਇਨ੍ਹਾਂ ਦਾ ਆਪਣਾ ਖਜ਼ਾਨਾ ਖਾਲੀ ਹੈ, ਇਸ ਕਰਕੇ ਇਹ ਦਿੱਲੀ ਤੋਂ, ਕੇਂਦਰ ਸਰਕਾਰ ਕੋਲੋਂ 117 ਕਰੋੜ ਰੁਪਏ ਦੀ ਸਹਾਇਤਾ ਨਹੀਂ ਲੈ ਸਕੇ। ਇਹ ਇਨ੍ਹਾਂ ਦੀ ਨਾ-ਅਹਿਲੀਅਤ ਅਤੇ ਢਿੱਲੀ ਕਾਰਗੁਜ਼ਾਰੀ ਹੈ। ਇਨ੍ਹਾਂ ਨੂੰ ਵਿੱਤੀ ਹਾਲਾਤ ਅਤੇ ਵਿੱਤੀ ਪ੍ਰਬੰਧ ਬਾਰੇ ਕੋਈ ਸਮਝ ਨਾ ਹੋਣ ਕਾਰਨ ਇਹ ਸਾਰਾ ਕੁਝ ਹੋਇਆ ਹੈ। ਇਸ ਸਬੰਧੀ ਮੈਂ ਆਪਣੇ ਕੋਲੋਂ 22 ਜੂਨ ਦੇ 'ਇੰਡੀਅਨ ਐਕਸਪ੍ਰੈਸ' ਅਖਬਾਰ ਵਿਚੋਂ ਵੀ ਜ਼ਿਕਰ ਕਰਾਂਗਾ। 22 ਜੂਨ, 04 ਦੇ ਇੰਡੀਅਨ ਐਕਸਪ੍ਰੈਸ' ਨੇ ਮੇਰਾ ਸਵਾਲ ਚੁੱਕਿਆ ਸੀ ਜਿਸ ਦਾ ਵਿੱਤ ਮੰਤਰੀ ਜੀ ਨੇ ਜਵਾਬ ਨਹੀਂ ਦਿੱਤਾ ਸੀ। ਉਹ ਜਵਾਬ ਅਖਬਾਰ ਨੇ ਮੰਗ ਲਿਆ।

'Where is the budget ? Mr. Finance Minister, where is the budget ? The budget is nowhere.'

It is further written :-

> 'No new taxes, no new proposals, no new expenditure and no incentives. That is the Punjab budget for you. A little later, after the State Finance Minister, Lal Singh read out the State Budget today, he was asked the simple question : Where is the budget?' The Finance Minister chose not to reply because he could not reply.

ਇਨ੍ਹਾਂ ਕੋਲ ਜਵਾਬ ਨਹੀਂ ਸੀ, ਇਸ ਲਈ ਜਵਾਬ ਕੀ ਦਿੰਦੇ।

[ਕੈਪਟਨ ਕੰਵਲਜੀਤ ਸਿੰਘ]

ਅੱਗੇ, ਡਿਪਟੀ ਸਪੀਕਰ ਸਾਹਿਬ, ਥੋੜ੍ਹੇ ਜਿਹੇ ਵਿੱਤੀ ਸੁਧਾਰਾਂ ਬਾਰੇ ਬੋਲਾਂਗਾ ਜਿਨ੍ਹਾਂ ਬਾਰੇ ਇਨ੍ਹਾਂ ਨੇ ਬੜੀਆਂ ਡੀਗਾਂ ਮਾਰੀਆਂ ਹਨ। ਇਨ੍ਹਾਂ ਵੱਲੋਂ ਪੇਸ਼ ਕੀਤੇ ਅੰਕੜਿਆਂ ਦੇ ਮੁਤਾਬਿਕ ਮੈਂ ਦੱਸਦਾ ਹਾਂ ਕਿ ਸਾਲ 2002-03 ਵਿਚ ਆਮਦਨ-ਘਾਟੇ ਦੀ ਕਾਰਗੁਜ਼ਾਰੀ 3110 ਕਰੋੜ ਰੁਪਏ ਸੀ। ਸੋਧੇ ਹੋਏ ਕੁੱਲ ਅਨੁਮਾਨ ਜਿਹੜੇ ਕਿ ਇਨ੍ਹਾਂ ਨੇ ਆਪ ਸੋਧੇ ਸਨ, ਉਹ 3539.38 ਕਰੋੜ ਰੁਪਏ ਦੇ ਹਨ। ਇਨ੍ਹਾਂ ਨੇ ਡਿਪਟੀ ਸਪੀਕਰ ਸਾਹਿਬ, ਸੋਧੇ ਹੋਏ ਅਨੁਮਾਨਾਂ ਵਿਚ 428 ਕਰੋੜ ਰੁਪਏ ਦਾ ਵਾਧਾ ਵਿਖਾਇਆ ਹੈ। ਇਹ ਇਨ੍ਹਾਂ ਦੀ ਕਾਰਗੁਜ਼ਾਰੀ ਹੈ। ਜੇ ਅਸੀਂ ਦੇਖੀਏ ਤਾਂ ਫਿਸਕਲ ਡੈਫੀਸ਼ਿਟ ਜਿਹੜਾ ਇਹ ਕਹਿੰਦੇ ਹਨ, ਉਹ 5319 ਕਰੋੜ ਰੁਪਏ ਦਾ ਦਿਖਾਇਆ ਗਿਆ ਹੈ ਲੇਕਿਨ ਰੀਵਾਈਜ਼ਡ ਐਸਟੀਮੇਟ ਦੇ ਮੁਤਾਬਿਕ ਇਹ 5868 ਕਰੋੜ ਹੈ ਯਾਨੀ ਕਿ ਬਜਟ ਐਸਟੀਮੇਟ ਨਾਲੋਂ 549 ਕਰੋੜ ਰੁਪਏ ਵੱਧ। ਡਿਪਟੀ ਸਪੀਕਰ ਸਾਹਿਬ, ਇਹ ਕਾਰਗੁਜ਼ਾਰੀ ਹੈ ਇਨ੍ਹਾਂ ਦੀ, ਜਿਸ ਤੇ ਇਹ ਡੀਂਗਾਂ ਮਾਰਦੇ ਹਨ। ਇਹ ਕਹਿੰਦੇ ਹਨ ਕਿ ਅਸੀਂ ਵਿੱਤੀ ਹਾਲਾਤ ਸੁਧਾਰੇ ਹਨ। ਇਨ੍ਹਾਂ ਨੇ ਦਾਅਵਾ ਕੀਤਾ ਹੈ ਕਿ ਅਸੀਂ ਵਿੱਤੀ ਹਾਲਾਤ ਸੁਧਾਰੇ ਹਨ ਲੇਕਿਨ, ਡਿਪਟੀ ਸਪੀਕਰ ਸਾਹਿਬ, ਸੁਧਾਰੇ ਨਹੀਂ ਸਗੋਂ ਇਨ੍ਹਾਂ ਨੇ ਡੋਬੇ ਹਨ। ਇਸ ਕਰਕੇ ਇਨ੍ਹਾਂ ਵੱਲੋਂ ਜਿਹੜੀਆਂ ਫਿਗਰਜ਼ ਪੇਸ਼ ਕੀਤੀਆਂ ਗਈਆਂ ਹਨ, ਮੈਂ ਉਨ੍ਹਾਂ ਨੂੰ ਕੁਰੈਕਟ ਕਰਨਾ ਚਾਹਾਂਗਾ। ਡਿਪਟੀ ਸਪੀਕਰ ਸਾਹਿਬ, 2004-05 ਵਿੱਚ ਜਿਹੜਾ ਘਾਟਾ ਹੈ of Rs. 4000 crores in revenue deficit, that is based on their last year performance. ਇਸ ਤਰ੍ਹਾਂ ਜਿਹੜਾ ਫਿਸਕਲ ਡੈਫੀਸਿਟ ਹੈ, ਉਹ ਹੋਵੇਗਾ 10.300 ਕਰੋੜ ਰੁਪਏ। ਇਹ ਐਕਚੂਅਲ ਫਿਗਰਜ਼ ਹਨ, ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਕਹਿੰਦੇ ਹਨ ਕਿ ਵਿੱਤੀ ਸੁਧਾਰ ਹੋਇਆ ਹੈ, ਵਿੱਤੀ ਸੁਧਾਰ ਅੰਕੜੇ ਤੋੜ-ਮਰੋੜ ਕੇ ਪੇਸ਼ ਕਰਨ ਨਾਲ ਨਹੀਂ ਹੁੰਦਾ, ਕਾਰਗੁਜ਼ਾਰੀ ਕਰਕੇ ਹੁੰਦਾ ਹੈ ਅਤੇ ਫਿਰ, ਡਿਪਟੀ ਸਪੀਕਰ ਸਾਹਿਬ, ਪੱਤਰਕਾਰਾਂ ਨੇ ਮੰਤਰੀ ਜੀ ਨੂੰ ਪੁੱਛਿਆ ਕਿ ਤੁਹਾਡਾ ਘਾਟੇ ਵਾਲਾ ਬਜਟ ਹੈ, ਪੈਸੇ ਕਿੱਥੋਂ ਲਿਆਵੋਗੇ, ਬਜਟ ਪੂਰਾ ਕਰਨ ਲਈ ਪੈਸੇ ਕਿੱਥੋਂ ਲਿਆਵੋਗੇ ਤਾਂ ਇਨ੍ਹਾ ਨੇ ਜਵਾਬ ਦਿੱਤਾ ਕਿ ਇਕ ਹਜ਼ਾਰ ਕਰੋੜ ਰੁਪਿਆ ਅਸੀਂ ਸੇਲਜ਼ਟੈਕਸ ਵਿੱਚ ਵਾਧਾ ਕਰਕੇ ਇਕੱਠਾ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਇਹ ਹਵਾਈ ਗੱਲਾਂ ਕਰਦੇ ਹਨ। When Rome was burning, Neuro was singing. This is what our Finance Minister and Chief Minister are doing. Very sad ! ਇਹ ਸੇਲਜ਼ ਟੈਕਸ ਹਜ਼ਾਰ ਕਰੋੜ ਰੁਪਿਆ ਵਧਾਉਣ ਦੀ ਗੱਲ ਕਹਿੰਦੇ ਹਨ। ਸਾਲ 2003-04 ਦੇ ਅੰਕੜੇ ਤਾਂ ਇਨ੍ਹਾਂ ਕੋਲ ਅਜੇ ਨਹੀਂ ਹੋਣਗੇ, ਮੈਂ ਇਨ੍ਹਾਂ ਦੀ ਕਾਰਗੁਜ਼ਾਰੀ ਦੱਸਦਾ ਹਾਂ ਕਿ ਇਨ੍ਹਾਂ ਦੇ ਸੇਲਜ਼ ਟੈਕਸ ਦੀ ਗਰੋਥ ਕੇਵਲ 10% ਹੈ ਯਾਨੀ ਕਿ ਇਨਫਲੇਸ਼ਨ ਦੇ ਬਰਾਬਰ ਹੈ। ਅਸਲ ਵਿੱਚ ਗਰੋਥ ਜ਼ੀਰੋ ਪਰਸੈਂਟ ਹੈ ਜਦ ਕਿ ਪੰਜਾਬ ਦਾ ਮੁਕਾਬਲੇ ਹਰਿਆਣੇ ਨਾਲ ਅਸੀਂ ਕਰ ਲਈਏ ਤਾਂ ਪਤਾ ਲੱਗਦਾ ਹੈ ਕਿ ਅਸੀਂ ਕਿੰਨਾ ਪਿੱਛੇ ਹਾਂ। ਡਿਪਟੀ ਸਪੀਕਰ ਸਾਹਿਬ, ਹਰਿਆਣੇ ਵਿੱਚ ਸਾਲ 2002-03 ਵਿੱਚ ਜਿਹੜੀ ਸੇਲਜ਼ ਟੈਕਸ ਦੀ ਗਰੋਥ ਹੋਈ ਹੈ, ਉਹ 25% ਹੋਈ ਹੈ, ਮੇਰੇ ਖਿਆਲ ਵਿੱਚ ਸਾਡੀ ਸਰਕਾਰ ਨੂੰ ਸ਼ਰਮ

ਨਾਲ ਡੁੱਬ ਜਾਣਾ ਚਾਹੀਦਾ ਹੈ। ਹਰਿਆਣਾ 25% ਗਰੋਥ ਕਰ ਲੈਂਦਾ ਹੈ ਜਦ ਕਿ ਪੰਜਾਬ ਦੀ ਗਰੋਥ ਜ਼ੀਰੋ ਪਰਸੈਂਟ ਹੈ ਅਤੇ ਉਹ ਵੀ ਇਨਫਲੇਸ਼ਨ ਕਰਕੇ ਫਿਰ ਵਿੱਤ ਮੰਤਰੀ ਜੀ ਇਸ ਗੱਲ ਦੇ ਦਾਅਵੇ ਕਰਦੇ ਹਨ ਕਿ ਅਸੀਂ 1000 ਕਰੋੜ ਰੁਪਏ ਸੇਲਜ਼ ਟੈਕਸ ਵਿਚੋਂ ਕੱਢ ਲਵਾਂਗੇ। ਤਿੰਨ ਸਾਲ ਵਿੱਚ ਤਾਂ ਇਹ ਵਾਧਾ ਕਰ ਨਹੀਂ ਸਕੇ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਸਦਨ ਦੇ ਵਿੱਚ ਬੜੀ ਜ਼ਿਮੇਂਵਾਰੀ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ ਦਾ ਸੇਲਜ਼ ਟੈਕਸ ਰੈਵਨਿਊ in actual terms has declined, ਚਾਹੇ ਫਿਗਰਜ਼ ਤੋੜ-ਮਰੋੜ ਕੇ ਕੁਝ ਵੀ ਪੇਸ਼ ਕਰ ਲੈਣ। ਇਨ੍ਹਾਂ ਨੇ ਸਲਾਨਾ ਯੋਜਨਾ 3503 ਕਰੋੜ ਰੁਪਏ ਦੀ ਪੇਸ਼ ਕੀਤੀ ਹੈ ਲੇਕਿਨ ਪਹਿਲੀ ਵੇਰ ਮੇਰੇ ਖਿਆਲ ਵਿੱਚ ਇਸ ਤਰ੍ਹਾਂ ਬਜਟ ਵਿੱਚ ਇਹ ਹੋਇਆ ਹੈ ਕਿ ਵਿੱਤ ਮੰਤਰੀ ਜੀ ਨੇ ਇਹ ਨਹੀਂ ਦੱਸਿਆ ਕਿ 3503 ਕਰੋੜ ਰੁਪਏ ਕਿਥੋਂ ਆਉਣਗੇ। ਕਿੰਨੇ ਰੀਸੋਰਸਿਜ਼ ਹਨ ਇਨ੍ਹਾਂ ਕੋਲ, ਕਿੱਥੋਂ ਕਿੱਥੋਂ ਪੈਸਾ ਜੁਟਾਉਣਗੇ। ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਦਾ ਬਜਟ ਪਲੈਨਿੰਗ ਬਾਰੇ ਚੁੱਪ ਹੈ ਕਿਉਂਕਿ ਬਜਟ ਹੈ ਹੀ ਕੋਈ ਨਹੀ। ਮੈਂ ਬੜੀ ਜ਼ਿਮੇਵਾਰੀ ਨਾਲ, ਡਿਪਟੀ ਸਪੀਕਰ ਸਾਹਿਬ, ਕਹਿ ਸਕਦਾ ਹਾਂ ਕਿ ਇਹ ਪਲਾਨ ਇੰਪਲੀਮੈਂਟ ਨਹੀਂ ਹੋਵੇਗੀ ਕਿਉਂਕਿ ਸਰਕਾਰ ਦੇ ਕੋਲ ਪੈਸਾ ਕੋਈ ਨਹੀਂ ਹੈ। ਇਨ੍ਹਾਂ ਦੇ ਕੋਲ ਤਾਂ ਸੈਂਟਰਲੀ ਐਸਿਸਟੈਂਸ, ਕੇਂਦਰ ਸਰਕਾਰ ਦੀਆਂ ਜੋ ਸਪੈਸੀਫਿਕ ਸਕੀਮਾਂ ਹਨ, ਉਨ੍ਹਾਂ ਨੂੰ ਪ੍ਰਾਪਤ ਕਰਨ ਲਈ ਮੈਚਿੰਗ ਗਰਾਂਟ ਲੈਣ ਲਈ ਵੀ ਪੈਸੇ ਨਹੀਂ ਹਨ। ਕਿਤੇ 25% ਹਿੱਸਾ ਪਾ ਕੇ ਅਤੇ ਕਿਤੇ 50% ਹਿੱਸਾ ਪਾ ਕੇ ਇਹ ਸੈਂਟਰ ਤੋਂ ਪੈਸਾ ਪ੍ਰਾਪਤ ਨਹੀਂ ਕਰ ਸਕਦੇ, ਸੈਂਟਰ ਵਾਲੇ ਉਹ ਵੀ ਖੋਹ ਕੇ ਲੈ ਜਾਂਦੇ ਹਨ। ਮੈਨੂੰ ਪਤਾ ਲੱਗਿਆ ਹੈ, ਡਿਪਟੀ ਸਪੀਕਰ ਸਾਹਿਬ, ਕਿ ਇਨ੍ਹਾਂ ਨੇ ਜੋ ਐਕਸਰਸਾਈਜ਼ ਕੀਤੀ ਹੈ, ਉਸਦੇ ਵਿੱਚ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਦਿੱਲੀ ਸਰਕਾਰ ਤੋਂ ਇੰਨੇ ਪੈਸੇ ਲੈ ਲਵਾਂਗੇ ਤੇ ਪੰਜਾਬ ਸਰਕਾਰ ਆਪਣੇ ਵਸੀਲਿਆਂ ਤੋਂ ਇਸ ਪਲਾਨ ਨੂੰ ਇੰਪਲੀਮੈਂਟ ਕਰਨ ਲਈ 1386 ਕਰੋੜ ਰੁਪਿਆ ਜੁਟਾ ਦੇਵੇਗੀ। ਹਾਸੇ ਦੀ ਗੱਲ ਹੈ ਕਿ ਰੈਵੀਨਿਊ ਦੇ ਮੁਕਾਬਲੇ ਸਰਕਾਰ ਦਾ ਐਕਸਪੈਂਡੀਚਰ 140% ਹੈ ਯਾਨੀ ਕਿ ਆਪਣੀ ਆਮਦਨ ਨਾਲੋਂ 40% ਵੱਧ। ਇਹ ਕਮਿਟਿਡ ਐਕਸਪੈਂਡੀਚਰ ਨਾ ਪਿਛਲੇ ਸਾਲ ਦੇ ਸਰੇ ਤੇ ਨਾ ਹੀ ਹੁਣ ਦੇਣਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਤਾਂ ਕਾਗਜ਼ ਕਾਲੇ ਕਰਨ ਵਾਲੀ ਗੱਲ ਹੈ। ਮੈਂ ਭਰੋਸੇ ਨਾਲ ਕਹਿ ਸਕਦਾ ਹਾਂ ਕਿ this plan is not worth the paper it is written on. ਇਹ ਲੋਕਾਂ ਨੂੰ ਭੁਲੇਖੇ ਵਿੱਚ ਪਾਉਂਦੇ ਰਹੇ ਹਨ। ਇਹ ਲੋਕਾਂ ਨੂੰ ਕਿਉਂ ਨਹੀਂ ਸੱਚਾਈ ਦੱਸਦੇ। ਜੇ ਤੁਹਾਡੇ ਕੋਲ ਪੈਸਾ ਨਹੀਂ, ਜੇ ਤੁਹਾਡੇ ਕੋਲ ਪ੍ਰਬੰਧ ਨਹੀਂ, ਜੇ ਤੁਹਾਡੇ ਕੋਲ ਕਾਬਲੀਅਤ ਨਹੀਂ ਤਾਂ ਵਿੱਤ ਮੰਤਰੀ ਜੀ, ਤੁਸੀਂ ਪਲਾਨ ਹੋਲੀਡੇ ਡਿਕਲੇਅਰ ਕਰੋ। ਇਨ੍ਹਾਂ ਨੇ ਲੋਕਾਂ ਨੂੰ ਪੈਸਾ ਨਹੀਂ ਦਿੱਤਾ। ਇਹ ਲੋਕਾਂ ਵਿੱਚ ਭੁਲੇਖਾ ਪਾਉਂਦੇ ਹਨ। ਲੋਕਾਂ ਵਿੱਚ ਉਮੀਦਾਂ ਪੈਦਾ ਕਰਦੇ ਹਨ ਪਰ ਜਦੋਂ ਉਮੀਦਾਂ ਪੂਰੀਆਂ ਨਹੀਂ ਹੁੰਦੀਆਂ ਤਾਂ ਫਿਰ ਇਨ੍ਹਾਂ ਦਾ ਹਾਲ ਇਸ ਤਰ੍ਹਾਂ ਹੁੰਦਾ ਹੈ ਜਿਵੇਂ ਲੋਕ ਸਭਾ ਚੋਣਾਂ ਵਿੱਚ ਹੋਇਆ। ਗਿਆਰਾਂ ਸੀਟਾਂ ਤੇ ਇਹ ਹਾਰ ਗਏ। ਇਹੀ ਹਾਲ ਇਨ੍ਹਾਂ ਦਾ ਅੱਗੇ ਹੋਣਾ ਹੈ।

[ਕੈਪਟਨ ਕੰਵਲਜੀਤ ਸਿੰਘ]

ਡਿਪਟੀ ਸਪੀਕਰ ਸਾਹਿਬ, ਮੈਂ ਫਿਰ ਕਹਿੰਦਾ ਹਾਂ ਕਿ ਇਹ ਯੋਜਨਾ ਲਾਗੂ ਨਹੀਂ ਹੋਵੇਗੀ । ਮੈਂ ਪਿਛਲੇ ਸਾਲ ਦੀ ਯੋਜਨਾ ਦਾ ਜ਼ਿਕਰ ਕਰਾਂਗਾ ਔਰ ਅੰਕੜੇ ਵੀ ਦੱਸਾਂਗਾ । ਇਨ੍ਹਾਂ ਨੇ ਹਾਊਸ ਵਿਚ 2003-04 ਲਈ ਯੋਜਨਾ ਪੇਸ਼ ਕੀਤੀ ਸੀ ਔਰ ਉਸ ਦੀ ਪ੍ਰਵਾਨਗੀ ਸਾਡੇ ਤੋਂ ਲਈ ਸੀ । 3200 ਕਰੋੜ ਰੁਪਏ ਦੀ ਪਲਾਨ ਸੀ । ਫਿਰ ਇਹ ਪਲਾਨਿੰਗ ਕਮਿਸ਼ਨ ਕੋਲ ਗਏ । ਉਨ੍ਹਾਂ ਨੇ ਇਨ੍ਹਾਂ ਨੂੰ ਝਾੜਿਆ ਕਿ ਤੁਹਾਡੇ ਕੋਲ ਪੈਸਾ ਨਹੀਂ ਤੇ ਇਹ ਪੈਸਾ ਕਿੱਥੋਂ ਖਰਚੋਗੇ । ਇਨ੍ਹਾਂ ਨੇ ਫਿਰ ਆ ਕੇ ਦੁਬਾਰਾ ਪਲਾਨ ਬਣਾਈ । ਇਨ੍ਹਾਂ ਨੇ ਫਿਰ 2528 ਕਰੋੜ ਰੁਪਏ ਦੀ ਪਲਾਨ ਬਣਾ ਕੇ ਪਲਾਨਿੰਗ ਕਮਿਸ਼ਨ ਕੋਲ ਭੇਜੀ । ਇਨ੍ਹਾਂ ਦਾ ਫਿਰ ਦੀਵਾਲਾ ਨਿਕਲਿਆ ਤੇ ਫਿਰ ਰਿਵਾਈਜ਼ ਪਲਾਨ ਬਣਾਈ । ਫਿਰ ਇਨ੍ਹਾਂ ਨੇ ਰਿਵਾਈਜ਼ਡ ਪਲਾਨ 2333 ਕਰੋੜ ਰੁਪਏ ਦੀ ਮਨਜ਼ੂਰ ਕਰਵਾਈ । ਡਿਪਟੀ ਸਪੀਕਰ ਸਾਹਿਬ, ਰਿਵਾਈਜ਼ਡ ਪਲਾਨ 2333 ਕਰੋੜ ਰੁਪਏ ਦੀ ਲਾਗੂ ਕਿੰਨੀ ਹੋਈ, ਸਿਰਫ 1590 ਕਰੋੜ ਰੁਪਏ ਦੀ ਅਤੇ ਉਸ 1590 ਕਰੋੜ ਰੁਪਏ ਵਿੱਚੋਂ ਵੀ 395 ਕਰੋੜ ਰੁਪਏ ਤਾਂ, ਡਿਪਟੀ ਸਪੀਕਰ ਸਾਹਿਬ, ਮੁਲਾਜ਼ਮਾਂ ਦੀਆਂ ਤਨਖਾਹਾਂ ਅਤੇ ਪੈਨਸ਼ਨਾਂ ਤੇ ਚਲੇ ਗਏ । ਫਿਰ ਇਹ ਵਿਕਾਸ ਦੇ ਦਾਅਵੇ ਕਰਦੇ ਹਨ । ਇਹ ਤਾਂ ਬਿਜਲੀ ਬੋਰਡ ਦੀਆਂ ਫਿਗਰਾਂ ਵੀ ਠੀਕ ਨਹੀਂ ਦਿੰਦੇ । ਜਿਹੜੀ ਇਹ 3200 ਕਰੋੜ ਰੁਪਏ ਦੀ ਪਲਾਨ ਕਹਿੰਦੇ ਸਨ, ਉਸ ਵਿਚੋਂ ਇਹ ਸਿਰਫ 1195 ਕਰੋੜ ਰੁਪਏ ਦੀ ਹੀ ਪੇਸ਼ ਕਰ ਸਕੇ ਹਨ । ਇਨ੍ਹਾਂ ਦੀ ਪਲਾਨ ਵਿੱਚੋਂ ਕੁਝ ਨਹੀਂ ਨਿਕਲਣਾ ਤੇ ਨਾ ਹੀ ਇਹ ਇੰਪਲੀਮੈਂਟ ਹੋਣੀ ਹੈ । It is an exercise in futility. ਮੈਂ ਕਹਾਂਗਾ ਕਿ ਵਿੱਤ ਮੰਤਰੀ ਜੀ ਆਪਣੇ ਜਵਾਬ ਵੇਲੇ ਕਹਿਣ ਕਿ ਮੈਂ ਇਹ ਪਲਾਨ ਵਾਪਸ ਲੈਂਦਾ ਹਾਂ ਅਤੇ 2004-05 ਲਈ ਪਲਾਨ ਹੋਲੀਡੇ ਡਿਕਲੇਅਰ ਕਰਦਾ ਹਾਂ । ਸੱਚ ਬੋਲਿਆ ਕਰੋ । (ਵਿਘਨ) ਤੁਸੀਂ ਤਾਂ ਪਿਛਲੇ ਤਿੰਨ ਸਾਲ ਕੁਝ ਨਹੀਂ ਕਰ ਸਕੇ, ਸਾਡੇ ਬਾਰੇ ਕੀ ਦੱਸੋਗੇ । ਅਸੀਂ ਤਾਂ ਲੋਕਾਂ ਨੂੰ ਘਰ ਜਾ ਜਾ ਕੇ, ਹਾਕਾਂ ਮਾਰ ਮਾਰ ਕੇ, ਲੋਕਾਂ ਨੂੰ ਬੁਲਾ ਬੁਲਾ ਕੇ ਪੈਸੇ ਦਿੰਦੇ ਰਹੇ, ਗਰਾਂਟਾਂ ਦਿੰਦੇ ਰਹੇ ਕਿ ਪੁਲ ਬਣਾਓ, ਸੜਕਾਂ ਬਣਾਓ । ਤੁਸੀਂ ਸਾਡਾ ਕੀ ਮੁਕਾਬਲਾ ਕਰੋਗੇ । ਤੁਹਾਡਾ ਤਾਂ ਦੀਵਾਲਾ ਨਿਕਲਿਆ ਪਿਆ ਹੈ । (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਂ ਮੰਗ ਕਰਦਾ ਹਾਂ ਕਿ ਸਰਕਾਰ ਆਪਣੀ ਕਾਰਗੁਜ਼ਾਰੀ ਦੱਸੇ ਕਿ ਤਿੰਨ ਸਾਲ ਇਨ੍ਹਾਂ ਨੇ ਕੀ ਕੀਤਾ ਹੈ । ਮੈਂ ਤਾਂ ਕਹਾਂਗਾ ਕਿ ਮੇਰੇ ਨਾਲ ਵਿੱਤ ਮੰਤਰੀ ਜੀ ਬਹਿਸ ਕਰ ਲੈਣ ।

**ਮਾਨਯੋਗ ਡਿਪਟੀ ਸਪੀਕਰ :** ਬਹਿਸ ਤਾਂ ਹੋ ਹੀ ਰਹੀ ਹੈ ।

**ਕੈਪਟਨ ਕੰਵਲਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ ਸਿੱਧੇ-ਸਿੱਧੀ ਬਹਿਸ ਕਰਵਾ ਲਓ । ਕੈਮਰੇ ਵਿਚ ਬਹਿਸ ਕਰਵਾ ਲਓ ।

**ਮਾਨਯੋਗ ਡਿਪਟੀ ਸਪੀਕਰ :** ਇਸ ਤੋਂ ਵੱਧ ਸਿੱਧੀ ਬਹਿਸ ਨਹੀਂ ਹੋ ਸਕਦੀ ।

**ਕੈਪਟਨ ਕੰਵਲਜੀਤ ਸਿੰਘ :** ਨਹੀਂ ਹੋ ਸਕਦੀ । ਉਹ ਕੈਮਰੇ ਵੀ ਲਿਆਓ ਜਿਹੜੇ ਤੁਸੀਂ ਸਰਦਾਰ ਬਾਦਲ ਦੇ ਬੋਲਣ ਵੇਲੇ ਲਾਹ ਲਏ ਸੀ । ਸਾਡੀ ਆਹਮੋ-ਸਾਹਮਣੇ ਬਹਿਸ ਕਰਵਾ ਲਓ ਔਰ ਇਹ ਜੋ ਕਹਿਣਾ ਚਾਹੁਣ, ਇਹ ਦੱਸਣ ਅਤੇ ਮੈਂ ਜੋ ਚਾਹਾਂਗਾ, ਮੈਂ ਦੱਸਾਂ ਤਾਂ ਕਿ ਲੋਕਾਂ ਨੂੰ ਪਤਾ ਲੱਗੇ ਕਿ ਸਚਾਈ ਕੀ ਹੈ । ਅਸੀਂ ਕੀ ਕੀਤਾ ਸੀ ।

ਪੰਜਾਬ ਦੇ ਵਿਕਾਸ ਬਾਰੇ ਅਤੇ ਇਸ ਸਰਕਾਰ ਨੇ ਵਿਕਾਸ ਬਾਰੇ ਕੀ ਕੀਤਾ ਹੈ। ਇਸ ਤਰ੍ਹਾਂ ਸੱਚ ਸਾਹਮਣੇ ਆ ਜਾਵੇਗਾ।

ਬੇਰੁਜ਼ਗਾਰੀ ਦੇ ਬਾਰੇ ਵਿੱਤ ਮੰਤਰੀ ਜੀ ਨੂੰ ਦੰਦਲਾਂ ਪੈ ਗਈਆਂ, ਬੋਲੇ ਹੀ ਨਹੀਂ। ਤਿੰਨ ਸਾਲ ਹੋ ਗਏ। ਲਗਾਤਾਰ ਤੀਸਰਾ ਬਜਟ ਪੇਸ਼ ਕਰ ਦਿੱਤਾ। ਸਾੜੇ 30 ਲੱਖ ਨੌਜਵਾਨ ਬੇਰੁਜ਼ਗਾਰ ਹਨ। ਅੱਜ ਅਖਬਾਰ ਛਾਪਦਾ ਹੈ ਕਿ ਇੰਪਲਾਇਮੈਂਟ ਜਿਹੜੀ ਹੈ, ਉਹ ਪੰਜ ਲੱਖ ਤੋਂ ਘਟ ਕੇ ਤਿੰਨ ਲੱਖ ਆ ਗਈ ਹੈ। ਹੁਣ ਵਿਚਾਰੇ ਨੌਜਵਾਨ ਕਿੱਥੇ ਜਾਣ। ਇੰਪਲਾਇਮੈਂਟ ਐਕਸਚੇਂਜਾਂ ਦੇ ਦਰਵਾਜ਼ੇ ਬੰਦ ਰਹਿੰਦੇ ਹਨ ਕਿਉਂਕਿ ਸਰਕਾਰ ਨੇ ਭਰਤੀ ਤੇ ਅਣ-ਐਲਾਨੀ ਪਾਬੰਦੀ ਲਗਾਈ ਹੋਈ ਹੈ। ਇਸ ਪੰਜਾਬ ਦਾ 30 ਲੱਖ ਨੌਜਵਾਨ ਬੇਰੁਜ਼ਗਾਰ ਭਟਕਦਾ ਫਿਰ ਰਿਹਾ ਹੈ। ਉਹ ਨਸ਼ਿਆਂ ਦੀ ਦੁਰਵਰਤੋਂ ਦਾ ਸ਼ਿਕਾਰ ਹੋ ਰਿਹਾ ਹੈ। ਸਾਡੀ ਜਵਾਨੀ ਬਰਬਾਦ ਹੋ ਰਹੀ ਹੈ। ਪੰਜਾਬ ਦੀ ਕਾਂਗਰਸ ਸਰਕਾਰ ਇਸ ਸਮੱਸਿਆ ਬਾਰੇ ਚੁੱਪ ਕਿਉਂ ਹੈ। ਇਹ ਕਿਉਂ ਨਹੀਂ ਬੋਲਦੇ। ਕਿਉਂ ਨਹੀਂ ਕਹਿੰਦੇ ਕਿ ਅਸੀਂ ਆਪਣੇ ਬੱਚਿਆਂ ਨੂੰ ਨੌਕਰੀ ਦੇਵਾਂਗੇ। ਕਿਥੋਂ ਦੇਵਾਂਗੇ, ਕਿਵੇਂ ਦੇਵਾਂਗੇ, ਕੀ ਇਸ ਬਾਰੇ ਇਨ੍ਹਾਂ ਦੀ ਜ਼ਿੰਮੇਵਾਰੀ ਨਹੀਂ ਬਣਦੀ ? ਕੀ ਇਹ ਸਰਕਾਰ ਸਿਰਫ਼ ਗੱਡੀਆਂ ਤੇ ਝੂਟੇ ਲੈਣ ਵਾਸਤੇ ਹੀ ਹੈ, ਗੱਡੀਆਂ ਤੇ ਬੈਠਣ ਵਾਸਤੇ ਹੀ ਬਣੀ ਹੈ ਜਾਂ ਕਿ ਲੋਕਾਂ ਦੀ ਵਚਨਬੱਧਤਾ ਨਿਭਾਉਣ ਵਾਸਤੇ ਬਣੀ ਹੈ ? ਮੈਨੂੰ ਲੱਗਦਾ ਹੈ ਕਿ ਸਰਕਾਰ ਜਿਹੜੀ ਬਣੀ ਹੈ, ਇਹ ਲੋਕ ਸੇਵਾ ਵਾਸਤੇ ਨਹੀਂ ਬਣੀ ਬਲਕਿ ਗੱਡੀਆਂ ਤੇ ਝੂਟੇ ਲੈਣ ਵਾਸਤੇ ਬਣੀ ਹੈ। ਮੈਂ ਕਹਿ ਸਕਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਜੇ ਇਸ ਸਰਕਾਰ ਨੇ ਬੇਰੁਜ਼ਗਾਰੀ ਦੀ ਸਮੱਸਿਆ ਦਾ ਹੱਲ ਨਾ ਲੱਭਿਆ ਤਾਂ ਪੰਜਾਬ ਅੰਦਰ ਵਿਸਫੋਟਕ ਸਥਿਤੀ ਪੈਦਾ ਹੋਏਗੀ। ਸੋਸ਼ਲ ਟੈਨਸ਼ਨਜ਼ ਪੈਦਾ ਹੋਣਗੀਆਂ। ਬੇਰੁਜ਼ਗਾਰ ਅਤੇ ਭਟਕੇ ਹੋਏ ਨੌਜਵਾਨ ਆਪਣੇ ਹੱਥਾਂ ਵਿੱਚ ਕਾਨੂੰਨ ਲੈਣਗੇ ਜਿਸ ਤਰ੍ਹਾਂ ਬਿਹਾਰ ਅਤੇ ਯੂ.ਪੀ. ਵਰਗੇ ਸੂਬਿਆਂ ਵਿੱਚ ਹੋ ਰਿਹਾ ਹੈ। ਇਹ ਸਰਕਾਰ ਸਾਡੇ ਨੌਜਵਾਨਾਂ ਨੂੰ ਉਸ ਰਸਤੇ ਤੇ ਤੋਰਨ ਲਈ ਮਜਬੂਰ ਕਰ ਦੇਵੇਗੀ ਹਾਲਾਂਕਿ ਬਿਹਾਰ ਦੇ ਨਾਲ ਇਹ ਪਹਿਲਾਂ ਹੀ ਜੁੜ ਚੁੱਕਿਆ ਹੈ। ਹੁਣ ਮੁੰਡਿਆਂ ਨੂੰ ਵੀ ਬਿਹਾਰ ਵਾਲੇ ਪਾਸੇ ਤੋਰਨ ਦੀ ਜ਼ਿੰਮੇਵਾਰੀ ਇਸ ਸਰਕਾਰ ਦੀ ਹੋਏਗੀ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਰਮਚਾਰੀਆਂ ਦੇ ਬਾਰੇ ਇੱਕ ਗੱਲ ਕਹਿ ਕੇ ਠੋਕ ਦਿੱਤਾ ਕਿ ਅਸੀਂ ਜਿਹੜਾ ਡੀ.ਏ. ਸੀ, ਉਹ 50 ਪ੍ਰਤੀਸ਼ਤ ਮੂਲ ਤਨਖਾਹ ਵਿਚ ਸ਼ਾਮਿਲ ਕਰ ਦਿੱਤਾ ਹੈ। ਇਹ ਸ਼ਾਇਦ ਨਾ ਦਸਤਾਵੇਜ਼ ਪੜ੍ਹਦੇ ਹਨ ਅਤੇ ਨਾ ਅਖਬਾਰਾਂ ਪੜ੍ਹਦੇ ਹਨ। ਇਹ ਸਕੀਮ ਤਾਂ ਕੇਂਦਰ ਸਰਕਾਰ ਦੀ ਹੈ। ਐਨ.ਡੀ.ਏ. ਸਰਕਾਰ ਨੇ ਇਸ ਨੂੰ ਲਾਗੂ ਕੀਤਾ ਹੈ। ਇਨ੍ਹਾਂ ਨੇ ਤਾਂ ਹਦਾਇਤਾਂ ਦੇ ਮੁਤਾਬਿਕ ਲਾਗੂ ਕੀਤਾ ਹੈ ਲੇਕਿਨ ਕਰਮਚਾਰੀਆਂ ਦੀਆਂ ਮੰਗਾਂ ਦੇ ਬਾਰੇ ਇਨ੍ਹਾਂ ਨੇ ਇੱਕ ਵਾਰ ਨਹੀਂ, ਚੋਣਾਂ ਤੋਂ ਪਹਿਲਾਂ, ਚੋਣਾਂ ਤੋਂ ਬਾਅਦ ਔਰ ਇਲੈਕਸ਼ਨਾਂ ਦੇ ਦੌਰਾਨ ਇਹ ਵਾਅਦਾ ਕੀਤਾ ਕਿ ਅਸੀਂ ਆਹ ਕਰਾਂਗੇ ਲੇਕਿਨ ਇਨ੍ਹਾਂ ਨੇ ਇੱਕ ਵੀ ਗੱਲ ਨਹੀਂ ਕੀਤੀ। ਕਰਮਚਾਰੀ ਵਰਗ, ਪੰਜਾਬ ਦਾ ਅਹਿਮ ਵਰਗ ਹੈ, ਜਿਸ ਦੇ ਬਗੈਰ ਨਾ ਕੋਈ ਸਰਕਾਰ ਚੱਲ ਸਕਦੀ ਹੈ ਔਰ ਨਾ ਚੱਲੇਗੀ। ਉਨ੍ਹਾਂ ਦੇ ਬਾਰੇ ਇਨ੍ਹਾਂ ਨੇ ਆਖਿਆ ਸੀ ਕਿ ਡੇਅਲੀ ਵੇਜਿਜ਼ ਦੇ

[ਕੈਪਟਨ ਕੰਵਲਜੀਤ ਸਿੰਘ]

ਕਾਮਿਆਂ ਨੂੰ ਰੈਗੂਲਰ ਕਰਾਂਗੇ । ਹੁਣ ਉਸ ਬਾਰੇ ਇਨ੍ਹਾਂ ਨੇ ਚੁੱਪ ਧਾਰੀ ਹੋਈ ਹੈ । ਇਨ੍ਹਾਂ ਨੇ ਕਿਹਾ ਸੀ ਕਿ 4–9–14 ਦਾ ਪ੍ਰਮੋਸ਼ਨ ਸਕੇਲ ਲਾਗੂ ਕਰਾਂਗੇ, ਉਹ ਨਹੀਂ ਕੀਤਾ । ਖਾਸ ਕਰਕੇ ਇਸ ਗੱਲ ਦਾ ਬੜਾ ਅਫ਼ਸੋਸ ਹੈ ਕਿ ਜਿਹੜੀ ਪੈਨਸ਼ਨ ਕੰਪਾਊਂਡ ਕਰਨ ਦੀ ਰੇਸ਼ੋ ਸੀ ਉਸ ਨੂੰ ਘਟਾ ਦਿੱਤਾ । ਉਹ ਸਾਡੇ ਵੇਲੇ 10.46 ਸੀ ਇਹ ਸਰਕਾਰ ਕਰਮਚਾਰੀ ਵਰਗ ਦੀ ਕਾਸਟ ਉਪਰ ਆਪਣੇ ਖਜ਼ਾਨੇ ਭਰਨ ਲਈ ਲੱਗੀ ਹੋਈ ਹੈ । ਉਹ ਰੇਸ਼ੋ ਇਨ੍ਹਾਂ ਨੇ 10.46 ਤੋਂ ਘਟਾ ਕੇ 6.46 ਕਰ ਦਿੱਤੀ । ਇੱਕ ਹੋਰ ਗੱਲ ਕੀਤੀ । ਜਿਹੜੇ ਇੰਪਲਾਈਜ਼ ਰਿਟਾਇਰ ਹੁੰਦੇ ਹਨ, ਉਹ ਆਪਣਾ ਪੈਸਾ ਰਿਟਾਇਰਮੈਂਟ ਵਾਸਤੇ ਬਚਾਅ ਕੇ ਰੱਖਦੇ ਹਨ । ਇੱਕ ਕਰਮਚਾਰੀ ਨੂੰ ਇੱਕ ਲੱਖ ਰੁਪਏ ਤੋਂ ਲੈ ਕੇ ਢਾਈ ਲੱਖ ਰੁਪਏ ਤੱਕ ਇਸ ਸਰਕਾਰ ਨੇ ਘਾਟਾ ਪਾਇਆ ਹੈ ਜਿਹੜੀ ਪੈਨਸ਼ਨ ਕੰਪਾਊਂਡ ਕਰਦੇ ਹਨ, ਸਾਡੀ ਸਰਕਾਰ ਵੇਲੇ ਉਸ ਦਾ ਰੇਟ 4.25 ਪ੍ਰਤੀਸ਼ਤ ਹੁੰਦਾ ਸੀ ਔਰ ਇਨ੍ਹਾਂ ਨੇ 8 ਪ੍ਰਤੀਸ਼ਤ ਕੀਤਾ ਹੈ । ਇਸੇ ਤਰ੍ਹਾਂ ਇਨ੍ਹਾਂ ਨੇ ਚੋਣਾਂ ਵੇਲੇ ਐਲਾਨ ਕੀਤਾ ਸੀ ਕਿ ਜਿਹੜੀਆਂ ਪੋਸਟਾਂ ਖਾਲੀ ਪਈਆਂ ਹਨ, ਉਨ੍ਹਾਂ ਨੂੰ ਅਸੀਂ ਅਬਾਲਿਸ਼ ਨਹੀ ਕਰਾਂਗੇ ਲੇਕਿਨ ਇਸ ਬਾਰੇ ਵਿੱਤ ਮੰਤਰੀ ਜੀ ਬਿਲਕੁੱਲ ਖਾਮੋਸ਼ੀ ਧਾਰੀ ਬੈਠੇ ਹਨ ।

ਡਿਪਟੀ ਸਪੀਕਰ ਸਾਹਿਬ, ਮੈਂ ਇਸ ਤੋਂ ਅੱਗੇ ਇੱਕ ਦੋ ਗੱਲਾਂ ਕੋਆਪਰੇਟਿਵ ਸੈਕਟਰ ਦੀਆਂ ਕਰਨੀਆਂ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਜਿਹੜੀ ਡੀ.ਏ.ਪੀ. ਖਾਦ ਹੈ, ਉਸ ਨੂੰ ਜੇਕਰ ਕੋਆਪਰੇਟਿਵ ਸੈਕਟਰ ਦੀਆਂ ਦੁਕਾਨਾਂ ਤੋਂ ਲਵੋ ਤਾਂ ਉਥੋਂ 467 ਰੁਪਏ ਦਾ ਥੈਲਾ ਮਿਲਦਾ ਹੈ ਔਰ ਜੇਕਰ ਪ੍ਰਾਈਵੇਟ ਦੁਕਾਨਾਂ ਦੇ ਉਤੋਂ ਲਵੋ ਤਾਂ ਉਹ 440 ਰੁਪਏ ਦਾ ਥੈਲਾ ਮਿਲਦਾ ਹੈ । ਕੀ ਇਹ ਕੋਆਪਰੇਟਿਵ ਸੈਕਟਰ ਪੰਜਾਬ ਦੇ ਕਿਸਾਨਾਂ ਦੀ ਸੇਵਾ ਕਰ ਰਿਹਾ ਹੈ ? ਪੰਜਾਬ ਦੇ ਕਿਸਾਨਾਂ ਨੂੰ ਕੋਆਪਰੇਟਿਵ ਸੈਕਟਰ ਤੋਂ 27 ਰੁਪਏ ਮਹਿੰਗਾ ਥੈਲਾ ਖਰੀਦਣਾ ਪੈ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਰਾਂਗਾ ਕਿ ਇਨ੍ਹਾਂ ਨੇ ਕਿਸੇ ਇਕੋ ਹੀ ਫਰਮ ਦੇ ਨਾਲ ਸਮਝੌਤਾ ਕੀਤਾ ਹੋਇਆ ਹੈ ਔਰ ਉਸੇ ਫਰਮ ਦੀ ਖਾਦ ਇਨ੍ਹਾਂ ਕੋਆਪਰੇਟਿਵ ਸੁਸਾਇਟੀਆਂ ਤੋਂ ਮਿਲਦੀ ਹੈ । ਮੈਂ ਇਹ ਵੀ ਆਖਾਂਗਾ ਕਿ ਜਿਹੜੀ ਡੀ.ਏ.ਪੀ. ਖਾਦ ਹੈ, ਉਸ ਦੇ ਵਿੱਚ 18% ਨਾਈਟਰੋਜਨ ਅਤੇ 46% ਫਾਸਫੋਰਸ ਹੋਣੀ ਜ਼ਰੂਰੀ ਹੈ ਲੇਕਿਨ ਜਿਹੜੀ ਖਾਦ ਕੋਆਪਰੇਟਿਵ ਸੈਕਟਰ ਦੀਆਂ ਦੁਕਾਨਾਂ ਤੇ ਵਿਕਦੀ ਹੈ, ਉਹ ਇਹ ਸ਼ਰਤਾਂ ਪੂਰੀਆਂ ਨਹੀਂ ਕਰਦੀ । ਉਨ੍ਹਾਂ ਦੁਕਾਨਾਂ ਦੇ ਉਤੇ ਪੰਜਾਬ ਦੇ ਕਿਸਾਨਾਂ ਨੂੰ ਸਬ–ਸਟੈਂਡਰਡ ਖਾਦ ਖਰੀਦਣ ਵਾਸਤੇ ਮਜਬੂਰ ਹੋਣਾ ਪੈ ਰਿਹਾ ਹੈ । ਇਸ ਕਰਕੇ ਮੈਂ ਇਹ ਮੰਗ ਕਰਾਂਗਾ ਕਿ ਇਸ ਮਾਮਲੇ ਤੇ ਇਸ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ ਜਿਹੜੀ ਇਸ ਚੀਜ਼ ਨੂੰ ਇਨਕੁਆਇਰ ਕਰੇ ਕਿ ਕੋਆਪਰੇਟਿਵ ਸੁਸਾਇਟੀਆਂ ਦੇ ਵਿੱਚ ਸਬ-ਸਟੈਂਡਰਡ ਖਾਦ ਕਿਉਂ ਵਿਕਦੀ ਹੈ ਔਰ 27 ਰੁਪਏ ਪ੍ਰਤੀ ਥੈਲਾ ਮਹਿੰਗੀ ਕਿਉਂ ਮਿਲਦੀ ਹੈ...

**ਮਾਨਯੋਗ ਡਿਪਟੀ ਸਪੀਕਰ :** ਐਫ.ਐਮ. ਸਾਹਿਬ, ਤੁਸੀਂ ਇਹ ਪੁਆਇੰਟ ਨੋਟ ਕਰ ਲਵੋ । ਜਦੋਂ ਜਵਾਬ ਦੇਣਾ ਹੈ ਤਾਂ ਇਸ ਨੂੰ ਵਿੱਚ ਮੈਨਸ਼ਨ ਕਰ ਲੈਣਾ ।

**ਵਿੱਤ ਤੇ ਯੋਜਨਾ ਮੰਤਰੀ (ਬੈਠੇ ਬੈਠੇ) :** ਨੋਟ ਕਰ ਲਿਆ ਹੈ ਜੀ ।

**ਕੈਪਟਨ ਕੰਵਲਜੀਤ ਸਿੰਘ** : ਇਹ ਪੰਜਾਬ ਦੇ ਕਿਸਾਨਾਂ ਨਾਲ ਧੱਕਾ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਬਿਜਲੀ ਦੇ ਬਾਰੇ ਕਿਹਾ ਹੈ ਕਿ ਇਸ ਦੀ ਵਿੱਤੀ ਹਾਲਤ ਸੁਧਰੀ ਹੈ । ਸੁਧਰੀ ਹੋਣੀ ਹੈ ਲੇਕਿਨ ਪਤਾ ਨਹੀਂ ਕਿਹੜੀ ਕੀਮਤ ਤੇ ਸੁਧਰੀ ਹੋਣੀ ਹੈ । ਪਿਛਲੇ ਸਾਲ ਸਰਕਾਰ ਨੇ ਪੰਜਾਬ ਦੇ ਕਿਸਾਨਾਂ ਨੂੰ ਕਣਕ ਅਤੇ ਰੱਬੀ ਦੀ ਫਸਲ ਦੇ ਵਿੱਚ ਦੋ ਦੋ ਘੰਟੇ ਬਿਜਲੀ ਦਿੱਤੀ...

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਹੁਣ ਵਾਈਂਡ ਅੱਪ ਕਰੋ । ਤੁਹਾਡਾ ਸਿਰਫ਼ ਇੱਕ ਘੰਟਾ ਸੀ, ਜਿਸ ਵਿਚੋਂ ਸਿਰਫ ਦੋ ਮਿੰਟ ਹੀ ਰਹਿੰਦੇ ਹਨ ।

**ਕੈਪਟਨ ਕੰਵਲਜੀਤ ਸਿੰਘ** : ਬੱਸ ਜੀ, ਸਿਰਫ਼ ਪੰਜ ਸੱਤ ਮਿੰਟਾਂ ਦੇ ਵਿੱਚ ਹੀ ਵਾਈਂਡ ਅੱਪ ਕਰ ਦਿਆਂਗਾ । ਇਨ੍ਹਾਂ ਨੇ ਕਣਕ ਦੀ ਫਸਲ ਦੇ ਵਿੱਚ ਪੰਜਾਬ ਦੇ ਕਿਸਾਨਾਂ ਨੂੰ ਰਾਤ ਨੂੰ ਕੋਰੇ ਦੀਆਂ ਠੰਡਾ ਵਿੱਚ ਸਾੜਿਆ ਹੈ । ਉਸ ਵੇਲੇ ਬਿਜਲੀ ਕਿਤੇ ਨਹੀਂ ਜਾਂਦੀ । ਨਾ ਕਾਰਖਾਨਿਆਂ ਵਿਚ ਜਾਂਦੀ ਹੈ ਅਤੇ ਨਾ ਘਰਾਂ ਵਿੱਚ ਜਾਂਦੀ ਹੈ ਪਰ ਇਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਨੂੰ ਕੋਰੇ ਦੀਆਂ ਠੰਡਾਂ ਵਿੱਚ ਰੱਖਿਆ ਹੈ । ਇਨ੍ਹਾਂ ਨੇ ਰਾਤ ਦੇ ਦੋ ਦੋ ਵਜੇ ਕਿਸਾਨਾਂ ਨੂੰ ਬਿਜਲੀ ਦਿੱਤੀ ਹੈ ਤੇ ਉਹ ਵੀ ਦੋ ਦੋ ਘੰਟੇ । ਡਿਪਟੀ ਸਪੀਕਰ ਸਾਹਿਬ, ਕਿਸਾਨ ਦਾ ਹਾਲ ਵੇਖੋ । ਕਿਸਾਨ ਦੇ ਪੈਰਾਂ ਵੱਲ ਵੇਖੋ ਕਿ ਕਿਸ ਤਰ੍ਹਾਂ ਉਹ ਕੋਰੇ ਦੀਆਂ ਠੰਡਾਂ ਦੇ ਵਿੱਚ, ਉਹ ਵੀ ਪੋਹ-ਮਾਘ ਦੇ ਮਹੀਨੇ ਵਿੱਚ ਰਾਤ ਨੂੰ ਦੋ ਵਜੇ ਜਾ ਕੇ ਖੇਤਾਂ ਵਿੱਚ ਪਾਣੀ ਲਾਉਂਦਾ ਰਿਹਾ ਹੈ । ਜੇਕਰ ਕਿਸਾਨ ਨੂੰ ਦੋ ਵਜੇ ਰਾਤੀਂ ਖੇਤਾਂ ਵਿਚ ਜਾਣਾ ਪੈ ਜਾਵੇ ਤਾਂ ਉਨ੍ਹਾਂ ਦੇ ਦਿਲ ਕੀ ਕਹਿਣਗੇ । ਮੇਰਾ ਖਿਆਲ ਹੈ ਕਿ ਉਹ ਇਸ ਸਰਕਾਰ ਨੂੰ 100-100 ਗਾਲ੍ਹਾਂ ਤਾਂ ਜ਼ਰੂਰ ਕੱਢਦੇ ਹੋਣਗੇ । ਇਸ ਤੋਂ ਬਾਅਦ ਇਨ੍ਹਾਂ ਨੇ ਵਾਅਦਾ ਕੀਤਾ ਕਿ ਅਸੀਂ ਪੰਜਾਬ ਦੇ ਸਾਰੇ ਪਿੰਡਾਂ ਨੂੰ 30 ਜੂਨ ਤੱਕ 24 ਘੰਟੇ ਬਿਜਲੀ ਦੇ ਦਿਆਂਗੇ ਲੇਕਿਨ ਡਿਪਟੀ ਸਪੀਕਰ ਸਾਹਿਬ, ਅੱਜ 23 ਜੂਨ ਤਾਂ ਹੋ ਹੀ ਗਿਆ ਹੈ ! ਮੇਰੇ ਖਿਆਲ ਮੁਤਾਬਿਕ ਇਹ ਵੀ ਪਹਿਲੇ ਵਾਅਦਿਆਂ ਅਨੁਸਾਰ ਵਿੱਚ-ਵਿਚਾਲੇ ਹੀ ਰਹਿ ਜਾਣਾ ਹੈ । ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਵੱਲੋਂ ਕਿਹਾ ਗਿਆ ਕਿ ਅਸੀਂ ਏਨੇ ਟਿਊਬਵੈੱਲ ਕੁਨੈਕਸ਼ਨ ਦੇ ਦਿਆਂਗੇ ਪਰੰਤੂ ਮੇਰੇ ਕੋਲ ਬਿਜਲੀ ਬੋਰਡ ਵੱਲੋਂ ਜਿਹੜੀਆਂ ਚਿੱਠੀਆਂ ਜਾਰੀ ਹੋਈਆਂ ਹਨ, ਉਨ੍ਹਾਂ ਵਿੱਚ ਕਿਹਾ ਗਿਆ ਹੈ ਕਿ "All A. P. connections to be released during the current year shall be metered for which suitable capacity of electronic meters be approved."

ਯਾਨੀ ਕਿ ਹੁਣ ਪੰਜਾਬ ਦੇ ਅੰਦਰ ਜਿਹੜੇ ਪੰਜਾਬ ਦੇ ਕਿਸਾਨਾਂ ਦੇ ਲਈ ਖੇਤੀਬਾੜੀ ਵਾਸਤੇ ਪਹਿਲਾਂ ਟਿਊਬਵੈੱਲਾਂ ਉਤੇ ਸਲੈਬ ਸਿਸਟਮ ਸੀ, ਉਸ ਨੂੰ ਖਤਮ ਕਰਕੇ ਹੁਣ ਕਿਸਾਨਾਂ ਦੇ ਟਿਊਬਵੈਲਾਂ ਉਤੇ ਮੀਟਰ ਲੱਗਣਗੇ ਕਿ ਪੰਜਾਬ ਦਾ ਕਿਸਾਨ ਇਨ੍ਹਾਂ ਮੀਟਰਾਂ ਦੇ ਲੱਗ ਜਾਣ ਨਾਲ ਆਪਣੇ ਬਿੱਲ ਪੇਅ ਕਰ ਸਕੇਗਾ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਹ ਪੰਜਾਬ ਦੇ ਕਿਸਾਨਾਂ ਨਾਲ ਸਰਾਸਰ ਬੇਵਫਾਈ ਔਰ ਧੱਕਾ ਹੈ ਤੇ ਪੰਜਾਬ ਦੀ ਆਰਥਿਕਤਾ ਨੂੰ ਤਬਾਹ ਕਰਨ ਵਾਲਾ ਫੈਸਲਾ ਹੈ ।

[ਕੈਪਟਨ ਕੰਵਲਜੀਤ ਸਿੰਘ]

ਮੈਂ ਉਮੀਦ ਕਰਾਂਗਾ ਕਿ ਵਿੱਤ ਮੰਤਰੀ ਜੀ ਆਪਣਾ ਜਵਾਬ ਦੇਣਗੇ, ਇਸ ਫੈਸਲੇ ਨੂੰ ਵਾਪਸ ਲੈਣਗੇ ਅਤੇ ਇਹ ਵਿਸ਼ਵਾਸ ਦਿਵਾਉਣਗੇ ਕਿ ਸਲੈਬ ਸਿਸਟਮ ਲਾਗੂ ਰੱਖਾਂਗੇ ਤੇ ਪੰਜਾਬ ਦੇ ਕਿਸਾਨ ਦੇ ਟਿਊਬਵੈਲਾਂ ਦੇ ਕੁਨੈਕਸ਼ਨਾਂ ਤੇ ਕੋਈ ਮੀਟਰ ਨਹੀਂ ਲਾਵਾਂਗੇ ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਖਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੀ ਗੌਰਮਿੰਟ ਵੱਲੋਂ ਯੂਥ ਕਲੱਬਾਂ ਨੂੰ ਗਰਾਂਟਾਂ ਦਿੱਤੀਆਂ ਜਾਂਦੀਆਂ ਸਨ ਜਿਸ ਨਾਲ ਮੁੰਡੇ ਖੇਡਾਂ ਕਰਵਾਉਂਦੇ ਸੀ, ਪਿੰਡਾਂ ਵਿਚ ਖੇਡ ਮੇਲੇ ਲੱਗਦੇ ਸੀ, ਨੌਜਵਾਨ ਸਹੀ ਰਸਤੇ ਤੇ ਤੁਰਦੇ ਸਨ ਅਤੇ ਸਿਹਤ ਤੇ ਸਰੀਰ ਦੀ ਕਸਰਤ ਵੱਲ ਲੱਗਦੇ ਸਨ । ਉਹ ਉਸਾਰੂ ਕੰਮਾਂ ਵੱਲ ਲੱਗਦੇ ਸਨ । ਲੇਕਿਨ ਇਸ ਸਰਕਾਰ ਨੇ ਆ ਕੇ ਐਸਾ ਭੱਠਾ ਬਿਠਾਇਆ ਕਿ ਇਨ੍ਹਾਂ ਨੇ ਯੂਥ ਕਲੱਬਾਂ ਨੂੰ ਨਜ਼ਰ ਅੰਦਾਜ਼ ਕਰ ਦਿੱਤਾ । ਉਨ੍ਹਾਂ ਵਾਸਤੇ ਕੋਈ ਸਪੈਸ਼ਲ ਪ੍ਰੋਗਰਾਮ, ਕੋਈ ਸਪੈਸ਼ਲ ਵਿਵਸਥਾ ਨਹੀਂ ਯੂਥ ਐਕਟਿਵੀਟੀਜ ਨੂੰ ਵਧਾਉਣ ਵਾਸਤੇ ਇਸ ਯੋਜਨਾ ਵਿਚ ਵਿੱਤ ਮੰਤਰੀ ਜੀ ਬਿਲਕੁਲ ਚੁੱਪ ਬੈਠੇ ਹਨ । ਮੈਨੂੰ ਇਸ ਤੇ ਬੜਾ ਅਫ਼ਸੋਸ ਤੇ ਦੁੱਖ ਹੈ । ਕਾਂਗਰਸ ਨੇ ਹਮੇਸ਼ਾਂ ਇਹ ਵਾਅਦਾ ਕੀਤਾ ਹੈ ਕਿ ਉਹ ਦਲਿਤ ਵਰਗ ਦੀ ਰਖਵਾਲੀ ਹੈ । ਇਸ ਸਬੰਧੀ ਇਹ ਵੱਡੀਆਂ ਵੱਡੀਆਂ ਸਪੀਚਾਂ ਕਰਦੇ ਹਨ, ਬੜੇ ਬੜੇ ਵਾਅਦੇ ਕੀਤੇ ਹਨ ਲੇਕਿਨ ਜਦੋਂ ਸਟੇਜ ਤੋਂ ਉਤਰਦੇ ਹਨ ਤਾਂ, ਡਿਪਟੀ ਸਪੀਕਰ ਸਾਹਿਬ,.........ਇਸ ਬਾਰੇ ਇਹ ਚੰਗਾ ਜਾਣਦੇ ਹਨ । ਵਿੱਤ ਮੰਤਰੀ ਸਾਹਿਬ ਕਹਿੰਦੇ ਹਨ ਕਿ ਪੰਜਾਬ ਵਿਚ ਦਲਿਤਾਂ ਦੀ ਜੋ ਪਾਪੂਲੇਸ਼ਨ ਹੈ, ਉਹ ਨਵੇਂ ਸਰਵੇਖਣਾਂ ਮੁਤਾਬਿਕ 31 ਪ੍ਰਤੀਸ਼ਤ ਹੈ ਅਤੇ ਜੇ ਅਸੀਂ ਇਸ ਦਾ ਮੋਟਾ ਜਿਹਾ ਹਿਸਾਬ ਲਾਈਏ ਤਾਂ ਅੱਜ ਪੰਜਾਬ ਅੰਦਰ 87 ਲੱਖ ਦਲਿਤ ਹਨ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਯੋਜਨਾ ਵਿਚ ਇਨ੍ਹਾਂ 87 ਲੱਖ ਲੋਕਾਂ ਵਾਸਤੇ ਜਿਹੜਾ ਕਿ ਪੰਜਾਬ ਦਾ ਸਭ ਤੋਂ ਦੱਬਿਆ ਕੁਚਲਿਆ ਵਰਗ ਹੈ, ਉਸ ਗਰੀਬ ਜਨਤਾ ਦੇ ਭਲੇ ਲਈ ਕਿੰਨੇ ਪੈਸੇ ਰੱਖੇ ਹਨ, 35 ਕਰੋੜ ਰੁਪਏ ਯਾਨੀ ਪਰ ਹੈੱਡ 40 ਪੈਸੇ । ਅੱਜ ਆਪਾਂ ਕਿਸੇ ਮੰਗਤੇ ਦੇ ਹੱਥ ਤੇ ਇਕ ਰੁਪਿਆ ਰੱਖ ਦੇਈਏ ਉਹ ਵੀ ਨਹੀਂ ਲੈਂਦਾ । ਇਨ੍ਹਾਂ ਨੇ, ਡਿਪਟੀ ਸਪੀਕਰ ਸਾਹਿਬ, ਆਪਣੀ ਯੋਜਨਾ ਵਿਚ ਇਕ ਦਲਿਤ ਵਾਸਤੇ ਸਿਰਫ਼ 40 ਪੈਸੇ ਰੱਖੇ ਹਨ ਜਿਵੇਂ ਕਹਿੰਦੇ ਹਨ ਕਿ ਨੰਗੀ ਕੀ ਨਹਾਏਗੀ ਤੇ ਕੀ ਨੱਚ ਲਵੇਗੀ । ਮੈਂ ਕਹਿਣਾ ਨਹੀਂ ਚਾਹੁੰਦਾ, ਤੁਸੀਂ ਮੇਰੇ ਨਾਲੋਂ ਬੇਹਤਰ ਜਾਣਦੇ ਹੋ, ਲੇਕਿਨ ਅਫ਼ਸੋਸ ਹੈ ਕਿ ਉਸ ਮਹਾਨ ਵਰਗ ਦੇ ਸਬੰਧ ਵਿਚ ਕਾਂਗਰਸ ਦੀ ਕਠੋਰਤਾ ਦੀ ਝਲਕ ਪੈਂਦੀ ਹੈ । ਫੇਰ ਇਨ੍ਹਾਂ ਨੇ ਕਿਹਾ ਹੈ ਕਿ ਅਸ਼ੀਰਵਾਦ ਸਕੀਮ ਲਾਗੂ ਕਰੀਏ । ਉਸ ਸਕੀਮ ਅਧੀਨ ਇਨ੍ਹਾਂ ਨੇ 2004-05 ਵਿਚ ਆਖਿਆ ਹੈ ਕਿ ਅਸੀਂ 15 ਕਰੋੜ ਰੁਪਿਆ ਰੱਖਿਆ ਹੈ, ਬੜੀਆਂ ਮੱਲਾਂ ਮਾਰੀਆਂ ਹਨ । ਇਹ ਕਹਿੰਦੇ ਸੀ ਕਿ ਥੋੜ੍ਹੀਆਂ ਹੋਰ ਗੱਲਾਂ ਦੱਸਾਂਗੇ, ਮੈਂ ਹੀ ਦੱਸ ਦਿੰਦਾ ਹਾਂ ।

**ਮਾਨਯੋਗ ਡਿਪਟੀ ਸਪੀਕਰ** : ਕੈਪਟਨ ਸਾਹਿਬ, ਵਾਈਂਡ ਅੱਪ ਕਰੋ ।

**ਕੈਪਟਨ ਕੰਵਲਜੀਤ ਸਿੰਘ** : ਦੋ ਮਿੰਟ ਹੋਰ ਜੀ 1997-98 ਵਿਚ ਬਾਦਲ ਸਰਕਾਰ ਨੇ ਇਕ ਸਕੀਮ ਸ਼ੁਰੂ ਕੀਤੀ ਸੀ । ਅਸੀਂ ਪਹਿਲੇ ਸਾਲ ਹੀ ਉਸ ਵਿਚੋਂ

20 ਕਰੋੜ ਰੁਪਿਆ ਰੱਖਿਆ ਸੀ ਅਤੇ ਇਹ ਵੀ ਕਿਹਾ ਸੀ ਕਿ 20 ਕਰੋੜ ਰੁਪਿਆ ਸੀਮਾ ਨਹੀਂ ਹੈ। ਇਸ ਦੇ ਵਾਸਤੇ ਜਿੰਨੀ ਵੀ ਲੋੜ ਹੋਵੇਗੀ, ਉਸ ਦਾ ਬਜਟ ਬਣਾ ਦਿੱਤਾ ਜਾਵੇਗਾ। (ਥੰਪਿੰਗ) ਲੇਕਿਨ ਮਾਨਯੋਗ ਡਿਪਟੀ ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਇਸ ਬਜਟ ਬਾਰੇ ਚੁੱਪ ਬੈਠੇ ਹਨ। 15 ਕਰੋੜ ਰੁਪਿਆ ਤਾਂ ਦੋ ਮਹੀਨਿਆਂ ਵਿਚ ਹੀ ਖ਼ਤਮ ਹੋ ਜਾਣਾ ਹੈ। ਫੇਰ ਠਨ ਠਨ ਗੋਪਾਲ। ਕਿੱਥੇ ਕਿੱਥੇ ਗਰੀਬ ਜਨਤਾ ਨਾਲ ਵਚਨਬੱਧਤਾ ਨਿਭਾਈ ਹੈ ਇਸ ਕਾਂਗਰਸ ਦੀ ਸਰਕਾਰ ਨੇ। ਮੈਂ ਇਹ ਗੱਲਾਂ ਆਪ ਦੇ ਸਾਹਮਣੇ ਸੰਖੇਪ ਰੂਪ ਵਿਚ ਪੇਸ਼ ਕੀਤੀਆਂ ਹਨ। ਦਿਲ ਤਾਂ ਚਾਹੁੰਦਾ ਸੀ ਕਿ ਜਿਹੜੀ ਇਥੇ ਬੇਇਨਸਾਫ਼ੀ ਹੋਈ ਹੈ, ਉਸ ਬਾਰੇ ਹੋਰ ਦੱਸ। ਜਿਹੜੀ ਵਚਨਬੱਧਤਾ ਸੀ, ਉਸ ਤੋਂ ਭੱਜਣਾ ਅਤੇ ਆਪਣੇ ਕੀਤੇ ਹੋਏ ਵਾਅਦਿਆਂ ਨੂੰ ਲਗਾਤਾਰ ਤਿੰਨ ਸਾਲ ਅੱਖੋਂ ਪਰੋਖੇ ਕਰਨਾ, ਇਹ ਇਸ ਸਰਕਾਰ ਨੇ ਕੰਮ ਫੜਿਆ ਹੋਇਆ ਹੈ। ਇਸ ਸਬੰਧੀ ਇਹ ਸਰਕਾਰ ਹਰ ਫਰੰਟ ਉਪਰ ਬੁਰੀ ਤਰ੍ਹਾਂ ਫੇਲ੍ਹ ਹੋ ਚੁੱਕੀ ਹੈ। ਇਸ ਸਰਕਾਰ ਨੇ ਪੰਜਾਬ ਦੇ ਅੰਦਰ ਸਿਵਾਏ ਬੇਇਮਾਨੀ ਦੇ, ਸਿਵਾਏ ਪੁਲਿਸ ਰਾਜ ਦੇ ਔਰ ਸਿਵਾਏ ਧੱਕਾਸ਼ਾਹੀ ਦੇ, ਹੋਰ ਕੁਝ ਨਹੀਂ ਕੀਤਾ। ਇਸ ਬਜਟ ਦੇ ਕਾਰਨ ਪੰਜਾਬ ਵਿਚ ਨਿਰਾਸ਼ਾ ਹੈ, ਮਾਯੂਸੀ ਹੈ ਔਰ ਮੈਂ ਕਹਾਂਗਾ ਕਿ ਪੰਜਾਬ ਦੀ ਜਨਤਾ ਇਹ ਮਹਿਸੂਸ ਕਰਦੀ ਹੈ ਕਿ ਜਿੰਨੀ ਦੇਰ ਤੱਕ ਕਾਂਗਰਸ ਦੀ ਸਰਕਾਰ ਰਹੇਗੀ. ਉਨਾ ਚਿਰ ਤੱਕ ਪੰਜਾਬ ਦਾ ਭਲਾ ਨਹੀਂ ਹੋਵੇਗਾ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਮੈਂ ਇਸ ਮਹਾਨ ਸਦਨ ਦੇ ਵਿਚੋਂ ਪੰਜਾਬ ਦੀ ਜਨਤਾ ਨੂੰ ਅਪੀਲ ਕਰਾਂਗਾ ਅਤੇ ਇਹ ਦਲੀਲ ਦੇਵਾਂਗਾ ਔਰ ਉਨ੍ਹਾਂ ਦੇ ਸਾਹਮਣੇ ਇਹ ਮੰਗ ਰੱਖਾਂਗਾ ਕਿ ਪੰਜਾਬ ਨੂੰ ਬਚਾਉਣਾ ਇਸ ਸਰਕਾਰ ਦੇ ਵੱਸ ਦਾ ਰੋਗ ਨਹੀਂ ਹੈ। ਇਨ੍ਹਾਂ ਦੇ ਕੋਲ ਨਾ ਪਲਾਨ ਹੈ, ਨਾ ਵਚਨਬੱਧਤਾ ਹੈ ਅਤੇ ਨਾ ਹੀ ਮਿਹਨਤ ਹੈ। ਮੈਂ ਪੰਜਾਬ ਦੀ ਜਨਤਾ ਨੂੰ ਕਹਾਂਗਾ ਕਿ ਇਸ ਸਰਕਾਰ ਨੂੰ ਬਦਲੇ ਅਤੇ ਪੰਜਾਬ ਦੇ ਸਹੀ ਵਾਰਸਾਂ ਦੀ ਸਰਕਾਰ ਪੰਜਾਬ ਵਿਚ ਲੈ ਕੇ ਆਵੇ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਇਹ ਵੀ ਕਹਾਂਗਾ ਕਿ ਇਸ ਬਜਟ ਨੂੰ ਸੰਪੂਰਨ ਰੂਪ ਦੇ ਵਿਚ ਰੱਦ ਕਰ ਦਿੱਤਾ ਜਾਵੇ।

**ਸਰਦਾਰ ਮਲਕੀਅਤ ਸਿੰਘ ਦਾਖਾ (ਦਾਖਾ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦੀ ਹਾਂ ਕਿ ਤੁਸੀਂ ਅੱਜ ਇਸ ਮਹਾਨ ਤੇ ਪਵਿੱਤਰ ਸਦਨ ਦੇ ਵਿੱਚ ਵਿੱਤ ਮੰਤਰੀ, ਸਰਦਾਰ ਲਾਲ ਸਿੰਘ ਜੀ ਨੇ 21 ਜੂਨ ਨੂੰ ਜੋ ਬਜਟ ਪੇਸ਼ ਕੀਤਾ ਹੈ, ਉਸ ਬਜਟ ਤੇ ਬੋਲਣ ਦਾ ਮੈਨੂੰ ਮੌਕਾ ਦਿੱਤਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਾਲ 2002 ਦੇ ਅੰਦਰ ਜਦੋਂ ਕਾਂਗਰਸ ਪਾਰਟੀ ਦੀ ਸਰਕਾਰ ਕੈਪਟਨ ਅਮਰਿੰਦਰ ਸਿੰਘ ਦਾ ਰਹਿਣਮਾਈ ਹੇਠ ਬਣੀ ਸੀ, ਸਾਰਾ ਜੱਗ ਜਹਾਨ ਜਾਣਦਾ ਹੈ ਕਿ ਉਸ ਵੇਲੇ ਸਾਡੇ ਪੰਜਾਬ ਦੇ ਲੋਕਾਂ ਦਾ ਰੋਮ-ਰੋਮ ਕਰਜ਼ਾਈ ਸੀ। 10 ਕਰੋੜ ਰੁਪਿਆ ਇੱਕ ਦਿਨ ਦਾ ਪੰਜਾਬ ਦੀ ਸਰਕਾਰ ਦੇਣ ਲੱਗੀ। ਜਿਹੜਾ ਕਰਜ਼ਾ ਸਾਹਮਣੇ ਬੈਠੇ ਬਹੁਤ ਹੀ ਸਤਿਕਾਰਯੋਗ ਸ਼੍ਰੋਮਣੀ ਅਕਾਲੀ ਦਲ-ਤੇ ਭਾਜਪਾ ਦੇ ਮੈਂਬਰ ਜਿਹੜੇ ਉਸ ਵੇਲੇ ਸਰਕਾਰ ਚਲਾਉਂਦੇ ਸਨ ਇਨ੍ਹਾਂ ਨੇ ਚੜ੍ਹਾਇਆ ਸੀ। ਇਨ੍ਹਾਂ ਨੇ ਪੈਸਾ ਉਸ ਵੇਲੇ ਇਸ ਢੰਗ ਨਾਲ ਵੰਡਿਆ ਕਿ ਕੋਈ ਪਲਾਨਿੰਗ ਨਹੀਂ ਕੀਤੀ, ਕੋਈ ਮੀਟਿੰਗ ਨਹੀਂ ਕੀਤੀ, ਕੋਈ ਹਿਸਾਬ ਕਿਤਾਬ ਨਹੀਂ ਕੀਤਾ। ਇਹ ਸਾਰਾ ਪੈਸਾ ਪੰਜਾਬ ਦੇ ਲੋਕਾਂ ਦਾ ਜੋ ਕਿ ਕਰੋੜਾਂ ਦੀ ਤਾਦਾਦ ਦੇ ਵਿਚ ਸੀ, ਇਸ ਢੰਗ ਨਾਲ ਜ਼ਾਇਆ ਕੀਤਾ ਕਿ

[ਸਰਦਾਰ ਮਲਕੀਅਤ ਸਿੰਘ ਦਾਖਾ]

ਉਸ ਦਾ ਹਰਜਾਨਾ ਅੱਜ ਸਾਰੇ ਪੰਜਾਬ ਦੇ ਲੋਕ ਭੁਗਤ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਕੋਈ ਵੀ ਦੁਕਾਨ, ਕੋਈ ਵੀ ਕੰਪਨੀ ਜਾਂ ਕੋਈ ਵੀ ਪਰਿਵਾਰ ਜਦੋਂ ਘਾਟੇ ਵੱਲ ਜਾਂਦਾ ਹੋਵੇ ਜਾਂ ਉਸ ਦੀ ਆਮਦਨੀ ਦਾ ਕੋਈ ਸਾਧਨ ਨਾ ਹੋਵੇ ਤਾਂ ਉਹ ਬਹੁਤ ਸੰਕੋਚ ਕੇ ਆਪਣਾ ਗੁਜ਼ਾਰਾ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਇਤਫਾਕ ਦੀ ਗੱਲ ਹੈ ਕਿ ਅੱਜ ਦੇ ਖਜ਼ਾਨਾ ਮੰਤਰੀ ਸਰਦਾਰ ਲਾਲ ਸਿੰਘ ਜੀ ਵੀ ਔਰ ਸਾਬਕਾ ਖਜ਼ਾਨਾ ਮੰਤਰੀ ਕੈਪਟਨ ਕੰਵਲਜੀਤ ਸਿੰਘ ਜੀ ਵੀ ਦੋਵੇਂ ਪਟਿਆਲਾ ਜ਼ਿਲ੍ਹੇ ਨਾਲ ਤਾਅਲੁੱਕ ਰੱਖਦੇ ਹਨ। ਇਹ ਇੱਕ ਦੂਸਰੇ ਬਾਰੇ ਬੜੇ ਮੇਹਣੋ-ਮੇਹਣੀਂ ਵੀ ਹੁੰਦੇ ਹਨ ਪਰ ਮੈਂ ਅਨੁਭਵ ਕਰਦਾ ਹਾਂ ਕਿ ਅੱਜ ਜੋ ਪੰਜਾਬ ਦੀ ਹਾਲਤ ਹੈ, ਅੱਜ ਜੋ ਬਜਟ ਸਰਦਾਰ ਲਾਲ ਸਿੰਘ ਜੀ ਨੇ ਪੇਸ਼ ਕੀਤਾ ਹੈ, ਉਹ ਟੈਕਸ ਰਹਿਤ ਬਜਟ ਹੈ। ਪੰਜਾਬ ਦੇ ਲੋਕਾਂ ਤੇ ਭਾਵੇਂ ਉਹ ਕਿਸਾਨ ਹਨ, ਭਾਵੇਂ ਮਜ਼ਦੂਰ ਹਨ, ਭਾਵੇਂ ਮੁਲਾਜ਼ਮ ਹੈ, ਉਨ੍ਹਾਂ ਤੇ ਕੋਈ ਟੈਕਸ ਨਹੀਂ ਲਾਇਆ। ਇਹ ਵੀ ਬਹੁਤ ਹੀ ਖੁਸ਼ੀ ਦੀ ਗੱਲ ਹੈ ਕਿਉਂਕਿ ਪਿਛਲੇ ਸਾਲਾਂ ਦੇ ਦੌਰਾਨ ਬਹੁਤ ਹੀ ਸੂਝ ਅਤੇ ਬੂਝ ਨਾਲ, ਬਹੁਤ ਹੀ ਸਿਆਣਪ ਦੇ ਨਾਲ ਸਰਦਾਰ ਲਾਲ ਸਿੰਘ ਜੀ ਨੇ ਜੋ ਪੰਜਾਬ ਦੇ ਵਿਚ ਇੰਨਾ ਵੱਡਾ ਘਾਟਾ ਸੀ, ਉਸ ਨੂੰ ਘਟਾ ਕੇ ਅਤੇ ਰੈਵੇਨਿਊ ਵਧਾ ਕੇ, ਇਹ ਜਿਹੜਾ ਪੰਜਾਬ ਦਾ ਬਜਟ ਹੈ, ਇਨ੍ਹਾਂ ਨੇ ਪੇਸ਼ ਕੀਤਾ ਹੈ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਅੱਜ ਪੰਜਾਬ ਦੀ ਸਰਕਾਰ 'ਨੋ ਲੋਸ, ਨੋ ਪਰੋਫਿਟ' ਤੇ ਚੱਲ ਰਹੀ ਹੈ। ਆਉਣ ਵਾਲੇ ਸਾਲਾਂ ਦੇ ਅੰਦਰ ਅਸੀਂ ਪੰਜਾਬ ਦੇ ਲੋਕਾਂ ਨੂੰ ਬੜੀਆਂ ਭਾਰੀ ਰਿਆਇਤਾਂ ਅਤੇ ਰਾਹਤਾਂ ਵੀ ਦੇਵਾਂਗੇ। ਜਿਸ ਦੇ ਨਾਲ ਪੰਜਾਬ ਦੇ ਲੋਕ ਮਹਿਸੂਸ ਕਰਨਗੇ ਕਿ ਵਾਕਿਆ ਹੀ ਪੰਜਾਬ ਸਰਕਾਰ ਨੇ ਜੋ ਸਾਡੇ ਨਾਲ ਵਾਅਦੇ ਕੀਤੇ ਸੀ, ਉਨ੍ਹਾਂ ਤੇ ਉਹ ਪੂਰਾ ਉੱਤਰ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ, ਭਾਵੇਂ ਉਹ ਵਰਲਡ ਬੈਂਕ ਹੈ, ਭਾਵੇਂ ਉਹ ਨਾਬਾਰਡ ਹੈ ਤੇ ਭਾਵੇਂ ਉਹ ਕਮਰਸ਼ੀਅਲ ਬੈਂਕ ਹਨ, ਪੰਜਾਬ ਦੇ ਭਲੇ ਲਈ ਅਗਰ ਅਸੀਂ ਪੈਸੇ ਲੈਣ ਵਾਸਤੇ ਜਾਂਦੇ ਹਾਂ ਤਾਂ ਉਹ ਸਾਡੇ ਕੋਲੋਂ ਗਾਰੰਟੀ ਮੰਗਦੇ ਹਨ। ਇਨ੍ਹਾਂ ਭਰਾਵਾਂ ਨੇ ਉਸ ਵੇਲੇ ਬਿਨਾਂ ਵਜ੍ਹਾ, ਬਿਨਾਂ ਸੋਚੇ ਸਮਝੇ ਕਿਸਾਨਾਂ ਦੇ ਪਾਣੀ ਅਤੇ ਬਿਜਲੀ ਦੇ ਬਿਲ ਮੁਆਫ ਕੀਤੇ ਲੇਕਿਨ ਉਸ ਦੇ ਨਾਲ ਕਿਸਾਨਾਂ ਨੂੰ ਕੋਈ ਫਾਇਦਾ ਨਹੀਂ ਹੋਇਆ ਬਲਕਿ ਇਸ ਦੇ ਨਾਲ ਪੰਜਾਬ ਦੇ ਵਿਚ ਜਿਹੜੇ ਰਜਵਾੜੇ ਸਨ, ਜਾਗੀਰਦਾਰ ਸਨ, ਉਨ੍ਹਾਂ ਨੂੰ ਇਸ ਮੁਫਤ ਬਿਜਲੀ ਦਾ ਫਾਇਦਾ ਹੋਇਆ ਹੈ। ਦੂਜੇ ਪਾਸੇ ਪੰਜਾਬ ਦੇ ਸਮੁੱਚੇ ਲੋਕਾਂ ਨੂੰ ਕਾਫੀ ਭਾਰੀ ਨੁਕਸਾਨ ਹੋਇਆ ਹੈ। ਵਰਲਡ ਬੈਂਕ ਨੇ ਕਿਹਾ ਕਿ ਇਹ ਜਿਹੜਾ ਤੁਸੀਂ ਪੰਜਾਬ ਦੇ ਲੋਕਾਂ ਨੂੰ ਮੁਫਤ ਬਿਜਲੀ ਅਤੇ ਮੁਫਤ ਪਾਣੀ ਦੇਣ ਦਾ ਨਸ਼ਾ ਲਗਾ ਰਹੇ ਹੋ, ਇਹ ਪੰਜਾਬ ਦੇ ਲੋਕਾਂ ਲਈ ਇਕ ਕੋਹੜ ਸਾਬਿਤ ਹੋਵੇਗਾ। ਜੇਕਰ ਤੁਸੀਂ ਲੋਕਾਂ ਦੇ ਬਿਜਲੀ ਦੇ ਬਿਲ ਅਤੇ ਪਾਣੀ ਦੇ ਬਿਲ ਹੀ ਮੁਆਫ ਕਰ ਦੇਵੋਗੇ, ਫੇਰ ਸਰਕਾਰ ਕੋਲ ਆਮਦਨੀ ਆਏਗੀ ਕਿਥੋਂ ? ਇਸ ਤਰ੍ਹਾਂ ਜਦੋਂ ਅਸੀਂ ਆਈ.ਐਮ.ਐਫ. ਕੋਲ ਆਪਣੇ ਪ੍ਰਾਜੈਕਟਸ ਲਈ ਗ੍ਰਾਂਟ ਲੈਣ ਲਈ ਗਏ ਤਾਂ ਉਹ ਕਹਿਣ ਲੱਗੇ ਕਿ ਪਹਿਲੇ ਇਹ ਜਿਹੜਾ ਮੁਫਤ ਪਾਣੀ, ਬਿਜਲੀ ਦੇਣ ਦਾ ਕੋਹੜ ਹੈ, ਇਸ ਨੂੰ ਖਤਮ ਕਰਕੇ ਆਓ। ਇਨ੍ਹਾਂ ਨੇ ਵੀਕਰ ਸੈਕਸ਼ਨ ਦੇ ਲੋਕਾਂ ਨੂੰ ਬਿਜਲੀ ਫਰੀ ਕਰ ਦਿੱਤੀ ਅਤੇ ਸ਼ਹਿਰਾਂ ਦੇ ਸੀਵਰੇਜ ਦੇ ਬਿਲ ਗਰੀਬਾਂ ਦੇ ਮੁਆਫ ਕਰ ਦਿੱਤੇ, ਜਿਸ ਨਾਲ ਸਰਕਾਰ ਕੋਲ ਸਾਧਨ ਖਤਮ ਹੋ ਗਏ।

ਮੈਂ ਇਹ ਕਹਿੰਦਾ ਹਾਂ ਕਿ ਕਹਿਣਾ ਬੜਾ ਸੌਖਾ ਹੈ ਪਰ ਕਰਨਾ ਬੜਾ ਔਖਾ ਹੈ। ਇਨ੍ਹਾਂ ਨੇ ਇਹ ਦਿੱਕਤਾਂ ਪੈਦਾ ਕਰ ਦਿੱਤੀਆਂ ਹਨ। ਸਰਕਾਰ ਨੇ ਕਿਸਾਨਾਂ ਦੇ ਭਲੇ ਵਾਸਤੇ ਮਜ਼ਦੂਰਾਂ ਵਾਸਤੇ, ਮੁਲਾਜ਼ਮਾਂ ਦੇ ਵਾਸਤੇ ਕਾਫੀ ਰਾਹਤਾਂ ਦਿੱਤੀਆਂ ਹਨ। ਇਤਨੀਆਂ ਮੁਸ਼ਕਿਲਾਂ ਦੇ ਬਾਵਜੂਦ ਪੰਜਾਬ ਦੀ ਸਰਕਾਰ ਨੇ ਆਪਣੇ ਮੁਲਾਜ਼ਮਾਂ ਨੂੰ ਕਿਸੇ ਮੌਕੇ ਤੇ ਐਸਾ ਸਮਾਂ ਨਹੀਂ ਆਉਣ ਦਿੱਤਾ ਕਿ ਕਿਸੇ ਮਹੀਨੇ ਕਿਸੇ ਮੁਲਾਜ਼ਮ ਨੂੰ ਤਨਖਾਹ ਨਾ ਮਿਲੀ ਹੋਵੇ। ਪਿਛਲੀ ਅਕਾਲੀ-ਬੀ.ਜੇ.ਪੀ. ਦੀ ਸਰਕਾਰ ਨੇ ਪੰਜਾਬ ਦੇ ਖਜ਼ਾਨੇ ਦਾ ਹਾਲ ਮਾੜਾ ਕਰ ਦਿੱਤਾ ਸੀ ਪਰ ਹੁਣ ਸਾਡੀ ਸਰਕਾਰ ਨੇ ਇਸ ਵਿੱਤੀ ਸੰਕਟ ਨੂੰ ਖਤਮ ਕਰਨ ਵੱਲ ਕਦਮ ਉਠਾਏ ਹਨ ਜਿਸ ਨਾਲ ਪੰਜਾਬ ਦੀ ਆਰਥਿਕ ਹਾਲਤ ਵਿਚ ਸੁਧਾਰ ਆਇਆ ਹੈ। ਕੇਂਦਰ ਵਿਚ ਸਾਡੀ ਪਾਰਟੀ ਦੀ ਸਰਕਾਰ ਬਣੀ ਹੈ, ਇਸ ਵਿਚ ਡਾਕਟਰ ਮਨਮੋਹਨ ਸਿੰਘ ਨੇ ਕਿਸਾਨਾਂ ਦੇ ਲਈ ਕਾਫੀ ਰਿਆਇਤਾਂ ਦਾ ਐਲਾਨ ਕੀਤਾ ਹੈ ਜਿਸ ਦੇ ਨਾਲ ਪੰਜਾਬ ਦੇ ਕਿਸਾਨ ਦਾ ਵੀ ਭਲਾ ਹੋਵੇਗਾ ਅਤੇ ਮਜ਼ਦੂਰ ਦਾ ਵੀ ਭਲਾ ਹੋਵੇਗਾ। ਪਰ ਦੁਖ ਦੀ ਗੱਲ ਇਹ ਹੈ ਕਿ ਇਥੇ ਕੈਪਟਨ ਕੰਵਲਜੀਤ ਸਿੰਘ ਨੇ ਬਹੁਤ ਸਾਰੀਆਂ ਐਸੀਆਂ ਗੱਲਾਂ ਕੀਤੀਆਂ ਹਨ ਜਿਨ੍ਹਾਂ ਨੂੰ ਉਹ ਭਲੀਭਾਂਤ ਜਾਣਦੇ ਹਨ ਕਿ ਗਲਤ ਹਨ। ਮੈਂ ਕਹਿੰਦਾ ਹਾਂ ਕਿ ਪਿਛਲੇ 5 ਸਾਲ ਸੈਂਟਰ ਵਿਚ ਵੀ ਇਨ੍ਹਾਂ ਦੀ ਬੀ.ਜੇ.ਪੀ. ਦੀ ਸਰਕਾਰ ਰਹੀ ਜਿਸ ਦੇ ਵਿਚ ਇਹ ਭਾਈਵਾਲ ਸਨ। ਇਨ੍ਹਾਂ ਦੇ ਟਾਈਮ ਵੀ ਇਥੇ ਬਜਟ ਪੇਸ਼ ਹੁੰਦੇ ਰਹੇ ਹਨ। ਇਹ ਵੀ ਕਿਸਾਨਾਂ ਵਾਸਤੇ ਮੁਲਾਜ਼ਮਾਂ ਵਾਸਤੇ ਅਤੇ ਮਜ਼ਦੂਰਾਂ ਵਾਸਤੇ ਬਜਟ ਵਿਚ ਪ੍ਰੋਵੀਜ਼ਨ ਕਰਦੇ ਰਹੇ ਹਨ ਪਰ ਜਿਹੜੀਆਂ ਸੈਂਟਰ ਸਰਕਾਰ ਦੀਆਂ ਸਪਾਂਸਰਸ਼ਿਪ ਵਾਲੀਆਂ ਸਕੀਮਾਂ ਸਨ ਜਿਸ ਦੇ ਨਾਲ ਕੇਂਦਰ ਸਰਕਾਰ ਗ੍ਰਾਂਟਾਂ ਸਟੇਟਸ ਨੂੰ ਭੇਜਦੀ ਹੈ, ਉਨ੍ਹਾਂ ਦੇ ਵਿਚ ਇਨ੍ਹਾਂ ਨੇ ਸਟੇਟ ਵੱਲੋਂ ਕੋਈ ਯੋਗਦਾਨ ਨਹੀਂ ਪਾਇਆ ਜਿਸ ਕਰਕੇ ਕੇਂਦਰ ਤੋਂ ਗ੍ਰਾਂਟਾਂ ਨਹੀਂ ਆਈਆਂ ਅਤੇ ਕਰੋੜਾਂ ਰੁਪਏ ਗ੍ਰਾਂਟਾਂ ਦੇ ਲੈਪਸ ਹੋ ਗਏ। ਇਨ੍ਹਾਂ ਗ੍ਰਾਂਟਾਂ ਦੇ ਵਿਚ ਸਟੇਟ ਨੇ ਆਪਣਾ ਸ਼ੇਅਰ ਪਾਉਣਾ ਸੀ ਪਰ ਸਟੇਟ ਵੱਲੋਂ ਆਪਣਾ ਸ਼ੇਅਰ ਮਨੀ ਨਾ ਪਾਉਣ ਕਰਕੇ ਸਟੇਟ ਦੇ ਲੋਕਾਂ ਦਾ ਨੁਕਸਾਨ ਹੋਇਆ ਅਤੇ ਜਿਹੜੀ ਗ੍ਰਾਂਟ ਨਾਲ ਸਾਡੇ ਪ੍ਰਾਜੈਕਟਸ ਚਲਣੇ ਸਨ, ਉਹ ਰੁਕ ਗਏ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਬੜੇ ਸਿਆਣੇ ਅਤੇ ਸੁਲਝੇ ਹੋਏ ਸਿਆਸਤਦਾਨ ਹਨ। ਉਨ੍ਹਾਂ ਦੀ ਜਿੰਨੀ ਉਮਰ ਸਿਆਸਤ ਵਿਚ ਹੈ, ਉਤਨੀ ਮੇਰੀ ਉਮਰ ਹੋਵੇਗੀ। ਉਹ ਪੰਜਾਬ ਦੇ 3 ਵਾਰ ਚੀਫ ਮਨਿਸਟਰ ਵੀ ਰਹੇ ਅਤੇ ਇਨ੍ਹਾਂ ਦੀ ਪਾਰਟੀ ਕੇਂਦਰ ਸਰਕਾਰ ਵਿਚ ਭਾਈਵਾਲ ਵੀ ਸੀ। ਫੇਰ ਕਿਉਂ ਨਹੀਂ ਇਹ ਕੇਂਦਰ ਸਰਕਾਰ ਤੋਂ ਗ੍ਰਾਂਟਾਂ ਰਿਲੀਜ਼ ਕਰਵਾ ਸਕੇ ਅਤੇ ਸਟੇਟ ਦਾ ਸ਼ੇਅਰ ਪਾ ਕੇ ਗ੍ਰਾਂਟਾਂ ਦੀ ਯੂਟੇਲਾਈਜ਼ੇਸ਼ਨ ਕਰਵਾ ਸਕੇ। ਇਸ ਦੇ ਨਾਲ ਇਨ੍ਹਾਂ ਦੇ ਟਾਈਮ ਵਿਚ ਕੇਂਦਰ ਸਰਕਾਰ ਵੱਲੋਂ ਪੰਜਾਬ ਦੇ ਲੋਕਾਂ ਨਾਲ ਵਿਤਕਰਾ ਹੁੰਦਾ ਰਿਹਾ, ਉਸ ਨੂੰ ਵੀ ਇਹ ਰੋਕ ਨਹੀਂ ਸਕੇ। ਇਨ੍ਹਾਂ ਦੇ ਸਮੇਂ ਵਿਚ ਪੰਜਾਬ ਵਿਚ ਕੋਈ ਵੱਡੀ ਇੰਡਸਟਰੀ ਨਹੀਂ ਆਈ, ਜਿਸ ਦੇ ਨਾਲ ਪੰਜਾਬ ਦੇ ਲੋਕਾਂ ਨੂੰ ਉਸ ਇੰਡਸਟਰੀ ਦਾ ਫਾਇਦਾ ਹੁੰਦਾ, ਪ੍ਰੋਡਕਸ਼ਨ ਵਧਦੀ, ਰੁਜ਼ਗਾਰ ਦੇ ਸਾਧਨ ਪੈਦਾ ਹੁੰਦੇ, ਸਟੇਟ ਦੇ ਵਿਚੋਂ ਬੇਰੁਜ਼ਗਾਰੀ ਦੂਰ ਹੁੰਦੀ ਅਤੇ ਪੰਜਾਬ ਦਾ ਵਿਕਾਸ ਹੁੰਦਾ ਪਰ ਇਸ ਮਾਮਲੇ ਵਿਚ ਬਾਦਲ ਸਾਹਿਬ ਪਛੜ ਗਏ ਸਨ। ਹੁਣ ਕੈਪਟਨ ਅਮਰਿੰਦਰ ਸਿੰਘ ਨੇ ਇਹ ਮਾਮਲਾ ਕੇਂਦਰ ਵਿਚ ਨਵੀਂ ਸਰਕਾਰ ਨਾਲ ਟੇਕ ਅੱਪ

[ਸਰਦਾਰ ਮਲਕੀਅਤ ਸਿੰਘ ਦਾਖਾ]

ਕੀਤਾ ਹੈ ਅਤੇ ਕੋਸ਼ਿਸ਼ ਕਰਕੇ ਪੰਜਾਬ ਵਿਚ ਇੰਡਸਟਰੀ ਲਿਆ ਰਹੇ ਹਨ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵੇਲੇ ਪੰਜਾਬ ਵਿਚ ਕਾਫੀ ਹੈਵੀ ਇੰਡਸਟਰੀ ਆਈ ਸੀ, ਜਿਸਦੇ ਨਾਲ ਪੰਜਾਬ ਵਿਚ ਰੈਵੇਨਿਊ ਵੀ ਵਧਿਆ ਸੀ, ਨੌਜਵਾਨਾਂ ਨੂੰ ਰੁਜ਼ਗਾਰ ਵੀ ਮਿਲਿਆ ਸੀ ਅਤੇ ਪੰਜਾਬ ਦੀ ਪਰ ਕੈਪੀਟਾ ਇਨਕਮ ਵੀ ਵਧੀ ਸੀ ਪਰ ਦੁੱਖ ਦੀ ਗੱਲ ਇਹ ਹੈ ਕਿ ਪਿਛਲੀ ਕੇਂਦਰ ਦੀ ਸਰਕਾਰ ਨੇ ਸਾਡੇ ਗਵਾਂਢੀ ਰਾਜਾਂ ਦੇ ਵਿਚ ਇੰਡਸਟਰੀ ਲਗਾਉਣ ਵਿਚ ਸਬਸਿਡੀ ਦਿੱਤੀ ਪਰ ਪੰਜਾਬ ਨਾਲ ਸਬਸਿਡੀ ਦੇਣ ਵਿਚ ਵਿਤਕਰਾ ਕੀਤਾ।

ਸਾਡੇ ਗਵਾਂਢੀ ਰਾਜ ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਜੰਮੂ ਐਂਡ ਕਸ਼ਮੀਰ ਵਿਚ ਹੈਵੀ ਸਬਸਿਡੀ ਇਡਸਟਰੀ ਤੇ ਦਿੱਤੀ ਗਈ ਜਿਸ ਦੇ ਨਾਲ ਬਾਹਰਲੇ ਸੂਬਿਆਂ ਵਿਚੋਂ ਇੰਡਸਟਰੀਲਿਸਟਾਂ ਨੇ ਇਨ੍ਹਾਂ ਸਬਸਿਡੀ ਵਾਲੀਆਂ ਸਟੇਟਸ ਦੇ ਵਿਚ ਆਪਣੀ ਇੰਡਸਟਰੀ ਲਗਾ ਕੇ ਫਾਇਦਾ ਉਠਾਇਆ ਪਰ ਸਾਡਾ ਪੰਜਾਬ ਇਨ੍ਹਾਂ ਗੱਲਾਂ ਤੋਂ ਵਾਂਝੇ ਰਹਿ ਗਿਆ ਅਤੇ ਵਿਤਕਰਾ ਹੋਣ ਕਰਕੇ ਪਿਛੇ ਰਹਿ ਗਿਆ। ਪੰਜਾਬ ਦੇ ਸੂਬੇ ਵਿਚੋਂ ਨਿਕਲ ਕੇ ਬਹੁਤ ਸਾਰੇ ਕਾਰਖਾਨੇ ਹਿਮਾਚਲ ਦੇ ਬੱਦੀ ਕਸਬੇ ਵਿਚ ਲੱਗ ਰਹੇ ਹਨ।

ਉਥੋਂ ਦੀ ਜਿਹੜੀ ਸਰਕਾਰ ਹੈ, ਉਹ ਉਨ੍ਹਾਂ ਨੂੰ ਰਿਆਇਤਾਂ ਦਿੰਦੀ ਹੈ। ਉਥੇ ਉਨ੍ਹਾਂ ਨੂੰ ਸਬਸਿਡੀ ਮਿਲਦੀ ਹੈ। ਤੁਸੀਂ ਵੇਖੋ ਕਿ ਅਕਾਲੀ ਦਲ-ਬੀ.ਜੇ.ਪੀ. ਦੀ ਪੰਜਾਬ ਦੀ ਸਰਕਾਰ ਨੇ ਅਤੇ ਕੇਂਦਰ ਦੀ ਐਨ.ਡੀ.ਏ. ਸਰਕਾਰ ਨੇ ਕਿੱਡਾ ਵੱਡਾ ਸਾਡੇ ਸੂਬੇ ਦਾ ਨੁਕਸਾਨ ਕੀਤਾ ਹੈ। ਵੱਡੇ ਵੱਡੇ ਇੰਡਸਟਰੀਲਿਸਟ ਅੱਜ ਜੰਮੂ ਕਸ਼ਮੀਰ, ਹਿਮਾਚਲ ਅਤੇ ਹਰਿਆਣੇ ਵਿਚ ਜਾ ਰਹੇ ਹਨ। ਹਰਿਆਣੇ ਵਿਚ ਨਰਾਇਣਗੜ੍ਹ, ਬਰਾੜਾ ਅਤੇ ਕਾਲਾ ਅੰਬ ਵਿਚ ਵੱਡੀਆਂ ਵੱਡੀਆਂ ਇੰਡਸਟਰੀਆਂ ਲੱਗ ਰਹੀਆਂ ਹਨ। ਇਸ ਤਰ੍ਹਾਂ ਹੋਣ ਨਾਲ ਸਾਡੇ ਸੂਬੇ ਦੀ ਇਕਾਨਮੀ ਨੂੰ ਬਹੁਤ ਵੱਡਾ ਫਰਕ ਪਿਆ ਹੈ। ਹੁਣ ਸਾਡੀ ਸਰਕਾਰ ਕੋਸ਼ਿਸ਼ ਕਰ ਰਹੀ ਹੈ ਕਿ ਇਥੇ ਹੈਵੀ ਇੰਡਸਟਰੀ ਲੱਗੇ। ਵਿਰੋਧੀ ਧਿਰ ਦੇ ਮੇਰੇ ਵੀਰ ਬਹੁਤ ਵੱਡੀਆਂ ਵੱਡੀਆਂ ਗੱਲਾਂ ਕਰਦੇ ਹਨ। ਇਥੇ ਬਠਿੰਡੇ ਦੀ ਰਿਫਾਈਨਰੀ ਦੀ ਗੱਲ ਕੀਤੀ ਗਈ ਹੈ। ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਵੀ ਬਹੁਤ ਗੱਲਾਂ ਕੀਤੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਘਟਨਾ ਬਾਰੇ ਤੁਹਾਨੂੰ ਦੱਸਦਾ ਹਾਂ ਜਿਸ ਨੂੰ ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ। ਜਦੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਸੀ, ਉਦੋਂ ਦੋਰਾਹੇ ਵਿਖੇ ਇਕ ਪੈਟਰੋ ਕੈਮੀਕਲ ਦਾ ਕਾਰਖਾਨਾ ਲੱਗਣਾ ਸੀ। ਉਸ ਵੇਲੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਮੰਜੀ ਸਾਹਿਬ ਗੁਰਦੁਆਰੇ ਜਾ ਕੇ ਪਿੰਡਾਂ ਦੇ ਕਿਸਾਨਾਂ ਨੂੰ ਲੈ ਕੇ ਉਜਾੜਾ ਰੋਕੂ ਕਮੇਟੀਆਂ ਬਣਾਈਆਂ ਅਤੇ ਕਿਹਾ ਕਿ ਲੋਕ ਚਾਹੁੰਦੇ ਹਨ ਕਿ ਇਹ ਕਾਰਖਾਨਾ ਨਾ ਲੱਗੇ ਕਿਉਂਕਿ ਇਸ ਨਾਲ ਜ਼ਿਮੀਦਾਰਾਂ ਦਾ ਨੁਕਸਾਨ ਹੁੰਦਾ ਹੈ। ਉਸ ਵੇਲੇ ਅਜਿਹਾ ਕਰਕੇ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਦਾ ਐਡਾ ਵੱਡਾ ਨੁਕਸਾਨ ਕੀਤਾ। ਜੇਕਰ ਉਸ ਵੇਲੇ ਇਹ ਪੈਟਰੋ ਕੈਮੀਕਲ ਕਾਰਖਾਨਾ ਲੱਗ ਜਾਂਦਾ ਤਾਂ ਉਸ ਨਾਲ ਲੱਖਾਂ ਲੋਕਾਂ ਨੂੰ ਰੋਜ਼ਗਾਰ ਮਿਲਣਾ ਸੀ ਅਤੇ ਵਪਾਰੀਆਂ ਨੂੰ ਵੀ ਫਾਇਦਾ ਹੋਣਾ ਸੀ। ਇਸ ਤਰ੍ਹਾਂ ਕਰਕੇ ਇਨ੍ਹਾਂ ਵੀਰਾਂ ਨੇ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਕੀਤਾ।

ਇਥੇ ਸਿੱਖਿਆ ਦੀ ਗੱਲ ਕੀਤੀ ਜਾਂਦੀ ਹੈ, ਸਿਹਤ ਦੀ ਗੱਲ ਕੀਤੀ ਜਾਂਦੀ ਹੈ ਅਤੇ ਬਹੁਤ ਸਾਰੀਆਂ ਹੋਰ ਵੀ ਗੱਲਾਂ ਕੀਤੀਆਂ ਜਾਂਦੀਆਂ ਹਨ। ਬਿਜਲੀ ਬੋਰਡ ਬਾਰੇ

ਵੀ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਇਸ ਨੂੰ ਪ੍ਰਾਈਵੇਟ ਕੰਪਨੀਆਂ ਨੂੰ ਦਿੱਤਾ ਜਾ ਰਿਹਾ ਹੈ । ਹਲਦੀਆ ਕਮੇਟੀ ਦੀ ਰਿਪੋਰਟ ਪੇਸ਼ ਹੋਣ ਤੋਂ ਬਾਅਦ ਬਿਜਲੀ ਬੋਰਡ ਦੇ ਜਿਹੜੇ ਸਾਡੇ ਲੱਖਾਂ ਇੰਪਲਾਈਜ਼ ਹਨ, ਉਨ੍ਹਾਂ ਨੂੰ ਨੀਂਦ ਨਹੀਂ ਸੀ ਆਉਂਦੀ । ਉਹ ਬੜੇ ਫਿਕਰਮੰਦ ਸਨ ਪਰ ਅੱਜ ਸਾਡਾ ਬਿਜਲੀ ਬੋਰਡ ਮੁਨਾਫੇ ਵਿਚ ਜਾ ਰਿਹਾ ਹੈ ਔਰ ਬੜੀ ਖੁਸ਼ੀ ਦੀ ਗੱਲ ਹੈ ਕਿ ਕੱਲ੍ਹ ਹੀ ਕੈਪਟਨ ਅਮਰਿੰਦਰ ਸਿੰਘ ਨੇ ਬਿਆਨ ਦਿੱਤਾ ਹੈ ਕਿ ਇਸ ਨੂੰ ਬਿਲਕੁਲ ਪ੍ਰਾਈਵੇਟਾਈਜ ਨਹੀਂ ਕੀਤਾ ਜਾਵੇਗਾ ਕਿਉਂਕਿ ਇਸ ਵੇਲੇ ਬਿਜਲੀ ਬੋਰਡ ਮਨਾਫੇ ਵਿਚ ਜਾ ਰਿਹਾ ਹੈ ।

ਡਿਪਟੀ ਸਪੀਕਰ ਸਾਹਿਬ, ਜਿਹੜੇ ਸਾਡੇ ਫਰੀਡਮ ਫਾਈਟਰ ਹਨ, ਦੇਸ਼ ਭਗਤ ਲੋਕ ਹਨ, ਉਨ੍ਹਾਂ ਨੇ ਸਾਡੇ ਹਿੰਦੁਸਤਾਨ ਦੀ ਜੰਗੇ-ਆਜ਼ਾਦੀ ਵਿਚ ਬਹੁਤ ਵੱਡਾ ਹਿੱਸਾ ਪਾਇਆ ਹੈ ਅਤੇ ਬੜੀਆਂ ਭਾਰੀਆਂ ਕੁਰਬਾਨੀਆਂ ਦੇ ਕੇ ਬੜੇ ਮਹਿੰਗੇ ਭਾਅ ਤੇ ਸਾਨੂੰ ਆਜ਼ਾਦੀ ਲੈ ਕੇ ਦਿੱਤੀ ਹੈ । ਮੈਂ ਉਨ੍ਹਾਂ ਨੂੰ ਸਲਾਮ ਕਰਦਾ ਹਾਂ । ਬਹੁਤ ਸਾਰੇ ਦੇਸ਼ ਭਗਤ ਇਸ ਦੁਨੀਆਂ ਵਿਚੋਂ ਜਾ ਚੁੱਕੇ ਹਨ ਅਤੇ ਬਹੁਤ ਸਾਰੇ ਇਸ ਵਡੇਰੀ ਉਮਰ ਵਿਚ ਪੰਜਾਬ ਦੀ ਇਸ ਪਵਿੱਤਰ ਧਰਤੀ ਤੇ ਬਹੁਤ ਔਖੇ ਦਿਨ ਕੱਟ ਰਹੇ ਹਨ । ਪੰਜਾਬ ਦੀ ਸਰਕਾਰ ਨੇ ਉਨ੍ਹਾਂ ਦੀ ਪੈਨਸ਼ਨ ਵਿਚ ਵਾਧਾ ਇਸ ਬਜਟ ਵਿਚ ਕੀਤਾ ਹੈ ।

ਇਸ ਬਜਟ ਵਿਚ 880 ਨਵੀਆਂ ਬੱਸਾਂ ਪਾਉਣ ਦਾ ਪ੍ਰੋਗਰਾਮ ਉਲੀਕਿਆ ਗਿਆ ਹੈ । ਪੰਜਾਬ ਦੀ ਟ੍ਰਾਂਸਪੋਰਟ ਪਿਛਲੇ ਸਮੇਂ ਵਿਚ ਬੜੇ ਭਾਰੀ ਘਾਟੇ ਵਿਚ ਜਾ ਰਹੀ ਸੀ ਪਰ ਬੜੀ ਖੁਸ਼ੀ ਦੀ ਗੱਲ ਹੈ ਕਿ ਸਰਦਾਰ ਤੇਜ ਪ੍ਰਕਾਸ਼ ਸਿੰਘ ਜੀ ਨੇ ਟ੍ਰਾਂਸਪੋਰਟ ਮਹਿਕਮੇ ਨੂੰ ਬਹੁਤ ਵਧੀਆ ਢੰਗ ਨਾਲ ਚਲਾਇਆ ਹੈ । ਪੀ.ਆਰ.ਟੀ.ਸੀ. ਅੱਜ ਮੁਨਾਫੇ ਵੱਲ ਵਧ ਰਹੀ ਹੈ ਅਤੇ ਹੁਣੇ ਹੀ ਇਨ੍ਹਾਂ ਨੇ ਕੁਝ ਨਵੀਆਂ ਬੱਸਾਂ ਵੀ ਪਾਈਆਂ ਹਨ ।

ਡਿਪਟੀ ਸਪੀਕਰ ਸਾਹਿਬ, ਜਿਹੜੇ ਸਾਡੇ ਕਮਜ਼ੋਰ ਵਰਗ ਦੇ ਲੋਕ ਹਨ, ਗਰੀਬ ਲੋਕ ਹਨ, ਉਨ੍ਹਾਂ ਵਾਸਤੇ ਭਾਵੇਂ ਇਸ ਬਜਟ ਵਿਚ ਕੁਝ ਰਿਆਇਤਾਂ ਦੇਣ ਦਾ ਐਲਾਨ ਕੀਤਾ ਗਿਆ ਹੈ ਪਰ ਉਨ੍ਹਾਂ ਨੂੰ ਅਜੇ ਹੋਰ ਸਹੂਲਤਾਂ ਦੇਣ ਦੀ ਲੋੜ ਹੈ । ਮੈਂ ਤੁਹਾਡੇ ਰਾਹੀਂ ਬੜੇ ਅਦਬ, ਸਤਿਕਾਰ ਤੇ ਨਿਮਰਤਾ ਨਾਲ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਦਲਿਤ ਲੋਕ ਹਨ, ਗਰੀਬ ਲੋਕ ਹਨ, ਇਹ ਕਾਂਗਰਸ ਪਾਰਟੀ ਦੀ ਰੀੜ੍ਹ ਦੀ ਹੱਡੀ ਹਨ । ਇਨ੍ਹਾਂ ਲੋਕਾਂ ਨੂੰ ਉਨ੍ਹਾਂ ਕੁਝ ਨਹੀਂ ਮਿਲਿਆ ਜਿੰਨਾ ਕੁਝ ਮਿਲਣਾ ਚਾਹੀਦਾ ਸੀ । ਵਜ਼ੀਫੇ ਦੀ ਗੱਲ ਹੈ ਜਾਂ ਸ਼ਗਨ ਸਕੀਮ ਦੀ ਗੱਲ ਹੈ, ਇਸ ਵਿਚ ਹੋਰ ਵਾਧਾ ਹੋਣਾ ਚਾਹੀਦਾ ਹੈ । ਠੀਕ ਹੈ ਕਿ ਸ਼ਗਨ ਸਕੀਮ ਤਹਿਤ 5100 ਰੁਪਏ ਤੋਂ ਵਧਾ ਕੇ 6100 ਰੁਪਏ ਕੀਤੇ ਗਏ ਹਨ । ਪੰਜਾਬ ਸਰਕਾਰ ਨੇ 2 ਲੜਕੀਆਂ ਦੇ ਵਿਆਹ ਸਬੰਧੀ ਠੀਕ ਫੈਸਲਾ ਕੀਤਾ ਹੈ ਪਰ ਅਜੇ ਹੋਰ ਵੀ ਬਹੁਤ ਕੁੱਝ ਕਰਨ ਦੀ ਲੋੜ ਹੈ । ਇਸੇ ਤਰ੍ਹਾਂ ਪਿੰਡਾਂ ਵਿਚ ਜਿਹੜੇ ਗਰੀਬ ਲੋਕ ਵੱਸਦੇ ਹਨ, ਖਾਸ ਤੌਰ ਤੇ ਬੇਘਰੇ ਅਤੇ ਦਲਿਤ ਵਰਗ ਦੇ ਲੋਕ ਵਸਦੇ ਹਨ, ਪੰਜਾਬ ਸਰਕਾਰ ਨੇ ਸਕੀਮ ਬਣਾ ਕੇ ਉਨ੍ਹਾਂ ਨੂੰ ਪਲਾਟ ਦੇਣੇ ਹਨ ।ਜਿਹੜੀਆਂ ਪੰਚਾਇਤਾਂ ਦੀਆਂ ਜ਼ਮੀਨਾਂ ਹਨ, ਡਿਪਟੀ ਕਮਿਸ਼ਨਰ ਉਹਦੇ ਬਾਰੇ ਫੈਸਲਾ ਕਰਨਗੇ । ਜਿਹੜੇ ਵੀ ਲੋੜਵੰਦ ਲੋਕ ਪਿੰਡਾਂ ਦੇ ਵਿੱਚ

[ਸਰਦਾਰ ਮਲਕੀਅਤ ਸਿੰਘ ਦਾਖਾ]

ਰਹਿੰਦੇ ਹਨ, ਉਨ੍ਹਾਂ ਨੂੰ ਇਸ ਪੰਜਾਬ ਦੀ ਸਰਕਾਰ ਨੇ ਮੁਫਤ ਪਲਾਟ ਦੇਣ ਦਾ ਵਾਅਦਾ ਕੀਤਾ ਹੈ ਔਰ ਉਸ ਨੂੰ ਅਮਲੀ ਜਾਮਾ ਪਹਿਨਾਉਣ ਵਾਸਤੇ ਇਸ ਬਜਟ ਵਿੱਚ ਤਜਵੀਜ਼ ਰੱਖੀ ਗਈ ਹੈ। ਉਸ ਨਾਲ ਵੀ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਗਰੀਬ ਲੋਕਾਂ ਦਾ ਭਲਾ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਗਰੀਬ ਲੋਕਾਂ ਦੇ ਬੱਚਿਆਂ ਨੂੰ ਪੜ੍ਹਾਉਣ ਵਾਸਤੇ ਮੁਫਤ ਕਿਤਾਬਾਂ ਹਨ ਜਾਂ ਹੋਰ ਵੀ ਜਿਹੜੀਆਂ ਅਜਿਹੀਆਂ ਸਕੀਮਾਂ ਹਨ, ਉਹ ਸਾਨੂੰ ਪੂਰੀ ਇਮਾਨਦਾਰੀ ਦੇ ਨਾਲ, ਪੂਰੀ ਦਿਆਨਤਦਾਰੀ ਦੇ ਨਾਲ ਲਾਗੂ ਕਰਨੀਆਂ ਚਾਹੀਦੀਆਂ ਹਨ। ਬਜਟ ਦੇ ਵਿੱਚ ਹਰ ਡਿਪਾਰਟਮੈਂਟ ਵਾਸਤੇ ਪੈਸੇ ਦੀ ਐਲੋਕੇਸ਼ਨ ਕੀਤੀ ਜਾਂਦੀ ਹੈ। ਉਹ ਪੈਸਾ ਭਾਵੇਂ ਕਰੋੜਾਂ ਵਿੱਚ ਹੋਵੇ ਅਤੇ ਭਾਵੇਂ ਲੱਖਾਂ ਵਿੱਚ ਹੋਵੇ। ਉਸ ਪੈਸੇ ਨੂੰ ਖਰਚ ਕਰਨ ਵਾਸਤੇ ਡਿਸਟ੍ਰਿਕਟ ਪੱਧਰ ਤੇ ਪਲਾਨਿੰਗ ਬੋਰਡਾਂ ਵਿਚ ਪੈਸਾ ਜਾਂਦਾ ਹੈ ਅਤੇ ਵੱਖਰੀ ਵੱਖਰੀ ਸਕੀਮ ਦੇ ਤਹਿਤ, ਖਰਚ ਕਰਨ ਵਾਸਤੇ ਉਹ ਪੈਸਾ ਰੀਲੀਜ਼ ਕੀਤਾ ਜਾਂਦਾ ਹੈ। ਜਿਹੜਾ ਪੈਸਾ ਰੀਲੀਜ਼ ਹੁੰਦਾ ਹੈ, ਉਸ ਨੂੰ ਪੰਜਾਬ ਦੀ ਟਰੇਜ਼ਰੀ ਵਿੱਚੋਂ ਡਰਾਅ ਕਰਕੇ ਖਰਚ ਕੀਤਾ ਜਾਂਦਾ ਹੈ। ਮੈਂ ਬੇਨਤੀ ਕਰਾਂਗਾ ਕਿ ਬਜਟ ਦੇ ਵਿੱਚ ਜਿੰਨੇ ਵੀ ਪੈਸਿਆਂ ਦਾ ਪ੍ਰਬੰਧ ਕੀਤਾ ਗਿਆ ਹੈ, ਸਕੀਮਾਂ ਨੂੰ ਅਮਲੀ ਜਾਮਾ ਪਹਿਣਾਉਣ ਵਾਸਤੇ ਜਿੰਨਾ ਵੀ ਪੈਸਾ ਰੱਖਿਆ ਜਾਂਦਾ ਹੈ, ਉਹ ਪੈਸਾ, 31 ਮਾਰਚ ਤੱਕ ਵਰਤਿਆ ਜਾਣਾ ਚਾਹੀਦਾ ਹੈ ਔਰ ਉਹਦੇ ਵਾਸਤੇ ਨੋ ਡਿਊ ਸਰਟੀਫਿਕੇਟ, ਯੂਟੇਲਾਈਜੇਸ਼ਨ ਸਰਟੀਫਿਕੇਟ ਵੀ ਉਨ੍ਹਾਂ ਡਿਪਾਰਟਮੈਂਟ ਦੇ ਅਫਸਰਾਂ ਨੂੰ ਲੈਣਾ ਚਾਹੀਦਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜ਼ਟ ਹੈ, ਪੰਜਾਬ ਦੇ ਲੋਕਾਂ ਤੇ ਇਸ ਵਿੱਚ ਕੋਈ ਟੈਕਸ ਨਹੀਂ ਲਾਇਆ ਗਿਆ ਲੇਕਿਨ ਅੱਜ ਵੀ ਬਹੁਤ ਸਾਰੇ ਕਿਸਾਨ, ਮਜ਼ਦੂਰ ਅਤੇ ਮੁਲਾਜ਼ਮ ਧਰਨਿਆਂ ਤੇ ਬੈਠੇ ਹਨ। ਉਹ ਇਹ ਸਮਝਦੇ ਹਨ ਕਿ ਸਾਡੇ ਹੱਕਾਂ ਲਈ ਪੰਜਾਬ ਦੇ ਬਜਟ ਵਿੱਚ ਪੰਜਾਬ ਦੀ ਸਰਕਾਰ ਨੇ ਕੁਝ ਨਹੀਂ ਰੱਖਿਆ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਭਲੇ ਲਈ ਉਨ੍ਹਾਂ ਦੀ ਬਿਹਤਰੀ ਲਈ ਪੰਜਾਬ ਸਰਕਾਰ ਵਚਨਬੱਧ ਹੈ ਅਤੇ ਉਨ੍ਹਾਂ ਦੀਆਂ ਜੋ ਮੰਗਾਂ ਹਨ, ਜੋ ਹੱਕੀ ਮੰਗਾਂ ਹਨ, ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਜ਼ਰੂਰ ਸਾਨੂੰ ਵਿਚਾਰ ਕਰਨਾ ਚਾਹੀਦਾ ਹੈ ਲੇਕਿਨ, ਡਿਪਟੀ ਸਪੀਕਰ ਸਾਹਿਬ, ਜੇ ਪੈਸਾ ਨਾ ਹੋਵੇ ਤਾਂ ਕੁਝ ਵੀ ਨਹੀਂ ਹੋ ਸਕਦਾ। ਲੋਕ ਮੰਗ ਕਰਦੇ ਹਨ ਕਿ ਸਾਡੀਆਂ ਜਿਹੜੀਆਂ ਹੱਕੀ ਮੰਗਾਂ ਹਨ, ਉਹ ਸਾਨੂੰ ਦਿਓ ਅਤੇ ਇਹ ਪੰਜਾਬ ਸਰਕਾਰ ਨੇ ਦੇਖਣਾ ਹੈ ਕਿ ਉਨ੍ਹਾਂ ਵਾਸਤੇ ਕਿਸ ਤਰ੍ਹਾਂ ਸਾਧਨ ਜੁਟਾਉਣੇ ਹਨ। ਅੱਜ ਟੈਕਸਾਂ ਦੀ ਬਹੁਤ ਵੱਡੀ ਚੋਰੀ ਹੋ ਰਹੀ ਹੈ। ਟੈਕਸ ਦੀ ਚੋਰੀ ਨੂੰ ਰੋਕ ਕੇ ਟੈਕਸ ਦੀ ਕੁਲੈਕਸ਼ਨ ਨੂੰ ਵਧਾਓ ਔਰ ਬਹੁਤ ਵੱਡੇ ਵੱਡੇ ਖਰਚ ਜੋ ਹਨ ਭਾਵੇਂ ਉਹ ਬੋਰਡਾਂ ਅਤੇ ਕਾਰਪੋਰੇਸ਼ਨਾਂ ਦੇ ਹੋਣ ਜਾਂ ਹੋਰ ਸਾਡੇ ਡਿਪਾਰਟਮੈਂਟਲ ਹੋਣ, ਉਨ੍ਹਾਂ ਨੂੰ ਘਟਾਉਣਾ ਚਾਹੀਦਾ ਹੈ ਜਿਵੇਂ ਕਿ ਪੀ.ਐਸ.ਯੂ. ਦੇ ਅੰਦਰ ਬਹੁਤ ਸਾਰੇ ਅਦਾਰਿਆਂ ਨੂੰ ਪੰਜਾਬ ਸਰਕਾਰ ਨੇ ਬੰਦ ਕਰਨ ਦਾ ਫੈਸਲਾ ਕੀਤਾ ਹੈ। ਇਸ ਤਰ੍ਹਾਂ ਨਾਲ ਕਰੋੜਾਂ ਰੁਪਏ ਦੇ ਘਾਟੇ ਜੋ ਪੰਜਾਬ ਦੀ ਸਰਕਾਰ ਝੱਲ ਰਹੀ ਸੀ, ਨੂੰ ਹੁਣ ਬੰਦ ਕੀਤਾ ਹੈ। ਬਹੁਤ ਸਾਰੀਆਂ ਗੱਲਾਂ ਆਪੋਜ਼ੀਸ਼ਨ ਵੱਲੋਂ ਵੀ ਏਥੇ ਆਈਆਂ ਹਨ। ਇਨ੍ਹਾਂ ਦੇ ਸਮੇਂ ਦੌਰਾਨ ਵੀ ਇਹ ਘਾਟੇ ਪੈ ਰਹੇ ਸਨ। ਮੈਂ ਤਾਂ ਇਹੀ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਭਾਵੇਂ ਕੋਈ ਵੀ ਬੋਰਡ ਜਾਂ ਕਾਰਪੋਰੇਸ਼ਨ ਹੈ, ਉਹਦਾ ਜਿਹੜਾ ਵੀ ਕੋਈ ਆਈ.ਏ.ਐਸ. ਅਫਸਰ ਐਮ.ਡੀ. ਲੱਗੇ ਅਤੇ ਜਿਸ ਸਮੇਂ ਵਿੱਚ ਉਹ ਉਥੇ ਤਾਇਨਾਤ ਹੋਵੇ, ਅਗਰ ਕੋਈ ਬੋਰਡ

ਜਾਂ ਕਾਰਪੋਰੇਸ਼ਨ ਘਾਟਾ ਦਿਖਾਉਂਦਾ ਹੈ ਤਾਂ ਉਸ ਦੀ ਜ਼ਿੰਮੇਵਾਰੀ ਫਿਕਸ ਹੋਣੀ ਚਾਹੀਦੀ ਹੈ। ਪਿਛਲੇ ਸਮਿਆਂ ਵਿੱਚ ਪੰਜਾਬ ਸਰਕਾਰ ਨੇ ਬਹੁਤ ਸਾਰੇ ਬੋਰਡ ਅਤੇ ਕਾਰਪੋਰੇਸ਼ਨਾਂ ਬਣਾਈਆਂ ਸਨ ਅਤੇ ਇਹ ਬਹੁਤ ਸੋਚ ਸਮਝ ਕੇ ਬਣਾਈਆਂ ਸਨ ਕਿ ਇਨ੍ਹਾਂ ਦੇ ਬਣਨ ਨਾਲ ਪੰਜਾਬ ਦੇ ਲੋਕਾਂ ਦਾ, ਪੰਜਾਬ ਦੇ ਕਿਸਾਨਾਂ ਦਾ, ਪੰਜਾਬ ਦੇ ਮਜ਼ਦੂਰਾਂ ਦਾ, ਅਤੇ ਪੰਜਾਬ ਦੇ ਕਾਰਖਾਨੇਦਾਰਾਂ ਦਾ ਭਲਾ ਹੋਵੇਗਾ ਪਰ ਪਤਾ ਨਹੀਂ ਕੀ ਕਾਰਨ ਹੈ ਕਿ ਬੋਰਡ ਤੇ ਕਾਰਪੋਰੇਸ਼ਨਾਂ ਘਾਟੇ ਵਿੱਚ ਚਲੇ ਗਏ। ਇਸ ਚੀਜ਼ ਦਾ ਵੀ ਸਾਨੂੰ ਹਿਸਾਬ ਕਿਤਾਬ ਲੈਣਾ ਚਾਹੀਦਾ ਹੈ। ਨਹੀਂ ਤਾਂ ਹੋਰ ਵੀ ਜਿਹੜੇ ਅਦਾਰੇ ਹਨ, ਅਗਰ ਇਸ ਤਰ੍ਹਾਂ ਘਾਟੇ ਵਿੱਚ ਜਾਂਦੇ ਰਹੇ ਤਾਂ ਪੰਜਾਬ ਦਾ ਜਿਹੜਾ ਸੂਬਾ ਹੈ ਉਹ ਤਰੱਕੀ ਅਤੇ ਖੁਸ਼ਹਾਲੀ ਵੱਲ ਨਹੀਂ ਵਧ ਸਕਦਾ।

ਜੋ ਪੰਜਾਬ ਵਿੱਚ ਸੜਕਾਂ ਹਨ, ਉਨ੍ਹਾਂ ਦੀ ਮੁਰੰਮਤ ਦਾ ਇੰਤਜ਼ਾਮ ਕੀਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਕੱਲ੍ਹ ਤੁਸੀਂ ਵੀ ਰੰਗੀਲਪੁਰ ਵਿਚ ਸੜਕ ਨੂੰ ਚੌੜੀ ਕਰਨ ਅਤੇ ਮਜ਼ਬੂਤ ਕਰਨ ਵਾਸਤੇ ਨੀਂਹ ਪੱਥਰ ਰੱਖ ਕੇ ਆਏ ਹੋ। ਅੱਜ ਨਾਬਾਰਡ ਤੋਂ ਵੀ ਪੈਸਾ ਮਿਲਿਆ ਹੈ ਅਤੇ ਆਰ.ਡੀ.ਐਫ. ਤੋਂ ਜਾਂ ਹੋਰ ਏਜੰਸੀਆਂ ਤੋਂ ਵੀ ਪੈਸਾ ਲੈ ਕੇ ਪੰਜਾਬ ਦੀਆਂ ਸੜਕਾਂ ਜਿਹੜੀਆਂ ਮੁਰੰਮਤ ਹੋਣ ਵਾਲੀਆਂ ਸਨ, ਉਨ੍ਹਾਂ ਦੀ ਮੁਰੰਮਤ ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਬਹੁਤ ਸਫਰ ਕਰਦੇ ਹਨ। ਆਪਣੇ ਪਿੰਡ ਬਾਦਲ ਤੋਂ ਭਾਵੇਂ ਉਹ ਵਾਇਆ ਫਰੀਦਕੋਟ-ਮੋਗਾ-ਲੁਧਿਆਣਾ ਚੰਡੀਗੜ੍ਹ ਆਉਂਦੇ ਸਨ ਅਤੇ ਭਾਵੇਂ ਵਾਇਆ ਬਠਿੰਡਾ-ਸੰਗਰੂਰ-ਪਟਿਆਲਾ ਚੰਡੀਗੜ੍ਹ ਆਉਂਦੇ ਸਨ, ਪਤਾ ਨਹੀਂ ਉਨ੍ਹਾਂ ਦੀ ਕਾਰ ਬਾਹਲੀ ਅੱਛੀ ਸੀ, ਉਨ੍ਹਾਂ ਨੂੰ ਇਨ੍ਹਾਂ ਸੜਕਾਂ ਤੇ ਕੋਈ ਹਿਲੋਰਾ ਨਹੀਂ ਸੀ ਲੱਗਦਾ। ਉਨ੍ਹਾਂ ਨੇ ਆਪਣੇ ਪੰਜ ਸਾਲਾਂ ਵਿਚ ਪੰਜ ਕਿਲੋ ਲੁੱਕ ਵੀ ਸੜਕਾਂ ਉਤੇ ਨਹੀਂ ਪਾਈ। ਸਾਡੇ ਬੱਬਲ ਸਾਹਿਬ ਇਥੇ ਬੈਠੇ ਹਨ। ਉਨ੍ਹਾਂ ਦੇ ਹਲਕੇ ਫਿਰੋਜ਼ਪੁਰ ਤੋਂ ਚੰਡੀਗੜ੍ਹ ਤੱਕ ਸੜਕ ਦਾ ਬਹੁਤ ਬੁਰਾ ਹਾਲ ਸੀ। ਪਿਛਲੀ ਸਰਕਾਰ ਨੇ ਇਸ ਸੜਕ ਉਤੇ ਲੁੱਕ ਪਾਉਣ ਦੀ ਕੋਈ ਵੀ ਤਜਵੀਜ਼ ਨਹੀਂ ਸੀ ਰੱਖੀ। ਹੁਣ ਪੰਜਾਬ ਅੰਦਰ ਓਵਰ-ਬ੍ਰਿਜ ਵੀ ਬਣ ਰਹੇ ਹਨ, ਸੜਕਾਂ ਫੋਰ-ਲੇਨ ਵੀ ਹੋ ਰਹੀਆਂ ਹਨ ਅਤੇ ਲਿੰਕ ਰੋਡਜ਼ ਉਤੇ ਵੀ ਲੁੱਕ ਪਾਈ ਜਾ ਰਹੀ ਹੈ। ਸਾਲ 1995-96 ਦੀਆਂ ਸਾਰੀਆਂ ਸੜਕਾਂ ਦੀ ਮੁਰੰਮਤ ਕਰਨ ਵਾਸਤੇ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ। ਇਸ ਦੇ ਨਾਲ ਪੰਜਾਬ ਦੇ ਲੋਕਾਂ ਦਾ ਗੱਡੀਆਂ ਵੱਜਣ ਤੋਂ ਬਚਾਅ ਵੀ ਹੋਵੇਗਾ ਅਤੇ ਪੈਟਰੋਲ ਦੀ, ਡੀਜ਼ਲ ਦੀ ਅਤੇ ਸਮੇਂ ਦੀ ਬਚਤ ਵੀ ਹੋਵੇਗੀ। ਇਹ ਸਾਰਾ ਕੁਝ ਪੰਜਾਬ ਦੀ ਸਰਕਾਰ ਕਰ ਰਹੀ ਹੈ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਹੜੇ ਬਹੁਤ ਸਾਰੇ ਅਧੂਰੇ ਕੰਮ ਪਏ ਹਨ, ਉਨ੍ਹਾਂ ਨੂੰ ਪੂਰਾ ਕਰਨਾ ਸਰਕਾਰ ਦਾ ਫਰਜ਼ ਹੈ ਅਤੇ ਧਰਮ ਵੀ ਹੈ। ਇਥੇ ਕਿਹਾ ਗਿਆ ਹੈ ਕਿ ਜਦੋਂ ਵੀ ਮੰਤਰੀ ਸਾਹਿਬਾਨ ਸਵਾਲਾਂ ਦਾ ਜਵਾਬ ਦਿੰਦੇ ਹਨ ਤਾਂ ਕਹਿੰਦੇ ਹਨ ਕਿ ਖਜ਼ਾਨਾ ਮੰਤਰੀ ਸਾਹਿਬ ਸਾਨੂੰ ਪੈਸੇ ਦਾ ਪ੍ਰਬੰਧ ਕਰ ਕੇ ਦੇਣਗੇ ਤਾਂ ਅਸੀਂ 6 ਮਹੀਨਿਆਂ ਦੇ ਅੰਦਰ ਅੰਦਰ ਇਹ ਸਾਰੀ ਚੀਜ਼ ਪੂਰੀ ਕਰ ਦੇਵਾਂਗੇ। ਮੈਂ

[ਸਰਦਾਰ ਮਲਕੀਅਤ ਸਿੰਘ ਦਾਖਾ]

ਖਜ਼ਾਨਾ ਮੰਤਰੀ ਜੀ ਨੂੰ ਕਹਾਂਗਾ ਕਿ ਵਰਲਡ ਬੈਂਕ ਤੋਂ ਜਾਂ ਕਿਸੇ ਹੋਰ ਏਜੰਸੀ ਤੋਂ ਪੈਸੇ ਦਾ ਪ੍ਰਬੰਧ ਕਰਨ ਤਾਂ ਜੋ ਮੈਂਬਰ ਜਿਹੜੇ ਉਲਾਂਭੇ ਦੇਣ ਲੱਗੇ ਹੋਏ ਹਨ, ਭਾਵੇਂ ਇਹ ਉਲਾਂਭੇ ਝੂਠੇ ਹੀ ਹਨ ਜਾਂ ਥੋੜ੍ਹੇ-ਬਹੁਤੇ ਸੱਚੇ ਵੀ ਹਨ, ਉਨ੍ਹਾਂ ਸਾਰਿਆਂ ਨੂੰ ਦੂਰ ਕੀਤਾ ਜਾ ਸਕੇ। ਅਜੇ ਥੋੜ੍ਹਾ ਸਮਾਂ ਹੀ ਬੀਤਿਆ ਹੈ ਔਰ ਬਾਕੀ ਰਹਿੰਦਾ ਹੈ। ਉਸ ਦੇ ਵਿਚ ਅਸੀਂ ਸਾਰੀਆਂ ਸਕੀਮਾਂ ਜਿਹੜੀਆਂ ਪੰਜਾਬ ਸਰਕਾਰ ਨੇ ਪੰਜਾਬ ਦੇ ਹਰ ਵਰਗ ਦੇ ਲੋਕਾਂ ਵਾਸਤੇ ਬਣਾਈਆਂ ਹਨ, ਨੂੰ ਅਮਲੀ ਜਾਮਾ ਪਹਿਨਾਂਵਾਗੇ ਫਿਰ ਅਸੀਂ ਤਾਂ ਹੀ ਕਹਿ ਸਕਦੇ ਹਾਂ ਕਿ ਸਾਡੇ ਪੰਜਾਬ ਦੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਲੋਕਾਂ ਨਾਲ ਕੀਤੇ ਵਾਅਦਿਆਂ ਨੂੰ ਪੂਰਾ ਕੀਤਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਕਹਿਣਾ ਬੜਾ ਸੌਖਾ ਹੁੰਦਾ ਅਤੇ ਕਰਨਾ ਬੜਾ ਹੀ ਔਖਾ ਹੁੰਦਾ ਹੈ। ਭੂੰਦੜ ਸਾਹਿਬ ਕਈ ਗੱਲਾਂ ਸੱਚੀਆਂ ਕਹਿ ਜਾਂਦੇ ਹਨ। ਕੌੜਾ ਸੱਚ ਕਹਿਣਾ ਵੀ ਬੜਾ ਔਖਾ ਹੁੰਦਾ ਹੈ ਅਤੇ ਕੌੜੇ ਸੱਚ ਨੂੰ ਸੁਣਨਾ ਤਾਂ ਹੋਰ ਵੀ ਔਖਾ ਹੁੰਦਾ ਹੈ। ਇਹ ਜਾਣਦੇ ਹਨ ਕਿ ਇਨ੍ਹਾਂ ਦੇ ਸਮੇਂ ਅੰਦਰ ਜੋ ਕੁਝ ਹੋਇਆ। ਮੈਂ ਉਸ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਪੰਜਾਬ ਦੀ ਸਰਕਾਰ ਚਲ ਰਹੀ ਹੈ। ਸਾਡੇ 17 ਜ਼ਿਲ੍ਹੇ ਹਨ। 17 ਹੀ ਪਲਾਨਿੰਗ ਬੋਰਡ ਬਣੇ ਹੋਏ ਹਨ। ਪਲਾਨਿੰਗ ਬੋਰਡਾਂ ਦੇ ਸਾਡੇ ਮੰਤਰੀ ਸਾਹਿਬਾਨ ਚੇਅਰਮੈਨ ਹਨ ਅਤੇ ਡਿਪਟੀ ਚੇਅਰਮੈਨ ਵੀ ਹਨ। ਉਨ੍ਹਾਂ ਜ਼ਿਲ੍ਹਿਆਂ ਅੰਦਰ ਬਕਾਇਦਾ ਮੀਟਿੰਗਾਂ ਹੁੰਦੀਆਂ ਹਨ ਅਤੇ ਬਜਟ ਐਲੋਕੇਸ਼ਨ ਦੇ ਮੁਤਾਬਿਕ ਹਰ ਡਿਪਾਰਟਮੈਂਟ ਨੂੰ ਜਿਹੜੇ ਪੈਸੇ ਦਿੱਤੇ ਜਾਂਦੇ ਹਨ, ਉਨ੍ਹਾਂ ਬਾਰੇ ਪਲਾਨਿੰਗ ਬੋਰਡਾਂ ਦੀਆਂ ਮੀਟਿੰਗਾਂ ਵਿਚ ਪਾਈ-ਪਾਈ ਦਾ ਹਿਸਾਬ ਲਿਆ ਜਾਂਦਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਥੇ ਕੈਪਟਨ ਕੰਵਲਜੀਤ ਸਿੰਘ ਮਾਨਯੋਗ ਸਾਬਕਾ ਖਜ਼ਾਨਾ ਮੰਤਰੀ ਬਿਨਾਂ ਸੀਮਿੰਟ-ਸਰੀਏ ਤੋਂ ਹੀ ਲੈਂਟਰ ਪਾਉਣਾ ਜਾਣਦੇ ਹਨ। ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਵੀ ਕੱਲ੍ਹ ਸਵਾਲ ਕੀਤਾ ਸੀ ਕਿ ਦੱਸੋ, ਨਾਬਾਰਡ ਦਾ ਪੈਸਾ ਡਿਸਟ੍ਰਿਕਟ ਵਾਈਜ਼ ਕਿੰਨਾ ਕਿੰਨਾ ਵੰਡਿਆ ਹੈ। ਪਿਛਲੇ ਸਮੇਂ ਦੌਰਾਨ ਸਾਡੇ 14 ਐਮ.ਐਲ.ਏ., ਸਨ ਪ੍ਰਭੂ ਜਿਹੜੇ ਇਨ੍ਹਾਂ ਦੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਡਿਫੀਟਡ ਐਮ.ਐਲ.ਏ. ਸਨ ਉਨ੍ਹਾਂ ਦੇ ਰਾਹੀਂ ਪੈਸੇ ਆਉਂਦੇ ਸਨ, ਕਿਸੇ ਪਲਾਨਿੰਗ ਬੋਰਡ ਦੇ ਰਾਹੀਂ ਪੈਸੇ ਨਹੀਂ ਸਨ ਆਉਂਦੇ। ਉਨ੍ਹਾਂ ਡਿਫੀਟਿਡ ਐਮ.ਐਲ.ਏਜ਼ ਕੋਲੋਂ ਨੀਂਹ-ਪੱਥਰ ਰਖਵਾਏ ਜਾਂਦੇ ਸਨ। ਸਰਦਾਰ ਅਮਰੀਕ ਸਿੰਘ ਢਿੱਲੋਂ ਜੀ ਬੜੀਆਂ ਵੋਟਾਂ ਦੇ ਨਾਲ ਸਮਰਾਲੇ ਤੋਂ ਜਿੱਤ ਕੇ ਆਏ ਸਨ ਲੇਕਿਨ ਇਕ ਵੀ ਨਿੱਕਾ ਪੈਸਾ ਗਲੀ ਵਾਲਾ ਕਦੇ ਬਾਦਲ ਸਾਹਿਬ ਦੀ ਸਰਕਾਰ ਨੇ ਉਨ੍ਹਾਂ ਨੂੰ ਨਹੀਂ ਦਿੱਤਾ। ਉਹ ਬਿਨਾਂ ਪੈਸੇ ਹੀ ਗੁਜਾਰਾ ਕਰਦੇ ਰਹੇ ਹਨ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਜਦੋਂ ਕੋਈ ਮੁੱਖ ਮੰਤਰੀ ਬਣਦਾ ਹੈ ਜੋ ਖਜ਼ਾਨਾ ਮੰਤਰੀ ਬਣਦਾ ਹੈ ਤਾਂ ਉਹ ਇਕੱਲਾ ਆਪਣੇ ਹਲਕੇ ਦਾ ਹੀ ਨਹੀਂ ਹੁੰਦਾ ਬਲਕਿ ਸਮੁੱਚੇ ਪੰਜਾਬ ਦਾ ਹੁੰਦਾ ਹੈ। ਬਾਦਲ ਸਾਹਿਬ ਨੇ ਫਰੀਦਕੋਟ ਲੋਕ ਸਭਾ ਦੇ ਹਲਕੇ ਵਿੱਚ ਡਰੇਨਾਂ ਪੁਟਵਾਈਆਂ, ਸੜਕਾਂ ਵੀ ਚੌੜੀਆਂ ਕਰਵਾ ਦਿੱਤੀਆਂ, 132 ਕੇ.ਵੀ. ਗਰਿੱਡ ਵੀ ਬਣਵਾਏ ਅਤੇ ਹੋਰ ਵੀ ਗੱਲਾਂ ਕਰਵਾਈਆਂ। ਅੱਜ ਭਾਵੇਂ ਕਿਹਾ ਜਾਂਦਾ ਹੈ ਕਿ ਕਾਂਗਰਸ ਪਾਰਟੀ ਲੋਕ ਸਭਾ ਵਿੱਚ ਚੋਣਾਂ ਹਾਰ ਗਈ ਹੈ, ਪਰ ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਫੈਸਲਾ ਪੰਜਾਬ ਦੇ ਲੋਕ ਕਰਦੇ ਹਨ। ਪੈਸਾ ਨਜਾਇਜ਼ ਢੰਗ ਨਾਲ

ਖਰਚ ਕਰਨ ਦੇ ਨਾਲ ਵੋਟਾਂ ਨਾ ਪੈਂਦੀਆਂ ਹਨ ਅਤੇ ਨਾ ਬਣਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਸਮੇਂ ਪੰਜਾਬ ਦਾ ਸਾਰਾ ਬਜਟ ਜਾਂ ਫਰੀਦਕੋਟ ਜ਼ਿਲੇ ਦੇ ਅੰਦਰ ਜਾਂ ਕੈਪਟਨ ਕੰਵਲਜੀਤ ਸਿੰਘ ਜੀ ਕੰਸਟੀਚੁਐਂਸੀ ਵਿੱਚ ਲੱਗਦਾ ਰਿਹਾ, ਬੇਸ਼ੱਕ ਪੁਰਾਣਾ ਰਿਕਾਰਡ ਕਢਵਾ ਕੇ ਦੇਖ ਲਓ, ਲੇਕਿਨ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਕਾਂਗਰਸ ਦੀ ਸਰਕਾਰ ਵੱਲੋਂ ਚਾਹੇ ਉਹ ਅਕਾਲੀ ਪਾਰਟੀ ਦਾ ਐਮ.ਐਲ.ਏ. ਹੈ ਅਤੇ ਚਾਹੇ ਕਾਂਗਰਸ ਪਾਰਟੀ ਦਾ ਐਮ.ਐਲ.ਏ. ਹੈ, ਹਰ ਇਕ ਨੂੰ ਇਕੋ ਜਿੰਨਾ ਪੈਸਾ ਦੇਣ ਦਾ ਪ੍ਰਬੰਧ ਕੀਤਾ ਹੋਇਆ ਹੈ ਔਰ ਦਿੱਤੇ ਵੀ ਜਾ ਰਹੇ ਹਨ। ਅੱਜ ਪੰਜਾਬ ਦੇ ਸੂਬੇ ਦੀ ਜਿਹੜੀ ਤਰਸ-ਯੋਗ ਹਾਲਤ ਸੀ, ਉਸ ਨੂੰ ਸੁਧਾਰਨ ਲਈ ਸਰਦਾਰ ਲਾਲ ਸਿੰਘ ਜੀ ਉਪਰਾਲਾ ਕਰ ਰਹੇ ਹਨ ਅਤੇ ਉਨ੍ਹਾਂ ਨੇ ਉਪਰਾਲੇ ਕੀਤੇ ਹਨ।

**ਸਰਦਾਰ ਵੀਰ ਸਿੰਘ ਲੋਪੋਕੇ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ** ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਵੈਸੇ ਲੋਪੋਕੇ ਸਾਹਿਬ, ਜਿਹੜੀ ਸੜਕ ਦਾ ਦਾਖਾ ਜੀ ਨੇ ਜ਼ਿਕਰ ਕੀਤਾ ਸੀ, ਰੰਗੀਲਪੁਰ ਤੋਂ ਭੱਦਲ ਤੱਕ ਜਿਸ ਤੇ ਬਿੰਦਰੱਖ ਪਿੰਡ ਹੈ, ਉਹ ਅਕਾਲੀ ਐਮ.ਐਲ.ਏ. ਦੇ ਹਲਕੇ ਵਿੱਚ ਪੈਂਦੀ ਹੈ ਅਤੇ ਉਸ ਨੂੰ ਸਰਕਾਰ ਨੇ 6 ਕਰੋੜ ਰੁਪਏ ਲਗਾ ਕੇ ਬਣਾਇਆ ਹੈ।

**ਸਰਦਾਰ ਮਲਕੀਅਤ ਸਿੰਘ ਦਾਖਾ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਨ੍ਹਾ ਦੇ ਹੱਕ ਦੀ ਗੱਲ ਕਰ ਰਿਹਾ ਹਾਂ ਕਿ ਜੇ ਨਹੀਂ ਦਿੱਤੇ ਤਾਂ ਦੇਣੇ ਚਾਹੀਦੇ ਹਨ ਡਿਪਟੀ ਸਪੀਕਰ ਸਾਹਿਬ, ਇਹ ਜਿਹੜੀਆਂ ਸਾਰੀਆਂ ਚੀਜ਼ਾਂ ਹਨ, ਇਨ੍ਹਾਂ ਦਾ ਲੇਖਾ-ਜੋਖਾ ਪੰਜਾਬ ਦੇ ਲੋਕ ਕਰਦੇ ਹਨ। ਅਸੀਂ ਆਪਣੇ ਆਪ ਨੂੰ ਭਾਵੇਂ ਸਾਧ ਕਹੀਏ ਪਰ ਲੋਕ ਜਾਣਦੇ ਹਨ ਕਿ ਚੋਰ ਕੌਣ ਹੈ ਅਤੇ ਸਾਧ ਕੌਣ ਹੈ। ਕਿਹੜੇ ਲੀਡਰ ਜਾਂ ਕਿਹੜੀ ਪਾਰਟੀ ਲੋਕਾਂ ਦੇ ਭਲੇ ਲਈ ਕੰਮ ਕਰਦੀ ਹੈ, ਉਸ ਬਾਰੇ ਪੰਜਾਬ ਦੇ ਲੋਕ ਬਿਹਤਰ ਜਾਣਦੇ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਕਿਸਾਨ ਦੇ ਗੰਨੇ ਦਾ ਪੈਸਾ ਪੰਜਾਬ ਦੀ ਸਰਕਾਰ ਨੇ ਮਾਰਕਫੈਡ ਅਤੇ ਹੋਰ ਏਜੰਸੀਆਂ ਤੋਂ ਲੋਨ ਲੈ ਕੇ 300 ਕਰੋੜ ਰੁਪਿਆ ਅਦਾ ਕੀਤਾ ਹੈ। ਜਗਰਾਉਂ ਸ਼ੂਗਰ ਮਿਲ ਵਿੱਚ ਸਰਦਾਰ ਗੁਰਚਰਨ ਸਿੰਘ ਗਾਲਿਬ ਜੀ ਨਾਲ ਮੈਂ ਵੀ ਗਿਆ ਸੀ ਅਤੇ ਅਸੀਂ ਕਿਸਾਨਾਂ ਨੂੰ ਗੰਨੇ ਦੇ ਪੈਸੇ ਵੰਡੇ। ਉਹ ਪੈਸਾ ਪੰਜਾਬ ਦੀ ਸਰਕਾਰ ਨੂੰ ਕੇਂਦਰ ਸਰਕਾਰ ਨੂੰ ਵਿਆਜ ਸਮੇਤ ਵਾਪਸ ਕਰਨਾ ਚਾਹੀਦਾ ਹੈ। ਕੇਂਦਰ ਵਿੱਚ ਉਸ ਸਮੇਂ ਦੀ ਸਰਕਾਰ ਦੀ ਜ਼ਿੰਮੇਵਾਰੀ ਸੀ ਅਤੇ ਉਸਨੂੰ ਸਾਡੀਆਂ ਸ਼ੂਗਰ ਮਿਲਾਂ ਦੀ ਖੰਡ ਨੂੰ ਚੁੱਕਣਾ ਚਾਹੀਦਾ ਸੀ, ਲੇਕਿਨ ਨਹੀਂ ਚੁੱਕੀ ਭਾਵੇਂ ਕਿ ਸਰਦਾਰ ਸੁਖਦੇਵ ਸਿੰਘ ਢੀਂਡਸਾ ਵੀ ਉਸ ਸਰਕਾਰ ਵਿਚ ਮੰਤਰੀ ਸਨ। ਡਿਪਟੀ ਸਪੀਕਰ ਸਾਹਿਬ, ਇਕ ਕਿਲੋ ਖੰਡ ਵੀ ਅਸੀਂ ਕੇਂਦਰ ਦੀ ਸਰਕਾਰ ਦੀ ਮਨਜ਼ੂਰੀ ਤੋਂ ਬਗੈਰ ਨਹੀਂ ਸੀ ਵੇਚ ਸਕਦੇ ਏਡਾ ਵੱਡਾ ਧੱਕਾ ਸਾਡੇ ਨਾਲ ਇਨ੍ਹਾਂ ਦੀ ਸਰਕਾਰ ਵੇਲੇ ਹੁੰਦਾ ਰਿਹਾ ਹੈ।

**Expunged as orderad by the Chair.

[ਸਰਦਾਰ ਮਲਕੀਅਤ ਸਿੰਘ ਦਾਖਾ]

ਡਿਪਟੀ ਸਪੀਕਰ ਸਾਹਿਬ, ਇਨਸਾਨੀ ਫਿਤਰਤ ਹੈ ਕਿ ਜਦੋਂ ਅਸੀਂ ਪਾਵਰ ਵਿਚ ਹੁੰਦੇ ਹਾਂ, ਉਸ ਸਮੇਂ ਅਸੀਂ ਹੋਰ ਗੱਲ ਕਰਦੇ ਹਾਂ ਅਤੇ ਜਦੋਂ ਆਪੋਜ਼ੀਸ਼ਨ ਵਿੱਚ ਹੁੰਦੇ ਹਾਂ ਤਾਂ ਉਦੋਂ ਹੋਰ ਗੱਲ ਕਰਦੇ ਹਾਂ । ਇਨ੍ਹਾਂ ਨੇ ਕਿਹਾ ਕਿ ਅਸੀਂ ਕਿਸਾਨਾਂ ਦਾ ਭਲਾ ਕੀਤਾ, ਅਸੀਂ ਦਲਿਤਾਂ ਦਾ ਭਲਾ ਕੀਤਾ ਪਰ ਇਹ ਤਾਂ ਪੰਜਾਬ ਦੇ ਲੋਕ ਹੀ ਜਾਣਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਨੂੰ ਚੰਗੀ ਤਰ੍ਹਾਂ ਯਾਦ ਹੈ । ਲੁਧਿਆਣਾ ਸਨਅਤੀ ਸ਼ਹਿਰ ਹੈ । ਉਥੇ ਸਮਾਲ ਸਕੇਲ ਇੰਡਸਟਰੀ ਹੈ । ਉਥੇ ਹੌਜ਼ਰੀ ਦੀ ਇੰਡਸਟਰੀ ਹੈ । ਸਾਈਕਲ ਦੀ ਇੰਡਸਟਰੀ ਹੈ । ਸਿਲਾਈ ਮਸ਼ੀਨਾਂ ਦੀ ਇੰਡਸਟਰੀ ਹੈ । ਆਟੋ ਪਾਰਟਸ ਦੀ ਇੰਡਸਟਰੀ ਹੈ । ਇਨ੍ਹਾਂ ਦੇ ਸਮੇਂ ਸਤਿਕਾਰਯੋਗ ਸਰਦਾਰ ਸੁੱਚਾ ਸਿੰਘ ਲੰਗਾਹ, ਇੰਡਸਟਰੀ ਮਨਿਸਟਰ ਸਨ । ਲੁਧਿਆਣੇ ਯੂਨਾਈਟਿਡ ਸਾਈਕਲ ਪਾਰਟਸ ਐਸੋਸੀਏਸ਼ਨ ਵੱਲੋਂ ਬੈਰਨ ਹੋਟਲ ਵਿੱਚ ਇੱਕ ਮੀਟਿੰਗ ਕਰਵਾਈ ਗਈ ਔਰ ਉਸ ਮੀਟਿੰਗ ਵਿੱਚ ਸਰਦਾਰ ਸੁੱਚਾ ਸਿੰਘ ਲੰਗਾਹ ਨੇ ਲੁਧਿਆਣੇ ਦੇ ਇੰਡਸਟਰੀਲਿਸਟਾਂ ਦੀ ਬੇਇਜ਼ਤੀ ਕੀਤੀ ਔਰ ਇਹ ਗੱਲ ਕਹੀ ਕਿ ਤੁਹਾਨੂੰ ਕਿਸੇ ਚੀਜ਼ ਦੀ ਲੋੜ ਨਹੀਂ । ਅਸੀਂ ਤਾਂ ਸਿਰਫ ਕਿਸਾਨਾਂ ਦੀ ਗੱਲ ਕਰਨੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਸਰਕਾਰ ਹੋਵੇ, ਉਸ ਨੂੰ ਸਾਰੇ ਵਰਗਾਂ ਦੇ ਹਿਤਾਂ ਦਾ ਖਿਆਲ ਰੱਖਣਾ ਚਾਹੀਦਾ ਹੈ । ਚਾਹੇ ਪੰਜਾਬ ਦਾ ਮਿਹਨਤਕਸ਼ ਮਜ਼ਦੂਰ ਹੋਵੇ, ਚਾਹੇ ਕਿਸਾਨ ਹੋਣ, ਚਾਹੇ ਦੁਕਾਨਦਾਰ ਹੋਣ ਅਤੇ ਚਾਹੇ ਸਨਅਤਕਾਰ ਹੋਣ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਨਅਤ ਤੋਂ ਸਾਨੂੰ ਰੈਵੀਨਿਊ ਮਿਲਦਾ ਹੈ ਔਰ ਇਸ ਕਰਕੇ ਸਨਅਤ ਨੂੰ ਟਾਈਮ ਸਿਰ ਬਿਜਲੀ ਮਿਲਣੀ ਚਾਹੀਦੀ ਹੈ । ਇਸ ਤੋਂ ਇਲਾਵਾ ਸਨਅਤ ਨੂੰ ਹੋਰ ਸਹੂਲਤਾਂ ਵੀ ਮਿਲਣੀਆਂ ਚਾਹੀਦੀਆਂ ਹਨ । ਪੰਜਾਬ ਖੇਤੀ ਪ੍ਰਧਾਨ ਸੂਬਾ ਹੈ । ਪੰਜਾਬ ਸਰਕਾਰ ਨੇ ਪੰਜਾਬ ਦੇ ਕਿਸਾਨ ਨੂੰ ਡਾਈਵਰਸੀਫਿਕੇਸ਼ਨ ਵਾਲੇ ਪਾਸੇ ਤੋਰਿਆ ਹੈ । ਕਣਕ ਅਤੇ ਝੋਨੇ ਦੀ ਹਾਲਤ ਬਾਰੇ ਅਸੀਂ ਸਾਰੇ ਚੰਗੀ ਤਰ੍ਹਾਂ ਜਾਣਦੇ ਹਾਂ । ਡਿਪਟੀ ਸਪੀਕਰ ਸਾਹਿਬ, ਅਗਰ ਕੇਂਦਰ ਦੀ ਸਰਕਾਰ ਝੋਨੇ ਅਤੇ ਕਣਕ ਦੀ ਐਮ.ਐਸ.ਪੀ. ਨਾ ਦੇਵੇ ਤਾਂ ਪੰਜਾਬ ਦੇ ਕਿਸਾਨ ਦਾ ਹੋਰ ਵੀ ਮਾੜਾ ਹਾਲ ਹੋ ਜਾਣਾ ਹੈ । ਡਿਪਟੀ ਸਪੀਕਰ ਸਾਹਿਬ, ਐਮ.ਐਸ.ਪੀ. ਬਾਰੇ ਸਾਡੇ ਮੁੱਖ ਮੰਤਰੀ ਜੀ ਨੇ ਆਪਣੇ ਸਾਥੀਆਂ ਨਾਲ ਦਿੱਲੀ ਪ੍ਰੋਟੈਸਟ ਵੀ ਕੀਤਾ ਸੀ । ਇਸ ਸਮੇਂ ਕੇਂਦਰ ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਹੈ ਅਤੇ ਦੂਸਰੀਆਂ ਪਾਰਟੀਆਂ ਭਾਈਵਾਲ ਹਨ । ਅੱਜ ਮੁੱਖ ਮੰਤਰੀ ਜੀ ਹਾਊਸ ਵਿਚ ਹੁੰਦੇ ਤਾਂ ਵਧੀਆ ਸੀ ਪਰ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਦਾਰ ਲਾਲ ਸਿੰਘ ਜੀ, ਵਿੱਤ ਮੰਤਰੀ ਜੀ ਨੂੰ ਕਹਿਣਾ ਚਾਹਾਂਗਾ ਕਿ ਸਾਨੂੰ ਉਥੇ ਜਾ ਕੇ ਆਪਣਾ ਪੱਖ ਰੱਖਣਾ ਚਾਹੀਦਾ ਹੈ ਕਿਉਂਕਿ ਪੰਜਾਬ ਦੇ ਕਿਸਾਨਾਂ ਦੇ ਹਿਤਾਂ ਨਾਲ ਮਜ਼ਦੂਰ ਦਾ ਹਿਤ ਵੀ ਜੁੜਿਆ ਹੋਇਆ ਹੈ । ਇਸ ਲਈ ਜਿੱਥੇ ਕਿਸਾਨ ਦੀ ਗੱਲ ਕਰਨੀ ਹੈ, ਉਥੇ ਮਜ਼ਦੂਰ ਦੀ ਵੀ ਗੱਲ ਕਰਨੀ ਹੈ । ਇਸ ਤੋਂ ਇਲਾਵਾ ਜਿੱਥੇ ਅਸੀਂ ਖੇਤੀ ਸੈਕਟਰ ਦੀ ਗੱਲ ਕਰਨੀ ਹੈ, ਉਥੇ ਸਾਨੂੰ ਐਗਰੋ ਬੇਸਿਡ ਇੰਡਸਟਰੀ ਦੀ ਵੀ ਗੱਲ ਕਰਨੀ ਪਵੇਗੀ । ਇਸ ਨਾਲ ਪੰਜਾਬ ਦੀ ਇਕਾਨਮੀ ਮਜ਼ਬੂਤ ਹੋਵੇਗੀ, ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲੇਗਾ, ਸਾਡੇ ਕਾਰੋਬਾਰ ਵਧਣਗੇ ਔਰ ਪੰਜਾਬ ਸੂਬਾ ਤਰੱਕੀ ਤੇ ਖੁਸ਼ਹਾਲੀ ਦੀਆਂ ਲੀਹਾਂ ਤੇ ਵਧੇਗਾ । ਡਿਪਟੀ ਸਪੀਕਰ ਸਾਹਿਬ, ਅੱਜ ਕਈ ਗੱਲਾਂ

ਕਰਨ ਦੀ ਲੋੜ ਹੈ । ਸਮਾਂ ਬੜਾ ਤੇਜ਼ੀ ਨਾਲ ਬੀਤਦਾ ਜਾ ਰਿਹਾ ਹੈ । ਜਿਵੇਂ ਲੋਕ ਕਹਿੰਦੇ ਸੀ :

ਬਹੁਤੀ ਕੱਟ ਗਈ ਵਾਅਦਿਆਂ ਤੇ ਲਾਰਿਆਂ ਦੇ ਨਾਲ ਬਾਦਲਾ ।

ਰਹਿੰਦੀ ਕੱਟ ਜਾਊ ਉਮੀਦਾਂ ਤੇ ਸਹਾਰਿਆਂ ਦੇ ਨਾਲ ।

ਕਿਤੇ ਇਹ ਸਾਡੀ ਸਰਕਾਰ ਤੇ ਨਾ ਢੁਕ ਜਾਵੇ । ਮੈਂ ਸਰਦਾਰ ਲਾਲ ਸਿੰਘ ਨੂੰ ਬੜੀ ਨਿਮਰਤਾ ਤੇ ਅਦਬ ਨਾਲ ਬੇਨਤੀ ਕਰਾਂਗਾ ਕਿ ਪੰਜਾਬ ਦੀ ਕਾਂਗਰਸ ਸਰਕਾਰ ਦਾ ਜੋ ਮੈਨੀਫੈਸਟੋ, ਹੈ, ਉਸ ਨੂੰ ਲਾਗੂ ਕਰਨਾ ਚਾਹੀਦਾ ਹੈ । ਅੱਜ ਜਿੱਥੇ ਇਸ ਮੈਨੀਫੈਸਟੋ ਰਾਹੀਂ ਪੰਜਾਬ ਸਰਕਾਰ ਨੇ ਆਪਣੇ ਖਜ਼ਾਨਿਆਂ ਰਾਹੀਂ ਪੰਜਾਬ ਦੇ ਲੋਕਾਂ ਦੇ ਹਿਤਾਂ ਵਾਸਤੇ ਇਸ ਨੂੰ ਅਮਲੀ ਜਾਮਾ ਪਹਿਨਾਉਣਾ ਹੈ, ਉਥੇ ਪੰਜਾਬ ਦੇ ਲੋਕਾਂ ਉਤੇ ਹੋਰ ਟੈਕਸ ਨਹੀਂ ਲਗਾਉਣੇ ਪਰ ਹੋਰ ਸਾਧਨ ਜੁਟਾ ਕੇ ਪੰਜਾਬ ਦਾ ਖਜ਼ਾਨਾ ਭਰਪੂਰ ਕਰਨਾ ਹੈ ਤਾਂ ਕਿ ਅਸੀਂ ਪੰਜਾਬ ਦੇ ਲੋਕਾਂ ਦੀ ਸੇਵਾ ਕਰ ਸਕੀਏ । ਮੈਂ, ਇਸ ਬਜਟ ਦੀ ਸ਼ਲਾਘਾ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਇਸ ਬਜਟ ਨੂੰ ਪਾਸ ਕੀਤਾ ਜਾਵੇ । ਧੰਨਵਾਦ ।

**ਸਰਦਾਰ ਮਨਤਾਰ ਸਿੰਘ ਬਰਾੜ** (ਕੋਟਕਪੂਰਾ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਰਿਣੀ ਹਾਂ ਜਿਨ੍ਹਾਂ ਨੇ ਮੈਨੂੰ ਸਾਲ 2004-05 ਦੇ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ ਜਿਸ ਨੂੰ ਵਿੱਤ ਮੰਤਰੀ ਸਰਦਾਰ ਲਾਲ ਸਿੰਘ ਜੀ ਨੇ ਮਿਤੀ 21 ਜੂਨ, 2004 ਨੂੰ ਪੇਸ਼ ਕੀਤਾ ਸੀ । ਵਿੱਤ ਮੰਤਰੀ ਜੀ ਨੇ ਜਦੋਂ ਸਦਨ ਵਿੱਚ ਬਜਟ ਪੜ੍ਹਿਆ ਤਾਂ ਮੈਂ ਬੜੇ ਗਹੁ ਨਾਲ ਉਸ ਨੂੰ ਸੁਣਿਆ । ਉਨ੍ਹਾਂ ਦੇ ਭਾਸ਼ਣ ਦੀਆਂ ਕਾਪੀਆਂ ਇਸ ਸਦਨ ਵਿੱਚ 'ੳ' ਅਤੇ 'ਅ' ਭਾਗਾਂ ਵਿੱਚ ਵੰਡੀਆਂ ਗਈਆਂ ਹਨ । ਉਨ੍ਹਾਂ ਨੂੰ ਪੜ੍ਹ ਕੇ ਮੈਂ ਉਸ ਦਾ ਅਧਿਐਨ ਕੀਤਾ ਹੈ ਔਰ ਉਸ ਦਾ ਅਧਿਐਨ ਕਰਨ ਤੋਂ ਬਾਅਦ ਮੈਂ ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਇਹ ਜਿਹੜਾ ਬਜਟ ਹੈ, ਇਹ ਪੰਜਾਬ ਦੀ ਆਰਥਿਕਤਾ ਨੂੰ ਠੇਸ ਪਹੁੰਚਾਉਣ ਵਾਲਾ ਬਜਟ ਹੈ । ਪੰਜਾਬ ਦੇ ਲੋਕਾਂ ਨੂੰ ਠੇਸ ਪਹੁੰਚਾਉਣ ਵਾਲਾ ਬਜਟ ਹੈ ਔਰ ਇਹ ਦਿਸ਼ਾਹੀਣ ਬਜਟ ਹੈ । ਇਨ੍ਹਾਂ ਨੇ ਆਪਣੇ ਭਾਸ਼ਣ ਦੇ 'ਭਾਗ-ੳ' ਵਿੱਚ ਪੇਜ਼ ਨੰਬਰ ਇੱਕ ਦੀ ਅਖੀਰਲੀ ਲਾਈਨ ਵਿੱਚ ਕਿਹਾ ਹੈ "ਕੇਂਦਰ ਵਿੱਚ ਪਿਛਲੀ ਸਰਕਾਰ, ਕਿਸਾਨਾਂ ਜੋ ਰਾਸ਼ਟਰ ਦੇ ਅੰਨ ਦਾਤੇ ਹਨ, ਦੇ ਹਿਤਾਂ ਦੀ ਰੱਖਿਆ ਕਰਨ ਵਿੱਚ ਅਸਫਲ ਰਹੀ ਸੀ । ਕੇਂਦਰ ਵਿੱਚ ਕਾਂਗਰਸ ਦੀ ਅਗਵਾਈ ਵਾਲੀ ਸਰਕਾਰ ਜਿਸ ਨੇ ਹੁਣੇ ਜਿਹੇ ਕਾਰਜਭਾਰ ਸੰਭਾਲਿਆ, ਕਿਸਾਨ ਭਾਈਚਾਰੇ ਦੀਆਂ ਕਠਿਨਾਈਆਂ ਤੇ ਸਮੱਸਿਆਵਾਂ ਤੋਂ ਭਲੀਭਾਂਤ ਜਾਣੂੰ ਹੈ ਅਤੇ ਉਨ੍ਹਾਂ ਦੀ ਕਿਸਮਤ ਵਿੱਚ ਬਿਹਤਰੀ ਲਿਆਉਣ ਦਾ ਪੱਕਾ ਇਰਾਦਾ ਰੱਖਦੀ ਹੈ " ਇਹ ਗੱਲ ਤਾਂ ਹੁਣੇ ਹੁਣੇ ਜ਼ਾਹਿਰ ਹੁੰਦੀ ਹੈ ਕਿ ਪਿੱਛੇ ਜਿਹੇ ਤੇਲ ਦੀਆਂ ਕੀਮਤਾਂ ਵਧੀਆਂ ਹਨ । ਡੀਜ਼ਲ ਜਿਹੜਾ ਹੈ, ਉਹ ਦੋ ਰੁਪਏ ਲੀਟਰ ਵਧਾਇਆ ਗਿਆ ਹੈ । ਪੰਜਾਬ ਦੇ ਵਿੱਚ ਕਿਸਾਨ ਨੂੰ ਬਿਜਲੀ ਨਹੀਂ ਮਿਲ ਰਹੀ । ਉਸ ਨੂੰ ਆਪਣੀ ਝੋਨੇ ਦੀ ਫਸਲ ਪਾਲਣ ਵਾਸਤੇ ਡੀਜ਼ਲ ਇੰਜਣ ਚਲਾਉਣਾ ਪੈਂਦਾ ਹੈ । ਇਹ ਜਿਹੜਾ ਇਨ੍ਹਾਂ ਨੇ ਲਿਖਿਆ ਹੈ, ਇਸ ਤੋਂ ਇਹ ਪ੍ਰਤੱਖ

[ਸਰਦਾਰ ਮਨਤਾਰ ਸਿੰਘ ਬਰਾੜ]

ਹੁੰਦਾ ਹੈ ਕਿ ਕਾਂਗਰਸ ਦੀ ਸੈਂਟਰ ਸਰਕਾਰ ਕਿੰਨੀ ਸੁਹਿਰਦ ਹੈ । ਇਥੋਂ ਇਹ ਪ੍ਰਤੱਖ ਹੁੰਦਾ ਹੈ ਕਿ ਸੂਬੇ ਦੀ ਸਰਕਾਰ ਕਿਸਾਨਾਂ ਦੇ ਪ੍ਰਤੀ ਕਿੰਨੀ ਸੁਹਿਰਦ ਹੈ । ਖੇਤੀਬਾੜੀ ਸਾਡਾ ਮੁੱਖ ਕਿੱਤਾ ਹੈ ਔਰ ਖੇਤੀਬਾੜੀ ਸਾਡੀ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਹੈ । ਪਿਛਲੇ ਸਮੇਂ ਦੇ ਵਿੱਚ ਸਾਡੀ ਘਰੇਲੂ ਆਮਦਨ ਦੇ ਵਿੱਚ ਖੇਤੀ ਨੇ 39 ਪ੍ਰਤੀਸ਼ਤ ਤੋਂ ਘਟ ਕੇ 37 ਪ੍ਰਤੀਸ਼ਤ ਯੋਗਦਾਨ ਪਾਇਆ ਹੈ । ਇਹ ਆਮਦਨ ਦੋ ਪ੍ਰਤੀਸ਼ਤ ਘਟੀ ਹੈ, ਵਧੀ ਨਹੀਂ । ਇਸ ਦੇ ਉਲਟ ਜਿਹੜੇ ਉਦਯੋਗ ਹਨ, ਉਹ ਵੀ ਸਾਡੀ ਆਰਥਿਕਤਾ ਦਾ ਸਾਧਨ ਹਨ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਉਦਯੋਗ ਹਨ, ਉਹ ਇਸ ਆਮਦਨ ਵਿੱਚ 23.16 ਪ੍ਰਤੀਸ਼ਤ ਹਿੱਸਾ ਪਾਉਂਦੇ ਹਨ । ਮੈਂ ਇਸ ਗੱਲ ਦੇ ਖਿਲਾਫ਼ ਨਹੀਂ ਕਿ ਉਦਯੋਗ ਨੂੰ ਕੁਝ ਨਾ ਦਿੱਤਾ ਜਾਵੇ ਲੇਕਿਨ ਕਿਸੇ ਰਾਜ, ਕਿਸੇ ਮੁਲਕ ਵਿੱਚ ਕਿਸੇ ਭਾਈਚਾਰੇ ਨੇ ਜਾਂ ਕਿਸੇ ਵਰਗ ਨੇ ਉਸ ਦੀ ਆਰਥਿਕਤਾ ਨੂੰ ਉਚਾ ਚੁੱਕਣ ਲਈ, ਤਰੱਕੀ ਲਈ ਅਹਿਮ ਯੋਗਦਾਨ ਪਾਇਆ ਹੈ ਤਾਂ ਉਨ੍ਹਾਂ ਵਾਸਤੇ ਸਾਨੂੰ ਜ਼ਰੂਰ ਵੱਧ ਤੋਂ ਵੱਧ ਸੋਚਣਾ ਚਾਹੀਦਾ ਹੈ । ਮੈਂ ਇਥੇ ਕਹਿਣਾ ਚਾਹਾਂਗਾ ਕਿ ਸਮੇਂ ਸਮੇਂ ਸਰਕਾਰਾਂ ਬਣਦੀਆਂ ਰਹਿੰਦੀਆਂ ਹਨ ਅਤੇ ਉਹ ਆਪਣੇ ਸੂਬੇ ਨੂੰ ਉਪਰ ਲਿਜਾਣ ਵਾਸਤੇ ਯੋਗਦਾਨ ਪਾਉਂਦੀਆਂ ਹਨ ਔਰ ਕੋਸ਼ਿਸ਼ ਕਰਦੀਆਂ ਹਨ ਕਿ ਤਰੱਕੀ ਕੀਤੀ ਜਾਵੇ । ਜਿਵੇਂ ਜ਼ਿਕਰ ਆਇਆ ਸੀ ਕਿ ਪਿਛਲੇ ਸਮੇਂ ਦੇ ਵਿੱਚ ਪੀ.ਟੀ.ਐਲ. ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਕਿੰਨੇ ਯਤਨਾਂ ਨਾਲ ਲੈ ਕੇ ਆਂਦਾ । ਉਹ ਅਦਾਰਾ ਮੁਨਾਫ਼ੇ ਵਿੱਚ ਜਾਂਦਾ ਸੀ ਪਰ ਸਰਕਾਰ ਨੇ ਉਸ ਨੂੰ ਕੌਡੀਆਂ ਦੇ ਭਾਅ ਵੇਚ ਦਿੱਤਾ । ਪਿਛਲੀ ਸਰਕਾਰ ਨੇ ਸੈਂਟਰ ਦੇ ਵਿਚੋਂ ਬੜੀ ਕੋਸ਼ਿਸ਼ ਕਰਕੇ ਪੰਜਾਬ ਦੇ ਵਿੱਚ ਰਿਫਾਈਨਰੀ ਲੈ ਕੇ ਆਂਦੀ । ਜੇਕਰ ਉਹ ਰਿਫਾਈਨਰੀ ਪੰਜਾਬ ਦੇ ਵਿੱਚ ਆ ਜਾਂਦੀ ਤਾਂ ਪੰਜਾਬ ਦੇ ਲੋਕਾਂ ਨੂੰ ਕਿੰਨਾ ਲਾਭ ਹੋਣਾ ਸੀ । ਮੈਂ, ਡਿਪਟੀ ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਘੱਟੋ ਘੱਟ ਪੰਜਾਹ ਹਜ਼ਾਰ ਲੋਕਾਂ ਨੂੰ ਰੋਜ਼ਗਾਰ ਮਿਲਣਾ ਸੀ । ਕੁਝ ਨੂੰ ਨੌਕਰੀਆਂ ਮਿਲਣੀਆਂ ਸੀ ਅਤੇ ਕੁਝ ਨੂੰ ਸਹਾਇਕ ਧੰਦੇ ਮਿਲਣੇ ਸਨ । ਉਹ ਰਿਫਾਈਨਰੀ ਪੰਜਾਬ ਵਿਚੋਂ ਜਾਣ ਨਾਲ ਪੰਜਾਬ ਦੀ ਆਰਥਿਕਤਾ ਦਾ ਵਿਨਾਸ਼ ਹੋਇਆ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਫਿਰ ਖੇਤੀਬਾੜੀ ਤੇ ਗੱਲ ਲੈ ਕੇ ਆਵਾਂਗਾ ਕਿਉਂਕਿ ਖੇਤੀਬਾੜੀ ਸਾਡੀ ਰੀੜ੍ਹ ਦੀ ਹੱਡੀ ਹੈ । ਇਹ ਸਰਕਾਰ ਉਸ ਨੂੰ ਤਬਾਹ ਕਰਨ ਤੇ ਕਿਉਂ ਤੁਲੀ ਹੋਈ ਹੈ । ਮੈਂ ਜ਼ਿਕਰ ਕਰਾਂਗਾ ਕਿ ਖੇਤੀਬਾੜੀ ਦਾ ਕੋਈ ਮੰਡੀਕਰਣ ਨਹੀਂ ਹੈ । ਤੁਸੀਂ ਪਿਛਲੇ ਸਮੇਂ ਵਿੱਚ ਦੇਖਿਆ ਹੈ ਕਿ ਟਮਾਟਰਾਂ ਦੀ ਬੇਕਦਰੀ ਹੋਈ ਹੈ, ਆਲੂਆਂ ਦੀ ਬੇਕਦਰੀ ਹੋਈ ਹੈ, ਪਿਆਜ਼ ਦੀ ਬੇਕਦਰੀ ਹੋਈ ਹੈ । ਇਥੋਂ ਤੱਕ ਕਿ ਲੋਕਾਂ ਨੇ ਟਮਾਟਰ ਆਪਣੇ ਖੇਤਾਂ ਵਿੱਚ ਸੁੱਟ ਦਿੱਤੇ ਜਾਂ ਸੜਕਾਂ ਦੇ ਨਾਲ ਲੱਗਦੇ ਖਤਾਨਾਂ ਵਿੱਚ ਸੁੱਟ ਦਿੱਤੇ । ਆਲੂ ਸਟੋਰਾਂ ਵਿੱਚ ਪਏ ਗਲ ਗਏ ਕਿਉਂਕਿ ਕਿਸਾਨਾਂ ਕੋਲ ਸਟੋਰ ਮਾਲਕਾਂ ਨੂੰ ਦੇਣ ਲਈ ਪੈਸੇ ਨਹੀਂ ਸਨ । ਸਾਡੀ ਸਰਕਾਰ ਵਾਸਤੇ ਇਸ ਤੋਂ ਵੱਡੀ ਸ਼ਰਮ ਵਾਲੀ ਗੱਲ ਕੀ ਹੋ ਸਕਦੀ ਹੈ । ਮੈਂ ਇਥੇ ਕਹਿਣਾ ਚਾਹਾਂਗਾ ਕਿ ਇਹ ਹਰ ਵਕਤ ਨਾਅਰੇ ਲਗਾਈ ਜਾਂਦੇ ਹਨ, ਇਹ ਗੱਲਾਂ ਕੀਤੀਆਂ ਜਾਂਦੀਆਂ ਹਨ, ਕੰਟਰੈਕਟ ਫਾਰਮਿੰਗ-ਕੰਟਰੈਕਟ ਫਾਰਮਿੰਗ । ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਵਿੱਤ ਮੰਤਰੀ ਜੀ ਨੇ ਉਸ ਵਿੱਚ ਆਖਿਆ ਹੈ ਕਿ 20,000 ਹੈਕਟੇਅਰ ਬਾਸਮਤੀ ਲਈ, ਇੱਕ ਲੱਖ 20 ਹਜ਼ਾਰ

ਹੈਕਟੇਅਰ ਮੱਕੀ ਲਈ, 80,000 ਹੈਕਟੇਅਰ ਹਿੱਲਾ ਲਈ ਔਰ 80,000 ਹੈਕਟੇਅਰ ਕਣਕ ਲਈ ਇਨ੍ਹਾਂ ਨੇ ਬਜਟ ਵਿੱਚ ਤਜਵੀਜ਼ ਰੱਖੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਵੀ ਇਨ੍ਹਾਂ ਨੇ ਕੰਟਰੈਕਟ ਫਾਰਮਿੰਗ ਦੀ ਗੱਲ ਕੀਤੀ ਸੀ, ਡਾਈ-ਵਰਸੀਫਿਕੇਸ਼ਨ ਦੀ ਗੱਲ ਕੀਤੀ ਸੀ ਔਰ ਉਸ ਦੇ ਥੱਲੇ ਕੁਝ ਏਰੀਆ ਵੀ ਲਿਆਂਦਾ ਗਿਆ ਸੀ ਜਿਸ ਦੇ ਕਾਰਨ ਬਹੁਤ ਸਾਰੇ ਕਿਸਾਨਾਂ ਨੇ ਬਾਸਮਤੀ ਝੋਨਾ ਕੰਟਰੈਕਟ ਦੇ ਉਤੇ ਲਗਾਇਆ ਸੀ। ਉਨ੍ਹਾਂ ਦਾ ਇਸ ਬਾਸਮਤੀ ਦਾ ਕੰਟਰੈਕਟ 1300 ਰੁਪਏ ਪ੍ਰਤੀ ਕੁਇੰਟਲ ਹੋਇਆ ਸੀ ਫਿਰ ਬਾਅਦ ਵਿੱਚ ਜਦੋਂ ਏਜੰਸੀਆਂ ਦੇ ਕੋਲ, ਮੰਡੀਆਂ ਵਿੱਚ ਇਹ ਇਹ ਝੋਨਾ ਲਿਆਂਦਾ ਗਿਆ ਤਾਂ ਉਨ੍ਹਾਂ ਏਜੰਸੀਆਂ ਨੇ ਇਹ ਕਹਿ ਕੇ ਕਿ ਤੁਹਾਡਾ ਝੋਨਾ ਡਿਸਕਲਰਡ ਹੈ, ਉਸ ਨੂੰ ਇਗਨੋਰ ਕਰ ਦਿੱਤਾ, ਛੱਡ ਦਿੱਤਾ ਅਤੇ ਖਰੀਦ ਕੇ ਨਹੀਂ ਗਏ। ਇਸ ਤੋਂ ਬਾਅਦ ਕਿਸਾਨਾਂ ਨੂੰ ਉਹੀ ਝੋਨਾ 700-800 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਮੰਡੀਆਂ ਦੇ ਵਿੱਚ ਵੇਚਣਾ ਪਿਆ ਜਿਸ ਦੇ ਨਾਲ ਕਿਸਾਨਾਂ ਨੂੰ ਬਹੁਤ ਵਿੱਤੀ ਘਾਟਾ ਪਿਆ ਸੀ ਅਤੇ ਕਿਸਾਨਾਂ ਨੂੰ ਆਰਥਿਕ ਤੌਰ ਤੇ ਬਹੁਤ ਠੇਸ ਪਹੁੰਚੀ ਸੀ। ਇਸ ਤੋਂ ਇਲਾਵਾ ਹਿੰਦੁਸਤਾਨ ਦੇ ਸੈਂਟਰਲ ਪੂਲ ਦੇ ਵਿੱਚ 70% ਕਣਕ ਔਰ 48% ਚਾਵਲ ਪੰਜਾਬ ਭੇਜਦਾ ਹੈ ਪਰ ਅੱਜ ਉਹੀ ਕਿਸਾਨ ਰੋਟੀ ਤੋਂ ਮੁਥਾਜ਼ ਹੋਇਆ ਪਿਆ ਹੈ ਕਿਉਂਕਿ ਜਿਹੜਾ ਦੱਖਣੀ ਜਾਂ ਪੱਛਮੀ ਪੰਜਾਬ ਕਹਿ ਲਵੋ, ਜਿਥੇ ਪਹਿਲਾਂ ਨਰਮੇ ਦੀ ਫਸਲ ਬਹੁਤ ਜ਼ਿਆਦਾ ਹੁੰਦੀ ਸੀ, ਹੁਣ ਉਥੇ ਦਾ ਪਾਣੀ ਮਾੜਾ ਹੋਣ ਕਰਕੇ ਇਹ ਫਸਲ ਨਹੀਂ ਹੋ ਸਕਦੀ। ਕੋਈ ਵਕਤ ਸੀ ਕਿ ਉਥੇ ਇੰਨਾ ਵਧੀਆ ਨਰਮਾ ਹੁੰਦਾ ਸੀ ਜਿਸ ਦਾ ਬੀਜ ਲੈਣ ਵਾਸਤੇ ਗੁਜਰਾਤ, ਹਰਿਆਣਾ ਔਰ ਰਾਜਸਥਾਨ ਦੇ ਕਿਸਾਨ ਪੰਜਾਬ ਵਿਖੇ ਆਉਂਦੇ ਸਨ ਪਰੰਤੂ ਅੱਜ ਸਾਡੇ ਕਿਸਾਨ ਦੀ ਹਾਲਤ ਇਹ ਹੈ ਕਿ ਉਸ ਨੂੰ ਗੁਜਰਾਤ ਵਿਖੇ ਇਸ ਦਾ ਸੀਡ ਲੈਣ ਲਈ ਜਾਣਾ ਪੈ ਰਿਹਾ ਹੈ ਔਰ ਉਹ ਵੀ 3000-3500 ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਮਿਲਦਾ ਹੈ। ਇਸ ਦੇ ਵਿੱਚ ਇਹ ਵੀ ਪਤਾ ਨਹੀਂ ਹੈ ਕਿ ਉਹ ਬੀਜ ਅਸਲੀ ਹੈ ਜਾਂ ਨਕਲੀ ਹੈ। ਉਹ ਵਿਚਾਰਾ ਕਿਸਾਨ ਰਿਸਕ ਲੈ ਕੇ ਇਹ ਸੀਡ ਲੈ ਕੇ ਆਉਂਦਾ ਹੈ। ਸਾਡੀ ਯੂਨੀਵਰਸਿਟੀ ਹਿੰਦੁਸਤਾਨ ਦੀਆਂ ਯੂਨੀਵਰਸਿਟੀਆਂ ਵਿਚੋਂ ਇਕ ਮੰਨੀ-ਪ੍ਰਮੰਨੀ ਯੂਨੀਵਰਸਿਟੀ ਹੈ। ਪਰ, ਵਿੱਤ ਮੰਤਰੀ ਜੀ ਨੇ ਇਸ ਬਜਟ ਦੇ ਵਿੱਚ ਯੂਨੀਵਰਸਿਟੀ ਵਾਸਤੇ ਰਿਸਰਚ ਕਰਨ ਲਈ ਕੋਈ ਪੈਸਾ ਨਹੀਂ ਰੱਖਿਆ। ਸਿਰਫ਼ ਯੂਨੀਵਰਸਿਟੀ ਡਾਈ-ਵਰਸੀਫਿਕੇਸ਼ਨ ਵਾਸਤੇ 16 ਲੱਖ ਰੁਪਏ ਤੇ 20 ਲੱਖ ਰੁਪਏ ਦੇ ਪ੍ਰਾਜੈਕਟਾਂ ਦੇ ਵਾਸਤੇ ਰੱਖੇ ਹਨ। ਮੈਂ ਸਮਝਦਾ ਹਾਂ ਕਿ ਇਹ ਹਾਸੋਹੀਣੀ ਗੱਲ ਹੈ ਔਰ ਪੰਜਾਬ ਦੇ ਕਿਸਾਨਾਂ ਦੇ ਨਾਲ ਖਿਲਵਾੜ ਹੈ। ਜਦੋਂ ਪਹਿਲਾਂ ਚੋਣਾਂ ਹੋਈਆਂ ਸਨ ਤਾਂ ਉਦੋਂ ਕਾਂਗਰਸ ਸਰਕਾਰ ਦੇ ਮੈਨੀਫੈਸਟੋ ਦੇ ਵਿੱਚ ਇਹ ਸ਼ਾਮਲ ਸੀ ਕਿ ਜਿਹੜੀਆਂ ਵੀ ਸਹੂਲਤਾਂ ਬਾਦਲ ਸਾਹਿਬ ਦੀ ਸਰਕਾਰ ਨੇ ਦਿੱਤੀਆਂ ਹੋਈਆਂ ਹਨ, ਚਾਹੇ ਮੁਫਤ ਬਿਜਲੀ ਜਾਂ ਪਾਣੀ ਦੀ ਗੱਲ ਸੀ. ਅਸੀਂ ਉਹ ਸਹੂਲਤਾਂ ਬਰਕਰਾਰ ਰੱਖਾਂਗੇ। ਹੁਣ ਇਸ ਸਰਕਾਰ ਦੇ ਦਾਈ ਸਾਲ ਬੀਤ ਗਏ ਹਨ ਔਰ ਇਸ ਦਾ ਇਹ ਫਰਜ਼ ਬਣਦਾ ਹੈ ਕਿ ਮੈਨੀਫੈਸਟੋ ਵਿਚ ਸ਼ਾਮਲ ਉਨ੍ਹਾਂ ਗੱਲਾਂ ਨੂੰ ਪੂਰਾ ਕੀਤਾ ਜਾਵੇ। ਕਿਸਾਨਾਂ ਦੀ ਆਰਥਿਕ ਦਸ਼ਾ ਦਿਨ-ਪ੍ਰਤੀ-ਦਿਨ ਨਿਘਰਦੀ ਜਾ ਰਹੀ ਹੈ। ਪੰਜਾਬ ਇੱਕ ਖੇਤੀਬਾੜੀ ਪ੍ਰਧਾਨ ਸੂਬਾ ਹੈ ਪਰ ਇਸ ਦੇ ਵਿੱਚ ਵੀ ਕਿਸਾਨ ਸੁਸਾਈਡ ਕਰੀ ਜਾ ਰਹੇ ਹਨ। ਰੋਜ਼ ਅਖਬਾਰਾਂ ਦੇ ਵਿਚ ਆ ਰਿਹਾ ਹੈ ਕਿ ਅੱਜ

[ਸਰਦਾਰ ਮਨਤਾਰ ਸਿੰਘ ਬਰਾੜ]

ਫਲਾਣੇ ਨੇ ਸੁਸਾਈਡ ਕਰ ਲਈ ਹੈ ਅਤੇ ਅੱਜ ਫਲਾਣੇ ਨੇ ਕਰ ਲਈ ਹੈ । ਇਸ ਤਰ੍ਹਾਂ ਰੋਜ਼ ਅਖਬਾਰਾਂ ਦੇ ਵਿੱਚ ਨਾਮ ਵੀ ਆਉਂਦੇ ਰਹਿੰਦੇ ਹਨ । ਇਥੇ ਹੀ ਬੱਸ ਨਹੀਂ ਹੈ, ਜੇਕਰ ਆਪਾਂ ਖੇਤੀਬਾੜੀ ਦੇ ਨਾਲ ਸਹਾਇਕ ਧੰਦਿਆਂ ਦੀ ਗੱਲ ਕਰਦੇ ਹਾਂ-ਚਾਹੇ ਉਹ ਮੱਛੀ ਪਾਲਣ ਦਾ ਹੈ, ਚਾਹੇ ਪਸ਼ੂ ਪਾਲਣ ਦਾ ਹੈ, ਚਾਹੇ ਡੇਅਰੀ ਫਾਰਮਿੰਗ ਦਾ ਹੈ, ਚਾਹੇ ਖਰਗੋਸ਼ ਪਾਲਣ ਦਾ ਹੈ ਅਤੇ ਚਾਹੇ ਭੇਡਾਂ ਪਾਲਣ ਦਾ ਧੰਦਾ ਹੈ, ਜਿੰਨੇ ਵੀ ਲੋਕਾਂ ਨੇ ਇਹ ਧੰਦੇ ਸ਼ੁਰੂ ਕੀਤੇ ਹੋਏ ਹਨ, ਉਹ ਸਭ ਕਰਜੇ ਲੈ ਕੇ ਸ਼ੁਰੂ ਕੀਤੇ ਹੋਏ ਹਨ । ਪਰੰਤੂ ਅੱਜ ਸ਼ਹਿਦ ਵਿਕ ਨਹੀਂ ਰਿਹਾ, ਉੱਨ ਵਿਕ ਨਹੀਂ ਰਹੀ । ਅੱਜ ਉਨ੍ਹਾਂ ਲੋਕਾਂ ਦੇ ਕਰਜ਼ਾ ਪੇਅ ਨਾ ਕਰਨ ਕਰਕੇ ਵਾਰੰਟ ਜਾਰੀ ਹੋਏ ਹੋਏ ਹਨ । ਇਸ ਲਈ, ਮੈਂ ਵਿੱਤ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਨ੍ਹਾਂ ਚੀਜ਼ਾਂ ਦੇ ਵੱਲ ਧਿਆਨ ਦੇਣ ।

ਇਸ ਤੋਂ ਬਾਅਦ ਪੰਚਾਇਤੀ ਰਾਜ ਦੀ ਗੱਲ ਹੈ । ਬਾਰ-ਬਾਰ ਕਿਹਾ ਜਾਂਦਾ ਹੈ ਕਿ ਪੰਚਾਇਤੀ ਰਾਜ, ਪੰਚਾਇਤੀ ਰਾਜ ਅਤੇ ਇਹ ਕਿ ਅਸੀਂ ਪੰਚਾਇਤਾਂ ਨੂੰ ਵੱਧ ਅਧਿਕਾਰ ਦੇ ਦਿੱਤੇ ਹਨ । ਇੱਕ ਸਰਪੰਚ ਨੂੰ ਇਹ ਅਧਿਕਾਰ ਦਿੱਤਾ ਗਿਆ ਹੈ ਕਿ ਸਿਰਫ ਦੋ ਹਜ਼ਾਰ ਰੁਪਏ ਉੱਤੇ ਉਹ ਇੱਕ ਮਾਸਟਰ ਭਰਤੀ ਕਰ ਸਕੇਗਾ । ਇਸ ਤੋਂ ਇਲਾਵਾਂ ਉਸ ਨੇ ਪੈਨਸ਼ਨਾਂ ਵੀ ਵੰਡਣੀਆਂ ਹਨ । ਪੰਚਾਇਤ ਇੱਕ ਇਲੈਕਟਿਡ ਬਾਡੀ ਹੈ, ਜਿਸ ਨੂੰ ਪਿੰਡ ਦੇ ਲੋਕਾਂ ਨੇ ਚੁਣਿਆ ਹੋਇਆ ਹੈ । ਅਗਰ ਕੋਈ ਬੀ.ਡੀ.ਓ., ਸਰਪੰਚ ਨੂੰ ਦਬਕਾ ਮਾਰ ਦੇਵੇ ਜਾਂ ਸਿਰਫ਼ ਪੰਚਾਇਤ ਸੈਕਟਰੀ ਹੀ ਦਬਕਾ ਮਾਰ ਦੇਵੇ ਤਾਂ ਸਰਪੰਚ ਕੀ ਕਰ ਸਕਦਾ ਹੈ । ਇਸ ਲਈ ਢਾਂਚੇਗਤ ਤਰੀਕੇ ਦੇ ਨਾਲ ਇਸ ਇਲੈਕਟਿਡ ਬਾਡੀ ਨੂੰ ਪਾਵਰਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ।

ਇਸ ਤੋਂ ਅੱਗੇ ਬਜਟ ਦੇ ਭਾਗ 'ੳ' ਵਿੱਚ ਪੰਨਾ ਨੰਬਰ 22 ਦੇ ਪੈਰ੍ਹਾ ਨੰਬਰ 40 ਵਿੱਚ ਵਿੱਤ ਮੰਤਰੀ ਜੀ ਨੇ 'ਆਸ਼ੀਰਵਾਦ ਸਕੀਮ' ਬਾਰੇ ਕਿਹਾ ਹੈ । ਇਹ ਵੀ ਇਨ੍ਹਾਂ ਨੂੰ ਢਾਈ ਸਾਲ ਬਾਅਦ ਜਾਗ ਆਈ ਹੈ । ਸਾਡੇ ਵੇਲੇ ਦੀ ਸਰਕਾਰ ਵੱਲੋਂ ਜੋ ਸ਼ਗਨ ਸਕੀਮ ਲਾਗੂ ਕੀਤੀ ਹੋਈ ਸੀ, ਉਸਦਾ ਨਾਮ ਬਦਲ ਕੇ ਇਨ੍ਹਾਂ ਨੇ ਇਸ ਨੂੰ "ਆਸ਼ੀਰਵਾਦ ਸਕੀਮ' ਦਾ ਨਾਂ ਦੇ ਦਿੱਤਾ ਹੈ ਤੇ ਇਸ ਤਹਿਤ 6100/- ਰੁਪਏ ਪ੍ਰਤੀ ਲੜਕੀ ਦਿੱਤੇ ਜਾਣਗੇ ।

ਇਸ ਬਜਟ ਵਿਚ ਜੋ ਇਨ੍ਹਾਂ ਨੇ ਪੇਸ਼ ਕੀਤਾ ਹੈ, 80,000 ਪਰਿਵਾਰਾਂ ਦੀਆਂ ਦੋ ਲੜਕੀਆਂ ਜਾਂ ਜੋ ਵਿਧਵਾਵਾਂ ਦੇ ਵਿਆਹ ਬਾਰੇ ਗੱਲ ਕੀਤੀ ਗਈ ਹੈ । ਪਰ ਇਸ ਵਾਸਤੇ ਪੈਸੇ ਕਿੰਨੇ ਰੱਖੇ ਹਨ, ਸਿਰਫ 10 ਕਰੋੜ ਰੁਪਏ ਜੋ ਕਿ ਬਹੁਤ ਹੀ ਮਾਮੂਲੀ ਰਕਮ ਹੈ । ਜੇ ਜੋੜੀਏ ਤਾਂ 1,60,000 ਲੜਕੀਆਂ ਨੂੰ ਇਹ ਪੈਸਾ ਜਾਣਾ ਹੈ । 10 ਕਰੋੜ ਰੁਪਏ ਦਾ ਹਿਸਾਬ ਲਾਈਏ ਤਾਂ ਪਰ ਹੈੱਡ 600 ਰੁਪਿਆ ਆਉਂਦਾ ਹੈ ਜਦ ਕਿ ਚਾਹੀਦਾ 96 ਕਰੋੜ ਰੁਪਿਆ ਹੈ । ਇੰਨਾ ਹੀ ਕਹਿ ਦਿੰਦੇ ਕਿ ਪੈਸਾ ਪਿਛੋਂ ਹਾਲੇ ਆਇਆ ਨਹੀਂ ਸੀ, ਇਸ ਕਰਕੇ ਹਾਲੇ ਕੱਟ ਲਗਾਈ ਹੈ । ਪਿੱਛੜੇ ਵਰਗ ਦੇ ਲੋਕਾਂ ਵਾਸਤੇ, ਆਰਥਿਕ ਪੱਖੋਂ ਕਮਜ਼ੋਰ ਵਰਗ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ 9 ਕਰੋੜ 64 ਲੱਖ 300 ਵਿਅਕਤੀਆਂ

ਨੂੰ 200/- ਰੁਪਏ ਪ੍ਰਤੀ ਵਿਅਕਤੀ ਲਾਭ ਲੈ ਰਹੇ ਹਨ। ਪੰਚਾਇਤਾਂ ਨੂੰ ਅਧਿਕਾਰ ਦੇ ਦਿੱਤੇ ਹਨ। ਇਕੱਲੀਆਂ ਪੈਨਸ਼ਨਾਂ ਹੀ ਨਹੀਂ ਲਾਉਣੀਆਂ ਹਨ ਬਲਕਿ ਜਿਹੜੀਆ ਚੋਣਾਂ ਹੋਣੀਆਂ ਹਨ, ਉਹ ਵੀ ਪੰਚਾਇਤਾਂ ਨੇ ਕਰਾਉਣੀਆਂ ਹਨ ਲੇਕਿਨ ਉਨ੍ਹਾਂ ਵਾਸਤੇ 196 ਕਰੋੜ ਰੁਪਿਆ, ਸੌਰੀ, 196 ਲੱਖ ਰੁਪਿਆ ਰੱਖਿਆ ਹੈ।

**ਮਾਨਯੋਗ ਡਿਪਟੀ ਸਪੀਕਰ :** ਅੰਕੜੇ ਜਿਹੜੇ ਪਹਿਲਾਂ ਤੁਸੀਂ ਕਹੇ ਹਨ, ਉਹ 9 ਲੱਖ 64 ਹਜ਼ਾਰ ਤਿੰਨ ਸੌ ਹਨ। ਜਿਹੜੇ ਲਾਭਪਾਤਰੀ ਹਨ। ਜਿੰਨਾ ਤੁਸੀਂ ਕਿਹਾ ਸੀ, ਇੰਨੀ ਤਾਂ ਆਬਾਦੀ ਹੀ ਨਹੀਂ ਹੈ।

**ਸਰਦਾਰ ਮਨਤਾਰ ਸਿੰਘ ਬਰਾੜ :** ਹਾਂ ਜੀ, 9 ਲੱਖ 64 ਹਜ਼ਾਰ ਤਿੰਨ ਸੌ ਕਹਿਣਾ ਸੀ। ਉਨ੍ਹਾਂ ਵਾਸਤੇ 96 ਕਰੋੜ ਰੁਪਿਆ ਰੱਖਿਆ ਜਾਣਾ ਚਾਹੀਦਾ ਸੀ ਪਰ, ਪਰ ਹੈੱਡ 200 ਰੁਪਿਆ ਦਿੱਤਾ ਜਾ ਰਿਹਾ ਹੈ। ਉਨ੍ਹਾਂ ਪੰਜਾਬ ਦੇ ਦਲਿਤ ਵਰਗ ਦੇ ਲੋਕਾਂ, ਆਰਥਿਕ ਤੌਰ ਤੇ ਪਛੜੇ ਹੋਏ ਲੋਕਾਂ ਵਾਸਤੇ ਜ਼ਿਆਦਾ ਪੈਸਾ ਰੱਖਣਾ ਚਾਹੀਦਾ ਸੀ।

ਪੈਰਾ ਨੰ: 139 ਵਿਚ 70.09 ਕਰੋੜ ਰੁਪਏ ਰੱਖੇ ਗਏ ਹਨ ਇਹ ਸਿਹਤ ਕੇਂਦਰਾਂ, ਡਿਸਪੈਂਸਰੀਆਂ, ਮੁਢਲੇ ਸਿਹਤ ਕੇਂਦਰਾਂ, ਆਯੁਰਵੈਦਿਕ ਅਤੇ ਹੋਮਿਓਪੈਥਿਕ ਡਿਸਪੈਂਸਰੀਆਂ, ਮੈਡੀਕਲ ਅਤੇ ਡੈਂਟਲ ਕਾਲਜਾਂ ਲਈ ਪ੍ਰਬੰਧ ਕੀਤਾ ਹੈ, ਜੋ ਕਿ ਪੰਜਾਬ ਵਾਸੀਆਂ ਲਈ ਇਕ ਕੋਝਾ ਮਜ਼ਾਕ ਹੈ। ਪੰਜਾਬ ਦੀ ਆਬਾਦੀ 2001 ਦੇ ਸੈਨਸਸ ਮੁਤਾਬਿਕ 2 ਕਰੋੜ 43 ਲੱਖ ਹੈ। ਜੇ ਆਪਾਂ ਇਸ ਪੈਸੇ ਦੀ ਇਕ ਸਾਲ ਵਾਸਤੇ ਸਾਰੀ ਆਬਾਦੀ ਵਿਚ ਵੰਡ ਕਰੀਏ ਤਾਂ ਇਹ 28 ਰੁਪਏ 85 ਪੈਸੇ ਪ੍ਰਤੀ ਵਿਅਕਤੀ ਇਕ ਸਾਲ ਦੇ ਬਣਦੇ ਹਨ। ਜੇ ਮਹੀਨੇ ਤੇ ਵੰਡ ਕਰੀਏ ਤਾਂ 2 ਰੁਪਏ 50 ਪੈਸੇ ਪ੍ਰਤੀ ਵਿਅਕਤੀ ਬਣਦਾ ਹੈ। ਇਹ ਪੈਸਾ ਇਨ੍ਹਾਂ ਨੇ ਸਿਹਤ ਸੇਵਾਵਾਂ ਵਾਸਤੇ ਰੱਖਿਆ ਹੈ। ਜਿਹੜੇ ਅਦਾਰੇ ਮੈਂ ਉਪਰ ਕਹੇ ਹਨ-ਸਿਹਤ ਕੇਂਦਰ, ਮੁਢਲੇ ਸਿਹਤ ਕੇਂਦਰ ਅਤੇ ਡਿਸਪੈਂਸਰੀਆਂ, ਇਨ੍ਹਾਂ ਦੀ ਜਿਹੜੀ ਮੈਨਟੇਨੈਂਸ ਹੈ, ਜੇ ਉਸ ਨੂੰ ਵੀ ਇਸ ਵਿਚ ਰੱਖੀਏ ਤਾਂ ਸ਼ਾਇਦ ਉਹ ਇਕ ਰੁਪਿਆ ਪ੍ਰਤੀ ਵਿਆਕਤੀ ਪ੍ਰਤੀ ਮਹੀਨਾ ਹੀ ਆਵੇਗਾ। ਇਹ ਇਕ ਬਹੁਤ ਵੱਡਾ ਮਜ਼ਾਕ ਲੋਕਾਂ ਨਾਲ ਹੈ। ਇਸ ਨਾਲ ਕੀ ਹੋ ਸਕਦਾ ਹੈ ? ਇਥੇ ਹੀ ਬਸ ਨਹੀਂ, ਡਿਸਪੈਂਸਰੀਆਂ ਜਾਂ ਛੋਟੇ ਹਸਪਤਾਲ, ਸਿਹਤ ਕੇਂਦਰ ਹਨ, ਪ੍ਰਾਇਮਰੀ ਸਿਹਤ ਕੇਂਦਰ ਹਨ, ਉਥੇ ਇਕ ਡਾਕਟਰ, ਦੋ ਫਾਰਮਾਸਿਸਟ, ਦੋ ਸੇਵਾਦਾਰ ਅਤੇ ਇਸ ਤੋਂ ਇਲਾਵਾ ਐਮ.ਪੀ.ਐਚ.ਡਬਲਿਊ. ਜਿਹੜੇ ਮੇਲ ਫੀਮੇਲ ਹਨ, ਉਨ੍ਹਾਂ ਤੇ 50 ਤੋਂ 60 ਹਜ਼ਾਰ ਰੁਪਿਆ ਖਰਚ ਹੁੰਦਾ ਹੈ। ਜੇ ਅੰਕੜੇ ਦੇਖੀਏ ਤਾਂ ਇਨ੍ਹਾਂ ਵਿਚ ਐਵਰੇਜ ਇਹ ਹੈ ਕਿ ਸ਼ਹਿਰੀ ਮੁਢਲੇ ਸਿਹਤ ਕੇਂਦਰ ਜਿਹੜੇ ਹਨ, ਉਥੇ 6 ਮਰੀਜ਼ ਅਤੇ ਜਿਹੜੇ ਪਿੰਡਾਂ ਦੇ ਮੁਢਲੇ ਸਿਹਤ ਕੇਂਦਰ ਹਨ, ਉਥੇ 7 ਮਰੀਜ਼ ਜਾਂਦੇ ਹਨ। ਜੇ ਖਰਚ ਮੁਤਾਬਿਕ ਹਿਸਾਬ ਲਾਈਏ ਤਾਂ ਪਰ ਮਰੀਜ਼ ਇਕ ਮਹੀਨੇ ਦਾ 500/- ਰੁਪਿਆ ਖਰਚ ਸਰਕਾਰ ਤੇ ਪੈਂਦਾ ਹੈ। ਇਹ ਕਿਉਂ ਹੁੰਦਾ ਹੈ ? ਜਾਂ ਤਾਂ ਡਾਕਟਰਜ਼ ਡਿਊਟੀ ਤੇ ਨਹੀਂ ਜਾਂਦੇ, ਫਾਰਮਾਸਿਸਟ ਨੂੰ ਕਹਿ ਦਿੰਦੇ ਹਨ ਕਿ ਉਹ ਮਰੀਜ਼ਾਂ ਨੂੰ ਅਟੈਂਡ ਕਰ ਲੈਣ ਜਾਂ ਐਮ.ਪੀ.ਐਚ.ਡਬਲਿਯੂ. ਨੇ ਦਿਨ ਵੰਡੇ ਹੁੰਦੇ ਹਨ ਕਿ ਇਕ ਦਿਨ ਉਸਦੀ ਵਾਰੀ ਅਤੇ ਦੂਜੇ ਦਿਨ ਦੂਜੇ ਦੀ ਵਾਰੀ। ਬਾਕੀ ਉਹ ਆਪਣਾ ਕੰਮ ਪ੍ਰਾਈਵੇਟ ਚਲਾਉਂਦੇ ਹਨ। ਇਹ ਤਾਂ ਆਪਾਂ ਸਾਰੇ ਹੀ ਦੇਖਦੇ ਹਾਂ ਕਿਉਂਕਿ

[ਸਰਦਾਰ ਮਨਤਾਰ ਸਿੰਘ ਬਰਾੜ]

ਖੇਤੀਬਾੜੀ ਤੋਂ ਬਾਅਦ ਸਿਹਤ ਉਤੇ ਤਵੱਜੋਂ ਦਿੱਤੀ ਗਈ ਹੈ, ਮੈਂ ਇਸ ਲਈ ਇਸ ਪਾਸੇ ਖਾਸ ਧਿਆਨ ਰੱਖਣ ਲਈ ਬੇਨਤੀ ਕਰਾਂਗਾ । ਇਸ ਤੋਂ ਇਲਾਵਾ ਇਨ੍ਹਾਂ ਨੇ ਬਜਟ ਵਿਚ ਮੈਡੀਕਲ ਸਿੱਖਿਆ ਬਾਰੇ ਵੀ ਕਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣੀ ਭੁੱਲ ਗਿਆ ਹਾਂ ਕਿ ਐਨੂਅਲ ਪਲਾਨ ਜੋ ਸਾਲ 2004-2005 ਦੇ ਵਿਚ ਇਨ੍ਹਾਂ ਨੇ ਰੱਖੀ ਹੈ, ਇਸ ਦੇ ਵਿਚ ਵੀ ਇਨ੍ਹਾਂ ਨੇ ਦਰਸਾਇਆ ਹੈ ਕਿ :

The total number of institutions without proper building and estimated cost per institute is indicated in the following table :—

There are 2852 Sub-centres, out of which 1508 are without proper building and the cost per institution is Rs. 5.50 lakhs. There are 1465 Subsidiary Health Centres, of which 985 are without proper building and the cost per institution is Rs. 15.00 lakhs. There are 484 Primary Health Centres, of which 249 are without proper building and the cost per institution is Rs. 40.00 lakhs and lastly there are 117 Community Health Centres, of which 14 are without proper building and cost per institution is Rs. 100.00 lakhs. ਜਦੋਂ ਕਿ ਸਬ-ਸੈਂਟਰ ਲਈ 82.95 ਕਰੋੜ ਰੁਪਏ ਚਾਹੀਦੇ ਹਨ, ਸਬਸਿਡਰੀ ਸੈਂਟਰ ਲਈ 149.75 ਕਰੋੜ ਰੁਪਏ, ਪ੍ਰਾਇਮਰੀ ਹੈਲਥ ਸੈਂਟਰ ਲਈ 99.60 ਕਰੋੜ ਰੁਪਏ ਔਰ ਕਮਿਊਨਿਟੀ ਹੈਲਥ ਸੈਂਟਰ ਲਈ 14 ਕਰੋੜ ਰੁਪਏ ਚਾਹੀਦੇ ਹਨ । ਉਨ੍ਹਾਂ ਨੂੰ ਬਣਾਉਣ ਅਤੇ ਮੈਨਟੀਨੈਂਸ ਕਰਨ ਲਈ 70.09 ਕਰੋੜ ਰੁਪਏ ਜੋ ਰੱਖੇ ਗਏ ਹਨ, ਇਹ ਬਹੁਤ ਹੀ ਥੋੜ੍ਹੇ ਹਨ । ਜਦੋਂ ਕਿ ਇਸ ਕੰਮ ਵਾਸਤੇ 346.29 ਕਰੋੜ ਰੁਪਏ ਰੱਖੇ ਜਾਣੇ ਚਾਹੀਦੇ ਹਨ । ਬਾਅਦ ਦੇ ਵਿਚ ਇਹ ਵੀ ਨਹੀਂ ਪਤਾ ਕਿ ਇਹ ਕਹਿ ਦੇਣ ਕਿ ਰਾਜ ਵਿਚ ਪੈਸੇ ਦਾ ਇੰਤਜ਼ਾਮ ਨਹੀਂ ਹੋ ਸਕਿਆ ਕਿਉਂਕਿ ਪਿਛਲੇ ਸਮਿਆਂ ਦੇ ਵਿਚ ਇਸ ਤਰ੍ਹਾਂ ਹੁੰਦਾ ਰਿਹਾ ਹੈ । ਫਿਰ ਇਹ ਕੱਟ ਲਗਾ ਦਿੰਦੇ ਹਨ । ਮੈਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਇਸ ਵੱਲ ਧਿਆਨ ਦਿੱਤਾ ਜਾਣਾ ਚਾਹੀਦਾ ਹੈ । ਮੈਡੀਕਲ ਸਿੱਖਿਆ ਲਈ 16 ਕਰੋੜ ਰੁਪਏ ਦੀ ਰਾਸ਼ੀ ਰੱਖੀ ਹੈ ਪਰ ਇਹ ਕਿਸ ਕੰਮ ਦੇ ਵਿਚ ਖਰਚ ਕਰਨੀ ਹੈ, ਇਸ ਦੇ ਵਿਚ ਕੋਈ ਫੋਕਸ/ਏਰੀਆ ਡਿਫਾਈਨ ਨਹੀਂ ਕੀਤਾ । ਇਸ ਲਈ ਕੋਈ ਫੋਕਸ/ਏਰੀਆ ਡਿਫਾਈਨ ਕਰਨਾ ਚਾਹੀਦਾ ਹੈ ।

ਇਸ ਤੋਂ ਇਲਾਵਾ ਮੈਂ ਇੱਕ ਘਟਨਾ ਆਪ ਜੀ ਦੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ । ਇਨ੍ਹਾਂ ਨੇ ਸਾਡੇ ਟਰਾਂਸਪੋਰਟ ਮਹਿਕਮੇ ਬਾਰੇ ਜ਼ਿਕਰ ਕੀਤਾ ਹੈ ਕਿ ਟਰਾਂਸਪੋਰਟ ਮਹਿਕਮੇ ਵਲੋਂ ਚਾਰ ਵੱਡੇ ਸ਼ਹਿਰਾਂ ਦੇ ਵਿਚ ਬੀ.ਓ.ਟੀ. ਦੇ ਆਧਾਰ ਤੇ ਬੱਸ ਸਟੈਂਡ ਬਣਾਏ ਜਾ ਰਹੇ ਹਨ ਜੋ ਸਰਕਾਰ ਵੱਲੋਂ ਨਹੀਂ ਬਣਾਏ ਜਾ ਰਹੇ ਹਨ, ਬਲਕਿ ਪ੍ਰਾਈਵੇਟ ਯੋਗਦਾਨ ਰਾਹੀਂ ਬਣਾਏ ਜਾ ਰਹੇ ਹਨ । ਮੈਂ, ਪਟਿਆਲਾ ਬੱਸ ਸਟੈਂਡ ਦੇ ਬਾਰੇ ਇੱਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਮੇਰੀ ਗੱਡੀ ਖਰਾਬ ਹੋ ਗਈ ਔਰ ਮੈਂ ਚੰਡੀਗੜ੍ਹ ਜ਼ਰੂਰੀ ਆਉਣਾ ਸੀ । ਮੈਂ ਸੋਚਿਆ ਕਿ ਬੱਸ ਤੇ ਚਲਿਆ ਜਾਂਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਮੈਂ

ਉਥੇ ਪਿਸ਼ਾਬ ਕਰਨ ਲਈ ਚਲਾ ਗਿਆ ਤਾਂ ਉਥੇ ਟੋਆਲਿਟ ਕੋਲ ਇੱਕ ਹੋਰ ਬੰਦਾ ਖੜ੍ਹਾ ਸੀ, ਜਿਸ ਤੋਂ ਠੇਕੇਦਾਰ ਦਾ ਬੰਦਾ ਜੋ ਕਿ ਟੋਆਲਿਟ ਦੇ ਬਾਹਰ ਬੈਠਾ ਹੁੰਦਾ ਹੈ, ਦੋ ਰੁਪਏ ਟੋਆਲਿਟ ਜਾਣ ਵਾਸਤੇ ਮੰਗ ਰਿਹਾ ਸੀ । ਪਰ ਟੋਆਲਿਟ ਜਾਣ ਵਾਲਾ ਬੰਦਾ ਕੋਈ ਮੰਗਤਾ ਜਿਹਾ ਲੱਗਦਾ ਸੀ, ਉਸ ਕੋਲ ਦੋ ਰੁਪਏ ਨਹੀਂ ਸਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਕਈ ਇਹੋ ਜਿਹੇ ਲੋਕ ਵੀ ਹਨ, ਜਿਨ੍ਹਾਂ ਕੋਲ ਦੋ ਵਕਤ ਦੀ ਰੋਟੀ ਖਾਣ ਵਾਸਤੇ ਵੀ ਪੈਸੇ ਨਹੀਂ ਹਨ, ਪਰ ਉਨ੍ਹਾਂ ਨੂੰ ਟੋਆਲਿਟ ਜਾਣ ਵਾਸਤੇ ਦੋ ਰੁਪਏ ਦੇਣੇ ਪੈਂਦੇ ਹਨ । ਇਹ ਸਿਸਟਮ ਬੰਦ ਕਰਨਾ ਵੀ ਜ਼ਰੂਰੀ ਹੈ । ਕਿਸੇ ਨੂੰ ਕਦੇ ਐਮਰਜੈਂਸੀ ਹੋ ਜਾਵੇ ਪਰ ਉਸ ਦੇ ਵਾਸਤੇ ਦੋ ਰੁਪਏ ਦੇਣੇ ਪੈਣ । ਇਸ ਗੱਲ ਤੇ ਵੀ ਵਿਚਾਰ ਕਰਨੀ ਚਾਹੀਦੀ ਹੈ । ਇਹ ਹਾਸੋਹੀਣੀ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਅਖੀਰ ਦੇ ਵਿਚ ਕਹਾਂਗਾ ਕਿ ਇਹ ਬਜਟ ਪਾਪੂਲਰ ਸਕੀਮਾਂ ਦੇ ਨਾਲ ਭਰਿਆ ਹੋਇਆ ਹੈ ਪਰ ਸਮਾਜ ਦੇ ਵਿਚ ਜੋ ਛੋਟੀਆਂ ਮੋਟੀਆਂ ਇਸ ਤਰ੍ਹਾਂ ਦੀਆਂ ਗੱਲਾਂ ਹੁੰਦੀਆਂ ਹਨ, ਉਨ੍ਹਾਂ ਦੇ ਸੁਧਾਰ ਲਈ ਵੀ ਕਦਮ ਉਠਾਣੇ ਚਾਹੀਦੇ ਹਨ . ....

ਮਾਨਯੋਗ **ਡਿਪਟੀ ਸਪੀਕਰ** : ਸਰਦਾਰ ਮਨਤਾਰ ਸਿੰਘ ਬਰਾੜ ਜੀ, ਕੀ ਤੁਸੀਂ ਦੋ ਰੁਪਏ ਦੇ ਕੇ ਉਸ ਬੰਦੇ ਦੀ ਮੱਦਦ ਕੀਤੀ ਜਾਂ ਨਹੀਂ ? (ਹਾਸਾ)...

**ਸਰਦਾਰ ਮਨਤਾਰ ਸਿੰਘ ਬਰਾੜ** : ਮੈਂ ਦੱਸਣਾ ਭੁੱਲ ਗਿਆ ਸੀ । ਮੈਂ ਦੋ ਰੁਪਏ ਮਦਦ ਲਈ ਦਿੱਤੇ ਸਨ । ਇਹ ਮੇਰਾ ਫਰਜ਼ ਵੀ ਬਣਦਾ ਸੀ (ਹਾਸਾ) । ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਆਪਾਂ ਹੁਣ ਵੀ ਜਾ ਕੇ ਚੈੱਕ ਕਰ ਲੈਂਦੇ ਹਾਂ, ਹੁਣ ਵੀ ਉਥੇ ਉਹੀ ਹਾਲਾਤ ਹਨ । ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਗੱਲਾਂ ਤੇ ਪੁਨਰ ਵਿਚਾਰ ਕੀਤਾ ਜਾਵੇ ਔਰ ਇਹ ਰਕਮਾਂ ਜੋ ਹਨ, ਇਹ ਵਧਾ ਕੇ ਪੰਜਾਬ ਦਾ ਜੋ ਭਾਈਚਾਰਾ ਹੈ, ਪੰਜਾਬ ਦੀ ਖੇਤੀਬਾੜੀ ਹੈ, ਉਦਯੋਗ ਹਨ ਜਾਂ ਹੋਰ ਕੋਈ ਸੰਸਥਾਵਾਂ ਹਨ, ਉਨ੍ਹਾਂ ਲਈ ਚੰਗੇ ਪ੍ਰਬੰਧ ਕਰਕੇ ਪੰਜਾਬ ਨੂੰ ਅੱਗੇ ਲਿਜਾਇਆ ਜਾਵੇ । ਡਿਪਟੀ ਸਪੀਕਰ ਸਾਹਿਬ, ਮੈਂ ਦੁਬਾਰਾ ਫਿਰ ਤੁਹਾਡਾ ਰਿਣੀ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਦੇ ਵਿਚ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ । ਬਹੁਤ-ਬਹੁਤ ਧੰਨਵਾਦ । (ਥੰਪਿੰਗ)

**ਸ੍ਰੀ ਅਸ਼ੋਕ ਸ਼ਰਮਾ (ਪਠਾਨਕੋਟ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਜਟ ਉਤੇ ਹਿੰਦੀ ਵਿਚ ਆਪਣੇ ਵਿਚਾਰ ਪੇਸ਼ ਕਰਾਂਗਾ ।

यह जो बजट 2004-05 यहां पर पेश किया गया है, उस पर बोलने के लिये मैं आप का धन्यवाद करता हूँ कि आप ने मुझे बोलने का समय दिया है ।

(इस समय हाऊस में पंजाबी में बोलने के लिये कहा गया और यह भी कहा गया कि क्या आप पर बी.जे.पी. का असर हो गया है ।)

[श्री अशोक शर्मा]

मैं तीन भाषाओं में से किसी में भी बोल सकता हूं। किसी बजट में कंपरीहैंसिव गरोथ और अचीवमैंटस को देख कर अनुमान लगाया जा सकता हैं कि आने वाला समय कितना अच्छा होगा, पुरी तरह से वह बजट कंपलीट है। इस बजट में जो प्रोवीजनज़ किये गये हैं, उन को देख कर मुझे बहुत खुशी हुई है। हमारे वित्त मन्त्री जी ने बजट में फिसकल पुजीशन को पेश किया और रिसोरसिज़ की कमी का ज़िकर किया। यह हमें पिछली सरकार से मिला है जो हमारे समाज के लिये एक डैबिट है, एक भार है। इतनी कमजोर वित्तीय हालत होने के बावजूद सरकार की ओर से फिसकल डैबिट को कम करके और रिसोरसिज़ पैदा करके बजट पेश करना बड़ा मुश्किल काम था। इन मुश्किलें से उबर कर जन कल्याण की स्कीमें को लागू करने के लिए इस बजट को यहां पेश किया गया है। जिस तरीके से पब्लिक डैबिट को कंट्रोल किया गया है, पब्लिक बर्डन को कम किया गया है।

उसके लिये हमारे वित्त मन्त्री जी बधाई के पात्र हैं उन के इस योगदान के लिये मुझे बहुत खुशी हुई है। पिछले 3-4 सालों में पंजाब के अन्दर खराब प्रबन्ध के कारण पावर सप्लाई की बुरी हालत थी और अब हमारी सरकार ने पी. एस. ई. बी. का पावर सप्लाई का इतना अच्छा प्रबन्ध किया है कि अब लोग पंजाब में रैगुलर पावर स्पलाई की बात करते हैं। अब पावर सप्लाई की कोई तंगी नहीं है इसके साथ बजट में हमारी सरकार ने लहरा मुहब्बत, फेस-II, को चालू करने की बात कही है और शाहपुर कंड़ी से पावर जैनरेशन की बात भी कही है तांकि राज्य में पावर सप्लाई की कमी को दूर किया जा सके। लोगों को राहत देने की बात कही गई है। इस को बजट में प्रोविजन की गई है। इकानोमिस्ट की नज़र से यह एक पापुलर मईज़र वाला बजट है जिस का असर इस साल में और आने वालों सालों में देखने को मिलेगा। इस बजट में कमज़ोर श्रेणी के लोगों के लिऐ भी विवस्था की गई है। इस में इतनी रकम रखी गई है। जिस से कि इन लोगों को पूरा लाभ मिल सके। सरकार ने इन कैटागरीज़ के लोगों के लिये अच्छी प्रोवीज़न की है और वित्तीय मुश्किलों के बावजूद यह मईज़रज लिये गये हैं ताकि यह सिलसिला गरीबों की मदद करने वाला चलता रहे। जिस तरीके से सरकार न नान प्लान ऐक्सपैंडीचर को रोका है और पापुलर मईज़रज़ को लेकर बजट में डैबिट की कमी करने की कोशिश की है आने वाले समय में इस का असर नज़र आयेगा। नान प्लान ऐक्सपैंडीचर को घटा कर इस सरकार ने अच्छी अचीवमैंटस की हैं और डैबिट को कंट्रोल करने के मईज़रज़ लिये हैं तांकि राज्य पावर, ऐजुकेशन और हैल्थ के ऐरिये में प्रोगरैस कर सके।

स्टेट को इंडसटरीलाईज़ करने के लिऐ और अर्बनाईज करने के लिये इस बजट में प्रोवीज़न की गई है । इंडस्ट्री को बढ़ाने के लिये सरकार की तरफ से कोशिश की जा रही है । इस से पंजाब के अंदर इंडसटरी की जो गिरती हुई हालत है, उस में सुधार होगा । जिस ढंग से शडिऊलड कास्ट, शडिऊलड ट्राईबज़ के लिए इस बजट में पैसे की व्यवस्था की गई है और इस के साथ साथ जन श्री बीमा योजना जैसी बातें की गई हैं, उन सभी के लिए यह बजट बहुत सराहनीय है । पंजाब की ग्रिम फिसकल पुज़ीशन को ध्यान में रखते हुए इस बजट को विकासमुखी बजट बनाने की कोशिश की गई है । पंजाब की वित्तीय हालत को देखते हुये वर्लड बैंक और ऐसी दूसरी संस्थायें जो पहले पंजाब से मुंह मोड़ रही थीं, वो आज फिर पंजाब के विकास की धारा में शामिल होने और इस में आपना हिस्सा पाने को तैयार हैं । वित्त मंत्री जी की सूझ बूझ के द्वारा वो सारी की सारी वित्तीय संस्थायें, दुबारा पंजाब के अंदर आएंगी और पंजाब के विकास में आपना योगदान पाएँगी । यही नहीं, मैं एक ऐसे क्षेत्र से संबंध रखता हूँ, पठानकोट से, जो कि पंजाब के अंदर एक बड़ा शहर है । इस के साथ एक ऐसा क्षेत्र भी पड़ता है जो सैमी हिल्ज़ है । पहले मै अर्बन क्षेत्र की बात करुँगा । बहुत देर से इस अर्बन क्षेत्र में वाटर स्पलाई और सीवरेज का काम अधूरा चला आ रहा था । इस काम को पूरा करने के लिए इस बजट में 22 शहरों में 1640 करोड़ रुपये की व्यवस्था की गई है । इस तरह करके शहरी क्षेत्रों के साथ एक बहुत बड़ा न्याय किया गया है । यह इस बजट की एक बहुत बड़ी उपलब्धि है । इस के इलावा क़ंडी क्षेत्र के लिए 212 करोड़ रुपये की व्यवस्था वर्लड बैंक की सहायता से Integrated watershed development Project के तहत की गई है । इस के लिए भी वित्त मंत्री जी बधाई के पात्र हैं । ये सारी चीज़ें तो मनुष्य के लिए हैं । वित्त मंत्री जी ने तो पशुओं के साथ भी न्याय किया है । उन के लिए 11 करोड़ रुपये से ऊपर धन की व्यवस्था की गई है और गुरु अंगद देव यूनीवर्सिटी की स्थापना की गई है । इस से ज्यादा सराहनीय बात और क्या हो सकती है । इस सब के लिए मैं पंजाब सरकार के सभी मंत्रीयों, उन के साथिओं और वित्त मंत्री के साथ जुड़े हुए आर्थिक सलाहकारों का धन्यवाद करता हूँ जिन्होंने अपना टारगैट अचीव करने के लिए इतना बढ़िया बजट पेश किया है ।

यही नहीं, इस बढ़िया बजट की आलोचना क्या हो सकती है । एक तरफ कहा जाता है कि डैफीसिट है, यह खेद की बात हो सकती है । रैवेन्यू रिसीट कम हो रहा है, यह भी खेद की बात हो सकती है । रुपये की कम

[श्री अशोक शर्मा]

व्यवस्था की जा रही है, यह भी खेद की बात हो सकती है लेकिन मैं कहना चाहता हूँ कि अगर किसी एक बात पर खड़े हो कर बात करें, फिर तो ठीक है । हमें यह चाहिए कि हम अच्छे ढंग से सोचें । पाज़ेटिव थिंकिग से और ऐनालिटीकल तरीके से देखें कि यह बजट आने वाले सालों में एक ऐगज़ैमप्लटी बजट हो सकता है या नहीं ।

यह बजट पूरा सांईटेफिक है, जस्टीफाईड है, कंपरीहैंसिव है और ग्रोथ पर अधारत हैं । यह बजट पंजाब के लोगों का कल्याण करने जा रहा है । यह मैं दावे के साथ कह सकता हूँ । यह ही नहीं, इस बजट के अधीन अगर मैं समझता हूँ कि शब्दों का हेर फेर है तो मैं माफी मांगता हूँ । डिप्टी स्पीकर साहिब, मेरा यह मानना है कि पिछली सरकार ने हमारे पंजाब की आर्थिकता की प्रगति को बहुत नीचे पहुँचा दिया है । इस सरकार ने अब तक तीन बजट देकर एक ऐसे मुकाम पर ला दिया है जिस मुकाम पर आने वाले समय में पंजाब की इकानमी की प्रगति की गती बढ़ेगी और यह बजट पंजाब को खुशहाली ओर तरक्की की तरफ ले जायेगा । अंत में आप का

बहुत-बहुत धन्यावाद ।

**Mr. Deputy Speaker :** Now I have no more request from any Member to participate in the discussion on the Budget. 2 Members from each side have spoken on the Budget. I personally feel that the participation on the discussion on the Budget is hopelessly in-adequate. I would appeal to both the sides to come fully prepared to participate in the discussion on the Budget. Now I am left with no choice but to adjourn the House. This is not a happy situation that discussion on the Budget is going on and no Member is willing to participate. We must concentrate on the discussion and debates.

Now the House stands adjourned till 10.00 A.M on Thursday, the 24th June, 2004.

*1.17 P.M.

(The Sabha then* adjourned till 10.00 A.M. on Thursday, the 24th June, 2004.)

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—5211—2-2005/305 ਕਾਪੀਆਂ

# PUNJAB VIDHAN SABHA
## DEBATES

*Thursday, the 24th June, 2004*
*(Morning Sitting)*

**Vol. VII - No. 9**

OFFICIAL REPORT

CONTENTS



**Punjab Vidhan Sabha Secretariat. Chandigarh.**

**Price : Rs. ..........**

# PUNJAB VIDHAN SABHA

*Thursday, the 24th June, 2004*
*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10.00 A.M. Mr. Speaker (Doctor Kewal Krishan) in the Chair.*

---

## POSTPONED STARRED QUESTIONS AND ANSWERS

### ਐਮ.ਐਲ.ਏ. ਸਥਾਨਕ ਖੇਤਰ ਵਿਕਾਸ ਫੰਡ

***859. ਸਰਦਾਰ ਰਣਦੀਪ ਸਿੰਘ ਨਾਭਾ** : ਕੀ ਵਿੱਤ ਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਨੇ ਐਮ.ਐਲ.ਏ. ਸਥਾਨਕ ਖੇਤਰ ਵਿਕਾਸ ਫੰਡ ਆਰੰਭ ਕਰਨ ਵਾਸਤੇ ਕੋਈ ਫੰਡ ਐਲੋਕੇਟ ਕਰਨ ਦੀ ਕੋਈ ਸਕੀਮ ਤਿਆਰ ਕੀਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਲਾਲ ਸਿੰਘ** : ਰਾਜ ਸਰਕਾਰ ਵਲੋਂ ਐਮ.ਐਲ.ਏ. ਲੋਕਲ ਏਰੀਆ ਡਿਵੈਲਪਮੈਂਟ ਫੰਡ ਬਾਰੇ ਮੁੱਢਲੇ ਪੱਧਰ ਤੇ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਅਜੇ ਇਸ ਦੀ ਕੋਈ ਰੂਪ ਰੇਖਾ ਤਿਆਰ ਨਹੀਂ ਕੀਤੀ ਗਈ। ਸਰਕਾਰ ਦੀ ਮਾਲੀ ਹਾਲਤ ਸੁਧਰਨ ਤੇ ਇਸ ਸਕੀਮ ਨੂੰ ਲਾਗੂ ਕਰਨ ਲਈ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਰਣਦੀਪ ਸਿੰਘ** : ਸਪੀਕਰ ਸਾਹਿਬ, ਜਿਵੇਂ ਕਿ ਵਜ਼ੀਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਸਰਕਾਰ ਦੀ ਵਿੱਤੀ ਪੁਜ਼ੀਸ਼ਨ ਇੰਪਰੂਵ ਕਰਨ ਲਈ ਕਾਫੀ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਕੈਪਟਨ ਅਮਰਿੰਦਰ ਸਿੰਘ ਜੀ ਨੇ ਮੈਂਬਰ ਸਾਹਿਬਾਨ ਨੂੰ ਵਿਸ਼ਵਾਸ਼ ਦਿਵਾਇਆ ਸੀ ਕਿ ਲੋਕਲ ਏਰੀਆ ਐਮ.ਐਲ.ਏ. ਫੰਡ 6 ਮਹੀਨਿਆਂ ਵਿਚ ਦੇ ਦੇਵਾਂਗੇ। ਮੇਰਾ ਸਵਾਲ ਹੈ ਕਿ ਕੀ ਜਿਹੜਾ ਆਸ਼ਵਾਸਨ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਐਮ.ਐਲ.ਏਜ਼ ਨੂੰ ਦਿੱਤਾ ਗਿਆ ਸੀ, ਉਹ ਪੂਰਾ ਕਿਉਂ ਨਹੀਂ ਕੀਤਾ ਗਿਆ। ਦੂਸਰਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਆਮ ਤੌਰ ਤੇ ਵਜ਼ੀਰ ਸਾਹਿਬਾਨ ਦੌਰੇ ਕਰਦੇ ਹਨ ਅਤੇ ਇਹ ਖਰਚਾ ਸਰਕਾਰ ਉਤੇ ਪੈਂਦਾ ਹੈ। ਵਜ਼ੀਰ ਸਾਹਿਬਾਨ ਬਾਹਰ ਜਾਣ ਦੀ ਬਜਾਏ ਸਿਵਲ ਸਕੱਤਰੇਤ ਵਿਚ ਬੈਠ ਕੇ ਆਪਣੇ ਕੰਮ ਕਰ ਸਕਦੇ ਹਨ। ਲੋਕਲ ਏਰੀਆ ਐਮ.ਐਲ.ਏ. ਫੰਡ ਦਿੱਤਾ ਜਾਵੇਗਾ, ਉਸ ਵਾਸਤੇ ਕੁਝ ਅਸੂਲ ਨਿਰਧਾਰਤ ਕੀਤੇ ਜਾਣਗੇ, ਉਸ ਵਾਸਤੇ ਕੋਈ ਤਰਕੀਬ ਬਣਾਈ ਜਾਵੇਗੀ। ਇਸ ਸਾਰੀ ਵਿਚਾਰਧਾਰਾ ਨੂੰ ਹੁਣ ਤੱਕ ਕਿਉਂ ਨਹੀਂ ਬਣਾਇਆ ਗਿਆ? ਮੰਤਰੀ ਜੀ ਜਵਾਬ ਦੇਣ।

**ਮੰਤਰੀ** : ਸਪੀਕਰ ਸਾਹਿਬ, ਰਾਜਨੀਤਕ ਮਾਮਲਿਆਂ ਬਾਰੇ ਵਿਭਾਗ ਦੇ ਐਮ.ਪੀ. ਮੈਂਬਰਾਂ ਵਾਸਤੇ ਲੋਕਲ ਖੇਤਰੀ ਵਿਕਾਸ ਸਕੀਮ ਦੀਆਂ ਲੀਹਾਂ ਤੇ ਵਿਧਾਨ ਸਭਾ ਦੇ ਮੈਂਬਰਾਂ ਲਈ ਇਕ ਲੋਕਲ ਖੇਤਰੀ ਫੰਡ ਸਕੀਮ ਦੀ ਤਜਵੀਜ਼ ਬਣੀ ਸੀ। ਇਹ ਯੋਜਨਾਬੰਦੀ

**[ਵਿੱਤ ਤੇ ਯੋਜਨਾ ਮੰਤਰੀ]**

ਵਿਭਾਗ ਨੂੰ ਭੇਜੀ ਗਈ ਸੀ। ਜਿਸ ਤੇ ਯੋਜਨਾਬੰਦੀ ਵਿਭਾਗ ਦੇ ਵੱਖ ਵੱਖ ਪੱਧਰ ਤੇ ਵਿਚਾਰ-ਵਟਾਂਦਰਾ ਹੋਇਆ ਹੈ। ਇਸ ਸਕੀਮ ਨੂੰ ਅਜੇ ਅੰਤਮ ਰੂਪ ਦੇਣਾ ਬਾਕੀ ਹੈ। ਇਸ ਸਕੀਮ ਉਤੇ ਤੇਜ਼ੀ ਨਾਲ ਗੌਰ ਹੋ ਰਿਹਾ ਹੈ ਅਤੇ ਇਸ ਦੇ ਲਾਗੂ ਹੋਣ ਤੇ ਤਕਰੀਬਨ 30 ਕਰੋੜ ਰੱਖਣੇ ਹੋਣਗੇ। ਇਸ ਤੇ ਵਿਚਾਰ ਕਰ ਰਹੇ ਹਾਂ।

**ਸਰਦਾਰ ਰਣਦੀਪ ਸਿੰਘ** : ਸਪੀਕਰ ਸਾਹਿਬ, ਕੀ ਇਹ ਪੰਜਾਬ ਦੇ ਚੁਣੇ ਹੋਏ ਨੁਮਾਇੰਦਿਆਂ ਨਾਲ ਵਿਤਕਰਾ ਨਹੀਂ ਕੀਤਾ ਜਾ ਰਿਹਾ ? ਸਾਡੇ ਗੁਆਂਢੀ ਰਾਜ ਰਾਜਸਥਾਨ ਵਿਚ ਐਮ.ਐਲ.ਏ. ਨੂੰ 65 ਲੱਖ ਰੁਪਿਆ ਸਾਲ ਦਾ ਮਿਲਦਾ ਹੈ। ਹਿਮਾਚਲ ਪ੍ਰਦੇਸ਼ ਵਿਚ 35 ਲੱਖ ਰੁਪਿਆ ਮਿਲਦਾ ਹੈ ਅਤੇ ਦਿੱਲੀ ਵਿਚ 1.25 ਕਰੋੜ ਰੁਪਿਆ ਮਿਲਦਾ ਹੈ। ਕੀ ਸਰਕਾਰ ਆਪਣੀ ਕਾਰਗੁਜ਼ਾਰੀ ਤੇ ਜਲਦੀ ਤੋਂ ਜਲਦੀ ਵਿਚਾਰ ਕਰਕੇ ਐਮ.ਐਲ.ਏ. ਸਾਹਿਬਾਨ ਜਿਹੜੇ ਕਿ ਚੁਣੇ ਹੋਏ ਨੁਮਾਇੰਦੇ ਹਨ, ਨਾਲ ਵਿਤਕਰਾ ਦੂਰ ਕਰੇਗੀ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਕਿ ਇਸ ਉਤੇ ਬੜੀ ਛੇਤੀ ਵਿਚਾਰ ਕੀਤਾ ਜਾਵੇਗਾ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਕਿਹਾ ਹੈ ਕਿ ਸਟੇਟ ਦੀ ਫਾਈਨੈਂਸ਼ੀਅਲ ਪੁਜ਼ੀਸ਼ਨ ਇਸ ਗੱਲ ਦੀ ਇਜਾਜ਼ਤ ਨਹੀਂ ਦਿੰਦੀ। ਮੈਂ ਤੁਹਾਡੀ ਮਾਰਫਤ ਵਿੱਤ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਵਾਸਤੇ ਭਾਵੇਂ ਟੋਕਨ ਮਨੀ ਰੱਖ ਲਵੋ, ਭਾਵੇਂ ਇਕ ਲੱਖ ਰੁਪਏ ਨਾਲ ਸ਼ੁਰੂ ਕਰ ਲਵੋ। ਫਿਰ ਜਿਸ ਤਰ੍ਹਾਂ ਹਾਲਾਤ ਸੁਧਰਦੇ ਜਾਣਗੇ, ਰਕਮ ਵਧਾਈ ਜਾ ਸਕਦੀ ਹੈ।

**ਮੰਤਰੀ** : ਇਸ ਦਾ ਕੋਈ ਫਾਇਦਾ ਨਹੀਂ ਹੋਵੇਗਾ। ਇਹ ਤਾਂ ਇਕ ਮਜ਼ਾਕ ਹੋਵੇਗਾ। ਅਸੀਂ ਤਾਂ ਪੱਕੇ ਤੌਰ ਤੇ ਹੀ ਫੈਸਲਾ ਕਰਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਐਫ.ਐਮ. ਸਾਹਿਬ ਕਹਿੰਦੇ ਹਨ ਕਿ ਅਸੀਂ ਪੱਕਾ ਵਾਅਦਾ ਕਰਾਂਗੇ ਅਤੇ ਇਹ ਪੱਕਾ ਵਾਅਦਾ ਹੀ ਕਰਦੇ ਹਨ। ਐਮ.ਐਲ.ਏ. ਤਾਂ ਚਲੋ ਸੈਕੰਡਰੀ ਚੀਜ਼ ਹੈ, ਮੰਨ ਲੈਂਦੇ ਹਾਂ। ਪਿਛੇ ਜਿਹੜਾ ਕਿਸਾਨਾਂ ਨੂੰ 30 ਰੁਪਏ ਪ੍ਰਤੀ ਕੁਇੰਟਲ ਝੋਨੇ ਤੇ ਬੋਨਸ ਦੇਣਾ ਸੀ, ਕੀ ਉਹ ਪੱਕਾ ਵਾਅਦਾ ਪੂਰਾ ਕਰ ਦੇਣਗੇ ?

**ਮਾਨਯੋਗ ਸਪੀਕਰ** : ਇਹ ਕੋਈ ਸਵਾਲ ਨਹੀਂ ਬਣਦਾ।

**ਸਰਦਾਰ ਰਣਦੀਪ ਸਿੰਘ** : ਸਪੀਕਰ ਸਾਹਿਬ, ਮਾਨਯੋਗ ਐਫ.ਐਮ. ਸਾਹਿਬ ਕਹਿੰਦੇ ਹਨ ਕਿ ਕੋਈ ਫਾਇਦਾ ਨਹੀਂ ਹੋਵੇਗਾ। ਇਸ ਨਾਲ ਤਾਂ ਸਰਕਾਰ ਦਾ ਬੋਝ ਘਟਣਾ ਹੈ। ਮੰਤਰੀ ਸਾਹਿਬਾਨ ਵੱਖਰੇ ਵੱਖਰੇ ਏਰੀਏ ਵਿਚ ਸਰਕਾਰੀ ਖਰਚ ਉਤੇ ਜਾਂਦੇ ਹਨ। ਫਿਰ ਉਹ ਜ਼ਿੰਮੇਵਾਰੀ ਐਮ.ਐਲ.ਏ. ਸਾਹਿਬਾਨ ਤੇ ਆ ਜਾਵੇਗੀ ਕਿ ਪੈਸੇ ਦੀ ਮਿਸਯੂਟੇਲਾਈਜ਼ੇਸ਼ਨ ਨਾ ਹੋਵੇ।

ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਸਵਾਲ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਲਦੀ ਤੋਂ ਜਲਦੀ ਇਸ ਨੂੰ ਲਾਗੂ ਕਰਨ ਦਾ ਵਿਸ਼ਵਾਸ਼ ਦਿਵਾਉਣਗੇ? ਕੋਈ ਟਾਈਮ-ਬਾਊਂਡ ਕੀਤਾ ਜਾਵੇਗਾ। ਕੈਪਟਨ ਅਮਰਿੰਦਰ ਸਿੰਘ ਜੀ, ਮੁੱਖ ਮੰਤਰੀ, ਪੰਜਾਬ ਨੇ ਵਿਸ਼ਵਾਸ ਦਿਵਾਇਆ ਹੈ ਕਿ ਸਟੇਟ ਦੀ ਮਾੜੀ ਹਾਲਤ ਵਿੱਚ ਸੁਧਾਰ ਲਿਆਉਣਗੇ। ਇਸ ਲਈ ਇਹ ਬੇਨਤੀ ਹੈ ਕਿ ਕੀ ਇਸ ਸਕੀਮ ਨੂੰ ਜਲਦੀ ਤੋਂ ਜਲਦੀ ਲਾਗੂ ਕੀਤਾ ਜਾਵੇਗਾ।

**ਮਾਨਯੋਗ ਸਪੀਕਰ** : ਜਲਦੀ ਤੋਂ ਜਲਦੀ ਲਾਗੂ ਕਰਨ ਬਾਰੇ ਕਹਿ ਤਾਂ ਦਿੱਤਾ ਹੈ। ਅਗਲਾ ਸਵਾਲ।

**ਪਰਿਵਾਰਿਕ ਪੈਨਸ਼ਨਰਾਂ ਨੂੰ ਡੀ.ਏ. ਦੀ ਅਦਾਇਗੀ**

*877. **ਸ਼੍ਰੀ ਅਸ਼ੋਕ ਸ਼ਰਮਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਜਿਹੇ ਪਰਿਵਾਰਾਂ ਜਿਨ੍ਹਾਂ ਨੂੰ ਸਰਕਾਰ ਦੁਆਰਾ ਉਸ ਦੇ ਪਰਿਵਾਰ ਦੇ ਕਿਸੇ ਇਕ ਵਿਅਕਤੀ ਨੂੰ ਤਰਸ ਦੇ ਆਧਾਰ ਤੇ ਰੋਜ਼ਗਾਰ ਦਿੱਤਾ ਗਿਆ ਹੈ, ਨੂੰ ਪਰਿਵਾਰਿਕ ਪੈਨਸ਼ਨ ਤੇ ਡੀ.ਏ. ਦੀ ਅਦਾਇਗੀ ਰੋਕੇ ਜਾਣ ਸਬੰਧੀ ਆਪਣੇ ਫੈਸਲੇ ਦੀ ਸਮੀਖਿਆ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਲਾਲ ਸਿੰਘ** : ਨਹੀਂ ਜੀ।

**ਸ਼੍ਰੀ ਅਸ਼ੋਕ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਫੈਮਲੀ ਪੈਨਸ਼ਨਰਜ਼ ਦੇ ਡੀ.ਏ. ਤੇ ਰੋਕ ਲਗਾਈ ਹੈ, ਇਸ ਦਾ ਸਟੇਟ ਐਕਸਚੈਕਰ ਨੂੰ ਕਿੰਨਾ ਲਾਭ ਹੋਇਆ ਹੈ?

**ਮੰਤਰੀ** : ਜਦ ਅਸੀਂ ਦੇਣ ਬਾਰੇ ਹਿਸਾਬ ਕਿਤਾਬ ਹੀ ਨਹੀਂ ਲਗਾਇਆ ਤਾਂ ਮੈਂ ਕਿਵੇਂ ਦੱਸ ਸਕਦਾ ਹਾਂ ਕਿ ਕਿੰਨਾ ਲਾਭ ਹੋਇਆ ਹੈ।

**ਜ਼ਿਲ੍ਹਾ ਯੋਜਨਾਬੰਦੀ ਬੋਰਡ, ਹੁਸ਼ਿਆਰਪੁਰ ਦੁਆਰਾ ਵਿਕਾਸ ਫੰਡਾਂ ਦੀ ਵੰਡ**

*885. **ਸਰਦਾਰ ਸੋਹਣ ਸਿੰਘ ਠੰਡਲ** : ਕੀ ਵਿੱਤ ਅਤੇ ਯੋਜਨਾਬੰਦੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੁਆਰਾ ਜ਼ਿਲ੍ਹਾ ਹੁਸ਼ਿਆਰਪੁਰ ਦੇ ਵਿਕਾਸ ਲਈ ਕੋਈ ਯੋਜਨਾਬੰਦੀ ਬੋਰਡ ਗਠਿਤ ਕੀਤਾ ਗਿਆ ਹੈ, ਜੇਕਰ ਅਜਿਹਾ ਹੋਵੇ, ਤਾਂ ਸਾਲਾਂ 2003 ਅਤੇ 2004 ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਉਕਤ ਬੋਰਡ ਨੇ ਕੁੱਲ ਕਿੰਨੀਆਂ ਮੀਟਿੰਗਾਂ ਕੀਤੀਆਂ ਅਤੇ ਪਿਛਲੇ ਵਿੱਤੀ ਸਾਲ ਦੇ ਦੌਰਾਨ ਇਸ ਬੋਰਡ ਦੁਆਰਾ ਵਿਧਾਨ ਸਭਾ ਚੋਣ ਹਲਕਾ ਵਾਰ ਵੰਡੇ ਗਏ ਫੰਡਾਂ ਦੇ ਵੇਰਵੇ ਕੀ-ਕੀ ਹਨ?

**ਸਰਦਾਰ ਲਾਲ ਸਿੰਘ** : ਹਾਂ, ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਹੁਸ਼ਿਆਰਪੁਰ ਦਾ ਗਠਨ ਕੀਤਾ ਹੈ। ਸਾਲ 2003 ਤੋਂ ਹੁਣ ਤੱਕ ਬੋਰਡ ਦੀ ਕੇਵਲ ਇੱਕ ਹੀ ਮੀਟਿੰਗ

[ਵਿੱਤ ਅਤੇ ਯੋਜਨਾਬੰਦੀ ਮੰਤਰੀ]

ਕਰਵਾਈ ਗਈ ਹੈ। ਸਾਲ 2003-04 ਦੌਰਾਨ ਫੰਡਾਂ ਦੀ ਹਲਕਾਵਾਰ ਵੰਡ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰਬਰ | ਅਸੈਂਬਲੀ ਹਲਕੇ ਦਾ ਨਾਂ | ਰਾਸ਼ੀ ਲੱਖਾਂ ਵਿੱਚ |
|---|---|---|
| 1 | ਗੜ੍ਹਸ਼ੰਕਰ | 170.02 |
| 2 | ਮਾਹਿਲਪੁਰ | 166.97 |
| 3 | ਹੁਸ਼ਿਆਰਪੁਰ | 222.87 |
| 4 | ਸ਼ਾਮਚੁਰਾਸੀ | 131.56 |
| 5 | ਗੜ੍ਹਦੀਵਾਲਾ | 176.53 |
| 6 | ਟਾਂਡਾ | 173.42 |
| 7 | ਦਸੂਹਾ | 192.52 |
| 8 | ਮੁਕੇਰੀਆਂ | 158.36 |
| | **ਜੋੜ** | **1392.25** |

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਪਲੈਨਿੰਗ ਬੋਰਡ ਦੇ ਗਠਨ ਬਾਰੇ ਵੀ ਦੱਸਿਆ ਹੈ ਕਿ ਪਿਛਲੇ ਸਾਲ ਕੀਤਾ ਗਿਆ ਹੈ ਔਰ ਲਗਭਗ 17 ਮਹੀਨਿਆਂ ਵਿੱਚ ਇਕ ਮੀਟਿੰਗ ਕੀਤੀ ਗਈ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਇਹ ਪਲੈਨਿੰਗ ਬੋਰਡ ਜੋ ਜ਼ਿਲ੍ਹੇ ਦੀਆਂ ਯੋਜਨਾਵਾਂ ਬਣਾਉਂਦਾ ਹੈ, ਕੀ ਉਥੋਂ ਦੇ ਲੋਕਾਂ ਦੇ ਨਾਲ ਇਹ ਬੇਇਨਸਾਫੀ ਨਹੀਂ ਕਿ 17 ਮਹੀਨਿਆਂ ਵਿੱਚ ਕੇਵਲ ਇਕ ਮੀਟਿੰਗ ਕੀਤੀ ਗਈ? ਦੂਸਰਾ ਇਹ ਜਿਹੜਾ ਪੈਸਾ ਵੰਡਿਆ ਗਿਆ ਹੈ, ਉਸਦੀ ਐਲੋਕੇਸ਼ਨ ਕਿਸ ਆਧਾਰ ਤੇ ਕੀਤੀ ਗਈ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਦੁਬਾਰਾ ਸਵਾਲ ਕਰ ਦੇਣ?

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ 17 ਮਹੀਨਿਆਂ ਵਿੱਚ ਪਲੈਨਿੰਗ ਬੋਰਡ ਦੀ ਇਕ ਮੀਟਿੰਗ ਹੀ ਕਿਉਂ ਹੋਈ ਹੈ? ਦੂਜਾ ਜਿਹੜਾ ਪੈਸਾ ਜਾਰੀ ਕੀਤਾ ਗਿਆ ਹੈ ਉਸਦੀ ਐਲੋਕੇਸ਼ਨ ਕਿਸ ਆਧਾਰ ਤੇ, ਕਿਸ ਬਨਾਅ ਤੇ ਕੀਤੀ ਗਈ ਹੈ?

**ਮੰਤਰੀ** : ਸਪੀਕਰ ਸਾਹਿਬ, ਪੈਸੇ ਦੇਣ ਦਾ ਫੈਸਲਾ ਪਲੈਨਿੰਗ ਬੋਰਡ ਦੀ ਮੀਟਿੰਗ ਵਿੱਚ ਹੁੰਦਾ ਹੈ ਅਤੇ ਜਿਹੜਾ ਚੇਅਰਮੈਨ ਹੈ, ਉਹ ਪਲੈਨਿੰਗ ਬੋਰਡ ਦਾ ਮਨਿਸਟਰ ਇੰਚਾਰਜ ਹੈ। ਉਨ੍ਹਾਂ ਦੀ ਮੀਟਿੰਗ ਦੇ ਵਿੱਚ ਇਹ ਫੈਸਲੇ ਹੁੰਦੇ ਹਨ ਅਤੇ ਕਿਸ ਆਧਾਰ ਤੇ ਉਨ੍ਹਾਂ ਨੇ ਵੰਡੇ ਹਨ, ਉਹ ਹੀ ਦੱਸ ਸਕਦੇ ਹਨ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਹਲਕੇ-ਵਾਰ ਪੈਸੇ ਦਾ ਵੇਰਵਾ ਦਿਤਾ ਹੈ ਅਤੇ 1392.25 ਲੱਖ ਰੁਪਏ ਇਕ ਸਾਲ ਵਿੱਚ ਵੱਖ ਵੱਖ ਕੰਮਾਂ ਲਈ ਦਿਤੇ ਗਏ ਹਨ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇੰਨੇ ਪੈਸੇ ਵੰਡੇ ਗਏ ਹਨ, ਕੀ ਕਾਰਨ ਹੈ ਕਿ ਪਲੈਨਿੰਗ ਬੋਰਡ ਦੀ ਕੇਵਲ ਇਕ ਹੀ ਮੀਟਿੰਗ ਬੁਲਾਈ ਗਈ ਹੈ ? ਕਿਤੇ ਇਹ ਤਾਂ ਨਹੀਂ ਐਮ.ਐਲ.ਏ. ਸਾਹਿਬਾਨ ਨੂੰ ਇਨ੍ਹਾਂ ਬਾਰੇ ਦੱਸਿਆ ਹੀ ਨਾ ਗਿਆ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਵਿੱਚ ਹਲਕੇ-ਵਾਰ ਐਲੋਕੇਸ਼ਨ ਬਾਰੇ ਦੱਸਿਆ ਹੈ, ਜਵਾਬ ਇਨ੍ਹਾਂ ਦੇ ਸਾਹਮਣੇ ਹੈ, ਕੀ ਕੋਈ ਇਨ੍ਹਾਂ ਨੂੰ ਡਿਸਕਰੀਮੀਨੇਸ਼ਨ ਲਗਦੀ ਹੈ ਕਿ ਕਿਤੇ ਵੱਧ ਪੈਸਾ ਹੀ ਦਿਤਾ ਗਿਆ ਅਤੇ ਕਿਤੇ ਘੱਟ ? ਤਕਰੀਬਨ ਹਰ ਹਲਕੇ ਨੂੰ ਬਰਾਬਰ ਇਕੋ ਜਿਹਾ ਪੈਸਾ ਹੀ ਦਿਤਾ ਗਿਆ ਹੈ। ਇਹ ਵੀ ਨਹੀਂ ਹੈ ਕਿ ਕਿਸੇ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਦੇ ਹਲਕੇ ਵਿੱਚ ਘੱਟ ਪੈਸਾ ਦਿੱਤਾ ਗਿਆ ਹੋਵੇ ਅਤੇ ਦੂਜੇ ਵਿੱਚ ਵੱਧ, ਡਿਸਕਰੀਮੀਨੇਸ਼ਨ ਵਾਲੀ ਕੋਈ ਗੱਲ ਨਹੀਂ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਹੁਸ਼ਿਆਰਪੁਰ ਹਲਕੇ ਦੇ ਅਸੀਂ 8 ਐਮ.ਐਲ.ਏ. ਹਾਂ। ਜ਼ਿਲ੍ਹਾ ਹੁਸ਼ਿਆਰਪੁਰ ਵਿੱਚ 1392.25 ਲੱਖ ਰੁਪਏ ਜਾਰੀ ਕੀਤੇ ਗਏ ਹਨ ਪਰ ਪਲਾਨਿੰਗ ਬੋਰਡ ਦੀ ਕੇਵਲ ਇਕ ਮੀਟਿੰਗ ਬੁਲਾਈ ਗਈ ਹੈ ਅਤੇ ਐਮ.ਐਲ.ਏਜ਼ ਨੂੰ ਨਹੀਂ ਦੱਸਿਆ ਗਿਆ ਕਿ ਉਹ ਪੈਸੇ ਕਿਨ੍ਹਾਂ ਕਿਨ੍ਹਾਂ ਕੰਮਾਂ ਲਈ ਦਿੱਤੇ ਗਏ ਹਨ ਅਤੇ ਇਹ ਲੁਕਾਅ ਕਿਉਂ ਰੱਖਿਆ ਗਿਆ ਹੈ। ਜਿਹੜੇ ਸਾਡੇ ਐਮ.ਐਲ.ਏ. ਸਾਹਿਬਾਨ ਹਨ, ਉਨ੍ਹਾਂ ਨੂੰ ਮੀਟਿੰਗ ਵਿੱਚ ਕਿਉਂ ਨਹੀਂ ਬੁਲਾਇਆ ਗਿਆ ?

**ਮਾਨਯੋਗ ਸਪੀਕਰ** : ਮਨਿਸਟਰ ਸਾਹਿਬ ਜੋ ਇਨਚਾਰਜ ਹਨ, ਉਨ੍ਹਾਂ ਨੂੰ ਜ਼ਿਆਦਾ ਪਤਾ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਉਥੇ ਕੋਈ ਮੀਟਿੰਗ ਨਹੀਂ ਹੋਈ। ਸਤਾਰਾਂ ਮਹੀਨਿਆਂ ਵਿੱਚ ਸਿਰਫ ਇੱਕ ਮੀਟਿੰਗ ਹੋਈ ਸੀ। ਸਾਡੇ ਪਲਾਨਿੰਗ ਬੋਰਡ ਦੇ ਮਨਿਸਟਰ ਇਨਚਾਰਜ ਬਾਜਵਾ ਸਾਹਿਬ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਜੇ ਫੰਡਜ਼ ਉਪਲਬਧ ਸਨ ਤਾਂ ਫਿਰ ਮੀਟਿੰਗ ਨਾ ਬੁਲਾਉਣ ਦਾ ਕੀ ਕਾਰਨ ਸੀ ?

**ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤੱਕ ਸਟੇਟ ਦਾ ਸਵਾਲ ਹੈ, ਜ਼ਿਲ੍ਹਾ ਪੱਧਰ ਤੇ ਸਰਕਾਰ ਵੱਲੋਂ ਪੈਸੇ ਭੇਜ ਦਿੱਤੇ ਗਏ ਸਨ। ਫਿਰ ਜ਼ਿਲ੍ਹਾ ਪਲਾਨਿੰਗ ਬੋਰਡ ਦੀ ਕਮੇਟੀ ਬਣੀ ਹੋਈ ਹੈ। ਜਿਸ ਦਾ ਚੇਅਰਮੈਨ ਮਨਿਸਟਰ ਇਨਚਾਰਜ ਹੁੰਦਾ ਹੈ। ਸਾਰੇ ਐਮ.ਐਲ.ਏਜ਼. ਮੈਂਬਰ ਹੁੰਦੇ ਹਨ। ਅੱਗੇ ਫਰਦਰ ਡਿਸਟ੍ਰਿਬਿਊਸ਼ਨ ਕਿਵੇਂ ਕਰਨੀ ਹੈ, ਕਿਸ ਤਰ੍ਹਾਂ ਕਰਨੀ ਹੈ, ਕਦੋਂ ਕਰਨੀ ਹੈ, ਇਹ ਡਿਊਟੀ ਉਨ੍ਹਾਂ ਦੀ ਬਣਦੀ ਹੈ। ਜਿਸ ਤਰ੍ਹਾਂ ਮੈਂ ਜਵਾਬ ਪੜ੍ਹ ਕੇ ਸੁਣਾਇਆ ਹੈ, ਮੇਰੇ ਮੁਤਾਬਕ ਕਿਸੇ ਵੀ ਹਲਕੇ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਗਿਆ, ਸਾਰਿਆਂ ਨੂੰ ਬਰਾਬਰ ਫੰਡ ਦਿੱਤੇ ਗਏ ਹਨ। ਕਿਸੇ ਨਾਲ ਵੀ ਧੱਕਾ ਹੋਇਆ ਲੱਗਦਾ ਨਹੀਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਕਿ ਫੰਡਜ਼ ਦੀ ਵੰਡ ਡਿਸਟ੍ਰਿਕਟ ਪਲਾਨਿੰਗ ਬੋਰਡ ਨੇ ਕਰਨੀ ਹੁੰਦੀ ਹੈ, ਇਹ ਕੁਰੈਕਟ ਹੈ। ਸਾਡੇ ਐਮ.ਐਲ.ਏ. ਸਾਹਿਬ ਵੀ ਇਹੀ ਕਲੈਰੀਫਿਕੇਸ਼ਨ ਚਾਹੁੰਦੇ ਸੀ ਕਿ ਜਦੋਂ ਕੋਈ ਮੀਟਿੰਗ ਸੱਦੀ ਹੀ ਨਹੀਂ ਤਾਂ ਫਿਰ ਫੰਡਜ਼ ਕਿਵੇਂ ਐਲੋਕੇਟ ਕਰ ਦਿੱਤੇ ਗਏ ? ਕੀ ਇਹ ਇਸ ਦੀ ਇਨਕੁਆਰੀ ਕਰਵਾਉਣਗੇ ? ਡੈਮੋਕਰੇਸੀ ਦਾ ਖਿਆਲ ਨਹੀਂ ਰੱਖਿਆ ਗਿਆ ਔਰ ਬਗੈਰ ਮੀਟਿੰਗ ਤੋਂ ਫੰਡਜ਼ ਦਿੱਤੇ ਗਏ ? ਇਸ ਲਈ ਕੀ ਇਹ ਇਨਕੁਆਰੀ ਕਰਵਾ ਕੇ ਰਿਪੋਰਟ ਸਦਨ ਦੀ ਮੇਜ਼ ਤੇ ਰੱਖਣਗੇ ?

**ਮੰਤਰੀ** : ਸਪੀਕਰ ਸਾਹਿਬ, ਇੱਕ ਮੀਟਿੰਗ ਹੋਈ ਹੈ। ਹੋਰ ਮੀਟਿੰਗ ਹੋਈ ਜਾਂ ਨਹੀਂ ਔਰ ਕੀ ਫੈਸਲਾ ਕੀਤਾ ਜਾਂ ਨਹੀਂ ਕੀਤਾ, ਇਸ ਦਾ ਨਹੀਂ ਪਤਾ। ਜਿੱਥੋਂ ਤੱਕ ਇਨ੍ਹਾਂ ਦਾ ਸਵਾਲ ਹੈ, ਅੱਗੇ ਤੋਂ ਇਸ ਚੀਜ਼ ਦਾ ਧਿਆਨ ਰੱਖਿਆ ਜਾਵੇਗਾ।

---

## ਸਹਿਕਾਰਤਾ ਵਿਭਾਗ ਦੇ ਅਫਸਰਾਂ ਦੁਆਰਾ ਵਿਦੇਸ਼ੀ ਦੌਰੇ

876. **ਸ਼੍ਰੀ ਅਸ਼ੋਕ ਸ਼ਰਮਾ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਾਲਾਂ 2002-03 ਅਤੇ 2003-04 ਦੇ ਦੌਰਾਨ ਸਹਿਕਾਰੀ ਸ਼ਹਿਰੀ ਬੈਂਕਾਂ ਦੇ ਖਰਚ ਤੇ ਸਹਿਕਾਰਤਾ ਵਿਭਾਗ ਦੇ ਵਿਦੇਸ਼ੀ ਦੌਰਿਆਂ ਤੇ ਗਏ ਅਫਸਰਾਂ ਦੇ ਨਾਂ ਅਤੇ ਅਹੁਦੇ ਕੀ-ਕੀ ਹਨ ਅਤੇ ਹਰ ਇਕ ਕੇਸ ਵਿਚ ਕਿੰਨੀ ਰਕਮ ਖਰਚ ਕੀਤੀ ਗਈ;

(ਅ) ਕੀ ਬੈਂਕਾਂ ਦੁਆਰਾ ਸਰਕਾਰ/ਸਬੰਧਿਤ ਅਧਿਕਾਰੀ ਤੋਂ ਲੋੜੀਂਦੀ ਵਿੱਤੀ ਅਤੇ ਪ੍ਰਬੰਧਕੀ ਪ੍ਰਵਾਨਗੀ ਲਈ ਗਈ ਸੀ, ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਲਾਲ ਸਿੰਘ** : ਜਵਾਬ ਅਨੁਲੱਗ - ੳ ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

### ਅਨੁਲੱਗ - ੳ

(ੳ) ਸਾਲ 2002-03 ਦੌਰਾਨ ਸਹਿਕਾਰੀ ਸ਼ਹਿਰੀ ਬੈਂਕਾਂ ਦੇ ਖਰਚੇ ਤੇ ਸਹਿਕਾਰਤਾ ਵਿਭਾਗ ਦਾ ਕੋਈ ਵੀ ਅਧਿਕਾਰੀ ਵਿਦੇਸ਼ ਨਹੀਂ ਗਿਆ। ਸਾਲ 2003-04 ਦੌਰਾਨ ਜੂਨ 16 ਤੋਂ ਜੁਲਾਈ 1, 2003 ਤੱਕ ਸਹਿਕਾਰਤਾ ਵਿਭਾਗ ਦੇ ਹੇਠ ਲਿਖੇ ਅਧਿਕਾਰੀ ਨੈਸ਼ਨਲ ਫੈਡਰੇਸ਼ਨ ਆਫ ਅਰਬਨ ਕੋਆਪ੍ਰੇਟਿਵ ਬੈਂਕਸ ਅਤੇ ਕਰੈਡਿਟ ਸਭਾਵਾਂ ਲਿਮ: ਵੱਲੋਂ ਕੋਆਪ੍ਰੇਟਰਜ਼ ਅਤੇ ਐਡਮਨਿਸਟਰੇਟਰਜ਼ ਟੂ ਕਰੈਡਿਟ ਕੋਆਪ੍ਰੇਟਿਵਜ਼ ਦੇ ਸਟੱਡੀ ਟੂਰ ਲਈ ਯੂਰੋਪ ਅਤੇ ਯੂ.ਐਸ.ਏ. ਗਏ ਸੀ।

1. ਡਾ. ਬੀ.ਸੀ. ਗੁਪਤਾ, ਸਾਬਕਾ ਵਿੱਤ ਕਮਿਸ਼ਨਰ, ਸਹਿਕਾਰਤਾ, ਪੰਜਾਬ ਸਰਕਾਰ।

2. ਸ਼੍ਰੀ ਏ.ਆਰ. ਤਲਵਾੜ, ਸਾਬਕਾ ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ ਚੰਡੀਗੜ੍ਹ।

3. ਸ਼੍ਰੀ ਕੇ.ਐਸ. ਪੰਨੂ, ਸਾਬਕਾ ਵਧੀਕ ਰਜਿਸਟਰਾਰ (ਰਿਣ), ਸਹਿਕਾਰੀ ਸਭਾਵਾਂ, ਪੰਜਾਬ।

ਇਸ ਗਰੁੱਪ ਦਾ ਪੂਰਾ ਖਰਚ ਨੈਸ਼ਨਲ ਫੈਡਰੇਸ਼ਨ ਆਫ ਅਰਬਨ ਕੋਆਪਰੇਟਿਵ ਬੈਂਕ ਅਤੇ ਕਰੈਡਿਟ ਸਭਾਵਾਂ ਲਿਮਟਿਡ ਵਲੋਂ ਕੀਤਾ ਗਿਆ ਅਤੇ ਸਿਰਫ ਡੇਲੀ ਅਲਾਊਂਸ ਪੰਜਾਬ ਸਟੇਟ ਅਰਬਨ ਕੋਆਪਰੇਟਿਵ ਬੈਂਕ ਅਤੇ ਕਰੈਡਿਟ ਸੁਸਾਇਟੀ ਫੈਡਰੇਸ਼ਨ ਲਿਮਟਿਡ, ਨਵੀਂ ਦਿੱਲੀ ਦੀ ਸਿਟੀਜਨ ਅਰਬਨ ਕੋਆਪਰੇਟਿਵ ਬੈਂਕ ਲਿਮ: ਜਲੰਧਰ ਅਤੇ ਦੀ ਹਿੰਦੂ ਅਬਰਨ ਕੋਆਪਰੇਟਿਵ ਬੈਂਕ: ਲਿਮ: ਪਠਾਨਕੋਟ ਵਲੋਂ ਹੇਠ ਅਨੁਸਾਰ ਕੀਤਾ ਗਿਆ :

| ਲੜੀ ਨੰ: | ਅਫਸਰ | ਡੇਲੀ ਅਲਾਊਂਸ ਦੇ ਖਰਚੇ ਦੀ ਰਕਮ | ਖਰਚ ਕਰਨ ਵਾਲੀ ਸੰਸਥਾ ਦਾ ਨਾਮ |
|---|---|---|---|
| 1 | ਡਾ. ਬੀ.ਸੀ. ਗੁਪਤਾ | 37,500.00 | ਪੰਜਾਬ ਸਟੇਟ ਅਰਬਨ ਕੋਆਪਰੇਟਿਵ ਬੈਂਕ ਅਤੇ ਕਰੈਡਿਟ ਸੁਸਾਇਟੀ ਫੈਡਰੇਸ਼ਨ ਲਿਮ: |
| 2 | ਸ਼੍ਰੀ ਏ.ਆਰ. ਤਲਵਾੜ | 37,500.00 | ਦੀ ਸਿਟੀਜ਼ਨ ਅਰਬਨ ਕੋਆਪਰੇਟਿਵ ਲਿਮ: ਜਲੰਧਰ |
| 3 | ਸ਼੍ਰੀ ਕੇ.ਐਸ. ਪੰਨੂ | 38,160.00 | ਦੀ ਹਿੰਦੂ ਅਰਬਨ ਕੋਆਪਰੇਟਿਵ ਬੈਂਕ ਲਿਮ: ਪਠਾਨਕੋਟ |

(ਅ) ਜੀ ਹਾਂ।

**ਸ਼੍ਰੀ ਅਸ਼ੋਕ ਸ਼ਰਮਾ** : ਸਪੀਕਰ ਸਾਹਿਬ, ਜਵਾਬ ਵਿੱਚ ਮੰਤਰੀ ਜੀ ਨੇ ਲਿਖਿਆ ਹੈ ਕਿ ਬੈਂਕਾਂ ਨਾਲ ਸੰਬੰਧਿਤ ਅਧਿਕਾਰੀਆਂ ਕੋਲੋਂ ਫਾਰਨ ਟੂਰ ਕਰਨ ਲਈ ਪਰਮਿਸ਼ਨ ਲਈ ਗਈ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸੰਬੰਧਿਤ ਅਧਿਕਾਰੀਆਂ ਨੇ ਸਰਕਾਰ ਵਲੋਂ ਐਕਸਪੈਂਸਿੰਸ ਸੰਬੰਧੀ ਮਨਜ਼ੂਰੀ ਲਈ ਸੀ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਵੀ ਅਫਸਰ ਟੂਰ ਤੇ ਗਏ ਸੀ, ਉਹ ਮਨਜ਼ੂਰੀ ਲੈ ਕੇ ਗਏ ਸੀ। ਜਿੱਥੋਂ ਤੱਕ ਖਰਚੇ ਦਾ ਸਵਾਲ ਹੈ, ਇਹ ਸਾਰਾ ਖਰਚਾ ਅਤੇ ਪ੍ਰਬੰਧ ਨੈਸ਼ਨਲ ਫੈਡਰੇਸ਼ਨ ਆਫ ਅਰਬਨ ਕੋਆਪ੍ਰੇਟਿਵ ਬੈਂਕ ਐਂਡ ਕਰੈਡਿਟ ਸਭਾਵਾਂ ਲਿਮਟਿਡ, ਨਵੀਂ ਦਿੱਲੀ ਨੇ ਕੀਤਾ ਸੀ ਅਤੇ ਇਸ ਵਿਚ ਹਿੰਦੁਸਤਾਨ ਤੋਂ ਡੈਲੀਗੇਟ ਸ਼ਾਮਲ ਹੋਏ ਸਨ। ਸਾਰੇ ਅਫਸਰ ਮਨਜ਼ੂਰੀ ਲੈ ਕੇ ਗਏ ਸਨ ਔਰ ਆਉਣ ਜਾਣ ਦਾ ਖਰਚਾ ਉਨ੍ਹਾਂ ਨੇ ਕੀਤਾ ਸੀ। ਅਸੀਂ ਤਾਂ ਸਿਰਫ ਥੋੜ੍ਹਾ ਬਹੁਤ ਖਰਚਾ ਕੀਤਾ ਹੈ ਜਿਸ ਤਰ੍ਹਾਂ ਡੀਅਰਨੈਸ ਅਲਾਊਂਸ। ਇਹ ਜਿਹੜੇ ਤਿੰਨ ਬੈਂਕ ਹਨ : ਪੰਜਾਬ ਸਟੇਟ ਅਰਬਨ ਕੋਆਪ੍ਰੇਟਿਵ ਬੈਂਕ ਕਰੈਡਿਟ ਫੈਡਰੇਸ਼ਨ ਲਿਮਟਿਡ, ਨਵੀਂ ਦਿੱਲੀ, ਸਿਟੀਜ਼ਨ ਕੋਆਪ੍ਰੇਟਿਵ ਬੈਂਕ ਲਿਮਟਿਡ ਜਲੰਧਰ ਅਤੇ ਹਿੰਦੂ ਅਰਬਨ ਕੋਆਪ੍ਰੇਟਿਵ ਬੈਂਕ ਲਿਮਟਿਡ, ਪਠਾਨਕੋਟ, ਇਹ ਜਿਹੜੇ ਤਿੰਨੇ ਬੈਂਕ ਹਨ, ਇਸ ਵਿਚ ਸਰਕਾਰ ਦੀ ਕੋਈ ਹਿੱਸੇਦਾਰੀ ਨਹੀਂ ਹੈ।

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 846

(ਸੰਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

### ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਤਹਿਸੀਲ ਕੰਪਲੈਕਸ ਦੀ ਉਸਾਰੀ

*907. **ਸ਼੍ਰੀ ਅਸ਼ੋਕ ਸ਼ਰਮਾ** : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਤਹਿਸੀਲ ਕੰਪਲੈਕਸ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਹਾਂ ਜੀ। ਜਦੋਂ ਯੋਜਨਾ/ਵਿੱਤ ਵਿਭਾਗ ਵਲੋਂ ਫੰਡਾਂ ਦਾ ਉਪਬੰਧ ਕਰ ਦਿੱਤਾ ਜਾਵੇਗਾ ਤਾਂ ਕੰਪਲੈਕਸ ਦੀ ਉਸਾਰੀ ਸ਼ੁਰੂ ਕਰ ਦਿੱਤੀ ਜਾਵੇਗੀ। ਕੰਮ ਸ਼ੁਰੂ ਕਰਨ ਦੀ ਕੋਈ ਤਾਰੀਖ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ।

(ਇਸ ਪ੍ਰਸ਼ਨ ਤੇ ਕੋਈ ਸਪਲੀਮੈਂਟਰੀ ਨਹੀਂ ਪੁੱਛੀ ਗਈ।)

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 847

(ਸੰਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

### ਸ਼ੇਰ ਸ਼ਾਹ ਸੂਰੀ ਮਾਰਗ ਨੂੰ ਚਹੁੰ-ਮਾਰਗੀ ਬਣਾਉਣਾ

*875. **ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲੰਧਰ-ਅੰਮ੍ਰਿਤਸਰ ਸੜਕ ਨੂੰ ਚਹੁੰ ਮਾਰਗੀ ਬਣਾਉਣ ਲਈ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** (i) Four lanning from Haryana Punjab Border to Jalandhar (NH-I) had been transferred to National Highway Authority of India (NHAI) for all purposes.

(ii) The four lanning from Jalandhar to Amritsar is also to be taken up by NHAI as per the decision of Mort&H, Govt. of India. So, the exact time of completion can not be given.

**ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਸਰ, ਜਿਹੜੀ ਜਲੰਧਰ-ਅੰਮ੍ਰਿਤਸਰ ਰੋਡ ਬਣਨੀ ਹੈ, ਇਸ ਰੋਡ ਦਾ ਮੇਰਾ ਖਿਆਲ ਹੈ, ਪਾਰਲੀਮੈਂਟ ਦੇ ਇਲੈਕਸ਼ਨਾਂ ਤੋਂ ਪਹਿਲਾਂ ਉਦਘਾਟਨ ਹੋਇਆ ਸੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦਾ ਵੀ ਫਰਜ਼ ਬਣਦਾ ਹੈ, ਇਨ੍ਹਾਂ ਨੇ ਸੈਂਟਰ ਨਾਲ ਕੀ ਰਾਬਤਾ ਕਾਇਮ ਕੀਤਾ ਕਿ ਇਹ ਸੜਕ ਕਦੋਂ ਬਣੇਗੀ। ਇਨ੍ਹਾਂ ਦਾ ਜਵਾਬ ਆਇਆ ਹੈ ਕਿ ਪਤਾ ਨਹੀਂ ਕਦੋਂ ਟਾਈਮ ਨਿਸ਼ਚਿਤ ਹੋਏਗਾ। ਇਹ ਇੰਪਾਰਟੈਂਟ ਸੜਕ ਹੈ ਅਤੇ ਸਾਰੇ ਪੰਜਾਬ ਦੇ ਵਿੱਚ ਜੀ.ਟੀ. ਰੋਡ ਬਣ ਚੁੱਕੀ ਹੈ। ਜਲੰਧਰ-ਅੰਮ੍ਰਿਤਸਰ ਜੀ.ਟੀ. ਰੋਡ ਬੰਦ ਹੋ ਗਈ ਹੈ। ਇਸ ਕਰਕੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੈਂਟਰ ਸਰਕਾਰ ਕੋਲ ਕੀ ਉਪਰਾਲਾ ਕੀਤਾ ਹੈ ਕਿ ਕਦੋਂ ਤੱਕ ਇਹ ਸ਼ੁਰੂ ਹੋਏਗੀ? ਉਦਘਾਟਨ ਤਾਂ ਇਸ ਦਾ ਹੋ ਚੁੱਕਾ ਹੈ।

**ਮੰਤਰੀ** : ਸਰ, ਇਲੈਕਸ਼ਨਾਂ ਤੋਂ ਕੁਝ ਹਫਤੇ ਪਹਿਲਾਂ ਉਦੋਂ ਦੇ ਮੰਤਰੀ ਜਨਰਲ ਖੜੂਰ ਸਾਹਿਬ ਆਏ ਸਨ। ਮੈਂ ਵੀ ਨਾਲ ਗਿਆ ਸੀ। ਉਥੇ ਉਦਘਾਟਨ ਨਹੀਂ ਕੀਤਾ ਸੀ, ਨੀਂਹ ਪੱਥਰ ਰੱਖਿਆ ਸੀ - 7 ਫਰਵਰੀ, 2004 ਨੂੰ। ਪਤਾ ਲੱਗਿਆ ਹੈ ਕਿ ਇਸ ਦੇ ਟੈਂਡਰ ਕਾਲ ਕਰ ਲਏ ਹਨ ਪਰ ਉਨ੍ਹਾਂ ਨੇ ਫਾਈਨਲ ਡਿਸੀਜ਼ਨ ਨਹੀਂ ਲਿਆ। ਪਹਿਲਾਂ ਵੇਰਕਾ ਬਾਈਪਾਸ ਤੱਕ 20 ਕਿਲੋਮੀਟਰ ਸੜਕ ਬਣਾ ਰਹੇ ਹਨ। ਅਜੇ ਤੱਕ ਕੋਈ ਫਾਈਨਲ ਨਹੀਂ ਹੋਇਆ, We are in touch with them. ਜਦੋਂ ਟੈਂਡਰ ਕੰਪਲੀਟ ਹੋ ਜਾਣਗੇ ਤਾਂ ਨੈਸ਼ਨਲ ਹਾਈਵੇ ਅਥਾਰਿਟੀ ਆਫ਼ ਇੰਡੀਆ ਨੇ ਇਹ ਸੜਕ ਬਣਾਉਣੀ ਹੈ।

**ਸਰਦਾਰ ਸਾਧੂ ਸਿੰਘ ਅਮਲੋਹ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਕੀ ਨੀਂਹ ਪੱਥਰ ਰੱਖਣ ਤੋਂ ਪਹਿਲਾਂ ਸਾਰੀਆਂ ਚੀਜ਼ਾਂ ਮੁਕੰਮਲ ਨਹੀਂ ਕਰ ਲਈਆਂ ਜਾਂਦੀਆਂ ਜਾਂ ਐਵੇਂ ਹੀ ਨੀਂਹ ਪੱਥਰ ਰੱਖਿਆ ਜਾਂਦਾ ਹੈ? ਨੀਂਹ ਪੱਥਰ ਤਾਂ ਰੱਖਣਾ ਚਾਹੀਦਾ ਹੈ ਜੇ ਪ੍ਰੋਜੈਕਟ ਤਿਆਰ ਹੋਵੇ। ਕੰਮ ਚਾਲੂ ਹੋਣਾ ਹੋਵੇ ਤਾਂ ਨੀਂਹ ਪੱਥਰ ਰੱਖਣਾ ਚਾਹੀਦਾ ਹੈ।

**ਮੰਤਰੀ** : ਸਰ, ਮੈਂਬਰ ਸਾਹਿਬ ਦੀ ਗੱਲ ਤਾਂ ਬਹੁਤ ਠੀਕ ਹੈ। ਮੈਂ ਇਨ੍ਹਾਂ ਨੂੰ ਜਨਰਲ ਸਾਹਿਬ ਦਾ ਐਡਰੈਸ ਦੇ ਦੇਵਾਂਗਾ, ਇਹ ਉਨ੍ਹਾਂ ਨੂੰ ਚਿੱਠੀ ਲਿਖ ਦੇਣ ਅਤੇ ਸਵਾਲ ਦਾ ਜਵਾਬ ਲੈ ਲੈਣ।

**ਸਰਦਾਰ ਸਾਧੂ ਸਿੰਘ ਅਮਲੋਹ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ, ਮੈਂ ਮਾਨਯੋਗ ਮੰਤਰੀ ਜੀ ਨੂੰ ਕਹਿੰਦਾ ਹਾਂ ਕਿ ਮੈਂ ਇਸ ਸਰਕਾਰ ਦੇ ਮੰਤਰੀ ਜੀ ਤੋਂ ਪੁੱਛਣਾ ਹੈ ਨਾ ਕਿ ਭਾਰਤ ਸਰਕਾਰ ਦੇ ਜਿਹੜੇ ਰਹਿ ਚੁੱਕੇ ਮੰਤਰੀ ਹਨ, ਉਨ੍ਹਾਂ ਨੂੰ ਪੁੱਛਣਾ ਹੈ। ਪੰਜਾਬ ਦੇ ਮੰਤਰੀ ਇਹ ਹਨ। ਇਨ੍ਹਾਂ ਦੀ ਪ੍ਰਧਾਨਗੀ ਥੱਲੇ ਨੀਂਹ ਪੱਥਰ ਰੱਖਿਆ ਗਿਆ ਹੈ। ਕੀ ਨੀਂਹ ਪੱਥਰ ਰੱਖਣ ਤੋਂ ਪਹਿਲਾਂ ਆਪਣੇ ਕੋਲ ਫੰਡਜ਼ ਸੀ ਜਾਂ ਇੰਤਜ਼ਾਮ ਕੀਤਾ ਸੀ? ਜੇਕਰ ਸੀ, ਤਾਂ ਨੀਂਹ ਪੱਥਰ ਰੱਖਣਾ ਚਾਹੀਦਾ ਹੈ।

**ਮੰਤਰੀ** : ਸਰ, ਮੇਰੀ ਬੇਨਤੀ ਇਹ ਹੈ ਕਿ ਇਹ ਸੈਂਟਰ ਦਾ ਪ੍ਰੋਜੈਕਟ ਹੈ। ਇਹ ਕੰਮ ਉਨ੍ਹਾਂ ਨੇ ਕਰਨਾ ਹੈ। ਮੈਂ ਤਾਂ ਮਜ਼ਬੂਰੀ ਨਾਲ ਉਥੇ ਗਿਆ ਸੀ...

**ਮਾਨਯੋਗ ਸਪੀਕਰ** : ਮੈਂਬਰ ਸਾਹਿਬ ਦਾ ਸਵਾਲ ਨਹੀਂ ਬਣਿਆ, ਇਹ ਤਾਂ ਤਜਵੀਜ਼ ਹੈ।

**ਮੰਤਰੀ** : ਪਤਾ ਮੈਨੂੰ ਵੀ ਸੀ ਕਿ ਉਨ੍ਹਾਂ ਨੇ ਕੁਝ ਨਹੀਂ ਕੀਤਾ, ਪਰ ਮੈਨੂੰ ਜਾਣਾ ਪੈਣਾ ਸੀ।

---

## ਅਵਾਰਾ ਕੁੱਤਿਆਂ ਦੇ ਖਤਰੇ ਨੂੰ ਰੋਕਣਾ

*916. (1) ਕੈਪਟਨ ਬਲਬੀਰ ਸਿੰਘ ਬਾਠ
(2) ਚੌਧਰੀ ਬਲਬੀਰ ਸਿੰਘ ਮਿਆਣੀ } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 2002-03 ਅਤੇ 2003-04 ਦੇ ਦੌਰਾਨ ਆਵਾਰਾ ਕੁੱਤਿਆਂ ਦੁਆਰਾ ਹਮਲਾ ਕਰਨ ਦੀਆਂ ਜ਼ਿਲ੍ਹਾ-ਵਾਰ ਕਿੰਨੀਆਂ ਵਾਰਦਾਤਾਂ ਹੋਈਆਂ ਅਤੇ ਇਨ੍ਹਾਂ ਵਾਰਦਾਤਾਂ ਵਿਚ ਮਾਰੇ ਗਏ/ਜ਼ਖਮੀ ਹੋਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਖਤਰੇ ਨੂੰ ਰੋਕਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**Shri Romesh Chander Dogra :** Requisite information is placed on the Table of the House as per Annexure.

## ANNEXURE

The district wise number of incidence of attack by stray dog and the persons wounded/killed during the year 2002-03 and 2003-04 is as under :—

| Sr. No. | District | 2002-03 | | 2003-04 | |
|---|---|---|---|---|---|
| | | No. of Persons Wounded (Dog bites) | No. of Persons Killed | No. of Persons Wounded (Dog bites) | No. of Persons Killed |
| 1 | Amritsar | 97 | - | 86 | - |
| 2 | Bhatinda | 580 | - | 633 | |
| 3 | Faridkot | 23 | - | 26 | - |
| 4 | F.G. Sahib | 252 | - | 62 | - |
| 5 | Ferozepur | 999 | - | 846 | - |
| 6 | Gurdaspur | 993 | - | 612 | - |
| 7 | Hoshiarpur | 693 | - | 535 | - |
| 8 | Jalandhar | 3591 | - | 2649 | - |
| 9 | Kapurthala | 662 | - | 279 | - |
| 10 | Ludhiana | 2066 | - | 2189 | - |

| Sr. No. | District | 2002-03 | | 2003-04 | |
|---|---|---|---|---|---|
| | | No. of Persons Wounded (Dog bites) | No. of Persons Killed | No. of Persons Wounded (Dog bites) | No. of Persons Killed |
| 11 | Mansa | 548 | - | 912 | - |
| 12 | Moga | 102 | - | 76 | |
| 13 | Mukatsar | 219 | - | 246 | - |
| 14 | Nawan Shahar | 185 | - | 290 | 1 |
| 15 | Patiala | 866 | - | 674 | - |
| 16 | Ropar | 615 | - | 672 | - |
| 17 | Sangrur | 1083 | - | 751 | - |
| | **STATE** | **13574** | **-** | **11538** | **1** |

**Steps taken to Control this Menace :-**

Whenever there is an incidence of confirmed case of rabid stray dogs, the concerned department that is local bodies or Panchayat is informed to avoid the human being and animal being bitten by such dogs to spread this disease among the bitten human being or animal.

Anti Rabid Vaccines are kept in sufficient amount to vaccinate the cases of dog bites. Awareness is created in the schools and various health awareness camps that in case of stray dog bite, the wound should be washed with soap and water thoroughly. Watch the dog, if traced for 10 days, whether the dog alive or not. If the dog remains alive for 10 days usually there is no need of vaccination. People are also advised to complete the full course of vaccination otherwise once the rabies is developed in human being then there is no treatment.

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਅਤੇ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਅਧੂਰੀ ਇਨਫ਼ਰਮੇਸ਼ਨ ਦਿੱਤੀ ਹੈ, ਗਲਤ ਇਨਫ਼ਰਮੇਸ਼ਨ ਦਿੱਤੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਵਿੱਚ ਕੁੱਤਿਆਂ ਦੇ ਕੱਟਣ ਨਾਲ ਇੱਕ ਦੀ ਮੌਤ ਹੋਈ ਹੈ ਜਦ ਕਿ ਮੇਰੇ ਹਲਕੇ ਵਿੱਚ ਇੱਕ ਔਰਤ ਅਤੇ ਇੱਕ ਬੱਚੇ ਦੀ ਮੌਤ ਹੋਈ ਹੈ। ਜ਼ਿਲ੍ਹਾ ਗੁਰਦਾਸਪੁਰ ਵਿੱਚ ਹੋਈ ਹੈ। ਅਗਲੀ

[ਕੈਪਟਨ ਬਲਬੀਰ ਸਿੰਘ ਬਾਠ]

ਗੱਲ ਸੁਣ ਲਓ, ਇਹ ਬੜਾ ਸੀਰੀਅਸ ਮਸਲਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਤਕਰੀਬਨ 25112 ਲੋਕ ਕੁੱਤਿਆਂ ਨਾਲ ਕੱਟੇ ਗਏ ਹਨ ਤਾਂ ਇਨ੍ਹਾਂ ਵਿਚੋਂ ਕੁਝ ਮੌਤਾਂ ਵੀ ਹੋਈਆਂ ਹੋਣਗੀਆਂ। ਮੈਂ ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਅਵਾਰਾ ਕੁੱਤਿਆਂ ਨੂੰ ਕੰਟਰੋਲ ਕਰਨ ਲਈ ਇਹ ਕੀ ਉਪਰਾਲੇ ਕਰ ਰਹੇ ਹਨ ? ਮੰਤਰੀ ਜੀ ਉਨ੍ਹਾਂ ਦੀ ਗੱਲ ਕਰਨ।

**Minister** : Sir, under the Prevention of Cruelty to Animal Act, 1960 and Animal Birth Control (Dogs) Rules, 2001, the stray (street) dogs shall be sterilized and immunized by participation of Animal Welfare Organizations, private Individual and the Local Authority.

A Monitoring committee consisting of the following persons shall be constituted by the Local Authority namely :

- Commissioner/Chief of the Local Authority who shall be the ex-officio Chairman of the Committee.
- A representative of the Animal Welfare Department if any of the Local Authority.
- A Veterinary Doctor.
- A representative of the District Society for Prevention of Cruelty to Animals (SPCA).
- At least two representative from the Animal Welfare Organizations operating within the said Local Authority.

The Committee constituted shall be responsible for planning and management of dog control programme and may issue instructions for catching, transportation, sheltering, sterilization and vaccination of stray dogs.

- Authorise veterinary doctor to decide on case to case base is the need to put to sleep critically ill or rabid dogs in a painless method by using Sodium Pentathol. Any other method is strictly prohibited.
- Create public awareness to get a survey done of the number of street dogs.

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਹ ਬੜਾ ਗੰਭੀਰ ਮਸਲਾ ਹੈ ਪਰ ਮੰਤਰੀ ਜੀ ਨੇ ਇਸ ਦੇ ਬਾਰੇ ਗੀਤ ਪੜ੍ਹ ਕੇ ਸੁਣਾ ਦਿੱਤਾ ਹੈ। ਮੇਰਾ ਸਵਾਲ ਅਵਾਰਾ ਕੁੱਤਿਆਂ ਨੂੰ ਮਾਰਨ ਬਾਰੇ ਸੀ ਅਤੇ ਨਾਲ ਹੀ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਪਾਂ ਨੂੰ ਆਦਮੀਆਂ ਦੀਆਂ ਜਾਨਾਂ ਨਾਲੋਂ ਕੁੱਤਿਆਂ ਦੀਆਂ ਜਾਨਾਂ ਪਿਆਰੀਆਂ ਹਨ? ਕਿੰਨੇ ਹਜ਼ਾਰਾਂ ਲੋਕੀਂ ਹਰ ਸਾਲ ਇਨ੍ਹਾਂ ਕੁੱਤਿਆਂ ਵਲੋਂ ਕੱਟੇ ਜਾਂਦੇ ਹਨ। ਇਸ ਲਈ ਮੰਤਰੀ ਜੀ, ਇਹ ਦੱਸਣਗੇ ਕਿ ਇਨ੍ਹਾਂ ਕੁੱਤਿਆਂ ਦੇ ਕੱਟਣ ਨਾਲ ਜੋ ਮੌਤਾਂ ਹੁੰਦੀਆਂ ਹਨ ਉਨ੍ਹਾਂ ਉਤੇ ਕੰਟਰੋਲ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ? ਇਹ ਵੀ ਦੱਸ ਦੇਣ ਕਿ ਇਨ੍ਹਾਂ ਵਲੋਂ ਹੁਣ ਤੱਕ ਕਿੰਨੇ ਕੁੱਤੇ ਮਾਰੇ ਗਏ ਹਨ? ਬੜਾ ਸੀਰੀਅਸ ਮੈਟਰ ਹੈ।

**ਮਾਨਯੋਗ ਸਪੀਕਰ** : ਗਿਣਤੀ ਦੱਸ ਦਿਓ ਕਿ ਕਿੰਨੇ ਕੁੱਤੇ ਮਾਰੇ ਹਨ?

**Minister** : Sir, the details have already been given. They have been furnished in this list as per Annexure.

**ਸਰਦਾਰ ਬਲਬੀਰ ਸਿੰਘ ਮਿਆਣੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਪੰਜਾਬ ਸਰਕਾਰ ਇਨ੍ਹਾਂ ਕੁੱਤਿਆਂ ਨੂੰ ਮਾਰਨ ਦੀ ਕੋਈ ਮੁਹਿੰਮ ਚਲਾਏਗੀ ਤਾਂ ਕਿ ਜਿਹੜੇ ਆਵਾਰਾ ਕੁੱਤੇ ਫਿਰਦੇ ਹਨ ਔਰ ਹਰ ਸਾਲ 10-12 ਹਜ਼ਾਰ ਬੰਦਿਆਂ ਨੂੰ ਕੱਟ ਲੈਂਦੇ ਹਨ। ਬੜੀਆਂ ਕੀਮਤੀ ਜਾਨਾਂ ਦਾ ਮਾਮਲਾ ਹੈ। ਇਸ ਲਈ ਇਹ ਦੱਸਣ ਕਿ ਇਸ ਤਰ੍ਹਾਂ ਦਾ ਕੋਈ ਉਪਰਾਲਾ ਕਰਨਗੇ?

**ਮੰਤਰੀ** : ਮੈਂ ਮੈਂਬਰ ਸਾਹਿਬ ਨਾਲ ਐਗਰੀ ਕਰਦਾ ਹਾਂ ਕਿ ਇਹ ਮੁਹਿੰਮ ਹੋਣੀ ਚਾਹੀਦੀ ਹੈ ਪਰੰਤੂ ਇਹ ਜੋ ਕੰਮ ਹੈ, ਇਸ ਬਾਰੇ ਲੋਕਲ ਗੌਰਮਿੰਟ ਅਤੇ ਪੰਚਾਇਤੀ ਰਾਜ ਵਲੋਂ ਇੰਤਜ਼ਾਮ ਕੀਤੇ ਜਾਂਦੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਬੜਾ ਸੀਰੀਅਸ ਮਸਲਾ ਹੈ। ਜਿਹੜੇ ਸੁਝਾਅ ਦਿੱਤੇ ਗਏ ਹਨ ਉਨ੍ਹਾਂ ਦੇ ਨਾਲ ਗੱਲ ਨਹੀਂ ਬਣਨੀ। ਇਸ ਲਈ ਇਸ ਦੇ ਲਈ ਕੰਨਕ੍ਰੀਟ ਸਟੈਪਸ ਚੁੱਕੇ ਜਾਣੇ ਚਾਹੀਦੇ ਹਨ। ਇਹ ਕੁੱਤਿਆਂ ਨੂੰ ਬਚਾਉਣ ਦੀ ਗੱਲ ਨਹੀਂ ਹੈ, ਇਹ ਆਦਮੀਆਂ ਦੀਆਂ ਜਾਨਾਂ ਬਚਾਉਣ ਦੀ ਗੱਲ ਹੈ। ਇਸ ਲਈ, ਮੰਤਰੀ ਜੀ ਇਹ ਦੱਸਣ ਕਿ ਇਸ ਮਾਮਲੇ ਉਤੇ ਕੀ ਕੰਨਕ੍ਰੀਟ ਸਟੈਪਸ ਚੁੱਕੇ ਜਾ ਰਹੇ ਹਨ।

**ਮਾਨਯੋਗ ਸਪੀਕਰ** : ਮੰਤਰੀ ਜੀ ਦੱਸੋ, ਇਹ ਦੋ ਡਿਪਾਰਟਮੈਂਟਾਂ ਦੀ ਗੱਲ ਹੋ ਗਈ ਹੈ?

**ਮੰਤਰੀ** : ਸਰ, ਜਿਥੋਂ ਤੱਕ ਹੈਲਥ ਡਿਪਾਰਟਮੈਂਟ ਦਾ ਸੰਬੰਧ ਹੈ ਸਾਡਾ ਮਹਿਕਮਾ ਵੀ ਇਸ ਚੀਜ਼ ਪ੍ਰਤੀ ਇਕੂਅਲੀ ਕਨਸਰਨਡ ਹੈ। ਅਸੀਂ ਤਾਂ ਮੈਡੀਸਨ ਦੇ ਸਕਦੇ ਹਾਂ ਔਰ ਦੇ ਰਹੇ ਹਾਂ। ਇਸ ਦੀ ਦਵਾਈ ਕਸੌਲੀ ਤੋਂ ਮੰਗਵਾਈ ਜਾਂਦੀ ਹੈ ਜਿਹੜੀ ਕਿ ਬੜੀ ਚੀਜ਼ ਹੈ। ਹੁਣ ਇੱਕ ਕੋਸਟਲੀ ਦਵਾਈ ਆ ਗਈ ਹੈ । ਉਸਦੇ ਵੀ ਅਸੀਂ 30000 ਵੈਕਸੀਨ ਖਰੀਦ ਲਏ ਹਨ ਔਰ ਲੋਕਾਂ ਨੂੰ ਦੇ ਰਹੇ ਆਂ। ਅਸੀਂ ਪੂਰਾ ਐਨਸ਼ਿਓਰ ਕਰਦੇ ਹਾਂ ਕਿ ਲੋਕਾਂ ਨੂੰ ਮੈਡੀਸਨ ਮਿਲੇ। ਅਸੀਂ ਤਾਂ ਇਹੀ ਕਰ ਸਕਦੇ ਹਾਂ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਪਿਛੇ ਜਿਹੇ ਇਸ ਤਰ੍ਹਾਂ ਦੇ ਕੇਸ ਨਾਲ ਸਬੰਧਿਤ ਕੇਸ ਅਖਬਾਰਾਂ ਵਿੱਚ ਵੀ ਆਇਆ ਸੀ ਅਤੇ ਉਹ ਹਾਈਕੋਰਟ ਵਿਚ ਗਿਆ ਸੀ ਜਿਸ ਦੇ ਉਤੇ ਹਾਈਕੋਰਟ ਵਲੋਂ ਕੁਝ ਡਾਇਰੈਕਸ਼ਨਾਂ ਦਿੱਤੀਆਂ ਗਈਆਂ ਸਨ। ਉਨ੍ਹਾਂ ਵਿੱਚ ਕਿਹਾ ਗਿਆ ਸੀ ਕਿ ਜਿਹੜੇ ਵੀ ਮਾਲਕ ਦਾ ਕੁੱਤਾ ਹੋਵੇਗਾ, ਉਹ ਕੁੱਤੇ ਦੇ ਗਲ ਵਿੱਚ ਪੱਟਾ ਪਾਵੇਗਾ ਔਰ ਉਸ ਦੇ ਉਤੇ ਮਾਲਕ ਦਾ ਨਾਮ ਲਿਖਿਆ ਹੋਵੇਗਾ। ਇਸ ਤਰ੍ਹਾਂ ਉਸ ਦੀ ਆਈਡੈਂਟੀਫਿਕੇਸ਼ਨ ਹੋਵੇਗੀ। (ਹਾਸਾ) ਇਸ ਹਾਸੇ ਵਾਲੀ ਗੱਲ ਨਹੀਂ ਹੈ। ਬੜਾ ਗੰਭੀਰ ਮਾਮਲਾ ਹੈ, ਕਿੰਨੇ ਬੱਚਿਆਂ ਨੂੰ ਜਿਹੜੇ ਸਾਡੇ ਸਕੂਲਾਂ ਦੇ ਵਿੱਚ ਪੜ੍ਹਨ ਜਾਂਦੇ ਹਨ, ਉਨ੍ਹਾਂ ਨੂੰ ਇਨ੍ਹਾਂ ਅਵਾਰਾ ਕੁੱਤਿਆਂ ਵਲੋਂ ਕੱਟਿਆ ਗਿਆ ਹੈ। ਇਸ ਲਈ ਜਿਹੜੇ ਵੀ ਕੁੱਤੇ ਦੇ ਗਲ ਵਿੱਚ ਪੱਟਾ ਨਹੀਂ ਹੋਵੇਗਾ ਉਸ ਨੂੰ ਅਵਾਰਾ ਕੁੱਤਾ ਸਮਝਿਆ ਜਾਵੇਗਾ। ਇਸ ਲਈ ਸਾਡੀ ਸਰਕਾਰ ਇਸ ਤਰ੍ਹਾਂ ਦੀ ਲੋਕਾਂ ਦੇ ਵਿੱਚ ਅਵੇਰਨੈਸ ਬਾਰੇ ਕੋਈ ਉਪਰਾਲਾ ਕਰੇਗੀ ?

**ਮੰਤਰੀ** : ਸਰ, ਇਹ ਸਵਾਲ ਬਿਲਕੁਲ ਠੀਕ ਹੈ। ਇਸ ਤੇ ਵਿਚਾਰ ਕਰ ਲਵਾਂਗੇ ਔਰ ਅਸੀਂ ਇਸ ਤੇ ਅਕਾਰਡਿੰਗਲੀ ਐਕਟ ਕਰਾਂਗੇ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

**ਰਾਜ ਮੰਤਰੀ, ਸਿਕਾਇਤ ਨਿਵਾਰਣ ਅਤੇ ਪੈਨਸ਼ਨਰਾਂ ਦੀ ਭਲਾਈ ਮਾਮਲੇ ਅਤੇ ਸਹਿਕਾਰਤਾ (ਡਾਕਟਰ ਰਮੇਸ਼ ਦੱਤ ਸ਼ਰਮਾ)** : ਸਪੀਕਰ ਸਾਹਿਬ, ਇਹ ਜਿਹੜਾ ਕਾਨੂੰਨ ਬਣਿਆ ਹੈ ਜਿਹੜਾ ਕਿ ਸੈਂਟਰਲ ਗੌਰਮਿੰਟ ਵਲੋਂ ਬਣਾਇਆ ਗਿਆ ਹੈ ਉਸ ਦੇ ਵਿੱਚ ਸਾਫ਼ ਲਿਖਿਆ ਹੋਇਆ ਹੈ ਕਿ ਕਿਸੇ ਵੀ ਜਾਨਵਰ ਨੂੰ, ਚਾਹੇ ਸੂਰ ਜਿਹੜਾ ਵੀ ਨੁਕਸਾਨ ਕਰਦਾ ਹੈ ਜਾਂ ਕੁੱਤਿਆਂ ਆਦਿ ਨੂੰ ਨਹੀਂ ਮਾਰ ਸਕਦੇ। ਲੇਕਿਨ ਜੋ ਅੱਜ ਦਾ ਮਸਲਾ ਹੈ, ਇਸ ਦਾ ਇਕੋ ਹੀ ਹੱਲ ਹੈ ਕਿ ਇਸ ਨੂੰ ਵਿਧਾਨ ਸਭਾ ਦੇ ਵਿੱਚ ਲਿਆ ਕੇ ਯੂਨਾਨੀਮਸਲੀ ਪਾਸ ਕਰਕੇ ਸੈਂਟਰ ਗੌਰਮਿੰਟ ਨੂੰ ਰਿਕੂਮੈਂਡ ਕੀਤਾ ਜਾਵੇ ਕਿ ਇਨ੍ਹਾਂ ਕੁੱਤਿਆਂ ਦੇ ਕੱਟਣ ਕਾਰਨ ਤੇ ਕੀਮਤੀ ਜਾਨਾਂ ਬਚਾਉਣ ਲਈ ਲੋਕਲ. ਗੌਰਮਿੰਟ ਤੇ ਪੰਚਾਇਤਾਂ ਨੂੰ ਪਾਵਰਾਂ ਦਿੱਤੀਆਂ ਜਾਣ ਤਾਂ ਕਿ ਜਾਨਾਂ ਦਾ ਨੁਕਸਾਨ ਨਾ ਹੋਵੇ। ਇਸ ਤੋਂ ਬਗੈਰ ਹੋਰ ਕੋਈ ਚਾਰਾ ਨਹੀਂ ਹੈ ਚਾਹੇ ਹੋਰ ਜਿੰਨੀਆਂ ਮਰਜ਼ੀ ਸਪਲੀਮੈਂਟਰੀਜ਼ ਕਰੀ ਜਾਓ ਜਾਂ ਜਿੰਨੇ ਮਰਜ਼ੀ ਜਵਾਬ ਦੇਈ ਜਾਓ।

**ਕੈਪਟਨ ਬਲਬੀਰ ਸਿੰਘ ਬਾਠ** : ਮੈਂ ਇਨ੍ਹਾਂ ਦੀ ਦੂਰ-ਅੰਦੇਸ਼ੀ ਦਾ ਧੰਨਵਾਦ ਕਰਦਾ ਹਾਂ।

---

## ਸਬਰਾਵਾਂ ਕੈਨਾਲ ਸਿਸਟਮ ਵਿਚੋਂ ਨਿਕਲਦੇ ਮਾਈਨਰਜ਼ ਦੀ ਮੁਰੰਮਤ

*915. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕਿ ਸਬਰਾਵਾਂ ਕੈਨਾਲ ਸਿਸਟਮ ਤੋਂ ਨਿਕਲਦੀਆਂ ਹਰਪੁਰਾ, ਖੁਜਾਲਾ ਅਤੇ ਭੱਟੀਵਾਲ, ਨਵਾਂ ਪਿੰਡ ਮਾਈਨਰਜ਼ ਦੀ ਮੁਰੰਮਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਮਾਈਨਰਜ਼ ਹੇਠ ਪਹਿਲਾਂ ਅਤੇ ਬਾਅਦ ਵਿਚ ਸਿੰਜਾਈ ਅਧੀਨ ਜ਼ਮੀਨ ਦਾ ਰਕਬਾ ਕਿੰਨਾ-ਕਿੰਨਾ ਸੀ;

(ਅ) ਇਸ ਤੋਂ ਪਹਿਲਾਂ ਅਤੇ ਬਾਅਦ ਵਿਚ ਮਾਲੀਏ ਦੀ ਕਿੰਨੀ-ਕਿੰਨੀ ਰਕਮ ਪ੍ਰਾਪਤ ਹੋਈ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : (ੳ) ਸਬਰਾਵਾਂ ਕੈਨਾਲ ਸਿਸਟਮ ਤੋਂ ਨਿਕਲਦੇ ਹਰਪੁਰ, ਖੋਜਾਲਾ ਅਤੇ ਭੱਟੀਵਾਲ ਰਜਬਾਹਾ ਦੀ ਵਧੇ ਹੋਏ ਪਾਣੀ ਭੱਤੇ (ਵਾਟਰ ਅਲਾਂਊਸ) ਅਨੁਸਾਰ ਇਨ੍ਹਾਂ ਦੀ ਸਮਰੱਥਾ ਵਿੱਚ ਵਾਧਾ ਕਰਨ ਹਿੱਤ ਇਨ੍ਹਾਂ ਦੀ ਰੀਮਾਡਲਿੰਗ ਸਾਲ 2002 ਵਿੱਚ, ਰਿਮਾਡਲਿੰਗ ਆਫ ਚੈਨਲਜ ਆਫ ਯੂ.ਬੀ.ਡੀ.ਸੀ. ਦੇ ਖੇਤਰ ਹੇਠ ਆਉਂਦੇ ਸੀ.ਸੀ.ਏ. (ਕਲਚਰੇਬਲ ਕਮਾਂਡੇਬਲ ਏਰੀਆ) ਵਿੱਚ ਕੋਈ ਵਾਧਾ ਨਹੀਂ ਹੋਇਆ ਹੈ।

ਇਥੇ ਇਹ ਦੱਸਣਾ ਵੀ ਯੋਗ ਹੋਵੇਗਾ ਕਿ ਸਬਰਾਓ ਸਿਸਟਮ ਵਿੱਚ ਨਵਾਂ ਪਿੰਡ ਨਾਂ ਦਾ ਕੋਈ ਸੂਆ ਨਹੀਂ ਹੈ।

(ਅ) ਪੰਜਾਬ ਸਰਕਾਰ ਨੇ ਨਹਿਰੀ ਪਾਣੀ ਦਾ ਆਬਿਆਨਾ ਸਾਲ 1997 ਵਿੱਚ ਮੁਆਫ ਕਰ ਦਿੱਤਾ ਸੀ ਜਿਸ ਕਰਕੇ ਨਵੰਬਰ, 2002 ਤੱਕ ਨਹਿਰੀ ਪਾਣੀ ਦਾ ਕੋਈ ਮਾਮਲਾ ਪ੍ਰਾਪਤ ਨਹੀਂ ਹੋਇਆ ਹੈ। ਫਿਰ ਪੰਜਾਬ ਸਰਕਾਰ ਨੇ ਮਿਤੀ 12 ਨਵੰਬਰ, 2002 ਦੀ ਨੋਟੀਫਿਕੇਸ਼ਨ ਰਾਹੀਂ ਨਹਿਰੀ ਪਾਣੀ ਦਾ ਆਬਿਆਨਾ ਨਹਿਰੀ ਸਿਸਟਮ ਦੇ ਕੁੱਲ ਸੀ.ਸੀ.ਏ. ਤੇ ਲਗਾ ਦਿੱਤਾ ਹੈ। ਇਨ੍ਹਾਂ ਸੂਇਆਂ ਤੋਂ ਆਬਿਆਨੇ ਦੀ ਰਕਮ ਰੁਪਏ 136596/- ਪ੍ਰਾਪਤ ਹੋਈ ਹੈ।

ਹਰਪੁਰ ਰਾਜਬਾਹ, ਖੋਜਾਲਾ ਰਾਜਬਾਹ ਅਤੇ ਭੱਟੀਵਾਲ ਮਾਈਨਰ ਦਾ ਕ੍ਰਮਵਾਰ ਸੀ.ਸੀ.ਏ. (ਕਲਚਰੇਬਲ ਕਮਾਂਡੇਬਲ ਏਰੀਆ) 18417, 6477 ਅਤੇ 5245 ਏਕੜ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਮੇਰਾ ਸਵਾਲ ਬੜਾ ਸਪੱਸ਼ਟ ਸੀ ਕਿ ਜਿੰਨੇ ਮਾਈਨਰਜ਼ ਦਾ ਮੈਂ ਜ਼ਿਕਰ ਕੀਤਾ ਹੈ ਉਨ੍ਹਾਂ ਦੀ ਮੁਰੰਮਤ/ਰਿਪੇਅਰ ਤੋਂ ਬਾਅਦ ਸਿੰਚਾਈ ਅਧੀਨ ਕਿੰਨਾ ਰਕਬਾ ਘਟਿਆ ਹੈ? ਘਟਿਆ ਹੈ ਜਾਂ ਵਧਿਆ ਹੈ, ਮੈਂ ਇਹ ਜਾਨਣਾ ਚਾਹੁੰਦਾ ਹਾਂ। ਮੰਤਰੀ ਜੀ ਜਵਾਬ ਗਲਤ ਦੇ ਰਹੇ ਹਨ ਇਹ ਰਕਬਾ ਘਟਿਆ ਹੈ। ਹੁਣ ਟੇਲ ਐਂਡ ਤੱਕ ਪਾਣੀ ਨਹੀਂ ਜਾ ਰਿਹਾ ਹੈ। ਕੀ ਮੰਤਰੀ ਜੀ ਇਹ ਜਿਹੜਾ ਜਵਾਬ ਮਹਿਕਮੇ ਵਲੋਂ ਭੇਜਿਆ ਗਿਆ ਹੈ ਇਸ ਸਬੰਧੀ ਪੜਤਾਲ ਕਰਵਾਉਣਗੇ ਕਿਉਂਕਿ ਰਕਬਾ ਘਟਿਆ ਹੈ ਵੱਧਿਆ ਨਹੀਂ ਹੈ।

**ਮੰਤਰੀ** : ਰਕਬਾ ਘਟਣ ਜਾਂ ਵਧਣ ਦਾ ਤਾਂ ਇਥੇ ਸਵਾਲ ਹੀ ਨਹੀਂ ਹੈ। ਜਿਹੜਾ ਪਾਣੀ ਟੇਲ ਤੇ ਨਾ ਜਾਣ ਦਾ ਕਾਰਨ ਹੈ, ਉਹ ਇਹ ਹੈ ਕਿ ਨਾਲਿਆਂ ਦੀ ਸਫਾਈ ਕਰਾਉਣ ਵਾਲੀ ਹੈ ਜਿਸ ਕਾਰਨ ਟੇਲਾਂ ਤੇ ਪਾਣੀ ਨਹੀਂ ਪਹੁੰਚਦਾ। ਵਿੱਤ ਮੰਤਰੀ ਜੀ ਨੇ ਨਹਿਰਾਂ ਦੀ ਸਫਾਈ ਕਰਾਉਣ ਵਾਸਤੇ ਫੰਡ ਰੱਖਿਆ ਹੈ। ਇਨ੍ਹਾਂ ਨਾਲਿਆਂ ਦੀ ਸਫਾਈ ਕਰਾ ਕੇ ਜਲਦੀ ਤੋਂ ਜਲਦੀ ਟੇਲਾਂ ਤੇ ਪਾਣੀ ਪਹੁੰਚਾ ਦਿਆਂਗੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੇ ਦੋ ਸਵਾਲ ਸਨ *836 ਤੇ *838 ਮੁੱਖ ਮੰਤਰੀ ਜੀ ਨੇ ਹਾਊਸ ਵਿਚ ਵਿਸ਼ਵਾਸ਼ ਦਿਵਾਇਆ ਸੀ ਕਿ ਇਸ ਸੈਸ਼ਨ ਦੌਰਾਨ ਜਵਾਬ ਦੇਣਗੇ।

**ਮਾਨਯੋਗ ਸਪੀਕਰ** : ਕੱਲ੍ਹ ਸੈਸ਼ਨ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਠੀਕ ਹੈ ਜੀ।

**Mr. Speaker :** Questions are over. Now we will take the next item on the Agnda.

---

## MATTER RAISED DURING ZERO HOUR

**ਸਰਦਾਰ ਸਾਧੂ ਸਿੰਘ ਰਾਜਿਆਣਾ** : ਸਪੀਕਰ ਸਾਹਿਬ, ਬਾਘਾ ਪੁਰਾਣਾ ਵਿਚ ਜਦੋਂ ਇਲੈਕਸ਼ਨ ਹੋਏ ਸੀ ਤਾਂ ਜਿਸ ਸਕੂਲ ਵਿਚ ਇਕ ਥਾਂ ਵੋਟਾਂ ਪੈ ਰਹੀਆਂ ਸਨ, ਉਸ ਦੇ ਬਾਹਰ ਇਕ ਪਾਰਟੀ ਦੇ 25—30 ਬੰਦਿਆਂ ਨੇ ਡਾਂਗਾਂ ਨਾਲ ਹਮਲਾ ਕੀਤਾ। ਉਸ ਵਿਚ ਇਕ ਬੰਦਾ ਗੰਭੀਰ ਫੱਟੜ ਹੋ ਗਿਆ। ਇਸ ਦਾ ਪਰਚਾ ਦਰਜ ਹੋਣਾ ਚਾਹੀਦਾ ਸੀ। ਪੁਲਿਸ ਵਾਲਿਆਂ ਨੂੰ ਇਸ ਬਾਰੇ ਪੁੱਛਿਆ ਕਿ ਕਾਰਵਾਈ ਕਿਉਂ ਨਹੀਂ ਕੀਤੀ? ਉਹ ਕਹਿੰਦੇ ਕਿ ਉਪਰੋਂ ਹੁਕਮ ਨਹੀਂ ਹੋਇਆ ਹੈ। ਇਹ ਸਾਡੇ ਵਸ ਦੀ ਗੱਲ ਨਹੀਂ ਹੈ। 15 ਤਰੀਕ ਨੂੰ ਪਰਚਾ ਦਰਜ ਹੋਇਆ ਪਰ ਕੋਈ ਮੁਲਜ਼ਮ ਨਹੀਂ ਫੜਿਆ ਗਿਆ। ਫੇਰ ਪੁੱਛਿਆ ਤਾਂ ਪੁਲਿਸ ਵਾਲੇ ਕਹਿੰਦੇ ਕਿ ਸਾਨੂੰ ਉਪਰੋਂ ਹਾਲੇ ਕੋਈ ਆਰਡਰ ਨਹੀਂ ਹੋਇਆ। ਕੀ ਸਰਕਾਰ ਇਸ ਬਾਰੇ ਨਿਆਂ ਕਰੇਗੀ ਮੈਂ ਇਸ ਬਾਰੇ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਅੱਜ ਤੋਂ ਪੰਜ ਸਾਲ ਪਹਿਲਾਂ ਕਾਰਗਿਲ ਦੀ ਜੰਗ ਹੋਈ ਸੀ ਤੇ ਉਸ ਜੰਗ ਵਿਚ ਲਾਂਸ ਨਾਇਕ ਜਗਸੀਰ ਸਿੰਘ, 108, ਫੀਲਡ ਇੰਜੀਨੀਅਰ ਰੈਜੀਮੈਂਟ ਵੀ ਸੀ। ਉਸ ਦੇ ਪੇਰੈਂਟਸ ਨੂੰ ਗਿੱਦੜਬਾਹਾ ਚਿੱਠੀ ਲਿਖੀ ਕਿ ਤੁਹਾਡਾ ਲੜਕਾ ਭਗੌੜਾ ਹੋ ਗਿਆ ਹੈ। ਉਸ ਦੀ ਪੈਨਸ਼ਨ ਕੱਟੀ ਗਈ। ਉਸ ਦਾ ਸਾਰਾ ਪਰਿਵਾਰ ਖੁਰਦ ਬੁਰਦ ਹੋ ਗਿਆ। 7 ਦਿਨ ਪਹਿਲਾਂ ਰਾਵਲਪਿੰਡੀ ਜੇਲ੍ਹ ਤੋਂ ਇਕ ਚਿੱਠੀ ਆਈ ਕਿ ਜਗਸੀਰ ਸਿੰਘ ਪ੍ਰੀਜ਼ਨਰ ਆਫ਼ ਵਾਰ ਹੈ (ਪੀ.ਓ.ਡਬਲਿਊ.) ਇਹ ਇਕ ਅਹਿਮ ਮਸਲਾ ਹੈ, ਇਹ ਪਰਿਵਾਰ ਬੜਾ ਬੇਇੱਜ਼ਤ ਹੋਇਆ ਹੈ। ਜਿਹੜੇ ਪਰਿਵਾਰ ਦਾ ਬੱਚਾ ਭਗੌੜਾ ਹੋ ਜਾਵੇ ਤਾਂ ਬੇਇੱਜ਼ਤੀ ਹੋ ਜਾਂਦੀ ਹੈ। ਮੈਂ ਤੁਹਾਡੀ ਮਾਰਫਤ ਇਸ ਅਜ਼ੀਮ ਸਦਨ ਦੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਲਾਂਸ ਨਾਇਕ ਸ੍ਰੀ ਜਗਸੀਰ ਸਿੰਘ ਦੇ ਕੇਸ ਤੇ ਮਨਿਸਟਰੀ ਆਫ਼ ਫਾਰੇਨ ਅਫੇਅਰਜ਼ ਅਤੇ ਗੌਰਮਿੰਟ ਆਫ਼ ਇੰਡੀਆ ਨੂੰ ਫੌਰੀ ਤੌਰ ਤੇ ਹਮਦਰਦੀ ਨਾਲ ਵਿਚਾਰ ਕਰਨ ਲਈ ਕਹੇਗੀ?

**ਮਾਨਯੋਗ ਸਪੀਕਰ** : ਠੀਕ ਹੈ ਜੀ, ਤੁਹਾਡੀ ਗੱਲ ਆ ਗਈ ਹੈ।

## PAPERS LAID ON THE TABLE

**Mr. Speaker :** Now, Minister to lay Papers on the Table.

**MINISTER FOR P.W.D. (B&R) AND ELECTIONS (SARDAR PARTAP SINGH BAJWA) :** Sir, I beg to lay on the Table —

1. The Annual Statements of Accounts and Audit Reports of the Punjab State Electricity Regulatory Commission for the year 2001-2002 and 2002-2003, as required under section 34(4) of the Electricity Regulatory Commission Act, 1998.

2. The 23rd Annual Report and Accounts of the Punjab Tourism Development Corporation Ltd. for the year 2001-2002, as required under section 619-A of the Companies Act, 1956.

3. The Annual Financial Statement of the Punjab State Electricity Board for the year 2004-2005, alongwith statement showing the Objects and Reasons for laying the said Statement, as required under section 61 of the Electricity (Supply) Act, 1948.

4. The Annual Administration Report of the Punjab State Electricity Board for the year 2001-2002, alongwith statement showing the Objects and Reasons for laying the said Report, as required under section 75 of the Electricity (Supply) Act, 1948.

**ਮਾਨਯੋਗ ਸਪੀਕਰ :** ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ।

---

## RESUMPTION OF GENERAL DISCUSSION ON THE BUDGET ESTIMATES FOR THE YEAR 2004-2005

**ਮਾਨਯੋਗ ਸਪੀਕਰ :** ਸਰਦਾਰ ਬਲਵਿੰਦਰ ਸਿੰਘ ਭੂੰਦੜ ਜੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ) :** ਸਪੀਕਰ ਸਾਹਿਬ, ਇਹ ਜੋ ਸਾਲ 2004-05 ਦਾ ਬਜਟ ਪੇਸ਼ ਕੀਤਾ ਗਿਆ ਹੈ। ਇਸ ਦੇ ਬਾਰੇ ਵੈਸੇ ਤਾਂ ਦੋ-ਤਿੰਨ ਦਿਨਾਂ ਦਾ ਸਾਰਾ ਕੁਝ ਪ੍ਰੈਸ ਦੇ ਵਿਚ ਵੀ ਆ ਰਿਹਾ ਹੈ। ਮੇਰੇ ਵਲੋਂ ਵੀ ਬੋਲਿਆ ਗਿਆ, ਸਰਕਾਰ ਵਲੋਂ ਵੀ ਬੋਲਿਆ ਗਿਆ ਹੈ...........

**ਮਾਨਯੋਗ ਸਪੀਕਰ :** ਭੂੰਦੜ ਸਾਹਿਬ, ਤੁਸੀਂ ਕਿੰਨੇ ਮਿੰਟ ਲਓਗੇ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਨੂੰ 35—40 ਮਿੰਟ ਤਾਂ ਲੱਗ ਹੀ ਜਾਣਗੇ।

**ਮਾਨਯੋਗ ਸਪੀਕਰ** : ਤੁਹਾਡੀ ਪਾਰਟੀ ਦਾ ਵਕਤ 1 ਘੰਟਾ 33 ਮਿੰਟ ਰਹਿ ਗਿਆ ਹੈ। 30 ਮਿੰਟ ਕਾਫੀ ਹਨ। ਬਾਕੀਆਂ ਨੇ ਵੀ ਬੋਲਣਾ ਹੈ। ਉਨ੍ਹਾਂ ਨੂੰ ਵੀ ਬੁਲਾਓ। ਸਾਰੇ ਹੀ ਇੰਟਰੈਸਟ ਲੈਣ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਠੀਕ ਹੈ ਜੀ। ਮੈਂ ਫਟਾਫਟ ਆਪਣੀ ਗੱਲ ਕਹਿ ਦੇਵਾਂਗਾ। ਕੁੱਲ ਚਾਰ-ਪੰਜ ਬੰਦਿਆਂ ਨੇ ਬੋਲਣਾ ਹੈ। ਸੋ, ਸਪੀਕਰ ਸਾਹਿਬ, ਜੇ ਮੈਂ ਤੁਹਾਡੇ ਰਾਹੀਂ ਇਹ ਕਹਿ ਦੇਵਾਂ ਕਿ ਆਜ਼ਾਦੀ ਤੋਂ ਬਾਅਦ ਪੰਜਾਬ ਦੀ ਅਸੰਬਲੀ ਦੇ ਵਿਚ ਇਹੋ ਜਿਹਾ ਦਿਸ਼ਾਹੀਣ, ਨਿਰਾਸ਼ਾਜਨਕ ਅਤੇ ਥੋਥਾ ਬਜਟ ਅੱਜ ਤੱਕ ਪੇਸ਼ ਨਹੀਂ ਹੋਇਆ ਤਾਂ ਇਹ ਗੱਲ ਗਲਤ ਨਹੀਂ ਹੋਵੇਗੀ। ਇਹ ਗੱਲ ਮੈਂ ਨਹੀਂ ਕਹਿੰਦਾ, ਇਹ ਤਾਂ ਇਨ੍ਹਾਂ ਦੇ ਅੰਕੜੇ ਦੱਸ ਰਹੇ ਹਨ ਕਿ ਜੋ ਹਾਲਾਤ ਹਨ, ਉਹ ਸਾਹਮਣੇ ਹਨ। ਸਾਰੀਆਂ ਵੱਡੀਆਂ-ਵੱਡੀਆਂ ਅਖਬਾਰਾਂ ਜਿਵੇਂ ਟ੍ਰਿਬਿਊਨ, ਹਿੰਦੁਸਤਾਨ ਟਾਈਮਜ਼ ਅਤੇ ਇਕਨਾਮਿਕ ਟਾਈਮਜ਼ ਵਾਲੇ ਸਾਰੇ ਹੀ ਇਸ ਬਾਰੇ ਲਿਖ ਰਹੇ ਹਨ। ਮੈਂ ਬਹੁਤੇ ਅਖਬਾਰਾਂ ਦੇ ਨਾਂ ਨਹੀਂ ਲੈਂਦਾ। ਸਾਰੇ ਅਖਬਾਰਾਂ ਵਿਚ ਹੀ ਤਕਰੀਬਨ ਇਹ ਗੱਲਾਂ ਆ ਰਹੀਆਂ ਹਨ। ਇਨ੍ਹਾਂ ਦੇ ਆਪਣੇ ਹੀ ਅੰਕੜੇ ਦੱਸ ਰਹੇ ਹਨ, ਭਾਵੇਂ ਇਨ੍ਹਾਂ ਨੇ ਕਾਫ਼ੀ ਕੁਝ ਲੁਕਾਉਣ ਦਾ ਯਤਨ ਕੀਤਾ ਹੈ। ਲੇਕਿਨ ਮੋਟੇ ਤੌਰ ਤੇ ਮੈਂ ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਕੋਸ਼ਿਸ਼ ਕੀਤੀ ਗਈ ਹੈ, ਜੋ ਆਮ ਤੌਰ ਤੇ ਬਜਟ ਦੇ ਵਿਚ ਕਰਦੇ ਹਨ, ਮੈਂ ਕਹਿੰਦਾ ਹਾਂ ਕਿ ਇਹ ਫਿਗਰਜ਼ ਲੁਕਾਉਣ ਵਾਲੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ ਸੀ। ਸਟੇਟ ਦੇ ਸਾਹਮਣੇ ਸਾਰੀ ਪਿਕਚਰ ਕਲੀਅਰ ਹੋਣੀ ਚਾਹੀਦੀ ਹੈ। ਪਰ ਅਸੀਂ ਅਸਲੀਅਤ ਲੁਕਾਉਣ ਦੀ ਕੋਸ਼ਿਸ਼ ਕਰਦੇ ਹਾਂ। ਇਨ੍ਹਾਂ ਦੇ ਆਪਣੇ ਅੰਕੜੇ ਦੱਸ ਰਹੇ ਹਨ ਕਿ ਅੱਜ ਤੱਕ ਪਹਿਲੀ ਵਾਰ ਇਸ ਤਰ੍ਹਾਂ ਹੋਇਆ ਹੈ ਕਿ ਪਹਿਲੀ ਵਾਰ 6 ਰੁਪਏ ਪਰ ਕੈਪਿਟਾ ਇਨਕਮ ਵਧੀ ਹੈ। ਵੈਸੇ ਇਹ ਵਧੀ ਵੀ ਨਹੀਂ। ਜੇ ਅਸੀਂ ਇਨਫਲੇਸ਼ਨ ਨਾਲ ਜੋੜ ਲਈਏ ਤਾਂ ਇਹ ਸਗੋਂ ਘੱਟ ਰਹੀ ਹੈ। ਇਸ ਤਰ੍ਹਾਂ 2.5% ਗਰੋਥ ਹੋਈ ਹੈ। ਦੂਸਰਾ ਇਨ੍ਹਾਂ ਨੇ ਕਿਹਾ ਹੈ ਕਿ ਫੂਡ ਦਾ ਜਿਹੜਾ ਡੈਬਟ ਹੈ, ਉਹ ਵੱਖਰਾ ਖਰਚ ਕਰ ਦਿੱਤਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਬੜੀ ਕਲੀਅਰ ਪਿਕਚਰ ਕਰ ਦਿੱਤੀ ਹੈ। ਇਨ੍ਹਾਂ ਨੇ 262 ਕਰੋੜ ਰੁਪਏ ਦੀਆਂ ਦੇਣਦਾਰੀਆਂ ਦੱਸੀਆਂ ਹਨ ਪਰ ਅਸਲ ਵਿਚ ਸਪੀਕਰ ਸਾਹਿਬ, ਇਹ 4500 ਕਰੋੜ ਰੁਪਏ ਦੀਆਂ ਦੇਣਦਾਰੀਆਂ ਲੁਕਾ ਰਹੇ ਹਨ। ਬਜਟ ਦਾ ਘਾਟਾ 10,300 ਕਰੋੜ ਰੁਪਏ ਦਾ ਹੈ। ਇਹ 6000 ਕਰੋੜ ਰੁਪਏ ਦਾ ਨਹੀਂ ਹੈ। ਜਿਵੇਂ ਕਿ ਇਨ੍ਹਾਂ ਨੇ ਕਿਹਾ ਹੈ। ਬਾਅਦ ਦੇ ਵਿਚ ਪਤਾ ਲੱਗ ਜਾਵੇਗਾ। ਇਹ ਕਹਿੰਦੇ ਹਨ ਕਿ ਟੈਕਸ ਰਹਿਤ ਬਜਟ ਹੈ। ਪਰ ਅਖੀਰ ਦੇ ਵਿਚ ਪਤਾ ਲੱਗ ਜਾਵੇਗਾ ਕਿ ਟੈਕਸ ਬਾਅਦ ਵਿਚ ਕਿਵੇਂ ਲਗਾ ਦਿੰਦੇ ਹਨ। ਇਨ੍ਹਾਂ ਨੇ ਪਹਿਲੀ ਵਾਰੀ ਵੀ ਇਸੇ ਤਰ੍ਹਾਂ ਹੀ ਕੀਤਾ। ਦੂਸਰੀ ਵਾਰੀ ਵੀ ਇਹੋ ਹੀ ਕੀਤਾ ਹੈ। ਜੌਹਲ ਕਮੇਟੀ ਜਿਹੜੀ ਬਣਾਈ ਸੀ, ਉਸ ਨੇ ਆਪਣੀ ਰਿਪੋਰਟ ਦਿੱਤੀ ਹੈ। ਉਸ ਨੇ 1400 ਕਰੋੜ ਰੁਪਏ ਦਾ ਟੈਕਸ ਸੁਜੈਸਟ ਕੀਤਾ ਹੈ। ਇਹ 1400 ਕਰੋੜ ਰੁਪਏ ਦਾ ਟੈਕਸ ਬਾਅਦ ਵਿਚ ਇਨ੍ਹਾਂ ਨੇ ਚੋਰੀ ਲਗਾਉਣਾ ਹੈ। ਅੱਜ ਸਟੇਟ ਦੀ ਹਾਲਤ ਕੀ ਹੈ? ਸਟੇਟ ਦੀ ਹਾਲਤ ਇਹ ਹੈ ਕਿ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਐਕਸਪੈਂਡੀਚਰ ਨੂੰ ਕੰਟਰੋਲ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਡੈਟ ਨੂੰ ਕੰਟਰੋਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਹ ਕਹਿੰਦੇ ਹਨ ਕਿ ਐਕਸਪੈਂਡੀਚਰ ਕੰਟਰੋਲ ਕਰਕੇ 100% ਦੇ ਵਿਚੋਂ 84% ਸੈਲਰੀਜ਼, ਪੈਨਸ਼ਨ ਅਤੇ ਰੇਟ ਆਫ ਇੰਟਰਸਟ

ਡਾਊਨ ਲਿਆਂਦਾ ਹੈ। ਜਦੋਂ ਕਿ ਡੈਫੀਸਿਟ 110% ਅਜੇ ਵੀ ਹੈ। ਇਨ੍ਹਾਂ ਦੀਆਂ ਸਾਰੀਆਂ ਫਿਗਰਜ਼ ਗਲਤ ਹਨ। ਦਿੱਲੀ ਦੇ ਵਿਚ ਹੋ ਗਿਆ ਹੈ ਕਿ ਡੀਜ਼ਲ ਦਾ ਰੇਟ ਵੱਧ ਗਿਆ ਹੈ, ਗੈਸ ਦਾ ਰੇਟ ਵੱਧ ਗਿਆ ਹੈ। ਉਸ ਦਾ ਅਸਰ ਇੱਥੇ ਵੀ ਪੈਣਾ ਹੈ। ਫਰਟੇਲਾਈਜ਼ਰ ਦੇ ਵਿਚ 15% ਰਾਈਜ਼ ਆ ਜਾਣਾ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਦਾ ਸਾਡੇ ਤੇ ਇਫੈਕਟ ਪੈਣਾ ਹੈ। ਇਸ ਦੇ ਨਾਲ ਗਰੀਬੀ, ਮਹਿੰਗਾਈ ਅਤੇ ਬਜਟ ਦਾ ਘਾਟਾ ਹੋਰ ਵਧਣਗੇ। ਕਈ ਐਮ.ਐਲ.ਏ. ਸਾਹਿਬਾਨ ਸਰਕਾਰ ਦਾ ਬਹੁਤ ਪੱਖ ਲੈਂਦੇ ਹਨ। ਮੈਂ ਸਰਦਾਰ ਮਲਕੀਅਤ ਸਿੰਘ ਦਾਖਾ ਦਾ ਧੰਨਵਾਦ ਕਰਦਾ ਹਾਂ। ਉਨ੍ਹਾਂ ਨੇ ਸਰਕਾਰ ਦੇ ਗੀਤ ਗਾਉਣ ਦੀ ਕੋਸ਼ਿਸ਼ ਕੀਤੀ ਹੈ। ਇਹ ਤਾਂ ਇਸ ਤਰ੍ਹਾਂ ਹੈ ਜਿਵੇਂ ਵਿਆਹ ਵਿਚ ਕੁੜੀਆਂ ਕਿਸੇ ਕਾਲੇ ਮੁੰਡੇ ਤੇ ਗੀਤ ਗਾਉਣ ਕਿ ਤੂੰ ਚੰਦ ਵਰਗਾ ਚਿੱਟਾ ਹੈਂ, ਪਰ ਵੇਖਣ ਵਾਲੇ ਤਾਂ ਇਹੀ ਕਹਿਣਗੇ ਕਿ ਇਹ ਤਾਂ ਕਾਲਾ ਸ਼ਾਹ ਹੈ ਪਰ ਗੀਤ ਕੀ ਗਾਏ ਜਾ ਰਹੇ ਹਨ। ਸਪੀਕਰ ਸਾਹਿਬ, ਅਖੀਰ ਵਿਚ ਮੈਥੋਂ ਰਿਹਾ ਨਹੀਂ ਗਿਆ ਅਤੇ ਮੈਂ ਵੀ ਕਹਿ ਦਿੱਤਾ ਕਿ ਜਿਹੜੇ ਤੁਸੀਂ ਇਲੈਕਸ਼ਨਾਂ ਦੇ ਵਿਚ ਲੋਕਾਂ ਦੇ ਨਾਲ ਵਾਅਦੇ ਕੀਤੇ ਸਨ ਅਤੇ ਆਪਣੇ ਮੈਨੀਫੈਸਟੋ ਵਿਚ ਲਿਖਿਆ ਹੋਇਆ ਸੀ ਕਿ ਇਹ ਵਾਅਦੇ ਅਸੀਂ ਸਰਕਾਰ ਬਣਨ ਤੇ ਪੂਰੇ ਕਰਾਂਗੇ। ਇਹ ਸਰਟੀਫੀਕੇਟ ਤੁਸੀਂ ਲੋਕਾਂ ਨੂੰ ਦਿੱਤਾ ਸੀ ਜਿਸ ਨੂੰ ਤੁਸੀਂ ਪਿਛਲੇ ਢਾਈ ਸਾਲਾਂ ਦੇ ਵਿਚ ਪੂਰਾ ਨਹੀਂ ਕਰ ਸਕੇ। ਕੱਲ ਇਥੇ ਸਰਦਾਰ ਮਲਕੀਅਤ ਸਿੰਘ ਦਾਖਾ ਨੇ ਕਾਫੀ ਕੋਸ਼ਿਸ਼ ਕੀਤੀ ਕਿ ਸਰਕਾਰ ਦੀ ਹਮਾਇਤ ਕਰ ਸਕਣ ਪਰ ਆਖਿਰ ਵਿਚ ਉਨ੍ਹਾਂ ਨੇ ਕਿਹਾ ਕਿ ਸਰਕਾਰ ਨੇ ਜਿਹੜੇ ਲੋਕਾਂ ਦੇ ਨਾਲ ਵਾਅਦੇ ਕੀਤੇ ਸਨ ਉਹ ਕੋਈ ਵਾਅਦਾ ਪੂਰਾ ਨਹੀਂ ਕੀਤਾ। ਇਸੇ ਤਰ੍ਹਾਂ ਤੁਹਾਡਾ ਸਰਦਾਰ ਜਗਮੀਤ ਸਿੰਘ ਬਰਾੜ ਕਹਿੰਦਾ ਹੈ ਕਿ ਸਰਕਾਰ ਨੇ ਜਿਹੜੇ ਵਾਅਦੇ ਮੈਨੀਫੈਸਟੋ ਦੇ ਵਿਚ ਕੀਤੇ ਸਨ, ਉਹ ਕੋਈ ਵੀ ਵਾਅਦਾ ਪੂਰਾ ਨਹੀਂ ਕੀਤਾ, ਜਿਸ ਕਰਕੇ ਕਾਂਗਰਸ ਪਾਰਟੀ ਦੀ ਹਾਰ ਹੋਈ ਹੈ। ਇਹ ਸਾਰਾ ਕੁਝ ਅਖਬਾਰਾਂ ਦੇ ਵਿਚ ਆ ਚੁੱਕਾ ਹੈ ਮੈਂ ਨਹੀਂ ਕਹਿੰਦਾ ਹਾਂ। ਇਹ ਅਖਬਾਰਾਂ ਦੀਆਂ ਰਿਪੋਰਟਾਂ ਹੀ ਬੋਲ ਰਹੀਆਂ ਹਨ। ਇਸ ਚੀਜ਼ ਨੂੰ ਇਹ ਗੱਲਾਂ ਸਾਬਤ ਕਰਦੀਆਂ ਹਨ ਕਿ ਸਰਕਾਰ ਨੇ ਜੋ ਵਾਅਦੇ ਕਿਸਾਨਾਂ ਦੇ ਨਾਲ, ਮੁਲਾਜ਼ਮਾਂ ਦੇ ਨਾਲ, ਦਲਿਤਾਂ ਦੇ ਨਾਲ, ਮਜ਼ਦੂਰਾਂ ਦੇ ਨਾਲ, ਵਪਾਰੀ, ਸ਼ਡਿਊਲਡ ਕਾਸਟ ਲੋਕਾਂ ਦੀ ਰਿਜ਼ਰਵੇਸ਼ਨ ਬਾਰੇ ਕੀਤੇ ਸਨ ਉਨ੍ਹਾਂ ਵਿਚੋਂ ਕੋਈ ਵਾਅਦਾ ਹਾਲੇ ਤੱਕ ਪੂਰਾ ਨਹੀਂ ਹੋਇਆ। ਪੰਜਾਬ ਦਾ ਵਪਾਰੀ ਤੁਹਾਡੇ ਤੋਂ ਦੁਖੀ ਹੈ। ਕਲ ਪਰਸੋਂ ਲੁਧਿਆਣਾ ਵਪਾਰ ਮੰਡਲ ਦੀ ਮੀਟਿੰਗ ਹੋਈ ਹੈ ਜਿਸ ਦੇ ਵਿਚ ਹੌਜ਼ਰੀ, ਟੈਕਸਟਾਈਲਜ਼, ਰੈਡੀਮੇਡ ਗਾਰਮੈਂਟਸ, ਜਨਰਲ ਟਰੇਡਰਜ਼ ਨੇ ਕਿਹਾ ਹੈ ਕਿ ਉਨ੍ਹਾਂ ਦਾ ਵਪਾਰ ਪੰਜਾਬ ਵਿਚ 50% ਬੰਦ ਹੋਣ ਦੇ ਕਗਾਰ ਤੇ ਹੈ ਅਤੇ ਨਾਲ ਪੰਜਾਬ ਦੀ ਜਿਹੜੀ ਇੰਡਸਟਰੀ ਹੈ ਉਹ ਬੰਦ ਹੋਣ ਦੇ ਕਗਾਰ ਤੇ ਖੜ੍ਹੀ ਹੈ। ਇਹ 22 ਜੂਨ ਦੀ ਟ੍ਰਿਬਿਊਨ ਅਖਬਾਰ ਵਿਚ ਆਇਆ ਹੈ ਕਿ 50% ਇੰਡਸਟਰੀ ਬੰਦ ਹੋਣ ਵਾਲੀ ਹੈ ਅਤੇ ਸਰਕਾਰ ਅਗਲੇ ਸਾਲ ਵੈਟ ਲਾਗੂ ਕਰਨ ਦੀ ਸੋਚ ਰਹੀ ਹੈ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਵੈਟ ਲਾਗੂ ਹੋਣ ਨਾਲ ਪੰਜਾਬ ਦਾ ਵਪਾਰੀ ਵਰਗ ਮਰ ਜਾਵੇਗਾ ਅਤੇ ਪੰਜਾਬ ਦੇ ਵਪਾਰੀ ਵਰਗ ਦਾ ਸਤਿਆਨਾਸ ਹੋ ਜਾਵੇਗਾ, ਤੁਸੀਂ ਇਸ ਨੂੰ ਕੰਟਰੀ ਦੇ ਨਾਲ ਨਾ ਜੋੜੋ। ਇਹ ਅਫਸਰਾਂ ਦੀ ਰਿਪੋਰਟ ਹੈ ਕਿ ਵੈਟ ਨੂੰ ਲਾਗੂ ਕੀਤਾ ਜਾਵੇ ਪਰ ਤੁਸੀਂ ਕਦੇ ਵਪਾਰੀ ਵਰਗ ਨੂੰ ਵੀ ਸੁਣ ਕੇ ਵੇਖ ਲਵੋ ਉਹ ਕੀ ਚਾਹੁੰਦੇ ਹਨ। ਇਸੇ ਤਰ੍ਹਾਂ ਪੰਜਾਬ ਵਿਚ ਜਿਹੜੀ ਸਪੋਰਟਸ ਇੰਡਸਟਰੀ ਹੈ, ਇਹ ਵੀ ਬੰਦ ਹੋਣ ਵਾਲੀ ਹੈ। ਇਸ ਦੇ ਨਾਲ ਪੰਜਾਬ ਵਿਚ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਅਨਇੰਪਲਾਇਮੈਂਟ ਹੋਰ ਵੱਧੇਗੀ। ਇਸੇ ਤਰ੍ਹਾਂ ਤੁਸੀਂ ਪੰਜਾਬ ਦੇ ਮੁਲਾਜ਼ਮਾਂ ਨਾਲ ਵਾਅਦੇ ਕੀਤੇ ਸਨ ਕਿ ਅਸੀਂ 4,9,14 ਸਾਲ ਦੀ ਤਰੱਕੀ ਦੇਵਾਂਗੇ, ਇਹ ਤੁਹਾਡੇ ਮੈਨੀਫੈਸਟੋ ਵਿਚ ਸੀ ਅਤੇ ਬੋਨਸ ਦੀ ਗੱਲ ਕੀਤੀ ਗਈ ਸੀ ਪਰ ਕਿਸਾਨ ਆਪਣੀਆਂ ਮੰਗਾਂ ਦੀ ਖਾਤਰ ਮਟਕਾ ਚੌਂਕ ਵਿਚ ਧਰਨਾ ਦੇਣ ਵਾਸਤੇ ਬੈਠੇ ਹਨ ਅਤੇ ਦਫਤਰਾਂ ਵਿਚ ਕੰਮਕਾਰ ਠੱਪ ਹੋਇਆ ਪਿਆ ਹੈ। ਇਹ ਠੀਕ ਹੈ ਕਿ ਪੰਜਾਬ ਦਾ ਮੁਲਾਜ਼ਮ ਹਿੰਦੁਸਤਾਨ ਦੀਆਂ ਦੂਜੀਆਂ ਸਟੇਟਾਂ ਨਾਲੋਂ ਇਕ ਨੰਬਰ ਤੇ ਪੇ ਲੈ ਰਿਹਾ ਹੈ। ਪਰ ਜਿਹੜੇ ਵਾਅਦੇ ਤੁਸੀਂ ਉਨ੍ਹਾਂ ਨੂੰ ਕਰਕੇ ਇਥੇ ਆਏ ਹੋ ਉਹ ਤਾਂ ਤੁਸੀਂ ਜੇਕਰ ਪੂਰੇ ਨਹੀਂ ਕਰਨੇ ਸੀ ਫੇਰ ਝੂਠੇ ਵਾਅਦੇ ਕਿਸ ਲਈ ਕਰਨੇ ਸਨ। ਇਸ ਕਰਕੇ ਮੁਲਾਜ਼ਮ ਬੋਨਸ ਦੀ ਖਾਤਿਰ ਮੈਡੀਕਲ ਅਲਾਊਂਸ 500 ਰੁਪਏ ਕਰਨ ਬਾਰੇ ਅਤੇ ਜਿਹੜੀ ਤੁਸੀਂ ਪੈਨਸ਼ਨ ਕਮਿਊਟ ਕਰਨ ਵਾਸਤੇ 29 ਜੁਲਾਈ, 2003 ਨੂੰ ਨੋਟੀਫੀਕੇਸ਼ਨ ਜਾਰੀ ਕੀਤੀ ਸੀ ਉਸ ਨੂੰ ਵਾਪਸ ਲੈਣ ਦੀ ਮੰਗ ਕਰ ਰਹੇ ਹਨ। ਜੇਕਰ ਤੁਸੀਂ ਮੁਲਾਜ਼ਮਾਂ ਨੂੰ ਦੁੱਧ ਨਹੀਂ ਦੇਣਾ ਸੀ ਫੇਰ ਮੱਝਾਂ ਦਾ ਦੁੱਧ ਕਿਉਂ ਵਿਖਾਉਣਾ ਸੀ। ਮੁਲਾਜ਼ਮਾਂ ਨਾਲ ਝੂਠੇ ਵਾਅਦੇ ਕਿਉਂ ਕਰਨੇ ਸਨ ਜੇਕਰ ਤੁਸੀਂ ਪੂਰੇ ਨਹੀਂ ਕਰ ਸਕਦੇ ਸੀ। ਇਸੇ ਤਰ੍ਹਾਂ ਡੇਲੀ ਵੇਜਿਜ਼ ਨੂੰ ਪੱਕਾ ਕਰਨ ਦੀ ਮੰਗ ਸੀ ਉਹ ਵੀ ਪੂਰੀ ਨਹੀਂ ਕੀਤੀ ਪਰ ਤੁਸੀਂ ਤਾਂ ਬਹੁਤ ਸਾਰੀਆਂ ਖਾਲੀ ਪੋਸਟਾਂ ਨੂੰ ਅਬਾਲਿਸ਼ ਕਰ ਦਿੱਤਾ ਤਾਂਕਿ ਭਰਨ ਦੀ ਲੋੜ ਹੀ ਨਾ ਰਹੇ। ਜੇਕਰ ਹੁਣ ਮੁਲਾਜ਼ਮ ਮਟਕਾ ਚੌਂਕ ਤੇ ਧਰਨੇ ਜਾਂ ਐਜੀਟੇਸ਼ਨ ਕਰਦੇ ਹਨ ਤਾਂ ਪੁਲਿਸ ਉਨ੍ਹਾਂ ਨੂੰ ਲਾਠੀਆਂ ਮਾਰਦੀ ਹੈ ਅਥਰੂ ਗੈਸ ਦੇ ਗੋਲੇ ਛੱਡਦੀ ਹੈ। ਇਹ ਸਾਰੇ ਵਾਅਦੇ ਤੁਸੀਂ ਆਪਣੇ ਮੈਨੀਫੈਸਟੋ ਵਿਚ ਦਿੱਤੇ ਹੋਏ ਹਨ। ਇੰਡਸਟਰੀ ਦਾ ਹਾਲ ਮਾੜਾ ਹੈ, ਦਲਿਤ ਵਰਗ ਤੁਹਾਡੇ ਨਾਲ ਨਰਾਜ਼ ਹੈ, ਕਿਸਾਨਾਂ ਦੇ ਨਾਲ ਤੁਸੀਂ ਵਾਅਦਾ ਕਰਕੇ ਮੁਕਰ ਗਏ, ਮੁਲਾਜ਼ਮਾਂ ਦੇ ਨਾਲ ਕੀਤੇ ਵਾਅਦੇ ਤੇ ਤੁਸੀਂ ਮੁਕਰ ਗਏ।

ਸਪੀਕਰ ਸਾਹਿਬ, ਇਥੇ ਇਨ੍ਹਾਂ ਨੇ ਐਗਰੀਕਲਚਰ ਸੈਕਟਰ ਦੇ ਵਿਚ ਡਾਈਵਰਸੀਫਿਕੇਸ਼ਨ ਆਫ ਕਰਾਪਸ ਦੀ ਗੱਲ ਕੀਤੀ ਹੈ ਜਿਸ ਦੀ ਹਮਾਇਤ ਮੈਂ ਵੀ ਕਰਦਾ ਹਾਂ ਅਤੇ ਅਕਾਲੀ ਦਲ ਦੀ ਪਾਰਟੀ ਵੀ ਕਰਦੀ ਹੈ। ਕਨਟਰੈਕਟ ਫਾਰਮਿੰਗ ਦੀ ਗੱਲ ਕੀਤੀ ਗਈ ਹੈ। ਜਿਸ ਤਰ੍ਹਾਂ ਜੌਹਲ ਕਮੇਟੀ ਦੀ ਰਿਪੋਰਟ ਡਾਈਵਰਸੀਫਿਕੇਸ਼ਨ ਬਾਰੇ ਆਈ ਹੈ ਅਤੇ ਹਿੰਦੁਸਤਾਨ ਦੇ ਟਾਪ ਐਕਸਪਰਟਸ ਰਾਮਾ ਸਵਾਮੀਨਾਥਨ ਨੇ ਕਿਹਾ ਹੈ। ਮੇਰਾ ਖਿਆਲ ਹੈ ਕਿ ਉਸ ਦੀ ਫੁੱਲ ਪੇਜ ਤੇ ਇੰਟਰਵਿਊ ਛਪੀ ਹੈ ਕਿ ਅੱਜ ਕਿਸਾਨੀ ਫੇਲ੍ਹ ਹੋ ਗਈ ਹੈ-ਪੰਜਾਬ ਦੀ ਵੀ ਅਤੇ ਹਿੰਦੁਸਤਾਨ ਦੀ ਵੀ। ਸਵਾਮੀਨਾਥਨ ਨੇ ਕਿਹਾ ਹੈ ਕਿ ਅੱਜ 2004 ਵਿਚ ਕਿਸਾਨੀ ਫਿਰ ਉਸ ਸਟੇਜ ਤੇ ਆ ਗਈ ਹੈ ਜਿਥੇ ਉਹ 1960 ਵਿਚ ਸੀ। ਇਹ ਇਸੇ ਗੱਲ ਦਾ ਰਿਜ਼ਲਟ ਹੈ ਕਿ ਅੱਜ ਕਿਸਾਨ ਖੁਦਕਸ਼ੀਆਂ ਕਰ ਰਿਹਾ ਹੈ, ਭਾਵੇਂ ਉਹ ਪੰਜਾਬ ਦਾ ਕਿਸਾਨ ਹੈ ਅਤੇ ਭਾਵੇਂ ਉੜੀਸਾ ਦਾ ਹੈ। ਨਿਰੀ ਆਲੋਚਨਾ ਹੀ ਨਹੀਂ, ਚੰਗੀ ਗੱਲ ਦੀ ਤਾਰੀਫ ਵੀ ਕਰਨੀ ਚਾਹੀਦੀ ਹੈ। ਆਂਧਰਾ ਪ੍ਰਦੇਸ਼ ਨੇ ਕਿਸਾਨਾਂ ਦੇ ਬਿਜਲੀ ਦੇ ਪਹਿਲੇ ਬਿਲ ਮੁਆਫ ਕਰ ਦਿੱਤੇ, ਚੰਗੀ ਗੱਲ ਹੈ। ਉਥੇ ਇਹ ਵੀ ਕਰ ਦਿੱਤਾ ਕਿ ਜੇ ਕਿਸੇ ਦੀ ਸੂਸਾਈਡ ਕਰਨ ਨਾਲ ਮੌਤ ਹੋ ਜਾਂਦੀ ਹੈ ਤਾਂ ਉਸ ਦੇ ਪਰਿਵਾਰ ਨੂੰ ਅਸੀਂ ਇਕ ਲੱਖ ਰੁਪਿਆ ਦੇਵਾਂਗੇ। ਇਹ ਕਿੰਨੀ ਲਾਹਣਤ ਅਤੇ ਸ਼ਰਮ ਵਾਲੀ ਗੱਲ ਹੈ ਕਿ ਜਦੋਂ ਨਵੀਂ ਪਾਰਲੀਮੈਂਟ ਦਾ ਸੈਸ਼ਨ ਬੈਠਣ ਲੱਗਿਆ ਤਾਂ ਗਰੀਬੀ ਤੋਂ ਤੰਗ ਆ

ਕੇ ਇਕ ਲੱਖ ਰੁਪਿਆ ਲੈਣ ਵਾਸਤੇ 60 ਗਰੀਬ ਕਿਸਾਨ ਸੁਸਾਈਡ ਕਰ ਗਏ। ਉਹ ਸਿਰਫ ਇਸੇ ਕਰਕੇ ਸੁਸਾਈਡ ਕਰ ਗਏ ਕਿ ਸਾਨੂੰ ਇਕ ਲੱਖ ਰੁਪਿਆ ਮਿਲ ਜਾਵੇਗਾ। ਇਹੀ ਹਾਲਤ ਪੰਜਾਬ ਦੇ ਕਿਸਾਨਾਂ ਦੀ ਹੈ। ਪੰਜਾਬ ਕਦੀ ਸਾਰੀ ਦੁਨੀਆਂ ਵਿਚ ਮਸ਼ਹੂਰ ਸੂਬਾ ਸੀ ਅਤੇ ਹਿੰਦੁਸਤਾਨ ਦੀ ਫੂਡ ਬਾਸਕਟ ਸੀ। ਅੱਜ ਪੰਜਾਬ ਵਿਚ ਵੀ ਇਹੀ ਤਬਾਹੀ ਸ਼ੁਰੂ ਹੋ ਗਈ ਹੈ। ਅੱਜ ਇਥੇ ਪ੍ਰਾਇਮਰੀ ਸੈਕਟਰ ਦੀ ਗਰੋਥ ਮਾਈਨਸ ਢਾਈ ਪਰ ਸੈਂਟ ਹੋ ਗਈ ਹੈ। ਮੈਨੂੰ ਬਹੁਤਾ ਸਮਝਾਉਣ ਦੀ ਲੋੜ ਨਹੀਂ, ਤੁਸੀਂ ਸਾਰੇ ਜਾਣਦੇ ਹੋ। ਹੁਣ ਵੇਖਣ ਵਾਲੀ ਗੱਲ ਹੈ ਕਿ ਇਸ ਦੇ ਕਾਰਨ ਕੀ ਹਨ। ਅਸੀਂ ਕਈ ਵਾਰ ਫਿਗਰਜ਼ ਵਿਚ ਪੈ ਜਾਂਦੇ ਹਾਂ ਅਤੇ ਇਕ ਦੂਸਰੇ ਨੂੰ ਬਲੇਮ ਦੇਣ ਲੱਗ ਜਾਂਦੇ ਹਾਂ। ਸਪੀਕਰ ਸਾਹਿਬ, ਜੇ ਅਸੀਂ ਆਪਣੀ ਆਤਮਾ ਦੀ ਆਵਾਜ਼ ਸੁਣੀਏ ਤਾਂ ਗੱਲ ਬਿਲਕੁਲ ਕਲੀਅਰ ਹੋ ਜਾਂਦੀ ਹੈ। ਜੇ ਮੈਂ ਗਲਤ ਹੋਵਾਂ ਤਾਂ ਤੁਸੀਂ ਬੇਸ਼ੱਕ ਮੈਨੂੰ ਟੋਕ ਦੇਣਾ। ਮੈਂ ਇਸ ਤਬਾਹੀ ਦੇ ਦੋ ਕਾਰਨ ਲੱਭੇ ਹਨ। ਤੁਹਾਡੀਆਂ ਆਪਣੀਆਂ ਰਿਪੋਰਟਾਂ ਦੱਸਦੀਆਂ ਹਨ ਕਿ 1970-80 ਦਾ ਦਹਾਕਾ ਕਿਸਾਨੀ ਵਾਸਤੇ ਬਹੁਤ ਵਧੀਆ ਗਰੋਥ ਦਾ ਦਹਾਕਾ ਸੀ। ਉਸ ਤੋਂ ਬਾਦ 1980 ਤੋਂ 2004 ਤੱਕ ਕਿਸਾਨੀ ਦਾ ਪੈਰ ਹੀ ਨਹੀਂ ਲੱਗ ਰਿਹਾ। ਅਸੀਂ ਵੀ ਬੜੇ ਯਤਨ ਕੀਤੇ ਅਤੇ ਤੁਸੀਂ ਵੀ ਬੜੇ ਯਤਨ ਕੀਤੇ। ਕਿਸਾਨੀ ਦੀ ਗਰੋਥ ਦਾ ਗਰਾਫ ਡਾਊਨ ਹੀ ਹੁੰਦਾ ਜਾ ਰਿਹਾ ਹੈ। ਇਸ ਦਾ ਕਾਰਨ ਕੀ ਹੈ। ਅਸੀਂ ਵੀ ਬੜੇ ਯਤਨ ਕੀਤੇ। ਰਿਆਇਤਾਂ ਦਿੱਤੀਆਂ ਅਤੇ ਹੋਰ ਵੀ ਬੜਾ ਕੁਝ ਕੀਤਾ। ਤੁਸੀਂ ਵੀ ਆਪਣੇ ਵੱਲੋਂ ਯਤਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਤੁਸੀਂ ਇਹ ਵੀ ਕਹਿ ਰਹੇ ਹੋ ਕਿ ਅਸੀਂ ਡਾਈਵੇਰਸੀਫਿਕੇਸ਼ਨ ਕਰ ਰਹੇ ਹਾਂ। ਇਸ ਦੇ ਮੁੱਖ ਤੌਰ ਤੇ ਦੋ ਕਾਰਨ ਹਨ। ਜਦੋਂ ਅਸੀਂ ਬਹਿਸ ਕਰਦੇ ਹਾਂ ਤਾਂ ਇਕ ਦੂਜੇ ਨੂੰ ਬਲੇਮ ਕਰਦੇ ਹਾਂ ਲੇਕਿਨ ਮੈਂ ਬਗੈਰ ਬਲੇਮ ਕੀਤਿਆਂ ਆਪਣੀ ਗੱਲ ਕਰਨੀ ਚਾਹੁੰਦਾ ਹਾਂ। ਇਸ ਦਾ ਪਹਿਲਾ ਕਾਰਨ ਇਹ ਹੈ ਕਿ 1980 ਤੋਂ ਬਾਦ 1983 ਵਿਚ ਪੰਜਾਬ ਵਿਚ ਐਸ.ਵਾਈ.ਐਲ. ਦਾ ਨੀਂਹ-ਪੱਥਰ ਰੱਖ ਕੇ ਔਰ ਪਾਣੀ ਦਾ ਐਵਾਰਡ ਦੇ ਕੇ ਪੰਜਾਬ ਦੀ ਹਿੱਕ ਵਿਚ ਸੇਹ ਦਾ ਤੱਕਲਾ ਗੱਡ ਦਿੱਤਾ ਗਿਆ। ਇਸ ਦੇ ਨਤੀਜੇ ਵਜੋਂ ਪੰਜਾਬ ਵਿਚ ਜੋ ਹਾਲਾਤ ਵਿਗੜਣੇ ਸ਼ੁਰੂ ਹੋ ਗਏ, ਉਹੀ ਇਸ ਦੇ ਲਈ ਜ਼ਿੰਮੇਵਾਰ ਹਨ। 1980 ਵਿਚ ਜਦੋਂ ਅਸੀਂ ਜਾਣ ਲੱਗੇ, ਬਲਕਿ ਜਦੋਂ ਸਾਨੂੰ ਧੱਕੇ ਨਾਲ ਕੱਢਿਆ ਗਿਆ, ਉਸ ਵੇਲੇ ਸਰਕਾਰ 225 ਕਰੋੜ ਰੁਪਏ ਦੇ ਮੁਨਾਫੇ ਵਿਚ ਸੀ। ਉਸ ਤੋਂ ਬਾਦ 1985 ਤੋਂ ਬਾਦ ਪੰਜਾਬ ਵਿਚ 5 ਸਾਲ ਗਵਰਨਰੀ ਰਾਜ ਰਿਹਾ। ਉਸ ਤੋਂ ਬਾਦ ਫਿਰ ਕਾਂਗਰਸੀ ਮੁੱਖ ਮੰਤਰੀ ਆਏ ਅਤੇ ਜਦੋਂ ਬੀਬੀ ਭੱਠਲ ਜਾਣ ਲੱਗੀ, ਉਦੋਂ 1351 ਕਰੋੜ ਰੁਪਏ ਦਾ ਘਾਟਾ ਛੱਡ ਕੇ ਗਈ ਸੀ ਅਤੇ 30 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਈ ਸੀ। ਇਸ ਤਰ੍ਹਾਂ ਨਾਲ ਇਹ ਤੁਹਾਡੀ ਜ਼ਿੰਮੇਵਾਰੀ ਸੀ ਜੋ ਤੁਸੀਂ ਸਾਡੇ ਤੇ ਪਾਉਂਦੇ ਹੋ ਸਾਡੇ ਜਾਣ ਤੋਂ ਬਾਦ ਕਰਜ਼ਾ ਵਧਿਆ ਹੈ ਅਤੇ ਘਾਟਾ ਵੀ ਵਧਿਆ ਹੈ। ਸੈਂਟਰ ਵਿਚ ਦੇਵ ਗੌੜਾ ਦੀ ਸਰਕਾਰ ਵੇਲੇ ਇਹ ਇਕ ਦਮ ਵਧਿਆ ਹੈ। ਮੈਂ ਕੋਈ ਆਰਥਿਕ ਮਾਹਿਰ ਨਹੀਂ, ਪਰ ਤੁਹਾਡੇ ਆਪਣੇ ਅੰਕੜੇ ਇਹ ਗੱਲਾਂ ਸਾਬਤ ਕਰਦੇ ਹਨ। ਇਸ ਦੇ ਲਈ ਐਸ.ਵਾਈ.ਐਲ. ਨਹਿਰ ਜ਼ਿੰਮੇਵਾਰ ਹੈ ਕਿਉਂਕਿ ਉਸ ਤੋਂ ਬਾਦ ਹੀ ਪੰਜਾਬ ਦੇ ਹਾਲਾਤ ਵਿਗੜੇ ਹਨ। ਉਸ ਤੋਂ ਬਾਦ ਪੰਜਾਬ ਦੀ ਸਾਰੀ ਡਿਵੈਲਪਮੈਂਟ ਰੁਕ ਗਈ। ਲੋਕ ਖੇਤਾਂ ਵਿਚ ਕੰਮ ਕਰਨ ਨਹੀਂ ਸੀ ਜਾ ਸਕਦੇ। ਇੰਡਸਟਰੀ ਵਾਲੇ ਆਪਣਾ ਕੰਮ ਨਹੀਂ ਸੀ ਕਰ ਸਕਦੇ। ਲੋਕ ਬਾਜ਼ਾਰਾਂ ਵਿਚ ਖਰੀਦੋ-ਫਰੋਖਤ ਕਰਨ ਨਹੀਂ ਸੀ ਜਾ ਸਕਦੇ। ਇਨ੍ਹਾਂ ਕਾਰਨਾਂ ਕਰਕੇ ਪੰਜਾਬ ਦੀ ਆਰਥਿਕ ਤਬਾਹੀ ਹੋਈ ਜਿਸ ਨੂੰ ਕਿਸੇ ਨੇ ਵੀ ਕੰਟਰੋਲ ਨਹੀਂ ਕੀਤਾ।

[ਸਰਦਾਰ ਬਲਵਿੰਦਰ ਸਿੰਘ ਭੂੰਦੜ]

5 ਸਾਲ ਗਵਰਨਰੀ ਰਾਜ ਰਿਹਾ। ਕੋਈ ਕਹਿੰਦਾ ਹੈ ਕਿ ਅਕਾਲੀਆਂ ਦੇ ਵੇਲੇ ਕਰਜ਼ਾ ਚੜ੍ਹਿਆ, ਅਕਾਲੀ ਕਹਿੰਦੇ ਹਨ ਕਿ ਕਾਂਗਰਸੀਆਂ ਦੇ ਵੇਲੇ ਕਰਜ਼ਾ ਚੜ੍ਹਿਆ। ਪਰ ਜਦੋਂ 5 ਸਾਲ ਗਵਰਨਰੀ ਰਾਜ ਰਿਹਾ, ਉਦੋਂ ਕਰਜ਼ਾ ਕਿਉਂ ਚੜ੍ਹਿਆ। ਉਦੋਂ ਪੀ.ਐਸ.ਯੂ. ਕਿਉਂ ਘਾਟੇ ਵਿਚ ਜਾਂਦੀਆਂ ਰਹੀਆਂ। ਅੱਜ ਕੋਈ ਇਸ ਗੱਲ ਦਾ ਹਿਸਾਬ ਮੰਗਦਾ ਹੈ? ਬਾਕੀ ਤਾਂ ਸਾਰੀਆਂ ਘਾਟੇ ਵਿਚ ਸਨ, ਇਕ ਪੀ.ਐਸ.ਯੂ. ਮੁਨਾਫੇ ਵਿਚ ਸੀ, ਉਸ ਨੂੰ ਵੀ ਵੇਚ ਦਿੱਤਾ। ਕਿਸੇ ਨੇ ਕਦੀ ਪੁੱਛਿਆ ਹੈ ਕਿ ਉਨ੍ਹਾਂ 20 ਸਾਲਾਂ ਵਿਚ ਕਿਉਂ ਕਰਜ਼ਾ ਵਧੀ ਗਿਆ। ਘਾਟੇ ਨੂੰ ਹੋਰ ਵਧਾ ਦਿੱਤਾ। ਕਾਰਪੋਰੇਸ਼ਨਾਂ ਦੇ ਚੇਅਰਮੈਨ ਲਗਾ ਦਿੰਦੇ ਹਾਂ ਲੇਕਿਨ ਚੇਅਰਮੈਨ ਕੋਲ ਪਾਵਰ ਕੋਈ ਨਹੀਂ ਹੈ। ਉਸ ਨੂੰ ਲਗਜ਼ਰੀ ਦੇ ਦਿੱਤੀ, ਕੋਠੀ ਦੇ ਦਿੱਤੀ, ਕਾਰ ਦੇ ਦਿੱਤੀ ਅਤੇ ਤਨਖਾਹ ਦੇ ਦਿੱਤੀ ਲੇਕਿਨ ਜਿਹੜੀ ਪਾਵਰ ਹੈ, ਉਹ ਐਮ.ਡੀ. ਕੋਲ ਹੈ। ਕਦੀ ਐਮ.ਡੀ. ਨੂੰ ਕਿਸੇ ਨੇ ਪੁੱਛਿਆ ਹੈ ਕਿ ਤੁਸੀਂ 3 ਸਾਲ ਕਾਰਪੋਰੇਸ਼ਨ ਵਿਚ ਬੈਠੇ ਸੀ, ਕਾਰਪੋਰੇਸ਼ਨ ਕਿਉਂ ਫੇਲ੍ਹ ਹੋ ਗਈ ਹੈ ਅਤੇ ਕਾਰਪੋਰੇਸ਼ਨ ਦੇ ਫੇਲ੍ਹ ਹੋਣ ਦੀ ਜ਼ਿਮੇਂਵਾਰੀ ਕਿਸ ਦੀ ਹੈ। ਹਰ ਚੀਜ਼ ਦੀ ਜ਼ਿੰਮੇਵਾਰੀ ਆਪਾਂ ਇਕ ਦੂਸਰੇ ਤੇ ਪਾਉਂਦੇ ਹਾਂ। ਸੋ, ਤੁਸੀਂ ਕੁਦਰਤੀ ਮੇਰੇ ਸਾਹਮਣੇ ਬੈਠੇ ਹੋ (ਵਿੱਤ ਮੰਤਰੀ ਜੀ ਵੱਲ ਇਸ਼ਾਰਾ) ਇਸ ਲਈ ਤੁਹਾਨੂੰ ਮਾਨਯੋਗ ਸਪੀਕਰ ਸਾਹਿਬ ਦੁਆਰਾ ਕਹਿ ਰਿਹਾ ਹਾਂ ਕਿ ਕਦੇ ਕੋਈ ਜ਼ਿੰਮੇਵਾਰੀ ਕਿਸੇ ਤੇ ਨਹੀਂ ਪਾਈ ਗਈ। ਅੱਜ ਸਾਨੂੰ ਸੋਚਣਾ ਪਵੇਗਾ ਨਾ ਕਿ ਸਾਨੂੰ ਇਕ ਦੂਸਰੇ ਨਾਲ ਲੜੀ ਜਾਣਾ ਚਾਹੀਦਾ ਹੈ। ਸਾਨੂੰ ਇਹ ਵੀ ਸੋਚਣਾ ਚਾਹੀਦਾ ਹੈ ਕਿ ਇਹ ਘਾਟਿਆਂ ਨੂੰ ਕਿਵੇਂ ਪੂਰਾ ਕਰਨਾ ਚਾਹੀਦਾ ਹੈ। ਇਹ ਕਿਹਾ ਜਾਂਦਾ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਐਸ.ਵਾਈ.ਐਲ. ਦੇ ਮੁੱਦੇ ਤੇ ਪੂਰੀ ਪੈਰਵੀ ਨਹੀਂ ਕੀਤੀ, ਕੋਆਪ੍ਰੇਸ਼ਨ ਨਹੀਂ ਦਿੱਤੀ, ਇਸ ਲਈ ਪੰਜਾਬ ਦੇ ਪਾਣੀਆਂ ਦਾ ਨੁਕਸਾਨ ਹੋਇਆ ਜੋ ਕਿ ਬਿਲਕੁਲ ਗਲਤ ਹੈ। ਅਸੀਂ ਇਸ ਤਰ੍ਹਾਂ ਦੇ ਸਾਰੇ ਬਲੇਮ ਝੱਲ੍ਹ ਕੇ ਵੀ ਜਦੋਂ ਇਹ ਮੀਟਿੰਗ ਬੁਲਾਈ ਗਈ ਸੀ ਤਾਂ ਅਸੀਂ ਉਸ ਮੀਟਿੰਗ ਵਿੱਚ ਗਏ ਤਾਂ ਕਿ ਪੰਜਾਬ ਦਾ ਪਾਣੀ ਕਿਤੇ ਚਲਿਆ ਨਾ ਜਾਵੇ। ਪਰ ਉਸ ਮੀਟਿੰਗ ਵਿੱਚ ਕੀ ਹੋਇਆ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿਉਂਕਿ ਤੁਸੀਂ ਉਸ ਮੀਟਿੰਗ ਵਿੱਚ ਸ਼ਾਮਲ ਸੀ ਔਰ ਇਹ ਮਨਿਸਟਰ ਸਾਹਿਬਾਨ ਵੀ ਸ਼ਾਮਲ ਸਨ। ਅਸੀਂ ਮੀਟਿੰਗ ਅਟੈਂਡ ਕੀਤੀ ਤਾਂ ਕਿ ਪੰਜਾਬ ਦੇ ਲੋਕਾਂ ਦਾ ਦਰਦ ਹੈ, ਪੰਜਾਬ ਦੇ ਲੋਕਾਂ ਦਾ ਕਿਤੇ ਖੂਨ ਨਾ ਚੂਸਿਆ ਜਾਵੇ, ਅਸੀਂ ਉਸ ਮੀਟਿੰਗ ਵਿੱਚ ਆਪਣੀ ਬੇਇਜ਼ਤੀ ਕਰਵਾ ਕੇ ਵੀ ਵਿੱਚ ਬੈਠੇ, ਇਹ ਮਨਿਸਟਰ ਸਾਹਿਬਾਨ ਵੀ ਬੈਠੇ ਸਨ। ਇਹ ਜ਼ਿੰਮੇਵਾਰੀ ਕਿਸ ਦੀ ਸੀ? ਇਹ ਜ਼ਿੰਮੇਵਾਰੀ ਸਰਕਾਰ ਦੀ ਸੀ ਕਿ ਉਥੇ ਮੀਟਿੰਗ ਵਿੱਚ ਇਸ ਤਰ੍ਹਾਂ ਦਾ ਮਾਹੌਲ ਪੈਦਾ ਨਾ ਹੋਣ ਦਿੱਤਾ ਜਾਂਦਾ। ਇਸ ਮਾਮਲੇ ਵਿੱਚ ਸਭ ਤੋਂ ਪਹਿਲੀ ਗਲਤੀ ਹੋਈ ਜਦੋਂ 1982 ਵਿੱਚ ਇਸ ਦਾ ਨੀਂਹ ਪੱਥਰ ਰੱਖਿਆ ਗਿਆ। ਦੂਜੀ ਵਾਰੀ ਜਦੋਂ ਇਹ ਕੇਸ ਕੋਰਟ ਦੇ ਵਿੱਚ ਚੱਲ ਰਿਹਾ ਸੀ ਅਤੇ ਪੰਜਾਬ ਦਾ ਪੱਖ ਬਹੁਤ ਮਜ਼ਬੂਤ ਸੀ ਲੇਕਿਨ ਕੇਸ ਵਾਪਸ ਲੈ ਲਿਆ ਗਿਆ ਇਨ੍ਹਾਂ ਚੀਜ਼ਾਂ ਦੀ ਜ਼ਿੰਮੇਵਾਰੀ ਕਿਸ ਦੀ ਹੈ। ਜੇਕਰ ਕਾਂਗਰਸ ਪਾਰਟੀ ਵਾਲੇ ਉਸ ਵੇਲੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਬੋਲ ਦਿੰਦੇ ਕਿ ਪ੍ਰਾਈਮ ਮਨਿਸਟਰ ਸਾਹਿਬ ਤੁਸੀਂ ਦੇਸ਼ ਦੇ ਪ੍ਰਧਾਨ ਮੰਤਰੀ ਹੋ, ਇਹ ਠੀਕ ਹੈ ਇਸ ਲਈ ਅਸੀਂ ਤੁਹਾਡਾ ਆਦਰ ਕਰਦੇ ਹਾਂ ਪਰ ਪੰਜਾਬ ਦਾ ਪਾਣੀ ਦਾ ਕੇਸ ਕੋਰਟ ਵਿੱਚ ਵਾਪਸ ਨਾ ਕਰਾਓ, ਅਜਿਹਾ ਕਰਨ ਨਾਲ ਪੰਜਾਬ ਨੂੰ ਬਰਬਾਦ ਨਾ ਕਰੋ। ਅਸੀਂ ਉਜੜ ਜਾਵਾਂਗੇ। ਜੇਕਰ ਇਹ ਬੇਨਤੀ ਕਰਦੇ ਤਾਂ ਅੱਜ ਇਹ ਹਾਲਾਤ ਪੈਦਾ ਨਹੀਂ ਹੋਣੇ ਸੀ। ਜੇਕਰ ਇਹ

ਉਸ ਵੇਲੇ ਇਕ ਲਫਜ਼ ਬੋਲ ਦਿੰਦੇ ਤਾਂ ਪੰਜਾਬ ਦਾ ਪਾਣੀ ਨਾ ਜਾਂਦਾ। ਅਸੀਂ ਨਹਿਰ ਬਣਨ ਤੋਂ ਪਹਿਲਾਂ ਪਰੋਟੈਸਟ ਕੀਤਾ। ਮੋਰਚੇ ਲਾਏ, ਕੇਸ ਲੜੇ ਔਰ ਸਾਨੂੰ ਕਿਹਾ ਕਿ ਤੁਸੀਂ ਅੱਤਵਾਦ ਲਿਆਂਦਾ ਹੈ। ਅੱਜ ਕਸੂਰ ਸਾਡੇ ਸਿਰ ਤੇ ਮੜ੍ਹਦੇ ਹਨ। ਜੇਕਰ ਅਸੀਂ ਪਾਣੀ ਲਈ ਮੋਰਚੇ ਨਾ ਲਾਉਂਦੇ, ਕੋਰਟਾਂ ਦੇ ਵਿੱਚ ਕੇਸ ਨਾ ਕਰਦੇ, ਪੈਰਵੀ ਨਾ ਕਰਦੇ ਤਾਂ ਹੁਣ ਨੂੰ ਕਦੋਂ ਦੀ ਨਹਿਰ ਨਿਕਲ ਗਈ ਹੁੰਦੀ। ਇਹ ਸੋਚ ਦਾ ਤੱਕਲਾ ਤਾਂ ਉਦੋਂ ਹੀ ਗੱਡ ਦਿੱਤਾ ਜਦੋਂ ਐਸ.ਵਾਈ.ਐਲ. ਨਹਿਰ ਦਾ ਨੀਂਹ- ਪੱਥਰ ਰੱਖ ਦਿੱਤਾ ਗਿਆ ਸੀ। ਇਸ ਐਸ.ਵਾਈ.ਐਲ. ਦੇ ਬਣਨ ਨਾਲ ਪੰਜਾਬ ਦੀ ਤਬਾਹੀ ਹੋਵੇਗੀ। ਇਹ ਸਭ ਤੋਂ ਵੱਡਾ ਕਾਰਨ ਹੈ। ਦੂਜਾ ਬਰਬਾਦੀ ਦਾ ਕਾਰਨ ਹੈ ਡਬਲਯੂ.ਟੀ.ਓ.। ਉਸ ਤੇ ਤੁਸੀਂ 1991 ਵਿੱਚ ਸਾਈਨ ਕੀਤੇ। ਅੱਜ ਕਿਸਾਨ ਰੋ ਰਿਹਾ ਹੈ, ਇੰਡਸਟਰੀ ਵਾਲੇ ਅੱਡ ਰੋਂਦੇ ਹਨ। ਅੱਜ ਜੇਕਰ ਪੰਜਾਬ ਦੀ ਇੰਡਸਟਰੀ ਤਬਾਹ ਹੋਣ ਜਾ ਰਹੀ ਹੈ ਤਾਂ ਉਸ ਦਾ ਕਾਰਨ ਵੀ ਇਹ ਡਬਲਯੂ.ਟੀ.ਓ. ਹੈ। ਤੁਹਾਡੇ ਨੇੜੇ ਕੋਈ ਵੀ ਬੰਦਰਗਾਹ ਨਹੀਂ ਪੈਂਦੀ ਅਤੇ ਜਿਹੜਾ ਰਾਅ ਮੈਟੀਰੀਅਲ ਹੈ ਉਹ ਸੜਕਾਂ ਰਾਹੀਂ ਇਥੇ ਪਹੁੰਚਦਾ ਹੈ। ਇਸ ਤਰ੍ਹਾਂ ਰਾਅ ਮੈਟੀਰੀਅਲ ਸੜਕਾਂ ਰਾਹੀਂ ਇਥੇ ਆਉਣ ਕਾਰਨ ਉਸ ਤੇ ਕਿਰਾਇਆ ਭਾੜਾ ਹੀ ਇੰਨਾ ਪੈ ਜਾਂਦਾ ਹੈ ਕਿ ਉਸ ਦੀ ਅਸਲ ਕਾਸਟ ਨਾਲੋਂ ਖਰਚਾ ਵੱਧ ਜਾਂਦਾ ਹੈ। ਇਹ ਖਰਚਾ ਇੰਨਾ ਵੱਧ ਜਾਂਦਾ ਹੈ ਕਿ ਹਿੰਦੁਸਤਾਨ ਦੀ ਕਿਸੇ ਵੀ ਇੰਡਸਟਰੀ ਦਾ ਮੁਕਾਬਲਾ ਅਸੀਂ ਨਹੀਂ ਕਰ ਸਕਦੇ। ਇਸੇ ਕਰਕੇ ਤੁਹਾਡੀ ਅੱਜ ਇੰਡਸਟਰੀ ਤਬਾਹੀ ਵਾਲੇ ਪਾਸੇ ਜਾ ਰਹੀ ਹੈ। ਇਸੇ ਤਰ੍ਹਾਂ ਕਰਜ਼ੇ ਤੇ ਰੇਟ ਆਫ ਇੰਟਰੈਸਟ ਵੀ ਬਹੁਤ ਜ਼ਿਆਦਾ ਚਾਰਜ ਕੀਤਾ ਜਾ ਰਿਹਾ ਹੈ। ਇੰਸਪੈਕਟਰ ਸ਼ਾਹੀ ਇੰਨੀ ਹਾਵੀ ਹੈ ਕਿ ਇੱਕ-ਇੱਕ ਕਾਰਖਾਨੇਦਾਰ ਕੋਲ 40-40 ਇੰਸਪੈਕਟਰ ਚਲੇ ਜਾਂਦੇ ਹਨ ਅਤੇ ਉਸ ਨੂੰ ਫੜ੍ਹ ਕੇ ਬਿਠਾ ਲੈਂਦੇ ਹਨ। ਉਸ ਵਾਸਤੇ ਅਜਿਹੇ ਹਾਲਾਤ ਪੈਦਾ ਕੀਤੇ ਜਾਂਦੇ ਹਨ ਜਿਸ ਕਾਰਨ ਉਹ ਕੰਮ ਕਰਨ ਤੋਂ ਹਾਤਾਸ਼ ਹੋਇਆ ਬੈਠਾ ਹੈ। ਬੰਦਰਗਾਹਾਂ ਨੇੜੇ ਨਾ ਹੋਣ ਕਾਰਨ ਇੰਡਸਟਰੀਲਿਸਟ ਲਈ ਵੀ ਏਹੀ ਸਮੱਸਿਆ ਸਾਹਮਣੇ ਪੇਸ਼ ਆ ਰਹੀ ਹੈ। ਉਨ੍ਹਾਂ ਦਾ ਤਿਆਰ ਕੀਤਾ ਹੋਇਆ ਮਾਲ ਪਹਿਲਾਂ ਬੰਦਰਗਾਹਾਂ ਤੇ ਜਾਂਦਾ ਹੈ ਫਿਰ ਬੰਦਰਗਾਹਾਂ ਤੋਂ ਅੱਗੇ ਐਕਸਪੋਰਟ ਕੀਤਾ ਜਾਂਦਾ ਹੈ ਜਿਸ ਕਾਰਨ ਦੁਗਣੇ ਖਰਚੇ ਪੈਂਦੇ ਹਨ। ਜੇਕਰ ਬੰਦਰਗਾਹਾਂ ਤੇ ਮਾਲ ਆਉਂਦਾ ਹੈ ਤਾਂ ਉਹ ਕਿਰਾਏ ਦੇ ਲਿਹਾਜ਼ ਨੂੰ ਕਾਫੀ ਸਸਤਾ ਪਹੁੰਚਦਾ ਹੈ। ਅਸਟਰੇਲੀਆ, ਕੈਨੇਡਾ ਵਰਗੇ ਦੇਸ਼ ਇਸੇ ਕਰਕੇ ਸਾਡੇ ਤੋਂ ਕਣਕ ਝੋਨਾ ਜਾਂ ਕੋਈ ਮਾਲ ਨਹੀਂ ਲੈਂਦੇ। ਤੁਹਾਡੇ ਮੁੱਖ ਮੰਤਰੀ ਸਾਹਿਬ ਰੋਜ਼ ਅਖਬਾਰਾਂ ਦੇ ਵਿੱਚ ਬਿਆਨ ਦੇ ਦਿੰਦੇ ਹਨ ਕਿ ਡਬਲਯੂ.ਟੀ.ਓ. ਸਾਡੇ ਦੇਸ਼ ਨੂੰ ਬਚਾਉਣ ਵਾਲਾ ਹੈ। ਅਸੀਂ ਆਸਟਰੇਲੀਆ ਅਤੇ ਕੈਨੇਡਾ ਵਰਗੇ ਦੇਸ਼ਾਂ ਦਾ ਮੁਕਾਬਲਾ ਕਿਵੇਂ ਕਰ ਲਵਾਂਗੇ ਜਿੱਥੇ ਹਰ ਦੁੱਧ ਦੇਣ ਵਾਲੇ ਪਸ਼ੂ ਤੇ ਵੀ ਸਬਸਿਡੀ ਹੈ। ਬਾਗਾਂ ਤੇ, ਪਾਣੀ ਤੇ, ਬੀਜ ਤੇ ਸਬਸਿਡੀ ਹੈ। ਤਿੰਨ ਹਜ਼ਾਰ ਪਰ ਹੈਕਟੇਅਰ ਦੀ ਸਬਸਿਡੀ ਹੈ। ਕਾਓ ਤੇ ਸਬਸਿਡੀ ਹੈ। ਤੁਸੀਂ ਪੰਜਾਬ ਦੀਆਂ ਸਾਰੀਆਂ ਫੈਕਟਰੀਆਂ ਨੂੰ ਫੇਲ੍ਹ ਕਰ ਦਿੱਤਾ ਹੈ। ਇਹ ਮੈਂ ਨਹੀਂ ਕਹਿੰਦਾ। ਉਹ ਬਹੁਤ ਕਾਬਲ ਹਨ। ਤੁਹਾਡਾ ਇਕ ਐਡਵਾਈਜ਼ਰ 15 ਲੱਖ ਪੂਰੇ ਰੁਪਏ ਲੈਂਦਾ ਹੈ। ਫਿਰ ਇਹ ਕਹਿੰਦੇ ਹਨ ਕਿ ਸਾਡੇ ਕੋਈ ਕਾਬਲ ਬੰਦਾ ਨਹੀਂ ਸੀ। ਸਾਡੇ ਇਥੇ ਤਿੰਨ-ਤਿੰਨ ਮਹੀਨੇ ਕੋਈ ਸਾਰ ਨਹੀਂ ਲੈਂਦਾ ਕਿ ਕਿੰਨੀ ਚੀਜ਼ ਆਉਂਦੀ ਹੈ, ਕਿੰਨੀ ਚੀਜ਼ ਲੈਣੀ ਹੈ ਪਰ ਡਬਲਯੂ.ਟੀ.ਓ. ਰਾਹੀਂ ਤੁਸੀਂ ਆਪਣਾ ਮਾਲ ਬਾਹਰਲੇ ਮੁਲਕਾਂ ਨੂੰ ਭੇਜ ਕੇ ਤਾਂ ਦੇਖੋ। ਉਹ ਬੰਦਰਗਾਹਾਂ ਤੇ ਹੀ ਰਖਵਾ ਲੈਂਦੇ ਹਨ। ਪਹਿਲਾਂ ਉਹ ਪਤਾ ਕਰਾਉਂਦੇ ਹਨ ਕਿ ਕਿਤੇ ਇਸ ਮਾਲ ਦੇ ਅੰਦਰ ਦਾਖਲ ਹੋਣ ਨਾਲ ਕੋਈ ਨੁਕਸਾਨ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਤਾਂ ਨਹੀਂ ਹੋਵੇਗਾ। ਮਾਲ ਨੂੰ ਐਂਟਰ ਹੋਣ ਵਾਸਤੇ ਪਰਮਿਸ਼ਨ ਉਦੋਂ ਮਿਲਦੀ ਹੈ ਜਦੋਂ ਪਿੱਛੋਂ ਪਰਮਿਸ਼ਨ ਮਿਲਦੀ ਹੈ। ਨਹੀਂ ਤਾਂ ਜੇਕਰ ਉਹ ਮਾਲ ਉਥੇ ਆ ਗਿਆ ਤਾਂ ਉਹ ਕੋਈ ਨਾ ਕੋਈ ਆਬਜੈਕਸ਼ਨ ਲਗਾ ਕੇ ਮਾਲ ਨੂੰ ਅੱਗੇ ਨਹੀਂ ਜਾਣ ਦਿੰਦੇ। ਇਸ ਤਰ੍ਹਾਂ ਦੀਆਂ ਉਨ੍ਹਾਂ ਦੀਆਂ ਪਾਲਿਸੀਜ਼ ਹਨ ਅਸੀਂ ਦੂਸਰੇ ਮੁਲਕਾਂ ਦਾ ਕਿਵੇਂ ਮੁਕਾਬਲਾ ਕਰ ਸਕਦੇ ਹਾਂ? ਇਸ ਲਈ ਡਬਲਯੂ.ਟੀ.ਓ. ਜ਼ਿੰਮੇਵਾਰ ਹੈ। ਇਸ ਕਰਕੇ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਚੀਜ਼ਾਂ ਪੰਜਾਬ ਦੀ ਤਬਾਹੀ ਲਈ ਜ਼ਿੰਮੇਵਾਰ ਹਨ, ਉਨ੍ਹਾਂ ਵਿਚ ਦੋ ਮੁੱਖ ਕਾਰਨ ਹਨ। ਸੋਚਣਾ ਇਹ ਹੈ ਕਿ ਇਨ੍ਹਾਂ ਨੂੰ ਕਿਸ ਢੰਗ ਨਾਲ ਠੀਕ ਕਰਨਾ ਚਾਹੀਦਾ ਹੈ। ਅੱਜ ਕੋ-ਆਪਰੇਟਿਵ ਸੁਸਾਇਟੀਆਂ ਵਿਚ ਲੁੱਟ ਪਈ ਹੋਈ ਹੈ। ਖਾਦਾਂ ਵਿਚ ਮਿੱਟੀ ਮਿਲਦੀ ਹੈ। ਜਿਪਸਮ ਸਹੀ ਨਹੀਂ ਮਿਲ ਰਿਹਾ। ਜ਼ਿੰਕ ਵਾਸਤੇ ਉਨਾ ਸਾਡੇ ਕੋਲ ਰਾ-ਮੈਟੀਰੀਅਲ ਨਹੀਂ ਹੈ ਜਿਤਨਾ ਉਹ ਵਿਕੀ ਜਾ ਰਿਹਾ ਹੈ। ਯੂਨੀਵਰਸਿਟੀ ਦੀਆਂ ਰਿਪੋਰਟਾਂ ਹਨ, ਐਗਰੀਕਲਚਰ ਡਿਪਾਰਟਮੈਂਟ ਵਾਲੇ ਕਹਿੰਦੇ ਹਨ ਕਿ ਸਾਡੇ ਕੋਲ ਕੋਈ ਕਾਨੂੰਨ ਹੀ ਨਹੀਂ ਹੈ। ਜੇਕਰ ਕਿਸਾਨ ਦਾ ਪੁੱਤ ਪੈਸੇ ਨਾ ਹੋਣ ਕਰਕੇ ਕੋਈ ਤੌੜਾ ਸ਼ਰਾਬ ਦਾ ਕੱਢ ਲੈਂਦਾ ਹੈ ਤਾਂ ਉਸ ਨੂੰ ਝੱਟ ਫੜ੍ਹ ਕੇ, ਮੂੰਹ ਕਾਲਾ ਕਰ ਦਿੰਦੇ ਹਨ ਅਤੇ ਕੁੱਟ ਦਿੰਦੇ ਹਨ। ਪਰ ਉਨ੍ਹਾਂ ਵਾਸਤੇ ਕੋਈ ਕਾਨੂੰਨ ਨਹੀਂ ਜਿਹੜੇ ਖਾਣ ਵਾਲੀਆਂ ਚੀਜ਼ਾਂ ਵਿੱਚ ਮਿਲਾਵਟ ਕਰਦੇ ਹਨ, ਦਵਾਈਆਂ ਵਿਚ ਮਿਲਾਵਟ ਹੈ, ਪੀਣ ਵਾਲੀਆਂ ਚੀਜ਼ਾਂ ਵਿਚ ਜ਼ਹਿਰ ਮਿਲਾਇਆ ਜਾਂਦਾ ਹੈ, ਬੀਜਾਂ ਵਿਚ ਡੁਪਲੀਕੇਸੀ ਹੁੰਦੀ ਹੈ। ਕੰਟਰੈਕਟ ਫਾਰਮਿੰਗ ਕਹਿੰਦੇ ਹਨ ਕਿ ਅਸੀਂ ਕਰ ਦਿੱਤੀ ਹੈ। ਮਲਟੀਨੈਸ਼ਨਲ ਕੰਪਨੀਆਂ ਕੰਟਰੈਕਟ ਫਾਰਮਿੰਗ ਵਾਸਤੇ ਜਿਥੇ ਕੰਸਲਟੈਂਸੀ ਫੀਸ ਲੈਣੀ ਹੁੰਦੀ ਹੈ, ਲੈ ਲੈਂਦੀਆਂ ਹਨ, ਬੀਜਾਂ ਦੇ ਪੈਸੇ ਲੈ ਲੈਂਦੀਆਂ ਹਨ ਪਰ ਜੇਕਰ ਉਹ ਬੀਜ ਨਾ ਉਗੇ ਤਾਂ ਉਨ੍ਹਾਂ ਵੱਲੋਂ ਕੋਈ ਗਰੰਟੀ ਨਹੀਂ ਮਿਲਦੀ। ਇਸ ਲਈ ਕੰਟਰੈਕਟ ਫਾਰਮਿੰਗ ਵਿੱਚ ਕੰਪਨੀਆਂ ਬਾਸਮਤੀ ਤੋਂ ਭੱਜੀ ਜਾ ਰਹੀਆਂ ਹਨ, ਮੱਕੀ ਤੋਂ ਭੱਜ ਰਹੀਆਂ ਹਨ। ਜਦੋਂ ਤੁਸੀਂ ਬੱਲੇ-ਬੱਲੇ ਚੈਨਲ ਉਤੇ 8—10 ਕਰੋੜ ਦੇ ਸਾਲ ਦੇ ਇਸ਼ਤਿਹਾਰ ਦਿੰਦੇ ਹੋ ਅਤੇ ਕਹਿੰਦੇ ਹੋ ਕੰਟਰੈਕਟ ਫਾਰਮਿੰਗ ਕਰੋ ਤਾਂ ਕਿਸਾਨਾਂ ਨੂੰ ਕੋਈ ਮਾੜੀ ਜਿਹੀ ਆਸ ਬੱਝਦੀ ਹੈ ਪਰ ਜਿਵੇਂ ਮਦਾਰੀ ਤਮਾਸ਼ਾ ਕਰਦਾ ਹੈ ਤੇ ਲੋਕ ਆਲੇ-ਦੁਆਲੇ ਇਕੱਠੇ ਹੋ ਜਾਂਦੇ ਹਨ, ਪਰ ਉਸ ਕੋਲ ਹੁੰਦਾ ਕੁਝ ਵੀ ਨਹੀਂ। ਇਸੇ ਤਰ੍ਹਾਂ ਕਿਸਾਨ ਨੂੰ ਬੱਲੇ-ਬੱਲੇ ਕੋਲੋਂ ਮਿਲਦਾ ਕੁਝ ਵੀ ਨਹੀਂ। ਤੁਸੀਂ ਇਹ ਨਾ ਸਮਝਣਾ ਕਿ ਮੈਂ ਡਾਈਵਰਸੀਫਿਕੇਸ਼ਨ ਦੇ ਖਿਲਾਫ ਹਾਂ। ਬਿਲਕੁਲ ਨਹੀਂ, ਮੈਂ ਇਸ ਦੇ ਹੱਕ ਵਿਚ ਹਾਂ। ਪਰ ਮੈਂ ਕਹਿੰਦਾ ਹਾਂ ਕਿ ਜਿਹੜੀਆਂ ਟਰਮਜ਼ ਹਨ ਉਹ ਮਲਟੀਨੈਸ਼ਨਲ ਕੰਪਨੀਆਂ ਦੇ ਹੱਕ ਵਿਚ ਨਾ ਹੋਣ ਬਲਕਿ ਕਿਸਾਨਾਂ ਦੇ ਹੱਕ ਵਿਚ ਹੋਣ। ਉਨ੍ਹਾਂ ਦੀ ਕੋਈ ਜ਼ਿੰਮੇਵਾਰੀ ਹੋਣੀ ਚਾਹੀਦੀ ਹੈ। ਕਿਸਾਨਾਂ ਨੂੰ ਕੁਝ ਗਾਰੰਟੀ ਮਿਲਣੀ ਚਾਹੀਦੀ ਹੈ ਤਾਂ ਜੋ ਉਨ੍ਹਾਂ ਦਾ ਕੁਝ ਫਾਇਦਾ ਵੀ ਹੋ ਸਕੇ। ਇਸ ਵਾਸਤੇ ਜੋ ਕਦਮ ਚੁੱਕੇ ਜਾਣੇ ਚਾਹੀਦੇ ਹਨ, ਉਹ ਤਾਂ ਚੁੱਕੇ ਨਹੀਂ ਜਾ ਰਹੇ। ਕਿਸਾਨਾਂ ਨੂੰ ਬਿਜਲੀ ਨਹੀਂ ਮਿਲਦੀ, ਖਾਦਾਂ ਸਹੀ ਨਹੀਂ ਮਿਲਦੀਆਂ, ਬੀਜ ਚੰਗੇ ਨਹੀਂ ਮਿਲਦੇ। ਉਹ ਤਾਂ ਵਿਚਾਰਾ ਹਰ ਪਾਸਿਉਂ ਠੱਗਿਆ ਜਾ ਰਿਹਾ ਹੈ। ਕੰਪਨੀਆਂ ਵਾਲੇ ਕਨਸਲਟੈਂਸੀ ਫੀਸ, ਬੀਜਾਂ ਦੇ ਰੇਟ ਪੂਰੇ ਲੈ ਲੈਂਦੇ ਹਨ। ਕਿਸਾਨਾਂ ਤੋਂ ਅੰਗੂਠਾ ਲਗਵਾ ਲੈਂਦੇ ਹਨ। ਉਸ ਵਿਚਾਰੇ ਨੂੰ ਪਤਾ ਹੀ ਨਹੀਂ ਲਗਦਾ। ਜਦੋਂ ਮਾਰਕੀਟ ਵਿਚ ਰੇਟ ਡਾਊਨ ਹੋ ਜਾਂਦਾ ਹੈ ਤਾਂ ਫਿਰ ਉਹ ਭੱਜ ਜਾਂਦੀਆਂ ਹਨ। ਉਨ੍ਹਾਂ ਨੂੰ ਚੈਕ ਕਰਨ ਦੇ ਯਤਨ ਕਰੋ। ਸਪੀਕਰ ਸਾਹਿਬ, ਕਿਰਪਾ ਕਰਕੇ ਮੇਰਾ ਟਾਈਮ ਕਿੰਨਾ ਰਹਿੰਦਾ ਹੈ, ਉਹ ਮੈਨੂੰ ਦੱਸ ਦੇਣਾ। ਇਹ ਨਾ ਹੋਵੇ ਕਿ ਮੇਰਾ ਆਖਰੀ ਪੁਆਇੰਟ ਮੁਕੰਮਲ ਹੀ ਨਾ ਹੋਵੇ।

**ਮਾਨਯੋਗ ਸਪੀਕਰ** : ਤੁਹਾਡੇ 10 ਮਿੰਟ ਰਹਿੰਦੇ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਫਿਰ ਤਾਂ ਮੈਂ ਪੁਆਇੰਟ ਸੰਖੇਪ ਕਰਦਾ ਹਾਂ। ਇਕ ਤਾਂ ਸਾਨੂੰ ਇਹ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਕੰਟਰੋਲ ਕਿਵੇਂ ਕੀਤਾ ਜਾਵੇ। ਦੂਜਾ ਮੈਂ ਥੋੜ੍ਹਾ ਜਿਹਾ ਕੌੜਾ ਸੱਚ ਕਹਿੰਦਾ ਹਾਂ, ਵੈਸੇ ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਕੌੜੀ ਗੱਲ ਘੱਟ ਹੀ ਕਰਦਾ ਹਾਂ। ਦੂਜਾ ਵਰਗ ਦਲਿਤ ਭਾਰਾਵਾਂ ਦਾ ਹੈ। ਇਸ ਵਿਚ ਵੀ ਤੁਸੀਂ ਕਹੋਗੇ ਕਿ ਅਸੀਂ ਆਸ਼ੀਰਵਾਦ ਸਕੀਮ ਸ਼ੁਰੂ ਕੀਤੀ ਹੈ। ਇਹ ਤਾਂ ਨਾ-ਮਾਤਰ ਹੈ। ਅਸਲ ਸਕੀਮ ਤਾਂ ਸ਼ਗਨ ਸਕੀਮ ਸੀ। ਤੁਸੀਂ ਦੁੱਗਣੀ ਕਰਨ ਦਾ ਵਾਅਦਾ ਕੀਤਾ ਸੀ। ਦੁੱਗਣੀ ਤਾਂ ਕੀਤੀ ਨਹੀਂ ਇਸ ਲਈ ਸਾਡੇ ਵਾਲੀ ਹੀ ਸ਼ੁਰੂ ਕਰ ਦਿਉ। ਤੁਸੀਂ 50 ਯੂਨਿਟ ਨੂੰ ਡਬਲ ਕਰਨ ਦਾ ਵਾਅਦਾ ਕੀਤਾ ਸੀ, ਉਹ ਨਹੀਂ ਕੀਤੇ। ਪੈਨਸ਼ਨਾਂ 200 ਰੁਪਏ ਤੋਂ ਦੁੱਗਣੀਆਂ ਭਾਵ 400 ਰੁਪਏ ਕਰਨ ਦਾ ਵਾਅਦਾ ਕੀਤਾ ਸੀ। ਪਰ ਧੰਨਭਾਗ, ਤੁਹਾਡੀ ਸਰਕਾਰ ਨੂੰ 25 ਮਹੀਨੇ ਹੋ ਗਏ ਹਨ ਪਰ ਕੇਵਲ 5 ਮਹੀਨੇ ਦੀਆਂ ਪੈਨਸ਼ਨਾਂ ਹੀ ਦਿੱਤੀਆਂ ਹਨ। ਦੋ ਮਹੀਨਿਆਂ ਦੀ ਸਰਪੰਚੀ ਦੀ ਚੋਣ ਵੇਲੇ ਤੇ 3 ਮਹੀਨਿਆਂ ਦੀ ਐਮ.ਪੀ. ਦੀ ਚੋਣ ਵੇਲੇ। ਫਿਰ ਸਰਦਾਰ ਜੋਗਿੰਦਰ ਸਿੰਘ ਮਾਨ ਸਵਾਲ ਦਾ ਜਵਾਬ ਦੇਣ ਲਈ ਖੜ੍ਹੇ ਹੁੰਦੇ ਹਨ ਤੇ ਬੋਲਦੇ ਕੁਝ ਨਹੀਂ, ਚੁੱਪ ਕਰ ਜਾਂਦੇ ਹਨ ਤੇ ਬੈਠ ਜਾਂਦੇ ਹਨ। ਉਨ੍ਹਾਂ ਕੋਲ ਕੁਝ ਹੋਵੇ ਤਾਂ ਹੀ ਉਹ ਬੋਲਣ। ਧਰਮਸ਼ਾਲਾਵਾਂ ਲਈ ਕੇਵਲ 1 ਕਰੋੜ ਰੁਪਏ ਹੀ ਰੱਖੇ ਹਨ। ਅੱਜ, ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਰਿਪੇਅਰ ਹੀ ਕਿਤਨੀ ਮਹਿੰਗੀ ਹੋ ਗਈ ਹੈ। ਸ੍ਰੀ ਤਰਲੋਚਨ ਸਿੰਘ ਬੜੇ ਚੁਸਤ ਮੈਂਬਰ ਹਨ ਤੇ ਉਹ ਬੜੇ ਹੀ ਚੌਕਸ ਹੋ ਕੇ ਬੈਠਦੇ ਰਹੇ ਹਨ। ਉਨ੍ਹਾਂ ਦੇ ਦੋ ਬੜੇ ਅਹਿਮ ਸਵਾਲ ਸਨ। ਇਕ ਕਿਤਾਬਾਂ ਦੀ ਛਪਾਈ ਬਾਰੇ ਤੇ ਦੂਸਰਾ ਬੇਘਰੇ ਲੋਕਾਂ ਨੂੰ ਪਲਾਟ ਦੇਣ ਵਾਸਤੇ। ਪਰ ਉਹ ਸਵਾਲ ਵਾਲੇ ਦਿਨ ਮੇਰੇ ਖਿਆਲ ਅਨੁਸਾਰ ਉਨ੍ਹਾਂ ਨੂੰ ਜਾਣ-ਬੁੱਝ ਕੇ ਗੈਰ ਹਾਜ਼ਰ ਕੀਤਾ ਗਿਆ ਹੈ। ਕਿਉਂਕਿ ਜਵਾਬ ਦੇਣ ਲਈ ਕੁਝ ਇਨ੍ਹਾਂ ਕੋਲ ਹੈ ਨਹੀਂ ਸੀ। ਕਿਤਾਬਾਂ ਪ੍ਰਾਈਵੇਟ ਛਪਣ ਲਈ ਦੇ ਦਿੱਤੀਆਂ, ਉਹ ਛਪੀਆਂ ਨਹੀਂ। ਪਲਾਟ ਦੇਣ ਵਾਲੀ ਚਿੱਠੀ ਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਸਮੇਂ 2001 ਵਿਚ ਹੀ ਜਾਰੀ ਹੋ ਗਈ ਸੀ ਕਿ ਪੰਜ ਮਰਲੇ ਦੇ ਪਲਾਟ ਦਿੱਤੇ ਜਾਣੇ ਹਨ। ਪਰ ਤੁਸੀਂ ਇਹ ਕੀਤਾ ਕਿ ਜਿਹੜੇ ਪਲਾਟ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੇਲੇ ਅਲਾਟ ਕੀਤੇ ਗਏ ਸਨ, ਉਨ੍ਹਾਂ ਉਤੇ ਹੋਰਾਂ ਲੋਕਾਂ ਦਾ ਕਬਜ਼ਾ ਕਰਵਾ ਦਿੱਤਾ ਅਤੇ ਕਹਿਣ ਲੱਗ ਪਏ ਕਿ ਡੀ.ਸੀ. ਕੌਣ ਹੁੰਦਾ ਹੈ, ਗਰੀਬਾਂ ਨੂੰ ਪਲਾਟ ਅਲਾਟ ਕਰਨ ਵਾਲਾ। ਇਸ ਤਰ੍ਹਾਂ ਉਹ ਪਲਾਟ ਵੀ ਖੋਹ ਲਏ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਕੋਸ਼ਿਸ਼ਾਂ ਕਰਨੀਆਂ ਹਨ, ਇਨ੍ਹਾਂ ਨੇ ਪਹਿਲਾਂ ਤਾਂ ਬੜਾ ਜ਼ੋਰ ਲਗਾਇਆ ਪਰ ਮੈਨੂੰ ਹੁਣ ਲਗਦਾ ਨਹੀਂ, ਕਿਉਂਕਿ ਇਹ ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਬਹੁਤ ਪਿੱਛੇ ਹਟ ਗਏ ਹਨ ਅਤੇ ਇਨ੍ਹਾਂ ਵਲੋਂ ਜੋ ਬਜਟ ਪੇਸ਼ ਕੀਤਾ ਗਿਆ ਹੈ ਇਹ ਬਿਲਕੁਲ ਦਿਸ਼ਾਹੀਣ ਹੈ ਅਤੇ ਇਨ੍ਹਾਂ ਦਾ ਬਜਟ ਦੱਸ ਹੀ ਰਿਹਾ ਹੈ। ਲੇਕਿਨ ਮੁੱਖ ਤੌਰ ਤੇ ਜਿਹੜੀ ਤੁਹਾਡੀ ਟਾਪ-ਐਡਮਨਿਸਟਰੇਸ਼ਨ ਹੈ, ਤੁਸੀਂ ਬੜਾ ਜ਼ੋਰ ਲਗਾਇਆ ਹੈ ਅਤੇ ਕਿਹਾ ਵੀ ਹੈ ਕਿ ਅਸੀਂ ਹਰ ਪਾਸੇ ਵਿੱਤੀ ਸੁਧਾਰ ਕਰਨ ਵੱਲ ਲੱਗੇ ਹੋਏ ਹਨ ਪਰ ਜਿਹੜੇ ਡੈਪੂਟੇਸ਼ਨ ਤੇ ਆਉਂਦੇ ਹਨ ਅਤੇ ਤੁਸੀਂ ਐਡਵਾਈਜ਼ਰ ਲਗਾਈ ਜਾ ਰਹੇ ਹੋ, ਇਨ੍ਹਾਂ ਦਾ ਸਰਕਾਰੀ ਖਜ਼ਾਨੇ ਤੇ ਬਹੁਤ ਬੋਝ ਹੈ। ਇਕ-ਇਕ ਅਫ਼ਸਰ ਦਾ, ਇਕ-ਇਕ ਵਜ਼ੀਰ ਦਾ 10-10 ਲੱਖ ਰੁਪਏ ਦਾ ਖਰਚਾ ਹੈ,

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਅੱਗੇ ਤੋਂ ਬੰਦ ਕਰੋ। ਡੈਪੂਟੇਸ਼ਨ ਤੇ ਅਫ਼ਸਰਾਂ ਨੂੰ ਲੈਣਾ ਬੰਦ ਕਰੋ। ਜਿੰਨਾਂ ਚਿਰ ਇਸ ਲੈਵਲ ਤੇ ਗੱਲ ਨਹੀਂ ਆਉਂਦੀ, ਕੁਝ ਨਹੀਂ ਬਣਨਾ। ਇਹ ਆਪੇ ਕਮਿਸ਼ਨ ਬਣਾਉਂਦੇ ਹਨ, ਆਪੇ ਤਨਖਾਹਾਂ ਲਈ ਜਾਂਦੇ ਹਨ, ਥੱਲੇ ਦੇ ਕਰਮਚਾਰੀਆਂ ਦੀਆਂ ਤਨਖਾਹਾਂ ਇੰਨੀਆਂ ਨਹੀਂ, ਜਿੰਨੀਆਂ ਉਪਰ ਵਾਲੇ ਅਧਿਕਾਰੀਆਂ ਦੀਆਂ ਹਨ। ਉਪਰ ਜਾ ਕੇ ਟਾਪ-ਐਡਮਨਿਸਟਰੇਸ਼ਨ ਹਾਵੀ ਹੋ ਗਈ ਹੈ ਇਸੇ ਕਰਕੇ ਲਾਅ ਐਂਡ ਆਰਡਰ ਵਿਗੜਦਾ ਜਾ ਰਿਹਾ ਹੈ। ਅੱਜ 8-8 ਡੀ.ਜੀ.ਪੀ., 20-20 ਆਈ.ਜੀ, ਡੀ.ਆਈ.ਜੀ., ਏ.ਡੀ.ਜੀ.ਪੀ. ਬਣਾ ਦਿੱਤੇ ਹਨ, ਉਹ ਵਿਹਲੇ ਵੀ ਕੀ ਕਰਨ। ਇਕ ਐਸ.ਐਸ.ਪੀ. ਦੇ ਉਪਰ 40-40 ਅਫ਼ਸਰ ਬੈਠੇ ਹਨ। ਇਸੇ ਲਈ ਹੀ ਲਾਅ ਐਂਡ ਆਰਡਰ ਫੇਲ੍ਹ ਹੋ ਰਿਹਾ ਹੈ, ਇਹ ਜਿਹੜਾ ਆਪਾਂ ਸੁਣਦੇ ਹਾਂ ਕਿ ਉਪਰੋਂ ਆਰਡਰ ਨਹੀਂ ਆਏ, ਇਹ ਇਹੀ ਕਾਰਨ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਪੁਲਿਸ ਨੂੰ ਵੀ ਚੈਕ ਕਰਨ ਦਾ ਯਤਨ ਕਰੋ। ਅਫ਼ਸਰ ਵੀ ਅਤੇ ਵਜ਼ੀਰ ਵੀ ਪਬਲਿਕ ਵਿੱਚੋਂ ਹੀ ਹਨ। ਉਨ੍ਹਾਂ ਦੇ ਬੱਚੇ ਵੀ ਪੰਜਾਬ ਦੇ ਰਹਿਣ ਵਾਲੇ ਹਨ। ਜੇ ਕਿਸੇ ਵਜ਼ੀਰ ਦਾ ਬੱਚਾ ਜਾਂ ਐਮ.ਐਲ.ਏ. ਦਾ ਬੱਚਾ ਅਫ਼ਸਰ ਬਣ ਵੀ ਗਿਆ ਤਾਂ ਉਨ੍ਹਾਂ ਦਾ ਪਿਛੋਕੜ ਤਾਂ ਪੰਜਾਬ ਦਾ ਹੈ। ਇਸ ਲਈ ਇਸ ਗੱਲ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਦੂਸਰਾ ਜੋ ਪੀ.ਐਸ.ਯੂਜ਼. ਘਾਟੇ ਵਾਲੇ ਹਨ। ਇਕ ਮੁਨਾਫੇ ਵਾਲਾ ਸੀ, ਉਸਨੂੰ ਤੁਸੀਂ ਬੰਦ ਕਰ ਦਿੱਤਾ। ਮੈਂ ਕਹਿੰਦਾ ਹਾਂ ਕਿ ਪੀ.ਐਸ.ਯੂਜ਼. ਦੇ ਘਾਟੇ ਵਿੱਚ ਜਾਣ ਦੇ ਕੀ ਕਾਰਨ ਹਨ, ਇਨ੍ਹਾਂ ਵਿੱਚ ਮਿਸ-ਮਨੇਜਮੈਂਟ ਕਿਵੇਂ ਹੋਈ ਹੈ। ਇਹ ਤੁਹਾਨੂੰ ਪਤਾ ਹੈ। ਮੈਂ ਕਹਿੰਦਾ ਹਾਂ ਕਿ ਤੁਹਾਨੂੰ ਇਨ੍ਹਾਂ ਵਿੱਚ ਸੁਧਾਰ ਲਿਆਉਣਾ ਚਾਹੀਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਇਨ੍ਹਾਂ ਨੂੰ ਬੰਦ ਕਰ ਦਿਓ, ਮੈਂ ਕਹਿੰਦਾ ਹਾਂ ਕਿ ਇਨ੍ਹਾਂ ਵਿੱਚ ਸੁਧਾਰ ਲਿਆਓ। ਵੈਸੇ ਤਾਂ ਤੁਹਾਡਾ ਡਿਸਇਨਵੈਸਟਮੈਂਟ ਕਮਿਸ਼ਨ ਬਣਿਆ ਹੋਇਆ ਹੈ। ਲੇਕਿਨ ਪੀ.ਐਸ.ਯੂਜ਼. ਜਿਹੜੇ ਘਾਟੇ ਵਿੱਚ ਗਏ ਹਨ ਉਨ੍ਹਾਂ ਤੇ ਕੰਟਰੋਲ ਹੋਣਾ ਚਾਹੀਦਾ ਹੈ। ਜਿਹੜੇ ਅਧਿਕਾਰੀ ਦੀ ਮਿਸ-ਮਨੇਜਮੈਂਟ ਕਰਕੇ ਉਹ ਘਾਟੇ ਵਿੱਚ ਗਿਆ ਉਸ ਦੀ ਪਰਮੋਸ਼ਨ ਤੇ ਬੈਨ ਲਗਾਇਆ ਜਾਣਾ ਚਾਹੀਦਾ ਹੈ ਅਤੇ ਉਸਦੀ ਏ.ਸੀ.ਆਰ. ਵਿੱਚ ਰੈਡ-ਐਂਟਰੀ ਕੀਤੀ ਜਾਵੇ ਤਾਂ ਕਿ ਪੀ.ਐਸ.ਯੂਜ਼. ਨੂੰ ਘਾਟੇ ਵਿੱਚ ਲਿਆਉਣ ਵਾਲੇ ਅਧਿਕਾਰੀਆਂ ਚੰਗੀਆਂ ਪੋਸਟਾਂ ਤੇ ਨਾ ਲਗ ਸਕਣ।

ਤੀਜਾ, ਤੁਸੀਂ ਕਿਹਾ ਹੈ ਕਿ ਕੋਈ ਟੈਕਸ ਨਹੀਂ ਲਗਾਉਣਾ ਅਤੇ ਚੋਰੀ ਰੋਕ ਕੇ ਘਾਟਾ ਪੂਰਾ ਕਰ ਲਵਾਂਗੇ। 500 ਕਰੋੜ ਦਾ ਪਿਛਲਾ ਘਾਟਾ ਤਾਂ ਤੁਹਾਡੇ ਤੋਂ ਪੂਰਾ ਨਹੀਂ ਹੋਇਆ। ਇਹ ਕਹਿੰਦੇ ਕਿ ਕੰਪਿਊਟਰਾਈਜ਼ੇਸ਼ਨ ਕਰਕੇ ਰੁਪਿਆ ਵਧਾ ਲਵਾਂਗੇ। ਮੈਂ ਕਹਿੰਦਾ ਹਾਂ ਕਿ ਕੰਪਿਊਟਰ ਨੂੰ ਵੀ ਬੰਦੇ ਨੇ ਹੀ ਚਲਾਉਣਾ ਹੈ, ਆਖਰ ਕੰਮ ਤਾਂ ਬੰਦੇ ਨੇ ਹੀ ਕਰਨਾ ਹੈ, ਜਿੰਨਾਂ ਚਿਰ ਬੰਦੇ ਦੀ ਵਿੱਲ-ਪਾਵਰ ਠੀਕ ਨਹੀਂ ਹੋਵੇਗੀ, ਉੰਨਾ ਚਿਰ ਪੰਜਾਬ ਦੀ ਐਡਮਨਿਟਰੇਸ਼ਨ ਵਿੱਚ ਸੁਧਾਰ ਨਹੀਂ ਹੋ ਸਕਦਾ। ਇਸ ਲਈ, ਮੈਂ ਕਹਿੰਦਾ ਹਾਂ ਕਿ ਇਸ ਪੰਜਾਬ ਨੂੰ ਬਚਾਓ, ਪੰਜਾਬ ਨੂੰ ਹੀ ਨਹੀਂ ਸਾਰੇ ਦੇਸ਼ ਨੂੰ ਬਚਾਓਣ ਵਾਸਤੇ ਯਤਨ ਕਰਨੇ ਚਾਹੀਦੇ ਹਨ ਕਿਉਂਕਿ ਹਾਲਾਤ ਬਹੁਤ ਮਾੜੇ ਹੁੰਦੇ ਜਾ ਰਹੇ ਹਨ। ਮੈਂ ਇਕ ਛੋਟੀ ਜਿਹੀ ਮਿਸਾਲ ਦਿੰਦਾ ਹਾਂ, ਪੰਜਾਬ ਦੇ ਬਜਟ ਬਾਰੇ ਕਿਹਾ ਗਿਆ ਹੈ ਕਿ ਕੇਵਲ 6 ਰੁਪਏ Per Head ਟੈਕਸ ਵਿੱਚ ਵਾਧਾ ਕੀਤਾ ਗਿਆ ਹੈ ਅਤੇ ਇਨਫਲੇਸ਼ਨ ਰੇਟ

ਤੁਹਾਨੂੰ ਪਤਾ ਹੀ ਹੈ ਕਿ ਕਿੰਨਾਂ ਥੱਲੇ ਜਾ ਰਿਹਾ ਹੈ। ਅੱਜ ਬੇਰੁਜ਼ਗਾਰੀ ਦੇ ਅੰਕੜੇ ਘਟਦੇ ਜਾ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਨੌਕਰੀ ਤਾਂ ਮਿਲਣੀ ਨਹੀਂ, ਕਿਉਂ ਐਪਲੀਕੇਸ਼ਨ ਦੇਈਏ। ਤੁਹਾਡੀ ਆਪਣੀ ਐਡਮਨਿਸਟਰੇਸ਼ਨ ਕਹਿੰਦੀ ਹੈ ਕਿ ਗੌਰਮਿੰਟ ਸੈਕਟਰ ਵਿੱਚ ਨੌਕਰੀ ਖਤਮ ਹੈ ਅਤੇ ਪ੍ਰਾਈਵੇਟ ਵਿੱਚ ਵੀ ਨਹੀਂ ਮਿਲਦੀ। ਇਹ ਸਾਰਾ ਡਬਲਯੂ.ਟੀ.ਓ. ਨੇ ਭੱਠਾ ਬਿਠਾ ਦਿੱਤਾ ਹੈ, ਸਾਨੂੰ ਬਰਬਾਦ ਕਰ ਦਿੱਤਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਜੁੜ ਕੇ ਬੈਠਣਾ ਚਾਹੀਦਾ ਹੈ ਅਤੇ ਇਕ ਦੂਜੇ ਦੀ ਪੱਗ ਨਹੀਂ ਉਛਾਲਣੀ ਚਾਹੀਦੀ। ਇਹ ਜਿਹੜਾ ਬਜਟ ਹੈ, ਮੈਂ, ਸਪੀਕਰ ਸਾਹਿਬ, ਬਹੁਤ ਸ਼ਾਰਟ ਵਿੱਚ ਕਹਾਂਗਾ। ਵੈਸੇ ਤਾਂ ਮੇਰੇ ਕੋਲ ਬਹੁਤ ਸਾਰੀਆਂ ਕਟਿੰਗਜ਼ ਹਨ ਪਰ ਮੈਂ ਕੋਟ ਨਹੀਂ ਕੀਤੀਆਂ। ਇਹ ਕੇਵਲ ਹਿੰਦੁਸਤਾਨ ਟਾਈਮਜ਼, ਜਿਹੜਾ ਕਿ 22 ਜੂਨ ਦਾ ਸੀ, ਦੀ ਇਕ ਹੈਡ ਲਾਈਨ ਜ਼ਰੂਰ ਪੜ੍ਹਣੀ ਚਾਹਾਂਗਾ :

> "…. Financial experts said : instead of being a tool for management of the economy of the State and an Engine for resurgent financial management, the Budget appears more like an accounting statements …"

ਸਾਰਿਆਂ ਨੇ ਹੀ ਇਹੋ ਕੁਝ ਲਿਖਿਆ ਹੈ। ਸਰਦਾਰ ਮਲਕੀਅਤ ਸਿੰਘ ਕੱਲ੍ਹ ਬੋਲ ਰਹੇ ਸੀ। ਇਹ ਵੀ ਵਿਚਾਰੇ ਕੀ ਕਰਨ। ਬਜਟ ਵਿੱਚ ਤਾਂ ਕੁਝ ਹੈ ਹੀ ਨਹੀਂ। ਇਹ ਤਾਂ ਬਜਟ ਇਸ ਤਰ੍ਹਾਂ ਹੈ ਕਿ ਜਿਸ ਤਰ੍ਹਾਂ ਕੋਈ ਅਕਾਊਂਟੈਂਟ ਕਿਤਾਬ ਰੱਖ ਦਿੰਦਾ ਹੈ। ਸਪੀਕਰ ਸਾਹਿਬ, ਇਹ ਜਿਹੜਾ ਬਜਟ ਪੇਸ਼ ਹੋਇਆ ਹੈ, ਇਹ ਬਿਲਕੁਲ ਦਿਸ਼ਾਹੀਣ ਹੈ, ਸਿਧਾਂਤਹੀਣ ਹੈ। ਇਸ ਵਿੱਚ ਕੋਈ ਇੰਪਲਾਇਮੈਂਟ ਦੀ ਗੱਲ ਨਹੀਂ, ਡਿਵੈਲਪਮੈਂਟ ਦੀ ਗੱਲ ਨਹੀਂ। ਮੁਲਾਜ਼ਮਾਂ, ਕਿਸਾਨਾਂ ਤੇ ਦਲਿਤਾਂ ਦੇ ਹਿਤਾਂ ਨੂੰ ਬਿਲਕੁਲ ਹੀ ਛੱਡਿਆ ਗਿਆ ਹੈ। ਅਸਲ ਵਿੱਚ ਤਾਂ ਇਹ ਬਜਟ 3500 ਕਰੋੜ ਦੀ ਜਗ੍ਹਾ 1500 ਕਰੋੜ ਦਾ ਹੀ ਹੈ। ਪਿਛਲੀ ਵਾਰੀ ਵੀ 3200 ਕਰੋੜ ਵਿਚੋਂ 50% ਹੀ ਲਾਗੂ ਹੋਇਆ ਸੀ ਤੇ ਹੁਣ ਵੀ 1500 ਕਰੋੜ ਹੀ ਲਾਗੂ ਹੋਣਾ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਹੀ ਡਾਕੂਮੈਂਟ ਲਿਆਂਦਾ ਜਾਵੇ। ਇੰਨਾ ਕਹਿ ਕੇ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਮਲਕੀਅਤ ਸਿੰਘ ਦਾਖਾ** : ਸਪੀਕਰ ਸਾਹਿਬ, ਭੂੰਦੜ ਸਾਹਿਬ ਨੇ ਮੇਰਾ ਨਾਂ ਮੈਨਸ਼ਨ ਕੀਤਾ ਹੈ। ਕੱਲ੍ਹ ਮੈਂ ਬਜਟ ਤੇ ਬੋਲ ਰਿਹਾ ਸੀ। ਸਰਦਾਰ ਲਾਲ ਸਿੰਘ ਜੀ ਨੇ ਜੋ ਬਜਟ ਪੇਸ਼ ਕੀਤਾ ਹੈ, ਇਹ ਟੈਕਸ ਰਹਿਤ ਬਜਟ ਹੈ ਔਰ ਲੋਕ ਹਿਤੈਸ਼ੀ ਬਜਟ ਹੈ। ਦੂਸਰੀ ਗੱਲ ਹੈ ਕਿ ਐਸ.ਵਾਈ.ਐਲ. ਦੀ ਗੱਲ ਹੋਈ। ਦੋ ਕਰੋੜ ਰੁਪਿਆ ਆਪ ਬਾਦਲ ਸਾਹਿਬ ਨੇ ਬਿਆਨਾ ਲਿਆ। ਬਰਨਾਲਾ ਸਾਹਿਬ ਦੀ ਸਰਕਾਰ ਵੇਲੇ ਵੀ ਭੂੰਦੜ ਸਾਹਿਬ ਸਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਸਮੇਂ ਜਦੋਂ ਨਹਿਰ ਬਣ ਰਹੀ ਸੀ ਤਾਂ ਭੂੰਦੜ ਸਾਹਿਬ ਕਿੱਥੇ ਸਨ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ। ਇਨ੍ਹਾਂ ਨੇ ਦੋ ਗੱਲਾਂ ਕੀਤੀਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬਰਨਾਲਾ ਸਾਹਿਬ ਵੇਲੇ ਵੀ ਅਸੀਂ ਆਪੋਜ਼ੀਸ਼ਨ ਵਿੱਚ ਹੀ ਸੀ ਔਰ ਐਸ.ਵਾਈ.ਐਲ ਬਾਰੇ ਐਗਰੀਮੈਂਟ ਅਸੀਂ ਨਹੀਂ ਮੰਨਿਆ। ਇਹ ਫੈਕਟਸ ਤੇ ਗੱਲਾਂ ਹਨ ਔਰ ਨਾ ਹੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਕੋਈ ਸਮਝੌਤਾ ਮੰਨਿਆ। ਦੂਜੀ ਗੱਲ ਇਹ ਕਿ ਬਾਦਲ ਸਾਹਿਬ ਨੇ ਕੋਈ ਦੋ ਕਰੋੜ ਰੁਪਿਆ ਨਹੀਂ ਲਿਆ। ਇਹ ਗਲਤ ਕਹਿ ਰਹੇ ਹਨ। ਝੂਠ ਕਹਿ ਰਹੇ ਹਨ।

**ਸ਼੍ਰੀ ਸੁਰਿੰਦਰ ਸਿੰਗਲਾ (ਬਠਿੰਡਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਡਿਸਕਸ਼ਨ ਤੇ ਬੋਲਣ ਦਾ ਸਮਾਂ ਦਿੱਤਾ ਹੈ। ਆਪੋਜ਼ੀਸ਼ਨ ਵੱਲੋਂ ਜੋ ਬਜਟ ਤੇ ਬਹਿਸ ਕੀਤੀ ਗਈ ਹੈ, ਉਸ ਵਿਚੋਂ ਚਾਰ ਗੱਲਾਂ ਨਿਖਰ ਕੇ ਸਾਹਮਣੇ ਆਈਆਂ ਹਨ। ਪਹਿਲੀ ਇਹ ਕਿ ਇਹ ਬਜਟ ਹੈ ਹੀ ਨਹੀਂ। ਨੋ ਬਜਟ। ਦੂਜੀ ਗੱਲ ਇਹ ਕਿ ਇਸ ਬਜਟ ਵਿੱਚ ਅਕਾਊਂਟਸ ਦੀ ਫਜਿੰਗ ਹੈ। ਤੀਸਰੀ ਗੱਲ ਇਹ ਰੇਜ਼ ਕੀਤੀ ਗਈ ਹੈ ਕਿ ਇਸ ਬਜਟ ਵਿੱਚ ਡਿਵੈਲਪਮੈਂਟ ਬਾਰੇ ਕੋਈ ਗੱਲ ਨਹੀਂ। ਇਹ ਦਿਸ਼ਾਹੀਣ ਬਜਟ ਹੈ। ਡਿਵੈਲਪਮੈਂਟ ਦਾ ਕੋਈ ਨਾਂ ਨਹੀਂ ਹੈ। ਚੌਥੀ ਗੱਲ ਇਹ ਕਿ ਇਸ ਵਿੱਚ ਕਿਸੇ ਵਰਗ ਦੀ ਤਸੱਲੀ ਨਹੀਂ ਹੈ। ਪਹਿਲਾ ਇਸ਼ੂ ਹੈ ਕਿ ਨੋ ਬਜਟ। ਸਪੀਕਰ ਸਾਹਿਬ, ਇਨ੍ਹਾਂ ਦੇ ਫਾਰਮਰ ਫਾਇਨਾਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਬਜਟ ਕਿੱਥੇ ਹੈ ? ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਪੰਜ ਬਜਟ ਵੇਖੇ ਹਨ ਔਰ ਉਸ ਵਿੱਚ ਮੈਨੂੰ ਕੋਈ ਨਵੀਂ ਗੱਲ ਨਹੀਂ ਲੱਭੀ ਜਿਹੜੀ ਇਸ ਬਜਟ ਵਿੱਚ ਨਾ ਹੋਵੇ। ਅਕਾਲੀ ਦਲ ਦੀ ਸਰਕਾਰ ਦੇ ਪੰਜ ਬਜਟਾਂ ਵਿੱਚ ਉਹੀ ਮੁੱਦੇ ਹਨ ਜਿਹੜੇ ਇਸ ਬਜਟ ਵਿੱਚ ਡਿਸਕਸ ਹੋਏ ਹਨ। ਇਹ ਇਤਫਾਕ ਹੋ ਸਕਦਾ ਹੈ ਕਿ ਅਸੀਂ ਇਸ ਨੂੰ ਹੋਰ ਤਰੀਕੇ ਨਾਲ ਹੱਲ ਕਰਨਾ ਚਾਹੁੰਦੇ ਹੋਈਏ ਪਰ ਇਹ ਬਜਟ ਤਾਂ ਹੈ। ਮੈਂ ਸਮਝਦਾ ਹਾਂ ਕਿ ਜਿਹੜੀਆਂ ਇਨ੍ਹਾਂ ਨੇ ਚਾਰ ਸਟੇਟਮੈਂਟਾਂ ਕਹੀਆਂ ਹਨ, ਇਹ ਮਿਸ-ਲੀਡਿੰਗ ਹਨ ਔਰ ਇਹ ** ਕਹਿ ਰਹੇ ਹਨ। ਇਹ ਕਹਿੰਦੇ ਹਨ ਕਿ ਇਹ ਸਿਲੈਕਟਿਵ ਰੀਡਿੰਗ ਹੈ, ਇਸ ਤੋਂ ਵੱਧ ਕੁਝ ਨਹੀਂ। ਸਪੀਕਰ ਸਾਹਿਬ, ਅਕਾਲੀ ਦਲ ਦੀ ਸਰਕਾਰ ਨੂੰ ਪਹਿਲੀ ਵਾਰ ਪੰਜ ਬਜਟ ਪੇਸ਼ ਕਰਨ ਦਾ ਮੌਕਾ ਮਿਲਿਆ ਹੈ। ਨਹੀਂ ਤਾਂ ਇਹ ਪੂਰਾ ਰਾਜ ਹੀ ਨਹੀਂ ਕਰ ਸਕੇ। ਕਿਹੜੀ ਸੁੰਢ ਦੀ ਗੱਠੀ ਹੈ ਜਿਹੜੀ ਇਨ੍ਹਾਂ ਦੇ ਬਜਟ ਵਿੱਚ ਸੀ ਤੇ ਅੱਜ ਦੇ ਬਜਟ ਵਿੱਚ ਨਹੀਂ ਹੈ। ਹਾਂ, ਸਪੀਕਰ ਸਾਹਿਬ, ਇਹ ** ਦਾ ਪੁਲੰਦਾ ਕਹਿ ਰਹੇ ਹਨ ਤੇ ਫਾਲਸ ਪ੍ਰਾਪੇਗੰਡਾ ਕਰ ਰਹੇ ਹਨ।

**ਮਾਨਯੋਗ ਸਪੀਕਰ** : ** ਸ਼ਬਦ ਅਨਪਾਰਲੀਮੈਂਟਰੀ ਹੈ। ਇਹ ਕੱਟ ਦਿੱਤਾ ਜਾਵੇ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਨੂੰ ਮਿਸ-ਲੀਡ ਕਰਨਾ ਠੀਕ ਨਹੀਂ। ਇਹ ਜਿਸ ਨੂੰ ਤੁਸੀਂ ਸੱਚ ਨਹੀਂ ਕਹਿੰਦੇ, ਮੈਂ ਕਹਿ ਦਿੰਦਾ ਹਾਂ ਕਿ ਸੱਚ ਨਹੀਂ ਬੋਲਦੇ। ਇਸ ਦੀ ਮਿਸਾਲ ਤਾਂ ਤੁਹਾਡੇ ਸਾਹਮਣੇ ਹੁਣੇ ਹੀ ਆਈ ਹੈ ਕਿ ਬਠਿੰਡਾ ਰਿਫ਼ਾਈਨਰੀ ਸਾਡੇ ਲੀਡਰ ਆਫ਼ ਦਿ ਆਪੋਜ਼ੀਸ਼ਨ ਲਿਆਏ ਹਨ। ਇਨ੍ਹਾਂ ਦਾ ਕੋਈ ਐਸਾ ਬਿਆਨ ਨਹੀਂ ਜਿਸ ਵਿੱਚ ਇਹ ਕਲੇਮ ਨਹੀਂ ਕਰਦੇ ਕਿ ਮੈਂ ਲਿਆਇਆ ਹਾਂ। ਮੈਂ ਬਾਰ-ਬਾਰ ਬਠਿੰਡੇ ਪ੍ਰੈਸ ਕਾਨਫਰੰਸ ਵਿੱਚ ਕਹਿ ਚੁੱਕਿਆ ਹਾਂ ਕਿ ਇਨ੍ਹਾਂ ਦੀ ਕੋਈ ਦੇਣ ਨਹੀਂ ਹੈ। 1996 ਵਿੱਚ ਪੀ.ਵੀ. ਨਰਸਿਮ੍ਹਾ ਰਾਓ ਦੀ ਸਰਕਾਰ ਔਰ ਕੈਪਟਨ ਸਤੀਸ਼ ਸ਼ਰਮਾ ਉਸ ਵੇਲੇ ਕਾਂਗਰਸ ਸਰਕਾਰ ਦੇ ਪੈਟਰੋਲੀਅਮ ਮਨਿਸਟਰ ਸਨ, ਉਨ੍ਹਾਂ ਨੇ ਐਚ.ਐਸ. ਬਰਾੜ ਨੂੰ ਲੈਟਰ ਦਿੱਤਾ ਸੀ। ਬਰਾੜ ਸਾਹਿਬ ਇਨ੍ਹਾਂ ਦੇ ਨੇੜੇ ਦੇ ਰਹਿਣ ਵਾਲੇ ਹਨ ਔਰ ਇਹ ਉਨ੍ਹਾਂ ਦੇ ਕਰੈਡਿਟ ਵਿੱਚੋਂ ਕਰੈਡਿਟ ਲੈਣਾ ਚਾਹੁੰਦੇ ਹਨ ਤਾਂ ਇਨ੍ਹਾਂ ਦੀ ਇੱਛਾ ਹੈ ਪਰ ਇਹ ਸੱਚ ਨਹੀਂ ਹੈ। ਇਹ ਬਾਜ ਹੀ ਨਹੀਂ ਆਉਂਦੇ। ਸੱਤ-ਅੱਠ ਸਾਲ ਹੋ ਗਏ ਹਨ............

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਜੋ ਇਹ ਕਹਿ ਰਹੇ ਹਨ ਕਿ ਅਸੀਂ ਲਿਆਂਦੀ ਹੈ, ਚਲੋ, ਮੰਨ ਲੈਂਦੇ ਹਾਂ ਤਾਂ ਬੰਦ ਕਿਉਂ ਕਰ ਰਹੇ ਹੋ। ਲਿਆਂਦੀ ਤੁਸੀਂ ਹੈ ਨਹੀਂ ਅਤੇ ਜੋ ਤੁਸੀਂ ਆਖਦੇ ਹੋ ਕਿ ਲਿਆਂਦੀ ਹੈ ਤਾਂ ਬੰਦ ਕਿਉਂ ਕਰ ਰਹੇ ਹੋ ?

---

**Expunged as ordered by the Chair.

**ਸ਼੍ਰੀ ਸੁਰਿੰਦਰ ਸਿੰਗਲਾ** : ਮੈਂ ਉਥੇ ਹੀ ਆ ਰਿਹਾ ਹਾਂ। ਇਹ** ਹੈ, ਸੌਰੀ, ਇੱਕ ਗੱਲ ਵੀ ਸੱਚ ਨਹੀਂ ਹੈ। ਮੈਂ ਇਨ੍ਹਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ, ਪੰਜਾਬ ਦੀ ਜਨਤਾ ਪੁੱਛਣਾ ਚਾਹੁੰਦੀ ਹੈ, ਇਹ ਅਸੰਬਲੀ ਪੁੱਛਣਾ ਚਾਹੁੰਦੀ ਹੈ ਕਿ 1997 ਵਿੱਚ ਇਨ੍ਹਾਂ ਦਾ ਰਾਜ ਸੀ, 1998 ਵਿੱਚ ਐਨ.ਡੀ.ਏ. ਦਾ ਰਾਜ ਸੀ, ਜਿਸ ਵਿੱਚ ਇਹ ਭਾਈਵਾਲ ਸਨ। 2002 ਤੱਕ ਇਹ ਰਹੇ ਹਨ। ਪੰਜਾਬ ਦੇ ਲੋਕ, ਬਠਿੰਡੇ ਦੇ ਲੋਕ ਇਸ ਸਦਨ ਕੋਲੋਂ ਪੁੱਛਣਾ ਚਾਹੁੰਦੇ ਹਨ ਕਿ ਤੁਸੀਂ ਕਿਉਂ ਨਹੀਂ ਬਣਾਈ ? ਫਿਰ ਵੀ ਇਨ੍ਹਾਂ ਵੱਲੋਂ ਇਹ ਕਿਹਾ ਜਾਂਦਾ ਸੀ ਕਿ ਇਹ (ਸੈਂਟਰ ਵਾਲੇ) ਰੋਕਦੇ ਹਨ। ਸਾਡਾ ਰਾਜ ਉਦੋਂ ਨਾ ਦਿੱਲੀ ਵਿੱਚ ਸੀ ਅਤੇ ਨਾ ਇਥੇ ਪੰਜਾਬ ਵਿੱਚ ਸੀ। ਇਨ੍ਹਾਂ ਨੂੰ, ਸਪੀਕਰ ਸਾਹਿਬ, ਸੱਚ ਬੋਲਣ ਦੀ ਆਦਤ ਨਹੀਂ ਹੈ। ਦੂਜਾ......

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਜਿਹੜਾ ਹਾਊਸ ਦੇ ਵਿੱਚ ਫੈਕਟਸ ਦੇ ਅਗੇਂਸਟ ਜਾਣਾ ਹੈ, ਉਸ ਦਾ ਸਾਡੇ ਕੋਲ ਕੀ ਇਲਾਜ ਹੈ। ਪੰਜਾਬ ਗੌਰਮਿੰਟ ਦੇ ਕੋਲ ਰਿਕਾਰਡ ਹੈ। 50 ਕਰੋੜ ਰੁਪਏ ਦੇ ਕਰੀਬ ਇਸ ਤੇ ਖਰਚ ਹੋ ਚੁੱਕਿਆ ਹੈ। ਇਹ ਕਹਿੰਦੇ ਹਨ ਕਿ ਖਰਚ ਨਹੀਂ ਹੋਇਆ। ਪਹਿਲਾਂ ਤਾਂ ਜ਼ਮੀਨ ਲਈ 2000 ਕਰੋੜ ਰੁਪਿਆ......

**ਮਾਨਯੋਗ ਸਪੀਕਰ** : ਤੁਸੀਂ ਆਪਣੇ ਮੈਂਬਰ ਤੋਂ ਬੁਲਾ ਲੈਣਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਬਿਲਕੁੱਲ ਗਲਤ ਗੱਲਾਂ ਕਰਦੇ ਹਨ, ਇਸ ਦਾ ਕੀ ਫਾਇਦਾ ਹੈ।

**ਸਰਦਾਰ ਤੋਤਾ ਸਿੰਘ (ਬੈਠੇ-ਬੈਠੇ)** : ਦਲੀਲ ਨਾਲ ਗੱਲ ਕਰੋ।

**ਸ਼੍ਰੀ ਸੁਰਿੰਦਰ ਸਿੰਗਲਾ** : ਮੈਂ ਦਲੀਲ ਨਾਲ ਹੀ ਗੱਲ ਕਰ ਰਿਹਾ ਹਾਂ। ਅੱਜ ਅਸੀਂ ਪੁੱਛ ਰਹੇ ਹਾਂ ਕਿ ਪੰਜ ਸਾਲ ਕਿਉਂ ਨਹੀਂ ਬਣਾਈ ? ਇਸ ਦਾ ਕੀ ਜਵਾਬ ਹੈ ? ਕੀ ਇਹ ਸਚਾਈ ਨਹੀਂ ਕਿ ਇਨ੍ਹਾਂ ਨੇ ਕੀ ਕੀਤਾ ਕਿ ਪੀ.ਐਸ.ਆਈ.ਡੀ.ਸੀ. ਨੂੰ ਪਾਰਟਨਰ ਬਣਾ ਲਿਆ ਉਸ ਐਚ.ਪੀ.ਸੀ.ਐਲ. ਦੀ ਰਿਫਾਈਨਰੀ ਨੂੰ ਲੁੱਟਣ ਵਾਸਤੇ....(ਵਿਘਨ)

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਫਾਈਨਾਂਸ ਮਨਿਸਟਰ ਇਨ੍ਹਾਂ ਨੂੰ ਕਾਂਗਰਸ ਵਾਲਿਆਂ ਨੇ ਨਹੀਂ ਬਣਾਇਆ ਅਤੇ ਗੁੱਸਾ ਸਾਡੇ ਤੇ ਕੱਢਦੇ ਹਨ। ਫਾਈਨਾਂਸ ਮਨਿਸਟਰ ਇੰਜ ਬੋਲਣ ਨਾਲ ਨਹੀਂ ਬਣਿਆ ਜਾਣਾ।

**ਸ਼੍ਰੀ ਸੁਰਿੰਦਰ ਸਿੰਗਲਾ** : ਮੈਨੂੰ ਤੁਹਾਡੀ ਸਿਫਾਰਸ਼ ਦੀ ਲੋੜ ਨਹੀਂ। ਮੈਂ ਜਾਣਨਾ ਚਾਹੁੰਦਾ ਹਾਂ.....(ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਇਹ ਗੁੱਸਾ ਨਾ ਕਰਨ, ਜਿਹੜੀ ਫਰਮ ਇਸ ਨੂੰ ਬੰਦ ਕਰਵਾ ਰਹੀ ਹੈ, ਉਹ ਹਿੰਦੁਸਤਾਨ ਦੀ ਬਹੁਤ ਵੱਡੀ ਫਰਮ ਹੈ। ਉਹ ਫਰਮ ਇਸ ਨੂੰ ਡੀਲ ਕਰ ਰਹੀ ਹੈ, ਉਸ ਨੂੰ ਕਰਵਾਇਆ ਗਿਆ ਹੈ। ਇਹ ਸਾਹਿਬ ਜਿਹੜੇ ਬੋਲ ਰਹੇ ਹਨ। ਇਹ ਉਸ ਦੇ ਏਜੰਟ ਹਨ।

**ਸ਼੍ਰੀ ਸੁਰਿੰਦਰ ਸਿੰਗਲਾ** : ਇਹ ਐਚ.ਪੀ.ਸੀ.ਐਲ. ਗੌਰਮਿੰਟ ਆਫ਼ ਇੰਡੀਆ ਦੀ ਕੰਪਨੀ ਹੈ। ਮੈਂ ਡੀਲ ਨਹੀਂ ਕਰਵਾ ਰਿਹਾ, ਮੈਂ ਤਾਂ ਡੀਲ ਦੱਸਣ ਲੱਗਿਆ ਸੀ ਪਰ ਉਸ ਤੋਂ ਡਰ ਕੇ ਇਹ ਪਹਿਲਾਂ ਹੀ ਕਹਿ ਰਹੇ ਹਨ। ਮੈਂ ਡੀਲ ਦੱਸਣ ਲੱਗਿਆ ਹਾਂ। ਜਦੋਂ ਐਚ.ਪੀ.ਸੀ.ਐਲ. ਰਿਫ਼ਾਈਨਰੀ ਬਣਾ ਰਹੀ ਸੀ ਤਾਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੀ.ਐਸ.ਆਈ.ਡੀ.ਸੀ. ਨੂੰ ਪਾਰਟਨਰ ਬਣਾਉਣ ਦੀ ਕੀ ਲੋੜ ਸੀ? ਜਦੋਂ ਉਨ੍ਹਾਂ ਦਾ ਕੋਈ ਪੈਸਾ ਨਹੀਂ ਸੀ ਤਾਂ ਕਿਸ ਵਾਸਤੇ ਬਣਾਇਆ ਗਿਆ? ਇਸ ਵਾਸਤੇ ਕਿ ਐਚ.ਪੀ.ਸੀ.ਐਲ. ਰਿਫਾਈਨਰੀ ਨੂੰ ਕਿਵੇਂ ਲੁੱਟਣਾ ਹੈ। ਉਹ ਇਸ ਕਰਕੇ ਪੰਜਾਬ ਵਿਚੋਂ ਛੱਡ ਕੇ ਚਲੇ ਗਏ ਕਿਉਂਕਿ ਇਨ੍ਹਾਂ ਨੇ ਕੰਟਰੈਕਟ ਕੀਤਾ ਅਤੇ ਗੌਰਮਿੰਟ ਆਫ਼ ਇੰਡੀਆ ਨੇ ਇਨ੍ਹਾਂ ਤੇ ਸਸਪੈਕਟ ਕੀਤਾ। ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਦੀ ਨਾਲੇਜ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੇ ਪੰਜ ਸਾਲ ਲੰਘ ਗਏ, ਜਦ ਕਿ ਇਹ ਤਾਂ ਦੋ ਸਾਲ ਵਿੱਚ ਬਣਦੀ ਹੈ। ਤੁਸੀਂ ਪੰਜ ਸਾਲਾਂ ਵਿੱਚ ਕਿਉਂ ਨਹੀਂ ਬਣਾਈ? ਜਦੋਂ ਤੁਸੀਂ ਪੀ.ਐਸ.ਆਈ.ਡੀ.ਸੀ. ਦਾ ਕੰਟਰੈਕਟ ਕੀਤਾ ਤਾਂ ਐਨ.ਡੀ.ਏ. ਗੌਰਮਿੰਟ ਨੇ ਤੁਹਾਡੇ ਤੇ ਸਸਪੈਕਟ ਕੀਤਾ। ਦੂਜਾ, ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਸੱਚ ਬੋਲਣ ਦੀ ਆਦਤ ਨਹੀਂ। ਕਿਉਂ ਨਹੀ। (ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਹੁਣ ਮੈਂ ਅਰਜ਼ ਕਰਾਂ ਕਿ ਇਹ ਪੰਜਾਬ ਦੀ ਖੁਸ਼ਹਾਲੀ ਔਰ ਤਰੱਕੀ ਦੇ ਲਈ ਸਭ ਤੋਂ ਵੱਧ ਮੁਨੱਸਰ ਕਰਦਾ ਹੈ, ਨਾ ਕਦੇ ਇੰਨਾ ਪ੍ਰਾਜੈਕਟ ਇਥੇ ਆਇਆ ਹੈ ਔਰ ਮੇਰਾ ਖਿਆਲ ਹੈ ਕਿ ਨਾ ਹੀ ਆਉਣਾ ਹੈ। ਹੁਣ ਮੈਂ ਵਾਰੀ-ਵਾਰੀ, ਦੁਬਾਰਾ-ਦੁਬਾਰਾ ਵਿੱਚ ਬੋਲਾਂ ਤਾਂ ਠੀਕ ਨਹੀਂ ਹੈ। ਇਸ ਲਈ ਇਸ ਤੇ ਉਤੇ ਅੱਧਾ ਘੰਟਾ ਬਹਿਸ ਕਰਵਾ ਲੈਣ। ਇਹ ਅੱਧਾ ਘੰਟਾ ਬੋਲ ਲੈਣ ਤੇ ਉਸ ਤੋਂ ਬਾਅਦ ਮੈਂ ਬੋਲ ਲਵਾਂਗਾ ਤੇ ਸਾਰੇ ਫੈਕਟਸ ਦੱਸ ਦਿਆਂਗਾ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਨੂੰ ਇਹ ਮਨਜ਼ੂਰ ਹੈ ਕਿ ਇਸ ਮਸਲੇ ਦੇ ਉਤੇ ਡਿਸਕਸ਼ਨ ਰੱਖ ਲਈ ਜਾਵੇ। ਜੇਕਰ ਟੈਕਸ ਕਨਸੈਸ਼ਨ ਦੀ ਗੱਲ ਕਰਾਂ ਤਾਂ ਇਸ ਦੇ ਲਈ ਇਨ੍ਹਾਂ ਨੂੰ ਇੱਕ ਬਾਣੀਆ ਹੀ ਰੱਖ ਲੈਣਾ ਚਾਹੀਦਾ ਸੀ ਉਹ ਹੀ ਚੰਗੀ ਸਲਾਹ ਦੇ ਦਿੰਦਾ। ਭੂੰਦੜ ਸਾਹਿਬ ਮੇਰੇ ਦੋਸਤ ਹਨ ਤੇ ਇਹ ਮੇਰੀ ਕੋਠੀ ਤੇ ਆਏ ਸਨ ਤਾਂ ਉਹ ਮੈਂ ਦੱਸ ਦਿੰਦਾ ਹਾਂ ਉਦੋਂ ਕੋਠੀ ਇਨ੍ਹਾਂ ਨੂੰ ਅਲਾਟ ਹੋ ਗਈ ਸੀ ਜਦੋਂ ਮੈਂ ਐਮ.ਪੀ. ਸੀ ਤਾਂ ਮੈਂ ਸਭ ਤੋਂ ਪਹਿਲਾਂ ਫਾਈਲ ਭੂੰਦੜ ਸਾਹਿਬ ਨੂੰ ਲਿਆ ਕੇ ਵਿਖਾਈ ਸੀ ਕਿ ਮੈਂ ਰਿਫਾਈਨਰੀ ਲੈ ਕੇ ਆਇਆ ਹਾਂ। ਸੋ, ਮੈਨੂੰ ਦੁਖ ਹੁੰਦਾ ਹੈ ਕਿ ਇਹ ਪੰਜ ਸਾਲ ਪਹਿਲਾਂ ਬਣ ਜਾਂਦੀ . . .

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ . .

**ਮਾਨਯੋਗ ਸਪੀਕਰ** : ਇੰਟਰੱਪਸ਼ਨ ਨਹੀਂ ਪਲੀਜ਼, ਤੁਸੀਂ ਬੈਠ ਜਾਓ। ਤੁਹਾਨੂੰ ਕਿਸੇ ਨੇ ਇੰਟਰਪਟ ਨਹੀਂ ਕੀਤਾ। ਉਨ੍ਹਾਂ ਨੂੰ ਬੋਲ ਲੈਣ ਦਿਉ। ਕਲੈਰੀਫਿਕੇਸ਼ਨ ਬਾਅਦ ਵਿਚ ਲੈ ਲੈਣਾ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਇਹ ਤਿੰਨ ਸਾਲ ਪਹਿਲਾਂ ਬਣ ਜਾਂਦੀ, ਇਨ੍ਹਾਂ ਨੂੰ ਸਮਝ ਇਸ ਕਰਕੇ ਨਹੀਂ ਆਇਆ ਕਿਉਂਕਿ ਉਸ ਤੋਂ ਬਾਅਦ ਐਚ.ਪੀ.ਸੀ.ਐਲ. ਦਾ ਮਾਲ ਇਥੇ ਵਿਕੇਗਾ ਇਸ ਤੇ ਸੇਲ ਟੈਕਸ ਨਹੀਂ ਲੈ ਸਕਦੇ। ਜੇਕਰ ਸੇਲ ਟੈਕਸ ਨਹੀਂ ਲੈ ਸਕਦੇ ਤਾਂ ਜਿਹੜਾ 800 ਕਰੋੜ ਰੁਪਿਆ ਹਰ ਸਾਲ ਪੈਟਰੋਲੀਅਮ ਪ੍ਰੋਡੱਕਟਸ ਤੋਂ ਆਉਣਾ ਸੀ, ਉਹ ਬੰਦ ਹੋ ਜਾਵੇਗਾ। ਇਸ ਤਰ੍ਹਾਂ 17 ਸਾਲ ਲਗਾਤਾਰ ਇਹ 15-18 ਹਜ਼ਾਰ ਕਰੋੜ ਰੁਪਿਆ ਬਣ ਜਾਣਾ ਸੀ, ਕੀ ਫਿਰ ਇਹ ਸੇਲ ਟੈਕਸ ਦੇ ਨਾਲ ਰਿਫਾਈਨਰੀ ਬਣਾਉਣਾ ਚਾਹੁੰਦੇ ਸੀ ? ਇਹ ਬਾਦਲ ਸਾਹਿਬ ਨੇ ਲਿਖ ਕੇ ਦਿੱਤਾ ਹੈ ਕਿ ਬਣਾਓ। ਮੈਨੂੰ ਸਮਝ ਨਹੀਂ ਆਈ ਔਰ ਇਹ ਸੱਚ ਬੋਲਣਾ ਨਹੀਂ ਜਾਣਦੇ ਹਨ। ਇਸੇ ਕਰਕੇ ਇਨ੍ਹਾਂ ਨੇ ਕਿਹਾ ਹੈ ਕਿ ਨੋ ਬਜਟ, ਨੋ ਬਜਟ। ਮੈਂ ਪਿਛਲੇ ਪੰਜ ਸਾਲਾਂ ਦੇ ਪੁਰਾਣੇ ਕਾਗਜ਼ ਦੇਖੇ ਹਨ, ਇਨ੍ਹਾਂ ਦੇ ਪਿਛਲੇ ਪੰਜ ਸਾਲਾਂ ਦੇ ਬਜਟ ਦੇਖੇ ਹਨ ਤੇ ਉਸ ਦੇ ਵਿੱਚ ਫਰਕ ਕੋਈ ਨਹੀਂ। ਨੰਬਰ ਦੋ ਦੇ ਉਤੇ ਬਾਦਲ ਸਾਹਿਬ ਹੋਰੀਂ ਕਹਿੰਦੇ ਸਨ ਕਿ ਸੈਂਟਰਲ ਲੋਨ ਵੇਵ ਹੋ ਗਿਆ ਹੈ ਔਰ ਉਸ ਦੇ ਲਈ ਇਨ੍ਹਾਂ ਨੇ ਇੱਥੇ ਸ਼੍ਰੀ ਗੁਜਰਾਲ ਸਾਹਿਬ, ਪ੍ਰਾਈਮ ਮਨਿਸਟਰ ਨੂੰ ਬੁਲਾ ਲਿਆ, ਬੜਾ ਵੱਡਾ ਫੰਕਸ਼ਨ ਕੀਤਾ ਗਿਆ ਔਰ ਉਨ੍ਹਾਂ ਦਾ ਬਹੁਤ-ਬਹੁਤ ਧੰਨਵਾਦ ਕੀਤਾ ਕਿ ਤੁਸੀਂ ਲੋਨ ਵੇਵ ਕਰ ਦਿੱਤਾ ਹੈ। ਪਰ ਇਹ ਲੋਨ ਵੇਵ ਨਹੀਂ ਹੋਇਆ ਸੀ ਔਰ ਅੱਜ ਵੀ ਨਹੀਂ ਹੋਇਆ ਹੈ . . ਵਿਘਨ . .

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਬੈਠੇ-ਬੈਠੇ)** : ਇਹ ਤੁਹਾਡਾ ਡਾਕੂਮੈਂਟ ਕਹਿ ਰਿਹਾ ਹੈ . .

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਉਸ ਤੋਂ ਬਾਅਦ ਫੰਕਸ਼ਨ ਹੋਇਆ ਉਸ ਦੇ ਵਿੱਚ ਇਨ੍ਹਾਂ ਨੇ ਵਾਜਪਾਈ ਸਾਹਿਬ ਦਾ ਧੰਨਵਾਦ ਕੀਤਾ। ਪਹਿਲਾਂ ਗੁਜਰਾਲ ਸਾਹਿਬ ਦਾ ਧੰਨਵਾਦ ਕਰਕੇ ਉਨ੍ਹਾਂ ਨੂੰ ਇਨ੍ਹਾਂ ਵਲੋਂ ਲੋਕ ਸਭਾ ਦੇ ਵਿੱਚ ਟਿਕਟ ਵੀ ਦੇ ਦਿੱਤੀ ਗਈ। ਇਨ੍ਹਾਂ ਦੇ ਕੋਲ ਚਿੱਠੀ ਲਿਖੀ ਹੋਈ ਆਈ, ਜਿਸ ਵਿਚ ਕਿਹਾ ਗਿਆ ਸੀ ਅਸੀਂ ਕੋਈ ਲੋਨ ਮੁਆਫ ਨਹੀਂ ਕੀਤਾ, ਅਸੀਂ ਤਾਂ ਇਸ ਨੂੰ ਅੱਗੇ ਲਈ ਪੋਸਟਪੋਨ ਕੀਤਾ ਹੈ ਅਤੇ 2005 ਤੋਂ ਬਾਅਦ ਅਸੀਂ ਪੈਸਾ ਵਸੂਲ ਕਰਾਂਗੇ। ਕਿਥੇ ਹਨ, ਇਨ੍ਹਾਂ ਦੇ ਫਾਈਨਾਂਸ ਮਨਿਸਟਰ ਸਾਹਿਬਾਨ ? ਇਹ ਸਾਰਾ ਕੁਝ ਸਪਰੈਸ ਕੀਤਾ ਗਿਆ, ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕੀਤਾ ਗਿਆ ਕਿ ਲੋਨ ਮੁਆਫ ਹੋਇਆ ਹੈ ਜਦ ਕਿ ਮੁਆਫ ਨਹੀਂ ਸੀ ਹੋਇਆ। ਇਹ ਹਿੰਦੁਸਤਾਨ ਦੀ ਗੌਰਮਿੰਟ ਦੇ ਕਲੇਮ ਬੜੀ ਸ਼ਾਂਤੀ ਦੇ ਨਾਲ ਮੰਨਦੇ ਰਹੇ। ਹੁਣ 2005 ਦੇ ਵਿੱਚ ਸਰਕਾਰ ਸਾਡੀ ਹੈ, ਕੋਈ ਚਿੰਤਾ ਨਾ ਕਰੋ, ਇੱਕ ਵੀ ਪੈਸਾ ਨਹੀਂ ਦੇਣਾ। ਇਹ ਜਿਹੜਾ ਟੈਰਾਰਿਜ਼ਮ ਕਰਕੇ ਸਪੈਸ਼ਲ ਟਰਮ ਲੋਨ ਰੇਜ਼ ਕੀਤਾ ਗਿਆ ਸੀ, ਉਹ ਟੈਰਾਰਿਜ਼ਮ ਫੈਲਾਉਣ ਵਾਲੇ ਵੀ ਤੁਸੀਂ ਹੀ ਹੋ, ਔਰ ਤੁਸੀਂ ਹੀ ਪੰਜਾਬ ਨੂੰ ਬਰਬਾਦ ਕੀਤਾ ਹੈ . . . . (ਵਿਘਨ)

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ਬਜਟ ਵਿਚ ਲਿਖਿਆ ਹੈ 5300 ਕਰੋੜ.........

**Mr. Speaker :** No interruption, please. Please take your seat.

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਇਨ੍ਹਾਂ ਨੂੰ ਸੱਚ ਬੋਲਣ ਦੀ ਆਦਤ ਨਹੀਂ। ਇਸ ਕਰਕੇ ਲੋਅ ਬਜਟ, ਫੱਜਿੰਗ ਆਫ਼ ਅਕਾਊਂਟਸ ਕਹਿ ਰਹੇ ਹਨ। ਸਪੀਕਰ ਸਾਹਿਬ, ਬਰਬਾਦੀ ਕਿਥੋਂ ਸਟਾਰਟ ਹੋਈ ਇਸ ਬਾਰੇ ਬਹੁਤ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ। ਮੈਂ, ਪੀ.ਟੀ.ਐਲ. ਦੀ ਡਿਬੇਟ ਵਿਚ ਪੈਣਾ ਨਹੀਂ ਚਾਹੁੰਦਾ ਕਿ ਕਿਵੇਂ ਉਸ ਨੂੰ ਬਰਬਾਦ ਕਰਨ ਦੀ ਸਾਜਿਸ਼ ਕੀਤੀ ਗਈ ਸੀ। ਸੋਨਾਲੀਕਾ ਉਸ ਨੂੰ ਖਰੀਦ ਲਵੇ, ਕਿੰਨੀਆਂ ਮੀਟਿੰਗਾਂ ਹੋਈਆਂ, ਇਹ ਦੂਸਰਾ ਸਵਾਲ ਹੈ, ਇਸ ਨੂੰ ਮੈਂ ਪੇਸ਼ ਹੀ ਨਹੀਂ ਕਰਦਾ । ਸਪੀਕਰ ਸਾਹਿਬ, 1,000 ਕਰੋੜ ਰੁਪਿਆ ਸੰਗਤ ਦਰਸ਼ਨ ਵਿੱਚ ਵੰਡਿਆ ਹੋਇਆ ਹੈ। ਪਰ ਇਸ ਪਵਿੱਤਰ ਹਾਊਸ ਵਲੋਂ ਉਹ ਪਾਸ ਨਹੀਂ ਹੋਇਆ ਸੀ। ਇਸ ਸਦਨ ਦੀ ਵੀ ਕੋਈ ਮਰਿਆਦਾ ਹੈ। ਬਾਦਲ ਸਾਹਿਬ ਬਾਦਸ਼ਾਹ ਬਣਨ ਦੀ ਕੋਸ਼ਿਸ਼ ਕਰ ਰਹੇ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਫਾਈਨਾਂਸ ਮਨਿਸਟਰ ਨੂੰ ਅੱਜ ਉਹ ਇਥੇ ਹੈ ਹੀ ਨਹੀਂ, ਉਹ ਮਨਿਸਟਰ ਕਾਹਦੇ ਸੀ। ਫੰਡ ਫਾਈਨਾਂਸ ਮਨਿਸਟਰ ਜਾਰੀ ਕਰਦਾ ਹੈ ਜਾਂ ਬਾਦਸ਼ਾਹ ਕਰਦਾ ਹੈ। ਇਹ ਸਾਰਾ ਫਾਈਨਾਂਸ ਨੇ ਨਹੀਂ ਕੀਤਾ, ਨਾ ਇਸ ਸਦਨ ਨੇ ਕੀਤਾ ਸੀ। ਮੈਨੂੰ ਦੱਸਦਿਆਂ ਹੋਇਆਂ ਬੜੀ ਖੁਸ਼ੀ ਹੋ ਰਹੀ ਹੈ ਕਿ ਸੀ.ਏ.ਜੀ. ਦੀ ਸਪੈਸ਼ਲ ਆਡਿਟ ਦੀ ਰਿਪੋਰਟ ਆ ਚੁੱਕੀ ਹੈ। ਫੇਰ ਬਾਦਲ ਸਾਹਿਬ ਕਹਿਣਗੇ ਕਿ ਮੇਰੇ ਪਿੱਛੇ ਪੈ ਜਾਂਦੇ ਹਨ। ਉਸ ਸੀ.ਏ.ਜੀ. ਦੀ ਸਪੈਸ਼ਲ ਆਡਿਟ ਦੀ ਰਿਪੋਰਟ ਵਿਚ ਲਿਖਿਆ ਹੈ ਕਿ 80% ਪੈਸਾ ਜਿਹੜਾ ਸੀ ਉਹ ਬਰਬਾਦ ਹੋਇਆ ਹੈ ਇਸ ਦੀ ਕਿਸੇ ਉਪਰ ਕੋਈ ਜ਼ਿੰਮੇਵਾਰੀ ਨਹੀਂ, ਕਿਸ ਨੂੰ ਉਹ ਜ਼ਿੰਮੇਵਾਰ ਠਹਿਰਾਉਣ। ਇਨ੍ਹਾਂ ਨੇ ਬਾਦਸ਼ਾਹ ਸਮਝ ਕੇ ਇਹ ਸਭ ਕੁਝ ਕੀਤਾ। ਮੈਂ ਇਨ੍ਹਾਂ ਨੂੰ ਕੀ ਕਹਾਂ, ਨਕਲੀ ਬਾਦਸ਼ਾਹ, ਪੈਟੀ ਕਿੰਗ। ਸਾਡਾ ਹਜ਼ਾਰਾਂ ਕਰੋੜ ਰੁਪਿਆ ਬਰਬਾਦ ਕੀਤਾ ਹੈ। ਉਸਨੂੰ ਪੁੱਛੋ, ਫਾਰਮਰ ਫਾਈਨਾਂਸ ਮਨਿਸਟਰ ਨੂੰ, ਜਿਹੜਾ ਆਪਣੇ ਆਪ ਨੂੰ ਕਹਿੰਦਾ ਹੈ ਕਿ ਮੈਂ ਫਾਈਨਾਂਸ ਮਨਿਸਟਰ ਸੀ। ਇਹ ਤੇਰਾ ਫਰਜ਼ ਸੀ। ਫੰਡ ਐਡਮਿਨੀਸਟਰ ਕੌਣ ਕਰਦਾ ਸੀ ਫਾਈਨਾਂਸ ਮਨਿਸਟਰ ਜਾਂ ਚੀਫ਼ ਮਨਿਸਟਰ। ਇਹ ਸਾਰੇ ਮਨਿਸਟਰਾਂ ਦੇ ਫੰਕਸ਼ਨ ਇਨ੍ਹਾਂ ਕੋਲ ਸਨ। ਮੰਤਰੀ ਤਾਂ ਨਾਮ ਦੇ ਹੀ ਸਨ। ਜਿਵੇਂ ਭੂੰਦੜ ਸਾਹਿਬ ਨੇ ਇਥੇ ਕਿਹਾ ਸੀ ਕਿ ਸਾਰਾ ਕੰਮ ਆਈ.ਏ.ਐਸ., ਚਲਾਉਂਦੇ ਹਨ, ਚੇਅਰਮੈਨ ਤਾਂ ਇਵੇਂ ਹੀ ਲਗਾਇਆ ਹੋਇਆ ਹੈ। ਤੁਹਾਡੇ ਵੇਲੇ ਭੂੰਦੜ ਸਾਹਿਬ, ਸਰਕਾਰ ਸਿਰਫ਼ ਮੰਤਰੀ ਮੰਡਲ ਸੀ ਪਰ ਸਾਰੇ ਮਹਿਕਮੇ ਤਾਂ ਬਾਦਲ ਸਾਹਿਬ ਚਲਾਉਂਦੇ ਸਨ। ਤਾਂ ਹੀ ਇਹ ਸਾਰੀ ਬਰਬਾਦੀ ਹੋਈ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਕੁਝ ਹੋਰ ਰੱਖਣਾ ਚਾਹੁੰਦਾ ਹਾਂ । ਇਹ ਕਹਿੰਦੇ ਸੀ ਕਿ ਅਕਾਊਂਟ ਫੱਜ ਹੋਏ ਹਨ। ਪਤਾ ਨਹੀਂ ਇਨ੍ਹਾਂ ਨੇ ਫੱਜ ਦਾ ਕੀ ਮਤਲਬ ਲਿਆ ਹੈ। ਇਨ੍ਹਾਂ ਵੇਲੇ ਫੂਡ ਕਰੈਡਿਟ 2400 ਕਰੋੜ ਰੁਪਏ ਡਾਈਵਰਟ ਹੋਇਆ ਸੀ। ਉਹ ਲੈਣਾ ਕਿਸ ਵਾਸਤੇ ਸੀ ਤਾਂ ਕਿ ਝੋਨਾ ਖਰੀਦਿਆ ਜਾਵੇ, ਕਣਕ ਖਰੀਦੀ ਜਾਵੇ। ਆਰ.ਬੀ.ਆਈ. ਇੰਟਰੱਸਟਡ ਸੀ ਉਸ ਦੀਆਂ 5 ਸਾਲ ਦੀਆਂ ਇਨ੍ਹਾਂ ਵੇਲੇ ਦੀਆਂ ਆਬਜ਼ਰਵੇਸ਼ਨਜ਼ ਆਈਆਂ ਹਨ। ਇਨ੍ਹਾਂ ਨੇ ਉਹ ਸਾਰਾ ਪੈਸਾ ਸੰਗਤ ਦਰਸ਼ਨ ਵਿਚ ਭੇਜ ਦਿਤਾ। ਨੌਬਤ ਅਜਿਹੀ ਆਈ ਕਿ ਆਰ.ਬੀ.ਆਈ. ਇਨ੍ਹਾਂ ਨੂੰ ਪੈਸਾ ਦੇਣਾ ਨਹੀਂ ਸੀ ਚਾਹੁੰਦੀ। ਇਹ ਕਹਿੰਦੇ ਹਨ ਕਿ ਅਸੀਂ ਬਹੁਤ ਵਧੀਆ ਇਕਾਨਮੀ ਛੱਡ ਕੇ ਗਏ। ਹਾਲ ਇਹ ਸੀ ਕਿ ਜਦੋਂ ਕਾਂਗਰਸ ਦੀ ਸਰਕਾਰ ਬਣੀ ਤਾਂ ਤਨਖਾਹਾਂ ਦੇਣ ਵਾਸਤੇ ਸਰਕਾਰ ਕੋਲ ਪੈਸੇ ਨਹੀਂ ਸੀ। ਅਸੀਂ ਦੋ ਵੱਡੇ ਕੰਮ ਕੀਤੇ। ਮੈਂ ਹੁਣੇ ਇਹ ਕਹਿ ਰਿਹਾ ਹਾਂ ਕਿ ਜਿਸ ਨੂੰ ਸ਼ੱਕ ਹੋਵੇ ਉਹ ਖੜ੍ਹਾ ਹੋ ਸਕਦਾ ਹੈ। (ਸ਼ੋਰ)

**Mr. Speaker :** No interruption please.

**ਸ਼੍ਰੀ ਸੁਰਿੰਦਰ ਸਿੰਗਲਾ** : ਇਹ ਕਾਫੀ ਡੈਟ ਛੱਡ ਗਏ। ਮੈਂ ਨਾਜ਼ ਕਰਦਾ ਹਾਂ ਪੰਜਾਬ ਦੇ ਮਾਨਯੋਗ ਮੁੱਖ ਮੰਤਰੀ ਜੀ ਤੇ ਜਿਨ੍ਹਾਂ ਨੇ ਇੱਕ ਸਕੀਮ ਬਣਾਈ ਹੈ ਕਰਜ਼ੇ ਨੂੰ ਘਟਾਉਣ ਵਾਸਤੇ। ਕੈਬਨਿਟ ਨੇ ਵੀ ਇਸ ਨੂੰ ਪਾਸ ਕੀਤਾ ਹੈ। ਕੈਬਨਿਟ ਨੂੰ ਇਸ ਬਾਰੇ ਬਹੁਤ ਵਧਾਈ ਦਿੰਦਾ ਹਾਂ। ਜਦੋਂ ਪਿਛਲੀ ਵਾਰੀ ਇਨ੍ਹਾਂ ਦੀ ਸਰਕਾਰ ਸੀ ਤਾਂ ਇੱਕ ਐਮਪਾਵਰਡ ਕਮੇਟੀ ਆਫ ਫਾਈਨਾਂਸ ਕਮਿਸ਼ਨ ਬਣੀ। ਉਸ ਦੇ ਵਿਚ ਫੈਸਲਾ ਹੋਇਆ ਕਿ ਜਿਥੇ ਸਾਢੇ ਤੇਰਾਂ ਪ੍ਰਤੀਸ਼ਤ ਵਿਆਜ ਹੈ, ਉਹ 6% ਕਰ ਦਿਓ (ਥੰਪਿੰਗ) ਅਤੇ ਜਿੰਨਾ ਸਮਾਲ ਸੇਵਿੰਗਜ਼ ਦਾ ਪੈਸਾ ਆਉਂਦਾ ਹੈ, ਉਥੇ 40% ਰਿਟਾਇਰਡ ਕਰ ਦਿਓ। ਇਸ ਦੇ ਨਾਲ ਦੋ ਤਰ੍ਹਾਂ ਦੇ ਫਾਇਦੇ ਹੋਏ ਹਨ। ਇੱਕ ਤਾਂ ਪੰਜਾਬ ਤੇ ਕਰਜ਼ਾ ਜੋ ਸੀ ਉਹ ਘੱਟ ਹੋ ਗਿਆ ਅਤੇ ਦੂਜਾ ਵਿਆਜ ਘੱਟ ਗਿਆ। ਇਹ ਕੰਟਰੀਬਿਊਸ਼ਨ ਪੰਜਾਬ ਨੂੰ ਸਹੀ ਰਸਤੇ ਤੇ ਤੋਰਨ ਦੀ ਹੈ। ਤੁਹਾਡੀ ਵੀ ਸਰਕਾਰ ਇੱਥੇ ਸਾਲ 1997 ਤੋਂ ਲੈ ਕੇ 2002 ਤੱਕ ਰਹੀ ਪਰ ਤੁਸੀਂ ਤਾਂ ਕੁਝ ਕੀਤਾ ਨਹੀਂ। ਅਸੀਂ ਜਦੋਂ ਵੀ ਇੱਥੇ ਆਉਂਦੇ ਹਾਂ ਤਾਂ ਸਾਡੀ ਸਰਕਾਰ ਹੀ ਕੁਝ ਨਾ ਕੁਝ ਕਰਦੀ ਹੈ। ਸਾਨੂੰ ਹੀ ਸਭ ਕੁਝ ਕਰਨਾ ਪੈਂਦਾ ਹੈ। ਇਹ ਠੀਕ ਹੈ ਕਿ ਹਰ ਸਰਕਾਰ ਦੇ ਵਿਚ ਕੁਝ ਬੰਦੇ ਸਮਝਦਾਰ ਹੁੰਦੇ ਹਨ। ਤੁਹਾਡੀ ਸਰਕਾਰ ਦੇ ਵਿਚ ਵੀ ਥੋੜ੍ਹੇ ਜਿਹੇ ਬੰਦੇ ਸਮਝਦਾਰ ਸਨ ਜਿਨ੍ਹਾਂ ਨੇ ਕਿ ਇਹ ਪ੍ਰੋਗਰਾਮ ਬਣਾਇਆ। ਸਪੀਕਰ ਸਾਹਿਬ, ਦੂਜਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀਆਂ ਸਟੇਟਸ ਨੂੰ ਪਾਵਰਜ਼ ਹੀ ਬਹੁਤ ਘੱਟ ਹਨ। ਸਟੇਟ ਕੋਲ ਟੈਕਸ ਲਗਾਉਣ ਦੀਆਂ ਪਾਵਰਜ਼ ਇੰਨੀਆਂ ਘੱਟ ਹਨ ਕਿ ਅਗਰ ਸਟੇਟ ਰਿਸੋਰਸਿਜ਼ ਰੇਜ਼ ਵੀ ਕਰਨਾ ਚਾਹੇ ਤਾਂ ਕੰਸਟੀਚਿਊਸ਼ਨ ਦੇ ਵਿਚ ਪਾਵਰਜ਼ ਉਸ ਨੂੰ ਨਹੀਂ ਹਨ। ਇਹ ਕਹਿੰਦੇ ਹਨ ਕਿ ਅਸੀਂ ਬੜਾ ਕੁਝ ਕੀਤਾ। 40 ਕੁ ਸਾਲ ਇਨ੍ਹਾਂ ਨੂੰ ਲੜਦਿਆਂ ਨੂੰ ਹੋ ਗਏ ਹਨ। 40 ਸਾਲ ਦੇ ਵਿਚ ਕਹਿੰਦੇ ਹਨ ਕਿ ਸਾਨੂੰ ਫਿਸਕਲ ਅਟਾਨਮੀ ਤੇ ਫਿਸਕਲ ਫੈਡਰੇਲਿਜ਼ਮ ਚਾਹੀਦਾ ਹੈ। ਸਪੀਕਰ ਸਾਹਿਬ, ਜਦੋਂ ਸਰਕਾਰ ਬਣਨ ਲੱਗੀ ਤਾਂ ਫਿਸਕਲ ਅਟਾਨਮੀ ਨੂੰ ਇਹ ਭੁੱਲ ਗਏ। ਪਿਛਲੇ 40 ਸਾਲਾਂ ਤੋਂ ਗੱਲ ਚਲ ਰਹੀ ਹੈ ਪਰ ਇਹ ਸਟੇਟ ਦਾ ਕੋਈ ਫਾਇਦਾ ਨਹੀਂ ਕਰ ਸਕੇ ਸਗੋਂ ਆਪ ਜ਼ਿਆਦਾ ਮੌਜਾਂ ਕਰਦੇ ਰਹੇ ਹਨ। ਇਨ੍ਹਾਂ ਨੇ ਪੰਜਾਬ ਦੀ ਹਾਲਤ ਇਹ ਕਰ ਦਿੱਤੀ ਕਿ ਪੰਜਾਬ ਬਿਲਕੁਲ ਬਰਬਾਦ ਹੋ ਗਿਆ। ਅਸੀਂ ਜ਼ਿੰਮੇਵਾਰੀ ਨਾਲ ਕੰਮ ਕੀਤਾ ਹੈ। ਇਹ ਕਹਿੰਦੇ ਹਨ ਕਿ ਡਿਵੈਲਪਮੈਂਟ ਘੱਟ ਗਈ ਹੈ। ਮੈਂ ਜਿਸ ਤਰ੍ਹਾਂ ਪਹਿਲਾਂ ਕਿਹਾ ਸੀ ਕਿ ਇਹ ਤਾਂ ਬਰੀਫ ਵਿਚ ਸਿਲੈਕਟਿਵ ਰੀਡਿੰਗ ਕਰਦੇ ਹਨ। ਅੱਜ ਮੈਂ ਕਹਿੰਦਾ ਹਾਂ ਕਿ ਮੈਂ ਭੂੰਦੜ ਸਾਹਿਬ ਨੂੰ ਇਹ ਪੜ੍ਹਾ ਦੇਵਾਂਗਾ..........

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਬੈਠੇ-ਬੈਠੇ)**: ਆਪਾਂ ਬਠਿੰਡੇ ਵਿਚ ਘਰੇ ਇੱਕਠੇ ਬੈਠ ਕੇ ਪੜ੍ਹ ਲਵਾਂਗੇ।

**ਮਾਨਯੋਗ ਸਪੀਕਰ** : ਕੀ ਤੁਸੀਂ ਆਪਣਾ ਟੌਪਿਕ ਪੜ੍ਹਨ ਲੱਗੇ ਹੋ ਜਾਂ ਇਨ੍ਹਾਂ ਦਾ ?

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਪੜ੍ਹਨ ਲੱਗਾ ਹਾਂ । ਮੈਂ ਕਹਿਣਾ ਚਾਹੁੰਦਾ ਹਾਂ........(ਵਿਘਨ)

**ਮਾਨਯੋਗ ਸਪੀਕਰ** : ਪਹਿਲਾਂ ਸਲਿੱਪ ਲਗਾ ਲਿਆ ਕਰੋ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਸਾਡਾ ਗਰੋਥ ਰੇਟ 1.8% ਹੈ। ਜਿਹੜਾ ਇਹ ਛੱਡ ਕੇ ਗਏ ਸੀ ਕਿ ਬੜੀ ਹੈਲਦੀ ਇਕਾਨਮੀ ਛੱਡ ਕੇ ਗਏ ਹਾਂ। ਇਨ੍ਹਾਂ ਦਾ ਗਰੋਥ ਰੇਟ ਸੀ 1.39%। ਤੁਸੀਂ ਕਹਿੰਦੇ ਹੋ ਕਿ ਹੋਇਆ ਹੀ ਕੁਝ ਨਹੀਂ ਹੈ। ਦੂਜਾ, ਮੈਨੂੰਫੈਕਚਰਿੰਗ ਸੈਕਟਰ ਦਾ ਗਰੋਥ ਰੇਟ ਵਧ ਕੇ 2.6 ਤੋਂ 4.9% ਹੋ ਗਿਆ ਹੈ। ਇਸੇ ਤਰ੍ਹਾਂ ਹੀ ਸਰਵਿਸਿਜ਼ ਸੈਕਟਰ ਦਾ ਗਰੋਥ ਰੇਟ 5.64% ਹੋ ਗਿਆ ਹੈ। ਇਹ ਪਹਿਲਾਂ 3.67% ਇਨ੍ਹਾਂ ਦੇ ਵੇਲੇ ਸੀ। ਜੇ ਆਪ ਹੀ ਡਾਕੂਮੈਂਟ ਪੜ੍ਹ ਲੈਂਦੇ ਤਾਂ ਠੀਕ ਹੁੰਦਾ ਇਹ ਤਾਂ ਸਿਲੈਕਟਿਵ ਰੀਡਿੰਗ ਹੀ ਕਰਦੇ ਹਨ। (ਵਿਘਨ..... ਸ਼ੋਰ....)

**Mr. Speaker :** No interruption please.

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਇਥੇ ਸਵਾਲ ਪੁੱਛਿਆ ਸੀ। ਉਦੋਂ ਤੁਹਾਡੀ ਜਗ੍ਹਾ ਤੇ ਮਾਨਯੋਗ ਡਿਪਟੀ ਸਪੀਕਰ ਸਾਹਿਬ ਬੈਠੇ ਸੀ। ਲੀਡਰ ਆਫ਼ ਦਿ ਆਪੋਜ਼ੀਸ਼ਨ ਕਹਿ ਰਹੇ ਸੀ ਕਿ ਫਿਸਕਲ ਡੈਫੀਸਿਟ। ਮੈਂ ਇਨ੍ਹਾਂ ਨੂੰ ਪੁੱਛਿਆ ਸੀ ਕਿ ਫਿਸਕਲ ਡੈਫੀਸਿਟ ਬਾਰੇ ਹਾਊਸ ਨੂੰ ਸਮਝਾ ਦਿਓ ਕਿ ਇਹ ਹੁੰਦਾ ਕੀ ਹੈ। ਠੀਕ ਹੈ। ਇਨ੍ਹਾਂ ਦੋਵਾਂ ਦੀ ਦੋਸਤੀ ਹੈ। ਇਹ ਪੜੋਸੀ ਹਨ। ਪੜੋਸੀ ਦਾ ਖਿਆਲ ਵੀ ਰੱਖਣਾ ਪੈਂਦਾ ਹੈ ਪਰ ਇਨ੍ਹਾਂ ਨੇ (ਮਾਨਯੋਗ ਡਿਪਟੀ ਸਪੀਕਰ ਵੱਲ ਇਸ਼ਾਰਾ) ਮੌਕਾ ਹੀ ਨਹੀਂ ਦਿੱਤਾ ਕਿ ਇਹ ਐਕਸਪਲੇਨ ਹੀ ਕਰ ਦਿੰਦੇ । ਕਈ ਗੱਲਾਂ ਹੋ ਜਾਂਦੀਆਂ ਹਨ। ਪੜੋਸੀਆਂ ਦੀ ਵੀ ਮਦਦ ਕਰਨੀ ਪੈਂਦੀ ਹੈ। ਹੁਣ ਕਹਿੰਦੇ ਹਨ ਕਿ....(ਵਿਘਨ)

**Mr. Deputy Speaker :** Point of Order, Sir.

**Mr. Speaker :** Yes, Mr. Bir Devinder Singh Ji.

**Mr. Deputy Speaker** : Any ruling given by the Chair, can it be referred again and again and can an Hon'ble Member accuse the Chair while debating a point ? Can I be accused ?

**Mr. Speaker** : He is not accusing the Chair.

**Mr. Deputy Speaker** : He says that I being the neighbour of Sardar Parkash Singh Badal, I did not allow him.

**Mr. Speaker** : Please................

**Mr. Deputy Speaker** : No, I think the Member should refrain from making such comments.

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਤਾਂ ਬੜਾ ਲਿਬਰਲ ਹੋ ਕੇ ਕਿਹਾ ਸੀ ਕਿ ਇਨ੍ਹਾਂ ਨੇ ਆਪਣੇ ਗਵਾਂਢੀ ਹੁੰਦੇ ਹੋਏ ਅਤੇ ਦੋਸਤ ਹੋਣ ਕਰਕੇ ਪੁੱਛਣ ਨਹੀਂ ਦਿੱਤਾ ਸੀ ਜੇਕਰ ਇਨ੍ਹਾਂ ਨੂੰ ਗਵਾਂਢੀ ਲਫਜ਼ ਤੇ ਇਤਰਾਜ਼ ਹੈ ਤਾਂ ਗੱਲ ਛੱਡ ਦਿੰਦਾ ਹਾਂ, ਵਿਦਡਰਾਅ ਕਰਦਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਬੋਲਣ ਵਿਚ ਇਤਨਾ ਵਕਤ ਕਿਉਂ ਲਗਾਉਂਦੇ ਹੋ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਅਸੀਂ ਤਾਂ ਇਨ੍ਹਾਂ ਨੂੰ ਸਪੀਚ ਕਰਨ ਵਿਚ ਮਦਦ ਕਰ ਰਹੇ ਹਾਂ ਤਾਂਕਿ ਇਹ ਸੋਚ ਕੇ ਬੋਲ ਲੈਣ। ਇਹ ਠੀਕ ਹੈ ਕਿ ਇਹ ਬੁਲਾਰੇ ਵਧੀਆ ਹਨ। ਫੇਰ ਸਰਕਾਰ ਨੂੰ ਇਨ੍ਹਾਂ ਨੂੰ ਮਟਕਾ ਚੌਕ ਵਿਚ ਮੁਲਾਜ਼ਮਾਂ, ਕਿਸਾਨਾਂ ਨੂੰ ਸ਼ਾਂਤ ਕਰਨ ਵਾਸਤੇ ਭੇਜਣਾ ਚਾਹੀਦਾ ਹੈ ਤਾਂਕਿ ਸਰਕਾਰ ਵਲੋਂ ਇਹ ਗੱਲਾਂ ਕਲੀਅਰ ਕਰ ਸਕਣ।

**ਖੁਰਾਕ ਤੇ ਸਪਲਾਈ ਮੰਤਰੀ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ, ਕਲ੍ਹ ਪਰਸੋਂ ਇਥੇ ਲੀਡਰ ਆਫ ਦਿ ਆਪੋਜੀਸ਼ਨ ਬੋਲੇ ਸਨ, ਅਸੀਂ ਉਨ੍ਹਾਂ ਨੂੰ ਡਿਸਟਰਬ ਨਹੀਂ ਕੀਤਾ ਨਾ ਹੀ ਕੋਈ ਇੰਟਰੱਪਸ਼ਨ ਕੀਤੀ ਗਈ ਅਤੇ ਅੱਜ ਇਥੇ ਭੂੰਦੜ ਸਾਹਿਬ ਬੋਲੇ ਕਿਸੇ ਨੇ ਸਾਡੇ ਤਰਫੋਂ ਉਨ੍ਹਾਂ ਨੂੰ ਡਿਸਟਰਬ ਨਹੀਂ ਕੀਤਾ ਨਾ ਹੀ ਕਿਸੇ ਨੇ ਇੰਟਰੱਪਟ ਕੀਤਾ ਸੀ। ਫੇਰ ਜਦੋਂ ਸਿੰਗਲਾ ਸਾਹਿਬ ਸਾਡੇ ਵੱਲੋਂ ਬੋਲ ਰਹੇ ਹਨ, ਉਨ੍ਹਾਂ ਨੂੰ ਇਹ ਡਿਸਟਰਬ ਕਿਉਂ ਕਰ ਰਹੇ ਹਨ, ਇਸ ਨੂੰ ਰੋਕਣਾ ਚਾਹੀਦਾ ਹੈ। ਅਗਰ ਤੁਸੀਂ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਇਸੇ ਤਰ੍ਹਾਂ ਡਿਸਟਰਬ ਕਰਨਾ ਹੈ ਫੇਰ ਅਸੀਂ ਤੁਹਾਨੂੰ ਵੀ ਡਿਸਟਰਬ ਕਰਾਂਗੇ। ਜੋ ਇਕ ਅੱਛੀ ਰਵਾਇਤ ਨਹੀਂ ਹੋਵੇਗੀ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਹੁਣ ਫੂਡ ਲਾਇਬਿਲਟੀ ਬਾਰੇ ਗੱਲ ਕਰਦਾ ਹਾਂ। ਇਸ ਸਬੰਧੀ ਸਾਡੀ ਸਰਕਾਰ ਮੁਬਾਰਕਬਾਦ ਦੀ ਹੱਕਦਾਰ ਹੈ, ਖਾਸ ਕਰਕੇ ਕੈਪਟਨ ਅਮਰਿੰਦਰ ਸਿੰਘ। ਇਹ ਠੀਕ ਹੈ ਕਿ ਫੂਡ ਕਰੈਡਿਟ ਨੂੰ ਕੋਈ ਸਰਕਾਰ ਮਿਸਯੂਜ਼ ਨਹੀਂ ਕਰ ਸਕਦੀ ਪਰ ਇਸ ਨੂੰ ਤੁਸੀਂ ਵੀ ਮਿਸਯੂਜ ਕੀਤਾ ਅਤੇ ਅਸੀਂ ਵੀ ਆ ਕੇ ਇਸ ਨੂੰ ਮਿਸਯੂਜ ਕੀਤਾ। ਮੈਂ ਇਸ ਗੱਲ ਨੂੰ ਐਡਮਿੱਟ ਕਰਨ ਵਾਸਤੇ ਤਿਆਰ ਹਾਂ। ਇਸ ਨੂੰ ਮਿਸਯੂਜ਼ ਤੋ ਰੋਕਣ ਲਈ, ਇਸ ਦਾ ਅਲੱਗ ਫੂਡ ਅਕਾਊਂਟ ਬਣਾ ਦਿੱਤਾ ਹੈ ਇਹ ਜਿਹੜੀ 4500 ਕਰੋੜ ਰੁਪਏ ਦੀ ਫੂਡ ਲਾਇਬਿਲਟੀ ਹੈ ਇਸ ਨੂੰ ਆਪੋਜ਼ੀਸ਼ਨ ਵਾਲੇ ਫਿਸਕਲ ਡੈਫੀਸਿਟ ਕਹਿਣ ਲੱਗ ਗਏ। ਇਹ ਤਾਂ ਬਜਟ ਦਾ ਪਾਰਟ ਹੀ ਨਹੀਂ ਹੈ ਜਿਸ ਨੂੰ ਤੁਸੀਂ ਕਹਿ ਰਹੇ ਹੋ। ਪਿਛਲੀ ਐਨ.ਡੀ.ਏ. ਸੈਂਟਰ ਦੀ ਸਰਕਾਰ ਨੇ ਕਿਹਾ ਸੀ ਕਿ ਇਸ ਦੇ ਵਿਚ 80% ਲਾਇਬਿਲਟੀ ਸੈਂਟਰ ਦੀ ਹੋਵੇਗੀ ਅਤੇ ਸਟੇਟ ਦੀ 20% ਲਾਇਬਿਲਟੀ ਹੋਵੇਗੀ। ਅਸੀਂ ਇਸ ਨੂੰ ਮਜਬੂਰੀ ਵਿਚ ਮਿਸਯੂਜ਼ ਕੀਤਾ ਸੀ। ਪਰ ਇਸ ਮਿਸਯੂਜ਼ ਨੂੰ ਕੰਟਰੋਲ ਕਰਨ ਵਾਸਤੇ ਅਤੇ ਅਗਲੀ ਜੈਨਰੇਸ਼ਨ ਦੇ ਵਾਸਤੇ ਇਹ ਹੱਲ ਕੀਤਾ ਹੈ ਕਿ ਇਸ ਦੀ ਲਾਇਬਿਲਟੀ 80% ਸਟੇਟਸ ਦੀ ਕਰ ਦਿੱਤੀ ਹੈ ਅਤੇ 20% ਲਾਇਬਿਲਟੀ ਸੈਂਟਰ ਦੀ ਕਰ ਦਿੱਤੀ ਹੈ। ਇਸ ਨੂੰ ਅਸੀਂ ਆਪਣੀ ਸਰਕਾਰ ਤੋਂ ਠੀਕ ਕਰਵਾ ਦਿੱਤਾ ਹੈ ਪਰ ਤੁਹਾਡੇ ਐਕਸ ਫਾਈਨਾਂਸ ਮਨਿਸਟਰ ਇਸ ਨੂੰ ਪਾਰਸ਼ੀਅਲ ਫਿਸਕਲ ਡੈਫੀਸਿਟ ਵਿਚ ਲੈ ਗਏ। ਇਹ ਫਿਗਰਜ਼ ਇਸ ਬੁੱਕ ਵਿਚ ਦਿੱਤੀਆਂ ਹੋਈਆਂ ਹਨ ਜਿਸ ਨੂੰ ਤੁਸੀਂ ਪੜ੍ਹ ਸਕਦੇ ਸੀ। ਪਰ ਇਥੇ ਤੁਸੀਂ ਸਟੱਡੀ ਕਰਕੇ ਆਉਂਦੇ ਨਹੀਂ ਹੋ ਅਤੇ ਫਿਗਰਜ਼ ਗਲਤ ਕੋਟ ਕਰਕੇ ਇਥੇ ਰੌਲਾ ਅਤੇ ਚਰਚਾ ਕਰੀ ਜਾਂਦੇ ਹੋ। ਇਨ੍ਹਾਂ ਨੇ 'ਟ੍ਰਿਬਿਊਨ' ਦੇ ਐਡੀਟੋਰੀਅਲ ਦਾ ਜ਼ਿਕਰ ਕੀਤਾ ਸੀ ਕਿ ਉਹ ਵੀ ਇਕ ਸਿਲੈਕਟਿਵ ਰੀਡਿੰਗ ਹੈ। ਉਸ ਦੇ ਲਾਸਟ ਵਿਚ ਲਿਖਿਆ ਹੈ ਕਿ ਬਾਦਲ ਸਾਹਿਬ ਦੇ ਮੈਸਿਵ ਪਾਪੂਲਿਜ਼ਮ ਨੇ ਸਰਕਾਰ ਦੇ ਫਾਈਨਾਂਸਿਜ਼ ਨੂੰ ਤਬਾਹ ਕਰ ਕੇ ਰੱਖ ਦਿੱਤਾ । ਇਹ ਉਸੇ ਐਡੀਟੋਰੀਅਲ ਵਿਚ ਹੈ ਇਹ ਹਾਲਤ ਹੀ ਇਸੇ ਕਰਕੇ ਵਿਗੜੀ ਹੈ। ਫਿਰ ਇਹ ਕਹਿੰਦੇ ਹਨ ਕਿ ਤੁਹਾਡੇ ਕੋਲ

[ਸ਼੍ਰੀ ਸੁਰਿੰਦਰ ਸਿੰਗਲਾ]

ਕਿਹੜੀ ਜਾਦੂ ਦੀ ਛੜੀ ਹੈ। ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਵਾਕਈ ਸਾਡੇ ਕੋਲ ਜਾਦੂ ਦੀ ਛੜੀ ਹੈ। ਸਾਨੂੰ ਇਸ ਗੱਲ ਦੀ ਸਮਝ ਹੈ ਕਿ ਅਸੀਂ ਕੀ ਕਰਨਾ ਹੈ। ਇਸੇ ਕਰਕੇ ਰੈਵੇਨਿਊ ਡੈਫੀਸਿਟ ਵੀ ਅਤੇ ਫਿਸਕਲ ਡੈਫੀਸਿਟ ਵੀ ਅੱਗੇ ਨਾਲੋਂ ਘਟਿਆ ਹੈ। ਜੇ ਇਹ ਸਮਝ ਨਾ ਰੱਖਦੇ ਹੋਣ ਅਤੇ ਸੱਚ ਨੂੰ ਬੋਲਣ ਦੀ ਆਦਤ ਨਾ ਰੱਖਦੇ ਹੋਣ ਤਾਂ ਸਾਡਾ ਕੀ ਕਸੂਰ ਹੈ। ਐਨਾ ਜ਼ਿਆਦਾ ਫਜਿੰਗ ਆਫ ਅਕਾਊਂਟਸ, ਹੈਰਾਨੀ ਦੀ ਗੱਲ ਹੈ।

ਮੈਂ ਸੱਚਮੁੱਚ ਹੀ ਅਕਾਲੀ ਦਲ ਦੀ ਯੰਗਰ ਲੀਡਰਸ਼ਿਪ ਨੂੰ ਬਹੁਤ ਵੱਡਾ ਟ੍ਰਿਬਿਊਟ ਪੇਸ਼ ਕਰਨਾ ਚਾਹੁੰਦਾ ਹਾਂ, ਖਾਸ ਕਰਕੇ ਜਦੋਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਗਵਰਨਰ ਐਡਰੈਸ ਤੇ ਬੋਲੇ ਸਨ, ਕਿ ਸਾਨੂੰ ਬੈਠ ਕੇ ਮਸਲੇ ਸੁਲਝਾਉਣੇ ਚਾਹੀਦੇ ਹਨ। ਅੱਜ ਤਾਂ ਭੂੰਦੜ ਸਾਹਿਬ ਵੀ ਇਫੈਕਟਿਡ ਹੋ ਗਏ ਹਨ ਅਤੇ ਕਹਿੰਦੇ ਹਨ ਕਿ ਇਹ ਇਹੋ ਜਿਹੇ ਮਸਲੇ ਹਨ ਜਿਹੜੇ ਸਾਰਿਆਂ ਨੂੰ ਬੈਠ ਕੇ ਸੁਲਝਾਉਣੇ ਚਾਹੀਦੇ ਹਨ। ਲੇਕਿਨ ਅਸੀਂ ਤਾਂ ਪਾਪੂਲਿਜ਼ਮ ਵਿਚ ਪਏ ਹੋਏ ਹਾਂ। ਇਕ ਬੜੀ ਵੱਡੀ ਗੱਲ ਹੈ ਕਿ ਅਕਾਲੀ ਦਲ ਡਿਊਲਇਜ਼ਮ ਅਤੇ ਡੁਪਲੀਸਿਟੀ ਨਾਲ ਭਰਿਆ ਹੋਇਆ ਹੈ। ਇਹ ਆਪਣੇ ਆਪ ਨੂੰ ਡਿਊਲਇਜ਼ਮ ਵਿਚ ਰੱਖਦੇ ਹਨ। ਦਿੱਲੀ ਵਿਚ 2003 ਵਿਚ ਇਕ ਇਲੈਕਟਰੀਸਿਟੀ ਐਕਟ ਪੇਸ਼ ਕੀਤਾ ਗਿਆ। ਇਨ੍ਹਾਂ ਦੇ ਮਨਿਸਟਰ ਦੀ ਹਾਜ਼ਰੀ ਵਿਚ ਕੈਬਨਿਟ ਦੀ ਮੀਟਿੰਗ ਵਿਚ ਉਹ ਐਕਟ ਪਾਸ ਕੀਤਾ ਗਿਆ। ਮੌਜੂਦਾ ਲੀਡਰ ਆਫ ਦੀ ਆਪੋਜੀਸ਼ਨ ਦਾ ਬਿਆਨ ਆਇਆ ਕਿ ਅਸੀਂ ਤਾਂ ਰਿਫਾਰਮ ਨਹੀਂ ਕਰਨਾ ਅਤੇ ਅਸੀਂ ਤਾਂ ਫਰੀ ਪਾਵਰ ਦੇਣੀ ਹੈ। ਇਸ ਤਰ੍ਹਾਂ ਦੀ ਫਜਿੰਗ ਇਹ ਕਰਦੇ ਹਨ। ਅਸੀਂ ਕੋਈ ਫਜਿੰਗ ਨਹੀਂ ਕਰਦੇ। ਇਕ ਕਿਸਮ ਦਾ ਮੈਮੋਰੰਡਮ ਆਫ ਅੰਡਰਸਟੈਂਡਿੰਗ ਬਾਦਲ ਸਾਹਿਬ ਦੀ ਸਰਕਾਰ ਨੇ ਉਸ ਵੇਲੇ ਦੀ ਗੌਰਮਿੰਟ ਆਫ ਇੰਡੀਆ ਨਾਲ ਕੀਤਾ ਹੋਇਆ ਸੀ। ਇਹ ਡੁਪਲੀਸਿਟੀ ਦਾ ਤਰੀਕਾ ਵਰਤਦੇ ਰਹੇ ਹਨ। ਦਿੱਲੀ ਵਿਚ ਕਹਿੰਦੇ ਹਨ ਕਿ ਅਸੀਂ ਫਰੀ ਪਾਵਰ ਵਿਦਡਰਾਅ ਕਰਾਂਗੇ ਅਤੇ ਪੰਜਾਬ ਵਿਚ ਕਹਿੰਦੇ ਹਨ ਕਿ ਨਹੀਂ ਕਰਾਂਗੇ। ਦਿੱਲੀ ਜਾ ਕੇ ਕੁਝ ਹੋਰ ਬੋਲਦੇ ਹਨ, ਉਥੇ ਹੋਰ ਕੁਝ ਦਸਤਖਤ ਕਰਦੇ ਹਨ ਅਤੇ ਜਦੋਂ ਚੰਡੀਗੜ੍ਹ ਆ ਜਾਂਦੇ ਹਨ ਜਾਂ ਪੰਜਾਬ ਦੀ ਧਰਤੀ ਤੇ ਆ ਜਾਂਦੇ ਹਨ ਤਾਂ ਫਿਰ ਇਨ੍ਹਾਂ ਨੂੰ ਕੁਝ ਹੋਰ ਸੁੱਝਦਾ ਹੈ। ਮੈਂ ਸਮਝਦਾ ਹਾਂ ਕਿ ਅਕਾਲੀ ਦਲ ਦੀ ਕੋਈ ਆਈਡੀਆਲੌਜੀ ਹੀ ਨਹੀਂ ਹੈ। ਪਿਛਲੇ 30 ਸਾਲਾਂ ਵਿਚ ਅਸੀਂ ਵੇਖਿਆ ਹੈ ਕਿ ਇਨ੍ਹਾਂ ਦੀ ਕੋਈ ਆਈਡੀਆਲੌਜੀ ਨਹੀਂ ਹੈ, ਕੋਈ ਕਨਵਿਕਸ਼ਨ ਨਹੀਂ ਹੈ। ਪਿਛਲੇ 30 ਸਾਲਾਂ ਵਿਚ ਇਸ ਪਾਰਟੀ ਨੇ ਆਪਣੇ ਮੈਨੀਫੈਸਟੋ ਵਿਚ ਕਦੀ ਕੋਈ ਇਕਨਾਮਿਕ ਰੈਜ਼ੋਲਿਊਸ਼ਨ ਨਹੀਂ ਦਿੱਤਾ ਹੈ ਜਿਸ ਤੋਂ ਇਹ ਕੋਈ ਗਾਈਡੈਂਸ ਲੈਂਦੇ ਹੋਣ। ਪਿਛਲੇ 35-36 ਸਾਲਾਂ ਤੋਂ ਇਹ ਐਡਹਾਕਇਜ਼ਮ ਤੇ ਚੱਲ ਰਹੇ ਹਨ। ਅੱਜ ਸੂਟ ਕਰਦਾ ਹੈ ਤਾਂ ਇਹ ਇਲੈਕਟਰੀਸਿਟੀ ਐਕਟ ਦੇ ਹੱਕ ਵਿਚ ਬੋਲਣਗੇ ਅਤੇ ਕੱਲ੍ਹ ਨੂੰ ਸੂਟ ਨਹੀਂ ਕਰਦਾ ਤਾਂ ਵਿਰੋਧ ਵਿਚ ਬੋਲਣਗੇ। ਫਿਰ ਇਹ ਆਖਣਗੇ ਕਿ ਅਸੀਂ ਲੋਕਾਂ ਦੇ ਹਮਦਰਦ ਹਾਂ। ਅਸਲ ਵਿਚ ਇਹ ਲੋਕ ਸੱਚ ਤੋਂ ਦੂਰ ਹਨ ਅਤੇ ਡੁਪਲੀਸਿਟੀ ਵਿਚ ਵਿਸ਼ਵਾਸ ਰੱਖਦੇ ਹਨ।

ਇਨ੍ਹਾਂ ਨੂੰ ਇਕ ਫੋਬੀਆ ਵੀ ਹੈ। ਉਹ ਫੋਬੀਆ ਇਹ ਹੈ ਕਿ ਸੈਂਟਰਲ ਗੌਰਮਿੰਟ ਪੰਜਾਬ ਦੀ ਦੁਸ਼ਮਣ ਹੈ। ਸਿਰਫ ਜਦੋਂ 5 ਸਾਲ ਸੈਂਟਰ ਵਿਚ ਐਨ.ਡੀ.ਏ. ਦੀ ਸਰਕਾਰ ਆਈ ਤਾਂ ਬਾਦਲ ਸਾਹਿਬ ਇਹ ਗੱਲ ਤੋਂ ਚੁੱਪ ਰਹੇ। ਪਿਛਲੇ 40 ਸਾਲਾਂ ਦੇ ਇਤਿਹਾਸ ਵਿਚ ਇਨ੍ਹਾਂ

ਨੂੰ ਇਹੀ ਵੱਡਾ ਫੋਬੀਆ ਰਿਹਾ ਹੈ ਕਿ ਸੈਂਟਰਲ ਗੌਰਮਿੰਟ ਪੰਜਾਬ ਦੀ ਦੁਸ਼ਮਣ ਹੈ। ਮੈਂ ਬਜਟ ਵੱਲ ਆ ਰਿਹਾ ਹਾਂ। ਇਹ ਕਿਸਾਨੀ ਦੇ ਬੜੇ ਵੱਡੇ ਦਾਅਵੇਦਾਰ ਹਨ। ਮੈਂ ਪਿੱਛੇ ਜਿਹੇ ਸਵਾਲ ਵੀ ਕੀਤਾ ਸੀ ਅਤੇ ਹੁਣ ਮੈਂ ਐਕਸਪਲੇਨ ਵੀ ਕਰ ਰਿਹਾ ਹਾਂ ਕਿ ਤੁਸੀਂ ਖੇਤੀਬਾੜੀ ਦੀ ਬੜੀ ਗੱਲ ਕਰਦੇ ਹੋ ਅਤੇ ਗਰੀਨ ਰੈਵੋਲਿਊਸ਼ਨ ਦੀ ਗੱਲ ਕਰਦੇ ਹੋ, ਇਹ ਗਰੀਨ ਰੈਵੋਲਿਊਸ਼ਨ ਕਾਂਗਰਸ ਦੀ ਹੀ ਦੇਣ ਹੈ। ਐਮ.ਐਸ.ਪੀ. ਕਾਂਗਰਸ ਦੀ ਦੇਣ ਹੈ। ਉਸ ਤੋਂ ਬਾਅਦ ਇਹ ਦੱਸ ਦੇਣ ਅਕਾਲੀ ਦਲ ਦੇ ਇਤਿਹਾਸ ਤੋਂ ਕਿ ਕਿਹੜੇ ਵੇਲੇ ਇਨ੍ਹਾਂ ਨੇ ਕੋਈ ਨਵੀਂ ਪਾਲਿਸੀ ਲਿਆਂਦੀ ਹੈ ? ਹਾਂ, ਅੱਜ ਪੰਜਾਬ ਨੂੰ ਅੱਜ ਨਾਜ ਹੈ ਕਿ ਜਦੋਂ ਦੀ ਪੰਜਾਬ ਸਰਕਾਰ ਬਣੀ ਹੈ ਮੈਨੂੰ ਇਹ ਪਰਸਨਲ ਨਾਲਿਜ ਵੀ ਹੈ ਕਿ ਕੈਪਟਨ ਅਮਰਿੰਦਰ ਸਿੰਘ ਐਗਰੀਕਲਚਰ ਨਾਲ ਸਪੈਸ਼ਲੀ ਇਨਵਾਲਵਡ ਹਨ। ਮੈਂ ਇਨ੍ਹਾਂ ਨੂੰ ਬਠਿੰਡੇ ਲੈ ਕੇ ਗਿਆ। ਇਹ ਪਹਿਲੇ ਚੀਫ ਮਨਿਸਟਰ ਹੋਣਗੇ ਜਿਹੜੇ ਕਾਟਨ ਦੇ ਖੇਤ ਵਿੱਚ ਆਪ ਖੁਦ ਗਏ। ਇਹ ਲੀਡਰ ਆਫ ਦੀ ਆਪੋਜੀਸ਼ਨ ਦੱਸ ਦੇਣ ਕਿ ਕਦੇ ਇਨ੍ਹਾਂ ਨੇ ਖੇਤ ਦੇਖਿਆ ? ਇਹ ਕਹਿੰਦੇ ਹਨ ਐਗਰੀਕਲਚਰ, ਇਹ ਕੇਵਲ ਗੱਲਾਂ ਕਰਦੇ ਹਨ। 2001, 2002 ਵਿੱਚ ਮੈਂ ਹੋਰ ਜ਼ਿਆਦਾ ਫਿਗਰਜ਼ ਨਹੀਂ ਦਿੰਦਾ ਪੈਡੀ ਦੀ ਪਰੋਡਕਸ਼ਨ ਹੋਈ 6000 ਕਰੋੜ ਦੀ। ਅਗਲੇ ਦੋ ਸਾਲਾਂ ਵਿੱਚ 400 ਕਰੋੜ ਦੀ ਬਿਜਲੀ ਬਾਹਰੋਂ ਖਰੀਦੀ। 2003 ਵਿੱਚ ਪੈਡੀ ਦੀ ਪਰੋਡਕਸ਼ਨ 7100 ਤੋਂ 7700 ਕਰੋੜ ਹੋਈ। ਇਹ ਕਹਿੰਦੇ ਹਨ ਕਿ ਐਗਰੀਕਲਚਰ ਦੀ ਪਰੋਡਕਸ਼ਨ ਨਹੀਂ ਹੋਈ। ਹੁਣ ਤੁਸੀਂ ਦੇਖਣਾ, ਇਸ ਬਜਟ ਵਿੱਚ ਤਾਂ ਰੀਫਲੈਕਟ ਨਹੀਂ ਹੋਇਆ। ਲੇਕਿਨ ਸਾਡੀ ਸਰਕਾਰ ਦਿੱਲੀ ਵਿੱਚ ਹੈ। ਪਹਿਲਾਂ ਕਦਮ ਸੀ.ਐਮ.ਪੀ. ਥੱਲੇ ਡਾਕਟਰ ਮਨਮੋਹਨ ਸਿੰਘ ਦੀ ਸਰਕਾਰ ਬਣਨ ਤੋਂ ਬਾਅਦ ਪਹਿਲੀ ਅਨਾਊਸਮੈਂਟ ਹੋਈ ਕਿ ਸੀ.ਐਮ.ਪੀ. ਦੀ ਮੀਟਿੰਗ ਹੋਏਗੀ ਅਤੇ ਫਾਇਨਾਂਸ ਮਨਿਸਟਰੀ ਦੀ ਪਹਿਲੀ ਮੀਟਿੰਗ ਹੋਈ, ਉਹ ਫਾਰਮਰਜ਼ ਦੇ ਹੱਕ ਵਿੱਚ ਹੋਈ। ਡਾਕਟਰ ਸਾਹਿਬ ਮੈਨੂੰ ਪਤਾ ਸੀ ਕਿ ਸੀ.ਐਮ.ਪੀ. ਥੱਲੇ Agriculture prosperity will zoom to the extent they never dreamt. ਔਰ ਰੂਰਲ ਇਨਫਰਾਸਟ੍ਰੱਕਚਰ ਉਹ ਵੀ ਪੰਜਾਬ ਨੂੰ ਹੀ ਅਵੇਲੇਬਲ ਹੈ। ਜਿਹੜੀਆਂ ਪੰਜਾਬ ਦੇ ਵਿੱਚ ਲਿੰਕ ਰੋਡਜ਼ ਬਣੀਆਂ ਉਹ ਵੀ ਕਾਂਗਰਸ ਵੇਲੇ ਬਣੀਆਂ। ਜੇ ਪੰਜਾਬ ਦੇ ਪਿੰਡਾਂ ਦੇ ਵਿੱਚ ਬਿਜਲੀ ਆਈ ਤਾਂ ਉਹ ਗਿਆਨੀ ਜ਼ੈਲ ਸਿੰਘ ਜੀ ਦੇ ਵੇਲੇ ਆਈ। ਸਾਰੇ ਪਿੰਡਾਂ ਨੂੰ ਉਸ ਵੇਲੇ ਬਿਜਲੀ ਨਹੀਂ ਦਿੱਤੀ ਜਾ ਸਕਦੀ ਸੀ, ਕਿਉਂਕਿ ਉਸ ਵੇਲੇ ਬਿਜਲੀ ਦੀ ਸ਼ਾਰਟੇਜ ਸੀ। ਲੇਕਿਨ ਅੱਜ ਹਰ ਪਿੰਡ ਵਿੱਚ ਬਿਜਲੀ ਜਾ ਰਹੀ ਹੈ। ਅੱਜ ਇਸ ਸਰਕਾਰ ਨੇ, ਮੈਂ ਰੂਰਲ ਇਨਫਰਾਸਟ੍ਰੱਕਚਰ ਦਾ ਜਿਹੜਾ ਦਿੱਲੀ ਤੋਂ ਪੈਸਾ ਆਏਗਾ, ਜਿਹੜਾ ਐਗਰੀਕਲਚਰ ਵਾਸਤੇ ਪੈਸਾ ਆਏਗਾ, ਪਹਿਲਾ ਕਦਮ ਡਾਕਟਰ ਮਨਮੋਹਨ ਸਿੰਘ ਜੀ ਦੀ ਸਰਕਾਰ ਦਾ ਹੈ ਕਿ ਅਸੀਂ ਐਗਰੀਕਲਚਰ ਦੇ ਵਿੱਚ ਪਰਾਸਪੈਰਿਟੀ ਲਿਆਉਣੀ ਹੈ ਔਰ ਭੂੰਦੜ ਸਾਹਿਬ ਤੁਹਾਨੂੰ ਦੱਸਣਾ ਜ਼ਿਆਦਾ ਜ਼ਰੂਰੀ ਹੈ ਕਿ ਇਹ ਪ੍ਰਾਸਪੈਰਿਟੀ ਕਾਂਟ੍ਰੈਕਟ ਫਾਰਮਿੰਗ ਅਤੇ ਡਾਈਵਰਸੀਫਿਕੇਸ਼ਨ ਫਾਰਮਿੰਗ ਤੋਂ ਹੋਣੀ ਹੈ। ਤੁਸੀਂ ਕੁਝ ਕਰਦੇ ਹੋ ਨਹੀਂ, ਜੇ ਪਤਾ ਨਹੀਂ ਤਾਂ ਸਿੱਖ ਲਓ। ਜਿਸ ਦਿਨ ਗਲਤੀ ਹੋਏਗੀ ਉਸ ਦਿਨ ਕਹਿਣਾ ਕਿ ਅਸੀਂ ਫੇਲ੍ਹ ਹੋ ਗਏ ਹਾਂ। ਇਹ ਤਾਂ ਸਾਡੀ ਸ਼ੁਰੂਆਤ ਹੈ ਔਰ ਕੈਪਟਨ ਅਮਰਿੰਦਰ ਸਿੰਘ ਇਸ ਵਿੱਚ ਇਨਵਾਲਵ ਹਨ, ਪੂਰੀ ਤਰ੍ਹਾਂ ਐਗਰੀਕਲਚਰ ਦੇ ਨਾਲ ਖੜ੍ਹੇ ਹਨ। ਮੈਂ ਕਿਹਾ ਕਿ ਹੋਰ ਵੀ ਵਰਗ ਹਨ, ਉਨ੍ਹਾਂ ਬਾਰੇ ਵੀ ਸੋਚ ਲਓ। ਮੈਨੂੰ ਉਨ੍ਹਾਂ ਦਾ ਬਹੁਤ ਵਧੀਆ ਜਵਾਬ ਮਿਲਿਆ, ਮੈਂ ਅੱਜ ਇਸ ਹਾਊਸ ਵਿੱਚ ਉਸਨੂੰ ਸ਼ੇਅਰ ਕਰਨਾ ਚਾਹੁੰਦਾ ਹਾਂ ਕਿ ਜੇ ਖੇਤੀਬਾੜੀ ਵਾਲਿਆਂ ਕੋਲ ਪੈਸਾ ਹੋਏਗਾ ਤਾਂ ਉਹ ਸਾਈਕਲ, ਸਕੂਟਰ, ਕੱਪੜਾ ਅਤੇ ਜੀਵਨ ਦੀ ਲੋੜ ਦੀਆਂ ਹੋਰ ਵਸਤਾਂ ਖਰੀਦਣਗੇ। ਇਸ ਲਈ ਇਹ ਸਾਰਾ ਪੈਸਾ ਹੀ ਐਗਰੀਕਲਚਰ ਨੂੰ

[ਸ਼੍ਰੀ ਸੁਰਿੰਦਰ ਸਿੰਗਲਾ]

ਦੇ ਦਿਓ। ਇੰਡਸਟਰੀ ਟਰੇਡ ਵਾਲੇ ਤਾਂ ਮੰਡੀ ਲਭਦੇ ਹਨ। ਜੀਵਨ ਦੀਆਂ ਜ਼ਰੂਰਤਾਂ ਪਿੰਡਾਂ ਦੇ ਵਿੱਚ ਹੀ ਪੈਦਾ ਕਰੋ। ਸ਼ਹਿਰ ਆਪਣੇ ਆਪ ਹੀ ਵਿਕਸਤ ਹੋ ਜਾਣਗੇ। ਐਸੀ ਸੋਚ ਹੈ ਉਨ੍ਹਾਂ ਦੀ ਪਰ ਪਰਾਬਲਮ ਇਹ ਹੈ ਕਿ ਇਨ੍ਹਾਂ ਨੂੰ (ਆਪੋਜੀਸ਼ਨ ਵੱਲ ਇਸ਼ਾਰਾ) ਪਤਾ ਹੀ ਨਹੀਂ ਕਿ ਸੋਚ ਕੀ ਹੁੰਦੀ ਹੈ। ਕਰਨਾ ਕੀ ਹੈ ? ਜਾਂ ਪਤਾ ਨਹੀਂ ਇਹ ਕਰਨਾ ਨਹੀਂ ਚਾਹੁੰਦੇ। ਉਪਰੋਂ-ਉਪਰੋਂ ਐਵੇਂ ਦਿਖਾਵਾ ਹੀ ਕਰਦੇ ਹਨ। ਸਪੀਕਰ ਸਾਹਿਬ, ਅਫਸੋਸ ਬੜਾ ਹੁੰਦਾ ਹੈ। ਇਹ ਸੱਚ ਤੋਂ ਦੂਰ ਹਨ। ਇਨ੍ਹਾਂ ਦਾ ਡੁਪਲੀਸਿਟੀ ਕਰੈਕਟਰ ਹੈ। ਇਨ੍ਹਾਂ ਨੂੰ ਫੋਬੀਆ ਹੋਇਆ ਹੈ। ਇਹ ਹਰ ਗੱਲ ਵਿੱਚ ਕਹਿੰਦੇ ਹਨ ਕਿ ਕਾਂਗਰਸ ਸਾਰੇ ਮਾਮਲਿਆਂ ਵਿਚ ਦਖਲ ਦਿੰਦੀ ਹੈ। ਜੇਕਰ ਇਹ ਆਪਸ ਵਿਚ ਵੀ ਲੜ ਪੈਣ ਤਾਂ ਵੀ ਕਹਿੰਦੇ ਹਨ ਕਿ ਇਹ ਕਾਂਗਰਸ ਦਾ ਏਜੰਟ ਹੈ। ਚਲੋ, ਇਸੇ ਬਹਾਨੇ ਕਾਂਗਰਸ ਦੀ ਮਸ਼ਹੂਰੀ ਤਾਂ ਕਰ ਰਹੇ ਹਨ। ਲੀਡਰ ਆਫ ਦੀ ਆਪੋਜੀਸ਼ਨ ਅਤੇ ਮੇਰੇ ਵੱਡੇ ਭਰਾ ਸਾਬਕਾ ਐਫ.ਐਮ. ਸਾਹਿਬ ਕਹਿੰਦੇ ਹਨ ਕਿ ਬਿਹਾਰੀਕਰਨ ਹੋ ਗਿਆ ਹੈ। ਇਹ ਪਟਿਆਲੇ ਦਾ ਜ਼ਿਕਰ ਕਰ ਰਹੇ ਸਨ। ਸਪੀਕਰ ਸਾਹਿਬ, ਮੈਂ ਤੁਹਾਡੇ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਬਿਹਾਰੀਕਰਨ ਹੁੰਦਾ ਤਾਂ ਬਾਦਲ ਸਾਹਿਬ 11 ਸੀਟਾਂ ਕਿਵੇਂ ਜਿੱਤਦੇ। ਫਿਰ ਅਸੀਂ ਕੇਵਲ ਦੋ ਹੀ ਜਿੱਤਦੇ ? ਬਿਹਾਰੀਕਰਨ ਤਾਂ ਇਨ੍ਹਾਂ ਨੇ ਅਸੈਂਬਲੀ ਦੀਆਂ ਇਲੈਕਸ਼ਨਾਂ ਵੇਲੇ ਕੀਤਾ ਸੀ ਜਦੋਂ ਜਗ੍ਹਾ ਜਗ੍ਹਾ ਤੇ ਕਿਧਰੇ 10,000 ਵੋਟ ਕੱਟੇ ਗਏ ਸਨ ਅਤੇ ਕਿਧਰੇ 15,000 ਵੋਟ ਕੱਟੇ ਗਏ ਸਨ। ਇਸੇ ਤਰ੍ਹਾਂ ਆਂਧਰਾ ਪ੍ਰਦੇਸ਼ ਦੇ ਸੀ.ਐਮ. ਚੰਦਰ ਬਾਬੂ ਨਾਇਡੂ ਨੇ ਕੀਤਾ ਸੀ। ਉਸ ਨੇ ਵੀ ਵੋਟਾਂ ਕਟਵਾਈਆਂ ਸਨ। 76 ਲੱਖ ਵੋਟਾਂ ਦੀ ਫਜਿੰਗ ਕਰਕੇ ਹੀ ਉਹ ਦੁਬਾਰਾ ਮੁੱਖ ਮੰਤਰੀ ਬਣਿਆ ਸੀ। ਬਾਦਲ ਸਾਹਿਬ ਵੀ ਇਹੋ ਕਰਨਾ ਚਾਹੁੰਦੇ ਸਨ। ਉਹ ਵੀ ਚਾਹੁੰਦੇ ਸਨ ਕਿ ਇਥੇ ਵੀ ਵੋਟਾਂ ਕਟਾ ਕੇ ਦੁਬਾਰਾ ਜਿੱਤ ਜਾਣ ਪਰ ਪੰਜਾਬ ਦੇ ਲੋਕਾਂ ਨੇ ਉਨ੍ਹਾਂ ਦੀ ਇਕ ਵੀ ਨਾ ਸੁਣੀ ਅਤੇ ਲੋਕਾਂ ਨੇ ਇਕੱਲੀ-ਇੱਕਲੀ ਵੋਟ ਕਾਂਗਰਸ ਨੂੰ ਪਾ ਕੇ ਕਾਂਗਰਸ ਦੀ ਸਰਕਾਰ ਬਣਾਈ। ਬਿਹਾਰੀਕਰਨ ਤਾਂ ਇਹ ਹੋਰ ਕਰਨਾ ਚਾਹੁੰਦੇ ਸਨ ਪਰ ਕਦੇ ਵੀ ਪਾਲੇਟਿਕਸ ਦਾ ਬਿਹਾਰੀਕਰਨ ਨਹੀਂ ਹੋ ਸਕਦਾ ਕਿਉਂਕਿ ਇਹ ਲੋਕ ਕਰਨ ਨਹੀਂ ਦੇਣਗੇ। ਜੇਕਰ ਅਸੀਂ ਵੀ ਕਰਨਾ ਚਾਹਾਂਗੇ ਤਾਂ ਲੋਕ ਸਾਨੂੰ ਵੀ ਇਹ ਨਹੀਂ ਕਰਨ ਦੇਣਗੇ। ਇਨ੍ਹਾਂ ਨੇ ਕੇਵਲ ਮੈਸਿਵ ਪਾਪੂਲਿਜ਼ਮ ਹੀ ਕੀਤਾ ਸੀ, ਕੋਈ ਡਿਵੈਲਪਮੈਂਟ ਨਹੀਂ ਹੋਈ। ਮੈਂ ਕਿਸ ਕਿਸ ਏਰੀਏ ਬਾਰੇ ਦੱਸਾਂ। ਐਗਰੀਕਲਚਰ ਬਾਰੇ ਤਾਂ ਮੈਂ ਪਹਿਲਾਂ ਦੱਸ ਹੀ ਚੁੱਕਾ ਹਾਂ। ਹੁਣ ਤਾਂ ਇਹ (ਲੀਡਰ ਆਫ ਦੀ ਆਪੋਜੀਸ਼ਨ ਵੱਲ ਇਸ਼ਾਰਾ) ਬਠਿੰਡਾ ਰਿਫਾਈਨਰੀ ਬਾਰੇ ਵੀ ਸ਼ੁਕਰ ਹੈ ਕਿ ਮੰਨ ਗਏ ਹਨ ਕਿ ਸਾਡੀ ਸਰਕਾਰ ਨੇ ਲਿਆਂਦੀ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਇਹ ਗੱਲ ਬਿਲਕੁਲ ਨਹੀਂ ਕਹੀ। ਇਹ ਗਲਤ ਗੱਲ ਕਰ ਰਹੇ ਹਨ।

**ਸ਼੍ਰੀ ਸੁਰਿੰਦਰ ਸਿੰਗਲਾ** : ਇਹ ਸਭ ਰਿਕਾਰਡ ਤੇ ਹੈ। ਤੁਹਾਡੇ ਸਾਹਮਣੇ ਆ ਜਾਵੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਨੂੰ ਇਹ ਨਹੀਂ ਪਤਾ ਕਿ ਇਹ ਉਦੋਂ ਡਿਪਟੀ ਸੀ.ਐਮ. ਸਨ ਜਾਂ ਡਿਪਟੀ ਪ੍ਰਾਈਮ ਮਨਿਸਟਰ। ਇਹ ਇਕੱਲੇ ਫਾਈਲ ਦਸਤਖਤ ਕਿਵੇਂ ਕਰ ਸਕਦੇ ਹਨ।....... (ਵਿਘਨ......ਸ਼ੋਰ)

**ਮਾਨਯੋਗ ਸਪੀਕਰ** : ਚੇਅਰ ਨੂੰ ਐਡਰੈਸ ਕਰੋ, ਡਾਇਰੈਕਟ ਗੱਲਾਂ ਨਾ ਕਰੋ।

**ਸ਼੍ਰੀ ਸੁਰਿੰਦਰ ਸਿੰਗਲਾ** : ਸਰ, ਪਾਰਲੀਮੈਂਟ ਵਿਚ ਰਿਕਾਰਡ ਹੈ। ਉਥੇ ਬੋਲਣ ਵਾਲੇ ਚਾਹੀਦੇ ਹਨ। ਗੂੰਗੇ-ਬਹਿਰੇ ਨਹੀਂ ਮੈਂ ਭੂੰਦੜ ਸਾਹਿਬ ਨੂੰ ਫਾਈਲ ਵਿਖਾਈ ਸੀ। ਇਹ ਮੇਰੀ ਕੋਠੀ ਤੇ ਆਏ ਸਨ। ਮੇਰੇ ਦੋਸਤ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** :ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਰਿਕਾਰਡ ਵਿਚ ਇਕ ਕੁਰੈਕਸ਼ਨ ਕਰਨੀ ਚਾਹੁੰਦਾ ਹਾਂ। ਵੈਸੇ ਤਾਂ ਅਸੀਂ ਦੋਸਤ ਹਾਂ। ਪ੍ਰੰਤੂ ਦਿੱਲੀ ਵਿਚ ਜਿਹੜੀ ਮੇਰੀ ਕੋਠੀ ਸੀ, ਉਹ ਵੀ ਸਰਕਾਰੀ ਸੀ ਅਤੇ ਇਨ੍ਹਾਂ ਵਾਲੀ ਵੀ ਸਰਕਾਰੀ ਸੀ। ਇਹ ਵੀ ਐਮ.ਪੀ. ਸਨ ਅਤੇ ਮੈਂ ਵੀ ਐਮ.ਪੀ. ਸੀ। ਬਾਹਰ ਅਸੀਂ ਦੋਸਤ ਹਾਂ।

**ਸ਼੍ਰੀ ਸੁਰਿੰਦਰ ਸਿੰਗਲਾ** :ਮੈਂ ਤਾਂ ਇਥੇ ਇਹ ਵੀ ਕਹਿ ਸਕਦਾ ਹਾਂ ਕਿ ਅਸੀਂ ਦੋਵੇਂ ਸਾਢੂ ਹਾਂ। ਸਾਡੇ ਏਰੀਏ ਵੀ ਨਾਲ ਲਗਦੇ ਹਨ। ਪਹਿਲਾਂ ਇਹ ਐਮ.ਪੀ. ਤੋਂ ਇਥੇ ਆਏ। ਬਾਅਦ ਵਿਚ ਮੈਂ ਵੀ ਇਥੇ ਆ ਗਿਆ।

**ਮਾਨਯੋਗ ਸਪੀਕਰ** : ਸਿੰਗਲਾ ਜੀ, ਤੁਸੀਂ 40 ਮਿੰਟ ਵਾਸਤੇ ਕਿਹਾ ਸੀ।

**ਸ਼੍ਰੀ ਸੁਰਿੰਦਰ ਸਿੰਗਲਾ** : ਮੈਨੂੰ 10 ਮਿੰਟ ਹੋਰ ਦੇ ਦਿਓ ਜੀ।

**ਖੁਰਾਕ ਤੇ ਸਪਲਾਈ ਮੰਤਰੀ** : ਸਪੀਕਰ ਸਾਹਿਬ, ਜਿਹੜੀ ਬਠਿੰਡਾ ਦੀ ਰਿਫਾਈਨਰੀ ਸੀ। ਉਸ ਦਾ ਜਿਹੜਾ ਐਮ.ਓ.ਯੂ. ਸਾਈਨ ਕੀਤਾ ਸੀ, ਉਹ ਸਰਦਾਰ ਹਰਚਰਨ ਸਿੰਘ ਬਰਾੜ ਮੁੱਖ ਮੰਤਰੀ ਜੀ ਨੇ ਕੀਤਾ ਸੀ। ਉਦੋਂ ਮੈਂ ਵੀ ਉਨ੍ਹਾਂ ਦੀ ਮਨਿਸਟਰੀ ਵਿਚ ਮਨਿਸਟਰ ਸੀ। ਹਾਂ, ਭੂੰਦੜ ਸਾਹਿਬ ਉਥੇ ਐਮ.ਪੀ. ਸਨ, ਇਨ੍ਹਾਂ ਨੇ ਕੋਸ਼ਿਸ਼ ਜ਼ਰੂਰ ਕੀਤੀ ਸੀ ਪਰ ਰਿਫਾਈਨਰੀ ਦਾ ਐਮ.ਓ.ਯੂ. ਸਰਦਾਰ ਹਰਚਰਨ ਸਿੰਘ ਬਰਾੜ ਨੇ ਸਾਈਨ ਕੀਤਾ ਸੀ। ਉਸ ਵੇਲੇ ਤੁਸੀਂ ਐਫ.ਐਮ. ਸੀ, ਸਪੀਕਰ ਸਾਹਿਬ, ਇਸ ਲਈ ਤੁਹਾਨੂੰ ਜ਼ਿਆਦਾ ਪਤਾ ਹੈ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਬਜਟ ਤੇ ਆ ਰਿਹਾ ਹਾਂ ਅਤੇ ਡਿਵੈਲਪਮੈਂਟ ਬਾਰੇ ਮੈਂ ਦੱਸਦਾ ਹਾਂ। ਸਪੀਕਰ ਸਾਹਿਬ, ਜਿੰਨੀ ਡਿਵੈਲਪਮੈਂਟ ਦੋ ਸਾਲ ਵਿੱਚ ਹੋਈ ਹੈ। ਇਸ ਦੇ ਬਾਵਜੂਦ ਕਿ ਇਨ੍ਹਾਂ ਨੇ ਸਾਰੇ ਪੰਜਾਬ ਦੇ ਫਾਈਨਾਂਸ ਦਾ ਬਿਹਾਰੀਕਰਨ ਕੀਤਾ, ਕੇਵਲ ਸਰਕਾਰ ਨੂੰ ਹੀ ਨਹੀਂ ਆਪਣੇ ਪੰਜ ਸਾਲਾਂ ਵਿੱਚ ਸਾਰੀ ਸਟੇਟ ਨੂੰ ਬੀਮਾਰ ਕਰਕੇ ਰੱਖ ਦਿਤਾ। ਇਸ ਦੇ ਬਾਵਜੂਦ ਅਸੀਂ ਨਵੇਂ ਇੰਨੀਸ਼ੀਏਟਿਵ ਲਏ ਹਨ। ਮੈਂ ਇੱਕਲਾ ਇੱਕੱਲਾ ਗਿਣਾਉਣਾ ਚਾਹੁੰਦਾ ਹਾਂ। ਇਨ੍ਹਾਂ ਵਿੱਚ ਇਕ ਹੈ ਇਨਫਰਾਸਟਰੱਕਚਰ। ਸਪੀਕਰ ਸਾਹਿਬ, ਪਿਛਲੇ ਡੇਢ ਸਾਲ ਵਿੱਚ ਘੱਟੋ-ਘੱਟ 1200 ਕਰੋੜ ਰੁਪਿਆ ਖਰਚ ਕੀਤਾ ਗਿਆ ਹੈ ਅਤੇ ਇਸ ਦੇ ਨਾਲ ਤਿੰਨ ਵੱਡੇ ਬ੍ਰਿਜ ਬਣੇ ਹਨ ਅਤੇ ਤਿੰਨ ਵੱਡੀਆਂ ਸੜਕਾਂ ਬਣਾਈਆਂ ਗਈਆਂ ਹਨ ਜਿਸ ਤੇ ਸਾਬਕਾ ਖਜ਼ਾਨਾ ਮੰਤਰੀ ਜੀ ਵੀ ਗਏ ਹੋਣਗੇ। ਪਿਛਲੇ ਇਲੈਕਸ਼ਨ ਵਿੱਚ ਆਪਣੀ ਕੰਸਟੀਚੂਐਂਸੀ ਤੋਂ ਪਟਿਆਲੇ ਵੱਲ ਜਾਂਦੇ ਇਨ੍ਹਾਂ ਨੇ ਜ਼ਰੂਰ ਮਹਿਸੂਸ ਕੀਤਾ ਹੋਵੇਗਾ। ਦੂਜੀ ਮੁਹਾਲੀ ਤੋਂ ਲੁਧਿਆਣਾ, ਸਪੀਕਰ ਸਾਹਿਬ, ਮੈਂ ਕਿਹੜੀਆਂ ਕਿਹੜੀਆਂ ਗਿਣਾਵਾਂ। 1200 ਕਰੋੜ ਰੁਪਏ ਇਸ ਮੱਦ ਅਧੀਨ ਖਰਚ ਕੀਤੇ ਗਏ ਹਨ ਅਤੇ ਇਨ੍ਹਾਂ ਨੂੰ ਇਸ ਦੀ ਦਾਦ ਦੇਣੀ ਚਾਹੀਦੀ ਹੈ ਕਿ ਅਸੀਂ ਇਕ ਬਹੁਤ ਵੱਡਾ ਕੰਮ ਕਰਨ ਲੱਗੇ ਹੋਏ ਹਾਂ। ਅਸੀਂ ਵਰਲਡ ਕਲਾਸ ਇਨਫਰਾਸਟਰਕਚਰ ਬਣਾਉਣ ਜਾ ਰਹੇ ਹਾਂ ਚਾਹੇ ਉਹ ਪ੍ਰਾਈਵੇਟ ਸੈਕਟਰ ਵਿੱਚ ਪਾਰਟਨਰਸ਼ਿਪ ਵਿੱਚ ਹੀ ਬਣਾਉਣਾ ਪਵੇ। ਅਜੇ ਸਰਕਾਰ ਕੋਲ ਪੈਸਾ ਨਹੀਂ।

[ਸ਼੍ਰੀ ਸੁਰਿੰਦਰ ਸਿੰਗਲਾ]

ਸਪੀਕਰ ਸਾਹਿਬ, ਲੋਕੀਂ, ਇਨਵੈਸਟਰ ਬਾਹਰੋ ਆਉਂਦੇ ਹਨ, ਉਹ ਕਹਿੰਦੇ ਹਨ ਕਿ ਪੰਜਾਬ ਦੀ ਮਾਲੀ ਹਾਲਤ ਬੜੀ ਮਾੜੀ ਹੈ ਪਰ ਹੁਣ ਸੁਧਾਰ ਹੋ ਰਿਹਾ ਹੈ। ਪੰਜਾਬ ਇਕ ਬਹੁਤ ਵੱਡੇ ਰੈਵੋਲਿਊਸ਼ਨ ਦੀ ਵੇਟ ਕਰ ਰਿਹਾ ਹੈ। ਜਿਥੇ ਵਰਲਡ ਕਲਾਸ ਇਨਫਰਾਸਟਰਕਚਰ ਹੋਵੇਗਾ। ਇਸ ਸਾਲ ਵੀ ਅਸੀਂ 1000 ਕਰੋੜ ਰੁਪਏ ਨਾਲ ਕੋਈ 1200 ਕਿਲੋਮੀਟਰ ਰੋਡਜ਼ ਬਣਾਈਆਂ ਹਨ। ਇਨ੍ਹਾਂ ਨੇ ਵੀ ਪੀ.ਆਈ.ਡੀ.ਬੀ. ਰੋਡਜ਼ ਬਣਾਈਆਂ ਸਨ, ਮੇਰੇ ਕੋਲ ਬਹੁਤ ਕੁਝ ਕਹਿਣ ਲਈ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਸੰਗਤ ਦਰਸ਼ਨਾਂ ਵਿੱਚ ਮੰਡੀ ਬੋਰਡ ਦਾ ਪੈਸਾ, ਆਰ.ਡੀ.ਐਫ. ਦਾ ਪੈਸਾ, ਪੀ.ਆਈ.ਡੀ.ਐਫ. ਦਾ ਸਾਰਾ ਪੈਸਾ ਲਗਾ ਦਿੱਤਾ। ਸਪੀਕਰ ਸਾਹਿਬ, ਇਹ ਤਿੰਨ ਮੁੱਦੇ ਹਨ ਜਿਨ੍ਹਾਂ ਤੇ ਮੈਂ ਇਨ੍ਹਾਂ ਨਾਲ ਸਹਿਮਤ ਹਾਂ। ਮੈਂ ਇਨ੍ਹਾਂ ਦੀ ਮਦਦ ਵੀ ਚਾਹੁੰਦਾ ਹਾਂ ਜੇ ਇਹ ਪੰਜਾਬ ਦੀ ਡਿਵੈਲਪਮੈਂਟ ਵਿੱਚ ਇੰਟਰੱਸਟ ਰੱਖਦੇ ਹਨ। ਮੈਂ ਸਰਦਾਰ ਮਨਪ੍ਰੀਤ ਸਿੰਘ ਜੀ ਦੀ ਸਪੀਚ ਪੜ੍ਹੀ ਹੈ, ਮੇਰੇ ਵੀ ਬੱਚੇ ਹਨ ਉਨ੍ਹਾਂ ਨੇ ਵੀ ਅਤੇ ਮੈਂ ਵੀ ਪੰਜਾਬ ਵਿੱਚ ਰਹਿਣਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਅਸੀਂ ਰਲ ਕੇ ਕੁਝ ਕਰੀਏ। ਪਾਵਰ ਰੀਫਾਰਮਜ਼ ਸਭ ਤੋਂ ਜ਼ਰੂਰੀ ਹੈ। ਪਾਵਰ ਵਿੱਚ ਅਕਾਨਮੀ ਲਾਸਿਜ਼ ਬਹੁਤ ਜ਼ਿਆਦਾ ਹਨ ਇਸ ਲਈ ਰੀਫਾਰਮਜ਼ ਦੀ ਲੋੜ ਹੈ। ਸਪੀਕਰ ਸਾਹਿਬ, ਅਸੀਂ 11,000 ਕਰੋੜ ਰੁਪਏ ਦੀ ਬਿਜਲੀ ਪੈਦਾ ਕਰਦੇ ਹਾਂ ਅਤੇ ਸਾਡੀ ਬਿਲਿੰਗ ਜਿਹੜੀ ਹੈ ਉਹ 6000 ਕਰੋੜ ਰੁਪਏ ਦੀ ਹੈ ਅਤੇ ਇਸ ਤਰ੍ਹਾਂ 5000 ਕਰੋੜ ਰੁਪਏ ਦੀ ਬਿਜਲੀ ਜਾਂਦੀ ਕਿੱਥੇ ਹੈ। ਸਪੀਕਰ ਸਾਹਿਬ, ਮੈਂ ਬਿਲਕੁਲ ਲੇਟੈਸਟ ਫਿਗਰਜ਼ ਦੱਸ ਰਿਹਾ ਹਾਂ। 5000 ਕਰੋੜ ਰੁਪਏ ਦੀ ਬਿਜਲੀ ਕਿੱਥੇ ਜਾਂਦੀ ਹੈ। ਇਸਦੇ ਫੈਕਟਸ ਮੈਂ ਦੱਸਾਂਗਾ। ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਪੰਜਾਬ ਰਾਜ ਬਿਜਲੀ ਬੋਰਡ ਦੇ 92,000 ਇੰਪਲਾਈਜ਼ ਹਨ ਜਦ ਕਿ ਯੂ.ਪੀ. ਸਟੇਟ ਕੋਲ ਸਾਡੇ ਨਾਲੋਂ ਦੱਸ ਗੁਣਾ ਜ਼ਿਆਦਾ ਏਰੀਆ ਹੈ, 10 ਗੁਣਾ ਟਰਾਂਸਮਿਸ਼ਨ ਲਾਈਨ ਹੈ ਅਤੇ 10 ਗੁਣਾ ਉਨ੍ਹਾਂ ਦੇ ਕੰਜ਼ਿਊਮਰ ਹਨ ਅਤੇ ਉਥੇ ਇੰਪਲਾਈਜ਼ ਹਨ 80,000। ਜੇ ਇਨ੍ਹਾਂ ਨੂੰ ਕਨਵਰਟ ਕਰਾਂਗੇ ਤਾਂ 1400 ਕਰੋੜ ਰੁਪਏ ਦਾ ਵੇਜਡ ਬਿਲ ਜਿਹੜਾ ਹੈ, ਬਿਜਲੀ ਬੋਰਡ ਨੂੰ ਐਕਸਟਰਾ ਪੇਅ ਕਰਨਾ ਪੈਂਦਾ ਹੈ। ਛੇ ਹਜ਼ਾਰ ਕਰੋੜ ਦੀ, ਜਿਹੜੀ ਕਿ 67 ਪੈਸੇ ਪਰ ਯੂਨਿਟ ਪੈਂਦੀ ਹੈ, ਸਿਰਫ ਇੰਪਲਾਈਜ਼ ਦੀ ਤਨਖਾਹ ਦਾ ਖਰਚਾ ਹੈ। ਇਹ ਤਾਮਿਲਨਾਡੂ ਵਿਚ 15 ਪੈਸੇ ਹੈ ਅਤੇ ਯੂ.ਪੀ. ਵਿੱਚ 20 ਪੈਸੇ। ਸਪੀਕਰ ਸਾਹਿਬ, ਜੇ ਮੈਂ ਇੱਕਲਾ ਇੱਕਲਾ ਗਿਣਾਉਣ ਲੱਗਾਂ ਤਾਂ ਕਾਫ਼ੀ ਸਮਾਂ ਲੱਗ ਜਾਵੇਗਾ। ਸਪੀਕਰ ਸਾਹਿਬ, ਅਸੀਂ 92 ਹਜ਼ਾਰ ਲੋਕਾਂ ਵਾਸਤੇ ਦੇਖਣਾ ਹੈ ਜਾਂ ਪੰਜਾਬ ਦੇ ਬਾਕੀ ਢਾਈ ਕਰੋੜ ਲੋਕਾਂ ਦਾ ਦੇਖਣਾ ਹੈ। ਇਹ ਪ੍ਰੋਵੋਕ ਕਰਦੇ ਹਨ। ਸਪੀਕਰ ਸਾਹਿਬ, ਮੈਂ ਫੈਕਟਸ ਦੇ ਰਿਹਾ ਹਾਂ ਕਿ ਕਿੰਨੀ ਬਿਜਲੀ ਕਾਸਟ ਕਰਦੀ ਹੈ। ਜੇ ਮੈਂ ਕਾਸਟ ਦਾ ਵੇਰਵਾ ਦੇਵਾਂ ਤਾਂ ਬਿਜਲੀ ਡੇਢ ਰੁਪਏ ਪਰ ਯੂਨਿਟ ਸਸਤੀ ਵੇਚੀ ਜਾ ਸਕਦੀ ਹੈ। ਇਹ ਕਹਿੰਦੇ ਹਨ ਕਿ ਨੌਕਰੀਆਂ ਨਹੀਂ। ਇਹ ਸਾਥ ਦੇਣ। ਪੰਜਾਬ ਦੀ ਕੋਰ ਕੰਪੀਟੈਂਸੀ ਚਾਰ ਇੰਡਸਟਰੀਆਂ ਹਨ। ਇੱਕ ਹੈ ਟੈਕਸਟਾਈਲ। ਸਪੀਕਰ ਸਾਹਿਬ, ਚਾਹੇ ਕੋਈ ਕੰਪਨੀ ਛੋਟੀ ਹੋਵੇ, ਮਿਡਲ ਹੋਵੇ ਜਾਂ ਵੱਡੀ ਹੋਵੇ, ਅਗਰ ਉਹ ਸੌ ਰੁਪਏ ਦਾ ਕੱਪੜਾ ਪੈਦਾ ਕਰਦੀ ਹੈ ਤਾਂ 12 ਰੁਪਏ ਉਸ ਵਿੱਚ ਬਿਜਲੀ ਦਾ ਖਰਚਾ ਸ਼ਾਮਲ ਹੁੰਦਾ ਹੈ। ਅਗਰ ਬਿਜਲੀ ਅੱਧੇ ਪੈਸੇ ਹੋ ਜਾਵੇ, ਟੀ.ਡੀ. ਲਾਸਿਜ਼ ਘਟਾ ਦਿੱਤੇ ਜਾਣ, ਚੋਰੀ ਘਟਾ ਦਿੱਤੀ ਜਾਵੇ ਤਾਂ ਸਪੀਕਰ ਸਾਹਿਬ ਇਹ ਬਿਜਲੀ ਦੀ ਕਾਸਟ 12/- ਰੁਪਏ ਤੋਂ 6/- ਰੁਪਏ ਰਹਿ ਜਾਵੇਗੀ। ਇਹ ਡਬਲਿਊ.ਟੀ.ਓ. ਕਹਿ ਕੇ ਡਰਾ ਰਹੇ ਹਨ। ਕਿਹੜੀ ਦੁਨੀਆ ਦੀ ਤਾਕਤ ਹੈ ਜਿਹੜੀ ਸਾਨੂੰ ਫਿਰ ਕੰਪੀਟੀਸ਼ਨ ਤੋਂ ਰੋਕ ਸਕੇਗੀ।

**ਮਾਨਯੋਗ ਸਪੀਕਰ** : ਤੁਸੀਂ ਹੋਰ ਕਿੰਨਾ ਟਾਈਮ ਲਵੋਗੇ।

**ਸ਼੍ਰੀ ਸੁਰਿੰਦਰ ਸਿੰਗਲਾ** : ਦਸ ਮਿੰਟ ਹੋਰ ਲਵਾਂਗਾ।

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰੋ। ਹੋਰ ਮੈਂਬਰਾਂ ਨੇ ਵੀ ਬੋਲਣਾ ਹੈ।

**ਸ਼੍ਰੀ ਸੁਰਿੰਦਰ ਸਿੰਗਲਾ** : ਮੈਂ ਪਾਰਲੀਮੈਂਟਰੀ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਉਹ ਮੈਨੂੰ ਆਪਣੀ ਪਾਰਟੀ ਦੇ ਟਾਈਮ ਵਿੱਚੋਂ ਹੋਰ ਟਾਈਮ ਦੇ ਦੇਣ।

ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਸਾਰੀ ਦੁਨੀਆਂ ਵਿੱਚ ਪੰਜ ਲੱਖ ਕਰੋੜ ਦਾ ਵਪਾਰ ਸਿਰਫ ਟੈਕਸਟਾਈਲ ਦਾ ਹੈ। 2005 ਆ ਗਿਆ ਹੈ। ਡਬਲਿਊ.ਟੀ.ਓ. ਨੇ ਖੁੱਲ੍ਹ ਜਾਣਾ ਹੈ। ਸਪੀਕਰ ਸਾਹਿਬ, ਜੇ ਅਸੀਂ ਦਸ ਪਰਸੈਂਟ ਹੀ ਪਿੱਕ ਅੱਪ ਕਰੀਏ ਤਾਂ ਆਉਣ ਵਾਲੇ ਦੋ ਸਾਲਾਂ ਵਿੱਚ ਪੰਜ-ਸੱਤ ਲੱਖ ਨੌਕਰੀਆਂ ਪੈਦਾ ਹੋ ਸਕਦੀਆਂ ਹਨ। ਮੈਂ ਚੀਫ ਮਨਿਸਟਰ ਸਾਹਿਬ ਨੂੰ ਵੀ ਰਿਕੁਐਸਟ ਕਰਾਂਗਾ ਕਿ ਜਿੱਥੇ ਤੁਸੀਂ ਹੋਰ ਇਨਫਰਾਸਟਰਕਚਰ ਲਿਆ ਰਹੇ ਹੋ ਉਥੇ ਚਾਰ-ਪੰਜ ਪਾਰਕ ਹੀ ਬਣਾ ਦਿਓ। ਹੁਣ ਤਾਂ ਲੀਡਰ ਆਫ ਆਪੋਜੀਸ਼ਨ ਬਠਿੰਡੇ ਸਾਡੀ ਮਦਦ ਕਰ ਦੇਣਗੇ । ਉਥੇ ਕਾਟਨ ਦੀ ਬੈਲਟ ਹੋ ਗਈ ਹੈ। ਉਹ ਟੈਕਸਟਾਈਲ ਸਿਟੀ ਬਣ ਜਾਵੇ ਤਾਂ ਵਧੀਆ ਹੈ। ਮੈਂ ਮੁੱਖ ਮੰਤਰੀ ਜੀ ਨੂੰ ਵੀ ਰਿਕੁਐਸਟ ਕਰਾਂਗਾ ਕਿ ਫਿਊਚਰ ਵਿਚ ਲੱਖਾਂ ਨੌਕਰੀਆਂ ਪੈਦਾ ਹੋ ਸਕਦੀਆਂ ਹਨ। ਸਿਰਫ ਨੀਅਤ ਹੋਵੇ, ਸਮਝ ਹੋਵੇ। ਮੈਂ ਛੋਟੀ ਜਿਹੀ ਮਿਸਾਲ ਦਿਆਂਗਾ। 'ਨੌਕੀਆ' ਟੈਲੀਫੂਨ ਦੀ ਕੰਪਨੀ ਹੈ। ਮੇਰੇ ਕੋਲ ਵੀ, ਲੀਡਰ ਆਫ ਦਿ ਆਪੋਜ਼ੀਸ਼ਨ ਕੋਲ ਵੀ ਇਸ ਕੰਪਨੀ ਦੇ ਸੈਟ ਹੋਣਗੇ। ਛੋਟਾ ਜਿਹਾ ਕੰਟਰੀ ਹੈ ਫਿਨਲੈਂਡ ਔਰ 40% ਸ਼ੇਅਰ ਇਸ ਦਾ ਮਾਰਕੀਟ ਵਿੱਚ ਹੈ। ਸਭ ਜਗ੍ਹਾ ਇਸ ਕੰਪਨੀ ਦੇ ਸੈਟ ਵਿਕਦੇ ਹਨ। ਸਾਰੀ ਫਿਨਲੈਂਡ ਦੀ ਮੈਕਸੀਮਮ ਆਬਾਦੀ ਨੂੰ ਇਹ ਕੰਪਨੀ ਨੌਕਰੀ ਦਿੰਦੀ ਹੈ। ਜੇ ਇਹ ਪਾਸੀਬਲ ਹੈ ਤਾਂ ਕੀ ਅਸੀਂ ਪੰਜਾਬ ਵਿਚ ਬੇਰੁਜ਼ਗਾਰੀ ਰਹਿਣ ਦੇਵਾਂਗੇ ? ਲੇਕਿਨ ਬਜਟ ਪੜ੍ਹਨ ਲਈ ਅਕਲ ਚਾਹੀਦੀ ਹੈ। ਇਸ ਵਿੱਚ ਇੰਟੈਂਟ ਕੀ ਹੈ ? ਸਾਡੀ ਪਾਰਟੀ ਦੇ ਕੁਝ ਲੋਕ ਵੀ ਇਹੋ ਜਿਹੀ ਗੱਲ ਕਰਦੇ ਹਨ। ਸ਼ਾਇਦ ਇੱਥੇ ਰਹਿਣ ਕਰਕੇ ਇਨ੍ਹਾਂ ਨੂੰ ਅਸਰ ਪੈ ਗਿਆ ਹੈ। ਮੈਨੂੰ ਵੀ ਕਿਤੇ ਅਸਰ ਨਾ ਹੋ ਜਾਵੇ। ਸਪੀਕਰ ਸਾਹਿਬ, ਇਹ ਬਹੁਤ ਵਧੀਆ ਡਾਇਰੈਕਸ਼ਨ ਵਾਲਾ ਬਜਟ ਹੈ। ਇਸ ਨੂੰ ਹਿਸਟਰੀ ਯਾਦ ਰੱਖੇਗੀ ਔਰ ਹਿਸਟਰੀ ਆਪੋਜ਼ੀਸ਼ਨ ਨੂੰ ਅਬਿਊਜ਼ ਕਰੇਗੀ ਕਿ ਕਿਹੜੇ ਮੂੰਹ ਨਾਲ ਤੁਸੀਂ ਕਿਹਾ ਹੈ, ਨੋ ਬਜਟ, ਫਜਿੰਗ ਆਫ ਅਕਾਊਂਟਸ, ਨੋ ਡਿਵੈਲਪਮੈਂਟ। ਹੁਣ, ਸਪੀਕਰ ਸਾਹਿਬ, ਮੈਂ ਦੋ ਮੁੱਦੇ ਉਠਾਉਣੇ ਚਾਹੁੰਦਾ ਹਾਂ ਜਿਸ ਵਿਚ ਮੈਂ ਪੈਸ਼ਨੇਟਲੀ ਇਨਵਾਲਵ ਹਾਂ। ਮੈਂ ਵੀ ਕਿਸੇ ਸਮੇਂ ਟੀਚਰ ਰਿਹਾ ਹਾਂ। ਸਪੀਕਰ ਸਾਹਿਬ, ਐਜੂਕੇਸ਼ਨ ਦਾ ਬੁਰਾ ਹਾਲ ਹੈ। ਇੱਥੇ ਰੋਜ਼ ਸਵਾਲ ਆਉਂਦੇ ਹਨ ਕਿ ਨੌਕਰੀਆਂ ਨਹੀਂ। ਪੰਜਾਬ ਸਰਕਾਰ ਘੱਟੋ-ਘੱਟ 2200 ਕਰੋੜ ਰੁਪਿਆ ਐਜੂਕੇਸ਼ਨ ਤੇ ਖਰਚਦੀ ਹੈ ਇਸ ਫਿਗਰ ਵਿੱਚ ਬਰੇਕਅੱਪ ਨਹੀਂ ਹੈ। ਪਰ ਮੇਰੀ ਸਟੱਡੀ ਕਹਿੰਦੀ ਹੈ ਕਿ 2200 ਕਰੋੜ ਰੁਪਿਆ ਹੈ। ਪੰਜਾਬ ਗੌਰਮਿੰਟ ਦੇ ਸਕੂਲਾਂ ਦਾ ਇਹ ਹਾਲ ਹੈ, ਤੋਤਾ ਸਿੰਘ ਜੀ ਨੂੰ ਜ਼ਿਆਦਾ ਪਤਾ ਹੋਣਾ ਹੈ ਕਿ ਇਨ੍ਹਾਂ ਵਿੱਚ ਡਰਾਪ ਆਊਟ ਰੇਟ 91 ਪ੍ਰਤੀਸ਼ਤ ਹੈ। ਜੇਕਰ ਸੌ ਬੱਚਾ ਪਹਿਲੀ ਜਮਾਤ ਵਿੱਚ ਦਾਖਲ ਹੁੰਦਾ ਹੈ ਤਾਂ ਬਾਰਵੀਂ ਤੱਕ ਨੌਂ ਬੱਚੇ ਬਚਦੇ ਹਨ, 91 ਖਤਮ ਹੋ ਜਾਂਦੇ ਹਨ। ਕੋਈ ਪ੍ਰਾਇਮਰੀ ਵਿੱਚੋਂ ਚਲੇ ਜਾਂਦੇ ਹਨ, ਕੋਈ ਮਿਡਲ ਵਿੱਚੋਂ ਅਤੇ ਕੋਈ ਹਾਈ ਸਕੂਲ ਵਿੱਚੋਂ ਜਾਂਦੇ ਹਨ ਅਤੇ ਰਿਜ਼ਲਟ ਪੂਅਰਸਟ ਨਿਕਲਦਾ ਹੈ। ਇਹ ਮੈਂ ਨਹੀਂ ਕਹਿੰਦਾ। ਸਾਰੀ

[ਸ਼੍ਰੀ ਸੁਰਿੰਦਰ ਸਿੰਗਲਾ]

ਦੁਨੀਆ ਦੇ ਅਖਬਾਰ ਲਿਖ ਰਹੇ ਹਨ ਕਿ ਸਾਰੀ ਦੁਨੀਆ ਵਿੱਚ ਗੌਰਮਿੰਟ ਦੇ ਸਕੂਲਾਂ ਦਾ ਇਹ ਹਾਲ ਹੈ। ਇਸੇ ਤਰ੍ਹਾਂ ਹਿੰਦੁਸਤਾਨ ਵਿੱਚ ਹੈ। ਜਦੋਂ ਕਿ ਪ੍ਰਾਈਵੇਟ ਸਕੂਲਾਂ ਵਿੱਚ ਡਰਾਪ ਆਊਟ ਰੇਟ ਜ਼ੀਰੋ ਪ੍ਰਤੀਸ਼ਤ ਹੈ ਔਰ ਰਿਜ਼ਲਟ ਫਸਟ ਕਲਾਸ। ਮੈਂ ਜ਼ਿਆਦਾ ਦੂਰ ਨਹੀਂ ਜਾਂਦਾ, ਬਠਿੰਡੇ ਦੀ ਗੱਲ ਕਰਦਾ ਹਾਂ। ਉਥੇ ਖਾਲਸਾ ਸਕੂਲ ਹੈ, ਦੇਵ ਸਮਾਜ ਸਕੂਲ ਹੈ। ਸਾਰਿਆਂ ਦਾ 60 ਪ੍ਰਤੀਸ਼ਤ ਰਿਜ਼ਲਟ ਹੈ। ਪੰਜਾਬ ਸਰਕਾਰ ਦੇ ਸਕੂਲਾਂ ਵਿੱਚ ਐਵਰੇਜ਼ ਪਰ ਮੰਥ ਪਰ ਚਾਈਲਡ 640 ਰੁਪਏ ਖਰਚ ਹੁੰਦੇ ਹਨ। ਜੇਕਰ ਬਠਿੰਡੇ ਦੀ ਗੱਲ ਕਰਾਂ ਤਾਂ ਉਥੇ 400 ਰੁਪਏ ਖਰਚ ਹੁੰਦੇ ਹਨ। ਸਰਕਾਰ ਆਪਣੇ ਸਕੂਲਾਂ ਵਿੱਚ ਮੁਫ਼ਤ ਵਿੱਦਿਆ ਦਿੰਦੀ ਹੈ, ਫਿਰ ਵੀ ਕੋਈ ਉਥੇ ਨਹੀਂ ਜਾਣਾ ਚਾਹੁੰਦਾ। ਸਪੀਕਰ ਸਾਹਿਬ, ਮੈਂ ਤੁਹਾਡੇ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਥੇ 117 ਐਮ.ਐਲ.ਏ. ਬੈਠੇ ਹਨ। ਕਿਸੇ ਦਾ ਬੱਚਾ, ਕਿਸੇ ਦਾ ਪੋਤਾ ਕੀ ਗੌਰਮਿੰਟ ਸਕੂਲ ਵਿੱਚ ਪੜ੍ਹਦਾ ਹੈ ? ਇਧਰ (ਅਫਸਰਾਂ ਦੀ ਗੈਲਰੀ ਵੱਲ ਇਸ਼ਾਰਾ) ਅਫ਼ਸਰ ਬੈਠੇ ਹਨ। ਇਨ੍ਹਾਂ ਨੂੰ ਪੁੱਛ ਲਓ ਸਪੀਕਰ ਸਾਹਿਬ, ਇੱਕ ਸਰਵੇ ਐਜੂਕੇਸ਼ਨ ਮਨਿਸਟਰ ਕਰਵਾ ਲੈਣ..........

**Mr. Speaker :** Kindly be relevant and please speak on the Budget.

**ਸ਼੍ਰੀ ਸੁਰਿੰਦਰ ਸਿੰਗਲਾ** : ਮੈਂ ਰੈਲੇਵੈਂਟ ਹਾਂ ਜੀ। ਬਜਟ ਤੇ ਗੱਲ ਕਰ ਰਿਹਾ ਹਾਂ। ਸਕੂਲ ਐਜੂਕੇਸ਼ਨ ਤੇ ਗੱਲ ਕਰ ਰਿਹਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਬਜਟ ਦੀ ਗੱਲ ਦੱਸੋ।

**ਸ਼੍ਰੀ ਸੁਰਿੰਦਰ ਸਿੰਗਲਾ** : ਇਹ ਬਜਟ ਹੀ ਹੈ ਜੀ। ਬਜਟ ਦੇ 2200 ਕਰੋੜ ਰੁਪਏ ਦੀ ਗੱਲ ਕਰ ਰਿਹਾ ਹਾਂ ਕਿ ਇਸ ਦੀ ਡਿਲੀਵਰੀ ਨਹੀਂ ਹੈ। ਬਜਟ ਵਿੱਚ ਤਾਂ ਪੈਸਾ ਰੱਖਿਆ ਗਿਆ ਹੈ। ਪਰ ਇਸ ਦੀ ਡਿਲੀਵਰੀ ਨਹੀਂ ਹੋ ਰਹੀ। ਲੋਕਾਂ ਨੂੰ ਪਬਲਿਕ ਐਜੂਕੇਸ਼ਨ ਨਹੀਂ ਮਿਲ ਰਹੀ। ਜਿਹੜਾ ਗਰੀਬ ਹੈ ਜਾਂ ਬੈਗਰ ਹੈ ਉਹ ਵੀ ਆਖਦਾ ਹੈ ਕਿ ਮੇਰਾ ਬੱਚਾ ਸੇਂਟ ਜੋਨਜ਼ ਵਿੱਚ ਪੜ੍ਹੇ ਔਰ ਮੈਂ ਭੀਖ ਮੰਗ ਕੇ ਵੀ ਆਪਣੇ ਬੱਚੇ ਨੂੰ ਪੜ੍ਹਾਵਾਂਗਾ। ਤੁਹਾਡੇ ਸਰਕਾਰੀ ਸਕੂਲਾਂ ਵਿੱਚ ਜਾਣ ਨੂੰ ਤਿਆਰ ਨਹੀਂ.........

**ਮਾਨਯੋਗ ਸਪੀਕਰ** : ਤੁਸੀਂ ਗੌਰਮਿੰਟ ਦੀ ਤਾਰੀਫ਼ ਕਰ ਲਓ।

**ਸ਼੍ਰੀ ਸੁਰਿੰਦਰ ਸਿੰਗਲਾ** : ਤਾਰੀਫ਼ ਤਾਂ ਕਰ ਰਿਹਾ ਹਾਂ। ਇਹ ਮੇਰਾ ਕਨਸਰਨ ਹੈ। ਮੇਰਾ ਪੈਸ਼ਨ ਹੈ। ਇਨ੍ਹਾਂ 117 ਐਮ.ਐਲ.ਏਜ਼. ਦੇ ਬੱਚੇ ਨਹੀਂ ਪੜ੍ਹਦੇ। ਇਨ੍ਹਾਂ ਅਫ਼ਸਰਾਂ ਦੇ ਬੱਚੇ ਨਹੀਂ ਪੜ੍ਹਦੇ। ਮੈਂ ਸਮਝਦਾ ਹਾਂ.............

**ਮਾਨਯੋਗ ਸਪੀਕਰ** : ਤੁਸੀਂ ਹੁਣ ਵਾਈਂਡ ਅੱਪ ਕਰੋ।

**ਸ਼੍ਰੀ ਸੁਰਿੰਦਰ ਸਿੰਗਲਾ** : ਮੈਂ ਕਰ ਰਿਹਾ ਹਾਂ ਜੀ।

(ਇੱਕ ਆਵਾਜ਼ : ਇਹ ਫਾਈਨਾਂਸ ਮਨਿਸਟਰ ਬਣਨਾ ਚਾਹੁੰਦੇ ਹਨ।)

**ਸ਼੍ਰੀ ਸੁਰਿੰਦਰ ਸਿੰਗਲਾ** : ਫਿਰ ਤਾਂ ਤੁਸੀਂ ਕਿਸ ਕਿਸ ਮਹਿਕਮੇ ਦਾ ਮੰਤਰੀ ਬਣਾਉਂਗੇ, ਪਾਵਰ ਦਾ ਵੀ ਬਣਾਉਂਗੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਬਿਲਕੁਲ ਸਹੀ ਰਾਏ ਹੈ, ਭੂੰਦੜ ਸਾਹਿਬ ਅਤੇ ਮਨਪ੍ਰੀਤ ਜੀ ਬਿਲਕੁਲ ਸਹੀ ਕਹਿੰਦੇ ਹਨ ਕਿ ਕਨਸੈਂਸਿਜ਼ ਹੋਣੀ ਚਾਹੀਦੀ ਹੈ। ਸਾਡਾ ਫੋਕਸ ਹੋਵੇਗਾ ਤਾਂ ਪੰਜਾਬ ਦੀ ਡੈਸਟਿਨੀ ਵਿਚ ਤਬਦੀਲੀ ਹੋਣੀ ਹੈ। ਜੇ ਪੰਜਾਬ ਦੇ ਮੁਕੱਦਰ ਨੂੰ, ਡੈਸਟਿਨੀ ਨੂੰ ਬਦਲਣਾ ਹੈ ਤਾਂ ਐਜੂਕੇਸ਼ਨ ਬਦਲੇਗੀ। ਇਹ ਕਹਿੰਦੇ ਹਨ ਕਿ ਡਬਲਿਊ.ਟੀ.ਓ. ਤੋਂ ਡਰਦੇ ਹਨ। ਇਨ੍ਹਾਂ ਨੇ ਬੜਾ ਡਰਾਇਆ ਹੈ । ਉਦੋਂ ਵੀ ਡਰਾਇਆ ਗਿਆ ਜਦੋਂ ਡਾਕਟਰ ਮਨਮੋਹਨ ਸਿੰਘ ਜੀ ਇਕਨਾਮਿਕ ਰਿਫ਼ਾਰਮ ਚਾਲੂ ਕਰਨ ਲੱਗੇ। ਅੱਜ ਕੌਣ ਡਰਦਾ ਹੈ, ਅਮਰੀਕਾ ਦੀ ਲੈਜਿਸਲੇਚਰ। ਉਥੇ ਕਾਨੂੰਨ ਪਾਸ ਕੀਤੇ ਜਾ ਰਹੇ ਹਨ, ਅਮੈਰੀਕਨ ਪਾਰਲੀਮੈਂਟ ਵਿੱਚ ਕਿ ਆਊਟ ਸੋਰਸਿੰਗ ਬੈਨ ਕਰੋ। ਸਾਡੀਆਂ ਨੌਕਰੀਆਂ ਹਿੰਦੁਸਤਾਨੀਆਂ ਕੋਲ ਖੁਸ ਜਾਣਗੀਆਂ। ਅੱਜ ਪੰਜਾਬ ਦੇ ਲੋਕ ਇੰਟਰਪਰਨਿਓਰ ਹਨ, ਚਾਹੇ ਵਿਨੋਦ ਖੋਸਲਾ ਹੋਵੇ ਜਾਂ ਰਵੀ ਹੋਵੇ। ਮੈਂ ਸੈਂਕੜੇ ਨਾਮ ਗਿਣ ਸਕਦਾ ਹਾਂ। ਇਸ ਦੇ ਬਾਵਜੂਦ ਸਾਡਾ ਐਜੂਕੇਸ਼ਨ ਸਿਸਟਮ ਐਸਾ ਹੈ ਕਿ ਬਜਟ ਵਿੱਚ ਪੈਸਾ ਹੈ ਪਰ ਕੋਈ ਵਿੱਦਿਆ ਲੈਣ ਨੂੰ ਤਿਆਰ ਨਹੀਂ। ਮੈਂ ਉਮੀਦ ਕਰਦਾ ਹਾਂ ਸਰਕਾਰ ਤੋਂ ਕਿ ਇਸ ਤੇ ਕੋਈ ਬਹੁਤ ਜ਼ਰੂਰੀ ਕਦਮ ਚੁੱਕਣ ਦੀ ਜ਼ਰੂਰਤ ਹੈ। ਹਾਂ, ਕੱਲ੍ਹ ਨੂੰ ਜਿਸ ਵੇਲੇ ਐਜੂਕੇਸ਼ਨ ਦੇ ਸਬਜੈਕਟ ਉਤੇ ਬਹਿਸ ਹੋਵੇਗੀ ਤਾਂ ਉਸ ਵੇਲੇ ਮੈਂ ਬੋਲਾਂਗਾ। ਆਖਿਰ ਵਿੱਚ ਇਹ ਕਹਿੰਦਾ ਹਾਂ ਕਿ ਇਹ ਜੋ ਆਪੋਜੀਸ਼ਨ ਦੇ ਚਾਰਜਿਜ਼ ਹਨ ਇਹ ਸੱਚ ਤੋਂ ਬਹੁਤ ਦੂਰ ਹਨ। ਮਿਸਲੀਡਿੰਗ ਹਨ, ਸਿਲੈਕਟਿਵ ਹਨ, ਸਿਲੈਕਟਿਵ ਕੋਟ ਕੀਤੇ ਗਏ ਹਨ। ਜਿੰਨੀ ਡਿਵੈਲਪਮੈਂਟ ਇਸ ਸਰਕਾਰ ਦੇ ਰਾਜ ਵਿੱਚ ਹੋਈ ਹੈ, ਉਨੀ ਪਹਿਲਾਂ ਕਦੇ ਨਹੀਂ ਹੋਈ। ਆਖਿਰ ਵਿੱਚ ਮੈਂ ਕਹਾਂਗਾ, ਸਪੀਕਰ ਸਾਹਿਬ, ਤੁਸੀਂ ਕੁਝ ਕਰੋ ਕਿ ਜਿਹੜੇ ਇਹ ਸੱਚ ਤੋਂ ਬਹੁਤ ਦੂਰ ਜਾਂ ਝੂਠ ਬੋਲਦੇ ਹਨ ਜੇਕਰ ਉਸ ਬਾਰੇ ਪ੍ਰਿਵੇਲਜ਼ ਤੁਹਾਡੇ ਕੋਲ ਦਿਆਂ ਤਾਂ ਉਹ ਪ੍ਰਿਵਿਲਿਜ਼ ਹੋਵੇਗੀ ਜਾਂ ਹਾਊਸ ਦੀ ਕੋਈ ਕਮੇਟੀ ਬਣਾ ਦਿਉ ਕਿਉਂਕਿ ਇਹ ਜਿਹੜੇ ਹਰ ਰੋਜ਼ ਮਿਸਲੀਡ ਕਰਦੇ ਹਨ ਔਰ ਸੱਚ ਤੋਂ ਬਹੁਤ ਦੂਰ ਰਹਿ ਕੇ ਗੱਲਾਂ ਕਰਦੇ ਹਨ ਉਸ ਕਮੇਟੀ ਦੇ ਰਾਹੀਂ ਇਨ੍ਹਾਂ ਨੂੰ ਸੱਚ ਬੋਲਣ ਦੀ ਆਦਤ ਪਾਈ ਜਾ ਸਕੇ।

**ਸਰਦਾਰ ਤੋਤਾ ਸਿੰਘ (ਮੋਗਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਦੇ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਵੀ ਬਹੁਤ ਸਾਰੇ ਸਤਿਕਾਰਯੋਗ ਸਾਥੀ ਬੋਲ ਚੁੱਕੇ ਹਨ। ਮੈਂ ਸਭ ਤੋਂ ਪਹਿਲਾਂ ਇਸ ਪਾਸੇ ਜਾਣਾ ਚਾਹੁੰਦਾ ਹਾਂ ਕਿ ਇਹ ਬਜਟ ਜੋ ਹੈ, ਇਹ ਨਿਰਾਸ਼ਾਜਨਕ ਬਜਟ ਹੈ ਔਰ ਇਸ ਬਜਟ ਦੇ ਬਾਰੇ ਪ੍ਰੈਸ ਦੇ ਵਿੱਚ ਵੀ ਬਹੁਤ ਕੁਝ ਆ ਗਿਆ ਹੈ, ਸੱਥਾਂ ਦੇ ਵਿੱਚ ਬੈਠੇ ਲੋਕੀਂ ਵੀ ਇਹੀ ਗੱਲਾਂ ਕਰਦੇ ਹਨ ਕਿ ਜਿਹੜਾ ਵਿਕਾਸ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦੇ ਵੇਲੇ ਪੰਜਾਬ ਵਿਚ ਬਹੁਤ ਤੇਜ਼ੀ ਨਾਲ ਚਲ ਰਿਹਾ ਸੀ। ਉਹ ਅੱਜ ਗੱਡੇ ਦੀ ਤੋਰ ਪਿਆ ਹੋਇਆ ਹੈ। ਕਈਆਂ ਨੇ ਇਸ ਨੂੰ ਡੰਗ ਟਪਾਊ ਬਜਟ ਕਿਹਾ ਹੈ, ਇਸ ਬਜਟ ਦੇ ਬਾਰੇ ਲੋਕਾਂ ਨੇ ਵੱਖ-ਵੱਖ ਸ਼ਬਦ ਵਰਤੇ ਹਨ ਕਿਉਂਕਿ ਲੋਕਾਂ ਨੂੰ ਇਸ ਬਜਟ ਦੇ ਉਤੇ ਬਹੁਤ ਸਾਰੀਆਂ ਆਸਾਂ ਸਨ ਕਿਉਂਕਿ ਢਾਈ ਸਾਲ ਬੀਤ ਜਾਣ ਤੋਂ ਬਾਅਦ ਲੋਕਾਂ ਨੂੰ ਬਹੁਤ ਉਮੀਦਾਂ ਸਨ ਕਿ ਜਿਹੜੀਆਂ ਸਹੂਲਤਾਂ ਸ਼੍ਰੋਮਣੀ ਅਕਾਲੀ ਦਲ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੇਲੇ ਲੋਕਾਂ ਨੂੰ ਦਿੱਤੀਆਂ ਹੋਈਆਂ ਸਨ, ਉਹ ਉਨ੍ਹਾਂ ਨੂੰ ਵਾਪਸ ਮਿਲਣਗੀਆਂ। ਪਰ ਬਜਟ ਦੀ ਝਲਕ ਵਿਚੋਂ ਕੋਈ ਵੀ ਸਹੂਲਤ ਵਾਪਸ ਮਿਲਦੀ ਨਜ਼ਰ ਨਹੀਂ ਆਉਂਦੀ। ਇਸ ਲਈ ਇਹ ਬਜਟ

[ਸਰਦਾਰ ਤੋਤਾ ਸਿੰਘ]

ਨਿਰਾਸ਼ਾਜਨਕ ਬਜਟ ਕਿਹਾ ਜਾ ਸਕਦਾ ਹੈ। ਸਭ ਤੋਂ ਪਹਿਲਾਂ ਮੈ ਮੁਲਾਜ਼ਮਾਂ ਦੀ ਗੱਲ ਕਰਦਾ ਹਾਂ। ਜਦੋਂ ਬਾਦਲ ਸਾਹਿਬ ਦੀ ਸਰਕਾਰ 1997 ਵਿੱਚ ਸੀ ਤਾਂ ਮੈਨੀਫੈਸਟੋ ਵਿੱਚ ਕਿਹਾ ਗਿਆ ਸੀ ਕਿ ਅਸੀਂ ਮੁਲਾਜ਼ਮਾਂ ਦੀਆਂ ਮੰਗਾਂ ਪੂਰੀਆਂ ਕਰਾਂਗੇ ਤੇ ਅਸੀਂ ਕੈਬਨਿਟ ਦੀ ਮੀਟਿੰਗ ਦੇ ਵਿੱਚ ਫੈਸਲਾ ਲਿਆ ਕੇ ਗਰੇਡ ਰਿਵਾਈਜ਼ ਕਰ ਦਿੱਤੇ ਔਰ ਹਿੰਦੁਸਤਾਨ ਦੇ ਵਿੱਚ ਪੰਜਾਬ ਦੇ ਮੁਲਾਜ਼ਮਾਂ ਨੂੰ ਸਭ ਤੋਂ ਵੱਧ ਤਨਖਾਹਾਂ ਦਿੱਤੀਆਂ। ਹੁਣ ਜਦੋਂ ਇਲੈਕਸ਼ਨਾਂ ਆਈਆਂ ਸਨ ਤਾਂ ਕਾਂਗਰਸ ਸਰਕਾਰ ਨੇ ਆਪਣੇ ਮੈਨੀਫੈਸਟੋ ਦੇ ਵਿੱਚ ਮੁਲਾਜ਼ਮਾਂ ਨੂੰ 4-9-14 ਦਾ ਪਰਮੋਸ਼ਨਲ ਸਕੇਲ ਦੇਣ ਦਾ ਵਾਅਦਾ ਕੀਤਾ ਸੀ ਅੱਜ ਢਾਈ ਸਾਲ ਨਿਕਲ ਚੁੱਕੇ ਹਨ ਪਰ ਮੁਲਾਜ਼ਮਾਂ ਦੇ ਨਾਲ ਕੀਤਾ ਗਿਆ ਵਾਅਦਾ ਪੂਰਾ ਨਹੀਂ ਕੀਤਾ ਗਿਆ। ਇਸ ਤਰ੍ਹਾਂ ਅੱਜ ਸਰਕਾਰ ਤੋਂ ਦੁਖੀ ਹੋ ਕੇ ਸਾਰੇ ਵਰਗ ਦੇ ਮੁਲਾਜ਼ਮ ਮਟਕਾ ਚੌਕ ਦੇ ਉਤੇ ਬੈਠੇ ਰਹਿੰਦੇ ਹਨ। ਉਨ੍ਹਾਂ ਮੁਲਾਜ਼ਮਾਂ ਨੇ ਸੋਚਿਆ ਕਿ ਗਰੇਡ ਰਿਵਾਈਜ਼ ਬਾਦਲ ਸਾਹਿਬ ਦੀ ਸਰਕਾਰ ਤੋਂ ਕਰਵਾ ਲਏ ਹਨ ਤੇ 4-9-14 ਦੀ ਸਹੂਲਤ ਕਾਂਗਰਸ ਦੀ ਸਰਕਾਰ ਤੋਂ ਲੈ ਲਵਾਂਗੇ ਇਸ ਕਰਕੇ ਉਨ੍ਹਾਂ ਨੇ ਇਨ੍ਹਾਂ ਨੂੰ ਵੋਟਾਂ ਪਾ ਦਿੱਤੀਆਂ ਪਰ ਸਹੂਲਤ ਉਨ੍ਹਾਂ ਨੂੰ ਹਾਲੇ ਤੱਕ ਨਹੀਂ ਮਿਲੀ। ਇਸ ਬਾਰੇ ਇਸ ਬਜਟ ਵਿੱਚ ਵੀ ਕੋਈ ਝਲਕ ਨਹੀਂ ਦਿਸਦੀ। ਇਸ ਤੋਂ ਅੱਗੇ ਮੈਂ ਸੰਖੇਪ ਦੇ ਵਿੱਚ ਕਹਿਣਾ ਚਾਹੁੰਦਾ ਸ਼ਹਿਰਾਂ ਦੇ ਬਾਰੇ............

*12.03 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਹਾਡੇ ਹਲਕੇ ਦੇ ਵਿੱਚ ਵੀ ਦੋ ਸ਼ਹਿਰ ਮੁਹਾਲੀ ਅਤੇ ਖਰੜ ਪੈ ਜਾਂਦੇ ਹਨ। ਮੋਹਾਲੀ ਦੇ ਬਾਰੇ ਮੰਨਦੇ ਹਾਂ ਕਿ ਬੜਾ ਸੋਹਣਾ ਸ਼ਹਿਰ ਬਣ ਰਿਹਾ ਹੈ ਔਰ ਬਹੁਤ ਦੇਰ ਤੋਂ ਇਸ ਦਾ ਚੰਗਾ ਵਿਕਾਸ ਹੋ ਰਿਹਾ ਹੈ। ਲੇਕਿਨ ਜਦੋਂ ਅਸੀਂ ਖਰੜ ਦੀ ਗੱਲ ਕਰਦੇ ਹਾਂ ਜਾਂ ਮੋਗਾ ਵਗੈਰਾ ਸ਼ਹਿਰ ਦੀ ਗੱਲ ਕਰੀਏ ਔਰ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਵੀ ਮੰਨਿਆ ਹੈ ਕਿ ਅੱਜ ਸ਼ਹਿਰਾਂ ਦੀਆਂ ਜੋ ਸੜਕਾਂ ਹਨ ਉਨ੍ਹਾਂ ਦੀ ਹਾਲਤ ਬਹੁਤ ਤਰਸਯੋਗ ਹੈ ਕਿਉਂਕਿ ਇਨ੍ਹਾਂ ਲਈ ਕੇਵਲ 57.57 ਕਰੋੜ ਰੁਪਿਆ ਰੱਖਿਆ ਹੈ ਜਿਹੜਾ ਨਾ-ਕਾਫੀ ਹੈ। ਇਸ ਬਜਟ ਦੇ ਵਿਚ ਵੀ ਦਿੱਸਦਾ ਹੈ ਕਿ ਸ਼ਹਿਰਾਂ ਦੀਆਂ ਸੜਕਾਂ ਦੀ ਬਿਹਤਰੀ ਵਾਸਤੇ ਕੀ ਰੱਖਿਆ ਗਿਆ ਹੈ। ਜਿਸ ਵੇਲੇ ਸ਼ਹਿਰਾਂ ਦੇ ਵਿੱਚ ਵੜ ਜਾਂਦੇ ਹਾਂ ਤਾਂ ਉਥੋਂ ਹੀ ਪਤਾ ਲੱਗ ਜਾਂਦਾ ਹੈ ਕਿ ਸ਼ਹਿਰਾਂ ਦੀਆਂ ਸੜਕਾਂ ਵਿੱਚ ਹੀ ਬਹੁਤ ਜ਼ਿਆਦਾ ਟੋਏ ਹਨ। ਭਾਵੇਂ ਲਿੰਕ ਰੋਡਜ਼ ਜਿਹੜੀ ਕਿ ਸ਼੍ਰੋਮਣੀ ਅਕਾਲੀ ਦਲ ਦੀ ਦੇਣ ਹੈ। ਇਥੇ ਇਕ ਮੈਂਬਰ ਨੇ ਕਿਹਾ ਸੀ ਕਿ ਜਿਹੜੀਆਂ ਲਿੰਕ ਸੜਕਾਂ ਹਨ ਉਹ ਕਾਂਗਰਸ ਦੀ ਦੇਣ ਹੈ ਪ੍ਰੰਤੂ ਅਸਲ ਵਿਚ ਇਹ ਸਾਡੀ ਸਰਕਾਰ ਦੀ ਦੇਣ ਹੈ।

ਡਿਪਟੀ ਸਪੀਕਰ ਸਾਹਿਬ, ਕਣਕ ਦੀ ਸਰਕਾਰੀ ਖਰੀਦ ਦਾ ਭਾਅ 25 ਰੁਪਏ ਵਧਾਇਆ। ਇਹ ਵੀ ਸ਼੍ਰੋਮਣੀ ਅਕਾਲੀ ਦਲ਼ ਦੀ ਸਰਕਾਰ ਵੇਲੇ ਹੋਇਆ ਹੈ। ਲਿੰਕ ਰੋਡਜ਼ ਬਣਾਉਣ ਦਾ ਫੈਸਲਾ, ਬਿਜਲੀ ਪਿੰਡਾਂ ਵਿਚ ਲਿਜਾਉ ਦਾ ਫੈਸਲਾ ਸਾਡੇ ਵੇਲੇ ਲਿਆ ਗਿਆ ਸੀ। ਇਥੇ ਤਾਂ ਸ਼ਹਿਰਾਂ ਦੀਆਂ ਸੜਕਾਂ ਟੁੱਟੀਆਂ ਹੋਈਆਂ ਹਨ। ਨਵੀਆਂ ਸੜਕਾਂ ਤਾਂ ਇਹ ਨਾ ਪਿੰਡਾਂ ਵਿਚ ਬਣਾ ਰਹੇ ਹਨ ਤੇ ਨਾ ਸ਼ਹਿਰਾਂ ਵਿਚ ਬਣਾ ਰਹੇ ਹਨ। ਪਰ ਉਦਘਾਟਨ

ਕਰਨ ਦਾ ਇੰਨਾਂ ਨੂੰ ਬੜਾ ਚਾਅ ਹੈ। ਲੋਕਲ ਬਾਡੀਜ਼ ਮਨਿਸਟਰ ਮੋਗਾ ਗਏ ਸਨ ਉਥੇ ਇਕ ਸੜਕ ਜਿਹੜੀ 30 ਸਾਲਾਂ ਤੋਂ ਬਣੀ ਹੋਈ ਸੀ, ਉਸ ਦੀ ਰਿਪੇਅਰ ਕੀਤੀ ਗਈ ਸੀ। ਉਸ ਦੇ ਟੈਂਡਰ ਸਾਡੇ ਵੇਲੇ ਪਾਸ ਹੋਏ ਸਨ। ਰਿਪੇਅਰ ਹੋਣ ਤੋਂ ਬਾਅਦ ਮੰਤਰੀ ਜੀ ਉਸ ਦਾ ਉਦਘਾਟਨ ਕਰਨ ਗਏ। ਜਿਹੜਾ ਉਥੇ ਪੱਥਰ ਲੱਗਾ ਹੋਇਆ ਸੀ ਉਸ ਤੇ ਨਵੀਂ ਸੜਕ ਲਿਖਿਆ ਹੋਇਆ ਸੀ। ਪੱਤਰਕਾਰਾਂ ਨੇ ਰੌਲਾ ਪਾ ਦਿਤਾ ਕਿ ਇਹ ਤਾਂ 30 ਸਾਲ ਪੁਰਾਣੀ ਸੜਕ ਹੈ। ਅਸੀਂ ਮਨਿਸਟਰ ਸਾਹਿਬ ਦੇ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਉਸ ਪੱਥਰ ਤੋਂ ਪਰਦਾ ਨਹੀਂ ਚੁੱਕਿਆ। ਬਾਅਦ ਵਿਚ ਉਸ ਨੇ ਪ੍ਰਬੰਧਕਾਂ ਦੀ ਛੋਤ ਲਾਹੀ ਕਿ ਤੁਸੀਂ ਮੈਨੂੰ ਧੋਖਾ ਦੇ ਰਹੇ ਸੀ। ਇੰਨਾਂ ਧੋਖਾ ਚੱਲ ਰਿਹਾ ਹੈ ਕਿ ਪੁਰਾਣੀ ਸੜਕ ਦੀ ਰਿਪੇਅਰ ਕਰਕੇ ਉਸ ਤੇ ਪੱਥਰ ਨਵੀਂ ਸੜਕ ਬਣਾਉਣ ਦਾ ਲਾਇਆ ਗਿਆ। ਜਿਹੜਾ ਮੰਤਰੀ ਉਥੇ ਉਦਘਾਟਨ ਕਰਨ ਗਿਆ, ਉਸ ਸਾਰੇ ਪ੍ਰਬੰਧ ਤੇ ਹਜ਼ਾਰਾਂ ਰੁਪਿਆ ਖਰਚ ਹੋ ਗਿਆ। ਇਸ ਤਰ੍ਹਾਂ ਇਹ ਖਰਚ ਬਚਾਉਣ ਬਾਰੇ ਗੱਲਾਂ ਕਰਦੇ ਹਨ ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸਰਕਾਰ ਦਾ ਬੜਾ ਮੰਦਾ ਹਾਲ ਹੈ। ਇਨ੍ਹਾਂ ਨੇ ਚੁੰਗੀਆਂ ਠੇਕੇ ਤੇ ਦੇ ਦਿੱਤੀਆਂ। ਆਪਣੇ ਮੈਨੀਫੈਸਟੋ ਵਿਚ ਇਨ੍ਹਾਂ ਨੇ ਸ਼ਹਿਰਾਂ ਵਾਲਿਆਂ ਨੂੰ ਕਿਹਾ ਸੀ ਕਿ ਅਕਾਲੀ ਸਰਕਾਰ ਨੇ ਚੁੰਗੀਆਂ ਬੰਦ ਕਰਾ ਦਿੱਤੀਆਂ, ਅਸੀਂ ਹੋਰ ਕਈ ਸਹੂਲਤਾਂ ਦੇਵਾਂਗੇ। ਪਰ ਬਜਟ ਵਿਚ ਸ਼ਹਿਰੀ ਲੋਕਾਂ ਵਾਸਤੇ ਐਸੀ ਕੋਈ ਸਹੂਲਤ ਨਹੀਂ ਹੈ। ਉਹ ਚੁੰਗੀਆਂ, ਜਿਹੜੀਆਂ ਠੇਕੇ ਤੇ ਦਿਤੀਆਂ ਗਈਆਂ ਹਨ, ਠੇਕੇਦਾਰ ਜੀਪਾਂ ਵਿਚ ਡਾਂਗਾਂ, ਗੰਡਾਸੇ ਲਈ ਘੁੰਮਦੇ ਹਨ। ਸ਼ਹਿਰਾਂ ਵਿਚ ਗੁੰਡਾਗਰਦੀ ਹੋ ਰਹੀ ਹੈ। ਭਲੇਮਾਨਸ ਦਾ ਜੀਵਨ ਮੁਸ਼ਕਲ ਹੋ ਗਿਆ ਹੈ। ਕੋਈ ਬੀਬੀ ਅਟੈਚੀ ਲੈ ਕੇ ਜਾਂਦੀ ਹੈ ਉਸ ਕੋਲ ਕੋਈ ਵਿਆਹ ਦੇ ਕੱਪੜੇ ਹੁੰਦੇ ਹਨ, ਉਹ ਬੇਪੱਤੀ ਕੀਤੀ ਜਾਂਦੀ ਹੈ। ਲੋਕਾਂ ਨੇ ਇੰਨੀ ਬੇਇੱਜਤੀ ਦੇਖੀ ਨਹੀਂ ਸੀ। ਜਦੋਂ ਦਾ ਮੋਗਾ ਵਸਿਆ ਹੈ, ਸਾਡੀ ਅਕਾਲੀ ਪਾਰਟੀ ਦੀਆਂ ਵੋਟਾਂ ਨਹੀਂ ਵਧੀਆਂ ਸਨ। ਪਰ ਇਸ ਵਾਰ 3,400 ਵੋਟ ਵਧੀ ਹੈ। ਉਥੇ ਇਕ ਲੱਖ ਵੋਟ ਹੈ। ਅਕਾਲੀ ਦਲ ਨੂੰ ਉਥੇ ਕਦੀ ਵੱਧ ਵੋਟ ਨਹੀਂ ਮਿਲੀ ਸੀ ਪਰ ਐਤਕੀ ਵਧੀ ਹੈ। (ਥੰਪਿੰਗ) ਸ਼ਹਿਰਾਂ ਵਿਚ ਕਿਉਂਕਿ ਚੁੰਗੀ ਠੇਕੇਦਾਰਾਂ ਦੀ ਗੁੰਡਾਗਰਦੀ ਚਲ ਰਹੀ ਹੈ। ਨਾ ਹੀ ਸ਼ਹਿਰਾਂ ਦਾ ਵਿਕਾਸ ਹੋ ਰਿਹਾ ਹੈ, ਜਿਸ ਦਾ ਕਿ ਭਰੋਸਾ ਦਿਤਾ ਗਿਆ ਸੀ। ਇਥੇ ਹੀ ਬਸ ਨਹੀਂ, ਠੀਕ ਹੈ, ਬੀਬੀ ਜੀ ਨੇ ਲਿੰਕ ਰੋਡਜ਼ ਦੀ ਰਿਪੇਅਰ ਕੀਤੀ ਹੈ ਪਰ ਕੋਈ ਨਵੀਂ ਸੜਕ ਪਿੰਡਾਂ ਵਿਚ ਨਹੀਂ ਬਣਾਈ ਗਈ। ਮੈਂ ਜਦੋਂ ਮੰਡੀ ਬੋਰਡ ਦਾ ਚੇਅਰਮੈਨ ਸੀ ਤਾਂ ਇਹ ਫੈਸਲਾ ਕੀਤਾ ਗਿਆ ਸੀ ਕਿ 10 ਫੁੱਟ ਚੌੜੀ ਸੜਕ ਤੇ ਇਕ ਕਿਲੋਮੀਟਰ ਵਿਚ ਪੌਣਾ ਇੰਚ ਮੋਟੀ ਪ੍ਰੀਮਿਕਸ ਪਾਈ ਜਾਵੇਗੀ। 121 ਟਨ ਮਸਾਲਾ ਪੈਂਦਾ ਸੀ। ਇਹ ਵੀ ਫੈਸਲਾ ਕੀਤਾ ਸੀ ਕਿ ਇਸ ਦੀ ਮਿਆਦ ਤਿੰਨ ਸਾਲ ਹੋਵੇਗੀ। ਪਰ ਇਨ੍ਹਾਂ ਨੇ ਆ ਕੇ 5-6 ਸਾਲ ਮਿਆਦ ਕਰ ਦਿਤੀ। ਪੰਜ ਸਾਲਾਂ ਵਿਚ ਤਾਂ ਸੜਕ ਪੂਰੀ ਟੁੱਟ ਜਾਂਦੀ ਹੈ ਤੇ ਨਵੀਂ ਸੜਕ ਬਣਾਉਣ ਲਈ ਜਿੰਨਾ ਪੈਸਾ ਲਗਦਾ ਹੈ ਜੇ 3 ਸਾਲ ਬਾਅਦ ਉਸ ਦੀ ਰਿਪੇਅਰ ਕਰ ਦੇਣ ਤਾਂ ਇੰਨਾ ਪੈਸਾ ਨਹੀਂ ਲੱਗੇਗਾ। ਥੋੜ੍ਹੇ ਪ੍ਰੀਮਿਕਸ ਨਾਲ ਹੀ ਸਰ ਜਾਣਾ ਸੀ। ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ ਗਿਆ। ਜਿਹੜੀਆਂ ਪਲੈਨ ਰੋਡਜ਼ ਹਨ, ਉਨ੍ਹਾਂ ਦਾ ਬੁਰਾ ਹਾਲ ਹੈ। ਸਟੇਟ ਹਾਈਵੇਜ਼ ਦਾ ਬੁਰਾ ਹਾਲ ਹੈ, ਮੰਤਰੀ ਜੀ ਜਵਾਬ ਦਿੰਦੇ ਹਨ ਕਿ ਫੰਡ ਮਿਲੇ ਤਾਂ ਰਿਪੇਅਰ ਕਰਾਂਗੇ। ਇਨ੍ਹਾਂ ਨੇ ਬਜਟ ਵਿਚ ਕੋਈ ਗੁੰਜਾਇਸ਼ ਨਹੀਂ ਰੱਖੀ ਕਿ ਪਲੈਨ ਰੋਡਜ਼ ਅਤੇ ਸਟੇਟ ਹਾਈਵੇਜ਼ ਦੀ ਰਿਪੇਅਰ ਕੀਤੀ ਜਾਵੇਗੀ। ਨੈਸ਼ਨਲ ਹਾਈਵੇਜ਼ ਬਾਰੇ ਇਨ੍ਹਾਂ ਨੇ ਕਹਿਣਾ ਹੈ ਕਿ ਸੈਂਟਰ ਗੌਰਮਿੰਟ ਨੇ ਕਰਨੀ ਹੈ। ਇਹ ਸਾਰਾ ਬਜਟ ਨਿਰਾਸ਼ਾਜਨਕ ਹੈ। ਸਿੱਖਿਆ ਬਾਰੇ

[ਸਰਦਾਰ ਤੋਤਾ ਸਿੰਘ]

ਇਥੇ ਮਨਿਸਟਰ ਸਾਹਿਬ ਬੋਲ ਰਹੇ ਸਨ ਕਿ ਸਰਕਾਰੀ ਸਕੂਲਾਂ ਵਿਚ, ਇਕ ਬੱਚੇ ਤੇ 640 ਰੁਪਏ ਖਰਚ ਆਉਂਦਾ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 2100 ਜਾਂ 2200 ਕਰੋੜ ਰੁਪਿਆ ਸਿੱਖਿਆ ਵਿਭਾਗ ਵਾਸਤੇ ਬਜਟ ਲਗਦਾ ਹੈ। ਪਰ ਇਨ੍ਹਾਂ ਨੇ ਬਹੁਤ ਹੀ ਥੋੜ੍ਹਾ ਪੈਸਾ ਰੱਖਿਆ ਹੈ। ਪਹਿਲੀ ਕਲਾਸ ਤੋਂ 12ਵੀਂ ਕਲਾਸ ਤੱਕ ਇੱਕ ਬੱਚੇ ਤੇ 51ਸੌ ਰੁਪਿਆ ਤਕਰੀਬਨ ਇੱਕ ਸਾਲ ਵਿਚ ਪੰਜਾਬ ਸਰਕਾਰ ਦਾ ਖਰਚਾ ਆਉਂਦਾ ਹੈ। ਪਰ ਸਕੂਲਾਂ ਵਿਚ ਬੱਚਿਆਂ ਤੇ ਜਿੰਨਾਂ ਖਰਚਾ ਹੋ ਜਾਂਦਾ ਹੈ, ਉਸ ਮੁਤਾਬਿਕ ਪੜ੍ਹਾਈ ਹੀ ਨਹੀਂ ਹੋ ਰਹੀ। ਇਸ ਦੇ ਕਈ ਤਰ੍ਹਾਂ ਦੇ ਕਾਰਨ ਹਨ। ਕਾਰਨ ਸਭ ਨੂੰ ਪਤਾ ਹੀ ਹਨ। ਕਿਉਂਕਿ ਸਕੂਲਾਂ ਸਬੰਧੀ ਪਹਿਲਾਂ ਤੋਂ ਹੀ ਨੀਤੀਆਂ ਗਲਤ ਚਲ ਰਹੀਆਂ ਹਨ। ਪਹਿਲਾਂ ਸਾਲ 1972-73 ਵਿਚ ਚਿੱਠੀ ਜਾਰੀ ਕਰ ਦਿੱਤੀ ਗਈ ਸੀ ਕਿ ਕਿਸੇ ਵੀ ਬੱਚੇ ਨੂੰ ਪਹਿਲੀ ਤੋਂ ਪੰਜਵੀਂ ਕਲਾਸ ਤੱਕ ਫੇਲ੍ਹ ਨਹੀਂ ਕਰਨਾ। ਬੇਸ਼ੱਕ ਉਸ ਬੱਚੇ ਨੂੰ ਸੌ ਤੱਕ ਗਿਣਤੀ ਵੀ ਨਾ ਆਉਂਦੀ ਹੋਵੇ। ਹਰ ਇੱਕ ਬੱਚੇ ਨੂੰ ਪਾਸ ਕਰਨ ਲਈ ਚਿੱਠੀ ਜਾਰੀ ਕਰ ਦਿੱਤੀ । ਕਿਉਂਕਿ ਕਿਹਾ ਜਾਂਦਾ ਸੀ ਕਿ ਬੱਚਾ ਜਦੋਂ ਕਲਾਸ ਵਿਚੋਂ ਫੇਲ੍ਹ ਹੋ ਜਾਂਦਾ ਹੈ ਤਾਂ ਉਹ ਮੁੜ ਕੇ ਸਕੂਲ ਨਹੀਂ ਆਉਂਦਾ। ਇਸ ਤਰ੍ਹਾਂ ਡਰਾਪ ਹੋ ਜਾਂਦਾ ਹੈ। ਇਨ੍ਹਾਂ ਨੇ ਡਰਾਪ ਰੇਟ ਘਟਾਉਣ ਵਾਸਤੇ ਪਹਿਲੀ ਤੋਂ ਪੰਜਵੀਂ ਤੱਕ ਸਾਰੇ ਬੱਚੇ ਪਾਸ ਕਰਨ ਲਈ ਕਹਿ ਦਿੱਤਾ। ਪਰ ਇਸ ਦਾ ਸਿੱਟਾ ਕੀ ਨਿਕਲਿਆ ? ਇਸ ਦੇ ਸਿੱਟੇ ਬਹੁਤ ਹੀ ਗਲਤ ਨਿਕਲੇ। ਕਿਉਂਕਿ ਜੇ.ਬੀ.ਟੀ. ਟੀਚਰ ਨੂੰ ਪੜ੍ਹਾਉਣ ਦੀ ਲੋੜ ਹੀ ਕੀ ਸੀ, ਉਸ ਦੇ ਕਿਹੜਾ ਬੱਚੇ ਫੇਲ੍ਹ ਹੋਣੇ ਸਨ। ਇਸ ਬਾਰੇ ਬੇਸ਼ੱਕ ਸਰਵੇ ਕਰਵਾ ਕੇ ਵੇਖ ਲਵੋ ਜਿਹੜੇ ਬੱਚੇ ਛੇਵੀਂ ਕਲਾਸ ਵਿਚ ਹੁੰਦੇ ਰਹੇ, ਉਨ੍ਹਾਂ ਨੂੰ ਸੌ ਤੱਕ ਵੀ ਗਿਣਤੀ ਨਹੀਂ ਸੀ ਆਉਂਦੀ। ਇਸ ਤਰ੍ਹਾਂ ਸਰਕਾਰੀ ਸਕੂਲਾਂ ਵਿਚ ਹੋਇਆ। ਸਰਕਾਰੀ ਸਕੂਲਾਂ ਵਿਚ ਗਰੀਬਾਂ ਦੇ, ਦਲਿਤ ਵਰਗ ਦੇ ਅਤੇ ਰੇਹੜੀ ਵਾਲਿਆਂ ਦੇ ਬੱਚੇ ਹੀ ਪੜ੍ਹਦੇ ਹਨ। ਇਨ੍ਹਾਂ ਸਕੂਲਾਂ ਵਿਚ ਪੜ੍ਹਦਾ ਹੋਇਆ ਬੱਚਾ ਛੇਵੀਂ ਕਲਾਸ ਵਿਚ ਹੋ ਗਿਆ। ਪਰ ਉਸ ਨੂੰ ਕੁਝ ਵੀ ਨਹੀਂ ਆਉਂਦਾ ਸੀ। ਫਿਰ ਪਬਲਿਕ ਸਕੂਲਾਂ ਦਾ ਬੜਾ ਰਿਵਾਜ ਚਲ ਪਿਆ। ਲੋਕ ਆਪਣੇ ਬੱਚਿਆਂ ਨੂੰ ਪਬਲਿਕ ਸਕੂਲਾਂ ਵਿਚ ਪੜ੍ਹਾਉਣ ਲੱਗ ਪਏ। ਲੋਕਾਂ ਵਿਚ ਇੰਗਲਿਸ਼ ਮੀਡੀਅਮ ਦਾ ਬਹੁਤ ਸ਼ੌਂਕ ਪੈਦਾ ਹੋ ਗਿਆ। ਇੰਗਲਿਸ਼ ਇੱਕ ਇੰਟਰਨੈਸ਼ਨਲ ਭਾਸ਼ਾ ਹੈ। ਹਿੰਦੀ ਸਾਡੀ ਨੈਸ਼ਨਲ ਭਾਸ਼ਾ ਹੈ। ਅੱਜ ਦੇ ਸਾਇੰਸ ਦੇ ਯੁੱਗ ਵਿਚ ਇੰਗਲਿਸ਼ ਦਾ ਹੋਣਾ ਬੜਾ ਹੀ ਜ਼ਰੂਰੀ ਹੈ। ਇੰਗਲਿਸ਼ ਭਾਸ਼ਾ ਨਾ ਆਉਣ ਕਾਰਨ ਵੱਡੀਆਂ ਕਲਾਸਾਂ ਵਿਚ ਬੱਚਿਆਂ ਨੂੰ ਮੁਸ਼ਕਿਲ ਆਉਂਦੀ ਹੈ। ਕੰਪੀਟੀਸ਼ਨ ਵਿਚ ਮੁਸ਼ਕਿਲ ਆਉਂਦੀ ਹੈ। ਇੰਗਲਿਸ਼ ਸਕੂਲਾਂ ਵਿਚ ਬੱਚੇ ਪੜ੍ਹਾਉਣ ਦੇ ਕਾਫੀ ਕਾਰਨ ਹਨ। ਸੌਖੇ ਪਰਿਵਾਰਾਂ ਦੇ ਬੱਚੇ ਹੀ ਪਬਲਿਕ ਸਕੂਲਾਂ ਦੇ ਵਿਚ ਪੜ੍ਹਦੇ ਹਨ। ਪਬਲਿਕ ਸਕੂਲਾਂ ਵਾਲੇ ਪਹਿਲਾਂ ਬੱਚਿਆਂ ਨੂੰ ਗੱਡੀਆਂ ਵਿਚ ਲੈ ਕੇ ਜਾਂਦੇ ਹਨ ਤੇ ਫਿਰ ਛੱਡ ਕੇ ਜਾਂਦੇ ਹਨ। ਫਿਰ ਬੱਚਿਆਂ ਨੂੰ ਟਿਊਸ਼ਨਜ਼ ਵੀ ਰੱਖਾਈਆਂ ਜਾਂਦੀਆਂ ਹਨ। ਸਿਰਫ ਸੌਖੇ ਪਰਿਵਾਰਾਂ ਦੇ ਬੱਚੇ ਹੀ ਉਥੇ ਪੜ੍ਹਦੇ ਹਨ। ਤਕਰੀਬਨ 8-9 ਲੱਖ ਬੱਚੇ ਪਬਲਿਕ ਸਕੂਲਾਂ ਦੇ ਵਿਚ ਪੜ੍ਹਦੇ ਹਨ। ਹੁਣ ਤਾਂ ਪਿੰਡਾਂ ਦੇ ਵਿਚ ਵੀ ਪਬਲਿਕ ਸਕੂਲਾਂ ਦਾ ਬੜਾ ਰਿਵਾਜ ਹੋ ਗਿਆ ਹੈ। ਕਿਉਂਕਿ ਸਰਕਾਰ ਨੇ ਸਰਕਾਰੀ ਸਕੂਲਾਂ ਵਿਚ ਸਿੱਖਿਆ ਦੀਆਂ ਕਮੀਆਂ ਦੂਰ ਕਰਨ ਲਈ ਕੋਈ ਧਿਆਨ ਨਹੀਂ ਦਿੱਤਾ। ਸਾਡੇ ਵੇਲੇ ਸਰਕਾਰ ਨੇ ਕੁਝ ਧਿਆਨ ਇਸ ਗੱਲ ਵੱਲ ਦਿੱਤਾ ਸੀ। ਅਸੀਂ ਇਹ ਕਮੀਆਂ ਦੂਰ ਕਰਨ ਲਈ ਪੰਜਵੀਂ ਕਲਾਸ ਦਾ ਇਮਤਿਹਾਨ ਜ਼ਰੂਰੀ ਕਰ ਦਿੱਤਾ। ਪੰਜਵੀਂ ਦੇ ਪੇਪਰ ਜ਼ਰੂਰੀ ਕਰ ਦਿੱਤੇ। ਅਸੀਂ ਸਟੈਪਸ ਲਏ ਕਿ ਉਨ੍ਹਾਂ ਟੀਚਰਾਂ ਦੀ ਇੰਕਰੀਮੈਂਟ ਬੰਦ ਕੀਤੀ ਜਾਵੇ ਜਿਥੇ ਜ਼ਿਆਦਾ ਬੱਚੇ ਫੇਲ੍ਹ ਹੁੰਦੇ ਹਨ। ਜਿਹੜੇ ਪ੍ਰਾਇਮਰੀ ਟੀਚਰ ਬੱਚਿਆਂ ਨੂੰ ਪੜ੍ਹਾਉਂਦੇ ਨਹੀਂ,

ਉਨ੍ਹਾਂ ਦੇ ਖਿਲਾਫ ਸਖਤ ਕਾਰਵਾਈ ਕੀਤੀ ਜਾਵੇ। ਇੰਕਰੀਮੈਂਟ ਅਤੇ ਤਰੱਕੀਆਂ ਬੰਦ ਕੀਤੀਆਂ ਜਾਣ ਤਾਂ ਕਿ ਪੰਜਵੀਂ ਤੱਕ ਬੱਚਿਆਂ ਨੂੰ ਵਧੀਆ ਤਰੀਕੇ ਨਾਲ ਪੜ੍ਹਾਇਆ ਜਾ ਸਕੇ। ਪਹਿਲੀ ਕਲਾਸ ਤੋਂ ਇੰਗਲਿਸ਼ ਪੜ੍ਹਾਈ ਜਾਵੇ। ਪੰਜਾਬੀ ਸਾਡੀ ਮਾਂ ਬੋਲੀ ਹੈ। ਇਹ ਮੀਡੀਅਮ ਹੋਵੇਗਾ ਅਤੇ ਇੰਗਲਿਸ਼ ਐਜ਼ ਏ ਸਬਜੈਕਟ ਪੜ੍ਹਾਈ ਜਾਵੇਗੀ। ਬੱਚਾ ਪਹਿਲੀ ਤੋਂ ਲੈ ਕੇ 10 ਤੱਕ ਕਲਾਸਾਂ ਇਸ ਤਰ੍ਹਾਂ ਪੜ੍ਹੇਗਾ ਤਾਂ ਕਿ ਅੱਗੇ +1 ਤੇ +2 ਦੇ ਵਿਚ ਨਾਨ-ਮੈਡੀਕਲ ਤੇ ਮੈਡੀਕਲ ਖੇਤਰ ਵਿਚ ਜਾਣ ਵਿਚ ਕੋਈ ਮੁਸ਼ਕਿਲ ਨਾ ਆਵੇ। ਸਾਧਾਰਨ ਪਰਿਵਾਰਾਂ ਦੇ ਲੋਕ ਵੀ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿਚ ਅੰਗਰੇਜ਼ੀ ਪੜ੍ਹਾ ਸਕਣ। ਪਰ ਸਾਡੇ ਵਜ਼ੀਰ ਸਾਹਿਬ ਆਏ ਅਤੇ ਇਨ੍ਹਾਂ ਨੇ ਉਹ ਨੀਤੀ ਬਦਲ ਦਿੱਤੀ। ਉਹ ਤੀਜੀ ਕਲਾਸ ਤੋਂ ਸ਼ੁਰੂ ਕਰ ਦਿੱਤੀ। ਇਥੇ ਹੀ ਬੱਸ ਨਹੀਂ, ਪ੍ਰਾਇਮਰੀ ਸਕੂਲਾਂ ਦੇ ਵਿਚ 31 ਦਸੰਬਰ, 2002 ਤੱਕ ਅਸੀਂ ਸੌ ਪਰਸੈਂਟ ਪੋਸਟਾਂ ਭਰ ਦਿੱਤੀਆਂ ਸਨ ਔਰ ਭਾਵੇਂ ਤੁਸੀਂ ਰਿਕਾਰਡ ਮੰਗਵਾ ਕੇ ਵੇਖ ਲਵੋ। ਇਸ ਦਾ ਸਿੱਟਾ ਕੀ ਨਿਕਲਿਆ ? ਹੁਣ ਢਾਈ ਸਾਲਾਂ ਦੇ ਵਿਚ 13 ਹਜ਼ਾਰ ਪੋਸਟਾਂ ਖਾਲੀ ਫਿਰ ਹੋ ਗਈਆਂ ਹਨ। ਹਰ ਸਾਲ 6 ਹਜ਼ਾਰ ਟੀਚਰ ਰਿਟਾਇਰ ਹੋ ਜਾਂਦੇ ਹਨ। ਇਸ ਤਰ੍ਹਾਂ 15000 ਤੱਕ ਰਿਟਾਇਰਮੈਂਟ ਹੋ ਚੁੱਕੀ ਹੈ ਤੇ ਪੋਸਟ ਇੱਕ ਵੀ ਨਹੀਂ ਭਰੀ ਗਈ। ਇਹ ਕਹਿੰਦੇ ਹਨ ਕਿ 2000 ਟੀਚਰਾਂ ਨੂੰ ਆਰਡਰ ਦਿੱਤੇ ਹਨ ਪਰ ਉਹ ਰਾਹ ਦੇ ਵਿਚ ਹੀ ਤੁਰੇ ਫਿਰਦੇ ਹਨ। ਅਜੇ ਤੱਕ ਜੁਆਇੰਨ ਨਹੀਂ ਕਰ ਸਕੇ। ਪੰਚਾਇਤ ਵਾਲੇ ਕਹਿੰਦੇ ਹਨ ਕਿ ਅਸੀਂ ਇਨ੍ਹਾਂ ਨੂੰ ਜੁਆਇੰਨ ਨਹੀਂ ਕਰਵਾਉਣਾ ਕਿਉਂਕਿ ਇਹ ਸਿੱਖਿਆ ਵਿਭਾਗ ਨੇ ਭਰਤੀ ਕੀਤੇ ਹਨ। ਅਸੀਂ ਆਪਦੇ ਟੀਚਰ ਭਰਤੀ ਕਰਾਂਗੇ ਤੇ ਉਨ੍ਹਾਂ ਨੂੰ ਰੱਖਾਂਗੇ। ਪਹਿਲਾਂ ਵੀ ਇਸ ਤਰ੍ਹਾਂ ਦੀ ਹਾਲਤ ਇੱਕ ਚਿੱਠੀ ਕੱਢ ਕੇ ਕਰ ਦਿੱਤੀ ਸੀ ਹੁਣ ਫਿਰ ਨੁਕਸਾਨ ਕਰ ਦਿੱਤਾ ਹੈ। ਪਹਿਲਾਂ ਇਨ੍ਹਾਂ ਨੇ ਨੁਕਸਾਨ ਕਰ ਦਿੱਤਾ ਸੀ ਕਿ ਪੰਜਵੀਂ ਤੱਕ ਕਿਸੇ ਬੱਚੇ ਨੂੰ ਫੇਲ੍ਹ ਨਹੀਂ ਕਰਨਾ ਭਾਵੇਂ ਉਸ ਬੱਚੇ ਨੂੰ ਸੌ ਤੱਕ ਗਿਣਨਾ ਨਾ ਆਉਂਦਾ ਹੋਵੇ। ਇਸੇ ਤਰ੍ਹਾਂ ਹੀ ਹੁਣ ਕਾਫ਼ੀ ਵੱਡਾ ਨੁਕਸਾਨ ਕਰ ਦਿੱਤਾ ਹੈ। ਕੋਈ ਸਕੀਮ ਨਹੀਂ ਬਣਾਈ ਕਿ ਸਕੂਲ ਪੰਚਾਇਤਾਂ ਨੂੰ ਕਿਸ ਢੰਗ ਨਾਲ ਦੇਣੇ ਹਨ। ਹੁਣ ਨਾ ਟੀਚਰਾਂ ਨੂੰ ਪੰਚਾਇਤ ਭਰਤੀ ਕਰਦੀ ਹੈ ਨਾ ਸਰਕਾਰ ਭਰਤੀ ਕਰਦੀ ਹੈ। ਇਹ ਕੋਈ ਜ਼ਿੰਮੇਵਾਰੀ ਵਾਲੀ ਗੱਲ ਨਹੀਂ ਹੈ। ਸਿੱਖਿਆ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ। ਆਪਾਂ ਨੂੰ ਸਿਰ ਜੋੜ ਕੇ ਬੜੀ ਸਿਆਣਪ ਦੇ ਨਾਲ ਕੰਮ ਕਰਨਾ ਚਾਹੀਦਾ ਹੈ ਤਾਂ ਕਿ ਜੇ ਪੰਚਾਇਤਾਂ ਨੂੰ ਸਕੂਲ ਦੇਣੇ ਹਨ ਤਾਂ ਘੱਟੋ ਘੱਟ ਰੈਗੂਲਰ ਟੀਚਰ ਭਰਤੀ ਕੀਤੇ ਜਾਣ। ਠੇਕੇ ਤੇ ਭਰਤੀ ਨਾ ਹੋਵੇ। ਠੇਕੇ ਦੀ ਭਰਤੀ ਦੀ ਜ਼ਿੰਮੇਵਾਰੀ ਕੌਣ ਲਵੇਗਾ ? ਕੋਈ ਵੀ ਜ਼ਿੰਮੇਵਾਰ ਨਹੀਂ ਹੋਵੇਗਾ। ਨਾ ਟੀਚਰ ਨੇ ਪੜ੍ਹਾਉਣਾ ਹੈ ਕਿਉਂਕਿ ਉਸ ਨੂੰ ਕੋਈ ਯਕੀਨ ਨਹੀਂ ਹੋਵੇਗਾ ਕਿ ਉਸ ਨੇ ਇਸ ਸਕੂਲ ਵਿਚ ਰਹਿਣਾ ਵੀ ਹੈ ਜਾਂ ਨਹੀਂ। ਉਸ ਨੂੰ ਡਰ ਰਹੇਗਾ ਕਿ ਮੈਨੂੰ ਠੇਕੇ ਤੋਂ ਕਿਸੇ ਵੇਲੇ ਵੀ ਹਟਾ ਦਿੱਤਾ ਜਾ ਸਕਦਾ ਹੈ। ਸਿਆਣੇ ਢੰਗ ਦੇ ਨਾਲ ਹਾਲਾਤ ਬਣਾਉ, ਸਿਆਣਪ ਦੇ ਨਾਲ ਚੱਲੋ ਤਾਂ ਕਿ ਜਿਹੜਾ ਸਾਡਾ ਪਹਿਲਾਂ ਢਾਂਚਾ ਸਿੱਖਿਆ ਦੇ ਖੇਤਰ ਵਿਚ ਸੁਧਰਿਆ ਸੀ, ਉਹ ਫਿਰ ਤੋਂ ਖਰਾਬ ਨਾ ਹੋ ਜਾਵੇ। ਗੰਭੀਰਤਾ ਨਾਲ ਇਸ ਵੱਲ ਸੋਚਣ ਦੀ ਲੋੜ ਹੈ।

ਦੂਸਰੀ ਗੱਲ ਮੈਂ ਖੇਤੀਬਾੜੀ ਦੇ ਬਾਰੇ ਕਰਨੀ ਚਾਹੁੰਦਾ ਹਾਂ। ਖੇਤੀਬਾੜੀ ਬਾਰੇ ਮੇਰੀ ਬੇਨਤੀ ਹੈ ਕਿ ਖੇਤੀਬਾੜੀ ਪੰਜਾਬ ਦੀ ਆਰਥਿਕਤਾ ਦੀ ਰੀੜ ਦੀ ਹੱਡੀ ਹੈ। ਸੂਬੇ ਦੀ ਆਰਥਿਕ ਅਵਸਥਾ ਖੇਤੀਬਾੜੀ ਤੇ ਹੀ ਨਿਰਭਰ ਹੈ। ਸਾਡਾ ਸੂਬਾ ਅਜਿਹੀ ਥਾਂ ਤੇ ਵਸਿਆ ਹੋਇਆ ਹੈ ਕਿ ਇਥੇ ਨਾ ਕੋਲਾ ਨਿਕਲਦਾ ਹੈ, ਨਾ ਕੋਈ ਹੋਰ ਧਾਤ ਨਿਕਲਦੀ ਹੈ, ਨਾ ਸਾਡੇ ਕੋਈ ਬੰਦਰਗਾਹ ਹੈ ਅਤੇ ਨਾ ਕੋਈ ਹੋਰ ਆਮਦਨ ਦਾ ਸਾਧਨ ਹੈ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸਰਦਾਰ ਤੋਤਾ ਸਿੰਘ** : ਖੇਤੀਬਾੜੀ ਬਾਰੇ ਕਹਿ ਲੈਣ ਦਿਓ ਜੀ। ਖੇਤੀਬਾੜੀ ਬੜੀ ਜ਼ਰੂਰੀ ਹੈ। ਆਮਦਨ ਦੇ ਬਾਰੇ ਸਾਧਨ ਖੇਤੀਬਾੜੀ ਤੇ ਹੀ ਨਿਰਭਰ ਹਨ।......

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ। ਇੰਨਾ ਟਾਈਮ ਨਹੀਂ ਹੈ।

**ਸਰਦਾਰ ਤੋਤਾ ਸਿੰਘ** : ਸਿਰਫ 7-8 ਮਿੰਟ ਹੋਰ ਦੇ ਦਿਓ ਜੀ। ਮੈਂ ਆਪਣੀ ਪਾਰਟੀ ਦਾ ਟਾਈਮ ਲੈ ਰਿਹਾ ਹਾਂ। ਕੱਲ੍ਹ ਵਾਲਾ ਟਾਈਮ ਕੱਟ ਲਓ। ਖੇਤੀਬਾੜੀ ਬੜਾ ਜ਼ਰੂਰੀ ਹੈ।

**ਮਾਨਯੋਗ ਡਿਪਟੀ ਸਪੀਕਰ** : ਇਸ ਤਰ੍ਹਾਂ ਨਹੀਂ ਕੱਟਿਆ ਜਾਂਦਾ।

**ਸਰਦਾਰ ਤੋਤਾ ਸਿੰਘ** : ਰਿਕੁਐਸਟ ਹੈ ਜੀ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਕਿਸਾਨ ਹੋ। ਜਦੋਂ ਵੀ ਇੱਥੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ ਹੈ। ਉਸ ਨੇ ਹੀ ਕਿਸਾਨਾਂ ਨੂੰ ਰਿਲੀਫ ਦੇਣ ਦੀ ਕੋਸ਼ਿਸ਼ ਕੀਤੀ ਹੈ। ਪਹਿਲਾਂ ਮੈਂ ਦੱਸਿਆ ਸੀ ਕਿ 1967 ਦੇ ਵਿਚ ਜਦੋਂ 75 ਰੁਪਏ ਕਣਕ ਦਾ ਭਾਅ ਮਿੱਥਿਆ ਗਿਆ ਤਾਂ ਉਹ ਅਕਾਲੀ ਸਰਕਾਰ ਵੇਲੇ ਮਿੱਥਿਆ ਗਿਆ। ਉਦੋਂ ਹੀ ਲੋਕਾਂ ਨੂੰ ਖੇਤੀ ਬਾਰੇ ਸ਼ੌਕ ਹੋਇਆ, ਜਦੋਂ ਕਣਕ ਦੀ ਸਰਕਾਰੀ ਖਰੀਦ ਹੋਈ। ਲੋਕਾਂ ਨੂੰ ਸ਼ੌਕ ਪੈਦਾ ਹੋਇਆ ਕਿ ਸਾਡੀ ਖੇਤੀ ਦਾ ਕੋਈ ਮੁੱਲ ਪਵੇਗਾ। ਇਹ ਨਹੀਂ ਹੋਵੇਗਾ ਕਿ ਵਪਾਰੀ ਵਰਗ ਹੀ ਸਾਨੂੰ ਲੁੱਟ ਲਵੇਗਾ। ਇਸ ਲਈ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਸਟੇਟ ਦੇ ਹਾਲਾਤ ਇਸ ਤਰ੍ਹਾਂ ਦੇ ਬਣ ਗਏ। 300 ਕਰੋੜ ਰੁਪਿਆ ਬਾਦਲ ਸਾਹਿਬ ਨੇ ਵਰਲਡ ਬੈਂਕ ਤੋਂ ਲੋਨ ਲੈ ਕੇ ਪੰਜਾਬ ਦੇ ਵਿਚ ਖਾਲਿਆਂ ਨੂੰ ਪੱਕਾ ਕੀਤਾ ਤਾਂ ਕਿ ਕਿਸਾਨਾਂ ਦਾ ਫਾਇਦਾ ਹੋ ਸਕੇ। ਇਹ ਰਿਵਾਇਤ ਕਿਸਾਨਾਂ ਨੂੰ ਮਦਦ ਦੇਣ ਦੀ ਅਸੀਂ ਪਾਈ ਸੀ। ਪਰ ਜਦੋਂ ਇਥੇ 1980 ਵਿਚ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਆਈ ਅਤੇ ਉਸ ਵਕਤ ਡਿਪਟੀ ਸਪੀਕਰ ਸਾਹਿਬ, ਤੁਸੀਂ ਕਾਂਗਰਸ ਪਾਰਟੀ ਦੇ ਚੀਫ ਵਿੱਪ ਸੀ। ਉਸ ਵਕਤ ਦੀ ਸਰਕਾਰ ਨੇ 300 ਕਰੋੜ ਰੁਪਿਆ ਜਿਹੜਾ ਲੋਨ ਵਰਲਡ ਬੈਂਕ ਤੋਂ ਲੈ ਕੇ ਕਿਸਾਨਾਂ ਦੇ ਲਈ ਨਹਿਰਾਂ ਦੇ ਖਾਲਿਆਂ ਨੂੰ ਪੱਕਾ ਕਰਨ ਵਾਸਤੇ ਯੂਜ਼ ਕੀਤਾ ਸੀ ਉਸ ਲੋਨ ਦੇ ਪੈਸੇ ਨੂੰ ਇਕੱਠਾ ਕਰਨ ਵਾਸਤੇ ਇਨ੍ਹਾਂ ਨੇ ਕਿਸਾਨਾਂ ਉਤੇ ਇਕ ਰੁਪਿਆ ਜਜੀਆ ਟੈਕਸ ਮੰਡੀਆਂ ਦੇ ਰਾਹੀਂ ਲਗਾ ਦਿੱਤਾ। ਜਿਹੜੀ ਰਿਆਇਤ ਬਾਦਲ ਸਾਹਿਬ ਕਿਸਾਨਾਂ ਨੂੰ ਦੇ ਕੇ ਗਏ ਸਨ ਉਸ ਨੂੰ ਇਨ੍ਹਾਂ ਦੀ ਸਰਕਾਰ ਨੇ ਬੰਦ ਕਰ ਦਿੱਤਾ। ਫਰੀਦਕੋਟ ਦੇ ਕਿਸਾਨਾਂ ਨੇ ਬੜਾ ਰੌਲਾ ਪਾਇਆ ਅਤੇ ਐਜੀਟੇਸ਼ਨਾਂ ਕੀਤੀਆਂ ਕਿ ਇਹ ਜਿਹੜਾ ਜਜੀਆ ਕਿਸਾਨਾਂ ਦੇ ਉਪਰ ਲਾਇਆ ਗਿਆ ਹੈ, ਇਸ ਨੂੰ ਮੁਆਫ ਕੀਤਾ ਜਾਵੇ। ਫੇਰ ਜਦੋਂ ਸਾਡੀ ਪਾਰਟੀ ਦੀ ਸਰਕਾਰ ਆਈ ਤਾਂ ਅਸੀਂ ਪਹਿਲੀ ਮੰਡੀ ਬੋਰਡ ਦੀ ਮੀਟਿੰਗ ਵਿਚ, ਜਿਸ ਦਾ ਮੈਂ ਚੇਅਰਮੈਨ ਸੀ, 1985 ਵਿਚ ਇਸ ਨੂੰ ਬੰਦ ਕਰ ਦਿੱਤਾ ਅਤੇ ਇਸ ਦੀ ਅਨਾਊਂਸਮੈਂਟ ਬਰਨਾਲਾ ਸਾਹਿਬ ਦੀ ਸਰਕਾਰ ਨੇ ਹਾਊਸ ਵਿਚ ਕੀਤੀ।

ਹੁਣ ਤੇ ਖੇਤੀ ਦਾ ਕਿੱਤਾ ਘਾਟੇ ਵਾਲਾ ਸੌਦਾ ਬਣ ਗਿਆ ਹੈ। ਪਹਿਲੇ ਕਹਿੰਦੇ ਸਨ ਕਿ ਉੱਤਮ ਖੇਤੀ ਮੱਧਮ ਵਪਾਰ। ਪਹਿਲੇ ਜੇਕਰ ਕਿਸੇ ਕਿਸਾਨ ਦਾ ਜਾਂ ਮਜ਼ਦੂਰ ਦਾ ਖੇਤੀ ਕਰਦੇ ਹੋਏ ਕੋਈ ਅੰਗ ਕੱਟ ਜਾਂਦਾ ਸੀ ਤਾਂ ਉਸ ਨੂੰ ਕੋਈ ਮੁਆਵਜ਼ਾ ਸਰਕਾਰ ਵਲੋਂ ਨਹੀਂ ਦਿੱਤਾ ਜਾਂਦਾ ਸੀ। ਪਰ ਬਰਨਾਲਾ ਸਾਹਿਬ ਦੀ ਸਰਕਾਰ ਨੇ ਇਹ ਫੈਸਲਾ ਮੰਡੀ ਬੋਰਡ ਦੀ ਮੀਟਿੰਗ ਰਾਹੀਂ ਕੀਤਾ ਕਿ ਜੇਕਰ ਕਿਸੇ ਮਜ਼ਦੂਰ ਜਾਂ ਕਿਸਾਨ ਦਾ ਕੰਮ ਕਰਦੇ ਹੋਏ ਅੰਗ ਕੱਟ ਜਾਵੇਗਾ, ਤਾਂ ਮੰਡੀ ਬੋਰਡ ਉਸ ਨੂੰ ਮੁਆਵਜ਼ਾ ਦੇਵੇਗਾ। ਅਸੀਂ ਇਸ ਤਰ੍ਹਾਂ ਦੇ ਫੈਸਲੇ ਕਿਸਾਨਾਂ ਦੇ ਹੱਕ ਵਿਚ ਜੋ ਹੁੰਦੇ ਸਨ, ਉਹ ਕਰਦੇ ਸੀ। ਬਾਦਲ ਸਾਹਿਬ ਦੀ ਸਰਕਾਰ ਨੇ ਵੀ ਕਾਫੀ ਰਿਆਇਤਾਂ ਕਿਸਾਨਾਂ ਨੂੰ ਦਿੱਤੀਆਂ ਜਿਵੇਂ ਬਾਦਲ ਸਾਹਿਬ ਨੇ 1997 ਵਿਚ ਕਿਸਾਨਾਂ ਨੂੰ ਬਿਜਲੀ ਮੁਫਤ ਦਿੱਤੀ ਅਤੇ ਨਹਿਰੀ ਪਾਣੀ ਮੁਫਤ ਦਿੱਤਾ ਅਤੇ ਮੋਟਰਾਂ ਲਗਾ ਕੇ ਪਾਣੀ ਮੁਫਤ ਦਿੱਤਾ। ਇਤਨਾ ਰੀਲੀਫ ਕਿਸਾਨਾਂ ਨੂੰ ਕਿਸੇ ਹਿੰਦੁਸਤਾਨ ਦੀ ਸੂਬੇ ਦੀ ਸਰਕਾਰ ਨੇ ਨਹੀਂ ਦਿੱਤਾ ਹੋਵੇਗਾ ਜਿੰਨਾਂ ਬਾਦਲ ਸਾਹਿਬ ਨੇ ਦਿੱਤਾ। ਮੈਨੂੰ ਹਿੰਦੁਸਤਾਨ ਦੇ ਦੂਜਿਆਂ ਸੂਬਿਆਂ ਤੋਂ ਅਤੇ ਬਾਹਰਲੇ ਮੁਲਕਾਂ ਦੇ ਵਿਚ ਜਾ ਕੇ ਵੇਖਣ ਦਾ ਮੌਕਾ ਮਿਲਿਆ ਪਰ ਕਿਸਾਨਾਂ ਨੂੰ ਇਸ ਤਰ੍ਹਾਂ ਦੀਆਂ ਸਹੂਲਤਾਂ ਕਿਧਰੇ ਨਹੀਂ ਹਨ। ਅਮਰੀਕਾ ਦੇ ਵਿਚ ਨਹਿਰੀ ਪਾਣੀ ਕਿਸਾਨਾਂ ਨੂੰ ਦਿੱਤਾ ਜਾਂਦਾ ਹੈ ਪਰ ਕਿਸਾਨਾਂ ਨੂੰ ਉਥੇ ਸਰਕਾਰ ਨੂੰ ਮਾਮਲਾ ਦੇਣਾ ਪੈਂਦਾ ਹੈ। ਪਰ ਹੁਣ ਦੀ ਮੌਜੂਦਾ ਸਰਕਾਰ ਨੇ ਇਥੇ ਆਉਂਦੇ ਹੀ ਫੇਰ ਇਹ ਰਿਆਇਤਾਂ ਬੰਦ ਕਰ ਦਿੱਤੀਆਂ ਹਨ ਅਤੇ ਕਿਸਾਨਾਂ ਨੂੰ ਨਹਿਰੀ ਪਾਣੀ ਦਾ ਬਿਲ ਦੇਣਾ ਪੈਂਦਾ ਹੈ, ਬਿਜਲੀ ਦੇ ਬਿਲ ਦੇਣੇ ਪੈਂਦੇ ਹਨ। ਹਰ ਮਹੀਨੇ ਦੀ ਪਹਿਲੀ ਤਾਰੀਖ ਨੂੰ ਕਿਸਾਨ ਨੂੰ ਬਿੱਲ ਦਾ ਬੁਖਾਰ ਚੜ੍ਹ ਜਾਂਦਾ ਹੈ ਕਿ ਕਿਧਰੇ ਬਿੱਲ ਅਦਾ ਨਾ ਕਰਨ ਕਰਕੇ ਮੋਟਰ ਦਾ ਕੁਨੈਕਸ਼ਨ ਨਾ ਕੱਟ ਜਾਵੇ। ਪਟਵਾਰੀਆਂ ਨਾਲ ਕੌਣ ਰੋਜ਼ ਝਗੜਾ ਕਰਦੇ ਫਿਰੇ ਅਤੇ ਇਸ ਤਰ੍ਹਾਂ ਬਿੱਲ ਅਦਾ ਨਾ ਕਰਨ ਵਿਚ ਪਟਵਾਰੀਆਂ ਨਾਲ ਕਿਸਾਨਾਂ ਦੇ ਝਗੜੇ ਹੁੰਦੇ ਰਹਿੰਦੇ ਹਨ। ਇਸ ਤਰੀਕੇ ਨਾਲ ਕਿਸਾਨਾਂ ਦੇ ਮਨ ਦੇ ਉਪਰ ਇਕ ਬੋਝ ਰਹਿੰਦਾ ਹੈ। ਖੇਤੀ ਦਾ ਕਿੱਤਾ ਹੁਣ ਲਾਹੇਵੰਦ ਨਹੀਂ ਰਿਹਾ ਹੈ। ਪਹਿਲੇ ਉਤਮ ਖੇਤੀ ਮਧਮ ਵਪਾਰ ਵਾਲੀ ਗੱਲ ਖਤਮ ਹੋ ਗਈ ਹੈ। ਬਾਦਲ ਸਾਹਿਬ ਨੇ ਕਿਸਾਨਾਂ ਦੀਆਂ ਤਕਲੀਫਾਂ ਨੂੰ ਵੇਖਦੇ ਹੋਏ ਉਨ੍ਹਾ ਨੂੰ ਰੀਲੀਫ ਦਿੱਤੇ ਸਨ। ਇਸ ਸਰਕਾਰ ਨੇ ਇਹ ਸਾਰੀਆਂ ਰੀਲੀਫਾਂ ਬੰਦ ਕਰ ਦਿੱਤੀਆਂ ਹਨ। ਇਨ੍ਹਾਂ ਨੇ ਕਿਸਾਨਾਂ ਨੂੰ 30 ਰੁਪਏ ਬੋਨਸ ਦੇਣ ਦੀ ਵੀ ਗੱਲ ਕੀਤੀ ਸੀ, ਪਰ ਉਹ ਵੀ ਨਹੀਂ ਦਿੱਤੀ। ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ ਇਸ ਦੇ ਵਿਚ ਕਿਸਾਨਾਂ ਨੂੰ ਰੀਲੀਫ ਦੇਣ ਵਾਸਤੇ ਕੁਝ ਵੀ ਜਿਕਰ ਨਹੀਂ ਕੀਤਾ ਗਿਆ। ਢਾਈ ਸਾਲ ਇਨ੍ਹਾਂ ਦੀ ਸਰਕਾਰ ਦੇ ਨਿਕਲ ਗਏ ਹਨ, ਇਸ ਦੌਰਾਨ ਹਾਲੇ ਤੱਕ ਕਿਸਾਨਾਂ ਨੂੰ ਕੋਈ ਰੀਲੀਫ ਨਹੀਂ ਦਿੱਤਾ ਗਿਆ ਹੈ। ਇਹ ਲੋਕਾਂ ਨੂੰ ਇਹੀ ਕਹਿੰਦੇ ਰਹੇ ਕਿ ਸਾਨੂੰ ਖਜਾਨਾ ਖਾਲੀ ਮਿਲਿਆ ਹੈ। ਲੋਕਾਂ ਨੂੰ ਇਸ ਵਾਰ ਆਸ ਸੀ ਕਿ ਪਿਛਲੇ 2 ਸਾਲਾਂ ਦੇ ਵਿਚ ਸਰਕਾਰ ਨੇ ਖਜਾਨਾ ਭਰਨ ਵਿਚ ਲਗਾ ਦਿੱਤਾ ਸੀ ਇਸ ਕਰਕੇ ਕੋਈ ਕਿਸਾਨਾਂ ਨੂੰ ਰੀਲੀਫ ਨਹੀਂ ਦੇ ਸਕੇ ਸਨ, ਪਰ ਹੁਣ ਤਾਂ ਤੀਜਾ ਸਾਲ ਆ ਗਿਆ ਹੈ ਪਰ ਬਜਟ ਵਿਚ ਫੇਰ ਵੀ ਕੁਝ ਰੀਲੀਫ ਦਾ ਜਿਕਰ ਤੱਕ ਨਹੀਂ ਹੈ। ਵੈਲਫੇਅਰ ਪੈਨਸ਼ਨਾਂ ਦੀ ਗੱਲ ਕਰਦਾ ਹਾਂ। ਇਨ੍ਹਾਂ ਨੂੰ 196 ਕਰੋੜ ਰੁਪਏ ਦੀ ਲੋੜ ਹੈ, ਪਰ ਬਜਟ ਵਿਚ 9.67 ਕਰੋੜ ਰੁਪਿਆ ਰਖਿਆ ਗਿਆ ਹੈ ਜਦ ਕਿ ਇਨ੍ਹਾਂ ਦਾ ਪੈਨਸ਼ਨ ਦੇਣ ਉਤੇ 232 ਕਰੋੜ ਰੁਪਏ ਦਾ ਖਰਚ ਆਵੇਗਾ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ। ਹੋਰ ਵੀ ਮੈਂਬਰਾਂ ਨੇ ਬੋਲਣਾ ਹੈ। ਪਲੀਜ਼ ਵਾਈਂਡ ਅੱਪ।

**ਸਰਦਾਰ ਤੋਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਬਸ, ਮੈਂ ਖਤਮ ਕਰਨ ਵਾਲਾ ਹਾਂ। ਮੈਂ ਇਥੇ ਕੁਐਸਚਨ ਆਵਰ ਵਿਚ ਸਪਲੀਮੈਂਟਰੀ ਕਰਦੇ ਹੋਏ ਪੁੱਛਿਆ ਸੀ ਕਿ ਜਿਹੜੀਆਂ ਪੈਨਸ਼ਨਾਂ ਦੀ ਬਕਾਇਆ ਰਾਸ਼ੀ ਪਿਛਲੇ 2 ਸਾਲਾਂ ਦੀ ਹਾਲੇ ਰਹਿੰਦੀ ਹੈ, ਉਸ ਨੂੰ ਸਰਕਾਰ ਕਦੋਂ ਤੱਕ ਦੇਵੇਗੀ। ਉਸ ਦੇ ਜਵਾਬ ਵਿਚ ਮਨਿਸਟਰ ਸਮਾਜ ਭਲਾਈ ਨੇ ਕਿਹਾ ਸੀ ਕਿ ਡੈਫੀਨੇਟਲੀ, ਇਸ ਨੂੰ ਰੀਲੀਜ਼ ਕੀਤਾ ਜਾਵੇਗਾ ਪਰ ਇਸ ਦੀ ਪ੍ਰੋਵੀਜ਼ਨ ਬਜਟ ਦੇ ਵਿਚ ਕੀਤੀ ਨਹੀਂ ਗਈ ਹੈ, ਢਾਈ ਸਾਲ ਸਰਕਾਰ ਦੇ ਨਿਕਲ ਚੁੱਕੇ ਹਨ।...............

**ਸ਼੍ਰੀ ਰਾਜ ਕੁਮਾਰ (ਵੇਰਕਾ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਸ ਬਜਟ ਤੇ ਬਹੁਤ ਚਰਚਾ ਹੋ ਚੁੱਕੀ ਹੈ। ਸਾਰੀਆਂ ਪਾਰਟੀਆਂ ਦੇ ਮੈਂਬਰਾਂ ਨੇ ਇਸ ਤੇ ਚਰਚਾ ਕੀਤੀ ਹੈ। ਵਿੱਤ ਮੰਤਰੀ ਜੀ ਨੇ ਇਹ ਟੈਕਸ ਰਹਿਤ ਬਜਟ ਪੇਸ਼ ਕੀਤਾ ਹੈ। ਜਿਥੇ ਮੈਂ ਇਸ ਬਜਟ ਦੀ ਤਾਰੀਫ ਕਰਦਾ ਹਾਂ, ਉਥੇ ਮੈਂ ਆਪਣੀ ਗੱਲ ਕਹਿਣ ਤੋਂ ਵੀ ਗੁਰੇਜ਼ ਨਹੀਂ ਕਰਾਂਗਾ। ਡਿਪਟੀ ਸਪੀਕਰ ਸਾਹਿਬ, ਮੈਂ ਉਸ 40% ਫਿਰਕੇ ਨਾਲ ਸਬੰਧ ਰੱਖਦਾ ਹਾਂ ਜਿਹੜਾ ਕਿ ਸਾਡੇ ਸਮਾਜ ਵਿਚ ਗਰੀਬ ਫਿਰਕਾ ਹੈ ਔਰ ਜਿਸ ਨੂੰ ਦਲਿਤ ਫਿਰਕਾ ਵੀ ਕਿਹਾ ਜਾਂਦਾ ਹੈ। ਮੈਂ ਇਥੇ ਇਹ ਗੱਲ ਜ਼ਰੂਰ ਕਹਾਂਗਾ ਕਿ ਇਥੇ ਹਰ ਪਹਿਲੂ ਤੇ ਬਹੁਤ ਚਰਚਾ ਹੁੰਦੀ ਹੈ ਲੇਕਿਨ ਜਿਹੜਾ ਸਾਡੇ ਸਮਾਜ ਦਾ ਬਹੁਤ ਵੱਡਾ ਅਤੇ ਗਰੀਬ ਵਰਗ ਹੈ, ਉਸ ਦੀ ਭਲਾਈ ਵਾਸਤੇ ਜ਼ਿਆਦਾ ਚਰਚਾ ਨਹੀਂ ਹੁੰਦੀ। ਸਾਡੀਆਂ ਨੀਤੀਆਂ ਨੇ ਉਸ ਨੂੰ ਹੋਰ ਵੀ ਕਮਜ਼ੋਰ ਅਤੇ ਖੋਖਲਾ ਕਰ ਦਿੱਤਾ ਹੈ। ਜੇ ਅਸੀਂ ਸਰੀਰ ਦੇ ਸਾਰੇ ਅੰਗਾਂ ਨੂੰ ਤਕੜਿਆਂ ਨਹੀਂ ਕਰਾਂਗੇ, ਸਾਰੇ ਅੰਗਾਂ ਵੱਲ ਪੂਰਾ ਧਿਆਨ ਨਹੀਂ ਦਿਆਂਗੇ ਤਾਂ ਸਰੀਰ ਮਰ ਜਾਵੇਗਾ। ਅੱਜ ਸਾਡੇ ਸਮਾਜ ਦਾ ਇਹ ਸਰੀਰ ਮਰਨ ਵਾਲੇ ਪਾਸੇ ਤੁਰਿਆ ਹੋਇਆ ਹੈ। ਮੈਂ ਉਸ ਦਰਦ ਨੂੰ ਲੈ ਕੇ ਅੱਜ ਇਸ ਹਾਊਸ ਵਿਚ ਖੜ੍ਹਾ ਹੋਇਆ ਹਾਂ ਜਿਹੜਾ ਇਕ ਗਰੀਬ ਮਾਂ ਦਾ ਦਰਦ ਹੈ, ਇਕ ਭੈਣ ਦੀਆਂ ਚੀਕਾਂ ਦਾ ਦਰਦ ਹੈ ਅਤੇ ਇਕ ਗਰੀਬ ਬੱਚੇ ਦਾ ਦਰਦ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਵੱਖ-ਵੱਖ ਪੈਟੀਸ਼ਨਾਂ ਅਤੇ ਉਨ੍ਹਾਂ ਦੇ ਫੈਸਲੇ ਹਨ ਲੇਕਿਨ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਫੈਸਲਿਆਂ ਨੂੰ ਲਾਗੂ ਨਹੀਂ ਕੀਤਾ ਗਿਆ ਹੈ। ਇਹ ਫੈਸਲੇ ਹਾਈ ਕੋਰਟ ਵੱਲੋਂ ਵੀ ਅਤੇ ਸੁਪਰੀਮ ਕੋਰਟ ਵੱਲੋਂ ਵੀ ਕੀਤੇ ਗਏ ਹਨ। ਹਾਈ ਕੋਰਟ ਅਤੇ ਸੁਪਰੀਮ ਕੋਰਟ ਨੇ ਵੱਖ-ਵੱਖ ਟਾਈਮ ਤੇ ਵੱਖ-ਵੱਖ ਜੱਜਮੈਂਟਾਂ ਦੇ ਕੇ ਪੰਜਾਬ ਸਰਕਾਰ ਨੂੰ ਹੁਕਮ ਜਾਰੀ ਕੀਤੇ ਹਨ ਪਰ ਉਹ ਹੁਕਮ ਲਾਗੂ ਨਹੀਂ ਕੀਤੇ ਗਏ। ਇਕ ਗੁਰਦੇਵ ਕੌਰ ਵਰਸਸ ਸਟੇਟ ਦਾ 1995 ਦਾ 2783 ਨੰਬਰ ਫੈਸਲਾ ਹੈ। ਇਸ ਵਿਚ ਕਿਹਾ ਗਿਆ ਹੈ ਕਿ ਜਿੰਨੇ ਵੀ ਪਾਰਟ ਟਾਈਮ ਸਵੀਪਰ ਹਨ, ਪਾਣੀ ਪਿਆਉਣ ਵਾਲੇ ਕਰਮਚਾਰੀ ਹਨ ਜਾਂ ਕਲਾਸ ਫੋਰ ਹਨ, ਉਨ੍ਹਾਂ ਨੂੰ ਫੌਰੀ ਤੌਰ ਤੇ ਸਰਕਾਰ ਪੱਕਿਆਂ ਕਰੇ। ਸਰਕਾਰ ਨੇ ਡੀ.ਓ. ਤਾਂ ਜਾਰੀ ਕਰ ਦਿੱਤੇ, ਲੈਟਰਜ਼ ਤਾਂ ਜਾਰੀ ਕਰ ਦਿੱਤੀਆਂ ਪਰ

ਇਨ੍ਹਾਂ ਦਾ ਅਸਰ ਕੋਈ ਨਹੀਂ ਹੋਇਆ। ਮੇਰੇ ਸਾਹਮਣੇ ਬੈਠੇ ਆਪੋਜ਼ੀਸ਼ਨ ਦੇ ਲੋਕਾਂ ਦੇ ਟਾਈਮ ਤੇ 1997 ਵਿਚ ਇਕ ਇਤਿਹਾਸਕ ਫੈਸਲਾ ਹੋਇਆ। ਇਹ ਫੈਸਲਾ ਸਵਰਨ ਕੌਰ ਵਰਸਸ ਸਟੇਟ ਦਾ 1997 ਵਿਚ 2117 ਨੰਬਰ ਫੈਸਲਾ ਹੋਇਆ, ਜਿਸ ਵਿਚ ਹਾਈ ਕੋਰਟ ਨੇ ਹੁਕਮ ਜਾਰੀ ਕੀਤੇ ਲੇਕਿਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਇਸ ਦੇ ਖਿਲਾਫ ਸੁਪਰੀਮ ਕੋਰਟ ਵਿਚ ਰਿੱਟ ਦਾਇਰ ਕਰ ਦਿੱਤੀ। ਸੁਪਰੀਮ ਕੋਰਟ ਨੇ ਹਾਈ ਕੋਰਟ ਦੇ ਉਸ ਫੈਸਲੇ ਨੂੰ ਲਾਗੂ ਕਰਨ ਦੇ ਹੁਕਮ ਜਾਰੀ ਕਰ ਦਿੱਤੇ ਲੇਕਿਨ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਨੇ ਉਸ ਫੈਸਲੇ ਨੂੰ ਇੰਪਲੀਮੈਂਟ ਨਹੀਂ ਕੀਤਾ। ਉਸ ਫੈਸਲੇ ਵਿਚ ਕਿਹਾ ਗਿਆ ਸੀ ਕਿ ਫੌਰੀ ਤੌਰ ਤੇ ਸਾਰੇ ਗਰੀਬਾਂ ਦੀਆਂ ਨੌਕਰੀਆਂ ਨੂੰ ਪੱਕਿਆਂ ਕਰ ਦਿਓ। ਫਿਰ ਸੰਨ 2000 ਵਿਚ ਇਕ ਹਜ਼ਾਰ ਦਲਿਤਾਂ ਨੇ ਇਕ ਹਜ਼ਾਰ ਦੇ ਕਰੀਬ ਪੈਟੀਸ਼ਨਾਂ ਦਾਇਰ ਕੀਤੀਆਂ। ਇਹ 1997 ਦਾ 13565 ਨੰਬਰ ਮੁਕੱਦਮਾ ਹੈ। ਇਸ ਵਿਚ ਫੈਸਲਾ ਇਹ ਹੋਇਆ ਕਿ ਫੌਰੀ ਤੌਰ ਤੇ ਸਾਰੇ ਗਰੀਬਾਂ ਨੂੰ ਇਨਸਾਫ ਮਿਲਣਾ ਚਾਹੀਦਾ ਹੈ ਲੇਕਿਨ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਤੇ ਵੀ ਅਮਲ ਕੋਈ ਨਹੀਂ ਹੋਇਆ। ਸੁਪਰੀਮ ਕੋਰਟ ਵਿਚ ਦੁਬਾਰਾ ਸੰਨ 2000 ਵਿਚ ਫੈਸਲਾ ਹੋਇਆ। ਉਸ ਵੇਲੇ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਸੀ। ਇਹ 2000 ਦਾ 12199 ਨੰਬਰ ਮੁਕੱਦਮਾ ਹੈ ਸੁਖਦੇਵ ਕੌਰ ਵਰਸਸ ਸਟੇਟ। ਸੁਪਰੀਮ ਕੋਰਟ ਨੇ ਇਹ ਫੈਸਲਾ ਜਾਰੀ ਕੀਤਾ ਕਿ ਫੌਰੀ ਤੌਰ ਤੇ ਇਨ੍ਹਾਂ ਕਰਮਚਾਰੀਆਂ ਨੂੰ ਪੱਕਿਆਂ ਕਰ ਦਿਓ ਲੇਕਿਨ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਰਕਾਰ ਨੇ ਗਰੀਬਾਂ ਦੇ ਹੱਕ ਵਿਚ ਹਾਅ ਦਾ ਨਾਹਰਾ ਤਾਂ ਕੀ ਮਾਰਨਾ ਸੀ, ਉਨ੍ਹਾਂ ਨੂੰ ਪੱਕਿਆਂ ਤਾਂ ਕੀ ਕਰਨਾ ਸੀ, ਉਲਟਾ ਠੇਕੇਦਾਰੀ ਸਿਸਟਮ ਲਾਗੂ ਕਰ ਦਿੱਤਾ। ਇਸ ਦਾ ਨਤੀਜਾ ਇਹ ਹੋਇਆ ਕਿ ਸਾਰੀਆਂ ਥਾਵਾਂ ਤੇ ਨੌਕਰੀਆਂ ਖਤਮ, ਉਨ੍ਹਾਂ ਦੇ ਸਾਰੇ ਹੱਕ ਖਤਮ। ਸਰਕਾਰ ਨੇ ਠੇਕੇਦਾਰੀ ਸਿਸਟਮ ਲੈ ਆਂਦਾ। ਇਹ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਤੁਸੀਂ ਇਹ ਸਮਝਦੇ ਹੋ ਕਿ ਗਰੀਬ ਆਦਮੀ 1200 ਰੁਪਏ ਪ੍ਰਤੀ ਮਹੀਨਾ ਦੀ ਨੌਕਰੀ ਕਰਦਾ ਹੈ ਤਾਂ ਕੀ ਉਹ ਆਪਣੀ ਬੱਚੀ ਨੂੰ ਫਰਾਕ ਲੈ ਕੇ ਦੇ ਸਕਦਾ ਹੈ? ਕੀ ਉਸ ਨੂੰ ਪੜ੍ਹਣ ਲਈ ਕਿਤਾਬਾਂ ਲੈ ਕੇ ਦੇ ਸਕਦਾ ਹੈ? ਕੀ ਗਰੀਬ ਆਦਮੀ ਦੋ ਟਾਈਮ ਦੀ ਰੋਟੀ ਖਾ ਸਕਦਾ ਹੈ? ਲੇਕਿਨ, ਡਿਪਟੀ ਸਪੀਕਰ ਸਾਹਿਬ, ਜਿਹੜਾ ਇੰਨਾਂ ਵੱਡਾ ਸਮਾਜ ਦਾ ਵਰਗ ਹੈ, ਸੈਕਸ਼ਨ ਹੈ ਉਹ...

**Mr. Deputy Speaker :** Dr. Raj Kumar, be relevant to the budget.

**ਸ਼੍ਰੀ ਰਾਜ ਕੁਮਾਰ** : ਮੈਂ ਇਹ ਗੱਲ ਬਜਟ ਨਾਲ ਰੀਲੇਟਿਡ ਕੀਤੀ ਹੈ। ਇਹ ਇਸ ਲਈ ਕਹਿਣਾ ਚਾਹੁੰਦਾ ਹਾਂ ਕਿ ਅੱਜ ਜਿਹੜਾ ਸਾਡੀ ਸਰਕਾਰ ਨੇ ਬਜਟ ਪੇਸ਼ ਕੀਤਾ ਹੈ ਮੈਨੂੰ ਉਸ ਤੇ ਵੀ ਇਤਰਾਜ਼ ਹੈ। ਮੈਨੂੰ ਉਸ ਤੇ ਵੀ ਅਫਸੋਸ ਹੈ ਕਿ ਇਹ ਜਿਹੜਾ ਬਜਟ ਪੇਸ਼ ਕੀਤਾ ਹੈ ਸਾਡੀ ਸਰਕਾਰ ਵੱਲੋਂ ਉਹਦੇ ਵਿੱਚ ਵੀ ਧਿਆਨ ਨਹੀਂ ਦਿੱਤਾ ਗਿਆ। ਸਾਡੇ ਮੈਨੀਫੈਸਟੋ ਵਿੱਚ ਵੀ ਅਸੀਂ ਇਸ ਗੱਲ ਦਾ ਵਾਅਦਾ ਕੀਤਾ ਸੀ ਕਿ 85ਵੀਂ ਅਮੈਂਡਮੈਂਟ ਨੂੰ ਲਾਗੂ ਕਰਾਂਗੇ ਲੇਕਿਨ ਉਸ ਤੇ ਵੀ ਕੋਈ ਗੱਲ ਵਿਚਾਰੀ ਨਹੀਂ ਗਈ ਹੈ।

[ਸ਼੍ਰੀ ਰਾਜ ਕੁਮਾਰ]

ਮੈਂ ਸਮਝਦਾ ਹਾਂ ਕਿ ਜੋ ਡੀਬੇਟ ਹੈ, ਬਹੁਤ ਸਾਰੀਆਂ ਚਰਚਾਵਾਂ ਕੀਤੀਆਂ ਗਈਆਂ ਹਨ ਪਰ ਜਦੋਂ ਤੱਕ ਤੁਸੀਂ ਇਸ ਵਰਗ ਵੱਲ ਧਿਆਨ ਨਹੀਂ ਦਿਓਗੇ ਇਨ੍ਹਾਂ ਦਾ ਸੁਧਾਰ ਨਹੀਂ ਹੋਣਾ ਕਿਸੇ, ਸ਼ਾਇਰ ਨੇ ਲਿਖਿਆ ਹੈ ਕਿ :

ਫੇਰ ਕਿਸੇ ਨੇ ਛੇੜਿਆ, ਕਿੱਸਾ ਮੇਰੀ ਜ਼ਿੰਦਗੀ ਦਾ,
ਮੁੱਦਤਾਂ ਹੋਈਆਂ ਤੜਪ ਰਹੇ ਜੋ ਉਨ੍ਹਾਂ ਦਲਿਤਾਂ ਦੀ ਕਹਾਣੀ ਦਾ,
ਸ਼ਿਕਵਾ ਹੈ ਰਾਜਨ ਕੇ ਲੋਕਾਂ ਨੇ
ਤੇਰੇ ਅਰਮਾਨਾਂ ਨੂੰ ਲੁੱਟਿਆ ਹੈ
ਲੁੱਟ ਲੈਂਦੇ ਨੇ ਕਫਨ ਲਾਸ਼ਾਂ ਦੇ ਵੀ, ਇਹ ਹਾਲ ਹੈ ਹੁਣ ਬੇਈਮਾਨੀ ਦਾ।

ਹੁਣ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ, ਡਿਪਟੀ ਸਪੀਕਰ ਸਾਹਿਬ, ਚੰਗਾ ਹੁੰਦਾ ਕਿ ਇਥੇ ਜਿਹੜੇ ਗਰੀਬ ਕਿਸਾਨ ਹਨ ਉਨ੍ਹਾਂ ਵਾਸਤੇ 5—7 ਏਕੜ ਜ਼ਮੀਨ ਦੇ ਜਿਹੜੇ ਮਾਲਕ ਹਨ, ਉਨ੍ਹਾਂ ਵਾਸਤੇ ਬਿਜਲੀ ਪਾਣੀ ਮੁਫਤ ਕਰ ਦਿੱਤੀ ਜਾਂਦੀ। ਇਹ ਗੱਲ ਹੋਰ ਚੰਗੀ ਹੁੰਦੀ, ਜੇਕਰ ਜਿਹੜੇ ਅੰਗਹੀਣ/ਹੈਂਡੀਕੈਪਸ ਹਨ ਉਨ੍ਹਾਂ ਦਾ ਵੀ ਇਕ ਬਹੁਤ ਵੱਡਾ ਵਫਦ ਸ਼੍ਰੀਮਤੀ ਸੋਨੀਆ ਗਾਂਧੀ ਨੂੰ ਜਾ ਕੇ ਮਿਲਿਆ ਹੈ। ਅੱਜ ਉਹ ਦਲਿਤ ਔਰ ਅੰਗਹੀਣ ਜਾਂ ਜਿਹੜੇ ਗਰੀਬ ਕਿਸਾਨ ਹਨ ਉਨ੍ਹਾਂ ਬਾਰੇ ਵੀ ਬਜਟ ਵਿੱਚ ਧਿਆਨ ਰੱਖਣਾ ਬਹੁਤ ਜ਼ਰੂਰੀ ਬਣਦਾ ਸੀ। ਮੈਂ ਇਸ ਗੱਲ ਦੀ ਉਮੀਦ ਕਰਦਾ ਹਾਂ ਕਿ ਸਾਡੀ ਜਿਹੜੀ ਸਰਕਾਰ ਹੈ ਕਿਉਂਕਿ ਮੈਂ ਉਨ੍ਹਾਂ ਦਾ ਨੁਮਾਇੰਦਾ ਹਾਂ ਜੇਕਰ ਮੈਂ ਉਨ੍ਹਾਂ ਦੀ ਇਥੇ ਹਾਊਸ ਵਿੱਚ ਆਵਾਜ਼ ਨਹੀਂ ਉਠਾਵਾਂਗਾ, ਗੱਲ ਨਹੀਂ ਕਰਾਂਗਾ ਤਾਂ ਮੈਂ ਸਮਝਦਾ ਹਾਂ ਕਿ ਇਸ ਸਮਾਜ ਨਾਲ ਬਹੁਤ ਵੱਡਾ ਧੱਕਾ ਹੋਏਗਾ ਕਿਉਂਕਿ ਮੇਰੀ ਇਹ ਮਨ ਦੀ ਆਤਮਾ ਦੀ ਆਵਾਜ਼ ਸੀ ਅਤੇ ਮੈਂ ਆਪਣੀ ਆਤਮਾ ਦੀ ਆਵਾਜ਼ ਨਾਲ ਗੱਲ ਕੀਤੀ ਹੈ। ਮੈਂ ਇਸ ਨੂੰ ਸਿਆਸੀ ਰੰਗਤ ਦੇਣ ਵਾਲੀ ਕੋਈ ਗੱਲ ਨਹੀਂ ਕੀਤੀ। ਮੈਂ ਇਹ ਗੱਲ ਇਸ ਪਵਿੱਤਰ ਸਦਨ ਵਿੱਚ ਕਹਾਂਗਾ ਕਿ ਇਸ ਹਾਊਸ ਵਿੱਚ ਚਰਚਾ ਹੋਣੀ ਚਾਹੀਦੀ ਹੈ। ਡੀਬੇਟ ਵਿੱਚ ਸੁਧਾਰ ਹੋਣਾ ਚਾਹੀਦਾ ਹੈ, ਕੰਸਟ੍ਰਕਟਿਵ ਡੀਬੇਟਸ ਹੋਣੀਆਂ ਚਾਹੀਦੀਆਂ ਹਨ। ਇਕ ਦੂਸਰੇ ਦੀ ਨੁਕਤਾਚੀਨੀ ਕਰਕੇ ਅਸੀਂ ਸਮਾਜ ਦਾ ਕਲਿਆਣ ਨਹੀਂ ਕਰ ਸਕਦੇ, ਸਮਾਜ ਦਾ ਭਲਾ ਨਹੀਂ ਕਰ ਸਕਦੇ। ਅਸੀਂ ਸਮਾਜ ਦਾ ਭਲਾ ਤਾਂ ਹੀ ਕਰ ਸਕਦੇ ਹਾਂ ਜੇਕਰ ਸਚਮੁੱਚ ਸਮਾਜ ਦੇ ਲੋਕਾਂ ਵਾਸਤੇ ਅਸਲ ਰੂਪ ਵਿੱਚ ਲੋਕਾਂ ਦੀ ਬਿਹਤਰੀ ਲਈ ਉਨ੍ਹਾਂ ਦੀ ਤਰਜਮਾਨੀ ਕਰੀਏ ਅਤੇ ਸਿਆਸੀ ਹਿਤਾਂ ਨੂੰ ਤਾਕ ਤੇ ਰੱਖ ਕੇ ਇਸ ਸਮਾਜ ਲਈ ਆਵਾਜ਼ ਬੁਲੰਦ ਕਰੀਏ ਤਾਂ ਕਿ ਇਥੋਂ ਦੇ ਨੌਜਵਾਨ ਨੂੰ ਰੋਜ਼ਗਾਰ ਮਿਲੇ ਔਰ ਸਮਾਜ ਅੱਗੇ ਵੱਧ ਸਕੇ। ਅੱਜ ਸਾਰਾ ਦੇਸ਼ ਤੁਹਾਡੀ ਡੀਬੇਟ ਨੂੰ ਦੇਖ ਰਿਹਾ ਹੈ। ਪੂਰਾ ਪੰਜਾਬ ਤੁਹਾਡੀ ਡੀਬੇਟ ਨੂੰ ਦੇਖ ਰਿਹਾ ਹੈ ਕਿ ਅਸੀਂ ਲੋਕਾਂ ਵਾਸਤੇ ਕੀ ਫੈਸਲੇ ਕਰਨ ਜਾ ਰਹੇ ਹਾਂ। ਲੋਕਾਂ ਵਾਸਤੇ ਕੀ ਭਲਾ ਕਰਨ ਜਾ ਰਹੇ ਹਾਂ। ਲੋਕਾਂ ਵਾਸਤੇ ਕੀ ਪ੍ਰੋਗਰਾਮ ਲੈ ਕੇ ਆ ਰਹੇ ਹਾਂ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਚੰਗਾ ਬਜਟ ਪੇਸ਼ ਕੀਤਾ ਹੈ। ਜਿੱਥੇ ਮੈਂ ਬਜਟ ਦੀ ਤਾਰੀਫ ਕਰਦਾ ਹਾਂ ਉਥੇ ਮੈਂ ਆਪਣੇ ਮਨ ਦੀ, ਆਤਮਾ ਦੀ ਆਵਾਜ਼ ਦੀ ਵੀ ਗੱਲ ਕਰਦਾ ਹਾਂ। ਧੰਨਵਾਦ, ਜੈ ਹਿੰਦ।

**ਸ਼੍ਰੀ ਦੇਸ ਰਾਜ ਧੁੱਗਾ (ਗੜ੍ਹਦੀਵਾਲਾ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿੱਚ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਤੋਂ ਕੁਝ ਦਿਨ ਪਹਿਲਾਂ ਵਿੱਤ ਮੰਤਰੀ ਸਰਦਾਰ ਲਾਲ ਸਿੰਘ ਜੀ ਨੇ ਪੰਜਾਬ ਦਾ ਸਾਲ 2004-05 ਦਾ ਬਜਟ ਪੇਸ਼ ਕੀਤਾ ਹੈ। ਇਹ ਜਿਹੜਾ ਬਜਟ ਹੈ ਇਹ ਦਿਸ਼ਾਹੀਣ ਬਜਟ ਹੈ, ਪੰਜਾਬ ਦੇ ਦਲਿਤਾਂ, ਕਿਸਾਨਾਂ, ਮੁਲਾਜ਼ਮਾਂ ਅਤੇ ਮਜ਼ਦੂਰਾਂ ਦੇ ਲਈ ਵਿਸ਼ਵਾਸਘਾਤ ਵਾਲਾ ਬਜਟ ਹੈ। ਇਥੋਂ ਤੱਕ ਕਿ ਆਮ ਲੋਕ ਇਹ ਗੱਲ ਕਰਦੇ ਹਨ ਕਿ ਜਦੋਂ ਵਿੱਤ ਮੰਤਰੀ, ਸਰਦਾਰ ਲਾਲ ਸਿੰਘ ਜੀ ਇਹ ਬਜਟ ਪੜ੍ਹ ਰਹੇ ਸਨ ਤਾਂ ਉਨ੍ਹਾਂ ਦੇ ਸਾਹਮਣੇ ਇਹ ਤਸਵੀਰ ਵੀ ਆਉਂਦੀ ਸੀ ਕਿ ਜਿਵੇਂ ਕੋਈ ਇਕ ਫੇਲ੍ਹ ਹੋਈ ਫਰਮ ਦਾ ਮੁਨੀਮ ਰੋਕੜਾ ਪੜ੍ਹ ਰਿਹਾ ਹੋਵੇ। ਕਿਉਂਕਿ ਅੱਜ ਤੋਂ ਦੋ ਸਾਲ ਪਹਿਲਾਂ ਵੀ ਉਨ੍ਹਾਂ ਨੇ ਇਹ ਬਜਟ ਪੇਸ਼ ਕੀਤਾ ਸੀ, ਜਿਸ ਵਿਚ ਇਹ ਗੱਲ ਕਹੀ ਗਈ ਸੀ ਕਿ ਪਿਛਲੀ ਸਰਕਾਰ ਬਹੁਤ ਵੱਡਾ ਘਾਟਾ ਛੱਡ ਕੇ ਗਈ ਹੈ ਇਸ ਕਰਕੇ ਪੰਜਾਬ ਦੀ ਆਰਥਿਕ ਹਾਲਤ ਬੜੀ ਮਾੜੀ ਹੈ। ਇਸ ਕਰਕੇ ਅਸੀਂ ਲੋਕਾਂ ਨੂੰ ਦੇਣ ਦੀ ਬਜਾਏ ਲੋਕਾਂ ਕੋਲੋਂ ਖੋਹ ਰਹੇ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਵੀ ਲੋਕਾਂ ਨੂੰ ਦੇਣ ਦੀ ਗੱਲ ਆਉਂਦੀ ਹੈ, ਲੋਕਾਂ ਦੀਆਂ ਸਮੱਸਿਆਵਾਂ ਦੀ ਗੱਲ ਆਉਂਦੀ ਹੈ ਤਾਂ ਮੰਤਰੀ ਸਾਹਿਬਾਨ ਜਵਾਬ ਦਿੰਦੇ ਹਨ ਕਿ ਫੰਡਾਂ ਦੀ ਬੜੀ ਘਾਟ ਹੈ, ਪੈਸੇ ਦੀ ਘਾਟ ਹੈ। ਜਦੋਂ ਲੋਕਾਂ ਦੇ ਹਿਤਾਂ ਦੀ ਗੱਲ ਆਉਂਦੀ ਹੈ ਤਾਂ ਪੈਸੇ ਦੀ ਬੜੀ ਘਾਟ ਹੁੰਦੀ ਹੈ ਤਾਂ ਫਿਰ ਉਹ ਕਿਹੜਾ ਖਜ਼ਾਨਾ ਸੀ, ਉਹ ਕਿਹੜੇ ਫੰਡ ਸੀ ਜਿਨ੍ਹਾਂ ਦੇ ਸਿਰ ਤੇ ਪੰਜਾਬ ਦੇ ਅਧਿਕਾਰੀ ਅਕਾਲੀ ਦਲ ਦੇ ਪ੍ਰਧਾਨ ਅਤੇ ਉਨ੍ਹਾਂ ਦੇ ਪਰਿਵਾਰ ਅਤੇ ਹੋਰ ਸਾਬਕਾ ਮੰਤਰੀਆਂ ਦੀਆਂ ਜਾਇਦਾਦਾਂ ਫਰੋਲਨ ਲਈ ਬਾਹਰ ਫੌਰਨ ਜਾਂਦੇ ਸਨ। ਉਹ ਫੰਡ ਕਿਥੋਂ ਆਉਂਦੇ ਸਨ। ਜਦੋਂ ਕਿ ਪੰਜਾਬ ਦੀ ਬਿਹਤਰੀ ਵਾਸਤੇ ਕੋਈ ਫੰਡ ਨਹੀਂ ਹਨ। ਅੱਜ ਲਾਅ ਐਂਡ ਆਰਡਰ ਦੀ ਗੱਲ ਕਰੀਏ ਤਾਂ ਬੜੀ ਅਚੰਭੇ ਵਾਲੀ ਗੱਲ ਹੈ ਕਿ ਪੰਜਾਬ ਦੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਦੇ ਮੋਤੀ ਮਹਿਲ ਵਿਚ ਪਸ਼ੂਆਂ ਦੇ ਚਾਰੇ ਲਈ ਜਿਹੜੇ ਪੈਸੇ ਰੱਖੇ ਗਏ ਸਨ, ਉਹ ਚੋਰੀ ਹੋ ਗਏ। ਹੋਰ ਫਿਰ ਇਨ੍ਹਾਂ ਕੋਲੋਂ ਕਾਹਦੀ ਤਵੱਕੋਂ ਰੱਖੀ ਜਾ ਸਕਦੀ ਹੈ।

**ਸਹਿਕਾਰਤਾ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, * * * * * * *

**ਮਾਨਯੋਗ ਡਿਪਟੀ ਸਪੀਕਰ** : ਇਹ ਰੈਲੇਵੈਂਟ ਨਹੀਂ ਹੈ।

**ਸਹਿਕਾਰਤਾ ਰਾਜ ਮੰਤਰੀ** : * * * * * * * * * *

**ਮਾਨਯੋਗ ਡਿਪਟੀ ਸਪੀਕਰ** : ਰਮੇਸ਼ ਦੱਤ ਜੀ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਉਹ ਰੈਫਰੈਂਸ ਦੇ ਰਹੇ ਹਨ। ਤੁਹਾਨੂੰ ਕੀ ਪਤਾ ਹੈ ਕਿ ਚੋਰੀ ਹੋਏ ਹਨ ਜਾਂ ਨਹੀਂ। Please sit down. ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਦੇਸ ਰਾਜ ਧੁੱਗਾ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਇਹ ਬਜਟ ਪੰਜਾਬ ਦੇ ਮੰਤਰੀ ਮੰਡਲ ਲਈ ਵੀ ਨਿਰਾਸ਼ਾ ਵਾਲਾ ਬਜਟ ਹੈ। ਇਸ ਤੋਂ ਕੁਝ ਦਿਨ ਬਾਅਦ ਹੀ ਕੁਝ ਮੰਤਰੀਆਂ ਨੇ ਡਾਊਨ ਹੋਣਾ ਹੈ। ਇਸ ਲਈ

---

**Expunged as ordered by the Chair.

[ਸ਼੍ਰੀ ਦੇਸ ਰਾਜ ਧੁੱਗਾ]

ਇਸ ਗੱਲ ਦੀ ਦੌੜ ਲੱਗੀ ਹੋਈ ਹੈ ਕਿ ਜਿਹੜੇ ਮੈਂਬਰ ਵੱਧ ਤੋਂ ਵੱਧ ਅਕਾਲੀ ਦਲ ਦੇ ਖਿਲਾਫ ਬੋਲਦੇ ਹਨ, ਸ਼ਾਇਦ ਮੁੱਖ ਮੰਤਰੀ ਉਨ੍ਹਾਂ ਦੀ ਝੰਡੀ ਵਾਲੀ ਕਾਰ ਰਹਿਣ ਦੇਣ। ਜਦੋਂ ਮੰਤਰੀ ਸਾਹਿਬਾਨ ਇਥੇ ਬੈਠੇ ਹੁੰਦੇ ਹਨ ਤਾਂ ਉਨ੍ਹਾਂ ਦਾ ਦਿਲ ਨਹੀਂ ਲਗਦਾ। ਕਿਉਂ ਨਹੀਂ ਲਗਦਾ? ਇਸ ਕਰਕੇ ਕਿ ਖੌਰੇ ਰਹਿਣਾ ਹੈ ਕਿ ਨਹੀਂ; ਹਾਏ ਓਏ! ਰੱਬਾ ਨਹੀਉਂ ਲਗਦਾ ਦਿਲ ਮੇਰਾ। (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਕਿਰਪਾ ਕਰਕੇ ਬਜਟ ਉਤੇ ਬੋਲੋ।

**ਸ਼੍ਰੀ ਦੇਸ ਰਾਜ ਧੁੱਗਾ :** ਉਨ੍ਹਾਂ ਨੇ ਟੋਕ ਕੀਤੀ ਸੀ (ਟਰੈਜਰੀ ਬੈਂਚਾਂ ਵੱਲ ਇਸ਼ਾਰਾ) ਤਾਂ ਮੈਂ ਗੱਲ ਕਹੀ ਹੈ। ਬਜਟ ਦੀ ਗੱਲ ਕਰਦਾ ਹਾਂ। ਸਭ ਤੋਂ ਪਹਿਲਾਂ ਇਨ੍ਹਾਂ ਦੇ ਮੈਨੀਫੈਸਟੋ ਵਿਚ ਮੱਦਾਂ ਦਾ ਵਾਅਦਾ ਕੀਤਾ ਗਿਆ ਸੀ, ਉਨ੍ਹਾਂ ਵਿਚੋਂ ਇਕ ਵੀ ਪੂਰਾ ਨਹੀਂ ਕੀਤਾ ਗਿਆ। ਸਭ ਤੋਂ ਪਹਿਲੀ ਗੱਲ ਕਿ ਦਲਿਤ ਸਮਾਜ ਦੀ ਪੰਜਾਬ ਵਿਚ 31% ਦੀ ਅਬਾਦੀ ਹੈ। ਜਿਹੜੀ ਪਿਛਲੀ ਸਰਕਾਰ ਦੀ ਸ਼ਗਨ ਸਕੀਮ ਸੀ, ਉਨ੍ਹਾਂ ਨੇ ਇਹ ਗੱਲ ਕਹੀ ਸੀ ਕਿ ਅਸੀਂ 5100 ਰੁਪਏ ਨਹੀਂ..... ਅਸੀਂ 11,000 ਰੁਪਏ ਦਿਆਂਗੇ ਅਤੇ ਇਸਦਾ ਕੀ ਹੋਇਆ ਹੈ? ਡਿਪਟੀ ਸਪੀਕਰ ਸਾਹਿਬ, ਪਹਿਲਾਂ ਤਾਂ ਸਾਲ ਭਰ ਇਸਦੀ ਕੋਈ ਗੱਲ ਨਹੀਂ ਹੋਈ ਅਤੇ ਉਸਦੇ ਬਾਅਦ ਜੇਕਰ ਇਸ ਨੂੰ ਅਸ਼ੀਰਵਾਦ ਦੀ ਸਕੀਮ ਦੇ ਤਹਿਤ ਅਮਲੀ ਰੂਪ ਦੇਣ ਦੀ ਗੱਲ ਕੀਤੀ ਤਾਂ ਉਹ 11,000 ਰੁਪਏ ਨਹੀਂ ਹੋਇਆ ਬਲਕਿ 6,100 ਰੁਪਏ ਰਹਿ ਗਏ। ਇਸ ਦੇ ਨਾਲ ਜੇ ਉਹ 6,100 ਰੁਪਏ ਪਹਿਲਾਂ ਦੀ ਤਰ੍ਹਾਂ ਮਿਲਦੇ ਰਹਿੰਦੇ ਤਾਂ ਵੀ ਠੀਕ ਸੀ ਪਰ ਉਸਦੇ ਨਾਲ ਇਹ ਹੋਇਆ ਕਿ ਬੀ.ਪੀ.ਐਲ. ਦੀ ਸ਼ਰਤ ਰੱਖ ਦਿਤੀ ਕਿ ਜਿਸ ਇਨਸਾਨ ਦਾ ਨਾਮ ਬੀ.ਪੀ.ਐਲ. ਦੇ ਕਾਰਡ ਵਿੱਚ ਦਰਜ ਹੋਵੇਗਾ ਉਸਨੂੰ ਹੀ ਇਸ ਸਕੀਮ ਦਾ ਫਾਇਦਾ ਮਿਲੇਗਾ। ਡਿਪਟੀ ਸਪੀਕਰ ਸਾਹਿਬ, ਜੇ ਬੀ.ਪੀ.ਐਲ. ਦਾ ਸਰਵੇ ਕਰਵਾ ਕੇ ਦੇਖੀਏ ਤਾਂ ਤਿੰਨ ਚਾਰ ਦਲਿਤਾਂ ਦੇ ਘਰ ਇਕ ਪਿੰਡ ਵਿੱਚ ਇਸ ਸਕੀਮ ਅਧੀਨ ਆਉਂਦੇ ਹਨ। ਇਸ ਲਈ ਇਸ ਸਕੀਮ ਵਿੱਚ ਵੀ ਦਲਿਤਾਂ ਨਾਲ ਧੱਕਾ ਹੋਇਆ ਹੈ। ਲੋਕਾਂ ਨੇ ਤਾਂ ਗਲਤ-ਫਹਿਮੀ ਦੇ ਨਾਲ ਵੋਟਾਂ ਪਾਈਆਂ ਸਨ ਕਿ ਸਾਨੂੰ 5,100 ਰੁਪਏ ਦੀ ਥਾਂ 11,000 ਰੁਪਏ ਮਿਲਣਗੇ। ਇਸ ਤੋਂ ਅੱਗੇ ਜਿਹੜੀਆਂ ਦਲਿਤਾਂ ਦੀਆਂ ਧਰਮਸ਼ਾਲਾਵਾਂ ਦੀ ਰਿਪੇਅਰ ਕਰਨ ਲਈ ਪੈਸੇ ਦਿਤੇ ਜਾਂਦੇ ਸਨ, ਉਨ੍ਹਾਂ ਲਈ ਵੀ ਬਹੁਤ ਥੋੜ੍ਹਾ ਪੈਸਾ ਰੱਖਿਆ ਗਿਆ ਹੈ ਅਤੇ ਨਵੀਆਂ ਧਰਮਸ਼ਾਲਾਵਾਂ ਦੀ ਕੋਈ ਗੱਲ ਨਹੀਂ ਕਹੀ ਗਈ। ਇੱਥੇ ਹੀ ਬਸ ਨਹੀਂ ਜਿਹੜੀ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਹੈ, ਉਸਦੇ ਲਈ ਵੀ ਇਸ ਸਾਲ ਵਿੱਚ ਕੋਈ ਪੈਸਾ ਨਹੀਂ ਰੱਖਿਆ ਗਿਆ। ਡਿਪਟੀ ਸਪੀਕਰ ਸਾਹਿਬ, ਇਸ ਕਾਰਪੋਰੇਸ਼ਨ ਵਾਸਤੇ ਪਿਛਲੇ ਦੋ ਸਾਲਾਂ ਵਿੱਚ ਵੀ ਕੋਈ ਪੈਸਾ ਨਹੀਂ ਰੱਖਿਆ ਗਿਆ, ਜਿਸ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਤੋਂ ਦਲਿਤਾਂ ਦੇ ਨੌਜਵਾਨਾਂ ਨੇ ਕਰਜ਼ਾ ਲੈ ਕੇ ਆਪਣੀ ਜ਼ਿੰਦਗੀ ਬਸਰ ਕਰਨੀ ਹੈ ਅਤੇ ਆਪਣਾ ਭਵਿੱਖ ਬਣਾਉਣਾ ਹੈ, ਜੇ ਉਨ੍ਹਾਂ ਨੂੰ ਸਬਸਿਡੀ ਵਾਲਾ ਲੋਨ ਨਹੀਂ ਮਿਲੇਗਾ ਅਤੇ ਦੂਸਰੇ ਪਾਸੇ ਨੌਕਰੀਆਂ ਨਹੀਂ ਮਿਲਦੀਆਂ ਤਾਂ ਉਹ ਆਪਣੇ ਭਵਿੱਖ ਨੂੰ ਸੁਨਹਿਰੀ ਕਿਸ ਤਰ੍ਹਾਂ ਬਣਾਉਣਗੇ। ਇਥੇ ਹੀ ਬਸ ਨਹੀਂ, ਸਾਰੇ ਪੰਜਾਬ ਵਿੱਚ 31% ਦਲਿਤਾਂ

ਦੀ ਆਬਾਦੀ ਹੋਣ ਦੇ ਬਾਵਜੂਦ ਵੀ ਬਜਟ ਪ੍ਰੋਵੀਜ਼ਨ ਜਾਂ ਤਜਵੀਜ਼ ਜੋ ਰੱਖੀ ਹੈ, ਉਹ ਬਹੁਤ ਘੱਟ ਹੈ। ਜਦੋਂ ਮੇਰੇ ਤੋਂ ਪਹਿਲਾਂ ਸਾਡੇ ਮਾਨਯੋਗ ਮੈਂਬਰ ਸਿੰਗਲਾ ਸਾਹਿਬ ਬੋਲ ਰਹੇ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਇਨ੍ਹਾਂ ਨੂੰ ਸੱਚ ਬੋਲਣ ਦੀ ਆਦਤ ਨਹੀਂ। ਮੈਂ ਪੁੱਛਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਜਿਹੜੇ ਲੋਕ ਕਿਸੇ ਨਾਲ ਵਾਇਦਾ ਕਰਕੇ ਮੁਕਰ ਜਾਣ, ਕੀ ਉਹ ਲੋਕ ਸੱਚ ਬੋਲਦੇ ਹਨ ਜਾਂ ਕੀ ਬੋਲਦੇ ਹਨ, ਮੈਂ ਨਹੀਂ ਕਹਿ ਸਕਦਾ।

ਅੱਜ ਪੰਜਾਬ ਵਿੱਚ 24 ਘੰਟੇ ਬਿਜਲੀ ਦੇਣ ਦੀ ਗੱਲ ਕਹੀ ਗਈ ਹੈ ਪਰ ਮੈਂ, ਡਿਪਟੀ ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਸਬੰਧਤ ਮਹਿਕਮੇ ਨਾਲ ਗੱਲ ਕਰਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਜੇ ਬਿਜਲੀ ਦਾ ਸਮਾਨ ਹੋਵੇਗਾ ਤਾਂ ਹੀ ਬਿਜਲੀ ਆਵੇਗੀ। ਲਾਈਨਾਂ ਪਾਉਣ ਲਈ ਕੋਈ ਪੈਸਾ ਨਹੀਂ। ਡਿਪਟੀ ਸਪੀਕਰ ਸਾਹਿਬ, ਸਭ ਤੋਂ ਵੱਧ ਢੰਡੋਰਾ ਪਿੱਟਿਆ ਜਾ ਰਿਹਾ ਹੈ ਕਿ ਦਲਿਤਾਂ ਲਈ ਬਹੁਤ ਵੱਡੀਆਂ ਰਿਆਇਤਾਂ ਦਿਤੀਆਂ ਹਨ। ਮੈਂ ਆਪ ਜੀ ਰਾਹੀਂ ਇਕ ਗੱਲ ਕਹਾਂਗਾ ਕਿ ਇਸ ਸੈਸ਼ਨ ਦੇ ਦੌਰਾਨ ਮੈਂ ਪਹਿਲਾਂ ਵੀ ਕਿਹਾ ਸੀ, ਮੇਰੇ ਹਲਕਾ ਗੜ੍ਹਦੀਵਾਲਾ ਵਿੱਚ ਇਕ ਪਿੰਡ ਬੜੀ-ਖੁਰਦ ਹੈ ਜਿੱਥੇ ਦਲਿਤਾਂ ਦੀ ਆਬਾਦੀ ਹੈ ਉਥੋਂ ਦੇ ਲੋਕ ਅਜੇ ਵੀ ਬਿਜਲੀ ਤੋਂ ਵੀ ਵਾਂਝੇ ਹਨ ਅਤੇ ਪਾਣੀ ਤੋਂ ਵੀ ਵਾਂਝੇ ਹਨ ਜਦ ਕਿ ਦੇਸ਼ ਨੂੰ ਆਜ਼ਾਦ ਹੋਏ 57 ਸਾਲ ਹੋ ਗਏ ਹਨ। ਜਦੋਂ ਉਨ੍ਹਾਂ ਨੇ ਬਿਜਲੀ ਦਾ ਕੁਨੈਕਸ਼ਨ ਲੈਣ ਲਈ ਸਕਿਉਰਿਟੀ ਜਮ੍ਹਾਂ ਕਰਵਾਈ ਤਾਂ ਉਨ੍ਹਾਂ ਨੂੰ ਕਿਹਾ ਗਿਆ ਕਿ ਲਾਈਨ ਦਾ ਖਰਚਾ ਵੀ ਤੁਹਾਨੂੰ ਦੇਣਾ ਪਵੇਗਾ ਜਦ ਕਿ ਲਾਈਨਾਂ ਦਾ ਖਰਚਾ ਲੱਖਾਂ ਰੁਪਏ ਬਣਦਾ ਹੈ। ਉਹ ਗਰੀਬ ਦਲਿਤ ਆਪਣੀ ਰੋਟੀ-ਰੋਜ਼ੀ ਤਾਂ ਬੜੀ ਮੁਸ਼ਕਲ ਨਾਲ ਚਲਾਉਂਦੇ ਹਨ ਅਤੇ ਉਹ ਲੱਖਾਂ ਰੁਪਏ ਲਾਈਨਾਂ ਦਾ ਖਰਚਾ ਕਿਵੇਂ ਜਮ੍ਹਾਂ ਕਰਵਾ ਸਕਦੇ ਹਨ। ਵਿੱਤ ਮੰਤਰੀ ਜੀ ਵੀ ਇੱਥੇ ਬੈਠੇ ਹਨ। ਮੈਂ, ਡਿਪਟੀ ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਕਹਾਂਗਾ ਕਿ ਆਜ਼ਾਦੀ ਤੋਂ 57 ਸਾਲ ਬੀਤਣ ਤੋਂ ਬਾਅਦ ਵੀ ਜਿਹੜੇ ਦਲਿਤ ਬਿਜਲੀ ਅਤੇ ਪਾਣੀ ਤੋਂ ਵਾਂਝੇ ਹਨ, ਉਨ੍ਹਾਂ ਦਾ ਖਿਆਲ ਰੱਖਿਆ ਜਾਵੇ ਅਤੇ ਲਾਈਨਾਂ ਦਾ ਖਰਚਾ ਸਰਕਾਰ ਜਮ੍ਹਾਂ ਕਰਵਾਏ। ਜਦੋਂ ਅਸੀਂ ਕਹਿੰਦੇ ਹਾਂ ਕਿ ਪੰਜਾਬ ਨੂੰ ਬਹੁਤ ਵਧੀਆ ਬਣਾਉਣਾ ਹੈ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਦੇਸ਼ ਦੀ, ਕਿਸੇ ਕੌਮ ਦੀ, ਕਿਸੇ ਸੂਬੇ ਦੀ ਤਰੱਕੀ ਲਈ ਉਥੋਂ ਦੇ ਨੌਜਵਾਨ ਦੇ ਹੱਥ ਵਾਂਗਡੋਰ ਹੁੰਦੀ ਹੈ ਔਰ ਉਸ ਦਾ ਬੜਾ ਵੱਡਾ ਯੋਗਦਾਨ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, ਅਫਸੋਸ ਦੀ ਗੱਲ ਹੈ, ਦੁਖ ਦੀ ਗੱਲ ਹੈ ਯੂਥ ਸਪੋਰਟਸ ਕਲੱਬਾਂ ਵਾਸਤੇ ਕੋਈ ਪੈਸਾ ਨਹੀਂ ਰੱਖਿਆ ਗਿਆ। ਅਗਰ ਉਨ੍ਹਾਂ ਨੂੰ ਪੈਸਾ ਹੀ ਨਹੀਂ ਮਿਲੇਗਾ ਤਾਂ ਫਿਰ ਅਸੀਂ ਉਨ੍ਹਾਂ ਨੂੰ ਉਤਸ਼ਾਹਿਤ ਕਿਵੇਂ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਸਾਡੀ ਮੌਜੂਦਾ ਸਰਕਾਰ ਨੇ ਪੰਚਾਇਤਾਂ ਨੂੰ ਵੱਧ ਅਧਿਕਾਰ ਦੇਣ ਦੀ ਗੱਲ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਅਗਰ ਉਨ੍ਹਾਂ ਨੂੰ ਵੱਧ ਅਧਿਕਾਰ ਦੇਣ ਦੀ ਗੱਲ ਕਰਦੇ ਹਾਂ ਤਾਂ ਉਨ੍ਹਾਂ ਨੂੰ ਫੰਡਜ਼ ਵੀ ਦੇਣੇ ਚਾਹੀਦੇ ਹਨ। ਉਨ੍ਹਾਂ ਕੋਲ ਫੰਡਜ਼ ਨਹੀਂ ਹਨ ਔਰ ਉਨ੍ਹਾਂ ਦੇ ਨਾ ਹੀ ਆਮਦਨ ਦੇ ਸਾਧਨ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਉਨ੍ਹਾਂ ਕੋਲ ਫੰਡਜ਼ ਨਹੀਂ ਹਨ ਤਾਂ ਫਿਰ ਇਹ ਮਹਿਕਮੇ ਕਿਵੇਂ ਚੱਲਣਗੇ। ਡਿਪਟੀ ਸਪੀਕਰ ਸਾਹਿਬ, ਇੱਥੇ ਹੀ ਬਸ ਨਹੀਂ। ਅੱਜ ਪੰਜਾਬ ਵਿੱਚ ਪੀਣ ਵਾਲੇ ਪਾਣੀ

[ਸ਼੍ਰੀ ਦੇਸ ਰਾਜ ਧੁੱਗਾ]

ਦੀ ਕਿੱਲਤ ਹੈ। ਪੀਣ ਵਾਲਾ ਪਾਣੀ ਪ੍ਰਦੂਸ਼ਿਤ ਹੋ ਗਿਆ ਹੈ। ਕੁਝ ਸਮਾਂ ਪਹਿਲਾਂ ਪਬਲਿਕ ਹੈਲਥ ਡਿਪਾਰਟਮੈਂਟ ਨੇ ਟਿਊਬਵੈਲ ਲਗਵਾਏ ਸਨ ਜਿਸ ਨਾਲ ਦਸ-ਪੰਦਰਾਂ ਪਿੰਡਾਂ ਨੂੰ ਪਾਣੀ ਜਾਂਦਾ ਸੀ ਪਰ ਪਾਣੀ ਦੀ ਡਿਮਾਂਡ ਵੱਧਣ ਕਰਕੇ . . . . .।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ।

**ਸ਼੍ਰੀ ਦੇਸ ਰਾਜ ਧੁੱਗਾ** : ਡਿਪਟੀ ਸਪੀਕਰ ਸਾਹਿਬ, ਪਾਣੀ ਦੀ ਘਾਟ ਬਹੁਤ ਹੋ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਬਜਟ ਵਿੱਚ ਪੁਰਾਣੇ ਟਿਊਬਵੈਲਾਂ ਦੀ ਹੀ ਗੱਲ ਕੀਤੀ ਹੈ ਔਰ ਨਵੇਂ ਟਿਊਬਵੈਲਾਂ ਦੀ ਕੋਈ ਗੱਲ ਨਹੀਂ ਕੀਤੀ। ਇੱਕ ਗੱਲ ਹੋਰ, ਉਹ ਇਹ ਹੈ ਕਿ ਜਦੋਂ ਕੋਈ ਚੀਜ਼ ਖਰੀਦੀ ਗਈ ਹੋਵੇ ਤੇ ਉਸ ਦੇ ਪੈਸੇ ਲਏ ਜਾਣ ਤਾਂ ਦੁਖ ਨਹੀਂ ਹੁੰਦਾ ਪਰ ਜਦੋਂ ਕੋਈ ਚੀਜ਼ ਖਰੀਦੀ ਨਾ ਹੋਵੇ ਤੇ ਉਸ ਦੇ ਪੈਸੇ ਲਏ ਜਾਣ ਤਾਂ ਬਹੁਤ ਦੁਖ ਲੱਗਦਾ ਹੈ। ਸਾਡੇ ਏਰੀਏ ਵਿਚ ਕੰਡੀ ਕੈਨਾਲ ਪੂਰੀ ਨਹੀਂ ਹੋਈ . . . .।

**ਮਾਨਯੋਗ ਡਿਪਟੀ ਸਪੀਕਰ** : ਧੁੱਗਾ ਜੀ, ਵਕਤ ਗੁਜ਼ਰਦਾ ਜਾ ਰਿਹਾ ਹੈ ਔਰ ਤੁਹਾਡੀ ਪਾਰਟੀ ਦੇ 28-29 ਮਿੰਟ ਹੀ ਰਹਿ ਗਏ ਹਨ ਔਰ ਤੁਹਾਡੇ ਤਿੰਨ ਸਪੀਕਰਾਂ ਨੇ ਹੋਰ ਬੋਲਣਾ ਹੈ।

**ਸ਼੍ਰੀ ਦੇਸ ਰਾਜ ਧੁੱਗਾ** : ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ, ਸ਼ੁਕਰੀਆ।

**श्री सुनील जाखड़ (अबोहर)** : माननीय डिप्टी स्पीकर साहिब, मैं आप जी का बहुत धन्यवादी हूँ कि आप जी ने बजट पर बोलने के लिए समय दिया है। मैं बड़े ध्यान से कैप्टन कंवलजीत सिंह का भाषण सुन रहा था जब वह बोल रहे थे। उन्होंने इजहार किया बजट पढ़ के कि उनको तीन बातों का एहसास हुआ है। यह हैं : गुस्सा भी आया, तरस भी आया और रोना भी आया। अब यह नहीं पता कि गुस्सा पढ़ कर आया या झुंझलाहट में आया कि आज यह आपोजिश्न में बैठे हैं पर मुझे तरस आता है इन की सोच पर कि इतना जुम्मेवार व्यक्ति एक महत्वपूर्ण विषय पर बजट का विरोध कर रहा है। Criticism for the sake of Criticisim, यह इन को शोभा नहीं देता। इन्होंने कहा Budget lacks any vision has no direction, has not way, doesn't explain how they are going to raise resources. डिप्टी स्पीकर साहिब, मैंने डाकुमैंट को देखा है। सरदार लाल सिंह और मुख्य मंत्री कैप्टन अमरिंदर सिंह ने बड़ा कलीयर इजहार किया है। इस बजट की जो एक मात्र देन है वह है, for the revival of Punjab's economy. शब्द कैप्टन कंवलजीत सिंह ने अपने भाषण में एक शब्द का बार बार इस्तेमाल किया है कि सरकार का दीवाला निकला हुआ है। अपने भाषण में तकरीबन 40 बार इस शब्द का प्रयोग किया है। वह इस हद तक अच्छा हो सकता है। यहां आज जिस डाकुमैंट को बार बार रैफर कर रहे थे। आजकल, डिप्टी स्पीकर साहिब, फैक्टस की बजाए They have started refering any printed matter as a gospel.

उसी तरह मैं अखबार के उसी आरटीकल को कोट करना चाहता हूँ, जहां उन्होंने लिखा है "Non Budget" ट्रिब्यून अखवार में सिलैकटिड किस्म का आरटीकल है। मैं पढ़ता हूँ "........inherited near bankrupt treasury, the Punjab Chief Minister boldly resorted to power and water charges. मैं उस सरकार की बात कर रहा हूँ, जिस की इकानमी का दिवालिया कर दिया। उस हमारी परीवीयस अकाली गर्वनमैंट ने सरकारी इकानमी का दिवालिया निकाल दिया था। इकानमी को रिवाईव करने के लिए — अगरेरीयन इकानमी को हमारी जी.डी.पी. की गरोथ में बहुत बड़ी कंट्रीबियूशन है। उस की सटैगनेशन और नैगेटिव गरोथ की बात कर रहे थे, हमारी विरोधी धिर के लीडर कर रहे थे, उस तरफ रीअलैसटिक तरीके से देखने के लिए इस बजट में अैडरेस किया है। चाहे That is through contract farming. Contract farming की बात करते हैं, चाहे अलटरनेटिव कराप एडजसटमैंट की बात करते हैं। जौहल साहिब की रिपोर्ट के जरिए they are not immediate solutions. हथेली ऊपर सरसों ना लाल सिंह जी जमा सकते हैं और ना कोई और। आज भूंदड़ साहिब ने इस बात को रैफर किया है। I must admit that he was realistic to realize. उन्होंने इस को ध्यान से देखा कि हम geographical तौर पर पोरट से दूर बैठे हैं। एक तरफ वह बता रहे थे कि W.T.O. की बजह से आज हमारी ये पुजीशन है और उसे W.T.O. की बजह मान रहे थे कि हम पोरट से दूर हैं, इस लिए एक्सपोर्ट नहीं कर पा रहे। पंजाब के किसान ने पंजाब का और हिन्दोस्तान का पेट भरा है। हम आज इस पुजीशन पर हैं कि अपनी ऊपज को एक्सपोर्ट नहीं कर पा रहे। हमें एक्सपोर्ट मारक्टि को डिवैल्प करना पड़ेगा नहीं तो हमारे किसान की मेहनत बेकार जाएगी। उस को मेहनत का पूरा मूल्य नहीं मिल रहा। इसी लिए W.T.O.में शामिल होना बड़ा अहम मसला था। मैं समझता हूँ कि इस संबंधी बजट का सही डायरैक्शन में फोक्स है। दूसरी जो मेन थरसट है, वह है generation of employment. आज हम इस कदर खेतीबाड़ी पर निर्भर हैं, मैं नहीं समझता कि एक दिन में कोई और धंधा या कारोबार चालू करवा सकते हैं। बजट डिस्क्शन के दौरान बठिंडा रिफाईनरी की बात बार बार आई है और जिस तरह पीनपत की रिफाईनरी की बात है और आज मेरे लरनड कुलीग सिंगला साहिब जो बात करके गए हैं कि यहां एग्रीकलचर बेसिड इकानमी की बात करेंगे, एग्रीकलचर बेसिड इंडस्ट्री की बात करेंगे। आज इस टाप हैवी बियूरोक्रेसी और कर्मचारियों पर हमारा बड़ा खर्च है। टोटल रैवेन्यू का ज्यादा खर्चा हमारी पैंशन और सैलरी की पेमैंट पर चला जाता है। उस इकानमी को रिवाईव करने के लिए और जो 30 लाख नौजवान अनइंप्लाइड हैं, जिस की भूंदड़ साहिब और कैप्टन कंवलजीत साहिब बात कर रहे थे। वह एक दिन में नहीं होगी। Over a period of year, the whole economy has stagnated and we have not tried to make a balance between agriculture and the industrial based economy/service based economy इस तरह geographical डिसअडवांटेज दूर करने के लिए आज हम विकसित युग में रह रहे हैं। जहाँ पर पंजाब के हर क्षेत्र को आग्र बढ़ावा है और जो टैक्नीकल ऐजुकेशन के बारे में थ्रसट हमारे बजट में रखा गया है और जब तक हमारे बच्चे जो हैं उन को आगे नहीं बढ़ाया जायेगा, तब तक उनको सैल्फ इम्पलामैंट की ओर नहीं लगाया जा सकेगा, चाहे वह प्राईवेट सैक्टर के क्षेत्र हैं where the Government can no longer be just employer, can be sole employer/provider in this economy. इस बात

[श्री सुनील जाखड़]

को ध्यान में रखते हुए हमारे बजट में जो टैक्नीकल ऐग्रीकलचरल में गरीब किसान को जो गांवों में रहते हैं और उनको ऐनीमल हसबैंडरी और डेयरी फारमिंग की ओर लिजाने के लिए इस बजट में प्रोवीजन रखी हुई है। जैसे गुरु अंगद देव यूनीर्वसिटी बनाने की बात कर रहे हैं। मैं मानता हूँ कि यह सही दिशा में, सही समय के अनुसार कदम उठाया गया है। इन बातों की ओर हमारी सरकार सही दिशा में काम कर रही है। हमारी सरकार की रिसपांसीबिल्टी है We are trying not only to revive the economy not for the sake of it but for the fulfilment of the basic responsibilities of the Government. बेसिक जिम्मेवारी हमारी सरकार की जो है कि जो हमारे पिछड़े हुए वर्ग हैं हमारे गरीब हरीजन साथी हैं। हमारी शोशल स्टेट होने की बजह से हमारी जिम्मेवारी है कि उनको हम सही तरीके से काबिल बनायें, न कि 190 करोड़ पैंशन बांटने तक सीमत रहें। आज हमारा जो बेसिक बजट है, हम पिछड़े वर्ग को इस काबिल बनाये कि उनको आने वाले भविष्य में जैनरेशन को, बच्चों को किसी किस्म की हैंड-आऊट की जरुरत ना पड़े। बह इस काबल हों कि वह आपने आप अपने पैरों पर खड़े हो सकें। इस के लिए पिछड़े वर्ग के बच्चों को ट्रेनिंग देने के लिए, कामयाब करने के लिए इस बजट के अंदर 70 करोड़ रुपये का प्रोवीजन किया गया है। वहीं पर हमारे स्कूलों के अंदर बच्चों को, टैक्नीकल ऐजूकेशन देने के लिए, कंपियूटर ऐजूकेशन देने के लिए 17 करोड़ रुपये रखे गयें हैं। यह रकमें चाहे कम है पर यह दर्शाती है कि हमारी सरकार की सोच आगे वाली पीड़ियों को इस काबिल बनाने की है कि वह अपने पैरों पर खड़े हो सकें और कामयाब हो सके। कुछ साथियों द्वारा आंकड़े पढ़े गये हैं और वे बात कर रहे थे कि आज हर वर्ग परेशान है। किसान को भी परेशान बताया गया है, उनकी मजबूरियां बताई गई हैं। मैं समझता हूँ कि आंकड़ों में बढ़कर................(ਵਿਘਨ)................

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਇੱਕ ਬਹੁਤ ਅਹਿਮ ਮਸਲਾ ਸਾਹਮਣੇ ਪੇਸ਼ ਆਇਆ ਹੈ ਭਾਵੇਂ ਤੁਸੀਂ ਉਸ ਨੂੰ ਕਿਸ ਤਰ੍ਹਾਂ ਲਵੋਂਗੇ ਉਹ ਇਹ ਹੈ ਕਿ ਗੁਰਦੁਆਰਾ ਇਲੈਕਸ਼ਨ ਕਮਿਸ਼ਨ ਨੇ ਨਾਮੀਨੇਸ਼ਨ ਜਿਹੜੇ ਸਨ ਉਹ ਐਕਸੈਪਟ ਕੀਤੇ ਸਨ। ਲੇਕਿਨ ਜਿਹੜੀ ਸਰਕਾਰ ਹੈ, ਉਸ ਨੇ ਧਾਰਮਿਕ ਮਾਮਲਿਆਂ ਦੇ ਵਿੱਚ ਦਖਲ ਅੰਦਾਜ਼ੀ ਦੇ ਕੇ ਇਥੋਂ ਇੰਸਟ੍ਰਕਸ਼ਨਾਂ ਕਰ ਦਿੱਤੀਆਂ ਹਨ ਕਿ ਉਨ੍ਹਾਂ ਨੂੰ ਨਿਸ਼ਾਨ ਨਹੀਂ ਦਿੱਤਾ ਜਾਣਾ ਹੈ। ਇਹ ਡੈਮੋਕਰੇਸੀ ਦਾ ਕਤਲ ਹੋ ਰਿਹਾ ਹੈ। ਇਥੇ ਹੀ ਸਾਡਾ ਡੈਮੋਕ੍ਰੇਟਿਕ ਸੈਟ-ਅੱਪ ਹੈ ਜਿਥੇ ਕਿ ਅਸੀਂ ਅਵਾਜ਼ ਉਠਾ ਸਕਦੇ ਹਾਂ। ਇਸ ਲਈ ਸਾਨੂੰ ਇਸ ਦੇ ਉਤੇ ਪ੍ਰੋਟੈਸਟ ਹੈ। ਅਸੀਂ ਇਹ ਗੱਲ ਤਾਂ ਨਹੀਂ ਕਰਨਾ ਚਾਹੁੰਦੇ ਕਿ ਵੈੱਲ ਆਫ ਦਿ ਹਾਊਸ ਵਿੱਚ ਬੈਠੀਏ। ਇਸ ਕਰਕੇ ਇਸ ਦਾ ਕੋਈ ਤਸੱਲੀਬਖਸ਼ ਹੱਲ ਕੱਢਿਆ ਜਾਵੇ।

**ਮਾਨਯੋਗ ਡਿਪਟੀ ਸਪੀਕਰ** : ਬਾਦਲ ਸਾਹਿਬ, ਜਿਹੜਾ ਪੁਆਇੰਟ ਤੁਸੀਂ ਉਠਾਇਆ ਹੈ ਉਸ ਨੂੰ ਅਸੀਂ ਐਗਜ਼ਾਮਿਨ ਕਰ ਲੈਂਦੇ ਹਾਂ। ਮੇਰਾ ਖਿਆਲ ਹੈ ਕਿ ਜੋ ਇਸ ਹਾਊਸ ਦਾ ਅਧਿਕਾਰ ਖੇਤਰ ਹੈ ਉਹ ਇਲੈਕਸ਼ਨ ਪ੍ਰਾਸੈਸ ਦੇ ਵਿੱਚ ਕੋਈ ਦਖਲ ਨਹੀਂ ਦੇ ਸਕਦਾ। ਇਸ ਵਿਚ ਗੁਰਦੁਆਰਾ ਇਲੈਕਸ਼ਨ ਕਮਿਸ਼ਨ ਹੀ ਰਾਈਟ ਅਥਾਰਟੀ ਹੈ। ਜਿਸ ਨੂੰ ਅਪਰੋਚ ਕੀਤਾ ਜਾ ਸਕਦਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਸ ਵਿਚ ਆਖਿਆ ਹੈ ਕਿ ਗੁਰਦੁਆਰਾ ਇਲੈਕਸ਼ਨ ਕਮਿਸ਼ਨ ਨੇ ਹੀ ਫੈਸਲਾ ਕੀਤਾ ਹੈ। ਗੁਰਦਾਸਪੁਰ ਅਤੇ ਅੰਮ੍ਰਿਤਸਰ ਦੇ ਡੀ.ਸੀ. ਨੂੰ ਲਿਖ ਦਿਤਾ ਹੈ ਤੇ ਡੀ.ਸੀਜ਼ ਨੇ ਰਿਟਰਨਿੰਗ ਅਫ਼ਸਰਾਂ ਨੂੰ ਚਿੱਠੀਆਂ ਲਿਖੀਆਂ ਹਨ ਕਿ ਇਨ੍ਹਾਂ ਨੂੰ ਸਿੰਬਲ ਨਹੀਂ ਦੇਣੇ। ਜੋ ਡੀ.ਸੀ. ਦਾ ਫੈਸਲਾ ਹੈ ਉਹੀ ਹੇਠਲਿਆਂ ਨੇ ਫੈਸਲਾ ਦੇਣਾ ਹੈ। ਇਲੈਕਸ਼ਨ ਕਮਿਸ਼ਨਰ ਨੇ ਫੈਸਲਾ ਨਹੀਂ ਕਰਨਾ। ਇਹ ਇੰਨਾ ਵੱਡਾ ਇਸ਼ੂ ਹੈ ਜਿਹੜਾ ਕਿ ਬਾਹਰ ਨਹੀਂ ਉਠ ਸਕਦਾ। ਤੁਹਾਡੀ ਪ੍ਰਾਬਲਮ ਮੈਂ ਚੰਗੀ ਤਰ੍ਹਾਂ ਸਮਝਦਾ ਹਾਂ। ਤੁਸੀਂ ਚੀਫ਼ ਮਨਿਸਟਰ ਨੂੰ ਇਥੇ ਬੁਲਾ ਸਕਦੇ ਹੋ। ਇਹ ਇਕ ਅਹਿਮ ਮਸਲਾ ਸਾਹਮਣੇ ਆ ਗਿਆ ਹੈ। ਇੰਨੀ ਵੱਡੀ ਨਾਇਨਸਾਫੀ ਨੂੰ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ। ਕੀ ਫਾਇਦਾ ਇਹ ਬਹਿਸ ਕਰਨ ਦਾ ਜੇ ਡੈਮੋਕ੍ਰਸੀ ਨੂੰ ਹੀ ਮਾਰ ਦੇਣਾ ਹੈ। ਖਾਸ ਕਰਕੇ ਰਿਲੀਜੀਅਸ ਇਲੈਕਸ਼ਨ ਵਿਚ, ਅਸੀਂ ਪਹਿਲਾਂ ਵੀ ਕਹਿੰਦੇ ਹਾਂ ਕਿ ਰਿਲੀਜੀਅਸ ਇਲੈਕਸ਼ਨ ਵਿਚ ਆਊਟ ਆਫ਼ ਦਿ ਵੇਅ ਕੁਝ ਨਾ ਕਰਨ, ਵਿਦਇਨ ਵੇਅ ਜੋ ਮਰਜ਼ੀ ਕਰਨ। ਕਲ੍ਹ ਨੂੰ ਤਾਂ ਇਹ ਡਿਕਲੇਅਰ ਕਰ ਦੇਣਗੇ ਕਿ ਇਹ ਨਹੀਂ ਜਿੱਤਿਆ, ਐਸ.ਡੀ.ਓ. ਕਹਿ ਦੇਵੇਗਾ। ਕਿਓਸ ਹੋ ਜਾਵੇਗਾ, ਖ਼ੂਨ ਖਰਾਬਾ ਹੋਵੇਗਾ। ਧਾਰਮਿਕ ਲੋਕਾਂ ਦੀ ਅਵਸਥਾ ਕੀ ਹੁੰਦੀ ਹੈ ਇਹ ਤੁਸੀਂ ਜਾਣਦੇ ਹੋ। ਮੈਨੂੰ ਹੈਰਾਨੀ ਹੁੰਦੀ ਹੈ ਕਿ ਇਨ੍ਹਾਂ ਇਲੈਕਸ਼ਨਾਂ ਵਿਚ ਇਹ ਇੰਨੀ ਦਿਲਚਸਪੀ ਕਿਉਂ ਲੈ ਰਹੇ ਹਨ?

**Mr. Deputy Speaker :** Badal Sahib, please sit down. I think the Gurdwara Election Commission has enough teeth to deal with this problem. I would appreciate if the matter is again taken up with the Gurdwara Election Commission because during the process of election. ਹਾਊਸ ਦੀ ਜੁਰਿਸਡਿਕਸ਼ਨ ਨਹੀਂ ਬਣਦੀ ਕਿ ਅਸੀਂ ਇਸ ਇਸ਼ੂ ਉੱਤੇ ਡਿਬੇਟ ਕਰੀਏ। ਮੈਂ ਤੁਹਾਨੂੰ ਫੇਰ ਗੁਜਾਰਿਸ਼ ਕਰਾਂਗਾ ਇਕ ਵਾਰ ਇਹ ਮਾਮਲਾ ਇਲੈਕਸ਼ਨ ਕਮਿਸ਼ਨਰ (ਗੁਰਦੁਆਰਾ) ਨਾਲ ਟੇਕ ਅੱਪ ਕਰੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੈਂ ਉਸ ਨਾਲ ਗੱਲ ਕਰਕੇ ਆਇਆ ਹਾਂ। ਇਲੈਕਸ਼ਨ ਕਮਿਸ਼ਨਰ ਨਹੀਂ ਮੰਨ ਰਹੇ। ਉਸ ਦੀ ਗੱਲ ਨਹੀਂ ਮੰਨ ਰਹੇ। ਇਸ ਦਾ ਮਤਲਬ ਗੁਰਦੁਆਰਾ ਇਲੈਕਸ਼ਨ ਇਕ ਕਿਸਮ ਦਾ ਫਰਾਡ ਹੋਣਗੀਆਂ। ਜਿਸ ਮਰਜ਼ੀ ਨੂੰ ਇਹ ਡਿਕਲੇਅਰ ਕਰ ਦੇਣ।

**Mr. Deputy Speaker :** Let Gurdwara Election Commission sent a communication to the Chief Secretary, Punjab. I think . . . .

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਉਸ ਨੇ ਚੀਫ਼ ਸੈਕਟਰੀ ਨੂੰ ਵੀ ਮੈਸੇਜ ਭੇਜ ਦਿੱਤਾ ਹੈ। ਉਨ੍ਹਾਂ ਨੂੰ ਟੈਲੀਫੋਨ ਤੇ ਮੈਂ ਅਰਜ਼ ਕੀਤੀ ਹੈ। ਸਾਡੇ ਕੋਲ ਹੱਲ ਕੋਈ ਨਹੀਂ ਨਿਕਲਿਆ ਤਾਂ ਅਸੀਂ ਇਥੇ ਆਏ ਹਾਂ। ਅਸੀਂ ਬਾਹਰ ਕੀ ਕਰ ਸਕਾਂਗੇ। ਇੰਨੀ ਵੱਡੀ ਜ਼ਿਆਦਤੀ ਹੋ ਰਹੀ ਹੈ। ਡੈਮੋਕ੍ਰਸੀ ਖ਼ਤਮ ਹੋ ਰਹੀ ਹੈ।

**Mr. Deputy Speaker :** In the process of elections, we cannot debate on the floor of the House.

**Sardar Parkash Singh Badal :** We do not want debate. We only want protection. ਅਸੀਂ ਪ੍ਰੋਟੈਸਟ ਕਰਨਾ ਹੈ। ਅਸੀਂ ਬਾਹਰ ਕੀ ਕਰ ਸਕਦੇ ਹਾਂ।

**Mr. Deputy Speaker :** You have protested and your protest has been recorded. I think we should carry on with the debate on the Budget.

[At this stage all the Hon'ble Members belonging to S.A.D. (Badal) Party entered into the well of the House raising slogans against the Government] **** ** **** **

**Mr. Deputy Speaker :** Nothing should be recorded. Yes Mr. Sunil Jakharji, please continue.

**श्री सुनील जाखड़ :** डिप्टी स्पीकर साहिब, जिस किसान की बात कर रहे हैं..........(ਸ਼ੋਰ. . ਵਿਘਨ . . .)

**ਮਾਨਯੋਗ ਡਿਪਟੀ ਸਪੀਕਰ :** ਇਕ ਮਿੰਟ ਸੁਨੀਲ ਜਾਖੜ ਜੀ। ਮੈਂ ਪਹਿਲਾਂ ਵੀ ਗੁਜ਼ਾਰਿਸ਼ ਕੀਤੀ ਹੈ ਕਿ ਤੁਸੀਂ ਪ੍ਰੋਟੈਸਟ ਕੀਤਾ ਹੈ we have recorded and ਇਹ ਹਾਊਸ ਦੀ ਜੁਰਿਸਡਿਕਸ਼ਨ ਵਿਚ ਨਹੀਂ ਹੈ। ਕਿ ਜਿਹੜਾ ਇਲੈਕਸ਼ਨ ਪ੍ਰਾਸੈਸ ਹੈ ਇਸ ਨੂੰ ਡਿਸਕਸ ਕਰ ਸਕੋ।

(At this stage while standing in the well of the House, the S.A.D. Members continued raised slogans against the Government) ***** Slogans ***** ** *****

**Mr. Deputy Speaker :** Nothing should be recorded

(****** slogans continued ******)

**Mr. Deputy Speaker :** Hon'ble Members, please don't interrupt the proceedings of the House . . . (ਸ਼ੋਰ. . ਵਿਘਨ . . .) ਕਾਈਂਡਲੀ ਤੁਸੀਂ ਆਪਣੀਆਂ-ਆਪਣੀਆਂ ਸੀਟਾਂ ਤੇ ਜਾਉ। This is no forum. (slogans/interruption)

---

## SHORT ADJOURNMENT OF THE HOUSE

**Mr. Deputy Speaker :** The House stands adjourned till 1.30 P.M. today, the 24th June, 2004.

*1.00 P.M. (The Sabha then* adjourned till 1.30 P.M. today, the 24th June, 2004.)

(The House reassembled at 1.30 P.M.)

---

** Not recorded as ordered by the Chair.

## DHARNA

(ਇਸ ਸਮੇਂ ਹਾਊਸ ਵਿਚ ਧਰਨੇ ਤੇ ਬੈਠੇ ਹੋਏ ਸ਼੍ਰੋਮਣੀ ਅਕਾਲੀ ਦਲ.ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ *** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ** : ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਕਹਾਂਗਾ ਕਿ ਉਹ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠ ਜਾਣ। I request all the Hon'ble Members to sit on their own seats. Please take your seats. Kindly take your seats. Slogans are not to be recorded. ਬਾਦਲ ਸਾਹਿਬ, ਹਾਊਸ ਦੇ ਵਿਚ ਆ ਗਏ ਹਨ ਅਤੇ ਆਪਣੀ ਸੀਟ ਤੇ ਪਹੁੰਚ ਗਏ ਹਨ। ਉਹ ਕੁਝ ਕਹਿਣਾ ਚਾਹੁੰਦੇ ਹਨ। ਇਸ ਲਈ ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਰਿਕੁਐਸਟ ਕਰਾਂਗਾ ਕਿ ਉਹ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠ ਜਾਣ। ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਉਹ ਆਪਣੀਆਂ-ਆਪਣੀਆਂ ਸੀਟਾਂ ਤੇ ਆ ਜਾਣ। ਅਗਰ ਗੱਲ ਨਹੀਂ ਬਣੇਗੀ ਤਾਂ ਫਿਰ ਚਲੇ ਜਾਣਾ। 2 ਮਿੰਟ ਦੀ ਗੱਲ ਹੈ।

(ਇਸ ਸਮੇਂ ਧਰਨੇ ਤੇ ਬੈਠੇ ਹੋਏ ਸਾਰੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠ ਗਏ।)

ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਇਲੈਕਸ਼ਨਾਂ ਹੋ ਰਹੀਆਂ ਹਨ ਅਤੇ ਇਹ ਇਲੈਕਸ਼ਨਾਂ ਐਕਟ ਦੇ ਅਧੀਨ ਹੁੰਦੀਆਂ ਹਨ ਅਤੇ ਤੁਸੀਂ ਵੀ ਚੰਗੀ ਤਰ੍ਹਾਂ ਜਾਣਦੇ ਹੋ ਕਿ ਇਸ ਦੇ ਪਿਛੇ ਬਹੁਤ ਵੱਡਾ ਇਤਿਹਾਸ ਹੈ ਜਿਸ ਦਾ ਮੈਂ ਇਥੇ ਜ਼ਿਕਰ ਨਹੀਂ ਕਰਨਾ ਚਾਹੁੰਦਾ। ਬੜੀਆਂ ਕੁਰਬਾਨੀਆਂ ਤੋਂ ਬਾਅਦ ਇਹ ਗੁਰਦੁਆਰਾ ਪ੍ਰਬੰਧਕ ਕਮੇਟੀ ਸਬੰਧੀ ਐਕਟ ਬਣਿਆ ਸੀ ਇਹ ਸਭ ਤੋਂ ਪਹਿਲਾ ਧਰਮ ਸੀ ਜਿਸ ਦੀਆਂ ਇਲੈਕਸ਼ਨਾਂ ਰਾਹੀਂ ਚੋਣਾਂ ਹੁੰਦੀਆਂ ਹਨ ਅਤੇ ਉਸ ਤੋਂ ਬਾਅਦ ਇਸ ਦੇ ਚੁਣੇ ਹੋਏ ਨੁਮਾਇੰਦੇ ਗੁਰੂ ਧਾਮਾਂ ਵਿਚ ਕੰਮ ਕਰਦੇ ਹਨ। ਇਹ ਡੈਮੋਕਰੇਟਿਕ ਰਾਈਟ ਐਕਟ ਰਾਹੀਂ ਮਿਲਿਆ ਹੋਇਆ ਹੈ। ਸਪੀਕਰ ਸਾਹਿਬ, 3 ਨੌਮੀਨੇਸ਼ਨਾਂ ਰਿਜੈਕਟ ਕੀਤੀਆਂ ਗਈਆਂ ਅਤੇ ਇਹ ਜਾਣਬੁਝ ਕੇ ਰਿਜੈਕਟ ਕੀਤੀਆਂ ਗਈਆਂ ਹਨ। ਇਸ ਦੇ ਪਿਛੇ ਸਰਕਾਰ ਦਾ ਦਬਾਉ ਹੈ ਅਤੇ ਹਾਊਸ ਵਿਚ ਬੈਠੇ ਇਕ ਸਜਣ ਦਾ ਹੈ ਜਿਸ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਜਿਨ੍ਹਾਂ ਨੇ ਇਹ ਤਿੰਨ ਨੌਮੀਨੇਸ਼ਨਾਂ ਰਿਜੈਕਟ ਕਹਿ ਕੇ ਕਰਵਾਈਆਂ ਹਨ। ਸਾਡੇ ਕੋਲ ਇਹੀ ਚਾਰਾ ਸੀ ਕਿ ਇਲੈਕਸ਼ਨ ਕਮਿਸ਼ਨ ਕੋਲ ਅਪੀਲ ਕੀਤੀ ਜਾਵੇ। ਇਲੈਕਸ਼ਨ ਕਮਿਸ਼ਨ ਨੇ ਉਹ ਪੇਪਰ ਅਕਸੈਪਟ ਕਰ ਲਏ। ਜਦੋਂ ਕੈਂਡੀਡੇਟ ਉਥੇ ਪਹੁੰਚੇ, ਸਾਨੂੰ ਤਰਨ ਤਾਰਨ ਤੋਂ ਇਤਲਾਹ ਮਿਲੀ ਹੈ ਕਿ ਐਸ.ਡੀ.ਐਮ. ਨੇ ਕਿਹਾ ਹੈ ਕਿ ਡੀ.ਸੀ. ਨੇ ਲਿਖ ਕੇ ਭੇਜ ਦਿੱਤਾ ਹੈ ਕਿ ਇਨ੍ਹਾਂ ਨੂੰ ਨਿਸ਼ਾਨ ਨਹੀਂ ਦੇਣੇ ਅਤੇ ਉਨ੍ਹਾਂ ਨੂੰ ਕੈਂਡੀਡੇਟ ਟਰੀਟ ਨਾ ਕੀਤਾ ਜਾਵੇ। ਅਜੇ ਇਹ ਇਲੈਕਸ਼ਨ ਦਾ ਆਰੰਭ ਹੈ। ਸਾਨੂੰ ਤਾਂ ਪਹਿਲਾਂ ਹੀ ਖਦਸ਼ਾ ਸੀ ਕਿ ਇਲੈਕਸ਼ਨ ਇਸੇ ਤਰ੍ਹਾਂ ਹੀ ਹੋਣੇ ਹਨ ਅਤੇ ਅਸੀਂ ਆਪਣਾ ਇਹ ਖਦਸ਼ਾ ਇਲੈਕਸ਼ਨ ਕਮਿਸ਼ਨ ਨੂੰ ਪਹਿਲਾਂ ਹੀ ਦੇ ਦਿੱਤਾ ਸੀ ਕਿ ਇਲੈਕਸ਼ਨ

** Not recorded as ordered by the Chair.

**[ਸਰਦਾਰ ਪ੍ਰਕਾਸ਼ ਸਿੰਘ ਬਾਦਲ]**

ਫਰੀ ਐਂਡ ਫੇਅਰ ਨਹੀਂ ਹੋਣੇ। ਸਪੀਕਰ ਸਾਹਿਬ, ਇਹ ਬੜੇ ਇਮੋਸ਼ਨਲ ਇਲੈਕਸ਼ਨ ਹਨ। ਇਹ ਕੋਈ ਐਮ.ਐਲ.ਏ. ਦੇ ਜਾਂ ਐਮ.ਪੀ. ਦੇ ਸਾਧਾਰਣ ਇਲੈਕਸ਼ਨ ਨਹੀਂ ਹਨ। ਜੇ ਸਰਕਾਰ ਇਨ੍ਹਾਂ ਇਲੈਕਸ਼ਨਾਂ ਵਿਚ ਇਸੇ ਤਰ੍ਹਾਂ ਦਖਲ ਦੇਵੇਗੀ ਜਿਸ ਤਰ੍ਹਾਂ ਦੀ ਸ਼ੁਰੂਆਤ ਸਰਕਾਰ ਨੇ ਹੁਣੇ ਹੀ ਕਰ ਦਿੱਤੀ ਹੈ ਤਾਂ ਇਸ ਦੇ ਨਤੀਜੇ ਬੜੇ ਭਿਆਨਕ ਨਿਕਲ ਸਕਦੇ ਹਨ। ਪਾਰਲੀਮੈਂਟ ਅਤੇ ਅਸੈਂਬਲੀ ਦੇ ਇਲੈਕਸ਼ਨਾਂ ਵਿਚ ਤਾਂ ਅਸੀਂ ਇਸ ਤਰ੍ਹਾਂ ਦਾ ਧੱਕਾ ਸਹਾਰ ਲਵਾਂਗੇ ਲੇਕਿਨ ਧਾਰਮਿਕ ਇਲੈਕਸ਼ਨਾਂ ਵਿਚ ਧੱਕਾ ਸਹਾਰਨਾ ਸਾਡੇ ਵਾਸਤੇ ਬਹੁਤ ਮੁਸ਼ਕਲ ਹੈ। ਅਸੀਂ ਇਥੇ ਹਾਊਸ ਵਿਚ ਬੈਠੇ ਹਾਂ, ਇਸ ਕਰਕੇ ਇਸ ਵਕਤ ਸਾਡੇ ਕੋਲ ਹੋਰ ਕੋਈ ਚਾਰਾ ਹੈ ਨਹੀਂ। ਅਸੀਂ ਇੱਥੇ ਕੁਦਰਤੀ ਇਸ ਸਦਨ ਵਿਚ ਬੈਠੇ ਸੀ ਜਦੋਂ ਇਹ ਗੱਲ ਹੋਈ ਹੈ। ਅਸੀਂ ਚੀਫ ਸੈਕਟਰੀ ਨੂੰ ਵੀ ਬੇਨਤੀ ਕੀਤੀ ਹੈ ਪਰ ਉਹ ਵਿਚਾਰਾ ਵੀ ਕੀ ਕਰੇਗਾ। ਸੋ, ਸਪੀਕਰ ਸਾਹਿਬ, ਇਹ ਬੜੀ ਮਾੜੀ ਗੱਲ ਹੋਈ ਹੈ.....

**ਮਾਨਯੋਗ ਸਪੀਕਰ** : ਤੁਸੀਂ ਸੀ.ਐਮ. ਤੋਂ ਜਵਾਬ ਮੰਗਣਾ ਚਾਹੁੰਦੇ ਹੋ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਮੁੱਖ ਮੰਤਰੀ ਸਾਨੂੰ ਪਤਾ ਕਰਕੇ ਦੇਣ ਕਿ ਸਬੰਧਤ ਅਧਿਕਾਰੀ ਸਾਡੇ ਕੈਂਡੀਡੇਟਸ ਨੂੰ ਨਿਸ਼ਾਨ ਕਿਉਂ ਨਹੀਂ ਦਿੰਦੇ। ਸਾਡਾ ਇਨ੍ਹਾਂ ਨਾਲ ਕੋਈ ਝਗੜਾ ਨਹੀਂ। ਜੇ ਉਹ ਸਮਝਦੇ ਹਨ ਕਿ ਇਲੈਕਸ਼ਨ ਕਮਿਸ਼ਨ ਕੋਈ ਚੀਜ਼ ਹੀ ਨਹੀਂ ਤਾਂ ਇਹ ਬਹੁਤ ਗਲਤ ਗੱਲ ਹੈ। ਜੇ ਇਲੈਕਸ਼ਨ ਕਮਿਸ਼ਨ ਦੀ ਗੱਲ ਨੂੰ ਮੰਨਿਆ ਹੀ ਨਹੀਂ ਜਾਂਦਾ, ਤਾਂ ਇਲੈਕਸ਼ਨ ਕਮਿਸ਼ਨ ਬਣਾਉਣ ਦੀ ਕੀ ਤੁੱਕ ਹੈ। ਜੇ ਅਸੀਂ ਤੁਹਾਨੂੰ ਸਪੀਕਰ ਹੀ ਨਾ ਮੰਨੀਏ, ਤੁਹਾਡਾ ਸਤਿਕਾਰ ਨਾ ਕਰੀਏ, ਫਿਰ ਤਾਂ ਕਿਉਸ (Chaos) ਹੀ ਹੈ। ਜੇ ਇਹ ਇਲੈਕਸ਼ਨ ਕਮਿਸ਼ਨ ਦੀ ਗੱਲ ਹੀ ਨਹੀਂ ਮੰਨਦੇ ਤਾਂ ਫਿਰ ਇਸ ਗੱਲ ਦੀ ਕੀ ਗਰੰਟੀ ਹੈ ਕਿ ਇਲੈਕਸ਼ਨ ਫੇਅਰ ਹੋਣਗੇ। ਸਪੀਕਰ ਸਾਹਿਬ, ਇਹ ਬਹੁਤ ਸੀਰੀਅਸ ਮਾਮਲਾ ਹੈ। ਅਸੀਂ ਤੁਹਾਨੂੰ ਵੀ ਬੇਨਤੀ ਕਰਦੇ ਹਾਂ। ਤੁਸੀਂ ਐਡੀ ਵੱਡੀ ਪੁਜ਼ੀਸ਼ਨ ਤੇ ਬੈਠੇ ਹੋਏ ਹੋ। ਅਸੀਂ ਸਾਰੇ ਹੀ ਸੂਬੇ ਦੀ ਅਮਨ-ਸ਼ਾਂਤੀ ਅਤੇ ਭਾਈਚਾਰੇ ਵਾਲਾ ਮਾਹੌਲ ਕਾਇਮ ਕਰਨਾ ਚਾਹੁੰਦੇ ਹਾਂ ਲੇਕਿਨ ਇਹ ਜਿਹੜੀ ਗੱਲ ਹੋਈ ਹੈ, ਇਹ ਗੱਲ ਕੋਈ ਬਰਦਾਸ਼ਤ ਨਹੀਂ ਕਰ ਸਕਦਾ। ਸਾਨੂੰ ਦੱਸਿਆ ਜਾਵੇ ਕਿ ਸਾਡੇ ਕੈਂਡੀਡੇਟਸ ਨੂੰ ਨਿਸ਼ਾਨ ਕਿਉਂ ਨਹੀਂ ਦੇ ਰਹੇ?

**ਮਾਨਯੋਗ ਸਪੀਕਰ** : ਇਸ ਸਿਲਸਿਲੇ ਵਿਚ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਇਹੀ ਚਾਹੋਗੇ ਕਿ ਗੌਰਮਿੰਟ ਇਸ ਮਾਮਲੇ ਵਿਚ ਇੰਟਰਵੀਨ ਕਰੇ ਅਤੇ ਜਵਾਬ ਦੇਵੇ ਕਿ ਇਸ ਤਰ੍ਹਾਂ ਕਿਉਂ ਹੋਇਆ। ਡੀ.ਸੀ./ਐਸ.ਡੀ.ਐਮ. ਇਲੈਕਸ਼ਨ ਕਮਿਸ਼ਨ ਦੇ ਹੁਕਮਾਂ ਵਿਚ ਕਿਉਂ ਇੰਟਰਵੀਨ ਕਰਦੇ ਹਨ। ਤੁਹਾਡਾ ਕੁਐਸਚਨ ਵੀ ਅਤੇ ਤੁਹਾਡੀ ਸੋਚ ਵੀ ਠੀਕ ਹੈ ਕਿ ਮੈਂ ਸਮਝਦਾ ਹਾਂ ਕਿ ਇਹ ਗੱਲ ਪੁੱਛਣ ਦਾ ਤੁਹਾਨੂੰ ਪੂਰਾ ਅਧਿਕਾਰ ਹੈ। ਸੈਸ਼ਨ ਕੱਲ੍ਹ ਦਾ ਦਿਨ ਹੈ ਔਰ ਮੈਂ ਇਸ ਗੱਲ ਨਾਲ ਮੁੱਤਫਿਕ ਹਾਂ ਕਿ ਤੁਸੀਂ ਕਾਲ ਅਟੈਨਸ਼ਨ ਦੇ ਜ਼ਰੀਏ ਆਪਣਾ ਇਹ ਮਸਲਾ ਸਰਕਾਰ ਨੂੰ ਕਹੋ। ਤੁਸੀਂ ਆਪਣੀ ਕਾਲ ਅਟੈਨਸ਼ਨ ਲੈ ਆਓ। ਇਸ ਦੇ ਵਾਸਤੇ ਦੋ ਦਿਨ ਦਾ ਕਲੀਅਰ ਨੋਟਿਸ ਹੁੰਦਾ ਹੈ। ਅਸੀਂ ਇਹ ਨੋਟਿਸ ਅੱਜ ਹੀ ਭੇਜ ਦਿਆਂਗੇ ਤਾਂ ਕਿ ਕੱਲ੍ਹ ਸੈਸ਼ਨ ਸ਼ੁਰੂ ਹੋਣ ਤੇ ਕਾਲ ਅਟੈਨਸ਼ਨ ਨੋਟਿਸਜ਼ ਦੇ ਟਾਈਮ ਤੇ ਤੁਹਾਨੂੰ ਇਸ ਦਾ ਜਵਾਬ ਮਿਲ ਸਕੇ। ਗੌਰਮਿੰਟ ਜਵਾਬ ਦੇਣਾ ਚਾਹੇਗੀ ਤਾਂ ਤੁਹਾਨੂੰ ਉਸ ਦਾ ਜਵਾਬ ਮਿਲ ਜਾਵੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਉਨ੍ਹਾਂ ਨੇ ਨਿਸ਼ਾਨ ਅੱਜ ਹੀ ਦੇਣਾ ਹੈ। ਇਸ ਕਰਕੇ ਅਸੀਂ ਚੈਨ ਨਾਲ ਬੈਠ ਨਹੀਂ ਸਕਦੇ। ਜੋ ਕੁਝ ਅਸੀਂ ਕਰ ਸਕਾਂਗੇ, ਕਰਾਂਗੇ। ਅਸੀਂ ਪ੍ਰਾਈਮ ਮਨਿਸਟਰ ਤੋਂ ਵੀ ਟਾਈਮ ਲਿਆ ਹੈ। ਸਰਕਾਰ ਬਹੁਤ ਦਖਲ ਦੇ ਰਹੀ ਹੈ। ਅਸੀਂ ਪਹਿਲਾਂ ਬਹੁਤ ਕੁਝ ਬਰਦਾਸ਼ਤ ਕੀਤਾ ਹੈ। ਆਪਣੀਆਂ ਤਲਾਸ਼ੀਆਂ ਵੀ ਬਰਦਾਸ਼ਤ ਕੀਤੀਆਂ ਹਨ ਅਤੇ ਘਰਾਂ ਵਾਲੀਆਂ ਦੀਆਂ ਬੇਇਜ਼ਤੀਆਂ ਵੀ ਬਰਦਾਸ਼ਤ ਕੀਤੀਆਂ ਹਨ.........

**ਮਾਨਯੋਗ ਸਪੀਕਰ** : ਸਿੰਬਲ ਅੱਜ ਹੀ ਦੇਣੇ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਅੱਜ ਹੀ ਦੇਣੇ ਹਨ। ਅਸੀਂ ਇਹ ਸਾਰੀ ਚੀਜ਼ ਰਿਕਾਰਡ ਤੇ ਲਿਆਉਣੀ ਚਾਹੁੰਦੇ ਹਾਂ। ਸਾਡੇ ਕੋਲੋਂ ਇਹ ਬਰਦਾਸ਼ਤ ਨਹੀਂ ਹੋ ਸਕਦਾ ਕਿ ਸਾਡੇ ਧਾਰਮਿਕ ਸਥਾਨਾਂ ਵਿਚ ਦਖਲਅੰਦਾਜ਼ੀ ਕੀਤੀ ਜਾਵੇ ਜਿਹੜੇ ਸਾਨੂੰ ਆਪਣੇ ਪਰਿਵਾਰਾਂ ਨਾਲੋਂ ਵੀ ਅਤੇ ਆਪਣੇ ਜੀਆਂ ਨਾਲੋਂ ਵੀ ਪਿਆਰੇ ਹਨ। ਇਸ ਤਰ੍ਹਾਂ ਅੰਗਰੇਜ਼ਾਂ ਨੇ ਧਾਰਮਿਕ ਸਥਾਨਾਂ ਦਾ ਕਬਜ਼ਾ ਮਹੰਤਾਂ ਨੂੰ ਦਿਵਾਇਆ ਸੀ, ਉਸੇ ਤਰ੍ਹਾਂ ਇਹ ਸਰਕਾਰ ਆਪਣੇ ਬੰਦਿਆਂ ਨੂੰ ਕਬਜ਼ਾ ਦਿਵਾਏ, ਇਹ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ। ਇਹ ਸਾਨੂੰ ਕਹਿੰਦੇ ਹਨ ਕਿ ਅਸੀਂ ਪੁਆੜੇ ਦੀ ਜੜ੍ਹ ਹਾਂ, ਪੁਆੜੇ ਦੀ ਜੜ੍ਹ ਤਾਂ ਇਹ ਹਨ। ਅਸੀਂ ਪੀਸਫੁੱਲ ਤਰੀਕੇ ਨਾਲ ਰਹਿਣਾ ਚਾਹੁੰਦੇ ਹਾਂ, ਡੈਮੋਕਰੇਟਿਕ ਤਰੀਕੇ ਨਾਲ ਰਹਿਣਾ ਚਾਹੁੰਦੇ ਹਾਂ ਲੇਕਿਨ ਜੇ ਸਰਕਾਰ ਸਾਨੂੰ ਮਜਬੂਰ ਕਰਦੀ ਹੈ, ਜੇ ਸਰਕਾਰ ਨੇ ਸਾਡਾ ਗਲਾ ਹੀ ਘੁੱਟਣਾ ਹੈ ਤਾਂ, ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਜਿਸ ਦਾ ਗਲਾ ਘੁੱਟਿਆ ਜਾਵੇ, ਉਸ ਹੱਥ ਪੈਰ ਮਾਰਦਾ ਹੀ ਹੈ। ਇਸ ਕਰਕੇ ਸਾਨੂੰ ਇਮੀਜੀਏਟਲੀ ਕੁਝ ਨਾ ਕੁਝ ਕਰਨਾ ਪਵੇਗਾ।

**ਮਾਨਯੋਗ ਸਪੀਕਰ** : ਇਹੀ ਹੋ ਸਕਦਾ ਹੈ। 3.00 ਵਜੇ ਸੈਸ਼ਨ ਹੋਣਾ ਹੈ। ਅਗਰ meanwhile ਸਰਕਾਰ ਜਵਾਬ ਦੇਣਾ ਚਾਹੇ ਤਾਂ ਜ਼ਰੂਰ ਦੇ ਦੇਵੇ

**श्री सुनील जाखड़** : माननीय स्पीकर साहिब, मैं बात कर रहा था कि हमारे बजट में...............

**ਮਾਨਯੋਗ ਸਪੀਕਰ** : ਇਕ ਮਿੰਟ ਜਾਖੜ ਸਾਹਿਬ, ਬਾਦਲ ਸਾਹਿਬ, ਕੁਝ ਕਹਿਣਾ ਚਾਹੁੰਦੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਐਨਸ਼ਿਓਰ ਕਰਾਓ ਕਿ ਸਰਕਾਰ ਜਵਾਬ ਜ਼ਰੂਰ ਦੇਵੇ।

**ਮਾਨਯੋਗ ਸਪੀਕਰ** : ਅੱਜ ਹੀ ਦਿਆਂਗੇ। ਮੈਂ ਤੁਹਾਡੀ ਤਕਲੀਫ ਸਰਕਾਰ ਕੋਲ ਭੇਜ ਦਿੱਤੀ ਹੈ। 3.00 ਵਜੇ ਫਿਰ ਸੈਸ਼ਨ ਲੱਗਣਾ ਹੈ। ਜੇਕਰ ਸਰਕਾਰ ਜਵਾਬ ਦੇਣਾ ਚਾਹੇ ਤਾਂ ਦੇ ਸਕਦੀ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ, ਸਪੀਕਰ ਸਾਹਿਬ, ਕੇਵਲ ਏਨੀ ਕੁ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਚੋਣ ਨਿਸ਼ਾਨ ਦੇਣ ਦਾ ਟਾਈਮ ਹੈ ਉਹ ਅੱਜ ਹੀ 3.00 ਵਜੇ ਤੱਕ ਦਾ ਹੈ। ਜੇਕਰ ਇਹ ਚੋਣ ਨਿਸ਼ਾਨ ਨਹੀਂ ਦਿੱਤੇ ਜਾਂਦੇ ਤਾਂ ਉਹ ਟਾਈਮ ਤਾਂ ਫਿਰ ਟੱਪ ਜਾਣਾ ਹੈ। ਇਸ ਲਈ ਸਾਡੀ ਬੇਨਤੀ ਹੈ ਕਿ 2.00 ਵਜੇ ਤੱਕ ਸਰਕਾਰ ਜਵਾਬ ਦੇ ਦੇਵੇ। ਜਵਾਬ ਏਥੇ ਹੀ ਦੇਣਾ ਹੈ। ਇਹ ਸਾਡੀ ਬੇਨਤੀ ਹੈ ਕਿ ਗੁਰਦੁਆਰਾ ਚੋਣ ਕਮਿਸ਼ਨ ਇਕ ਅਥਾਰਿਟੀ ਹੈ ਜਾਂ ਡੀ.ਸੀ.? ਇਹ ਚੋਣ ਗੁਰਦੁਆਰਾ ਚੋਣ ਐਕਟ, ਸੈਂਟਰਲ ਐਕਟ ਦੇ ਥੱਲੇ ਚੋਣ ਹੋ ਰਹੀ ਹੈ। 1925 ਦੇ ਐਕਟ ਥੱਲੇ ਚੋਣ ਹੋ ਰਹੀ ਹੈ। ਇਸ ਲਈ ਕਮਿਸ਼ਨ ਦੇ ਲਾਸਟ ਵਰਡ ਨੂੰ ਮੰਨਿਆ ਜਾਵੇ।

**ਮਾਨਯੋਗ ਸਪੀਕਰ** : ਆਪੋਜ਼ੀਸ਼ਨ ਦੇ ਨੇਤਾ ਔਰ ਤੁਹਾਡੀ ਗੱਲ ਹਾਊਸ ਦੇ ਵਿੱਚ ਆ ਗਈ ਹੈ। ਇਸ ਬਾਰੇ ਮੈਂ ਕਹਿ ਦਿੱਤਾ ਹੈ ਕਿ ਜੇਕਰ ਸਰਕਾਰ ਆਪਣੇ ਵੱਲੋਂ ਕੋਈ ਜਵਾਬ ਦੇਣਾ ਚਾਹੇ ਤਾਂ 3.00 ਵਜੇ ਤੋਂ ਪਹਿਲਾਂ ਪਹਿਲਾਂ ਪੇਸ਼ ਕਰ ਦੇਣ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਅਸੀਂ ਇਹ ਚਾਹੁੰਦੇ ਹਾਂ ਕਿ ਜਵਾਬ ਜ਼ਰੂਰ ਆਉਣਾ ਚਾਹੀਦਾ ਹੈ। ਇਹ ਹਾਊਸ 2.30 ਵਜੇ ਖਤਮ ਹੋ ਜਾਣਾ ਹੈ। They have to reply. ਮਤਲਬ ਇਹ ਕਿ ਇਨ੍ਹਾਂ ਨੂੰ ਜਵਾਬ ਦੇਣਾ ਚਾਹੀਦਾ ਹੈ ਚਾਹੇ ਨਾ ਵਿੱਚ ਦੇ ਦਿੱਤਾ ਜਾਵੇ ਕਿਉਂਕਿ ਇਨ੍ਹਾਂ ਨੇ ਆਪਣੇ ਤਰੀਕੇ ਨਾਲ ਫੈਸਲਾ ਲੈਣਾ ਹੈ ਔਰ ਬਾਅਦ ਵਿੱਚ ਅਸੀਂ ਆਪਣੇ ਤਰੀਕੇ ਨਾਲ ਫੈਸਲਾ ਲੈਣਾ ਹੈ।

**ਮਾਨਯੋਗ ਸਪੀਕਰ** : 2.30 ਵਜੇ ਤੱਕ ਹਾਊਸ ਨੇ ਖਤਮ ਹੋਣਾ ਹੈ। ਉਸ ਤੋਂ ਪਹਿਲਾਂ ਸਰਕਾਰ ਜਵਾਬ ਦੇਣਾ ਚਾਹੇ ਤਾਂ ਜ਼ਰੂਰ ਦੇਵੇਗੀ। ਮਜਬੂਰ ਤਾਂ ਨਹੀਂ ਕੀਤਾ ਜਾ ਸਕਦਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਜਵਾਬ ਬਾਰੇ ਤਾਂ ਤੁਸੀਂ ਕੁਮਿੱਟਮੈਂਟ ਲੈ ਦਿਓ। ਇਹ ਜਵਾਬ ਤਾਂ ਦੇਣ ਭਾਵੇਂ ਨਾਂਹ ਵਿੱਚ ਦੇਣ ਜਾਂ ਹਾਂ ਵਿੱਚ ਦੇਣ। ਨਹੀਂ ਤਾਂ ਅਸੀਂ ਫਿਰ ਏਥੇ ਬੈਠਾਂਗੇ। ਅਸੀਂ ਇਹ ਗੱਲ ਟੌਲਰੇਟ ਨਹੀਂ ਕਰਾਂਗੇ। ਅਸੀਂ ਹਿਸਟਰੀ ਵਿੱਚ ਇਹ ਗੱਲ ਨਹੀਂ ਆਉਣ ਦੇਣਾ ਚਾਹੁੰਦੇ ਕਿ ਇਹੋ ਜਿਹੇ ਕਾਇਰ ਲੋਕ ਸਨ, ਇਹੋ ਜਿਹੇ ਡਰਪੋਕ ਲੋਕ ਸਨ ਜਾਂ ਤੁਸੀਂ ਇਨ੍ਹਾਂ ਤੋਂ ਕੁਮਿੱਟਮੈਂਟ ਲੈ ਦਿਓ।

**ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਲੀਡਰ ਆਫ ਦਿ ਹਾਊਸ ਅੱਜ ਆਏ ਨਹੀਂ ਹਨ। ਉਨ੍ਹਾਂ ਨਾਲ ਗੱਲ ਕਰਕੇ ਫਿਰ ਜਵਾਬ ਦੇ ਦਿਆਂਗੇ। ਉਨ੍ਹਾਂ ਨੂੰ ਪੁੱਛ ਲਵਾਂ। ਜੇ ਉਦੋਂ ਤੱਕ ਉਨ੍ਹਾਂ ਨਾਲ ਮੁਲਾਕਾਤ ਹੋ ਗਈ ਤਾਂ ਜ਼ਰੂਰ ਜਵਾਬ ਦਿਆਂਗੇ। ਤਿੰਨ ਵਜੇ ਆਉਣ ਸਾਰ ਜਵਾਬ ਦੇ ਦਿਆਂਗੇ।

**ਮਾਨਯੋਗ ਸਪੀਕਰ** : 2.30 ਵਜੇ ਸੈਸ਼ਨ ਖਤਮ ਹੋਣਾ ਹੈ। ਉਸ ਤੋਂ ਪਹਿਲਾਂ ਪਹਿਲਾਂ ਜਵਾਬ ਦੇਣਾ ਹੈ। Yes or No.

**ਸੰਸਦੀ ਮਾਮਲਿਆਂ ਦੇ ਮੰਤਰੀ** : ਸਰ, ਬਾਦਲ ਸਾਹਿਬ ਨੇ 3.00 ਵਜੇ ਤੱਕ ਆਖ ਦਿੱਤਾ ਹੈ। ਉਦੋਂ ਤੱਕ ਜਵਾਬ ਦੇ ਦਿਆਂਗੇ। ਖਾਣਾ ਖਾਣ ਤੋਂ ਬਾਅਦ। ਖਾਣਾ ਵੀ ਤਾਂ ਇਕੱਠਿਆਂ ਨੇ ਹੀ ਖਾਣਾ ਹੈ।

**ਮਾਨਯੋਗ ਸਪੀਕਰ** : ਸਿੰਬਲ ਦੀ ਅਲਾਟਮੈਂਟ ਵੀ ਤਾਂ 3.00 ਵਜੇ ਤੋਂ ਬਾਅਦ ਹੀ ਹੋਣੀ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ 2.30 ਵਜੇ ਤੱਕ ਜਵਾਬ ਦਿਵਾਓ ਜੀ।

**ਮਾਨਯੋਗ ਸਪੀਕਰ** : ਲੀਡਰ ਆਫ ਦਿ ਹਾਊਸ ਨਾਲ ਗੱਲ ਕਰ ਲਓ। ਗੱਲ ਕਰਕੇ ਫਿਰ ਜਵਾਬ ਦਿਓ।

## GENERAL DISCUSSION ON THE BUDGET ESTIMATES FOR THE YEAR 2004-05 *(RESUMPTION)*

**श्री सुनील जाखड़** : स्पीकर साहिब, जो आंकड़े दिये गये हैं कि किस तरह हम नेगेटिव ग्रोथ की तरफ जा रहे हैं। जो आंकड़े उन्होंने रिलीज किये हैं, कैप्टन कंवलजीत जी बैठे नहीं है। उन्होंने बहुत से आंकड़े दिये हैं। उनमें से जो सब से जरुरी आंकड़ा है जो आम आदमी और किसान की समझ में आता है। जिनको उन्होंने खुद आपनी जान लगा कर तैयार किया था, जिनकी वजह से किसान आत्महत्या करने के लिये मजबूर हो गया था उस आंकड़े को मैं देखता हूँ। मैं भूंदड़ साहिब की तरह गहराइयों में नहीं जाता। लेकिन मैं यह जरुर कहना चाहता हूँ कि आज जो सिस्टम में प्राबलमज आ गयी हैं, उनकी क्या वजह है ? उस किसान को जिसने सारे हिन्दुस्तान का पेट भरा है और बहुत ज्यादा काम करके इसको सरपल्स स्टेट बनाया है, उनकी समस्याओं को दूर करने के लिये इस बजट में Crop Insurance Scheme लायी गयी है। इस स्कीम पर काफी समय पहले सैंटर सरकार भी विचार कर रही है। इसको F.M. साहिब ने प्रैक्टीकल ढंग से टैकल किया है। Crop Insurance या Det Insurance की बात की है जिस द्वारा Insurance Company ऐसे हालात में, जब किसान री-पेमैंट करने के काबिल न रहे और Interest भी न चुका सके तो उसको आत्महत्या करने की मजबूरी न रहे उस हालात में Insurance Company की जिम्मेदारी हो वह किसान की री-पेमैंट बाकायदा करती रहे। इस बात को सुनिशचित करने के लिये और बजट में व्यवस्था करने के लिये, कंपनी किसान से Crop ले सके, उस को कुछ लाभ मिल सके, उसकी हालत Improve हो सके। इन सभी बातों को पूरा करने के लिये कदम उठाये गये हैं। को-आपरेटिव अदारे में को-आपरेटिव बैंक ने जिस तरह से लोन केसों में Interest का रेट 3 प्रतिशत तक कम किया है यह एक अहम मुद्दा है जिसको इस बजट के जरिये प्रस्तुत किया गया है। स्पीकर साहिब, यह सारी बातें देखने से पहले, बातें हो रही थी कि सरकार अपनी जिम्मेदारी निभाने को तैयार हो रही है, मैं अपने आप को developed countries के साथ compare करता हूँ हम देखते हैं कि 12500 गाँवों की बात कैप्टन कंवलजीत जी कर रहे थे कि पीने वाले पानी को मुहैया नहीं करवा सके। मैं कहता हूं कि यह position कोई एक दिन में नहीं बनी। हम आजादी के 55 साल बाद भी इस बात पर झगड़ा कर रहे हैं। इस सिस्टम को सही तरीके से हल करने के लिये बजट में main focus किया गया है ताकि गांवों में रहने वाले लोगों को, पीने का पानी और बेसिक amenities जिस पर सारे हिन्दुस्तान में हरेक आदमी का हक है, उसकी व्यवस्था की जा सके। World Bank के जरिये

[ श्री सुनील जाखड़ ]

उसको पूरा करने की बात कही गयी है। यह बहुत अहम है और इसको अच्छे ढंग से हैंडल किया है। इस के साथ ही रिलेटिड बात है कि कल बहस के दौरान कैप्टन कंवलजीत सिंह जी हमारे F.M. लाल सिंह जी से पूछ रहे थे कि जो World Bank से लोन लेने की बात चल रही है उनकी terms & conditions सदन की टेबल पर रखी जाये और उसको डिस्कस किया जाये। आज सबसे अहम मसला हमारे कुछ साथियों ने उजागर किया है वहां विपक्ष वाले भी कह रहे हैं कि जब तक हम मेन समस्या के रुबरु नहीं हो जाते कि समस्या क्यों खड़ी हुई तब तक मसला हल नहीं होगा। भूंदड़ साहिब ने भी det burden के कारण बताएं हैं, हमारे number of employees are highest paid employees in the country, may be bureaucracy और इन्होंने W.T.O. और S.Y.L. की बातें भी की। इन बातों में न जा के मैं यह कहना चाहूँगा कि आज समस्या जो हमारे सामने है वह है कि हम 10 करोड़ रुपये आज भी Interest के रूप में केन्द्र सरकार को या Landing Institutions को अदा कर रहे हैं। उस हालात में ही हम बजट की बात करें, Development की बात करें और Fiscal Management की बात करें। Of Course Fiscal Management, Better Management of our revenue, better management of out tax collection system, ये सारी बातें आज बहुत जरुरी हैं। उसी दशा में चाहे यह कदम उठाएं गए हैं। आज डैट सवैपिंग की जो बात कर रहे थे बिलकुल उससे 180 करोड़ रुपए चाहे हमें फायदा मिलेगा लेकिन यह बातें तब बे माना हो जाती हैं। जिस World Term की यह बातें कर रहे हैं मैने वह Document नहीं देखा चाहे हमारे F.M. साहिब उस को सदन की मेज पर रखेंगे परन्तु कामन नालज और बेसिक नालज इस बात की यह है कि कोई भी Landing Institution इस बात से इस चीज की सहमती चाहेगी कि user charges हम लगाने के लिए तैयार हैं जा नहीं। जिस को-अप्रेशन की बात विपक्ष करता है, मैं बहुत खुश हूँ कि इस सदन में चाहे SYL की बात थी चाहे Economic Agenda की बात थी और हर बात पर को-अप्रेशन की बात हुई है लेकिन जब तक हम इस बात पर राजी नहीं होते कि पीने वाले पानी के लिए चाहे World Bank लोन दे रहा है, और user charges हम नहीं लगाएंगे तो मैं नहीं समझता कि कोई और Terms & Conditions होगी जिसकी वजह से हमें वह Loan मिल जाएगा। आज गांवों के अंदर पहली बार सीवरेज सिस्टम की बात कही गई है कि एक concreat कदम उठाया जाए कि गांवों के अंदर भी इस Sewerage System के लिए हम Modified Sewerage System की बात करें पर इस कि लिए भी स्पीकर साहब फंडज की बात आएगी कि Fund आएंगे कहां से। अगर Landing Institution को हम आज देखें तो जो हमारी Municipal Committees है; हम बात कर देते हैं कि हम पैसे लाकर काया कल्प कर देंगे। सरकार हमको पैसा देगी लेकिन जब तक Municipal Committees की Participation नहीं होगी तो वह सब Meaningless हो जाता है। और Municipal Committees जब तक अपने Sewerage Charges नहीं ले लेती और जब Sewerage Charges की Rationalise करने की बात आती है तो हमारी Political Parties उसको Political रंग देकर Public Agitation के रूप में Nominal Charges के रूप में लागू करने की बात करती है। स्पीकर साहिब, यह सारी की सारी बातें कागजों में लिपटी रह जाएगी। मेरी आप के जरिए F.M. साहिब से भी और मुख्य मंत्री जी से प्रार्थना है कि मुख्य मंत्री साहिब ने एक बड़ा अहम step लिया था इस पंजाब की Economy को सुधारने के लिए, Revive करने के

लिए। आज हम जिस बात की सभी Praise कर रहे हैं कि There is no Taxes. मैं समझता हूँ कि आज हमारे Deficit को कम करने के लिए The Time has come. We will have to fight the Bullet. आज हमें उस बात का फैसला करना होगा कि हम सिर्फ पापूलिसटिक तरीके से उपर उठ कर जब तक Additional Resources Mobilise नहीं करते तब तक हम इन समस्याओं का समाधान नहीं कर सकते। इन के हल के लिए यह जरुरी है कि जो हमारी Down Troddens Society है उन के उपर Additional Burden न डालें और अगर उनकी हम बेहतर जिन्दगी बनाना चाहते हैं पंजाब को सही तरीके से Develop करना चाहते हैं और आने वाले समय में पंजाब की Foundation इतनी मजबूत करनी चाहते हैं और यहां हर प्रकार की Industry आ सके तो जब तक हम यहाँ की Living Condition Improve नहीं करेंगे और उस Living Condition को Improve करने के लिए यह जरुरी बन जाता है कि हम user charges लगाएं ताकि All these Public Services, Public utility services are self sustainable. चाहे आज हमने पंचायतों को यह अधिकार दे दिया है कि वह यहां अपनी Water Supply स्कीमों को Manage करें लेकिन जब तक हम user charges को नहीं लगाएंगे तब तक यह कुछ नहीं होगा। आज Political compulsions हो सकती हैं, लेकिन स्पीकर साहिब, आप अच्छी तरह जानते हैं कि A differences between a Political Leader and a statesman is this. इसलिए इन बातों से उपर उठकर पंजाब की इकानमी और पंजाब को आगे ले जाने के लिए कदम उठाए जाएं। पंजाब की जनता चाहती है कि पापूलर सटैपस उठाए जाएं। पंजाब की जनता चाहती है कि जिस के लिए पैसा इक्ठठा कर रहे हैं उसी के लिए खर्च किया जाए। So that the Govt. is able to manifest its sincerity of purpose. जिस बात के लिए पैसा इक्ठठा कर रहे हैं वह सही इस्तेमाल हो और कोई कोताही न हो। मैं एक मिसाल देनी चाहता हूँ। आबियाना लगाया गया, सदन में इस का विरोध भी हुआ। हमारा इलाका अबोहर, फाजिलका पंजाब की टेल में है। वहां लोग पानी की बूंद बूंद को तरसते हैं। वहां पर आबियाना कुलैकशन 100 प्रतिशत है। लोग पानी का आबियाना देने के लिए कतराते नहीं ब्लकि वह तो पानी मांगते हैं। चाहे इरीगेशन हो, चाहे सैनीटेशन फैसिलटी हो, चाहे पोटेबल वाटर हो, चाहे म्युनसपिल कमेटी के एरीया में सड़कों की बात हो, बिजली की बात हो। मैं समझता हूँ कि इन सभी बातों के लिए युजर चारजिज लगाए जाएं। यही मेरी सबमिशन है। इस के लिए मैं आप जी का धन्यवाद करता हूँ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ) (ਬਿਆਸ)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਅੱਜ ਪੰਜਾਬ ਦੀ ਮਾਲੀ ਪੁਜ਼ੀਸ਼ਨ ਕੋਈ ਬਹੁਤੀ ਚੰਗੀ ਨਹੀਂ, ਪਰ ਫਿਰ ਵੀ ਸਾਡੇ ਵਿੱਤ ਮੰਤਰੀ ਜੀ ਵੱਲੋਂ ਚੰਗਾ ਤੇ ਟੈਕਸਾਂ ਤੋਂ ਰਹਿਤ ਬਜਟ ਪੇਸ਼ ਕੀਤਾ ਗਿਆ ਹੈ। ਇਹ ਜਿਹੜੀ ਮਾਲੀ ਹਾਲਤ ਵਿਗੜੀ ਹੈ, ਇਸ ਦੇ ਜੇ ਕਾਰਨ ਦੇਖੇ ਜਾਣ ਤਾਂ ਅਸੀਂ ਦੇਖਦੇ ਹਾਂ ਕਿ ਗਿਆਰਵੇਂ ਫਾਇਨਾਂਸ ਕਮਿਸ਼ਨ ਨੇ 28 ਜੂਨ, 2002 ਨੂੰ ਜਿਹੜੀ ਰਿਪੋਰਟ ਸੌਂਪੀ ਸੀ, ਉਸ ਵਿੱਚ ਪੰਜਾਬ ਦਾ ਟੈਕਸਾਂ ਵਿੱਚ ਹਿੱਸਾ 1.461 ਤੋਂ ਘਟਾ ਕੇ 1.147 ਕਰ ਦਿੱਤਾ ਗਿਆ ਸੀ ਜਿਸ ਕਾਰਣ ਪੰਜਾਬ ਨੂੰ ਸੰਨ 2000 ਤੋਂ ਸੰਨ 2005 ਤੱਕ 1550 ਕਰੋੜ ਰੁਪਏ ਦਾ ਨੁਕਸਾਨ ਸਹਿਣਾ ਪਿਆ। ਫਿਰ ਪੰਜਾਬ ਸਰਕਾਰ ਵੱਲੋਂ ਗਿਆਰਵੇਂ ਫਾਇਨਾਂਸ ਕਮਿਸ਼ਨ ਨੂੰ ਇੱਕ ਮੈਮੋਰੰਡਮ ਸੌਂਪਿਆ ਗਿਆ ਜਿਸ ਵਿਚ ਦਰਸਾਇਆ ਗਿਆ ਕਿ 1984 ਤੋਂ ਲੈ ਕੇ 1994 ਤੱਕ ਪੰਜਾਬ ਵੱਲੋਂ ਅੱਤਵਾਦ

[ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)]

ਖਿਲਾਫ ਲੜਾਈ ਲੜੀ ਗਈ ਔਰ ਪੰਜਾਬ ਦਾ ਇਹ ਕਰਜ਼ਾ ਮਾਫ ਕਰਨ ਵਾਸਤੇ ਬੇਨਤੀ ਕੀਤੀ ਗਈ ਪਰ ਗਿਆਰਵੇਂ ਫਾਇਨਾਂਸ ਕਮਿਸ਼ਨ ਨੇ ਇਸ ਤੇ ਜੋ ਟਿੱਪਣੀ ਕੀਤੀ, ਉਹ ਇਸ ਪ੍ਰਕਾਰ ਹੈ : We, therefore, recommend that moratorium on repayment of instalment of loan and interest due on special term loan may be given to the State Government of Punjab during the period 2000 to 2005 so that the State Government is able to build its economy and be in a better position to repay the loan and interest accrued thereon in subsequent years. ਉਸ ਵੇਲੇ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪ੍ਰਧਾਨ ਮੰਤਰੀ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਨੂੰ ਇੱਕ ਅਰਧ ਸਰਕਾਰੀ ਪੱਤਰ ਲਿਖਿਆ ਕਿ ਪੰਜਾਬ ਦਾ ਟੈਕਸਾਂ ਵਿੱਚ ਹਿੱਸਾ ਘਟਾਇਆ ਗਿਆ ਹੈ, ਇਸ ਉਤੇ ਚਿੰਤਾ ਜ਼ਾਹਰ ਕੀਤੀ ਅਤੇ ਨੈਸ਼ਨਲ ਡਿਵੈਲਪਮੈਂਟ ਕੌਂਸਲ ਦੀ ਮੀਟਿੰਗ ਸੱਦਣ ਦੀ ਕੋਸ਼ਿਸ਼ ਕੀਤੀ। ਪ੍ਰਧਾਨ ਮੰਤਰੀ ਵੱਲੋਂ ਉਸ ਦਾ ਜਵਾਬ ਦਿੱਤਾ ਗਿਆ ਕਿ ਤੁਹਾਡਾ ਸੁਝਾਓ ਨੋਟ ਕਰ ਲਿਆ ਗਿਆ ਹੈ ਅਤੇ ਫਿਰ ਇੱਕ ਸਤੰਬਰ, 2001 ਨੂੰ ਨੈਸ਼ਨਲ ਡਿਵੈਲਪਮੈਂਟ ਕੌਂਸਲ ਦੀ 49ਵੀਂ ਮੀਟਿੰਗ ਸੱਦੀ ਗਈ। ਪਰ ਮੈਂ ਇਸ ਅਜ਼ੀਮ ਸਦਨ ਦੇ ਮੈਂਬਰਾਂ ਨੂੰ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਉਸ ਵੇਲੇ ਦੇ ਪੰਜਾਬ ਦੇ ਮੁੱਖ ਮੰਤਰੀ ਹੁਰਾਂ ਨੇ ਜਿਹੜਾ ਭਾਸ਼ਣ ਦਿੱਤਾ, ਜਿਹੜੀ ਸਪੀਚ ਦਿੱਤੀ, ਉਸ ਵਿੱਚ ਜਿਹੜਾ ਪੰਜਾਬ ਦਾ ਟੈਕਸਾਂ ਵਿਚ ਹਿੱਸਾ ਘਟਾਇਆ ਗਿਆ ਸੀ, ਉਸ ਦਾ ਕੋਈ ਜਿਕਰ ਨਹੀਂ ਸੀ। ਨਾ ਹੀ ਪੰਜਾਬ ਦਾ ਜਿਹੜਾ ਸਪੈਸ਼ਲ ਟਰਮ ਲੋਨ ਖੜ੍ਹਾ ਹੈ, ਉਸ ਨੂੰ ਮੁਆਫ ਕਰਨ ਦਾ ਜਿਕਰ ਸੀ। ਮੌਜੂਦਾ ਸਰਕਾਰ ਵੱਲੋਂ ਫਿਰ ਵੀ ਇੰਨੀ ਤੰਗ ਸਥਿਤੀ ਵਿੱਚੋਂ ਵੀ ਜਿਹੜੇ ਜਰੂਰੀ ਐਕਟ ਹਨ, ਉਨ੍ਹਾਂ ਦੇ ਬਾਰੇ ਬਜਟ ਵਿੱਚ ਪ੍ਰੋਵੀਜ਼ਨਜ਼ ਕੀਤੀਆਂ ਗਈਆਂ ਹਨ। ਜਿਹੜੇ ਮੇਰੇ ਵੀਰ ਇਧਰ (ਆਪੋਜੀਸ਼ਨ ਬੈਂਚਾਂ ਵੱਲ ਇਸ਼ਾਰਾ) ਬੈਠੇ ਹਨ, ਉਨ੍ਹਾਂ ਨੇ ਬੜੇ ਇਲਜ਼ਾਮ ਲਗਾਏ ਹਨ ਕਿ ਪੰਜਾਬ ਸਰਕਾਰ ਨੇ ਸਿੱਖਿਆ, ਸਿਹਤ ਅਤੇ ਹੋਰ ਜ਼ਰੂਰੀ ਬੁਨਿਆਦੀ ਢਾਂਚੇ ਦੀ ਡਿਵੈਲਪਮੈਂਟ ਵਾਸਤੇ ਕੋਈ ਪੈਸਾ ਨਹੀਂ ਰੱਖਿਆ। ਮੈਂ ਇੱਕ ਗੱਲ ਦੱਸਣਾ ਚਾਹੁੰਦਾ ਹਾਂ ਕਿ ਜਿਸ ਢੰਗ ਨਾਲ ਕੇਂਦਰ ਵਿਚੋਂ ਫੰਡ ਬਹੁਤ ਘੱਟ ਆ ਰਹੇ ਹਨ ਤਾਂ ਇਸ ਵਾਸਤੇ ਪੈਸਾ ਕਿਥੋਂ ਆਏਗਾ। ਫਿਰ ਵੀ ਇੰਨਾ ਕੁਝ ਹੋਣ ਦੇ ਬਾਵਜੂਦ ਵੀ ਪੰਜਾਬ ਸਰਕਾਰ ਨੇ ਮੁਲਾਜ਼ਮਾਂ ਦੇ ਹਿਤਾਂ ਦਾ ਪੂਰਾ-ਪੂਰਾ ਖਿਆਲ ਰੱਖਿਆ ਹੈ। ਐਲ.ਟੀ.ਸੀ. ਦੀ ਸਹੂਲਤ ਰਿਸਟੋਰ ਕੀਤੀ ਹੈ। ਇਸ ਤੋਂ ਇਲਾਵਾ ਕੇਂਦਰੀ ਪੈਟਰਨ ਤੇ 50 ਪ੍ਰਤੀਸ਼ਤ ਡੀ.ਏ. ਉਨ੍ਹਾਂ ਦੀਆਂ ਤਨਖਾਹਾਂ ਵਿੱਚ ਮਰਜ ਕੀਤਾ ਹੈ। ਸਰਕਾਰ ਤੇ ਟਿੱਪਣੀਆਂ ਕਰਨੀਆਂ, ਸਰਕਾਰ ਤੇ ਉਂਗਲ ਉਠਾਉਣੀ ਬਹੁਤ ਸੌਖੀ ਹੈ ਪਰ ਇਸ ਪਾਸੇ (ਰੂਲਿੰਗ ਬੈਂਚਾਂ ਵੱਲ ਇਸ਼ਾਰਾ) ਬੈਠ ਕੇ ਸਾਰੇ ਵਰਗਾਂ ਨੂੰ ਨਾਲ ਲੈ ਕੇ, ਹਰ ਵਰਗ ਦੀਆਂ ਸਹੂਲਤਾਂ ਅਤੇ ਉਨ੍ਹਾਂ ਦੇ ਹਿਤਾਂ ਦਾ ਖਿਆਲ ਰੱਖਣਾ ਜਿਹੜਾ ਹੈ, ਉਹ ਕੋਈ ਛੋਟੀ ਜਿਹੀ ਗੱਲ ਨਹੀਂ ਹੈ। ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਹੁਰਾਂ ਦੀ ਸਰਕਾਰ ਨੇ ਬਹੁਤ ਵਧੀਆ ਤਰੀਕੇ ਨਾਲ ਸਾਰੇ ਦੇ ਸਾਰੇ ਵਰਗਾਂ ਦੇ ਹਿਤਾਂ ਦਾ ਖਿਆਲ ਰੱਖਿਆ ਹੈ। ਪਿਛਲੀ ਅਕਾਲੀ ਸਰਕਾਰ ਵੇਲੇ ਵਿੱਤੀ ਪ੍ਰਬੰਧ ਨਾਮ ਦੀ ਕੋਈ ਚੀਜ਼ ਨਹੀਂ ਸੀ। ਕਿਸੇ ਨੂੰ ਨਹੀਂ ਸੀ ਪਤਾ ਕਿ ਸਰਕਾਰੀ ਪੈਸਾ ਕਿਧਰੋਂ ਆਉਂਦਾ ਹੈ ਅਤੇ ਕਿਧਰ ਜਾਂਦਾ ਹੈ। ਇਥੋਂ ਤੱਕ ਕਿ ਪੰਜਾਬ ਸਟੇਟ ਇਲੈਕਟ੍ਰੀਸਿਟੀ

ਬੋਰਡ ਜਿਹੜਾ ਹੈ, ਇਹ ਕੰਗਾਲੀ ਦੇ ਕੰਢੇ ਤੇ ਸੀ। ਆਪਣੀ ਹੋਣੀ ਦੇ ਕਿਨਾਰੇ ਤੇ ਸੀ। ਇਹ ਕੈਪਟਨ ਅਮਰਿੰਦਰ ਸਿੰਘ ਹੁਰਾਂ ਦੀ ਸਰਕਾਰ ਹੈ, ਜਿਸ ਨੇ 2004-2005 ਦੇ ਵਿੱਚ 170 ਕਰੋੜ ਰੁਪਏ ਦੇ ਮੁਨਾਫੇ ਉਤੇ ਲਿਆਂਦਾ ਹੈ। ਜੇਕਰ ਤੁਸੀ ਸੰਨ 2003 ਦੀ ਐਕਸ਼ਨ ਟੇਕਨ ਰਿਪੋਰਟ ਦੇਖ ਲਓ, ਉਸ ਵਿੱਚ ਹੈ ਕਿ ਪਿਛਲੀ ਸਰਕਾਰ ਵੱਲੋਂ ਫੂਡ ਕਰੈਡਿਟ ਲਿਮਟ ਵਿੱਚੋਂ ਪੈਸੇ ਲੈ ਕੇ ਫਜ਼ੂਲ ਕੰਮਾਂ ਤੇ ਖਰਚੇ ਜਾਂਦੇ ਰਹੇ ਹਨ, ਉਸ ਪੈਸੇ ਨੂੰ ਵੇਸਟ ਕੀਤਾ ਜਾਂਦਾ ਰਿਹਾ ਹੈ। ਇਹ ਜੋ ਪੰਜਾਬ ਦੇ ਕਿਸਾਨ ਦੇ ਮਿੱਤਰ ਅਖਵਾਉਂਦੇ ਹਨ, ਇਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਦੇ ਹਿਤਾਂ ਉਤੇ ਬਹੁਤ ਗਹਿਰੀ ਸੱਟ ਮਾਰੀ ਹੈ ਅਤੇ ਲੰਬੇ ਸਮੇਂ ਲਈ ਕਿਸਾਨਾਂ ਦਾ ਬਹੁਤ ਭਾਰੀ ਨੁਕਸਾਨ ਕੀਤਾ ਹੈ। ਅੱਜ ਇਸ ਸਿਸਟਮ ਨੂੰ ਦੁਬਾਰਾ ਲੀਹਾਂ ਤੇ ਲਿਆਉਣ ਵਾਸਤੇ ਇਹ ਕਾਂਗਰਸ ਦੀ ਸਰਕਾਰ ਬੜੀ ਸੰਜੀਦਾ ਹੈ ਅਤੇ ਯਤਨਸ਼ੀਲ ਹੈ। ਮੈਂ ਪਹਿਲਾਂ ਵੀ ਕਹਿ ਚੁੱਕਿਆ ਹਾਂ ਕਿ ਇਨ੍ਹਾਂ ਦੀ ਸਰਕਾਰ ਵੇਲੇ ਸਰਕਾਰੀ ਪੈਸੇ ਦੀ ਕੋਈ ਪਾਰਦਰਸ਼ਤਾ ਨਹੀਂ ਸੀ। ਕਿਸੇ ਨੂੰ ਨਹੀਂ ਪਤਾ ਸੀ ਕਿ ਪੈਸਾ ਕਿਧਰੋਂ ਆਉਂਦਾ ਹੈ ਅਤੇ ਕਿਧਰ ਜਾਂਦਾ ਹੈ। ਅੱਜ ਮੀਡੀਅਮ ਟੈਰਿਫ ਫਿਸਕਲ ਪ੍ਰੋਗਰਾਮ ਦੇ ਤਹਿਤ ਸਰਕਾਰ ਪੈਸੇ ਦੇ ਲੇਖੇ ਜੋਖੇ ਵਾਸਤੇ ਫਿਸਕਲ ਮੈਨੇਜਮੈਂਟ ਐਕਟ ਕਾਂਗਰਸ ਸਰਕਾਰ ਵੱਲੋਂ ਲਿਆ ਕੇ ਪੰਜਾਬ ਦੀ ਮਾਲੀ ਸਥਿਤੀ ਨੂੰ ਲੀਹਾਂ ਤੇ ਪਾਉਣ ਦੀ ਕਾਫੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਸਪੀਕਰ ਸਾਹਿਬ, ਸੰਨ 2001 ਦੀ ਜਨਗਣਨਾ ਦੇ ਮੁਤਾਬਿਕ ਜੇ ਤੁਸੀਂ ਝਾਤੀ ਮਾਰੋ ਤਾਂ ਲਿਟਰੇਸੀ ਰੇਟ ਵਿੱਚ ਪੰਜਾਬ ਦਾ ਸੋਲਵਾਂ ਸਥਾਨ ਹੈ। ਤਕਰੀਬਨ 70 ਪ੍ਰਤੀਸ਼ਤ ਲੋਕ ਪੜ੍ਹੇ ਲਿਖੇ ਹਨ। ਇਸ ਨੂੰ 100% ਤੇ ਲੈ ਕੇ ਜਾਣ ਵਿੱਚ ਸਰਕਾਰ ਨੂੰ ਕਾਫੀ ਮਿਹਨਤ ਕਰਨੀ ਪੈ ਰਹੀ ਹੈ ਅਤੇ ਇਸ ਦੇ ਲਈ ਸਰਕਾਰ ਨੇ ਸਕੂਲਾਂ ਦੇ ਵਿੱਚ, ਹਰ ਬਲਾਕ ਦੇ ਵਿੱਚ ਸਕੂਲਾਂ ਦੀਆਂ ਨਵੀਆਂ ਬਿਲਡਿੰਗਾਂ ਬਣਾਈਆਂ। ਪਿਛੇ ਜਿਹੇ ਈ.ਟੀ.ਟੀ. ਦੇ ਟੀਚਰ ਠੇਕੇ ਉਤੇ ਭਰਤੀ ਕੀਤੇ ਗਏ ਅਤੇ ਇਹ ਅੱਗੇ ਵੀ ਚਾਲੂ ਰਹੇਗਾ। ਇਸ ਤੋਂ ਇਲਾਵਾ ਐਜੂਕੇਸ਼ਨ ਜਿਹੜੀ ਹੈ, ਉਹ ਆਪਾਂ ਸਾਰਿਆਂ ਵਾਸਤੇ ਬੜੀ ਇੰਪਾਰਟੈਂਟ ਹੈ। ਜਿਸ ਢੰਗ ਦੇ ਨਾਲ ਇੱਕ ਮਸ਼ਹੂਰ ਕਾਨੂੰਨਦਾਨ ਨਾਨਾ ਪਾਲਖੀਵਾਲਾ ਨੇ ਕਿਹਾ ਹੈ : "Education is the rock on which India must building to achieve salvation. Our country will be built not with bricks but with brains, not with cement but with enlightenment. If we cannot afford education, we cannot afford to remain a civil society." ਸੰਨ 2004-05 ਦੇ ਦੌਰਾਨ ਜਿਹੜੀ ਵਿੱਦਿਆ ਵਾਸਤੇ ਰਕਮ ਰੱਖੀ ਗਈ ਹੈ ਉਹ ਦੁੱਗਣੀ ਤੋਂ ਵੀ ਜ਼ਿਆਦਾ ਕਰ ਦਿੱਤੀ ਗਈ ਹੈ। ਪਿਛਲੇ ਸਾਲ 126.94 ਕਰੋੜ ਸੀ, ਇਸ ਸਾਲ ਇਹ 270.91 ਕਰੋੜ ਰੱਖੀ ਗਈ ਹੈ। ਇਸ ਢੰਗ ਦੇ ਨਾਲ ਤਕਨੀਕੀ ਸਿੱਖਿਆ ਵਾਸਤੇ ਸਾਲ 2003-04 ਵਿੱਚ 4.33 ਕਰੋੜ ਦੀ ਰਕਮ ਰੱਖੀ ਸੀ ਜਿਹੜੀ ਇਹ ਵਧਾ ਕੇ 8.26 ਕਰੋੜ ਰੁਪਏ ਰੱਖੀ ਗਈ ਹੈ। ਖੇਤੀਬਾੜੀ ਜੋ ਪੰਜਾਬ ਦੀ ਰੀੜ੍ਹ ਦੀ ਹੱਡੀ ਹੈ, ਪੰਜਾਬ ਇੱਕ ਖੇਤੀਬਾੜੀ ਪ੍ਰਧਾਨ ਸੂਬਾ ਹੈ। ਪੰਜਾਬ ਦੇ ਕਿਸਾਨ ਨੇ ਸਰਦੀਆਂ ਦੇ ਵਿੱਚ ਸੱਪਾਂ ਦੀਆਂ ਸਿਰੀਆਂ ਨੂੰ ਮਿੱਧ-ਮਿੱਧ ਕੇ ਪਾਣੀ ਲਗਾ ਕੇ, ਪੂਰੇ ਭਾਰਤ ਵਰਸ਼ ਦਾ ਢਿੱਡ ਭਰਿਆ ਹੈ। ਕਿਸਾਨ ਨੂੰ ਔਰ ਖੇਤੀਬਾੜੀ ਨੂੰ ਪ੍ਰਫੁੱਲਿਤ ਕਰਨ ਵਾਸਤੇ ਤੇ ਇਸ ਨੂੰ ਉਚਾ ਚੁਕਣ ਵਾਸਤੇ ਕੈਪਟਨ ਅਮਰਿੰਦਰ ਸਿੰਘ ਹੁਰਾਂ ਨੇ ਸਰਕਾਰ ਬਣਾਉਂਦਿਆਂ ਹੀ ਇੱਕ ਜੌਹਲ ਕਮੇਟੀ ਦਾ ਗਠਨ ਕੀਤਾ। ਉਸ ਕਮੇਟੀ ਦੀ ਰਿਪੋਰਟ ਨੂੰ ਭਾਰਤ ਸਰਕਾਰ ਵਿੱਚ ਵੱਖ-ਵੱਖ ਪੱਧਰਾਂ ਤੇ ਵਾਚਿਆ ਗਿਆ ਹੈ ਤੇ

**[ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)]**

ਕੈਪਟਨ ਅਮਰਿੰਦਰ ਸਿੰਘ ਹੁਰਾਂ ਨੇ ਕੇਂਦਰ ਸਰਕਾਰ ਕੋਲੋਂ ਇਸ ਦੀ ਮਨਜ਼ੂਰੀ ਲੈਣ ਵਾਸਤੇ ਹਰ ਪੱਧਰ ਤੇ ਉਤੇ ਬੜੀ ਮਿਹਨਤ ਕੀਤੀ ਹੈ ਔਰ ਆਪਣੀ ਨਿੱਜੀ ਦਿਲਚਸਪੀ ਦਿਖਾਈ। ਇਹ ਜੋ ਰਿਪੋਰਟ ਹੈ, ਉਹ ਸਿਰੇ ਚੜ੍ਹ ਗਈ ਹੈ, ਉਸ ਦੀ ਪ੍ਰਵਾਨਗੀ ਮਿਲਣ ਵਾਲੀ ਹੈ। ਮੈਨੂੰ ਮਾਣ ਹੈ ਕਿ ਇਸ ਸਰਕਾਰ ਵਲੋਂ ਇਸ ਬਜਟ ਦੇ ਵਿੱਚ ਜਿਹੜਾ ਤਕਰੀਬਨ ਪਿਛਲੇ ਸਾਲ ਖੇਤੀਬਾੜੀ ਦੇ ਨਾਲ ਸਹਾਇਕ ਧੰਦਿਆਂ ਵਾਸਤੇ 120.80 ਕਰੋੜ ਰੁਪਿਆ ਰੱਖਿਆ ਸੀ ਉਸ ਨੂੰ ਵਧਾ ਕੇ 160.79 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਮੈਂ ਇਸ ਸਦਨ ਦੇ ਵਿੱਚ ਸਾਰਿਆਂ ਮੈਂਬਰਾਂ ਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਾਡੇ ਸਾਹਮਣੇ ਇੱਕ ਬਹੁਤ ਅਹਿਮ ਮੁੱਦਾ ਐਸ.ਵਾਈ.ਐਲ. ਦਾ ਆਇਆ ਹੋਇਆ ਹੈ। ਅੱਜ ਪੰਜਾਬ ਦੇ ਕੋਲ ਇੱਕ ਵੀ ਬੂੰਦ ਪਾਣੀ ਦੀ ਵਾਧੂ ਨਹੀਂ ਹੈ। ਅੱਜ ਜਿਹੜੇ ਸਾਡੇ ਦਿਹਾਤੀ ਇਲਾਕੇ ਹਨ, ਖੇਤੀਬਾੜੀ ਨਾਲ ਸਬੰਧਤ ਇਲਾਕੇ ਹਨ ਉਥੇ ਪਾਣੀ ਦੀ ਮੰਗ ਦਿਨ ਪ੍ਰਤੀ ਦਿਨ ਵੱਧਦੀ ਜਾ ਰਹੀ ਹੈ। ਸੁਪਰੀਮ ਕੋਰਟ ਨੇ ਜੋ ਆਰਡਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਆਪਾਂ ਸਾਰਿਆਂ ਨੂੰ ਸਿਰ ਨਾਲ ਸਿਰ ਜੋੜ ਕੇ ਕੰਮ ਕਰਨਾ ਚਾਹੀਦਾ ਹੈ। ਜਿਹੜਾ ਉਥੇ ਮਤਾ ਪਾਸ ਕੀਤਾ ਗਿਆ ਹੈ, ਉਹ ਸਿਰਫ਼ ਕਾਗਜ਼ਾਂ ਦੇ ਵਿੱਚ ਹੀ ਨਹੀਂ ਰਹਿਣਾ ਚਾਹੀਦਾ। ਸਾਨੂੰ ਸਾਰਿਆਂ ਨੂੰ ਰਲ ਕੇ, ਇਕੱਠੇ ਹੋ ਕੇ ਇਸ ਤਰ੍ਹਾਂ ਦੀ ਇੱਕ ਸਾਰੀਆਂ ਪਾਰਟੀਆਂ ਦੀ ਸਾਂਝੀ ਕਮੇਟੀ ਬਣਾਉਣੀ ਚਾਹੀਦੀ ਹੈ। ਇਸ ਨੂੰ ਸਿਰਫ਼ ਸ਼ਬਦਾਂ ਦੇ ਜਾਲ ਵਿੱਚ ਫਸਾ ਕੇ ਨਾ ਰੱਖਿਆ ਜਾਵੇ ਕਿ ਮਤਾ ਪਾਸ ਕਰ ਦਿੱਤਾ ਤੇ ਜ਼ਿੰਮੇਵਾਰੀ ਪੂਰੀ ਹੋ ਗਈ। ਇਸ ਪਾਣੀ ਨੂੰ ਬਚਾਉਣ ਵਾਸਤੇ ਸਾਨੂੰ ਸਾਰਿਆਂ ਨੂੰ ਪੂਰੀ ਮਿਹਨਤ ਕਰਨੀ ਪੈਣੀ ਹੈ। ਜੇਕਰ ਹਰਿਆਣਾ ਰਿਪੇਰੀਅਨ ਸਟੇਟ ਨਹੀਂ ਹੈ ਤਾਂ ਉਸ ਦਾ ਰਾਵੀ-ਬਿਆਸ ਦੇ ਪਾਣੀਆਂ ਉਤੇ ਕੋਈ ਹੱਕ ਨਹੀਂ ਹੈ। ਮੈਂ, ਇਸ ਮਾਮਲੇ ਬਾਰੇ ਬੇਨਤੀ ਕਰਾਂਗਾ ਕਿ ਸਾਨੂੰ ਸਾਰਿਆਂ ਨੂੰ ਸਰਕਾਰ ਦਾ ਸਹਿਯੋਗ ਦੇਣਾ ਚਾਹੀਦਾ ਹੈ। ਦੂਸਰੀ ਗੱਲ, ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੀਆਂ ਇਲੈਕਸ਼ਨਾਂ ਦੇ ਹੋਣ ਬਾਰੇ ਕਹੀ ਹੈ, ਇਹ ਪਹਿਲੀ ਵਾਰ ਹੈ ਕਿ ਨਿਰਪੱਖ ਇਲੈਕਸ਼ਨ ਹੋ ਰਹੀ ਹੈ ਔਰ ਸਰਕਾਰ ਨੇ ਇਸ ਵਿਚ 1% ਵੀ ਦਖਲ ਨਹੀਂ ਦਿੱਤਾ।

**ਮਾਨਯੋਗ ਸਪੀਕਰ** : ਤੁਸੀਂ ਇਸ ਮਸਲੇ ਨੂੰ ਨਾ ਛੇੜੋ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)** : ਬੜੀ ਛੇਤੀ ਚੂੰਢੀ ਵੱਢੀ ਗਈ। ਸਪੀਕਰ ਸਾਹਿਬ, ਮੈਂ ਆਪਣੇ ਸ਼ਬਦ ਵਾਪਸ ਲੈਂਦਾ ਹਾਂ। ਇਨ੍ਹਾਂ ਸ਼ਬਦਾਂ ਨਾਲ. . . .

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੇਰਾ ਪੁਆਇੰਟ ਆਫ਼ ਆਰਡਰ ਹੈ, ਸਪੀਕਰ ਸਾਹਿਬ। ਤੁਸੀਂ ਇਸ ਮਸਲੇ ਦੀ ਅਹਿਮੀਅਤ ਸਮਝ ਕੇ ਬਹੁਤ ਸੀਰੀਅਸਲੀ ਇਸ ਤੇ ਧਿਆਨ ਦਿਤਾ, ਅਸੀਂ ਧੰਨਵਾਦੀ ਹਾਂ। ਮੈਂ ਦੁਬਾਰਾ ਤੁਹਾਡੇ ਰਾਹੀਂ ਇਸ ਹਾਊਸ ਨੂੰ ਇਸ ਦੀ ਅਹਿਮੀਅਤ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਸੰਜੀਦਾ ਇਸ਼ੂ ਹੈ। ਕਿਰਪਾ ਕਰਕੇ ਇਸ ਨੂੰ ਇਕ ਇਕੱਲੇ ਬੰਦੇ ਦਾ ਇਸ਼ੂ ਨਾ ਸਮਝਿਆ ਜਾਵੇ। ਇਹ ਪੰਜਾਬ

ਦਾ ਇਸ਼ੂ ਹੈ, ਧਰਮ ਦਾ ਇਸ਼ੂ ਹੈ। ਅੰਗਰੇਜ਼ਾਂ ਨਾਲ ਲੜਾਈ ਇਥੋਂ ਹੀ ਸ਼ੁਰੂ ਹੋਈ ਸੀ। ਮੈਂ ਸਾਰਿਆਂ ਨੂੰ ਕਹਿੰਦਾ ਹਾਂ ਕਿ ਇਸ ਸਬੰਧੀ ਜ਼ਿੰਮੇਵਾਰੀ ਮਹਿਸੂਸ ਕਰੋ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)** : ਸਾਡੇ ਵਿੱਤ ਮੰਤਰੀ ਸਰਦਾਰ ਲਾਲ ਸਿੰਘ ਜੀ ਨੇ ਜਿਹੜਾ ਬਜਟ ਪੇਸ਼ ਕੀਤਾ ਹੈ ਇਹ ਬਹੁਤ ਵਧੀਆ ਭਾਰ ਰਹਿਤ ਹੈ, ਜਿਸ ਨਾਲ ਲੋਕਾਂ ਤੇ ਭਾਰ ਨਹੀਂ ਪਿਆ। ਇੰਨਾ ਕਹਿੰਦਾ ਹੋਇਆ ਖਿਮਾ ਚਾਹੁੰਦਾ ਹਾਂ। ਧੰਨਵਾਦ।

**Mr. Speaker :** Any other Member ? ਆਪੋਜੀਸ਼ਨ ਵਲੋਂ ਕੋਈ ਬੋਲਣਾ ਚਾਹੁੰਦਾ ਹੈ? ਹਾਂ ਜੀ, ਰਣੀਕੇ ਜੀ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਅਟਾਰੀ, ਐਸ.ਸੀ.)** : ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੇਰੇ ਬਾਕੀ ਸਾਥੀਆਂ ਨੇ ਬਜਟ ਤੇ ਬੋਲਦਿਆਂ ਹੋਇਆਂ ਸਾਰਾ ਕੁਝ ਦੱਸਿਆ ਹੈ ਕਿ ਇਹ ਇਕ ਦਿਸ਼ਾਹੀਨ ਬਜਟ ਹੈ। ਜਿੰਨੀਆਂ ਲੋਕਾਂ ਦੀਆਂ ਆਸਾਂ ਸਨ ਇਸ ਸਰਕਾਰ ਤੋਂ, ਉਨ੍ਹਾਂ ਸਾਰੇ ਵਰਗਾਂ ਦੀ ਆਸ ਨੂੰ ਨਿਰਾਸ਼ਾ ਵਿਚ ਬਦਲ ਦਿਤਾ ਹੈ। ਇਸ ਬਜਟ ਦਾ 'ੳ' ਭਾਗ ਵੀ ਪੜ੍ਹਿਆ ਹੈ 'ਅ' ਭਾਗ ਵੀ ਪੜ੍ਹਿਆ ਹੈ। ਇਹ ਲੋਕਾਂ ਨਾਲ ਜੋ ਚੋਣ ਮੈਨੀਫੈਸਟੋ ਵਿਚ ਵਾਅਦਾ ਕਰਕੇ ਆਏ ਸੀ ਉਸ ਦਾ ਇਕ ਅੰਸ਼ ਵੀ ਇਸ ਬਜਟ ਵਿਚ ਨਹੀਂ ਆਇਆ। ਇਸ ਨਾਲ ਸਾਰੇ ਵਰਗਾਂ ਨੂੰ ਨਿਰਾਸ਼ਾ ਹੋਈ ਹੈ। ਖੇਤੀਬਾੜੀ ਦੇ ਸਬੰਧ ਵਿਚ ਸਾਥੀ ਬੋਲ ਰਹੇ ਸਨ। ਖੇਤੀਬਾੜੀ ਵਿਚ ਭਿੰਨਤਾ ਦੀ ਗੱਲ ਕੀਤੀ ਗਈ ਹੈ। ਸਾਲ 2002-03 ਵਿਚ ਖੇਤੀਬਾੜੀ ਵਿਚ ਨਵੀਨਤਾ ਲਿਆਉਣ ਬਾਰੇ ਗੱਲਾਂ ਕੀਤੀਆਂ ਗਈਆਂ। ਨਵੀਨਤਾ ਲਿਆਉਣ ਵਾਸਤੇ ਖੋਜ ਬਹੁਤ ਜ਼ਰੂਰੀ ਹੈ। ਗੱਲਾਂਬਾਤਾਂ ਨਾਲ ਨਵੀਨਤਾ ਨਹੀਂ ਲਿਆਂਦੀ ਜਾ ਸਕਦੀ। ਪਿਛਲੇ ਸਾਲ ਇਸ ਵਾਸਤੇ ਬਜਟ ਵਿਚ ਇਨ੍ਹਾਂ ਨੇ 20 ਕਰੋੜ ਰੁਪਿਆ ਰੱਖਿਆ ਸੀ, ਉਹ ਵੀ ਰਿਲੀਜ਼ ਨਹੀਂ ਹੋਇਆ। ਇਸ ਵਾਸਤੇ ਐਤਕੀਂ ਬਜਟ ਵਿਚ ਦੋ ਕਰੋੜ ਰੁਪਿਆ ਰੱਖਿਆ ਗਿਆ ਹੈ ਇਸ ਨਾਲ ਕੀ ਖੋਜ ਹੋਵੇਗੀ ਤੇ ਕੀ ਨਵੀਨਤਾ ਲਿਆਂਦੀ ਜਾਵੇਗੀ? ਜਿਹੜੀ ਭਿੰਨਤਾ ਇਹ ਲਿਆਉਣੀ ਚਾਹੁੰਦੇ ਹਨ ਉਹ ਇਸ ਨਾਲ ਨਹੀਂ ਆ ਸਕਦੀ। ਇਹ ਕਿਸਾਨਾਂ ਨਾਲ ਬੇਇਨਸਾਫ਼ੀ ਹੈ। ਮੈਂ ਸਮਝਦਾ ਹਾਂ ਕਿ ਜੇ ਇਸ ਸਰਕਾਰ ਨੂੰ ਕਿਸਾਨਾਂ ਨਾਲ ਵਾਕਿਆ ਹੀ ਹਮਦਰਦੀ ਹੈ ਤਾਂ ਸਿਰਫ਼ ਪ੍ਰੋਪੋਜ਼ਲਾਂ ਹੀ ਨਾ ਬਣਾਏ। ਸਿੰਗਲਾ ਸਾਹਿਬ ਜਿਹੜੀਆਂ ਇਥੇ ਗੱਲਾਂ ਕਰਕੇ ਗਏ ਹਨ ਇਹ ਇਨ੍ਹਾਂ ਨੇ ਹਾਊਸ ਨੂੰ ਗੁੰਮਰਾਹ ਕਰਨ ਵਾਲੀਆਂ ਕੀਤੀਆਂ ਹਨ। ਭਿੰਨਤਾ ਬਾਰੇ ਨਵੀਂ ਖੋਜ, ਨਵੀਂ ਸੋਚ, ਨਵੇਂ ਵਿਚਾਰ ਲਿਆ ਕੇ ਜਿੰਨੀ ਦੇਰ ਇਹ ਕਿਸਾਨਾਂ ਨਾਲ, ਮਹਿਕਮੇ ਨਾਲ ਗੱਲਬਾਤ ਨਹੀਂ ਕਰਦੇ ਉਨੀ ਦੇਰ ਇਹ ਨਹੀਂ ਲਿਆਂਦੀ ਜਾ ਸਕਦੀ। ਇਥੇ ਕਿਹਾ ਗਿਆ ਹੈ ਕਿ ਝੋਨੇ ਹੇਠ ਰਕਬਾ ਘਟਾਇਆ ਜਾ ਰਿਹਾ ਹੈ। ਸਪੀਕਰ ਸਾਹਿਬ,

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ 2002-03 ਵਿਚ ਝੋਨੇ ਥੱਲੇ ਰਕਬਾ 24 ਲੱਖ 90 ਹਜ਼ਾਰ ਦੇ ਕਰੀਬ ਸੀ ਤੇ ਐਤਕੀਂ 2003-04 ਵਿਚ 25 ਲੱਖ 30 ਹਜ਼ਾਰ ਹੈ। ਇਹ ਕਹਿ ਰਹੇ ਸੀ ਕਿ ਪਿਛਲੇ ਤਿੰਨ ਸਾਲਾਂ ਤੋਂ ਘੱਟ ਰਿਹਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਕਿਸਾਨਾਂ ਨੂੰ ਨਵੀਆਂ ਫਸਲਾਂ ਬਾਰੇ ਟਰੇਨਿੰਗ ਦੇ ਕੇ ਉਨ੍ਹਾਂ ਨੂੰ ਸਬਜ਼ੀਆਂ, ਕਪਾਹ ਔਰ ਹੋਰ ਦੂਸਰੀਆਂ ਫਸਲਾਂ ਵੱਲ ਰਕਬਾ ਵਧਾ ਰਹੇ ਹਾਂ। ਪਰ ਇਨ੍ਹਾਂ ਦੇ ਅੰਕੜੇ ਹੀ ਦੱਸ ਰਹੇ ਹਨ ਕਿ ਇਹ ਜਿਹੜਾ ਰਕਬਾ ਝੋਨੇ ਥੱਲੇ ਹੈ। ਇਹ ਸਗੋਂ ਐਂਤਕੀ ਹੋਰ ਵਧਿਆ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਾਡੇ ਤਿੰਨ ਜ਼ਿਲ੍ਹੇ ਜਿਹੜੇ ਕਿ ਬਾਰਡਰ ਤੇ ਪੈਂਦੇ ਹਨ, ਉਨ੍ਹਾਂ ਲਈ ਭਾਵੇਂ ਸਾਲ 2003 ਦੇ ਵਿਚ 30 ਕਰੋੜ ਰੁਪਿਆ ਰੱਖਿਆ ਗਿਆ ਸੀ। ਉਹ ਪੂਰਾ ਰਿਲੀਜ਼ ਨਹੀਂ ਹੋਇਆ, ਇਸ ਨਾਲ ਕੋਈ ਬਹੁਤਾ ਫਾਇਦਾ ਨਹੀਂ ਹੋਇਆ। ਐਤਕੀਂ ਘਟਾ ਕੇ 13.44 ਕਰੋੜ ਰੁਪਏ ਰੱਖਿਆ ਹੈ। ਇਹ ਬਹੁਤ ਹੀ ਘਾਟੇ ਦਾ ਬਜਟ ਹੈ। ਪੰਜਾਬ ਦੇ ਵਿਚ ਤੀਜਾ ਹਿੱਸਾ ਬਾਰਡਰ ਤੇ ਰਹਿਣ ਵਾਲੇ ਲੋਕਾਂ ਦਾ ਹੈ। ਬਾਰਡਰ ਏਰੀਏ ਵਿਚ ਜਿਵੇਂ ਕਿ ਗਰੀਬਾਂ ਦੇ ਮਕਾਨ ਹਨ, ਸੜਕਾਂ ਹਨ ਅਤੇ ਹੋਰ ਮੁਸ਼ਕਿਲਾਂ ਹਨ, ਉਨ੍ਹਾਂ ਦੀ ਹਾਲਤ ਤਰਸਯੋਗ ਹੈ, ਉਥੇ ਕੋਈ ਲੇਬਰ ਨਹੀਂ ਹੈ, ਕੋਈ ਹੋਰ ਪ੍ਰਬੰਧ ਨਹੀਂ ਹਨ, ਮਕਾਨ ਕੱਚੇ ਹਨ, ਉਨ੍ਹਾਂ ਲੋਕਾਂ ਦੀਆਂ ਮੁਸ਼ਕਿਲਾਂ ਬਹੁਤ ਜ਼ਿਆਦਾ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧਿਆਨ ਦਿਵਾਉਣਾ ਚਾਹਾਂਗਾ ਕਿ ਬਾਰਡਰ ਏਰੀਏ ਵਾਸਤੇ ਹੋਰ ਪੈਸਾ ਰੱਖਣਾ ਚਾਹੀਦਾ ਹੈ। ਬਾਰਡਰ ਏਰੀਏ ਵਿਚ ਜੋ ਕਿਸਾਨ ਵੀਰ ਹਨ, ਉਨ੍ਹਾਂ ਨੂੰ ਬਹੁਤ ਮੁਸ਼ਕਿਲਾਂ ਆਉਂਦੀਆਂ ਹਨ, ਉਥੇ ਤਾਰਾਂ ਦੇ ਮਸਲੇ ਹਨ, ਹੋਰ ਵੀ ਬਹੁਤ ਜ਼ਿਆਦਾ ਮਸਲੇ ਹਨ। ਉਨ੍ਹਾਂ ਨੂੰ ਕਾਫੀ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਜਦੋਂ ਵੀ ਕਿਤੇ ਜੰਗ ਚਲਦੀ ਹੈ ਜਾਂ ਜੰਗ ਲੱਗਣ ਦੇ ਆਸਾਰ ਪੈਦਾ ਹੁੰਦੇ ਹਨ ਤਾਂ ਸਭ ਤੋਂ ਵੱਧ ਮੁਸ਼ਕਿਲ ਬਾਰਡਰ ਦੇ ਲੋਕਾਂ ਨੂੰ ਹੁੰਦੀ ਹੈ। ਉਹ ਮਹੀਨੇ-ਦੋ ਮਹੀਨੇ ਲਈ ਘਰੋਂ ਬੇਘਰ ਹੋ ਜਾਂਦੇ ਹਨ। ਉਨ੍ਹਾਂ ਨੂੰ ਸਾਮਾਨ ਵੀ ਚੁੱਕਣਾ ਪੈ ਜਾਂਦਾ ਹੈ। ਉਨ੍ਹਾਂ ਲੋਕਾਂ ਦੇ ਲਈ ਬਜਟ ਵਿਚ ਵੱਧ ਹਿੱਸਾ ਹੋਣਾ ਚਾਹੀਦਾ ਹੈ। ਉਨ੍ਹਾਂ ਨੂੰ ਇਸ ਬਜਟ ਤੋਂ ਨਿਰਾਸ਼ਾ ਹੋਈ ਹੈ। ਉਨ੍ਹਾਂ ਦੇ ਲਈ ਸਗੋਂ ਬਜਟ ਘਟਾਇਆ ਗਿਆ ਹੈ। ਬੇਰੁਜ਼ਗਾਰੀ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਬੇਰੁਜ਼ਗਾਰੀ ਦੂਰ ਕਰਨ ਲਈ ਕਦਮ ਉਠਾਏ ਜਾ ਰਹੇ ਹਨ। ਇਸ ਵੇਲੇ ਪੰਜਾਬ ਵਿਚ ਤਕਰੀਬਨ ਪੰਜ ਲੱਖ ਦੇ ਕਰੀਬ ਬੇਰੁਜ਼ਗਾਰ ਨੌਜਵਾਨ ਫਿਰ ਰਹੇ ਹਨ। ਇਨ੍ਹਾਂ ਵਾਸਤੇ ਵੀ ਬਜਟ ਦੇ ਵਿਚ ਕੋਈ ਪ੍ਰੋਵੀਜ਼ਨ ਨਹੀਂ ਰੱਖੀ ਗਈ ਜਿਸ ਦੇ ਨਾਲ ਕਿ ਬੇਰੁਜ਼ਗਾਰ ਨੌਜਵਾਨਾਂ ਨੂੰ ਕੋਈ ਸਵੈ-ਰੁਜ਼ਗਾਰ ਦੀਆਂ ਸਕੀਮਾਂ, ਨੌਕਰੀਆਂ ਜਾਂ ਹੋਰ ਕੰਮ ਧੰਦੇ ਸ਼ੁਰੂ ਕਰਨ ਲਈ ਮੱਦਦ ਕੀਤੀ ਜਾ ਸਕੇ। ਇਸ ਬੇਧਿਆਨੀ ਕਾਰਨ ਨੌਜਵਾਨ ਵਰਗ ਦੇ ਵਿਚ ਬਹੁਤ ਵੱਡੀ ਨਿਰਾਸ਼ਾ ਹੋਈ ਹੈ। ਉਨ੍ਹਾਂ ਨੂੰ ਆਸ ਸੀ ਕਿ ਇਸ ਬਜਟ ਦੇ ਵਿਚ ਕੋਈ ਨਵੀਆਂ ਸਕੀਮਾਂ, ਕੋਈ ਸਵੈ-ਰੁਜ਼ਗਾਰ ਦੀਆਂ ਨਵੀਆਂ ਸਕੀਮਾਂ ਰੱਖਣਗੇ ਜਾਂ ਤਜਵੀਜ਼ ਕਰਨਗੇ ਪਰ ਇਸ ਗੱਲ ਵੱਲ ਧਿਆਨ

ਹੀ ਨਹੀਂ ਦਿੱਤਾ ਗਿਆ। ਇਸੇ ਤਰ੍ਹਾਂ ਜਨਸੰਖਿਆ ਵਧਣ ਕਾਰਨ ਵੀ ਬਹੁਤ ਮੁਸ਼ਕਿਲਾਂ ਆ ਰਹੀਆਂ ਹਨ। ਜਨ ਸੰਖਿਆ ਦੀ ਰੋਕਥਾਮ ਦੇ ਪ੍ਰਬੰਧ ਕਰਨ ਸਬੰਧੀ ਵੀ ਸਰਕਾਰ ਅੱਖਾਂ ਮੀਟ ਕੇ ਬੈਠੀ ਹੈ। ਸਪੀਕਰ ਸਾਹਿਬ, ਮੈਂ ਹਾਊਸ ਨੂੰ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹਾਂਗਾ ਕਿ ਸਭ ਤੋਂ ਵੱਧ ਮੁਸ਼ਕਿਲਾਂ ਅੱਜ ਜਨ ਸੰਖਿਆ ਵਧਣ ਕਰਕੇ ਆ ਰਹੀਆਂ ਹਨ। ਇਸ ਦੇ ਵਾਸਤੇ ਵੀ ਸਰਕਾਰ ਚੁੱਪ ਧਾਰੀ ਬੈਠੀ ਹੈ। ਇਸ ਦੀ ਰੋਕਥਾਮ ਕਰਨ ਲਈ ਕੋਈ ਉਪਰਾਲੇ ਸ਼ੁਰੂ ਕਰਨੇ ਚਾਹੀਦੇ ਸੀ। ਨਾਲ ਹੀ ਇਨ੍ਹਾਂ ਨੇ ਆਪਣਾ ਚੋਣ ਮੈਨੀਫੈਸਟੋ ਬਣਾਇਆ ਸੀ ਅਤੇ ਦਲਿਤ ਵਰਗ ਨੂੰ, ਉਸ ਭਾਈਚਾਰੇ ਨੂੰ ਬਹੁਤ ਵੱਡੇ ਲਾਰੇ ਲਗਾਏ ਸਨ ਕਿ ਜਿਹੜੀਆਂ ਤੁਹਾਡੀਆਂ ਭਲਾਈ ਦੀਆਂ ਸਕੀਮਾਂ ਹਨ, ਇਹ ਡਬਲ ਕਰਾਂਗੇ। ਪਰ ਉਹ ਡਬਲ ਕਰਨ ਦੀ ਬਜਾਏ ਇਨ੍ਹਾਂ ਨੇ ਪਹਿਲਾਂ ਦਿੱਤੀਆਂ ਹੋਈਆਂ ਸਕੀਮਾਂ ਵੀ ਖੋਹ ਲਈਆਂ ਹਨ। ਸਪੀਕਰ ਸਾਹਿਬ, ਇਨ੍ਹਾਂ ਨੂੰ ਝੂਠ ਬੋਲਣ ਦੀ ਆਦਤ ਹੈ। ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿਚ ਲਿਖਤੀ 14-15 ਜੋ ਪੁਆਇੰਟ ਦਿੱਤੇ ਸਨ, ਅੱਜ ਇਹ ਉਨ੍ਹਾਂ ਤੋਂ ਬੇਮੁੱਖ ਹੋਏ ਹਨ। ਇਹ ਆਪ ਝੂਠ ਬੋਲਦੇ ਹਨ, ਅਸੀਂ ਝੂਠ ਨਹੀਂ ਬੋਲਦੇ। ਪਿੰਡਾਂ ਦੇ ਵਿਚ ਜੋ ਬਜ਼ੁਰਗ ਬੈਠੇ ਹਨ, ਸਰਕਾਰ ਜਦੋਂ ਬਣੀ ਸੀ ਉਨ੍ਹਾਂ ਨੂੰ ਬੜਾ ਚਾਅ ਸੀ ਕਿ ਸਾਨੂੰ ਜੋ ਪੈਨਸ਼ਨ ਲੱਗੀ ਹੋਈ ਹੈ, ਇਹ ਡਬਲ ਹੋ ਜਾਵੇਗੀ। ਇਹ ਦੋ ਸੌ ਤੋਂ ਵੱਧ ਕੇ ਦੁਗਣੀ ਹੋ ਜਾਵੇਗੀ। ਪਰ ਇਸ ਤਰ੍ਹਾਂ ਨਹੀਂ ਹੋਇਆ। ਇਸੇ ਤਰ੍ਹਾਂ ਇਹ ਕਹਿੰਦੇ ਸਨ ਕਿ ਗਰੀਬਾਂ ਦੇ ਘਰਾਂ ਦੇ ਬਿਲ ਮੁਆਫ ਕਰ ਦਿਆਂਗੇ ਪਰ ਇਸ ਦੇ ਬਾਰੇ ਬਜਟ ਵਿਚ ਕੋਈ ਪ੍ਰੋਵੀਜ਼ਨ ਨਹੀਂ ਰੱਖੀ ਗਈ। ਗਰੀਬਾਂ ਦੀ ਬਿਜਲੀ ਦੇ 50 ਯੂਨਿਟ ਮੁਆਫ ਕਰਨ ਸਬੰਧੀ ਵੀ ਕੋਈ ਗੱਲ ਨਹੀਂ ਕੀਤੀ ਗਈ। ਗਰੀਬਾਂ ਵਾਸਤੇ ਹੋਰ ਵੀ ਕੋਈ ਸਕੀਮ ਨਹੀਂ ਬਣਾਈ ਗਈ। ਬਜਟ ਦੇ ਵਿਚ 35 ਕਰੋੜ ਰੁਪਿਆ ਭਲਾਈ ਸਕੀਮਾਂ ਲਈ ਰੱਖਿਆ ਹੈ। ਇਸ ਦੇ ਬਾਰੇ ਹੁਣ ਅਸੀਂ ਕੀ ਬੋਲੀਏ ਅਤੇ ਕੀ ਨਾ ਬੋਲੀਏ। ਇਹ ਇੱਕ ਪਰਸੈਂਟ ਬਣਦਾ ਹੈ। 35 ਕਰੋੜ ਰੁਪਏ ਦੇ ਨਾਲ ਗਰੀਬਾਂ ਦਾ ਕਿੰਨਾ ਕੁ ਭਲਾ ਹੋ ਜਾਵੇਗਾ। ਇੱਕ ਪਾਸੇ ਰੇਸ਼ੋ 31% ਦੱਸੀ ਹੈ। ਫਿਰ 35 ਕਰੋੜ ਰੁਪਏ ਦੇ ਵਿਚ ਸਾਰੀਆਂ ਸਕੀਮਾਂ ਜਿਵੇਂ ਧਰਮਸ਼ਾਲਾਵਾਂ ਆਦਿ ਹਨ, ਇਹ ਸਾਰੀਆਂ ਕਿਵੇਂ ਪੂਰੀਆਂ ਹੋਣਗੀਆਂ। ਇਸ ਦਾ ਹਿਸਾਬ-ਕਿਤਾਬ ਲਗਾ ਲਓ ਕਿ ਕਿਵੇਂ ਸਾਰੀਆਂ ਸਕੀਮਾਂ ਪੂਰੀਆਂ ਹੋਣਗੀਆਂ। ਬਜਟ ਬਹੁਤ ਹੀ ਘਾਟੇ ਦਾ ਰੱਖਿਆ ਗਿਆ ਹੈ। ਮੈਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਜਿਹੜਾ ਬਜਟ ਬਣਾਇਆ ਹੈ, ਇਹ ਗਰੀਬਾਂ ਦੀ ਗੱਲ ਕਰਦੇ ਹਨ, ਪਰ ਇਸ ਦੇ ਨਾਲ ਗਰੀਬਾਂ ਦਾ ਕੁਝ ਵੀ ਨਹੀਂ ਬਣੇਗਾ। 35 ਕਰੋੜ ਰੁਪਏ ਵਿਚੋਂ ਵੀ ਬਾਅਦ ਵਿਚ ਪੂਰਾ ਪੈਸਾ ਰਿਲੀਜ਼ ਨਹੀਂ ਹੁੰਦਾ। ਉਸ ਤੇ ਵੀ ਕੱਟ ਲੱਗ ਜਾਂਦੀ ਹੈ ਇਸ ਲਈ ਬਜਟ ਦੇ ਵਿਚ ਪਹਿਲੇ ਪੂਰੀ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ। ਚੰਗੀਆਂ ਪਰਪੋਜਲਾਂ ਬਣਾ ਕੇ ਸਰਕਾਰ ਨੂੰ ਬਜਟ ਦੇ ਵਿਚ ਲਿਆਉਣੀਆਂ ਚਾਹੀਦੀਆਂ ਹਨ ਪਰ ਇਨ੍ਹਾਂ ਕੋਲ ਬਜਟ ਦੇ ਵਿਚ ਪ੍ਰੋਵੀਜ਼ਨ ਕਰਨ ਵਾਸਤੇ ਪੈਸੇ ਨਹੀਂ ਹੁੰਦੇ। ਬਗੈਰ ਪੈਸੇ ਤੋਂ ਇਹ ਕਿਸ ਤਰ੍ਹਾਂ ਵਧੀਆ ਬਜਟ ਲਿਆ ਸਕਦੇ ਹਨ। ਇਨ੍ਹਾਂ ਨੇ ਸਾਡੀ ਸ਼ਗਨ ਸਕੀਮ ਨੂੰ ਬੰਦ ਕਰ ਦਿੱਤਾ ਅਤੇ ਇਹ ਕਿਹਾ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਗਿਆ ਸੀ ਕਿ ਅਸ਼ੀਰਵਾਦ ਸਕੀਮ ਰਾਹੀਂ ਅਸੀਂ 11 ਹਜ਼ਾਰ ਰੁਪਿਆ ਦੇਵਾਂਗੇ ਪਰ ਹੁਣ ਇਨ੍ਹਾਂ ਨੇ 6,100 ਰੁਪਿਆ ਕਰ ਦਿੱਤਾ ਹੈ। ਇਹ ਵੀ ਪੂਰੇ ਲੋਕਾਂ ਨੂੰ ਮਿਲ ਨਹੀਂ ਰਿਹਾ। ਇਸ ਦੇ ਵਿਚ ਪਿਛਲੇ ਦੋ ਸਾਲਾਂ ਦਾ ਬੈਕਲਾਗ ਹੈ। ਇਸ ਨੂੰ ਬਜਟ ਦੇ ਵਿਚ ਪ੍ਰੋਵੀਜ਼ਨ ਕਰਕੇ ਦੂਰ ਕਰੋ। ਮੇਰੀਆਂ ਗਰੀਬ ਭੈਣਾਂ ਨੇ ਐਸ.ਡੀ.ਐਮ. ਦੇ ਦਫ਼ਤਰਾਂ ਵਿਚ ਜਾ ਕੇ ਫਾਰਮ ਭਰੇ ਸਨ ਅਤੇ ਕਾਫੀ ਮੁਸ਼ੱਕਤ ਕਰਕੇ ਸਰਕਾਰ ਦੀਆਂ ਇਹ ਸ਼ਰਤਾਂ ਪੂਰੀਆਂ ਕੀਤੀਆਂ ਸਨ ਪਰ ਹੁਣ ਉਨ੍ਹਾਂ ਨੂੰ ਪਿਛਲੇ ਦੋ ਸਾਲਾਂ ਤੋਂ ਪੈਨਸ਼ਨਾਂ ਸਰਕਾਰ ਵਲੋਂ ਨਹੀਂ ਮਿਲ ਰਹੀਆਂ ਹਨ। ਇਸ ਬੈਕਲਾਗ ਨੂੰ ਕਦੋਂ ਤੱਕ ਪੂਰਾ ਕਰ ਦੇਵੋਗੇ। ਬਾਕੀ ਸਰਕਾਰ ਨੇ ਸ਼ੈਡਊਲਡ ਕਾਸਟ ਲੋਕਾਂ ਦੇ ਲਈ ਧਰਮਸ਼ਾਲਾਵਾਂ ਵਾਸਤੇ ਇਕ ਕਰੋੜ ਰੁਪਿਆ ਬਜਟ ਵਿਚ ਰਖਿਆ ਹੈ। ਇਤਨੇ ਥੋੜ੍ਹੇ ਪੈਸੇ ਦੇ ਨਾਲ ਨਾ ਕੋਈ ਨਵੀਂ ਧਰਮਸ਼ਾਲਾ ਬਣ ਸਕਦੀ ਹੈ ਅਤੇ ਨਾ ਹੀ ਰਿਪੇਅਰਜ਼ ਸਾਰੀਆਂ ਹੋ ਸਕਦੀਆਂ ਹਨ। ਪੰਜਾਬ ਵਿਚ 12,500 ਪਿੰਡਾਂ ਦੀਆਂ ਧਰਮਸ਼ਾਲਾਵਾਂ ਹਨ, ਇਤਨੇ ਪੈਸੇ ਨਾਲ ਰਿਪੇਅਰਜ਼ ਵੀ ਨਹੀਂ ਹੋ ਸਕਦੀਆਂ ਹਨ। ਬਾਦਲ ਸਾਹਿਬ ਨੇ ਹਰ ਧਰਮਸ਼ਾਲਾ ਲਈ 50 ਹਜ਼ਾਰ ਰੁਪਿਆ ਰਿਪੇਅਰਜ਼ ਲਈ ਰਖਿਆ ਸੀ ਅਤੇ 1 ਲੱਖ ਰੁਪਿਆ ਨਵੀਆਂ ਧਰਮਸ਼ਾਲਾਂ ਦੇ ਵਾਸਤੇ ਰਖਿਆ ਗਿਆ ਸੀ। ਇਸ ਸਰਕਾਰ ਨੇ ਪਿਛਲੇ ਦੋ ਸਾਲਾਂ ਤੋਂ ਇਸ ਕੰਮ ਲਈ ਕੋਈ ਪੈਸਾ ਨਹੀਂ ਦਿੱਤਾ ਹੈ। ਇਸ ਬੈਕਲਾਗ ਨੂੰ ਬਜਟ ਵਿਚ ਪ੍ਰੋਵੀਜ਼ਨ ਕਰਕੇ ਪੂਰਾ ਕੀਤਾ ਜਾਵੇ ਅਤੇ ਭਲਾਈ ਦੀਆਂ ਨਵੀਆਂ ਸਕੀਮਾਂ ਲਿਆਉਣੀਆਂ ਚਾਹੀਦੀਆਂ ਹਨ। ਸਰਕਾਰ ਨੇ 10 ਕਰੋੜ ਰੁਪਿਆ ਪੈਨਸ਼ਨਾਂ ਦੇ ਵਾਸਤੇ ਰਖਿਆ ਹੈ। ਇਹ ਪੈਸਾ ਤਾਂ ਤੁਹਾਡਾ ਦੋ ਤਿੰਨ ਮਹੀਨਿਆਂ ਦੇ ਵਿਚ ਖਤਮ ਹੋ ਜਾਣਾ ਹੈ। ਪੂਰੇ ਸਾਲ ਦੀ ਪ੍ਰੋਵੀਜ਼ਨ ਬਜਟ ਵਿਚ ਕਰਨੀ ਚਾਹੀਦੀ ਸੀ। ਦਲਿਤ ਵਰਗ ਦੇ ਬਚਿਆਂ ਵਾਸਤੇ ਐਜੂਕੇਸ਼ਨ 10ਵੀਂ ਤੋਂ ਬਾਅਦ 10 ਪਲੱਸ 2 ਵਿਚ ਦੇਣ ਬਾਰੇ ਹੈ। ਇਹ 50 ਹਜ਼ਾਰ ਬਚਿਆਂ ਨੂੰ ਵਧੀਆ ਕਿਸਮ ਦੀ ਪੜ੍ਹਾਈ ਕਰਵਾਉਣ ਦਾ ਪ੍ਰਬੰਧ ਕੀਤਾ ਜਾਵੇ। ਅਸੀਂ ਕੇਰਲਾ ਸਟੇਟ ਦੇ ਵਿਚ ਜਾਕੇ ਵੇਖਿਆ ਹੈ ਕਿ ਉਥੇ ਸਰਕਾਰ ਵਲੋਂ ਇਨ੍ਹਾਂ ਦਲਿਤ ਪਰਿਵਾਰ ਦੇ ਬੱਚਿਆਂ ਲਈ ਵਧੀਆ ਸਕੂਲ ਖੋਲ੍ਹੇ ਹੋਏ ਹਨ। ਸਰਕਾਰ ਨੂੰ ਵੀ ਚਾਹੀਦਾ ਹੈ ਕਿ ਜਿਸ ਤਰ੍ਹਾਂ ਪ੍ਰਾਈਵੇਟ ਸਕੂਲਾਂ ਵਾਲੇ ਵਧੀਆ ਐਜੂਕੇਸ਼ਨ ਦਿੰਦੇ ਹਨ ਉਸੇ ਤਰ੍ਹਾਂ ਸਰਕਾਰ ਇਨ੍ਹਾਂ ਦਲਿਤਾਂ ਦੇ ਬਚਿਆਂ ਲਈ ਮਾਡਲ ਸਕੂਲ ਖੋਲ੍ਹੇ ਔਰ ਪੜ੍ਹਾਈ ਦਾ ਇੰਤਜ਼ਾਮ ਕਰੇ। ਇਸ ਵੱਲ ਸਰਕਾਰ ਨੂੰ ਪੂਰਾ ਧਿਆਨ ਦੇਣ ਦੀ ਲੋੜ ਹੈ। ਇਸੇ ਤਰ੍ਹਾਂ ਹੈਲਥ ਦਾ ਜ਼ਿਕਰ ਕਰਦਾ ਹਾਂ। ਇਹ ਦਲਿਤ ਗਰੀਬ ਪਰਿਵਾਰਾਂ ਲਈ ਮਹਿੰਗਾ ਹੋਣ ਕਰਕੇ ਪਹੁੰਚ ਤੋਂ ਬਾਹਰ ਹੁੰਦਾ ਜਾ ਰਿਹਾ ਹੈ। ਇਸ ਲਈ ਸਰਕਾਰ ਨੂੰ ਦਲਿਤਾਂ ਲਈ ਹੈਲਥ ਸਬੰਧੀ ਭਲਾਈ ਸਕੀਮਾਂ ਦੇ ਰਾਹੀਂ ਇਲਾਜ਼ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂਕਿ ਇਹ ਗਰੀਬ ਪਰਿਵਾਰ ਵੀ ਹੈਲਥ ਸਕੀਮਾਂ ਦਾ ਫਾਇਦਾ ਉਠਾ ਸਕਣ। ਇਹ ਮਨੁੱਖਤਾ ਵੱਲ ਇਕ ਕਦਮ ਹੋਵੇਗਾ। ਸਰਕਾਰ ਨੂੰ ਲੋਕਾਂ ਦੀ ਭਲਾਈ ਦੀਆਂ ਅੱਛੀਆਂ ਸਕੀਮਾਂ ਬਜਟ ਵਿਚ ਲਿਆਉਣੀਆਂ ਚਾਹੀਦੀਆਂ ਹਨ ਜੋ ਇਸ ਬਜਟ ਦੇ ਵਿਚ ਨਜ਼ਰ ਨਹੀਂ

ਆ ਰਹੀਆਂ। ਪਿੰਡਾਂ ਦੇ ਵਿਚ ਦਲਿਤ ਪਰਿਵਾਰਾਂ ਨੂੰ ਪੀਣ ਦੇ ਪਾਣੀ ਦੀ ਬੜੀ ਮੁਸ਼ਕਲ ਹੁੰਦੀ ਹੈ ਅਤੇ ਇਨ੍ਹਾਂ ਨੂੰ ਇਕ ਨਲਕੇ ਦੇ ਕੁਨੈਕਸ਼ਨ ਲੈਣ ਲਈ 10-10 ਹਜ਼ਾਰ ਰੁਪਿਆ ਖਰਚ ਕਰਨਾ ਪੈਂਦਾ ਹੈ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਇਹਨਾਂ ਪਰਿਵਾਰਾਂ ਦੇ ਵਾਸਤੇ ਪੀਣ ਦੇ ਪਾਣੀ ਦਾ ਪ੍ਰਬੰਧ ਸਰਕਾਰ ਨੂੰ ਖੁਦ ਪਿੰਡਾਂ ਵਿਚ ਕਰਕੇ ਦੇਣਾ ਚਾਹੀਦਾ ਹੈ। ਜਿਹੜੀਆਂ ਸਕੀਮਾਂ ਸਰਕਾਰ ਨੇ ਬੰਦ ਕਰ ਦਿੱਤੀਆਂ ਹਨ, ਉਨ੍ਹਾਂ ਨੂੰ ਮੁੜ ਚਾਲੂ ਕਰਨ ਵਾਸਤੇ ਮੈਂ ਸਰਕਾਰ ਨੂੰ ਅਪੀਲ ਕਰਾਂਗਾ........

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰੋ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਬੁਢਾਪਾ ਪੈਨਸ਼ਨ ਹੈ, ਵਿਧਵਾ ਪੈਨਸ਼ਨ ਹੈ ਜਾਂ ਬੱਚਿਆਂ ਦੀ ਭਲਾਈ ਹੈ, ਇਨ੍ਹਾਂ ਸਕੀਮਾਂ ਵਾਸਤੇ ਪਿਛਲੇ 3 ਸਾਲਾਂ ਤੋਂ ਉਹੀ ਬਜਟ ਚਲਿਆ ਆਉਂਦਾ ਹੈ। ਬਾਦਲ ਸਾਹਿਬ ਨੇ ਗਰੀਬਾਂ ਨੂੰ ਰੋਜ਼ਗਾਰ ਦੇਣ ਵਾਸਤੇ ਸਕੀਮਾਂ ਬਣਾਈਆਂ ਸਨ। ਇਨ੍ਹਾਂ ਸਕੀਮਾਂ ਵਾਸਤੇ ਬਜਟ ਵੀ ਪਿਛਲੇ ਢਾਈ ਤਿੰਨ ਸਾਲਾਂ ਤੋਂ ਉਹੀ ਚਲਿਆ ਆਉਂਦਾ ਹੈ। ਇਨ੍ਹਾਂ ਸਕੀਮਾਂ ਦੇ ਤਹਿਤ ਨੌਜਵਾਨਾਂ ਨੂੰ ਕਰਜ਼ਾ ਦੇਣਾ ਹੁੰਦਾ ਹੈ ਲੇਕਿਨ ਅੱਜ ਜਦੋਂ ਕਰਜ਼ਾ ਲੈਣ ਵਾਸਤੇ ਜਾਂਦੇ ਹਨ ਤਾਂ ਅੱਗੋਂ ਕਿਹਾ ਜਾਂਦਾ ਹੈ ਕਿ ਪੈਸਾ ਨਹੀਂ ਹੈ। ਇਹ ਕਾਰਪੋਰੇਸ਼ਨ ਬਣਾਈ ਹੀ ਗਰੀਬਾਂ ਨੂੰ ਰੁਜ਼ਗਾਰ ਦੇਣ ਵਾਸਤੇ ਸੀ ਲੇਕਿਨ ਜੇ ਇਸ ਕਾਰਪੋਰੇਸ਼ਨ ਵਾਸਤੇ ਵੀ ਬਜਟ ਵਿਚ ਜ਼ਿਆਦਾ ਪ੍ਰੋਵੀਜ਼ਨ ਨਹੀਂ ਕੀਤੀ ਗਈ ਤਾਂ ਲੋਕਾਂ ਨੂੰ ਰੋਜ਼ਗਾਰ ਕਿਥੋਂ ਮਿਲੇਗਾ। ਇਸ ਕਰਕੇ ਮੈਂ ਵਿੱਤ ਮੰਤਰੀ ਜੀ ਨੂੰ ਅਪੀਲ ਕਰਾਂਗਾ ਕਿ ਗਰੀਬ ਲੋਕਾਂ ਦੇ ਰੋਜ਼ਗਾਰ ਅਤੇ ਉਨ੍ਹਾਂ ਦੀ ਭਲਾਈ ਲਈ ਜ਼ਿਆਦਾ ਪੈਸਿਆਂ ਦਾ ਪ੍ਰਬੰਧ ਕਰਨ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਬਾਜਵਾ ਸਾਹਿਬ, ਤੁਸੀਂ ਕੁਝ ਕਹਿਣਾ ਚਾਹੋਗੇ ?

**MINISTER FOR PUBLIC WORKS DEPARTMENT (B&R) AND ELECTIONS** : Sir, we are waiting for the reply to come. Meeting is going on.

**MR. SPEAKER** : Now the House stands adjourned till 3.30 P.M. after lunch today, the 24th June, 2004.

*2.26 P.M.

(The Sabha then* adjourned till 3.30 P.M. today, the 24th June, 2004).

---

*5932/PVS—Govt. Press, U.T., Chd.*

# PUNJAB VIDHAN SABHA

## DEBATES

*Thursday, the 24th June, 2004*

**(Afternoon Sitting)**

Vol. VII–No. 10

OFFICIAL REPORT

CONTENTS




Punjab Vidhan Sabha Secretariat, Chandigarh.

Price Rs.__________

# PUNJAB VIDHAN SABHA

*Thursday, the 24th June, 2004*

*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 3.30 P.M. Mr. Speaker (Doctor Kewal Krishan) in the Chair.*

———

## STATEMENT BY THE MINISTER FOR P.W.D. (B&R) & ELECTIONS REG. SGPC ELECTIONS

**Minister for PWD (B&R) & Elections (Sardar Partap Singh Bajwa) :** Sir, can I make a statement in the House ?

**MR. SPEAKER :** Yes, yes.

**ਲੋਕ ਨਿਰਮਾਣ (ਭਵਨ ਤੇ ਮਾਰਗ) ਤੇ ਚੋਣਾਂ ਮੰਤਰੀ (ਸਰਦਾਰ ਪ੍ਰਤਾਪ ਸਿੰਘ ਬਾਜਵਾ) :** ਸਰ, ਮੈਂ ਤੁਹਾਨੂੰ ਇਤਲਾਹ ਦੇਣੀ ਚਾਹੁੰਦਾ ਹਾਂ, ਤੁਸੀਂ ਜਵਾਬ ਮੰਗਿਆ ਸੀ, ਹੁਣੇ ਆਇਆ ਹੈ। ਮੈਂ ਹਾਊਸ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਆਨਰੇਬਲ ਗੁਰਦੁਆਰਾ ਚੋਣ ਕਮਿਸ਼ਨ ਨੇ ਜਿਹੜਾ ਸਿੰਬਲ ਦਾ ਮਸਲਾ ਸੀ, ਜਿਹੜਾ ਏਥੇ ਐਜੀਟੇਟ ਕਰ ਰਿਹਾ ਸੀ, ਉਸ ਨੂੰ ਚਾਰ ਦਿਨ ਅੱਗੇ ਪਾ ਦਿੱਤਾ ਹੈ। ਚਾਰ ਦਿਨ ਇਹਦੇ ਵਿੱਚ ਮਿਲ ਗਏ ਹਨ। ਹੁਣ ਮੈਂ ਸਟੇਟਮੇਂਟ ਆਫ ਦੀ ਗੌਰਮਿੰਟ ਦੇਣ ਲੱਗਾ ਹਾਂ— Sir, I rise to mention that the points made by some of the Members of the House regarding SGPC Elections are not correct. The State Government has not in any way interfered in the process of SGPC elections. The Deputy Commissioners and other officers are vested with the statutory powers and they are independent in the matter of elections to pass appropriate necessary orders as deemed necessary under the Law. Orders of the Deputy Commissioners are final under Rule 19(5) of the Sikh Gurdwaras Board Election Rules, 1959. Further, as per Rule 4(a) of the rules ibid, the Deputy Commissioner is required to co-ordinate and supervise all work in connection with the conduct of the elections.

Mr. Speaker, Sir, I would like to assure the House that the Government has not and will not interfere in the process of Law, which will take its own course. In case, any person is aggrieved with the orders of the Deputy Commissioner passed by him under relevant rules, he may take recourse to the law.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮਾਨਯੋਗ ਸਪੀਕਰ ਸਾਹਿਬ, ਇਹ ਸਾਨੂੰ ਵੀ ਪਤਾ ਲੱਗ ਗਿਆ ਹੈ ਕਿ ਡੇਟ ਅੱਗੇ ਵਧ ਗਈ ਹੈ ਪਰ ਉਹ ਵੀ ਇਸ ਕਰਕੇ ਵੱਧ ਗਈ ਹੈ ਕਿਉਂਕਿ ਇਲੈਕਸ਼ਨ ਕਮਿਸ਼ਨ ਨਾਲ ਗੱਲ ਹੋਈ ਹੈ। ਉਸ ਗੱਲ ਦਾ ਕੋਈ ਚਾਰਾ ਨਹੀਂ ਸੀ ਕਿਉਂਕਿ ਗੌਰਮਿੰਟ ਦੇ ਪਰੈਸ਼ਰ ਥੱਲੇ ਇਹ ਸਾਰਾ ਕੁਝ ਕੀਤਾ ਗਿਆ ਹੈ। ਇਨ੍ਹਾਂ ਦੇ ਸਿੰਬਲ ਨਹੀਂ ਦੇਣੇ। ਜੇ ਦੇ ਦਿੰਦੇ ਤਾਂ ਡੇਟ ਅੱਗੇ ਪਾਉਣ ਦਾ ਸਵਾਲ ਹੀ ਪੈਦਾ ਨਾ ਹੁੰਦਾ। 28 ਤਰੀਕ ਨੂੰ ਵੀ ਇਨ੍ਹਾਂ ਨੇ ਇਹੋ ਕੁਝ ਹੀ ਕਰਨਾ ਹੈ। ਜੇਕਰ ਗੌਰਮਿੰਟ ਬਜ਼ਿੱਦ ਹੋਵੇ ਕਿ ਇੰਟਰਫੀਅਰ ਕਰਨਾ ਹੀ ਕਰਨਾ ਹੈ ਤਾਂ 28 ਤਰੀਕ ਤੱਕ ਅੱਗੇ ਪਾਉਣ ਨਾਲ ਸਾਨੂੰ ਕੀ ਫਰਕ ਪੈਣਾ ਹੈ। ਸਾਡੀ ਪਰਾਬਲਮ ਤਾਂ ਹੱਲ ਨਹੀਂ ਹੋਣੀ। ਇਹ ਮਾਈਂਡ ਨਾ ਕਰਨ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹੈਲੀਕਾਪਟਰ ਰਾਹੀਂ ਆਪ ਉਸ ਦਿਨ ਉਥੇ ਨਹੀਂ ਗਏ ਸਨ ? ਇਹ ਰਿਕਾਰਡ ਦੀ ਗੱਲ ਹੈ। ਇਹ ਮਨਿਸਟਰ ਸਾਹਿਬ ਪਹਿਲੀ ਵਾਰ ਗੁਰਦਾਸਪੁਰ ਗਏ ਹੋਣਗੇ। ਕਿਹੜਾ ਦਿੱਲੀ ਜਾਣਾ ਸੀ। ਇਹ ਸਿਰਫ ਏਸੇ ਕਰਕੇ ਗਏ। ਡੀ.ਸੀ. ਨੂੰ ਬੁਲਾਇਆ ਗਿਆ। ਪਰੈਸ਼ਰਾਈਜ਼ ਕੀਤਾ। ਨਾਮੀਨੇਸ਼ਨ ਪੇਪਰ ਰੀਜੈਕਟ ਕਰਨ ਲਈ ਇਹ ਉਥੇ ਗਏ। ਰੀਟਰਨਿੰਗ ਅਫ਼ਸਰ ਤੇ ਦਬਾਅ ਪਾਇਆ ਗਿਆ ਲੇਕਿਨ ਡੀ.ਸੀ. ਤੋਂ ਨਾਮੀਨੇਸ਼ਨ ਪੇਪਰਜ਼ ਰੀਜੈਕਟ ਕਰਵਾਏ। ਅੱਜ ਵੀ ਡੀ.ਸੀ. ਨੂੰ ਹੁਕਮ ਆ ਗਿਆ। ਰੀਟਰਨਿੰਗ ਅਫ਼ਸਰ ਨੂੰ ਕਿਹਾ ਗਿਆ ਕਿ ਤੁਸੀਂ ਇਨ੍ਹਾਂ ਨੂੰ ਨਿਸ਼ਾਨ ਨਹੀਂ ਦੇਣਾ। ਇਸ ਕਰਕੇ ਇਹ ਬੀਮਾਰੀ ਦਾ ਇਲਾਜ ਨਹੀਂ, ਅਸੀਂ ਇਸ ਨਾਲ ਸੈਟਿਸਫਾਈਡ ਨਹੀਂ ਹਾਂ। ਸਾਡੇ ਤੇ ਬਹੁਤ ਵੱਡਾ ਗਹਿਰਾ ਸਦਮਾ ਹੈ, ਬਹੁਤ ਵੱਡਾ ਸਾਨੂੰ ਦੁੱਖ ਹੈ। ਅੱਜ ਜਦੋਂ ਇਹ ਨਿਸ਼ਾਨ ਤੱਕ ਨਹੀਂ ਦਿੰਦੇ ਤਾਂ ਅੱਗੇ ਇਨ੍ਹਾਂ ਨੇ ਕੀ ਕਰਨਾ ਹੈ, ਉਹ ਵੀ ਸਾਨੂੰ ਪਤਾ ਹੀ ਹੈ। ਇਸ ਕਰਕੇ, ਮਾਨਯੋਗ ਸਪੀਕਰ ਸਾਹਿਬ, ਸਾਨੂੰ ਅਫਸੋਸ ਹੈ ਅਸੀਂ ਇਹ ਸਹਿਣ ਨਹੀਂ ਕਰ ਸਕਦੇ। ਜਿੱਥੇ ਡੈਮੋਕਰੇਸੀ ਦਾ ਕਤਲ ਹੋ ਜਾਵੇ, ਲੋਕ ਰਾਜ ਦਾ ਕਤਲ ਹੋ ਜਾਵੇ। ਕਾਂਗਰਸ ਪਾਰਟੀ ਨੇ ਆਪਣੇ ਮਾਸਟਰ ਜੀ ਨੂੰ ਲਿਖ ਕੇ ਦਿੱਤਾ ਸੀ ਕਿ ਅਸੀਂ ਗੁਰਦੁਆਰਿਆਂ ਦੇ ਵਿੱਚ ਦਖਲ ਨਹੀਂ ਦੇਵਾਂਗੇ। ਅੱਜ ਫਿਰ ਇਹ ਦਖਲ ਦੇ ਰਹੇ ਹਨ। ਇਹ ਕਿਹੜੇ ਇਲੈਕਸ਼ਨ ਲੜਦੇ ਹਨ, ਇਹ ਆਪਣੇ ਮਹੰਤਾਂ ਵਾਸਤੇ ਇਹ ਕੁਝ ਕਰ ਰਹੇ ਹਨ। ਅੰਮ੍ਰਿਤਸਰ ਦੇ ਸਲਾਨਾ ਇਲੈਕਸ਼ਨ ਵਿੱਚ ਇਨ੍ਹਾਂ ਜੋ ਕੀਤਾ, ਉਹ ਤੁਹਾਨੂੰ ਪਤਾ ਹੈ। ਇਸ ਲਈ ਅਸੀਂ ਪੂਰੀ ਤਰ੍ਹਾਂ ਪਰੋਟੈਸ਼ਟ ਕਰਾਂਗੇ। ਜਿੰਨਾਂ ਚਿਰ ਏਥੇ ਹਾਂ, ਉਨਾਂ ਚਿਰ ਏਥੇ ਕਰਾਂਗੇ। ਕੱਲ੍ਹ ਨੂੰ ਅਸੀਂ ਪ੍ਰਾਈਮ ਮਨਿਸਟਰ ਕੋਲ ਵੀ ਜਾ ਰਹੇ ਹਾਂ, ਉਥੇ ਵੀ ਕਰਾਂਗੇ। ਅਸੀਂ ਹਰ ਗੱਲ ਬਰਦਾਸ਼ਤ ਕਰ ਸਕਦੇ ਹਾਂ। ਤੁਸੀਂ ਗਲਤ ਪਾਸੇ ਨਾ ਤੁਰੋ। ਇਹ ਅਮਨ ਸ਼ਾਂਤੀ ਪੰਜਾਬ ਨੂੰ ਬੜੀ ਮੁਸ਼ਕਲ ਦੇ ਨਾਲ ਮਿਲੀ ਹੈ। ਤੁਸੀਂ ਹੋਰ ਇਲੈਕਸ਼ਨਾਂ ਵਿੱਚ ਇਹੋ ਜਿਹਾ ਕੁਝ ਕਰ ਲਿਆ ਕਰੋ ਪਰ ਗੁਰਦੁਆਰਿਆਂ ਦੇ ਇਲੈਕਸ਼ਨਾਂ ਵਿੱਚੋਂ ਤੁਸੀਂ ਕੀ ਕੱਢਣਾ ਹੈ ? ਸਿਵਾਏ ਇਸ ਗੱਲ ਦੇ ਕਿ ਤੁਸੀਂ ਉਥੇ ਆਪਣੇ ਪਿੱਠੂ ਬਿਠਾਉਣੇ ਹਨ। ਤੁਸੀਂ ਮੇਰੇ ਨਾਲ ਬੈੱਟ ਕਰ ਲਓ ਕਿ ਜੇਕਰ ਤੁਹਾਨੂੰ 10 ਸੀਟਾਂ ਵੀ ਆ ਜਾਣ। ਫਿਰ ਕਹਿੰਦੇ ਹਨ ਕਿ ਅਕਾਲੀ ਦਲ ਮਾਹੌਲ ਵਿਗਾੜਦਾ ਹੈ।

ਅਸੀਂ ਪੀਸਫੁੱਲ ਲੋਕ ਹਾਂ ਅਤੇ ਪੀਸਫੁਲੀ ਰਹਿਣਾ ਚਾਹੁੰਦੇ ਹਾਂ ਪਰ ਸਾਨੂੰ ਰਹਿਣ ਨਹੀਂ ਦਿੰਦੇ। ਇਕ ਮਾੜਾ ਸ਼ਬਦ ਹੈ ਕਿ ਰੰਡੀ ਤਾਂ ਰੰਡੇਪਾ ਕੱਟ ਲਵੇ ਪਰ ਮੁਸਟੰਡੇ ਕੱਟਣ ਨਹੀਂ ਦਿੰਦੇ। ਇਸ ਕਰਕੇ ਅਸੀਂ ਮਜਬੂਰ ਹਾਂ। ਕੱਲ੍ਹ ਤੱਕ ਤੇ ਅੱਜ ਜਿੰਨੀ ਦੇਰ ਤੱਕ ਹਾਊਸ ਹੈ, ਅਸੀਂ ਪ੍ਰੋਟੈਸਟ ਕਰਾਂਗੇ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਤੁਹਾਡੇ ਜਜ਼ਬਾਤ ਆ ਗਏ ਹਨ ਅਤੇ ਤੁਹਾਡੀ ਸਾਰੀ ਗੱਲ ਆ ਗਈ ਹੈ ਅਤੇ ਸਰਕਾਰ ਨੇ ਸਟੇਟਮੈਂਟ ਵੀ ਦੇ ਦਿੱਤੀ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ, ਸਪੀਕਰ ਸਾਹਿਬ, ਬਾਹਰ ਤਾਂ ਸਾਨੂੰ ਇਹ ਡਾਂਗਾਂ ਮਾਰਦੇ ਹਨ । ਇਥੇ ਅਸੀਂ ਪ੍ਰੋਟੈਸਟ ਕਰਾਂਗੇ ਤਾਂ ਡਾਂਗਾਂ ਤੋਂ ਤਾਂ ਬਚਾਂਗੇ । ਅਸੀਂ ਪੂਰਾ ਪ੍ਰੋਟੈਸਟ ਕਰਾਂਗੇ । (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ, ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਸੁਖਦਰਸ਼ਨ ਸਿੰਘ ਮਰਾੜ, ਸਰਦਾਰ ਗੋਬਿੰਦ ਸਿੰਘ ਕਾਂਝਲਾ, ਸਰਦਾਰ ਹਰਮੀਤ ਸਿੰਘ ਸੰਧੂ ਵੈੱਲ ਆਫ ਦੀ ਹਾਊਸ ਵਿਚ ਆ ਕੇ, ਖੜ੍ਹੇ ਹੋ ਕੇ ***ਨਾਅਰੇ ਲਗਾ ਰਹੇ ਸਨ ।)

**MR. SPEAKER** : Kindly co-operate. Now I would request the Hon'ble Members to please co-operate in the budget proceedings. ਇਸ ਮੁੱਦੇ ਨਾਲ ਸਰਕਾਰ ਦਾ ਕੋਈ ਤਾਅਲੁੱਕ ਨਹੀਂ ਹੈ । ਇਹ ਇਲੈਕਸ਼ਨ ਕਮਿਸ਼ਨ ਨਾਲ ਸਬੰਧਤ ਹੈ ।

**ਲੋਕ ਨਿਰਮਾਣ (ਭਵਨ ਤੇ ਮਾਰਗ) ਤੇ ਚੋਣਾਂ ਮੰਤਰੀ : (ਸਰਦਾਰ ਪ੍ਰਤਾਪ ਸਿੰਘ ਬਾਜਵਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੀ ਕਲੈਰੀਫਿਕੇਸ਼ਨ ਦੇ ਦਿਆਂ । ਜੋ ਇਨ੍ਹਾਂ ਨੇ ਹੈਲੀਕਾਪਟਰ ਤੇ ਜਾਣ ਵਾਲੀ ਗੱਲ ਕੀਤੀ ਹੈ । ਉਸ ਦਿਨ ਮੈਂ ਗਿਆ ਜ਼ਰੂਰ ਹਾਂ ਪਰ ਉਹ ਮਹਿਕਮੇ ਨਾਲ ਤਾਅਲੁੱਕ ਰੱਖਦੇ ਮਸਲਿਆਂ ਦੇ ਸਬੰਧ ਵਿਚ ਗਿਆ ਹਾਂ । ਮਨਿਸਟਰ ਕੋਈ ਪਹਿਲੀ ਦਫਾ ਨਹੀਂ, ਬਹੁਤ ਵਾਰੀ ਹੈਲੀਕਾਪਟਰ ਇਸਤੇਮਾਲ ਕਰਦੇ ਹਨ ਅਤੇ ਕਰ ਵੀ ਸਕਦੇ ਹਨ । ਇਹ ਚੀਜ਼ ਇਨ੍ਹਾਂ ਦੀ ਬਿਲਕੁਲ ਬੇ-ਬੁਨਿਆਦ ਹੈ । ਸਾਡਾ ਉਥੇ ਕੋਈ ਮਕਸਦ ਨਹੀਂ ਸੀ । ਦੂਸਰੀ ਗੱਲ, 110 ਮੈਂਬਰ, ਮਾਨਯੋਗ ਸਪੀਕਰ ਸਾਹਿਬ, ਪੰਜਾਬ ਵਿਚ ਇਲੈਕਸ਼ਨ ਲੜ ਰਹੇ ਹਨ ਇਹ ਸਿਰਫ ਤਿੰਨ ਆਦਮੀਆਂ ਦੇ ਕਾਗਜ਼ਾਂ ਦੀ ਗੱਲ ਕਰ ਰਹੇ ਹਨ । ਇਹ ਡਿਪਟੀ ਕਮਿਸ਼ਨਰ ਨੇ ਉਨ੍ਹਾਂ ਦੇ ਕਾਗਜ਼ਾਂ ਵਿਚ ਕੋਈ ਕਮੀ ਪਾਈ ਹੋਣੀ ਹੈ, ਉਨ੍ਹਾਂ ਨੇ ਕੀਤਾ ਹੈ । ਗੌਰਮਿੰਟ ਦਾ ਇਸ ਵਿਚ ਕੋਈ ਰੋਲ ਨਹੀਂ ਹੈ । (ਸ਼ੋਰ) (ਵਿਘਨ) ।

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ ਅਤੇ ਕੁੱਝ ਆਜ਼ਾਦ ਮੈਂਬਰ ਵੈੱਲ-ਆਫ਼ ਦੀ ਹਾਊਸ ਵਿਚ ਖੜ੍ਹੇ **ਨਾਅਰੇ ਲਗਾ ਰਹੇ ਸਨ ।)

**ਮਾਨਯੋਗ ਸਪੀਕਰ** : ਜੋ ਕੁਝ ਵੀ ਬਿਨਾਂ ਚੇਅਰ ਦੀ ਮਰਜ਼ੀ ਦੇ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । ਇਸ ਦਾ ਮਤਲਬ ਹੈ ਕਿ ਤੁਸੀਂ ਹਾਊਸ ਦੀ ਪ੍ਰੋਸੀਡਿੰਗ ਨੂੰ ਔਬਸਟਰਕਟ ਕਰ ਰਹੇ ਹੋ । I request the Hon'ble Members to go to their seats. I am sorry to observe that this sorts of thing obstructs the proceedings of the House. Now the Minister to move the Resolution.

---

**Not recorded as ordered by the Chair.

## OFFICIAL RESOLUTION RE. COMPREHENSIVE AND UNIFORM LEGISLATION FOR THE MAINTENANCE OF CLINICAL RECORD IN HOSPITALS, NURSING HOMES, DISPENSARIES AND CONSULTING ROOMS

**Minister for Health & Family Welfare, (Shri Romesh Chander Dogra) :** Sir, I beg to move-

"WHEREAS in this age of Information Technology and Telemedicine, there is no law to provide for maintenance of clinical records, allow access to patients and any authority by the Hospitals, Nursing Homes, Dispensaries and Consulting Rooms;

AND WHEREAS there is no uniformity in maintaining clinical records by the said institutions;

AND WHEREAS with the commencement of the Consumer protection Act, 1986, the Consumer is now allowed to recourse his grievances and it imposes a duty on the Government to ensure that its activities are transparent and above board;

AND WHEREAS at present there is no law in the State of Punjab to regulate the functioning of the Government hospitals as well as private Hospitals;

AND WHEREAS at present, there is no comprehensive and uniform legislation through-out India for Medical audit in any form, with the result, the irregularity and the shortcomings in the diagnostic procedure and the unethical practice carried out in the aforesaid institutions, cannot be checked up;

AND WHEREAS it is necessary to enact a law providing for regulation for all matters referred to in the proceeding paras;

AND WHEREAS the subject matter of such a law is relatable to matters enumerated in entry 6 of the State List given in the Seventh Schedule to the Constitution of India;

AND WHEREAS it appears to this Legislative Assembly to be desirable that the aforesaid matters be regulated in the State of Punjab by the Parliament by law.

NOW, THEREFORE, in pursuance of clause (1) of article 252 of the Constitution of India, this Assembly hereby resolves that a comprehensive and uniform legislation for the maintenance

of clinical record in Hospitals, Nursing Homes, Dispensaries and Consulting Rooms as well as for Medical Audit in a particular form to check up unethical practice and irregularities and short-comings in diagnostic procedure in these institutions should be regulated in the State of Punjab by Parliament by law."

Sir, I would request that this may be passed. This is a resolution which the House has to adopt. Sir, it may be allowed to be passed unanimously and without discussion.

MR. SPEAKER : Motion moved—

"WHEREAS in this age of Information Technology and Tele-medicine, there is no law to provide for maintenance of clinical records, allow access to patients and any authority by the Hospitals, Nursing Homes, Dispensaries and Consulting Rooms;

AND WHEREAS there is no uniformity in maintaining clinical records by the said institutions;

AND WHEREAS with the commencement of the Consumer protection Act, 1986, the Consumer is now allowed to recourse his grievances and it imposes a duty on the Government to ensure that its activities are transparent and above board;

AND WHEREAS at presents there is no law in the State of Punjab to regulate the functioning of the Government hospitals as well as private Hospitals;

AND WHEREAS at present, there is no comprehensive and uniform legislation through-out India for Medical audit in any form, with the result, the irregularity and the shortcomings in the diagnostic procedure and the unethical practice carried out in the aforesaid institutions, cannot be checked up;

AND WHEREAS it is necessary to enact a law providing for regulation for all matters referred to in the proceeding paras;

AND WHEREAS the subject matter of such a law is relatable to matters enumerated in entry 6 of the State List given in the Seventh Schedule to the Constitution of India;

AND WHEREAS it appears to this Legislative Assembly to be desirable that the aforesaid matters be regulated in the State of Punjab by the Parliament by law.

[Mr. Speaker]

NOW, THEREFORE, in pursuance of clause (1) of article 252 of the Constitution of India, this Assembly hereby resolves that a comprehensive and uniform legislation for the maintenance of clinical record in Hospitals, Nursing Homes, Dispensaries and Consulting Rooms as well as for Medical Audit in a particular form to check up unethical practice and irregularities and shortcomings in diagnostic procedure in these institutions should be regulated in the State of Punjab by Parliament by law."

MR. SPEAKER : Discussion. If any Hon'ble Member wants to speak ?

(No one rose to speak)

MR. SPEAKER : Question is—

"WHEREAS in this age of Information Technology and Telemedicine, there is no law to provide for maintenance of clinical records, allow access to patients and any authority by the Hospitals, Nursing Homes, Dispensaries and Consulting Rooms;

AND WHEREAS there is no uniformity in maintaining clinical records by the said institutions;

AND WHEREAS with the commencement of the Consumer protection Act, 1986, the Consumer is now allowed to recourse his grievances and it imposes a duty on the Government to ensure that its activities are transparent and above board;

AND WHEREAS at present there is no law in the State of Punjab to regulate the functioning of the Government hospitals as well as private Hospitals;

AND WHEREAS at present, there is no comprehensive and uniform legislation through-out India for Medical audit in any form, with the result, the irregularity and the shortcomings in the diagnostic procedure and the unethical practice carried out in the aforesaid institutions, cannot be checked up;

AND WHEREAS it is necessary to enact a law providing for regulation for all matters referred to in the proceeding paras;

AND WHEREAS the subject matter of such a law is relatable to matters enumerated in entry 6 of the State List given in the Seventh Schedule to the Constitution of India;

AND WHEREAS it appears to this Legislative Assembly to be desirable that the aforesaid matters be regulated in the State of Punjab by the Parliament by law.

NOW, THEREFORE, in pursuance of clause (1) of article 252 of the Constitution of India, this Assembly hereby resolves that a comprehensive and uniform legislation for the maintenance of clinical record in Hospitals, Nursing Homes, Dispensaries and Consulting Rooms as well as for Medical Audit in a particular form to check up unethical practice and irregularities and shortcomings in diagnostic procedure in these institutions should be regulated in the State of Punjab by Parliament by law.".

The motion was carried.

---

## RESUMPTION OF GENERAL DISCUSSION ON THE BUDGET ESTIMATES FOR THE YEAR 2004-05

**MR. SPEAKER :** Now resumption of general discussion on the Budget Estimates for the year 2004-05. F.M. Sahib.

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ (ਸਰਦਾਰ ਲਾਲ ਸਿੰਘ) :** ਸਤਿਕਾਰਯੋਗ ਸਪੀਕਰ ਸਾਹਿਬ, ਸਾਲ 2004–05 ਦਾ ਜੋ ਬਜਟ ਮੈਂ 21 ਜੂਨ, 2004 ਨੂੰ ਇਸ ਮਹਾਨ ਸਦਨ ਦੇ ਸਤਿਕਾਰ ਯੋਗ ਮੈਂਬਰ ਸਾਹਿਬਾਨ ਸਾਹਮਣੇ ਪੇਸ਼ ਕੀਤਾ ਸੀ, ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਬੋਲਦੇ ਹੋਏ ਇਸ ਦੀ ਸ਼ਲਾਘਾ ਕੀਤੀ ਹੈ ਅਤੇ ਬਹੁਤ ਸਾਰਿਆਂ ਨੇ ਨੁਕਤਾਚੀਨੀ ਕੀਤੀ ਹੈ ਅਤੇ ਕੁਝ ਸੁਝਾਅ ਵੀ ਦਿੱਤੇ ਹਨ । ਮੈਂ ਸ਼ਲਾਘਾ ਕਰਨ ਵਾਲਿਆਂ ਦਾ ਧੰਨਵਾਦ ਕਰਦਾ ਹਾਂ......(ਵਿਘਨ)

(ਅਜੇ ਵੀ ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ ਅਤੇ ਕੁਝ ਆਜ਼ਾਦ ਮੈਂਬਰ ਸਾਹਿਬਾਨ ਵੈੱਲ-ਆਫ ਦੀ ਹਾਊਸ ਵਿੱਚ****ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਮੇਰੀ ਇਜਾਜ਼ਤ ਤੋਂ ਬਿਨਾਂ ਜੋ ਬੋਲਿਆ ਜਾ ਰਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ । I again request the Hon'ble Members kindly to go to their seats.

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ :** ਜੋ ਸੁਝਾਓ ਆਏ ਹਨ, ਮੈਂ ਉਨ੍ਹਾਂ ਦਾ ਸਵਾਗਤ ਕਰਦਾ ਹਾਂ । ਮਾਨਯੋਗ ਸਪੀਕਰ ਸਾਹਿਬ, ਬਜਟ ਤੇ ਮੈਂ ਇੱਕ ਐਲਾਨ ਕਰਨਾ ਚਾਹੁੰਦਾ ਹਾਂ । ਪੰਜਾਬ ਸਰਕਾਰ ਨੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਰਹਿਨੁਮਾਈ ਹੇਠ ਫੈਸਲਾ ਕੀਤਾ ਹੈ ਕਿ ਰਜਿਸਟਰੇਸ਼ਨ ਫੀਸ, ਜਾਇਦਾਦ ਤੇ ਲੱਗਦੀ ਰਜਿਸਟਰੇਸ਼ਨ ਫੀਸ 6/- ਰੁਪਏ ਸੈਂਕੜਾ ਤੋਂ ਘਟਾ ਕੇ 5/- ਰੁਪਏ ਸੈਂਕੜਾ ਕਰ ਦਿੱਤੀ ਜਾਵੇ । ਇਹ ਐਲਾਨ ਸਿਰਫ ਬੀਬੀਆਂ ਤੱਕ ਸੀਮਿਤ ਰਹੇਗਾ । ਮਾਨਯੋਗ ਸਪੀਕਰ ਸਾਹਿਬ, ਪੰਜਾਬ ਦਾ ਸਮੁੱਚਾ ਬਜਟ 29830 ਕਰੋੜ ਰੁਪਏ ਦਾ ਹੈ । ਮਾਲੀ ਪ੍ਰਾਪਤੀਆਂ 15678 ਕਰੋੜ ਰੁਪਏ ਦੀਆਂ

---

**Not recorded as ordered by the Chair.

[ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ]

ਹਨ । ਮਾਲੀ ਖਰਚਾ 19120 ਕਰੋੜ ਰੁਪਏ ਹੈ । ਮਾਲੀ ਘਾਟਾ 3442 ਕਰੜ ਰੁਪਏ ਹੈ । ਫਿਸਕਲ ਘਾਟਾ 6117 ਕਰੋੜ ਰੁਪਏ ਹੈ ਅਤੇ ਕਲੋਜ਼ਿੰਗ ਬੈਲੈਂਸ 505 ਕਰੋੜ ਰੁਪਏ ਹੈ । ਮਾਨਯੋਗ ਸਪੀਕਰ ਸਾਹਿਬ, ਅਖੀਰ ਵਿੱਚ ਮੈਂ ਸਾਰੇ ਸਤਿਕਾਰਯੋਗ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਸਾਲ 2004-05 ਦੇ ਬਜਟ ਅਨੁਮਾਨਾਂ ਨੂੰ ਪਾਸ ਕਰ ਦਿੱਤਾ ਜਾਵੇ ।

**MR. SPEAKER** : Now the House stands adjourned till 10.00 A.M. on Friday, the 25th June, 2004.

*3.47 P.M. (The Sabha then* adjourned till 10.00 A.M. on Friday, the 25th June, 2004).

ਪੰਜਾਬ ਸਰਕਾਰ ਪ੍ਰੈਸ, ਮੁਹਾਲੀ/5113/305 ਕਾਪੀਆਂ

# PUNJAB VIDHAN SABHA

## DEBATES

*Friday, the 25th June, 2004*

Vol. VII-No. 11

OFFICIAL REPORT

CONTENTS




Punjab Vidhan Sabha Secretariat, Chandigarh.

Price : Rs.————

# PUNJAB VIDHAN SABHA

*Friday the 25th June, 2004*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10·00 A.M. Mr. Speaker (Doctor Kewal Krishan) in the Chair.*

---

## POSTPONED STARRED QUESTIONS AND ANSWERS

**ਮਾਨਯੋਗ ਸਪੀਕਰ** : ਪਹਿਲਾਂ ਪੋਸਟਪੋਨਡ ਕੁਐਸਚਨਜ਼ । ਸਰਦਾਰ ਰਣਦੀਪ ਸਿੰਘ ਨਾਭਾ ।

---

**ਮੁਲਤਵੀ ਕੀਤੇ ਗਏ ਨਿਸ਼ਾਨ ਵਾਲੇ ਪ੍ਰਸ਼ਨ ਨੰ: 856 ਅਤੇ 881**

(ਸਬੰਧਤ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ ।)

---

## STARRED QUESTIONS AND ANSWERS

**ਨਿਸ਼ਾਨ ਵਾਲਾ ਪ੍ਰਸ਼ਨ ਨੰ: 917 ਅਤੇ 918**

(ਸਬੰਧਤ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ)

**ਮੁਲਾਜ਼ਮਾਂ ਨੂੰ ਮਕਾਨ ਬਣਾਉਣ ਲਈ ਕਰਜ਼ੇ ਦੇਣਾ**

*908. **ਸ਼੍ਰੀ ਤਰਲੋਚਨ ਸਿੰਘ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿੱਤੀ ਸਾਲ 2002-03 ਦੇ ਦੌਰਾਨ ਅਜਿਹੇ ਕਰਮਚਾਰੀਆਂ ਦੀ ਵਿਭਾਗ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਮਕਾਨ ਬਣਾਉਣ ਲਈ ਕਰਜ਼ੇ ਮਨਜ਼ੂਰ ਕੀਤੇ ਸਨ ; ਕੀ ਕਰਜ਼ਦਾਰਾਂ ਨੂੰ ਕਰਜ਼ੇ ਦੀਆਂ ਸਾਰੀਆਂ ਕਿਸ਼ਤਾਂ ਦੀ ਅਦਾਇਗੀ ਕਰ ਦਿੱਤੀ ਗਈ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ, ਤਾਂ ਸਰਕਾਰ ਦੁਆਰਾ ਕਰਜ਼ਦਾਰਾਂ ਨੂੰ ਕਰਜ਼ਿਆਂ ਦੀ ਬਕਾਇਆ ਰਕਮ ਅਦਾ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਲਾਲ ਸਿੰਘ** : (ੳ) ਸਾਲ 2002-03 ਦੌਰਾਨ ਵੱਖ-ਵੱਖ ਵਿਭਾਗਾਂ ਦੇ 4518 ਅਧਿਕਾਰੀਆਂ/ਕਰਮਚਾਰੀਆਂ ਨੂੰ ਨਾਲ ਨੱਥੀ ਸੂਚੀ ਅਨੁਸਾਰ ਮਕਾਨ ਕਰਜ਼ੇ ਦਿੱਤੇ ਗਏ ਸਨ । ਵਿੱਤੀ ਸਾਲ 2002-03 ਦੌਰਾਨ 149.90 ਕਰੋੜ ਰੁਪਏ ਦੀ ਕੁੱਲ ਰਕਮ ਦੀ ਮੰਜ਼ੂਰੀ ਦਿੱਤੀ ਗਈ ਸੀ । ਇਸ ਰਕਮ ਵਿਚੋਂ ਕੁਝ ਅਧਿਕਾਰੀਆਂ/ਕਰਮਚਾਰੀਆਂ ਵਲੋਂ 7.33 ਕਰੋੜ ਦੀ ਰਾਸ਼ੀ ਡਰਾਅ ਨਹੀਂ ਕੀਤੀ ਗਈ ।

(ਅ) ਕਰਜ਼ੇ ਦੀ ਬਕਾਇਆ ਰਾਸ਼ੀ ਦੀ ਅਦਾਇਗੀ ਪਾਲਸੀ ਅਨੁਸਾਰ ਕੀਤੀ ਜਾਵੇਗੀ ।

[ਵਿੱਤ ਮੰਤਰੀ]

## ANNEXURE

Details of Loanees to whom House Building Advance was sanctioned during Financial Year 2002-2003

| Sr. No. | Name of the Department | Number of Employees to whom the loan was sanctioned |
|---|---|---|
| 1. | IAS | 6 |
| 2. | PCS | 2 |
| 3. | Secretariat | 128 |
| 4. | Education | 339 |
| 5. | PWD (includes deptt. of Irrigation, B&R and Public Health etc.) | 300 |
| 6. | Health | 138 |
| 7. | Police (includes all the SSP's, IRB's, GRP. Jails Home Gaurds, DGP, PAP Comp. & Wireless etc.) | 3258 |
| 8. | Transport includes Director State Transport and State Transport Commisioner | 41 |
| 9. | Social Security includes department of Social Welfare Child and Women Dev. SC/BC Colonisation, Economic Adv etc. | 62 |
| 10. | Agriculture includes Soil Conserv. and Horticulture | 85 |
| 11. | Judiciary | 16 |
| 12. | Law Department | 11 |
| 13. | Excise & Taxation | 4 |
| 14. | Forest | 11 |
| 15. | Industries | 18 |
| 16. | Audit & Accounts | 8 |
| 17. | DPR | 3 |
| 18. | Animal Husbandry and Fisheries | 28 |
| 19. | Rural Development and Local Govt. and Panchayat | 60 |
| | TOTAL | 4518 |

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਵੈਸੇ ਤਾਂ ਇਹ ਕਹਿਣਾ ਬੜਾ ਔਡ ਜਿਹਾ ਲਗਦਾ ਹੈ ਕਿਉਂਕਿ ਅੱਜ ਅਖਬਾਰਾਂ ਦੇ ਵਿੱਚ ਆਇਆ ਹੈ ਕਿ ਸਾਰੇ ਮੰਤਰੀ ਸਾਹਿਬਾਨ ਨੇ ਆਪਣੇ ਅਸਤੀਫੇ ਦੇ ਦਿੱਤੇ ਹਨ ਤਾਂ ਇਹ ਇਸ ਸਥਿਤੀ ਵਿੱਚ ਕੀ ਜਵਾਬ ਦੇਣਗੇ ?

**ਮਾਨਯੋਗ ਸਪੀਕਰ** : ਅਸਤੀਫੇ ਮਨਜ਼ੂਰ ਹੋਣ ਤੱਕ ਉਹ ਮੰਤਰੀ ਹਨ, ਜਿੰਨਾ ਚਿਰ ਅਸਤੀਫੇ ਮਨਜ਼ੂਰ ਨਹੀਂ ਹੁੰਦੇ, ਉਹ ਮੰਤਰੀ ਹਨ ।

**ਸ਼੍ਰੀ ਤਰਲੋਚਨ ਸਿੰਘ** : ਇਸ ਦਾ ਮਤਲਬ ਹੈ ਜੋ ਇਹ ਐਸ਼ੋਰੈਂਸ ਦੇਣਗੇ, ਉਸ ਨੂੰ ਪੂਰਾ ਕਰਨ ਲਈ ਕੰਪੀਟੈਂਟ ਹਨ । ਮੇਰੀ ਸਪਲੀਮੈਂਟਰੀ ਹੈ ਕਿ ਮੁਲਾਜ਼ਮਾਂ ਨੇ ਹਾਊਸਿੰਗ ਲੋਨ ਲੈਣ ਵਾਸਤੇ ਅਪਲਾਈ ਕੀਤਾ ਸੀ ਅਤੇ ਉਨ੍ਹਾਂ ਨੂੰ ਇੱਕ ਇੱਕ ਆਖਰੀ ਕਿਸ਼ਤ ਦੇਣੀ ਰਹਿੰਦੀ ਹੈ । ਜਿੰਨਾ ਕੋਲ ਆਪਣੇ ਘਰ ਨਹੀਂ ਹਨ, ਉਹ ਰੈਂਟ ਤੇ ਰਹਿ ਰਹੇ ਹਨ ਅਤੇ ਇੱਕ ਸਾਲ ਹੋ ਗਿਆ ਹੈ, ਉਨ੍ਹਾਂ ਨੂੰ ਕਿਸ਼ਤ ਦਿੱਤੀ ਨਹੀਂ ਗਈ ਅਤੇ ਉਹ ਕਿਸੇ ਹੋਰ ਪਾਸਿਓਂ ਲੋਨ ਲੈ ਚੁੱਕੇ ਹਨ । ਕਦੋਂ ਤੱਕ ਉਨ੍ਹਾਂ ਨੂੰ ਇਹ ਲੋਨ ਦੇ ਦੇਣਗੇ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਠੀਕ ਕਿਹਾ ਹੈ ਕਿ ਦੂਸਰੀ ਕਿਸ਼ਤ ਦਾ ਪੈਸਾ ਰਹਿੰਦਾ ਹੈ । ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਲਦੀ ਹੀ ਉਨ੍ਹਾਂ ਨੂੰ ਦੇ ਦਿੱਤਾ ਜਾਵੇਗਾ ।

---

**ਸੜਕਾਂ ਦੀ ਮੁਰੰਮਤ ਤੇ ਖਰਚਾ**

*866. **ਸ਼੍ਰੀ ਤਰਲੋਚਨ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਾਲਾਂ 2002-03 ਅਤੇ 2003-04 ਦੇ ਦੌਰਾਨ ਲੋਕ ਕਾਰਜ ਵਿਭਾਗ ਦੀਆਂ ਸੜਕਾਂ ਦੀ ਮੁਰੰਮਤ ਤੇ ਰਾਜ ਸਰਕਾਰ ਦੁਆਰਾ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਕਿੰਨੀ ਰਕਮ ਖਰਚ ਕੀਤੀ ਗਈ ;

(ਅ) ਕੀ ਸਰਕਾਰ ਨੇ ਸਾਲਾਂ 2002-03 ਅਤੇ ਅਤੇ 2003-04 ਦੇ ਦੌਰਾਨ ਰਾਜ ਵਿਚ ਲੋਕ ਕਾਰਜ ਵਿਭਾਗ ਦੀਆਂ ਕੋਈ ਨਵੀਆਂ ਸੜਕਾਂ ਬਣਾਈਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ?

**Sardar Partap Singh Bajwa** : (a) Sir, the total expenditure on repair of roads during the year 2002-03 is Rs. 2384.53 lacs and during the year 2003-04 is Rs. 4569.91 lacs, the details thereof are placed at Annexure-I.

(b) Yes Sir.

The details of new Rural Roads constructed during the years 2002-03 and 2003-04 are placed at Annexure-II.

[ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ]

## ANNEXURE-I

### DISTRICT-WISE & YEAR-WISE AMOUNT SPENT ON REPAIR AND PATCH WORK ON PWD ROADS IN THE STATE DURING THE YEARS 2002-03 AND 2003-04

(Rs. in lacs)

| Sr. No. | Name of District | Amount Spent 2002-03 | 2003-04 | Total |
|---|---|---|---|---|
| 1. | Amritsar | — | 340.10 | 340.10 |
| 2. | Bathinda | — | 217.28 | 217.28 |
| 3. | Faridkot | 9.24 | 13.94 | 23.18 |
| 4. | Fatehgarh Sahib | 91.53 | 286.50 | 378.03 |
| 5. | Ferozepur | — | 99.36 | 99.36 |
| 6. | Gurdaspur | 503.26 | 502.28 | 1005.54 |
| 7. | Hoshiarpur | 337.39 | 503.26 | 840.65 |
| 8. | Jalandhar | 155.63 | 121.64 | 277.29 |
| 9. | Kapurthala | 108.43 | 157.95 | 266.38 |
| 10. | Ludhiana | 196.30 | 487.05 | 683.35 |
| 11. | Moga | 4.40 | 73.08 | 77.48 |
| 12. | Mukatsar | 154.44 | 6.82 | 161.26 |
| 13. | Mansa | — | 14.73 | 14.73 |
| 14. | Nawanshahar | — | 8.07 | 8.07 |
| 15. | Patiala | 94.95 | 672.42 | 767.37 |
| 16. | Ropar | 683.17 | 708.35 | 1391.52 |
| 17. | Sangrur | 45.77 | 357.08 | 402.85 |
| | Total | 2384.53 | 4569.91 | 6954.44 |

## ANNEXURE-II

### DISTRICT-WISE DETAIL OF NEW RURAL ROADS CONSTRUCTED DURING THE YEARS 2002-03 AND 2003-04 BY PWD ONLY

| Sr. No. | Name of District | Year 2002-03 Length (in Kms) | Year 2002-03 Expenditure (Rs. in Lacs) | Year 2003-04 Length (in Kms) | Year 2003-04 Expenditure (Rs. in Lacs) |
|---|---|---|---|---|---|
| 1. | Amritsar | 153.45 | 2279.19 | 38.87 | 343.41 |
| 2. | Bathinda | 65.97 | 484.38 | 0.52 | 4.84 |
| 3. | Faridkot | 14.11 | 114.14 | — | — |
| 4. | Fatehgarh Sahib | 20.622 | 139.23 | 1.55 | 7.46 |
| 5. | Ferozepur | 54.25 | 282.45 | 9.88 | 59.36 |
| 6. | Gurdaspur | 99.79 | 1970.07 | 94.08 | 909.57 |
| 7. | Hoshiarpur | 131.49 | 949.69 | 8.61 | 49.12 |
| 8. | Jalandhar | 17.76 | 204.51 | 11.62 | 107.35 |
| 9. | Kapurthala | 89.69 | 644.50 | 10.33 | 88.94 |
| 10. | Ludhiana | 72.90 | 357.93 | 3.47 | 15.10 |
| 11. | Moga | 61.53 | 267.59 | 3.015 | 22.55 |
| 12. | Mukatsar | 70.49 | 815.28 | 35.63 | 427.34 |
| 13 | Mansa | — | — | — | — |
| 14. | Nawanshahar | — | — | — | — |
| 15. | Patiala | 111.61 | 656.30 | 56.56 | 447.24 |
| 16. | Ropar | 13.17 | 243.75 | 29 89 | 124.18 |
| 17. | Sangrur | 117.26 | 650.62 | — | — |
| | Total | 1094.102 | 10059.63 | 304.025 | 2603.46 |

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ ਨਬਾਰਡ ਦਾ ਪੈਸਾ ਸੈਂਟਰਲ ਰੋਡ ਫੰਡਜ਼ ਦੇ ਵਿੱਚੋਂ ਆਉਂਦਾ ਹੈ, ਉਹ ਕਰੋੜਾਂ ਦੇ ਹਿਸਾਬ ਵਿੱਚ ਪੰਜਾਬ ਵਿੱਚ ਪੈਸਾ ਆਇਆ ਹੈ। ਸੈਂਟਰ ਗੌਰਮਿੰਟ ਕਿਹੜੇ ਡਿਪਾਰਟਮੈਂਟ ਨੂੰ ਇਹ ਪੈਸਾ ਦਿੰਦੀ ਹੈ। ਉਹ ਐਫ.ਡੀ. ਨੂੰ ਦਿੰਦੀ ਹੈ ਜਾਂ ਕਿ ਪੀ. ਡਬਲਿਯੂ. ਡੀ. ਕੋਲ ਆਉਂਦਾ ਹੈ ?

**ਮੰਤਰੀ** : ਸਰ, ਨਬਾਰਡ ਦਾ ਪੈਸਾ ਪਹਿਲਾਂ ਐਫ. ਡੀ. ਕੋਲ ਜਾਂਦਾ ਹੈ, ਫਿਰ ਉਹ ਪੈਸੇ ਸਾਡੇ ਕੋਲ ਆਉਂਦੇ ਹਨ।

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਕੀ ਐਫ. ਡੀ. ਨੇ ਸਾਰੇ ਪੈਸੇ, ਜਿੰਨੇ ਹਾਲੇ ਤੱਕ ਆਏ ਹਨ, ਉਹ ਪੀ. ਡਬਲਿਯੂ. ਡੀ. ਨੂੰ ਦੇ ਦਿੱਤੇ ਹਨ ?

**ਮੰਤਰੀ** : ਸਰ, ਤਕਰੀਬਨ ਫਰਵਰੀ, ਮਾਰਚ ਦੇ ਜਿਹੜੇ ਪੈਸੇ ਐਫ. ਡੀ. ਕੋਲ ਪਹੁੰਚੇ ਹਨ। ਉਹ ਅੱਜ ਤੱਕ ਸਾਡੇ ਕੋਲ ਆਏ ਹਨ। ਤਕਰੀਬਨ ਤਿੰਨ-ਚਾਰ ਮਹੀਨਿਆਂ ਦੇ ਬਾਕੀ ਨਹੀਂ ਆਏ। ਕੋਈ 61 ਕਰੋੜ ਰੁਪਿਆ ਰਹਿੰਦਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਰ, ਜਿਹੜੇ ਮੇਰੇ ਕੋਲ ਟਰਮਜ਼ ਐਂਡ ਕੰਡੀਸ਼ਨ ਹਨ, ਤਿੰਨ-ਏ ਕੰਡੀਸ਼ਨ ਦੇ ਤਹਿਤ ਇਹ ਸਾਰੇ ਪੈਸੇ ਪੀ. ਡਬਲਿਯੂ. ਨੂੰ ਦਿੱਤੇ ਜਾਣੇ ਹਨ। There should be no diversion of funds and in case of diversion or misutilisation, the funds of NABARD would not be released. ਜੇਕਰ ਅਸੀਂ ਨਬਾਰਡ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਫੁਲਫਿਲ ਨਹੀਂ ਕਰਾਂਗੇ ਤਾਂ ਫਿਰ ਸਾਨੂੰ ਪੈਸਾ ਨਹੀਂ ਮਿਲੇਗਾ। ਉਸ ਕੰਡੀਸ਼ਨ ਦੇ ਵਿੱਚ ਲਿਖਿਆ ਹੋਇਆ ਹੈ ਜਿਹੜਾ ਵੀ ਪੈਸਾ ਨਬਾਰਡ ਦੀ ਸਕੀਮ ਤਹਿਤ ਆਵੇਗਾ, ਉਸ ਨੂੰ ਡਾਈਵਰਟ ਨਹੀਂ ਕੀਤਾ ਜਾਵੇ। ਜੇਕਰ ਇਹ ਪੈਸਾ ਡਾਈਵਰਟ ਹੋ ਜਾਂਦਾ ਹੈ ਤਾਂ ਇਸ ਦੇ ਨਾਲ ਜੋ ਸਾਡੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਹੋਰਾਂ ਨੇ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਦਿੱਤਾ ਸੀ ਕਿ ਅਸੀਂ ਪੰਜਾਬ ਦੇ ਵਿੱਚ ਸੜਕਾਂ ਬਣਾਵਾਂਗੇ ਫਿਰ ਤਾਂ ਉਹ ਸੜਕਾਂ ਨਹੀਂ ਬਣਨਗੀਆਂ ਔਰ ਜਿਹੜਾ 22 ਕਰੋੜ ਰੁਪਿਆ ਸਾਨੂੰ ਨਬਾਰਡ ਤੋਂ ਮਿਲਣਾ ਹੈ, ਕੀ ਉਹ ਮਿਲਣ ਦੀ ਸੰਭਾਵਨਾ ਹੈ। ਇਹ ਪੈਸਾ ਡਾਈਵਰਟ ਕਿਉਂ ਕੀਤਾ ਗਿਆ ਹੈ ?

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਦੁਬਾਰਾ ਸਵਾਲ ਕਰ ਦੇਣ, ਮੇਰਾ ਧਿਆਨ ਇੱਧਰ ਨਹੀਂ ਸੀ।

**ਸਰਦਾਰ ਰਣਦੀਪ ਸਿੰਘ ਨਾਭਾ** : ਮੈਂ ਦੁਬਾਰਾ ਦੱਸ ਦਿੰਦਾ ਹਾਂ ਕਿ ਨਬਾਰਡ ਦੀ ਸਕੀਮ ਤਹਿਤ ਪੈਰਾ ਤਿੰਨ-ਏ ਦੇ ਤਹਿਤ ਜਿਹੜਾ ਪੈਸਾ ਹੈ, ਉਸ ਦੇ ਵਿੱਚ ਇਹ ਕੰਡੀਸ਼ਨ ਲਗਾਈ ਹੋਈ ਹੈ ਕਿ ਇਹ ਪੈਸਾ ਕਿਸੇ ਹੋਰ ਪਾਸੇ ਡਾਈਵਰਟ ਨਹੀਂ ਕੀਤਾ ਜਾਵੇਗਾ। ਇਹ ਪੈਸਾ ਪੀ. ਡਬਲਿਯੂ. ਡੀ. ਦੇ ਤਹਿਤ ਫਾਈਨਾਂਸ ਡਿਪਾਰਟਮੈਂਟ ਨੂੰ ਡਾਈਵਰਟ ਹੋਇਆ। ਇਸ ਤਰ੍ਹਾਂ ਜੇਕਰ ਅਸੀਂ ਟਰਮ ਐਂਡ ਕੰਡੀਸ਼ਨਜ਼ ਹੀ ਫੁਲਫਿਲ ਨਹੀਂ ਕਰਦੇ ਤਾਂ ਜਿਹੜਾ 22 ਕਰੋੜ ਰੁਪਿਆ ਨਬਾਰਡ ਵਲੋਂ ਮਿਲਣ ਜਾ ਰਿਹਾ ਹੈ, ਜਿਸ ਦੇ ਨਾਲ ਪੰਜਾਬ ਦੀ ਡਿਵੈਲਪਮੈਂਟ ਹੋਵੇਗੀ, ਸੜਕਾਂ ਦੇ ਉਤੇ ਲਗਾਇਆ ਜਾਵੇਗਾ ਤੇ ਸੀ. ਐਮ. ਇਹ ਆਸ਼ਵਾਸਨ ਦੇ ਦੇਣ ਜਾਂ ਵਿੱਤ ਮੰਤਰੀ ਜੀ ਇਹ ਐਸ਼ੋਰੈਂਸ ਦੇ ਦੇਣ ਕਿ ਇਹ ਪੈਸਾ ਮਿਲਣ ਦੀ ਸੰਭਾਨਵਾ ਹੈ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਜਿਹੜਾ ਪੈਸਾ ਨਬਾਰਡ ਦੇ ਤਹਿਤ ਆਇਆ ਹੈ, ਉਹ ਅਸੀਂ ਜਲਦੀ ਦੇਣ ਦੀ ਕੋਸ਼ਿਸ਼ ਕਰ ਰਹੇ ਹਾਂ ।

**ਮਾਨਯੋਗ ਸਪੀਕਰ** : ਉਹ ਤਾਂ ~~ਡਾਈਵਰਸੀਫਿਕੇਸ਼ਨ~~ ਡਾਈਵਰਜ਼ਨ ਬਾਰੇ ਕਹਿ ਰਹੇ ਹਨ ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ~~ਡਾਈਵਰਸੀਫਿਕੇਸ਼ਨ~~ ਡਾਈਵਰਜ਼ਨ ਬਾਰੇ ਤਾਂ ਇਸ ਵੇਲੇ ਰਿਕਾਰਡ ਨਹੀਂ ਹੈ, ਔਰ ਨਾ ਹੀ ਮੈਂ ਤਿਆਰ ਹੋ ਕੇ ਆਇਆ ਹਾਂ । ਇਸ ਬਾਰੇ ਅਲੱਗ ਸਵਾਲ ਦੇ ਦੇਣ, ਜਵਾਬ ਦੇ ਦਿਆਂਗਾ ।

**ਸਰਦਾਰ ਰਣਦੀਪ ਸਿੰਘ ਨਾਭਾ** : ਸਰ, ਮੈਂ ਤਾਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇੰਨੀ ਹੀ ਐਸ਼ੋਰੈਂਸ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਨਬਾਰਡ ਦਾ ਡਾਈਵਰਟ ਕੀਤਾ ਗਿਆ ਹੈ, ਇਹ ਸਾਡੀ ਸਰਕਾਰ ਦੇ ਫਾਇਦੇ ਵਿੱਚ ਹੀ ਹੈ ਕਿਉਂਕਿ ਜੇਕਰ ਅਸੀਂ ਇਹ ਪੈਸਾ ਡਾਈਵਰਟ ਨਹੀਂ ਕਰਾਂਗੇ, ਪੀ. ਡਬਲਿਯੂ. ਡੀ. ਨੂੰ ਤਾਂ ਇਸ ਦੇ ਨਾਲ ਸਾਡੀਆਂ ਸੜਕਾਂ ਨਹੀਂ ਬਣਨਗੀਆਂ ਔਰ ਜਿਹੜਾ 22 ਕਰੋੜ ਰੁਪਿਆ ਨਬਾਰਡ ਦੀ ਸਕੀਮ ਤਹਿਤ ਮਿਲਣ ਜਾ ਰਿਹਾ ਹੈ, ਉਹ ਨਹੀਂ ਮਿਲੇਗਾ । ਇਹ ਇੰਨੀ ਕੁ ਐਸ਼ੋਰੈਂਸ ਦੇ ਦੇਣ ਕਿ ਉਹ ਜਿਹੜਾ ਪੈਸਾ ਹੈ ਉਹ ਪੀ. ਡਬਲਿਯੂ. ਡੀ. ਨੂੰ ਵਾਪਸ ਹੋ ਜਾਵੇ ਕਿਉਂਕਿ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਅਸੀਂ ਸੜਕਾਂ ਬਣਾਉਣੀਆਂ ਹਨ ਔਰ ਸਾਡੀ ਕਾਰਗੁਜ਼ਾਰੀ ਠੀਕ ਚਲਦੀ ਰਹੇ ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਮੈਂ ਜਵਾਬ ਦੇ ਦਿੱਤਾ ਹੈ ਕਿ ਅਸੀਂ ਜਲਦੀ ਕਰ ਦਿਆਂਗੇ । ਜਿਹੜਾ ਡਾਈਵਰਟ ਕੀਤਾ ਗਿਆ ਹੈ, ਉਹ ਇਸ ਪਾਸੇ ਕਰ ਦਿਆਂਗੇ ।

**ਸ੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਜੀ ਤੋਂ ਇਹ ਐਸ਼ੋਰੈਂਸ ਲੈਣੀ ਚਾਹੁੰਦਾ ਹਾਂ ਕਿ ਇਹ ਇੱਕ ਮਹੀਨਾ, ਦੋ ਮਹੀਨੇ ਜਾਂ ਤਿੰਨ ਮਹੀਨਿਆਂ ਦਾ ਸਮਾਂ ਦੱਸਣ, ਜਲਦੀ ਦਾ ਤਾਂ ਕੋਈ ਹਿਸਾਬ ਹੀ ਨਹੀਂ ਹੁੰਦਾ । ਇਹ ਤਾਂ ਸਰਕਾਰ ਦਾ ਸਮਾਂ ਵੀ ਨਿਕਲ ਸਕਦਾ ਹੈ, ਇਸ ਲਈ ਇਸ ਨੂੰ ਟਾਈਮਬਾਊਂਡ ਕੀਤਾ ਜਾਵੇ ਕਿ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਜਿਹੜੇ ਫੰਡਜ਼ ਹਨ, ਉਹ ਵਾਪਸ ਪੀ. ਡਬਲਿਯੂ. ਡੀ ਨੂੰ ਦਿੱਤੇ ਜਾਣਗੇ ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅੱਜ ਮੈਂ ਅਸਤੀਫਾ ਦੇ ਦਿੱਤਾ ਹੈ । ਕੱਲ੍ਹ ਨੂੰ ਮੈਂ ਮੰਤਰੀ ਰਹਿਣਾ ਹੈ ਜਾਂ ਨਹੀਂ ਰਹਿਣਾ । ਮੈਂ ਤਿੰਨ ਮਹੀਨਿਆਂ ਦੇ ਬਾਰੇ ਕਿਸ ਤਰ੍ਹਾਂ ਕਹਿ ਸਕਦਾ ਹਾਂ । (ਹਾਸਾ)

**ਸਰਦਾਰ ਰਣਦੀਪ ਸਿੰਘ ਨਾਭਾ** : ਮਾਨਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਐਸ਼ੋਰੈਂਸ ਲੈਣੀ ਚਾਹੁੰਦਾ ਹਾਂ ਕਿਉਂਕਿ ਇਹ ਨਬਾਰਡ ਦੀ ਸਕੀਮ ਹੈ । ਇਸ ਸਕੀਮ ਦੀ ਕੰਡੀਸ਼ਨ ਦੇ ਪੈਰ੍ਹਾ ਨੰਬਰ 3 ਤਿੰਨ 'ਏ' ਵਿੱਚ ਲਿਖਿਆ ਹੈ ਕਿ ਇਸ ਪੈਸੇ ਨੂੰ ਕਿਤੇ ਹੋਰ ਡਾਈਵਰਟ ਨਹੀਂ ਕੀਤਾ ਜਾਵੇਗਾ । ਜੋ ਪੈਸਾ ਡਾਈਵਰਟ ਕੀਤਾ ਗਿਆ, ਕਿਉਂਕਿ ਸਾਨੂੰ ਅੱਗੇ 22 ਕਰੋੜ ਰੁਪਿਆ ਨਬਾਰਡ ਤੋਂ ਮਿਲਣਾ ਹੈ, ਇਸ ਲਈ ਅੱਗੇ ਤੋਂ ਉਹ ਪੈਸਾ ਸਾਨੂੰ ਰਿਲੀਜ਼ ਨਹੀਂ ਹੋਣਾ । ਮੇਰੀ ਬੇਨਤੀ ਸੀ. ਐਮ. ਸਾਹਿਬ

[ਸਰਦਾਰ ਰਣਦੀਪ ਸਿੰਘ ਨਾਭਾ]

ਨੂੰ ਏਨੀ ਹੀ ਹੈ ਕਿ ਇਹ ਹਾਊਸ ਵਿੱਚ ਐਸ਼ੋਰੈਂਸ ਦੇ ਦੇਣ ਕਿ ਇਹ ਜਿਹੜਾ ਪੈਸਾ ਡਾਈਵਰਟ ਕਰਕੇ ਜਿਹੜੀਆਂ ਸਾਡੀਆਂ ਸੜਕਾਂ ਬਣਾਉਣ ਵਾਲੀਆਂ ਹਨ ਅਤੇ ਇਸ ਦੇ ਵਿੱਚ ਮੇਰੇ ਆਪਣੇ ਹਲਕੇ ਦੀ ਸੜਕ ਅਫੈਕਟ ਹੁੰਦੀ ਹੈ। ਇੱਕ ਨਾਭਾ-ਮੰਡੀ-ਗੋਬਿੰਦਗੜ੍ਹ ਜਿਸ ਦੇ ਰਾਹੀਂ ਕਾਫੀ ਵੱਡੀ ਸਟੀਲ ਦੀ ਇੰਡਸਟਰੀ ਅਫੈਕਟ ਹੁੰਦੀ ਹੈ, ਸਾਡਾ ਗੈਸ ਪਲਾਂਟ ਇਫੈਕਟ ਹੁੰਦਾ ਹੈ। ਨਾਭਾ ਭਵਾਨੀਗੜ੍ਹ ਸੜਕ ਦੀ ਸਕੀਮ ਦੇ ਤਹਿਤ ਤੇ ਇਹ ਪੈਸਾ ਮਿਲਣਾ ਸਾਨੂੰ ਬਹੁਤ ਜ਼ਰੂਰੀ ਹੈ। ਮੈ, ਇੰਨੀ ਕੁ ਬੇਨਤੀ ਕਰਾਂਗਾ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕਿ ਇਹ ਐਸ਼ੋਰੈਂਸ ਦੇ ਦੇਣ ਛੇ ਮਹੀਨਿਆਂ ਦੇ ਅੰਦਰ ਅੰਦਰ ਇਹ ਪੈਸਾ ਜ਼ਰੂਰ ਰਿਲੀਜ਼ ਕਰ ਦੇਣਗੇ।

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਮੈਂਬਰ ਸਾਹਿਬ ਦੀ ਕੰਪਲੇਂਟ ਹੈ We will see that the money is released.

———

**ਨਿਸ਼ਾਨ ਵਾਲਾ ਪ੍ਰਸ਼ਨ ਨੰ: 905**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

**Mr. Speaker** : Questions are over.

———

## CALL ATTENTION NOTICE UNDER RULE 66

(Sr. No. 21)

**Mr. Speaker** : Call Attention Motion by Capt. Balbir Singh Bath, Shri Des Raj Dhugga and Sardar Sohan Singh Thandal, Hon'ble Members. Not present

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਧਿਆਨ ਦਿਵਾਊ ਮਤਾ ਪੇਸ਼ ਨਹੀਂ ਹੋਇਆ।)

———

## MOTION UNDER RULE 16

**Minister for PWD (B&R) and Elections : (Sardar Partap Singh Bajwa)** : Sir, I beg to move—

> **That the Vidhan Sabha (Assembly) at its rising this day shall stand adjourned *sine-die*.**

**MR. SPEAKER** : Motion moved—

> **That the Vidhan Sabha (Assembly) at its rising this day shall stand adjourned** *sine-die.*

**MR. SPEAKER** : Question is—

> **That the Vidhan Sabha (Assembly) at its rising this day shall stand adjourned** *sine-die.*

*The motion was carried unanimously.*

———

## PAPERS LAID ON THE TABLE

**Minister for Public Works Department (B&R) and Elections (Sardar Partap Singh Bajwa)** : Sir, I beg to lay on the Table :

i) Report of the Comptroller and Auditor General of India for the year 2002-2003 (Civil)—Govt. of Punjab (in Punjabi & English);

ii) Report of the Comptroller and Auditor General of India for the year 2002-2003 (Commercial)—Govt. of Punjab (in Punjabi & English);

iii) Report of the Comptroller and Auditor General of India for the year 2002-2003 (Revenue Receipts)—Govt. of Punjab (in Punjabi & English);

iv) Finance Accounts of Govt. of Punjab for the year 2002-2003; and

v) Appropriation Accounts of Govt. of Punjab for the year 2002-2003, as required under Clause (2) of Article 151 of the Constitution of India.

## FINANCIAL BUSINESS

### DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2004-2005.

**MR. SPEAKER** : There are thirty Demands for Grants relating to the Budget Estimates which are to be discussed and voted upon today. If the Hon'ble Members agree, all these Demands may be deemed to have been read and moved together as per past practice.

(*Voices : Yes, Yes*).

[Mr. Speaker]

**Demand No. 15**

That a sum not exceeding Rs, 29,42,28,11,000 on Revenue Account and Rs. 8,20,08,94,000 on Capital Account be granted to the Governor to defray the charges that will come in course of payment for the year 2004-2005, in respect of Irrigation and Power.

**Demand No. 12**

That a sum not exceeding Rs. 12,46,55,08,000 on Revenue Account and Rs. 60,24,02,000 on Capital Account be granted to the Governor to defray the charges that will come in course of payment for the year 2004-2005, in respect of Home Affairs and Justice.

**Demand No. 5**

That a sum not exceeding Rs. 27,31,98,90,000 on Revenue Account and Rs. 1,79,87,54,000 on Capital Account be granted to the Governor to defray the charges that will come in course of payment for the year 2004-2005, in respect of Education.

(*Demands No. 15, 12 and 5 to be discussed specifically*)

**Demand No. 1**

That a sum not exceeding Rs. 3,88,79,02,000 on Revenue Account and Rs. 53,21,35,000 on Capital account be granted to the Governor to defray the charges that will come in course of payment for the year 2004-2005, in respect of Agriculture and Forests.

**Demand No. 2**

That a sum not exeeeding Rs. 1,40,03,95,000 on Revenue Account and Rs. 21,91,08,000 on Capital Account be granted to the Governor to defray the charges that will come in course of payment for the year 2004-2005, in respect of Animal Husbandry and Fisheries.

**Demand No. 3**

That a sum not exceeding Rs. 76,52,11,000 on Revenue Account and Rs. 1,07,77,85,000 on Capital Account be granted to the Governor to defray the charges that will come in course of payment for the year 2004-2005, in respect of Cooperation.

**Demand No. 4**

That a sum not exceeding Rs. 20,54,25,000 on Revenue Account and Rs. 2,00,000 on Capital Account be granted to the

Governor to defray the charges that will come in course of payment for the year 2004-2005, in respect of Defence Services Welfare.

**Demand No. 6**

That a sum not exceeding Rs. 35,15,27,000 on Revenue Account be granted to the Governor to defray the charges that will come in course of payment for the year 2004-2005, in respect of Elections.

**Demand No. 7**

That a sum not exceeding Rs. 53,49,48,000 on Revenue Account be granted to the Governor to defray the charges that will come in course of payment for the year 2004-2005, in respect of Excise and Taxation.

**Demand No. 8**

That a sum not exceeding Rs. 80,26,23,74,000 on Revenue Account and Rs. 84,59,32,33,000 on Capital Account be granted to the Governor to defray the charges that will come in course of payment for the year 2004-2005, in respect of Finance.

**Demand No. 9**

That a sum not exceeding Rs. 51,36,31,000 on Revenue Account and Rs. 2,23,40,00,000 on Capital Account be granted to the Governor to defray the charges that will come in course of payment for the year 2004-2005, in respect of Food and Supplies.

**Demand No. 10**

That a sum not exceeding Rs. 80,39,79,000 on Revenue Account and Rs. 5,35,00,000 on Capital Account be granted to the Governor to defray the charges that will come in course of payment for the year 2004-2005, in respect of General Administration.

**Demand No. 11**

That a sum not exceeding Rs. 7,80,60,46,000 on Revenue Account and Rs. 14,69,42,000 on Capital Account be granted to the Governor to defray the charges that will come in course of payment for the year 2004-2005, in respect of Health and Family Welfare.

[Mr. Speaker]

**Demand No. 13**

That a sum not exceeding Rs. 78,67,85,000 on Revenue Account and Rs. 4,16,39,000 on Capital Account be granted to the Governor to defray the charges that will come in course of payment for the year 2004-2005, in respect of Industries.

**Demand No. 14**

That a sum not exceeding Rs. 16,59,31,000 on Revenue Account and Rs. 4,00,00,000 on Capital Account be granted to the Governor to defray the charges that will come in course of payment for the year 2004-2005, in respect of Information and Public Relations.

**Demand No. 16**

That a sum not exceeding Rs. 17,92,13,000 on Revenue Account be granted to the Governor to defray the charges that will come in course of payment for the year 2004-2005, in respect of Labour and Employment.

**Demand No. 17**

That a sum not exceeding Rs. 92,67,56,000 on Revenue Account and Rs. 2,15,23,35,000 on Capital Account be granted to the Governor to defray the charges that will come in course of payment for the year 2004-2005, in respect of Local Government, Housing and Urban Development.

**Demand No. 18**

That a sum not exceeding Rs. 6,15,62,000 on Revenue Account and Rs. 3,75,00,000 on Capital Account be granted to the Governor to defray the charges that will come in course of payment for the year 2004-2005, in respect of Personnel and Administrative Reforms.

**Demand No. 19**

That a sum not exceeding Rs. 2,92,74,41,000 on Revenue Account and Rs. 2,82,39,90,000 on Capital Account be granted to the Governor to defray the charges that will come in course of payment for the year 2004-2005, in respect of Planning.

**Demand No. 20**

That a sum not exeeeding Rs. 2,000 on Revenue Account be granted to the Governor to defray the charges that will come in course of payment for the year 2004-2005, in respect of Programme Implementation.

DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2004-2005.

**Demand No. 21**

That a sum not exceeding Rs. 6,64,84,96,000 on Revenue Account and Rs. 4,70,91,49,000 on Capital Account be granted to the Governor to defray the charges that will come in course of payment for the year 2004-2005, in respect of Public Works.

**Demand No. 22**

That a sum not exceeding Rs. 4,97,04,91,000 on Revenue Account and Rs. 2,79,97,000 on Capital Account be granted to the Governor to defray the charges that will come in course of payment for the year 2004-2005, in respect of Revenue and Rehabilitation.

**Demand No. 23**

That a sum not exeeeding Rs. 2,15,80,24,000 on Revenue Account and Rs. 1,27,58,20,000 on Capital Account be granted to the Governor to defray the charges that will come in course of payment for the year 2004-2005, in respect of Rural Development and Panchayats.

**Demand No. 24**

That a sum not exceeding Rs. 4,79,08,000 on Revenue Account and Rs. 87,23,00,000 on Capital Account be granted to the Governor to defray the charges that will come in course of payment for the year 2004-2005, in respect of Science, Technology and Environment.

**Demand No. 25**

That a sum not exceeding Rs. 1,84,63,57,000 on Revenue Account and Rs. 7,92,00,000 on Capital Account be granted to the Governor to defray the charges that will come in course of payment for the year 2004-2005, in respect of Social and Women's Welfare and Welfare of Scheduled Castes and Backward Classes.

**Demand No. 26**

That a sum not exceeding Rs. 11,99,26,000 on Revenue Account be granted to the Governor to defray the charges that will come in course of payment for the year 2004-2005, in respect of State Legislature.

**Demand No. 27**

That a sum not exceeding Rs. 1,07,61,67,000 on Revenue Account be granted to the Governor to defray the charges that will come in course of payment for the year 2004-2005, in respect of Technical Education and Industrial Training.

[Mr. Speaker]

Demand No. 28

That a sum not exceeding Rs. 7,45,58,000 on Revenue Account and Rs. 18,29,35,000 on Capital Account be granted to the Governor to defray the charges that will come in course of payment for the year 2004-2005, in respect of Tourism and Cultural Affairs.

Demand No. 29

That a sum not exceeding Rs. 3,49,73,03,000 on Revenue Account and Rs. 44,72,89,000 on Capital Account be granted to the Governor to defray the charges that will come in course of payment for the year 2004-2005, in respect of Transport.

Demand No. 30

That a sum not exceeding Rs. 10,45,86,000 on Revenue Account and Rs. 4,22,000 on Capital Account be granted to the Governor to defray the charges that will come in course of payment for the year 2004-2005, in respect of Vigilance.

I will request the Members that while raising discussion on Demands, the Demand Number on which the discussion is sought to be raised may please be indicated by the Member concerned.

The Guillotine will be applied under sub-rule (4) of Rule 168 of the Rules of Procedure & Conduct of Business in the Punjab Vidhan Sabha, Punjab Legislative Assembly at 1.00 P.M. Demands for Discussion are for Irrigation and Power, Education and Home. Discussion please.

ਕੋਈ ਮੈਂਬਰ ਬੋਲਣਾ ਚਾਹੇਗਾ ? ਐਫ.ਐਮ. ਸਾਹਿਬ ਵੀ ਨਹੀਂ ਬੋਲਣਾ ਚਾਹੁੰਣਗੇ ?

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ :** ਜਿਨ੍ਹਾਂ ਨੂੰ ਸੁਣਾਉਣਾ ਹੈ ਉਹ ਤਾਂ ਹੈ ਹੀ ਨਹੀਂ ।

**ਮਾਨਯੋਗ ਸਪੀਕਰ :** ਐਫ. ਐਮ. ਸਾਹਿਬ ਡਿਸਕਸ਼ਨ ਦਾ ਕੋਈ ਜਵਾਬ ਦੇਣਾ ਚਾਹੋਗੇ ?

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ :** ਮਨਿਸਟਰ ਜਿਨ੍ਹਾਂ ਦੀ ਡਿਮਾਂਡ ਲੱਗੀ ਹੈ, ਉਹ ਜਵਾਬ ਦੇਣਗੇ । ਪਰ ਉਹ ਜਵਾਬ ਦੇਣ ਨੂੰ ਤਿਆਰ ਨਹੀਂ ਕਿਉਂਕਿ ਕੋਈ ਸਵਾਲ ਹੀ ਨਹੀਂ ਆਇਆ ਹੈ ।

**ਮਾਨਯੋਗ ਸਪੀਕਰ :** ਠੀਕ ਹੈ ।

**MR. SPEAKER :**Question is ;—

Demand No. 15

That a sum not exceeding Rs. 29,42,28,11,000 on Revenue Account and Rs. 8,20,08,94,000 on Capital Account be granted

to the Governor to defray the charges that will come in course of payment for the year 2004-2005, in respect of Irrigation and Power.

**Demand No. 12**

That a sum not exceeding Rs. 12,46,55,08,000 on Revenue Account and Rs. 60,24,02,000 on Capital Account be granted to the Governor to defray the charges that will come in course of payment for the year 2004-2005, in respect of Home Affairs and Justice.

**Demand No. 5**

That a sum not exceeding Rs. 27,31,98,90,000 on Revenue Account and Rs. 1,79,87,54,000 on Capital Account be granted to the Governor to defray the charges that will come in course of payment for the year 2004-2005, in respect of Education.

*(Demands No. 15, 12 and 5 to be discussed specifically)*

**Demand No. 1**

That a sum not exceeding Rs. 3,88,79,02,000 on Revenue Account and Rs. 53,21,35,000 on Capital account be granted to the Governor to defray the charges that will come in course of payment for the year 2004-2005, in respect of Agriculture and Forests.

**Demand No. 2**

That a sum not exceeding Rs. 1,40,03,95,000 on Revenue Account and Rs. 21,91,08,000 on Capital Account be granted to the Governor to defray the charges that will come in course of payment for the year 2004-2005, in respect of Animal Husbandry and Fisheries.

**Demand No. 3**

That a sum not exceeding Rs. 76,52,11,000 on Revenue Account and Rs. 1,07,77,85,000 on Capital Account be granted to the Governor to defray the charges that will come in course of payment for the year 2004-2005, in respect of Cooperation.

**Demand No, 4**

That a sum not exceeding Rs. 20,54,25,000 on Revenue Account and Rs. 2,00,000 on Capital Account be granted to the Governor to defray the charges that will come in course of payment for the year 2004-2005, in respect of Defence Services Welfare.

ਗੋਲਡਨ ਟੈਂਪਲ ਤੇ ਬਲਿਊ ਸਟਾਰ ਆਪਰੇਸ਼ਨ ਹੋਇਆ ਸੀ। ਜੇ ਉਸ ਵੇਲੇ ਗਿਆਨੀ ਜ਼ੈਲ ਸਿੰਘ ਨੇ ਅਸਤੀਫਾ ਦੇ ਦਿੱਤਾ ਹੁੰਦਾ ਤਾਂ, ਸਪੀਕਰ ਸਾਹਿਬ, ਆਪਰੇਸ਼ਨ ਬਲਿਊ ਸਟਾਰ ਨਹੀਂ ਸੀ ਹੋਣਾ। ਮੈਂ ਕਹਾਂਗਾ ਕਿ ਅੱਜ ਸੀ.ਐਮ. ਸਾਹਿਬ ਅਸਤੀਫਾ ਦੇਣ ਦੀ ਗੱਲ ਕਰਨ ਕਿ ਮੈਂ ਪੰਜਾਬ ਦੇ ਇੰਟਰਸਟ ਲਈ, ਪੰਜਾਬ ਦੇ ਪਾਣੀ ਲਈ ਅਸਤੀਫਾ ਦੇ ਦੇਵਾਂਗਾ। ਕਿਉਂ ਨਹੀਂ ਦਿੰਦੇ ਇਹ ਅਸਤੀਫਾ, ਤਾਂਕਿ ਪੁਲੀਟੀਕਲ ਪਰੈਸ਼ਰ ਬਣਾ ਕੇ ਗੱਲ ਤਾਂ ਬਣੇ, ਸਾਰੇ ਦੇਸ਼ ਨੂੰ ਪਤਾ ਤਾਂ ਲੱਗੇ ਲੇਕਿਨ ਸਾਨੂੰ ਤਾਂ ਕੁਰਸੀਆਂ ਪਿਆਰੀਆਂ ਹਨ। ਅਸੀਂ ਕੁਰਸੀ ਛੱਡਣ ਨੂੰ ਤਾਂ ਤਿਆਰ ਨਹੀਂ। ਫੇਰ ਸਾਡੇ ਤੋਂ ਸਹਿਯੋਗ ਮੰਗਦੇ ਹਨ (ਵਿਘਨ)

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਅਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ...

**ਮਾਨਯੋਗ ਸਪੀਕਰ** : ਹਾਂ ਜੀ, ਚੌਧਰੀ ਸਾਹਿਬ।

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਅਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਪਿੱਛੇ ਪੰਜ ਸਾਲ ਲੰਘ ਗਏ। ਇਨ੍ਹਾਂ ਦੀ ਸਰਕਾਰ ਏਥੇ ਵੀ ਸੀ ਤੇ ਉਤੇ ਵੀ ਸੀ। ਇਹ ਉਦੋਂ ਦੀਆਂ ਹੀ ਗੱਲਾਂ ਹੋਈਆਂ ਹੋਈਆਂ ਹਨ ਪਰ ਅੱਜ ਇਨ੍ਹਾਂ ਨੂੰ ਜਾਗ ਆਈ ਹੈ। (ਵਿਘਨ)

**ਪੇਂਡੂ ਵਿਕਾਸ ਅਤੇ ਪੰਚਾਇਤਾਂ ਅਤੇ ਖੁਰਾਕ ਤੇ ਸਪਲਾਈ ਮੰਤਰੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਹਾਂ ਜੀ, ਐਫ.ਐਮ. ਸਾਹਿਬ ਸਰਦਾਰ ਲਾਲ ਸਿੰਘ ਜੀ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਅਤੇ ਖੁਰਾਕ ਤੇ ਸਪਲਾਈ ਮੰਤਰੀ** : ਸਰ, ਹੁਣ ਮੈਂ ਐਫ.ਐਮ. ਨਹੀਂ ਹਾਂ ਜੀ।

**ਮਾਨਯੋਗ ਸਪੀਕਰ** : ਸੌਰੀ, ਸੌਰੀ, ਐਕਸ ਐਫ.ਐਮ.।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਅਤੇ ਖੁਰਾਕ ਤੇ ਸਪਲਾਈ ਮੰਤਰੀ** : ਸਪੀਕਰ ਸਾਹਿਬ, ਇਥੇ ਕੈਪਟਨ ਕੰਵਲਜੀਤ ਸਿੰਘ ਬਲਿਊ ਸਟਾਰ ਆਪਰੇਸ਼ਨ ਦਾ ਜ਼ਿਕਰ ਕਰ ਰਹੇ ਸੀ। ਮੈਂ ਪੁੱਛਦਾ ਹਾਂ ਕਿ ਬਲੈਕ ਥੰਡਰ ਕਦੋਂ ਹੋਇਆ? ਇਹ ਉਦੋਂ ਹੋਇਆ ਜਿਸ ਵੇਲੇ ਇਹ ਹੋਮ ਮਨਿਸਟਰ ਸਨ। ਉਦੋਂ ਪੁਲਿਸ ਹਰਿਮੰਦਰ ਸਾਹਿਬ ਵਿਚ ਗਈ। ਕੀ ਉਦੋਂ ਧਰਮ ਦੇ ਹਿਤ ਵਾਸਤੇ ਕੈਪਟਨ ਕੰਵਲਜੀਤ ਸਿੰਘ ਨੇ ਅਸਤੀਫਾ ਦਿੱਤਾ? ਬਾਦਲ ਸਾਹਿਬ ਵੀ ਉਦੋਂ ਖੇਤੀਬਾੜੀ ਮੰਤਰੀ ਸਨ। ਕੀ ਬਾਦਲ ਸਾਹਿਬ ਕੁਰਸੀ ਛੱਡ ਗਏ? ਇਹ ਬਲਿਊ ਸਟਾਰ ਦੀ ਗੱਲ ਕਰਦੇ ਹਨ। ਉਸ ਵੇਲੇ ਇਨ੍ਹਾਂ ਨੇ ਪੁਲਿਸ ਭੇਜੀ ਕਿ ਨਹੀਂ ਜਦੋਂ ਕਿ ਇਹ ਆਪ ਹੋਮ ਮਨਿਸਟਰ ਸਨ? (ਥੰਪਿੰਗ)

**Mr. Speaker :** Please take your seat.

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ** ** **
(ਵਿਘਨ)

**ਮਾਨਯੋਗ ਸਪੀਕਰ** : ਇਸ ਤਰ੍ਹਾਂ ਦੀ ਐਕਸਚੇਂਜ ਨਹੀਂ ਅਲਾਉ ਕੀਤੀ ਜਾ ਸਕਦੀ... (ਵਿਘਨ)

**ਕੈਪਟਨ ਕੰਵਲਜੀਤ ਸਿੰਘ** : ** ** ** **
(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਪਰਸਨਲ ਰਿਮਾਰਕਸ ਐਕਸਪੰਜ ਕਰ ਦਿੱਤੇ ਜਾਣ। Please do not say like this.

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਉਦੋਂ ਮੈਂ ਹੋਮ ਮਨਿਸਟਰ ਸੀ। ਇਹ ਗੱਲ ਰੌਂਗ ਹੈ। ਮੈਂ ਉਦੋਂ ਐਮ.ਐਲ.ਏ. ਸੀ। ਇਹ ਇਨ੍ਹਾਂ ਦੀ ਗੱਲ ਗਲਤ ਹੈ। ਮੈਂ ਤਾਂ ਫੇਰ ਉਹੀ ਗੱਲ ਕਹਿੰਦਾ ਹਾਂ ਕਿ ਅੱਜ ਇਹ ਪੰਜਾਬ ਦੇ ਹਿਤ ਵਿਚ ਅਸਤੀਫਾ ਕਿਉਂ ਨਹੀਂ ਦਿੰਦੇ? ਸਪੀਕਰ ਸਾਹਿਬ, ਇਹ ਕਹਿਣ ਕਿ ਮੈਂ ਸਰਕਾਰ ਛੱਡਣ ਨੂੰ ਤਿਆਰ ਹਾਂ (ਸੀ.ਐਮ. ਸਾਹਿਬ ਵੱਲ ਇਸ਼ਾਰਾ)। ਇਹ ਕਹਿੰਦੇ ਹਨ ਕਿ ਅਸੀਂ ਕੀ ਕਰ ਗਏ। ਮੈਂ ਦੱਸਦਾ ਹਾਂ ਕਿ ਆਪਣੇ ਸਮੇਂ ਦੌਰਾਨ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਨੇ ਆਪਣੀ ਪੁਜ਼ੀਸ਼ਨ ਸਪਸ਼ਟ ਕਰਕੇ ਰਖੀ ਕਿ ਨਹਿਰ ਬਿਲਕੁਲ ਨਹੀਂ ਬਣੇ ਗੀ। ਸਾਡੇ ਕੋਲ ਇਕ ਤੁਪਕਾ ਵੀ ਪਾਣੀ ਨਹੀਂ ਜਿਹੜਾ ਕਿ ਅਸੀਂ ਬਾਹਰ ਜਾਣ ਦੇਵਾਂਗੇ (ਥੰਪਿੰਗ) ਇਹ ਅਸੀਂ ਬਾਹਰ ਵੀ ਐਲਾਨ ਕਰ ਦਿੱਤਾ ਸੀ ਤੇ ਏਥੇ ਸਦਨ ਵਿਚ ਵੀ ਐਲਾਨ ਕਰ ਦਿੱਤਾ ਸੀ...

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਬੈਠੇ ਬੈਠੇ)** : ਇਹ ਕੇਸ ਘੁਮਾ ਰਹੇ ਹਨ ਜੀ...

**ਸਿੰਚਾਈ ਅਤੇ ਜਨ ਸਿਹਤ ਮੰਤਰੀ** : ਪੁਆਇੰਟ ਆਫ ਆਰਡਰ, ਸਰ...

**ਮਾਨਯੋਗ ਸਪੀਕਰ** : ਹਾਂ ਜੀ, ਹੈਨਰੀ ਸਾਹਿਬ।

**ਸਿੰਚਾਈ ਅਤੇ ਜਨ ਸਿਹਤ ਮੰਤਰੀ** : ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਸਾਬਕਾ ਮੁੱਖ ਮੰਤਰੀ ਬਾਦਲ ਸਾਹਿਬ ਸਦਨ ਦੇ ਲੀਡਰ ਸੀ,ਤੇ ਮਾਨਯੋਗ ਮੈਂਬਰ ਸਾਹਿਬ ਐਫ.ਐਮ. ਸਾਹਿਬ ਸੀ। ਇਹ ਫੈਸਲਾ ਉਦੋਂ ਦਾ ਹੈ ਤੇ ਇਨ੍ਹਾਂ ਦਾ ਹੀ ਲਿਆਂਦਾ ਹੋਇਆ ਹੈ। ਇਨ੍ਹਾਂ ਦੀ ਉਦੋਂ ਉਤੇ ਵੀ ਸਰਕਾਰ ਸੀ ਤੇ ਏਥੇ ਵੀ ਸਰਕਾਰ ਸੀ। ਮੇਰੀ ਬੇਨਤੀ ਹੈ ਕਿ ਅੱਜ ਇਨ੍ਹਾਂ ਨੂੰ ਬਿਲ ਦੇ ਉਤੇ ਬੋਲਣਾ ਚਾਹੀਦਾ ਹੈ। ਇਹ ਬੜਾ ਅਹਿਮ ਮੁੱਦਾ ਹੈ। ਬਜਾਏ ਇਕ ਦੂਜੇ ਨੂੰ ਕ੍ਰਿਟੀਸਾਈਜ਼ ਕਰਨ ਦੇ ਇਹ ਬਿਲ ਤੇ ਬੋਲਣ।

**ਕੈਪਟਨ ਕੰਵਲਜੀਤ ਸਿੰਘ** : ਅਸੀਂ ਬਿਲ ਤੇ ਹੀ ਬੋਲ ਰਹੇ ਹਾਂ ਜੀ...

**ਮਾਨਯੋਗ ਸਪੀਕਰ** : ਇਨ੍ਹਾਂ ਨੇ ਤੁਹਾਨੂੰ ਰਾਜੀਵ-ਲੌਂਗੋਵਾਲ ਸਮਝੌਤਾ ਯਾਦ ਕਰਵਾਇਆ ਹੈ।

---

**Expunged as ordered by the Chair.

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਰਾਜੀਵ ਲੌਂਗੋਵਾਲ ਸਮਝੌਤੇ ਤੋਂ ਵੀ ਕੌਣ ਨੱਠਿਆ ਹੈ? ਪਾਰਲੀਮੈਂਟ ਵਿਚ ਪਾਸ ਕਰਾ ਕੇ ਕੌਣ ਮੁਨਕਰ ਹੋਇਆ ਹੈ? ਉਹ ਕੇਂਦਰ ਸਰਕਾਰ ਰਾਜੀਵ ਗਾਂਧੀ ਦੀ ਸੀ। ਮੈਂ ਇਹ ਗੱਲ ਕਹਿੰਦਾ ਹਾਂ ਕਿ ਇਹ ਸਾਰੇ ਪੈਰੀਫੈਰਲ ਇਸ਼ੂਜ਼ ਹਨ। ਕਦੇ ਬਿਲ ਲਿਆਂਦਾ ਜਾ ਰਿਹਾ ਹੈ ਟਰਮੀਨੇਸ਼ਨ ਆਫ ਐਗਰੀਮੈਂਟਸ ਵਾਸਤੇ ਤੇ ਕਦੇ ਆਲ ਪਾਰਟੀ ਮੀਟਿੰਗ ਸੱਦ ਕੇ ਰੈਜ਼ੋਲਿਊਸ਼ਨ ਕਰ ਦਿਉ। ਇਹ ਗੱਲਾਂ ਆਪਣੇ ਆਪ ਵਿਚ ਕੀ ਅਹਿਮੀਅਤ ਰਖਦੀਆਂ ਹਨ? ਇਹ ਕੋਰ ਇਸ਼ੂ ਨੂੰ ਟੱਚ ਨਹੀਂ ਕਰਦੀਆਂ। ਇਹ ਪੈਰੀਫੈਰਲ ਹਨ। ਬੇਸਿਕ ਇਸ਼ੂ ਪੰਜਾਬ ਰੀਆਰਗੇਨਾਈਜੇਸ਼ਨ ਐਕਟ, 1966 ਦਾ ਸੈਕਸ਼ਨ 78 ਹੈ। ਕਿਉਂਕਿ ਇਰੀਗੇਸ਼ਨ ਇਕ ਸਟੇਟ ਸਬਜੈਕਟ ਹੈ, ਜਿਸ ਦੇ ਉਪਰ ਕੇਂਦਰ ਸਰਕਾਰ ਆਪਣਾ ਹੁਕਮ ਨਹੀਂ ਦੇ ਸਕਦੀ। ਲੇਕਿਨ ਉਸ ਰੀਆਰਗੇਨਾਈਜ਼ੇਸ਼ਨ ਐਕਟ ਦੇ ਅਧੀਨ ਸੈਕਸ਼ਨ 78 ਉਸ ਵੇਲੇ ਦੀ ਕਾਂਗਰਸ ਸਰਕਾਰ ਨੇ ਪਾਰਲੀਮੈਂਟ ਵਿਚ ਪਾਸ ਕਰਾਇਆ ਤੇ ਰੀਪੇਰੀਅਨ ਲਾਅ ਦੇ ਅਗੇਂਸਟ ਪਾਸ ਕਰਕੇ ਆਪਣੇ ਕੋਲ ਪਾਵਰ ਲੈ ਲਈ। ਅੱਜ ਮੈਂ ਇਹ ਗੱਲ ਕਹਾਂਗਾ ਕਿ ਜੇ ਅੱਜ ਇਥੇ ਆਪਾਂ ਮਿਲੀਏ ਅਤੇ ਇਨ੍ਹਾਂ ਨੂੰ ਕੰਟੈਂਪਟ ਆਫ ਕੋਰਟ ਤੋਂ ਬਚਾ ਲਈਏ ਤਾਂ ਇਸ ਨਾਲ ਸਮੁੱਚੇ ਤੌਰ ਤੇ ਕੀ ਫਰਕ ਪਵੇਗਾ। ਇਸ ਦੀ ਬਜਾਏ ਚਾਹੀਦਾ ਇਹ ਹੈ ਕਿ ਇਹ ਦਿੱਲੀ ਜਾਣ। ਉਥੇ ਜਾ ਕੇ ਬੈਠਣ ਅਤੇ ਕੇਂਦਰ ਸਰਕਾਰ ਨੂੰ ਪਰੈਸ਼ਰਾਈਜ਼ ਕਰਨ। ਇਕ ਵਾਰ ਇਹ ਪ੍ਰਾਈਮ ਮਨਿਸਟਰ ਨੂੰ ਮਿਲ ਆਏ ਹਨ। ਇਹ ਦੁਬਾਰਾ ਫਿਰ ਉਨ੍ਹਾਂ ਨੂੰ ਜਾ ਕੇ ਮਿਲਣ। ਗੌਰਮਿੰਟ ਆਫ ਇੰਡੀਆ ਨੂੰ ਕਹਿਣ ਕਿ ਉਹ 1978 ਦਾ ਐਕਟ ਰਿਪੀਲ ਕਰੇ, ਉਸ ਵਿਚ ਅਮੈਂਡਮੈਂਟ ਕਰੇ ਅਤੇ ਅਮੈਂਡਮੈਂਟ ਕਰਕੇ ਪੰਜਾਬ ਦਾ ਸਟੇਟ ਸਬਜੈਕਟ ਪੰਜਾਬ ਨੂੰ ਬਹਾਲ ਕਰੇ। ਉਸ ਤੋਂ ਬਾਦ ਅਸੀਂ ਬੈਠ ਸਕਦੇ ਹਾਂ, ਸਟੇਟਸ ਆਪਸ ਵਿਚ ਬੈਠ ਸਕਦੀਆਂ ਹਨ ਅਤੇ ਮਿਲ ਬੈਠ ਕੇ ਮਸਲੇ ਦਾ ਹੱਲ ਕੱਢ ਸਕਦੀਆਂ ਹਨ। ਇਹ ਆਪਣੀ ਇਸ ਜ਼ਿਮੇਂਵਾਰੀ ਨੂੰ ਨਿਭਾਉਣ ਤੋਂ ਕਿਉਂ ਸ਼ਾਈ ਕਰ ਰਹੇ ਹਨ। ਇਹ ਆਪਣੀ ਜ਼ਿਮੇਂਵਾਰੀ ਤੋਂ ਭੱਜ ਰਹੇ ਹਨ ਅਤੇ ਮੈਨੂੰ ਇਨ੍ਹਾਂ ਦੀ ਗੱਲ ਤੇ ਇਤਰਾਜ਼ ਹੈ। ਸੀ.ਐਮ. ਨੇ ਬਿਆਨ ਵੀ ਦਿੱਤਾ ਅਤੇ ਅਖਬਾਰਾਂ ਵਿਚ ਉਨ੍ਹਾਂ ਦੀਆਂ ਫੋਟੋਆਂ ਵੀ ਆਈਆਂ ਕਿ ਪੀ.ਐਮ. ਨੇ ਭਰੋਸਾ ਦਿੱਤਾ ਹੈ ਕਿ ਉਹ ਪੰਜਾਬ ਦੇ ਹੱਕ ਵਿਚ ਇੰਟਰਵੀਨ ਕਰਨਗੇ ਲੇਕਿਨ ਇੰਨਾ ਸਮਾਂ ਹੋ ਗਿਆ ਹੈ, ਅਸੀਂ ਤਾਂ ਅਜੇ ਤੱਕ ਉਨ੍ਹਾਂ ਦੀ ਇੰਟਰਵੈਨਸ਼ਨ ਵੇਖੀ ਨਹੀਂ। ਦਿੱਲੀ ਦੀ ਸਰਕਾਰ ਕਿਉਂ ਚੁੱਪ ਬੈਠੀ ਹੋਈ ਹੈ। ਇਹ ਉਥੇ ਜਾ ਕੇ ਗੱਲ ਕਰਨ, ਜਿਨ੍ਹਾਂ ਕੋਲ ਅਸਲ ਪਾਵਰ ਹੈ। ਇਸ ਇਸ਼ੂ ਉਪਰ ਅਸੀਂ ਇਨ੍ਹਾਂ ਨੂੰ ਆਪਣਾ ਭਰੋਸਾ ਦੇ ਸਕਦੇ ਹਾਂ ਕਿ ਇਹ ਪੰਜਾਬ ਦੇ ਹੱਕ ਵਿਚ ਜੋ ਵੀ ਕਰਨਾ ਚਾਹੁਣ, ਕਰ ਲੈਣ, ਅਸੀਂ ਇਨ੍ਹਾਂ ਦੇ ਨਾਲ ਹਾਂ। ਅਸੀਂ ਇਨ੍ਹਾਂ ਨੂੰ ਹਰ ਤਰ੍ਹਾਂ ਦੀ ਮੱਦਦ ਦੇਣ ਨੂੰ ਤਿਆਰ ਹਾਂ ਲੇਕਿਨ ਜਿਨ੍ਹਾਂ ਨੇ ਇਹ ਮਸਲਾ ਹੱਲ ਕਰਨਾ ਹੈ ਅਤੇ ਜਿਨ੍ਹਾਂ ਦੇ ਕੋਲ ਅਸਲੀ ਪਾਵਰ ਹੈ, ਉਨ੍ਹਾਂ ਨੂੰ ਇਹ ਪਰੈਸ਼ਰਾਈਜ਼ ਨਹੀਂ ਕਰਦੇ। ਅੱਜ ਦਾ ਇਹ ਬਿਲ ਪਾਸ ਕਰਨਾ ਹੈ, ਬੇਸ਼ੱਕ ਕਰ ਲੈਣ ਪਰ ਇਸ ਨਾਲ ਮਸਲਾ ਹੱਲ ਨਹੀਂ ਹੋਣਾ। ਕੱਲ੍ਹ ਨੂੰ ਕਿਤੇ ਇਹ ਨਾ ਕਹਿਣ ਕਿ ਅਕਾਲੀ ਸਾਡਾ ਸਾਥ ਨਹੀਂ ਦਿੰਦੇ, ਇਸ ਕਰਕੇ ਅਸੀਂ ਇਨ੍ਹਾਂ ਨੂੰ ਕਹਿੰਦੇ ਹਾਂ ਕਿ ਪੰਜਾਬ ਦੇ ਇਸ ਇਸ਼ੂ ਦੇ ਹੱਕ ਵਿਚ ਇਹ ਜੋ ਵੀ ਕਰਨਾ ਚਾਹੁਣ, ਕਰ ਲੈਣ। ਅਸੀਂ ਇਨ੍ਹਾਂ ਦੇ ਨਾਲ ਹਾਂ। ਸਾਡੀ ਇਨ੍ਹਾਂ ਨੂੰ ਪੂਰੀ ਸਪੋਰਟ ਹੈ ਲੇਕਿਨ ਪੰਜਾਬ ਵਿਰੋਧੀ ਸਾਰੇ

[ ਕੈਪਟਨ ਕੰਵਲਜੀਤ ਸਿੰਘ ]

ਐਕਟ ਖਤਮ ਹੋਣ। ਅੱਜ ਵਿਧਾਨ ਸਭਾ ਦੇ ਫਲੋਰ ਤੇ ਸ਼੍ਰੋਮਣੀ ਅਕਾਲੀ ਦਲ ਐਲਾਨ ਕਰਦਾ ਹੈ ਕਿ ਪਾਣੀ ਦਾ ਇਕ ਤੁਪਕਾ ਵੀ ਪੰਜਾਬ ਤੋਂ ਬਾਹਰ ਨਹੀਂ ਜਾਣ ਦਿੱਤਾ ਜਾਵੇਗਾ ਚਾਹੇ ਜਿੰਨੀਆਂ ਮਰਜ਼ੀ ਕੁਰਬਾਨੀਆਂ ਸਾਨੂੰ ਕਰਨੀਆਂ ਪੈਣ। ਧੰਨਵਾਦ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** (ਗਿੱਦੜਬਾਹਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਅੱਜ ਇਕ ਬੜੇ ਅਹਿਮ ਮਸਲੇ ਤੇ ਬੋਲਣ ਦਾ ਮੈਨੂੰ ਸਮਾਂ ਦਿੱਤਾ ਹੈ। ਮੈਨੂੰ ਤਿੰਨ ਵਾਰ ਇਸ ਅਜ਼ੀਮ ਸਦਨ ਦਾ ਮੈਂਬਰ ਬਣਨ ਦਾ ਮੌਕਾ ਮਿਲਿਆ ਹੈ। ਜ਼ਿੰਦਗੀ ਦੀ ਸ਼ਾਮ ਵਿਚ ਜਦੋਂ ਕਦੀ ਆਪਣੀ ਪਿਛਲੀ ਕਾਰਗੁਜ਼ਾਰੀ ਵਾਚ ਕਰਨ ਦਾ ਮੌਕਾ ਮਿਲਿਆ ਤਾਂ ਅੱਜ ਦਾ ਇਹ ਮਸਲਾ ਸਭ ਤੋਂ ਅਹਿਮ ਮਸਲਾ ਹੋਵੇਗਾ, ਜਿਸ ਬਾਰੇ ਮੈਂ ਆਪਣੀ ਮੈਂਬਰੀ ਦੌਰਾਨ ਬੋਲਿਆ ਹੋਵਾਂਗਾ। ਪਿਛਲੇ 26 ਸਾਲਾਂ ਦੇ ਇਤਿਹਾਸ ਵਿਚ ਜੇ ਕੋਈ ਇਸ਼ੂ ਸਭ ਤੋਂ ਜ਼ਿਆਦਾ ਕਨਸਿਸਟੈਂਟਲੀ ਮਿਸਹੈਂਡਲ ਹੋਇਆ ਹੈ, ਮਿਸਰਿਪਰੇਜ਼ੈਂਟ ਹੋਇਆ ਹੈ ਤਾਂ ਉਹ ਇਸ਼ੂ ਹੈ – ਐਸ.ਵਾਈ.ਐਲ. ਨਹਿਰ ਦਾ। ਸਪੀਕਰ ਸਾਹਿਬ, ਐਸ.ਵਾਈ.ਐਲ. ਦੇ ਸਬੰਧ ਵਿਚ ਜਿਹੜੇ ਫੈਸਲੇ ਹੋਏ ਹਨ, ਜਿਹੜੇ ਐਵਾਰਡ ਦਿੱਤੇ ਗਏ ਹਨ ਜਾਂ ਜਿਹੜੇ ਐਗਰੀਮੈਂਟ ਹੋਏ ਹਨ, ਉਹ ਹਿਊਮਨ ਪ੍ਰੈਜੂਡਿਸ ਕਰਕੇ ਹੋਏ ਹਨ। ਪੰਜਾਬ ਨਾਲ ਮਤਰੇਈ ਮਾਂ ਵਾਲਾ ਸਲੂਕ ਹੋਇਆ ਹੈ। ਇਸ ਦੀ ਵਜ੍ਹਾ ਕਰਕੇ ਪੰਜਾਬ ਦੀ ਜੋ ਸੁਸਾਇਟੀ ਹੈ, ਇਕਾਨਮੀ ਹੈ ਅਤੇ ਇਥੋਂ ਤੱਕ ਕਿ ਜੋ ਪਾਲੇਟਿਕਸ ਹੈ, ਉਹ ਤਬਾਹ ਹੋ ਚੁੱਕੀ ਹੈ। 1947 ਤੋਂ ਬਾਦ ਥੋੜ੍ਹੇ ਜਿਹੇ ਸਮੇਂ ਨੂੰ ਛੱਡ ਕੇ 55-60 ਸਾਲ ਪੰਜਾਬ ਦੇ ਵਿਚ ਕਾਂਗਰਸ ਸਰਕਾਰਾਂ ਰਹੀਆਂ ਹਨ ਜਾਂ ਕਾਂਗਰਸ ਸਪਾਂਸਰਡ ਸਰਕਾਰਾਂ ਰਹੀਆਂ ਹਨ ਜਾਂ ਕਾਂਗਰਸੀ ਪ੍ਰੈਜ਼ੀਡੈਂਟ ਜਾਂ ਕਾਂਗਰਸੀ ਗਵਰਨਰਜ਼ ਦਾ ਰਾਜ ਰਿਹਾ ਹੈ। ਇਸ ਸਮੇਂ ਦੌਰਾਨ ਇਕ ਚੀਜ਼ ਕਨਸਿਸਟੈਂਟਲੀ ਵੇਖੀ ਗਈ ਅਤੇ ਉਹ ਇਹ ਵੇਖੀ ਗਈ ਕਿ ਪਾਣੀਆਂ ਦੇ ਸਬੰਧ ਵਿਚ ਪੰਜਾਬ ਦੇ ਜੋ ਮੁਫਾਦ ਸਨ, ਉਨ੍ਹਾਂ ਨੂੰ ਓਵਰਲੁੱਕ ਕੀਤਾ ਗਿਆ। 1947 ਵਿਚ 22 ਐਮ.ਏ.ਐਫ. ਪਾਣੀ ਸਰਪਲੱਸ ਸੀ। ਉਸ ਵਿਚੋਂ ਤਕਰੀਬਨ 75% ਪਾਣੀ ਨਾਨ-ਰਿਪੇਰੀਅਨ ਰਾਜਾਂ – ਹਰਿਆਣਾ, ਦਿੱਲੀ ਅਤੇ ਰਾਜਸਥਾਨ ਵਗੈਰਾ ਨੂੰ ਦੇ ਦਿੱਤਾ ਗਿਆ। ਸਪੀਕਰ ਸਾਹਿਬ, ਜਿਸ ਵੇਲੇ 1947 ਵਿਚ ਇਸ ਦੇਸ਼ ਦੀ ਤਕਸੀਮ ਹੋਈ, ਉਸ ਵੇਲੇ ਪੰਜਾਬ ਦਾ ਦਰਿਆਈ ਪਾਣੀ 170 ਐਮ.ਏ.ਐਫ. ਸੀ। ਇਸ ਦਰਿਆਈ ਪਾਣੀ ਵਿਚੋਂ 32 ਐਮ.ਏ.ਐਫ. ਪੰਜਾਬ ਦੇ ਹਿੱਸੇ ਆਇਆ। ਮੈਂ ਕਹਿਣਾ ਇਹ ਚਾਹਾਂਵਾਂਗਾ ਕਿ ਜਿਹੜੇ ਰਿਫਿਊਜ਼ੀ, ਸ਼ਰਨਾਰਥੀ ਪਾਕਿਸਤਾਨ ਵਿਚ ਆਪਣੀਆਂ ਜ਼ਮੀਨਾਂ ਔਰ ਪ੍ਰਾਪਰਟੀ ਵਗੈਰਾ ਛੱਡ ਕੇ ਆਏ ਸਨ, ਉਹਦੇ ਵਿਚ ਜਿਹੜੀ ਇਰੀਗੇਟਿਡ ਲੈਂਡ ਸੀ ਉਹ ਲਗਭੱਗ 22 ਲੱਖ ਏਕੜ ਸੀ ਔਰ ਜਿਹੜੀਆਂ ਪੰਜਾਬ ਵਿਚ ਉਨ੍ਹਾਂ ਨੂੰ ਜ਼ਮੀਨਾਂ ਮਿਲੀਆਂ ਉਹ, ਸਪੀਕਰ ਸਾਹਿਬ, ਸਿਰਫ 4 ਲੱਖ ਇਰੀਗੇਟਿਡ ਏਕੜ। ਉਨ੍ਹਾਂ ਨੂੰ ਦੇਣ ਵਾਸਤੇ ਏਥੇ ਅਵੇਲੇਬਲ ਸੀ, ਉਹ ਮੁਸਲਿਮ ਅਵੈਕਿਊ ਲੈਂਡ ਸੀ, ਜਿਹੜੀ ਉਹ ਲੋਕ ਇਥੇ ਛੱਡ ਕੇ ਗਏ ਸਨ। ਜਿਹੜੇ ਲੋਕ ਉਥੋਂ ਜ਼ਮੀਨਾਂ ਛੱਡ ਕੇ ਆਏ, ਉਨ੍ਹਾਂ ਦੀ ਆਪਣੀ ਜ਼ਮੀਨ ਵਿਚ ਤਕਰੀਬਨ 95% ਕੱਟ ਲੱਗੀ। One way to compensate them was ਕਿ ਜਿਹੜਾ ਪੰਜਾਬ ਦਾ 22 ਐਮ.ਏ.ਐਫ. ਸਰਪਲੱਸ ਪਾਣੀ ਸੀ that could have been harnassed to irrigate

land which was marginal which was barren ਪਰ, ਸਪੀਕਰ ਸਾਹਿਬ, ਫੈਸਲੇ ਇਸ ਕਿਸਮ ਦੇ ਹੋਏ, ਜਿਸ ਤਰ੍ਹਾਂ ਮੈਂ ਅਰਜ਼ ਕਰ ਰਿਹਾ ਹਾਂ ਕਿ 75 ਫੀਸਦੀ ਜਿਹੜਾ ਪਾਣੀ ਸੀ, ਉਹ ਦੂਸਰੇ ਸੂਬਿਆਂ ਨੂੰ ਚਲਿਆ ਗਿਆ। ਏਥੋਂ ਤੱਕ ਕਿ 1955 ਵਿਚ ਜਿਹੜੇ ਗੌਰਮਿੰਟ ਆਫ ਇੰਡੀਆ ਦੇ ਇਰੀਗੇਸ਼ਨ ਮਨਿਸਟਰ ਸਨ, ਉਨ੍ਹਾਂ ਨੇ ਇਕ ਯੂਨੀਲੇਟਰਲ ਫੈਸਲਾ ਲੈ ਕੇ 8 ਐਮ.ਏ.ਐਫ. ਪਾਣੀ ਰਾਜਸਥਾਨ ਕੈਨਾਲ ਰਾਹੀਂ ਰਾਜਸਥਾਨ ਨੂੰ ਦੇ ਦਿੱਤਾ। ਜਦੋਂ ਰਾਜਸਥਾਨ ਕੈਨਾਲ ਬਣਨੀ ਸ਼ੁਰੂ ਹੋਈ, ਉਸ ਵੇਲੇ ਜਿਹੜੇ ਵਰਲਡ ਬੈਂਕ ਦੇ ਐਡਵਾਈਜ਼ਰ ਸਨ, ਜਿਹੜੇ ਇਸ ਕੰਮ ਦੇ ਮਾਹਿਰ ਸਨ, ਉਨ੍ਹਾਂ ਨੇ ਗੌਰਮਿੰਟ ਆਫ ਇੰਡੀਆ ਨੂੰ ਰਾਜਸਥਾਨ ਨੂੰ ਪਾਣੀ ਦੇਣ ਬਾਰੇ ਐਡਵਾਈਜ਼ ਕੀਤਾ ਕਿ it was tremendously costly and it was unproductive. It was wasteful. ਜੇਕਰ ਰਾਜਸਥਾਨ ਨੂੰ ਪਾਣੀ ਦਿਓਗੇ ਤਾਂ 50% ਪਾਣੀ ਇਵੈਪੋਰੇਸ਼ਨ ਔਰ ਸੀਪੇਜ਼ ਨਾਲ ਹੀ ਖਤਮ ਹੋ ਜਾਵੇਗਾ ਕਿਉਂਕਿ ਇਸ ਸੂਬੇ ਦੀ ਜਿਹੜੀ ਜ਼ਮੀਨ ਹੈ, ਉਹ ਸੈਂਡੀ (ਰੇਤਲੀ) ਹੈ, ਅਨਪ੍ਰੋਡਕਟਿਵ ਹੈ। ਜਿਹੜਾ ਸੋਵੀਅਤ ਯੂਨੀਅਨ, ਈਜ਼ਿਪਟ ਅਤੇ ਇੰਡੀਆ ਦਾ ਕਮਿਊਲੇਟਿਵ ਐਕਸਪੀਰੀਐਂਸ ਸੀ ਜੇਕਰ ਉਸ ਮੁਤਾਬਿਕ ਈਸਟਰਨ ਪੰਜਾਬ ਦਾ ਹਿੱਸਾ ਵਧਾ ਦਿੰਦੇ ਤਾਂ ਫੂਡ ਐਂਡ ਫਾਈਬਰ ਦੀ ਜਿਹੜੀ ਲੋੜ ਸੀ, ਉਹ ਪ੍ਰੋਡਕਸ਼ਨ ਡਬਲ ਜਾਂ ਟ੍ਰਿਪਲ ਹੋ ਜਾਂਦੀ। ਲੇਕਿਨ ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਪੰਜਾਬ ਦਾ ਪਾਣੀ ਰਾਜਸਥਾਨ ਨੂੰ ਦੇ ਦਿੱਤਾ ਗਿਆ। ਜਿਹੜਾ ਵੀ ਵਾਟਰ ਅਲਾਊਂਸ ਰਾਜਸਥਾਨ ਕੈਨਾਲ ਰਾਹੀਂ ਰਾਜ ਸਰਕਾਰ ਨੂੰ ਮਿਲਿਆ, ਉਹ, ਸਪੀਕਰ ਸਾਹਿਬ, ਇਕ ਕਿਊਸਿਕ 200 ਏਕੜ ਤੋਂ ਮਿਲਿਆ। ਜਦੋਂ ਕਿ ਬ੍ਰਿਟਿਸ਼ ਇੰਡੀਆ ਵੇਲੇ ਜਿਹੜਾ ਵਾਟਰ ਅਲਾਊਂਸ ਪੰਜਾਬ ਦੇ ਫਾਰਮਰ ਨੂੰ ਮਿਲਦਾ ਸੀ ਉਹ 250 ਤੋਂ 300% ਸੀ। It was spreading the water very very thin and it was not a productive way to go about it. ਸਪੀਕਰ ਸਾਹਿਬ, ਜਿਹੜੀ ਅੱਜ ਕੈਪਟਨ ਅਮਰਿੰਦਰ ਸਿੰਘ ਜੀ ਨੇ, ਲੀਡਰ ਆਫ ਦਿ ਹਾਊਸ ਨੇ ਸਪੀਚ ਦਿੱਤੀ ਹੈ ਜੋ ਵੀ ਉਨ੍ਹਾਂ ਨੇ ਗੱਲ ਕੀਤੀ ਹੈ, ਮੈਂ ਉਨ੍ਹਾਂ ਨਾਲ ਮੁਤਾਫਿਕ ਹਾਂ। ਭਾਂਵੇਂ ਉਹ ਰੀਪੇਰੀਅਨ ਪ੍ਰਿੰਸੀਪਲਜ਼ ਦੀ ਗੱਲ ਕਰਦੇ ਹਨ, ਭਾਵੇਂ ਉਹ ਰਿਵਰ ਬੇਸਿਨ ਦੀ ਗੱਲ ਕਰਦੇ ਹਨ ਪਰ ਬਦਕਿਸਮਤੀ ਇਸ ਗੱਲ ਦੀ ਹੈ ਕਿ the speech given by the Congress Chief Minister is 26 years too late. ਜੇਕਰ ਇਹੋ ਸਪੀਚ ਕਾਂਗਰਸ ਦੇ ਚੀਫ ਮਨਿਸਟਰ ਏਸੇ ਜਗ੍ਹਾ ਤੋਂ 26 ਸਾਲ ਪਹਿਲਾਂ ਦੇ ਦਿੰਦੇ ਤਾਂ ਇਹ ਪਰਾਬਲੱਮ ਖੜ੍ਹੀ ਹੀ ਨਾ ਹੁੰਦੀ। ਪੰਜਾਬ ਦੀ ਇਕਾਨਮੀ ਨੇ, ਪੰਜਾਬ ਦੀ ਸੋਸਾਇਟੀ ਨੇ ਇਸ ਕਿਸਮ ਦਾ ਜਿਹੜਾ ਸੰਤਾਪ ਪੰਜਾਬ ਦੀ ਧਰਤੀ ਨੇ ਭੋਗਿਆ ਹੈ, ਉਹ ਸ਼ਾਇਦ ਨਾ ਭੋਗਣ ਨੂੰ ਮਿਲਦਾ। ਸਪੀਕਰ ਸਾਹਿਬ, ਜਿਸ ਤਰ੍ਹਾਂ ਕੈਪਟਨ ਕੰਵਲਜੀਤ ਸਿੰਘ ਜੀ ਨੇ ਫਰਮਾਇਆ ਹੈ, ਪੰਜਾਬ ਜਿਹੜੇ ਬੇਸਿਜ਼ ਨੂੰ ਚੈਲੰਜ ਕਰਦਾ ਰਿਹਾ ਹੈ, ਉਹ ਹੈ ਸੈਕਸ਼ਨ 76-80 ਆਫ ਦਿ ਪੰਜਾਬ ਰੀਆਰਗੇਨਾਈਜੇਸ਼ਨ ਐਕਟ, ਉਹਦੀ ਵੀ ਸਮਝ ਨਹੀਂ ਆਈ। ਇਸ ਨੂੰ ਚੈਲੰਜ ਕਰਨਾ ਸੱਭ ਤੋਂ ਸੌਖਾ ਤਰੀਕਾ ਸੀ। ਕਿਸੇ ਪਾਰਟੀ ਨੂੰ ਵੀ ਇਸ ਤੇ ਇਤਰਾਜ਼ ਨਹੀਂ ਹੋ ਸਕਦਾ ਸੀ ਕਿ ਜਿਹੜਾ ਪੰਜਾਬ ਦਾ ਇਹ ਡਿਸਪੀਊਟ ਸੀ, ਇਹ ਸੁਪਰੀਮ ਕੋਰਟ ਨੂੰ ਦੇ ਦਿੰਦੇ। ਅੱਜ ਤੱਕ ਇਹ ਸਮਝ ਨਹੀਂ ਆਈ ਕਿ why was the Central Government so concerned that ਇਹ ਸੁਪਰੀਮ

[ ਸਰਦਾਰ ਮਨਪ੍ਰੀਤ ਸਿੰਘ ਬਾਦਲ ]

ਕੋਰਟ ਵਿਚ ਚੈਲੰਜ ਨਾ ਹੋਵੇ। ਇਹ ਸੁਪਰੀਮ ਕੋਰਟ ਤੋਂ ਵਾਪਸ ਬੁਲਾਈ ਜਾਵੇ। ਸਪੀਕਰ ਸਾਹਿਬ, ਜਦੋਂ ਐਮਰਜੈਂਸੀ ਖਤਮ ਹੋਈ ਤਾਂ ਉਸ ਵੇਲੇ ਦੇ ਅਕਾਲੀ ਚੀਫ ਮਨਿਸਟਰ ਨੇ, ਜਿਹੜਾ ਸ਼੍ਰੀਮਤੀ ਇੰਦਰਾ ਗਾਂਧੀ ਨੇ ਆਰਬੀਟਰੇਸ਼ਨ ਐਵਾਰਡ ਜਾਂ ਯੂਨੀਲੈਟਰਲ ਐਵਾਰਡ ਦਿੱਤਾ ਸੀ, ਉਸ ਨੂੰ ਸੁਪਰੀਮ ਕੋਰਟ ਵਿਚ ਚੈਲੰਜ ਕਰ ਦਿੱਤਾ। ਪਰ ਬਦਕਿਸਮਤੀ ਨਾਲ ਇੰਦਰਾ ਗਾਂਧੀ 1980 ਵਿਚ ਫਿਰ ਪ੍ਰਾਈਮ-ਮਨਿਸਟਰ ਬਣ ਗਈ। ਉਨ੍ਹਾਂ ਨੇ ਫਿਰ ਇਕ ਐਗਰੀਮੈਂਟ ਤੇ ਐਵਾਰਡ ਦੇ ਦਿੱਤਾ ਜਿਹੜਾ ਕਿ 1976 ਦੇ ਐਵਾਰਡ ਦੇ ਨਾਲ ਹੀ ਮਿਲਦਾ ਜੁਲਦਾ ਸੀ। ਵੇਖਣ ਵਾਲੀ ਗੱਲ ਇਹ ਹੈ ਕਿ ਇਹ ਇਕ ਕੰਸਟੀਚਿਊਸ਼ਨਲ ਇਸ਼ੂ ਸੀ, ਜਿਸ ਵਿਚ ਰਾਜਸਥਾਨ ਤੇ ਹਰਿਆਣਾ ਨਾਨ-ਰਿਪੇਰੀਅਨ ਸਟੇਟਾਂ ਹਨ, ਦੂਸਰਾ ਇਹ ਕਿ ਰੀ-ਆਰਗੇਨਾਈਜੇਸ਼ਨ ਐਕਟ ਪੂਰਾ ਅਲਟਰਾ-ਵਾਇਰਸ ਸੀ। ਇਸ ਸਭ ਦੇ ਖਿਲਾਫ ਉਸ ਸਮੇਂ ਦੇ ਪੰਜਾਬ ਦੇ ਚੀਫ ਜਸਟਿਸ ਐਸ.ਐਸ. ਸੰਧਾਵਾਲੀਆ ਨੇ ਪੰਜਾਬ ਦੇ ਪਾਣੀਆਂ ਦੇ ਮਸਲੇ ਦੀ ਸੁਣਵਾਈ ਕਰਨ ਵਾਸਤੇ ਇਕ ਫੁੱਲ ਬੈਂਚ ਕੰਸਟੀਚਿਊਟ ਕੀਤਾ ਸੀ। ਉਸੇ ਦਿਨ ਹੀ ਜਸਟਿਸ ਸੰਧਾਵਾਲੀਆ ਨੂੰ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚੋਂ ਟਰਾਂਸਫਰ ਕਰ ਦਿੱਤਾ ਗਿਆ। ਜਿਹੜੀਆਂ ਹੋਰ ਪ੍ਰਾਈਵੇਟ ਪਟੀਸ਼ਨਾਂ ਇਸ ਸਬੰਧ ਵਿਚ ਪਈਆਂ-ਹੋਈਆਂ ਸਨ, ਉਨ੍ਹਾਂ ਸਾਰੀਆਂ ਨੂੰ ਵੀ ਦਿੱਲੀ ਟਰਾਂਸਫਰ ਕਰ ਦਿੱਤਾ ਗਿਆ। 1984 ਵਿਚ ਪੰਜਾਬ ਵਿਚ ਗਵਰਨਰ ਰੂਲ ਸੀ। ਉਸ ਵੇਲੇ ਪੰਜਾਬ ਦੇ ਗਵਰਨਰ, ਹਰਿਆਣਾ ਅਤੇ ਰਾਜਸਥਾਨ ਦੇ ਚੀਫ਼ ਮਨਿਸਟਰ ਨੇ ਪੰਜਾਬ ਦੇ ਨਾਲ ਹਾਈਡਲ ਐਗਰੀਮੈਂਟ ਕੀਤੇ ਅਤੇ ਉਸ ਉਤੇ ਪੰਜਾਬ ਦੇ ਗਵਰਨਰ ਨੇ ਆਪ ਹੀ ਸਾਈਨ ਕਰ ਦਿੱਤੇ। ਉਸ ਵੇਲੇ ਲੈਜਿਸਲੇਚਰ ਅਤੇ ਪੰਜਾਬ ਦੇ ਲੋਕਾਂ ਨੂੰ ਬਿਲਕੁਲ ਵੀ ਕੰਫੀਡੈਂਸ ਵਿਚ ਨਹੀਂ ਲਿਆ ਗਿਆ। ਸਪੀਕਰ ਸਾਹਿਬ, ਸੈਂਟਰ ਵਾਲੇ ਬੜੇ ਕਾਨਸ਼ੀਅਸ ਅਤੇ ਵਿਜੀਲੈਂਟ ਸਨ। ਉਨ੍ਹਾਂ ਨੂੰ ਇਸ ਗੱਲ ਦਾ ਡਰ ਸੀ ਕਿ ਕੰਸਟੀਚਿਊਸ਼ਨਲ ਅਧਾਰ ਤੇ ਪੰਜਾਬ ਵਾਲੇ ਕਦੇ ਸੁਪਰੀਮ ਕੋਰਟ ਵਿਚ ਨਾ ਚਲੇ ਜਾਣ। ਸਪੀਕਰ ਸਾਹਿਬ, ਰਿਪੇਰੀਅਨ ਪ੍ਰਿੰਸੀਪਲ, ਰਿਵਰ ਵਾਟਰ ਬੇਸਿਨ ਪ੍ਰਿੰਸੀਪਲ, ਇਥੋਂ ਤੱਕ ਕਿ ਦੁਨੀਆਂ ਅਤੇ ਦੇਸ਼ ਵਿਚ ਅੱਜ ਤੋਂ ਪਹਿਲਾਂ ਜਿਹੜੇ ਵੀ ਜੁਡੀਸ਼ੀਅਸ ਫੈਸਲੇ ਹੋਏ ਹਨ ਇਸੇ ਅਧਾਰ ਤੇ ਹੋਏ ਹਨ। ਹਿੰਦੁਸਤਾਨ ਵਿਚ ਨਰਬਦਾ ਦੇ ਪਾਣੀ ਦਾ ਫੈਸਲਾ ਹੋਇਆ ਸੀ। ਸਪੀਕਰ ਸਾਹਿਬ, ਜਦੋਂ ਰਾਜਸਥਾਨ ਨੇ ਟ੍ਰਿਬਿਊਨਲ ਕੋਲ ਦਰਖਾਸਤ ਦਿੱਤੀ ਕਿ ਨਰਬਦਾ ਦਰਿਆ, ਜਿਹੜਾ ਕਿ ਗੁਜਰਾਤ ਤੇ ਮੱਧ ਪ੍ਰਦੇਸ਼ ਵਿਚੋਂ ਦੀ ਗੁਜਰਦਾ ਸੀ, ਉਸ ਵਿਚੋਂ ਉਸ ਨੂੰ ਪਾਣੀ ਦਿੱਤਾ ਜਾਵੇ। ਉਸ ਨੇ ਰਾਜਸਥਾਨ ਨੂੰ ਕਿਹਾ ਕਿ ਤੁਸੀਂ ਕੋਈ ਰਿਪੇਰੀਅਨ ਸਟੇਟ ਨਹੀਂ ਹੋ। ਉਥੇ ਰਾਜਸਥਾਨ ਨੇ ਇਹ ਤਸਲੀਮ ਕੀਤਾ ਕਿ ਉਹ ਰਿਪੇਰੀਅਨ ਸਟੇਟ ਨਹੀਂ ਹੈ ਪਰ ਉਹ ਪੰਜਾਬ ਦਾ ਪਾਣੀ ਲੈ ਰਹੇ ਹਨ। ਰਾਜਸਥਾਨ ਨੇ ਉਥੇ ਕੁਨਸੀਡ ਕੀਤਾ ਸੀ। ਇਸ ਬਾਰੇ ਬਾਦਲ ਸਾਹਿਬ ਨੂੰ ਜ਼ਿਆਦਾ ਪਤਾ ਹੋਵੇਗਾ। ਬਾਅਦ ਵਿਚ ਰਾਜਸਥਾਨ ਦੇ ਮੁੱਖ ਮੰਤਰੀ ਨੇ ਸੈਂਟਰ ਦੀ ਸਰਕਾਰ ਕੋਲ ਜਾ ਕੇ ਸ਼੍ਰੀ ਮੁਰਾਰ ਜੀ ਡਿਸਾਈ ਨੂੰ ਕਿਹਾ ਕਿ ਤੁਸੀਂ ਪੰਜਾਬ ਨਾਲ ਇੰਟਰਵੀਨ ਕਰੋ ਤਾਂ ਕਿ ਸਾਡੇ ਪਾਣੀ ਦਾ ਮਸਲਾ ਸੁਲਝਾਇਆ ਜਾ ਸਕੇ। ਉਸ ਵੇਲੇ ਸ਼੍ਰੀ ਮੁਰਾਰ ਜੀ ਡਿਸਾਈ ਨੇ ਤੋੜ ਕੇ ਕਹਿ ਦਿੱਤਾ ਕਿ ਮਿਸਟਰ ਚੀਫ ਮਨਿਸਟਰ, ਪਹਿਲਾਂ ਜਾ ਕੇ ਨਕਸ਼ਾ ਦੇਖੋ। ਪੰਜਾਬ ਦੇ ਪਾਣੀ ਉਤੇ ਰਾਜਸਥਾਨ ਦਾ ਕੋਈ ਹੱਕ ਨਹੀਂ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, ਜਿਹੜਾ

ਮਸਲਾ ਅੱਜ ਇਸ ਸਦਨ ਵਿਚ ਜ਼ੇਰੇ ਗੌਰ ਹੈ। ਉਸ ਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਨੂੰ ਇਸ ਵੇਲੇ 52 ਐਮ.ਏ.ਐਫ. ਪਾਣੀ ਦੀ ਲੋੜ ਹੈ। ਜੇਕਰ ਇਕ ਵੀ ਬੂੰਦ ਪਾਣੀ ਦੀ ਬਾਹਰ ਨਾ ਜਾਵੇ ਤਾਂ ਵੀ ਪੰਜਾਬ ਕੋਲ ਕੇਵਲ 30 ਐਮ.ਏ.ਐਫ. ਪਾਣੀ ਹੀ ਹੈ। ਪੰਜਾਬ ਵਿਚ ਸਾਢੇ ਅੱਠ ਲੱਖ ਟਿਊਬਵੈਲ ਹਨ। ਉਨ੍ਹਾਂ ਨੂੰ ਇਨਸਟਾਲ ਕਰਨੰ ਵਾਸਤੇ 1,200 ਕਰੋੜ ਰੁਪਏ ਲਗਦੇ ਹਨ। ਟਿਊਬਵੈਲ ਦਾ ਪਾਣੀ ਕੈਨਾਲ ਵਾਟਰ ਦੇ ਸਿਸ਼ਟਮ ਨਾਲੋਂ 5 ਤੋਂ ਲੈ ਕੇ 15 ਗੁਣਾਂ ਜ਼ਿਆਦਾ ਮਹਿੰਗਾ ਪੈਂਦਾ ਹੈ। ਕਿਉਂ ਜੋ ਟਿਊਬਵੈਲਾਂ ਦੀ ਰਿਪੇਅਰ ਬੜੀ ਕਰਾਉਣੀ ਪੈਂਦੀ ਹੈ। ਪਿਛੇ ਜਿਹੇ ਸਰਕਾਰ ਨੇ ਇਕ ਵਾਈਟ ਪੇਪਰ ਜਾਰੀ ਕੀਤਾ ਸੀ ਕਿ ਪੰਜਾਬ ਓਵਰ-ਪਾਣੀ ਡਰਾਅ ਕਰ ਰਿਹਾ ਹੈ, ਇਸ ਲਈ ਪੰਜਾਬ ਦੇ 118 ਬਲਾਕਾਂ ਵਿਚੋਂ 112 ਬਲਾਕ ਡੇਂਜਰ ਜੋਨ ਵਿਚ ਆ ਗਏ ਹਨ। ਇਹ ਵੀ ਕਨਸੀਡ ਕੀਤਾ ਗਿਆ ਹੈ ਕਿ ਮੁਸ਼ਤਰਕਾ ਪੰਜਾਬ ਵਿਚੋਂ ਹਰਿਆਣਾ ਨੂੰ ਯਮਨਾ ਵਿਚੋਂ ਪਾਣੀ ਦਾ ਇਕ ਬਹੁਤ ਵੱਡਾ ਸ਼ੇਅਰ ਮਿਲ ਚੁੱਕਾ ਹੈ। ਅਖੀਰ ਵਿਚ ਮੈਂ ਇਹ ਕਹਿਣਾ ਚਾਹਾਂਗਾ ਕਿ ਪੰਜਾਬ ਨੇ ਸਦਾ ਹੀ ਡਿਮਾਂਡ ਕੀਤੀ ਹੈ ਕਿ ਜਿਹੜਾ ਕੰਸਟੀਚੂਸ਼ਨਲ ਇਸ਼ੂ ਹੈ ਉਸ ਲਈ Supreme Court is competent. Tribunal is not competent to adjudicate upon Punjab waters because the Tribunal's jurisdiction is only related to inter-state river issues ਜਿਹੜਾ ਇਹ ਪੰਜਾਬ ਦਾ ਮੁਕੱਦਮਾ ਹੈ it is not an inter-State river dispute but the Centre has consistently side-tracked this issue. ਸੋ, ਸਪੀਕਰ ਸਾਹਿਬ, ਮੇਰੀ ਇਸ ਅਜ਼ੀਮ ਸਦਨ ਵਿਚ ਤੁਹਾਡੀ ਮਾਰਫਤ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਹ ਟ੍ਰਿਬਿਊਨਲ ਨਹੀਂ ਹੋਣਾ ਚਾਹੀਦਾ ਔਰ ਪਾਣੀਆਂ ਸਬੰਧੀ ਇਸ ਦਾ ਕੋਈ ਰੋਲ ਨਹੀਂ ਹੋਣਾ ਚਾਹੀਦਾ। Supreme Court is only competent to decide on this. Sections 78-80 of the Punjab Reorganization Act, 1966, have to be challenged. We will support the Government on any legal or administrative action. It may be even a political action, if felt necessary. Thank you, Sir.

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਹਾਂ ਜੀ, ਬੀਰ ਦਵਿੰਦਰ ਸਿੰਘ ਜੀ, ਤੁਸੀਂ ਕੁਝ ਬੋਲਣਾ ਚਾਹੋਗੇ?

**ਸਰਦਾਰ ਬੀਰ ਦਵਿੰਦਰ ਸਿੰਘ** : ਹਾਂ ਜੀ, ਬੋਲਣਾ ਹੈ। ਬੋਲਣ ਲਈ ਹੀ ਉਧਰੋਂ ਫਾਰਗ ਹੋਇਆ ਹਾਂ ਜੀ। (ਹਾਸਾ)... (ਵਿਘਨ)

**Mr. Speaker : Order please.**

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਅੱਜ ਇਹ ਸਦਨ ਬਹੁਤ ਹੀ ਮਹੱਤਵਪੂਰਨ ਮਾਮਲਾ ਜੋ ਪੰਜਾਬ ਦੀ ਜ਼ਿੰਦਗੀ ਦੇ ਨਾਲ ਤਾਅਲੁੱਕ ਰੱਖਦਾ ਹੈ ਤੇ ਬਹਿਸ ਕਰ ਰਿਹਾ ਹੈ। ਇਸ ਦੇ ਨਾਲ ਬਾ-ਵਾਸਤਾ ਰੱਖਦਾ ਬਹੁਤ ਹੀ ਅਹਿਮ ਪ੍ਰਸਤਾਵ ਮੁੱਖ ਮੰਤਰੀ ਸਾਹਿਬ ਨੇ ਸਦਨ ਦੇ ਦ੍ਰਿਸ਼ਟੀਗੋਚਰ ਕੀਤਾ ਹੈ। ਮੈਂ ਸਭ ਤੋਂ ਪਹਿਲਾਂ ਮੁੱਖ ਮੰਤਰੀ ਸਾਹਿਬ ਦਾ ਪੂਰੇ ਪੰਜਾਬ ਦੇ ਲੋਕਾਂ ਵਲੋਂ ਇਹ ਪ੍ਰਸਤਾਵ ਲਿਆਉਣ ਲਈ ਧੰਨਵਾਦ

[ ਸਰਦਾਰ ਬੀਰ ਦਵਿੰਦਰ ਸਿੰਘ ]

ਕਰਦਾ ਹਾਂ। ਦੋਵੇਂ ਪਾਸਿਉਂ ਕੁਝ ਗੱਲਾਂ ਕਹੀਆਂ ਗਈਆਂ ਹਨ, ਕੁਝ ਪੁਆਇੰਟ ਉਠਾਏ ਗਏ ਹਨ। ਮੈਂ ਇਕ ਇਕ ਕਰਕੇ ਕੁਝ ਪੁਆਇੰਟ ਬਹੁਤ ਹੀ ਥੋੜ੍ਹੇ ਸਮੇਂ ਵਿਚ ਪਾਣੀਆਂ ਦੇ ਇਤਿਹਾਸ ਦੇ ਝਰੋਖਿਆਂ ਵਿਚੋਂ ਆਪ ਦੇ ਦ੍ਰਿਸ਼ਟੀਗੋਚਰ ਕਰਨਾ ਚਾਹੁੰਦਾ ਹਾਂ। ਪਾਣੀਆਂ ਦੀ ਵੰਡ ਦਾ ਲਗਭੱਗ 100 ਕੁ ਵਰਿਆਂ ਦਾ ਹੀ ਇਤਿਹਾਸ ਹੈ ਜਦੋਂ ਪੰਜਾਬ ਦੇ ਦਰਿਆਵਾਂ ਦੇ ਪਾਣੀਆਂ ਨਾਲ ਛੇੜ-ਛਾੜ ਸ਼ੁਰੂ ਹੋਈ ਔਰ ਉਸਦੀ ਵੰਡ ਸ਼ੁਰੂ ਹੋਈ। ਅੰਗਰੇਜ਼ ਹਾਕਮਾਂ ਦੇ ਸਮੇਂ ਵਿਚ ਵੀ ਜੋ ਪੰਜਾਬ ਦਾ ਰਾਈਪੇਰੀਅਨ ਰਾਈਟ ਸੀ, ਪੰਜਾਬ ਦੇ ਪਾਣੀਆਂ ਦਾ ਜੋ ਹੱਕ ਸੀ, ਉਹ ਅੰਗਰੇਜ਼ਾਂ ਨੇ ਵੀ ਤਸਲੀਮ ਕੀਤਾ ਔਰ ਆਜ਼ਾਦੀ ਤੋਂ ਬਾਅਦ ਪਾਕਿਸਤਾਨ ਵਾਲਿਆਂ ਨੇ ਵੀ ਤਸਲੀਮ ਕੀਤਾ ਹੈ। ਰਾਜਸਥਾਨ ਨਹਿਰ ਬਾਰੇ, ਜਿਸ ਦਾ ਜ਼ਿਕਰ ਸਰਦਾਰ ਮਨਪ੍ਰੀਤ ਸਿੰਘ ਕਰ ਰਹੇ ਹਨ, ਬੀਕਾਨੇਰ ਦੇ ਮਹਾਰਾਜਾ ਨੇ ਅੰਗਰੇਜ਼ਾਂ ਪਾਸ ਪ੍ਰਸਤਾਵ ਕੀਤਾ ਕਿ ਸਾਨੂੰ ਵੀ ਇਕ ਨਹਿਰ ਦਿੱਤੀ ਜਾਵੇ। ਇਸ ਤੋਂ ਇਲਾਵਾ ਮਹਾਰਾਜਾ ਪਟਿਆਲਾ, ਮੌਜੂਦਾ ਮੁੱਖ ਮੰਤਰੀ ਸਾਹਿਬ ਦੇ ਪੂਰਵਜਾਂ ਨੇ ਵੀ ਇਕ ਐਸਾ ਹੀ ਪ੍ਰਸਤਾਵ ਕੀਤਾ। ਮੈਂ ਇਤਿਹਾਸ ਦੇ ਕੁਝ ਵਿਸ਼ੇਸ਼ ਪੰਨੇ ਜਿਹੜੇ ਹਨ, ਉਹ ਉਲੱਦਨੇ ਚਾਹੁੰਦਾ ਹਾਂ। ਪਰਤਨੇ ਚਾਹੁੰਦਾ ਹਾਂ। ਇਸ ਨੂੰ ਇਉਂ ਨਾ ਸਮਝ ਲਿਆ ਜਾਵੇ ਕਿ ਕਿਸੇ ਨੂੰ ਖੁਸ਼ ਕਰਨ ਲਈ ਮੈਂ ਇਹ ਗੱਲਾਂ ਕਰ ਰਿਹਾ ਹਾਂ। ਮੇਰਾ ਮਤਲਬ ਹੈ ਕਿ ਮਿਸ-ਅੰਡਰਸਟੈਂਡਿੰਗ ਨਾ ਹੋ ਜਾਵੇ। ਪਟਿਆਲਾ ਸਟੇਟ ਨੇ ਸਭ ਤੋਂ ਪਹਿਲਾਂ ਆਪਣੀ ਸਟੇਟ ਵਾਸਤੇ ਨਹਿਰ ਮੰਗੀ। ਇਸ ਪ੍ਰਸਤਾਵ ਨੂੰ ਅੰਗਰੇਜ਼ਾਂ ਨੇ ਪ੍ਰਵਾਨ ਕੀਤਾ ਔਰ ਪੰਜਾਬ ਗੌਰਮਿੰਟ ਉਸ ਵੇਲੇ ਬ੍ਰਿਟਿਸ਼ਰ ਕੋਲ ਸੀ। ਉਨ੍ਹਾਂ ਨੇ ਕਿਹਾ ਕਿ ਨਹਿਰ ਤੁਹਾਨੂੰ ਦਿਆਂਗੇ ਲੇਕਿਨ ਪਾਣੀ ਤੁਹਾਨੂੰ ਮੁੱਲ ਦਿਆਂਗੇ ਕਿਉਂਕਿ ਪਾਣੀ ਪੰਜਾਬ ਦਾ ਹੈ ਔਰ ਪਟਿਆਲਾ ਸਟੇਟ ਰਿਪੇਰੀਅਨ ਸਟੇਟ ਨਹੀਂ ਹੈ। ਇਸ ਕਰਕੇ ਤੁਹਾਨੂੰ ਪਾਣੀ ਦਾ ਆਬਿਆਨਾ ਦੇਣਾ ਪਵੇਗਾ, ਪਾਣੀ ਦਾ ਮੁੱਲ ਦੇਣਾ ਪਵੇਗਾ। ਨਹਿਰ ਨਿਕਲੀ। ਪਟਿਆਲਾ ਸਟੇਟ ਨੂੰ ਪਾਣੀ ਮੁੱਲ ਦੇਣਾ ਪਿਆ ਔਰ ਪੰਜਾਬ ਦਾ ਰਿਪੇਰੀਅਨ ਰਾਈਟ ਕਾਇਮ ਰਿਹਾ। ਪਟਿਆਲੇ ਦੀ ਤਰਜ਼ ਤੇ ਬੀਕਾਨੇਰ ਦੇ ਮਹਾਰਾਜਾ ਨੇ ਕਿਹਾ ਕਿ ਸਾਨੂੰ ਵੀ ਨਹਿਰ ਦਿਓ। ਅੰਗਰੇਜ਼ਾਂ ਨੇ ਮਹਾਰਾਜਾ, ਬੀਕਾਨੇਰ ਦੀ ਬੇਨਤੀ ਵੀ ਪ੍ਰਵਾਨ ਕੀਤੀ ਔਰ ਬੀਕਾਨੇਰ ਨਹਿਰ ਜਿਹੜੀ ਸੀ, ਉਸ ਨੂੰ ਕੱਢਣ ਦਾ ਵਾਅਦਾ ਕਰ ਦਿੱਤਾ। ਜਦੋਂ ਨਹਿਰ ਦਾ ਕੰਮ ਸ਼ੁਰੂ ਹੋਣਾ ਸੀ ਤਾਂ ਗੌਰਮਿੰਟ ਆਫ ਇੰਡੀਆ ਦੀ ਮਨਜ਼ੂਰੀ ਵਾਸਤੇ ਕੇਸ ਭੇਜਿਆ ਗਿਆ। ਭਾਰਤ ਸਰਕਾਰ ਵੀ ਅੰਗਰੇਜ਼ਾਂ ਪਾਸ ਸੀ ਔਰ ਪੰਜਾਬ ਸਰਕਾਰ ਵੀ ਅੰਗਰੇਜ਼ਾਂ ਪਾਸ ਸੀ। ਉਨ੍ਹਾਂ ਨੇ ਗੌਰਮਿੰਟ ਆਫ ਪੰਜਾਬ ਤੋਂ ਇਹ ਸਰਟੀਫਿਕੇਟ ਮੰਗਿਆ ਕਿ ਨਹਿਰ ਬਣਨ ਤੋਂ ਬਾਅਦ ਪੰਜਾਬ ਦੇ ਪਾਣੀਆਂ ਦਾ ਰਿਪੇਅਰੀਅਨ ਰਾਈਟ ਕੰਸੀਡ ਨਹੀਂ ਕਰੋਗੇ ਔਰ ਪੰਜਾਬ ਦੇ ਪਾਣੀਆਂ ਦਾ ਜੋ ਇੰਟਰਸਟ ਹੈ, ਉਸ ਨੂੰ ਜੀਓਪਾਰਾਡਾਈਜ ਨਹੀਂ ਕਰੋਗੇ। Punjab Government had to give a certificate to Government of India that while constructing the Bikaner Canal, the interests of Punjab and the rights of Punjab on waters shall not be jeopardized, and Bikaner too had to pay for the water and Riparian Right ਜਿਹੜਾ ਸੀ, ਉਹ ਪੰਜਾਬ ਦਾ ਕਾਇਮ ਰਿਹਾ। 1946 ਵਿਚ ਜਿਹੜੇ ਦਰਿਆ ਪੰਜਾਬ

ਵਿਚ ਵੰਡੇ ਸੀ, ਉਸ ਵਿਚੋਂ ਦੋ ਮੱਦਾਂ ਐਸੀਆਂ ਰਹਿ ਗਈਆਂ ਜਿਨ੍ਹਾਂ ਤੇ ਭਾਰਤ ਸਰਕਾਰ ਔਰ ਪਾਕਿਸਤਾਨ ਸਰਕਾਰ ਨੇ ਕਿਹਾ ਕਿ ਇਹ ਪਾਣੀਆਂ ਦੀ ਵੰਡ ਦਾ ਮਸਲਾ ਦੋ ਸਾਲਾਂ ਦੇ ਅੰਦਰ ਅੰਦਰ ਤਹਿ ਕਰ ਲਿਆ ਜਾਵੇਗਾ। ਤਦ ਤੱਕ ਪਾਕਿਸਤਾਨ ਨੂੰ ਜਿਹੜਾ ਪਾਣੀ ਪੰਜਾਬ ਦੇ ਦਰਿਆਵਾਂ ਵਿਚੋਂ ਜਾਂਦਾ ਹੈ, ਉਸ ਪਾਣੀ ਲਈ ਉਸ ਦਾ ਮੁੱਲ ਪਾਕਿਸਤਾਨ ਦਿੰਦਾ ਰਹੇਗਾ। ਉਸ ਦਾ ਮੁੱਲ ਤਹਿ ਹੋਇਆ ਔਰ ਉਸ ਦੀ ਆਖਰੀ ਕਿਸ਼ਤ ਜਿਹੜੀ ਸੀ, ਉਹ 1946 ਵਿਚ ਪੰਜਾਬ ਗੌਰਮਿੰਟ ਨੇ ਰਸੀਵ ਕੀਤੀ। Even Pakistan accepted the riparian right of Punjab.

**ਕੈਪਟਨ ਕੰਵਲਜੀਤ ਸਿੰਘ (ਬੈਠੇ ਬੈਠੇ)** : 1947 ਵਿਚ ਤਾਂ ਪਾਕਿਸਤਾਨ ਬਣਿਆ ਸੀ।

**ਸਰਦਾਰ ਬੀਰ ਦਵਿੰਦਰ ਸਿੰਘ** : 1948 ਵਿਚ ਲਾਸਟ ਕਿਸ਼ਤ ਕੀਮਤ ਵਜੋਂ ਵਸੂਲ ਕੀਤੀ, ਪੰਜਾਬ ਸਰਕਾਰ ਨੇ, ਉਸ ਤੋਂ ਬਾਅਦ ਸਾਰੇ ਮੁਲਕ ਵਿਚ ਸੂਬਿਆਂ ਦੀ ਵੰਡ ਬੋਲੀ ਦੇ ਆਧਾਰ ਤੇ ਹੋਈ। ਪੰਜਾਬ 1966 ਵਿਚ ਪੰਜਾਬ ਰੀਆਰਗੇਨਾਈਜ਼ੇਸ਼ਨ ਐਕਟ ਤਹਿਤ ਹੋਂਦ ਵਿਚ ਆਇਆ। ਉਸ ਵਿਚ ਸੈਕਸ਼ਨ-78 ਦਾ ਜ਼ਿਕਰ ਕੀਤਾ ਗਿਆ। ਉਸ ਵਿਚ ਇਹ ਸ਼ਾਮਲ ਕਰ ਦਿੱਤਾ ਕਿ ਸਬਸੀਕੁਐਂਟਲੀ ਕਾਂਸੀਕੁਐਂਟਲੀ ਐਸੀਆਂ ਪ੍ਰੋਵੀਜ਼ਨ ਸ਼ਾਮਲ ਕੀਤੀਆਂ ਜਾ ਸਕਦੀਆਂ ਹਨ, ਜਿਸ ਦੇ ਆਧਾਰ ਤੇ ਪਾਣੀਆਂ ਦੀ ਵੰਡ ਕਰਨ ਲਈ ਫੈਸਲਾ ਕੀਤਾ ਗਿਆ।

ਹੁਣ ਮੈਂ, ਸਪੀਕਰ ਸਾਹਿਬ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੱਜ 1981 ਦੇ ਫ਼ੈਸਲੇ ਨੂੰ ਰੱਦ ਕਰਨ ਦੇ ਲਈ ਪ੍ਰਸਤਾਵ ਲੈ ਕੇ ਆਂਦਾ ਹੈ। ਇਹ ਠੀਕ ਹੈ ਕਿ ਇਤਰਾਜ਼ ਕੀਤਾ ਗਿਆ ਹੈ ਕਿ 26 ਸਾਲਾਂ ਬਾਅਦ ਇਕ ਸਮਝੌਤੇ ਨੂੰ ਰੱਦ ਕਰਨ ਵਾਸਤੇ ਪ੍ਰਸਤਾਵ ਲਿਆਂਦਾ ਗਿਆ ਹੈ।

(ਕੁਝ ਆਵਾਜ਼ਾਂ : 23 ਸਾਲ)

ਚਲੋ, 23 ਸਾਲ ਸਹੀ। ਮੈਂ ਕਹਿੰਦਾ ਹਾਂ ਕਿ 23 ਸਾਲਾਂ ਬਾਅਦ ਵੀ ਕਾਂਗਰਸ ਨੇ ਹੀ ਲਿਆਂਦਾ ਹੈ। ਇਨ੍ਹਾਂ ਸਮਿਆਂ ਵਿਚ ਚਾਰ ਵਾਰ ਇਨ੍ਹਾਂ ਦੀ (ਅਕਾਲੀ ਪਾਰਟੀ ਵੱਲ ਇਸ਼ਾਰਾ) ਸਰਕਾਰ ਬਣੀ। ਤਿੰਨ ਵਾਰ ਬਾਦਲ ਸਾਹਿਬ ਦੀ ਸਰਕਾਰ ਬਣੀ ਅਤੇ ਇੱਕ ਵਾਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਮੁੱਖ ਮੰਤਰੀ ਬਣੇ। ਇਹ ਜਿਹੜੇ ਸਮੇਂ ਸੀ, ਉਸ ਦੇ ਵਿਚ ਇਸ ਨੂੰ ਰੱਦ ਕੀਤਾ ਜਾ ਸਕਦਾ ਸੀ। ਉਸ ਤੋਂ ਬਾਅਦ ਇਰਾਡੀ ਟ੍ਰਿਬਿਊਨਲ ਬਣਿਆ। ਇਰਾਡੀ ਟ੍ਰਿਬਿਊਨਲ ਹਾਲੇ ਤੱਕ ਕਾਇਮ ਹੈ। ਉਸ ਨੇ ਪੰਜਾਬ ਦੇ ਖਿਲਾਫ਼ ਫ਼ੈਸਲਾ ਦਿੱਤਾ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦੋ ਪੁਆਇੰਟ ਹਨ, ਜਿਨ੍ਹਾਂ ਤੇ ਇਹ ਜਦੋਂ ਜਵਾਬ ਦੇਣ ਤਾਂ ਜ਼ਰੂਰ ਚਾਨਣਾ ਪਾਉਣ। ਇੱਕ ਤਾਂ ਇਹ ਹੈ ਕਿ ਇਰਾਡੀ ਟ੍ਰਿਬਿਊਨਲ ਜਿਹੜਾ ਹੈ, ਉਸ ਦੀ ਕੰਟੀਨਿਊਸ਼ਨ ਦੀ ਸਾਡੀ ਕੀ ਪੁਜੀਸ਼ਨ ਹੈ? Should it continue? ਜਦੋਂ ਬਾਕੀ ਸਾਰੇ ਮਤੇ ਸਕਰੈਪ ਕਰ ਰਹੇ ਹਾਂ ਤਾਂ ਇਰਾਡੀ ਟ੍ਰਿਬਿਊਨਲ ਦੀ ਕੀ ਲੋੜ ਹੈ। ਜਦੋਂ 1981 ਦੇ ਪਾਣੀਆਂ ਦੀ ਵੰਡ ਦੇ

[ ਸਰਦਾਰ ਬੀਰ ਦਵਿੰਦਰ ਸਿੰਘ ]

ਫ਼ੈਸਲੇ ਨੂੰ ਰੱਦ ਕਰ ਰਹੇ ਹਾਂ, ਤਾਂ ਸਰਕਾਰ ਨੂੰ ਇਰਾਡੀ ਟ੍ਰਿਬਿਊਨਲ ਨੂੰ ਸਕਰੈਪ ਕਰਾਉਣ ਦੇ ਵਾਸਤੇ ਵੀ ਭਾਰਤ ਸਰਕਾਰ ਨੂੰ ਜ਼ਰੂਰ ਸਿਫਾਰਸ਼ ਕਰਨੀ ਚਾਹੀਦੀ ਹੈ। ਦੂਸਰਾ ਪੁਆਇੰਟ ਇਹ ਹੈ ਕਿ ਇਥੇ ਇੱਕ ਗੱਲ ਕਹੀ ਜਾਂਦੀ ਹੈ ਕਿ ਇਸ ਤੋਂ ਬਾਅਦ ਕੀ ਹੋਏਗਾ? ਐਸ.ਵਾਈ.ਐਲ. ਨਹਿਰ ਲਈ ਮਾਨਯੋਗ ਸੁਪਰੀਮ ਕੋਰਟ ਨੇ ਫ਼ੈਸਲਾ ਦੇ ਦਿੱਤਾ, ਹਦਾਇਤ ਦੇ ਦਿੱਤੀ ਹੈ, ਮੈਂ ਸਮਝਦਾ ਹਾਂ, ਸਪੀਕਰ ਸਾਹਿਬ, ਕਿ ਅਸੰਬਲੀ ਵਿਚ ਬਿੱਲ ਪਾਸ ਹੋਣ ਤੋਂ ਬਾਅਦ ਇੱਕ ਨਵੀਂ ਸਿਚੂਏਸ਼ਨ ਪੈਦਾ ਹੁੰਦੀ ਹੈ। ਨਵੀਂ ਸਿਚੂਏਸ਼ਨ ਪੈਦਾ ਹੋਈ ਹੈ ਕਿ ਪੰਜਾਬ ਦੀ ਅਸੰਬਲੀ ਨੇ ਬਿੱਲ ਪਾਸ ਕਰ ਦਿੱਤਾ ਹੈ ਅਤੇ 1981 ਦੇ ਫ਼ੈਸਲੇ ਨੂੰ ਰੱਦ ਕਰ ਦਿੱਤਾ, ਪਾਣੀ ਦੀ ਵੰਡ ਨੂੰ ਨਾ ਮਨਜ਼ੂਰ ਕਰ ਦਿੱਤਾ ਹੈ। Therefore, it is a new situation when Government of Punjab can certainly file a revision petition on the basis of the enactment of this bill. It is a new situation. This situation was never available before us. ਇਸ ਤੋਂ ਪਹਿਲਾਂ ਇਹ ਸਿਚੂਏਸ਼ਨ ਸਾਡੇ ਪਾਸ ਨਹੀਂ ਸੀ। ਇਹ ਸਿਚੂਏਸ਼ਨ ਨਵੀਂ ਹੈ। ਜਦੋਂ ਅਸੀਂ ਇਹ ਸੁਪਰੀਮ ਕੋਰਟ ਦੇ ਦ੍ਰਿਸ਼ਟੀਗੋਚਰ ਲਿਆਵਾਂਗੇ ਤਾਂ ਸੁਪਰੀਮ ਕੋਰਟ ਨੂੰ ਨਵੇਂ ਪੈਦਾ ਹੋਏ ਹਾਲਾਤ ਵਿਚ, ਇਸ ਬਿੱਲ ਦੇ ਸੰਦਰਭ ਵਿਚ ਇਸ ਕੇਸ ਨੂੰ ਪੁਨਰ-ਵਿਚਾਰਨਾ ਪਵੇਗਾ ਔਰ ਉਸ ਦੇ ਲਈ ਇਹ ਕੈਨਾਲ ਕੰਸਟ੍ਰਕਸ਼ਨ ਨੂੰ ਮੁਲਤਵੀ ਕਰਨ ਦੇ ਲਈ ਇੱਕ ਵਿਧੀ, ਇੱਕ ਕਾਨੂੰਨੀ ਆਧਾਰ...

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਸਰਦਾਰ ਬੀਰ ਦਵਿੰਦਰ ਸਿੰਘ** : ਤੁਸੀਂ ਬਾਅਦ ਵਿਚ ਬੋਲ ਲੈਣਾ, ਤੁਸੀਂ ਪਹਿਲਾਂ ਵੀ ਬੋਲਦੇ ਰਹੇ ਹੋ। ਮੈਂ ਤਾਂ ਹੁਣ ਬੋਲਣ ਲੱਗਿਆ ਹਾਂ।

**ਕੈਪਟਨ ਕੰਵਲਜੀਤ ਸਿੰਘ** : ਤੁਹਾਡੀ ਕੁਰੈਕਸ਼ਨ ਕਰਨੀ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਕਰ ਦਿਓ ਜੀ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਇੱਕ ਗੱਲ ਕਲੀਅਰ ਕਰਨੀ ਚਾਹੁੰਦਾ ਹਾਂ। ਮੈਂਬਰ ਸਾਹਿਬ ਨੇ ਜੋ ਕਿਹਾ ਹੈ, ਉਸ ਬਾਰੇ ਕਹਿਣਾ ਹੈ ਕਿ ਸੁਪਰੀਮ ਕੋਰਟ ਦਾ ਜਿਹੜਾ ਫ਼ੈਸਲਾ ਹੈ, ਡਬਲ ਬੈਂਚ ਨੇ ਫ਼ੈਸਲਾ ਕੀਤਾ ਹੈ, ਉਸ ਦੇ ਵਿਚ ਉਨ੍ਹਾਂ ਨੇ ਸ਼ੇਅਰਿੰਗ ਆਫ਼ ਵਾਟਰ ਔਰ ਕੰਪਲੀਸ਼ਨ ਆਫ਼ ਐਸ.ਵਾਈ.ਐਲ. ਨੂੰ ਡੀਲਿੰਕ ਕੀਤਾ ਹੈ। ਉਨ੍ਹਾਂ ਨੇ ਐਸ.ਵਾਈ.ਐਲ. ਦੀ ਕੰਸਟ੍ਰਕਸ਼ਨ ਬਾਰੇ ਜੱਜਮੈਂਟ ਦਿੱਤੀ ਹੈ। ਇਸ ਕਰਕੇ ਇਹ ਜਿਹੜਾ ਬਿੱਲ ਹੈ, ਇਸ ਦਾ ਐਸ.ਵਾਈ.ਐਲ. ਦੀ ਕੰਸਟ੍ਰਕਸ਼ਨ ਤੇ ਕੋਈ ਫਰਕ ਨਹੀਂ ਪਵੇਗਾ।

**ਸਰਦਾਰ ਬੀਰ ਦਵਿੰਦਰ ਸਿੰਘ** : ਇਹ ਸੁਪਰੀਮ ਕੋਰਟ ਦਾ ਫ਼ੈਸਲਾ ਵੀ ਆਪ ਹੀ ਦੇਈ ਜਾ ਰਹੇ ਹੋਨ। (ਕੁਝ ਆਵਾਜ਼ਾਂ : ਤੁਸੀਂ ਜੱਜਮੈਂਟ ਪੜ੍ਹ ਲਓ।) ਸਰਦਾਰ ਮਨਪ੍ਰੀਤ ਸਿੰਘ ਬਾਦਲ ਹੁਰਾਂ ਨੇ ਨਰਮਦਾ ਵਾਟਰ ਟ੍ਰਿਬਿਊਨਲ ਦਾ ਜ਼ਿਕਰ ਕੀਤਾ ਹੈ। ਸਾਨੂੰ ਦੂਜਿਆਂ ਦੀ ਨੁਕਤਾਚੀਨੀ ਤਾਂ ਕਰਨੀ ਆਉਂਦੀ ਹੈ। ਮੈਂ ਇਸ ਕਰਕੇ ਤੁਹਾਡੇ ਦ੍ਰਿਸ਼ਟੀਗੋਚਰ

ਕਰ ਰਿਹਾ ਹਾਂ ਕਿ ਪਾਣੀਆਂ ਦੇ ਮੁੱਦੇ ਤੇ ਸਾਰਿਆਂ ਨੇ ਰਲ ਮਿਲ ਕੇ ਗਲਤੀਆਂ ਕੀਤੀਆਂ ਹਨ। ਅਸੀਂ ਉਹ ਚੌਕਸੀ ਨਹੀਂ ਨਿਭਾਈ। ਅਸੀਂ ਸਾਰਿਆਂ ਨੇ ਰਲ ਕੇ ਪੰਜਾਬ ਦੇ ਨਾਲ ** ** ਕੀਤੀ ਹੈ। ਅੱਜ ਤੁਸੀਂ ਨਰਮਦਾ ਟ੍ਰਿਬਿਊਨਲ ਦੀ ਰਿਪੋਰਟ ਕੋਟ ਕਰ ਰਹੇ ਹੋ। ਨਰਮਦਾ ਟ੍ਰਿਬਿਊਨਲ ਦੀ ਰਿਪੋਰਟ ਕਦੋਂ ਆਈ, ਜਦੋਂ ਉਨ੍ਹਾਂ ਨੇ ਇਹ ਡਿਕਲੇਅਰ ਕੀਤਾ ਕਿ Rajasthan has no riparian right on Narmada water. ਸਪੀਕਰ ਸਾਹਿਬ, ਮੇਰੇ ਪਾਸ ਨਰਮਦਾ ਟ੍ਰਿਬਿਊਨਲ ਦੀ ਰਿਪੋਰਟ ਹੈ ਔਰ ਇਹ ਸਾਲ 1978 ਦੇ ਵਿਚ ਆਈ ਹੈ। (ਵਿਘਨ) ਸੁਣੋ ਜੀ, ਜ਼ਰਾ ਧਿਆਨ ਦੇ ਨਾਲ। ਇਹ ਨਰਮਦਾ ਦੀ ਰਿਪੋਰਟ ਸਾਲ 1978 ਦੇ ਵਿਚ ਆਈ ਸੀ, ਜਿਸ ਦੇ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਰਾਜਸਥਾਨ ਰਿਪੇਰੀਅਨ ਸਟੇਟ ਨਹੀਂ ਹੈ। ਇਸ ਕਰਕੇ ਇਸ ਦਾ ਨਰਮਦਾ ਦੇ ਪਾਣੀ ਉਤੇ ਕੋਈ ਅਧਿਕਾਰ ਨਹੀਂ ਹੈ। ਸਪੀਕਰ ਸਾਹਿਬ, 1978 ਦੇ ਵਿਚ ਮੁੱਖ ਮੰਤਰੀ ਕੌਣ ਸੀ (ਵਿਘਨ)

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜੋ ਪਿਛੇ ਕਾਰਵਾਈ ਦੇ ਵਿਚ ਇਨ੍ਹਾਂ ਨੇ ** ਸ਼ਬਦ ਵਰਤਿਆ ਹੈ, ਉਸ ਨੂੰ ਐਕਸਪੰਜ ਕਰਵਾ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਇਹ ਜੋ ਸ਼ਬਦ ** ਕਿਹਾ ਹੈ, ਇਸ ਨੂੰ ਐਕਸਪੰਜ ਕਰ ਦਿਉ।

**ਸਰਦਾਰ ਬੀਰ ਦਵਿੰਦਰ ਸਿੰਘ :** ਐਕਸਪੰਜ ਕਰ ਦਿਉ ਜੀ। ਇਸ ਨੂੰ ਜ਼ਿਆਦਤੀ ਕਹਿ ਲਵੋ (ਵਿਘਨ)... 1978 ਦੇ ਵਿਚ ਫੈਸਲਾ ਹੋਇਆ ਸੀ। ਉਸ ਤੋਂ ਬਾਅਦ ਵੀ ਪੰਜਾਬ ਦਾ ਜਿਹੜਾ ਪਾਣੀ ਸੀ, ਉਹ ਰਾਜਸਥਾਨ ਨੂੰ ਜਾਂਦਾ ਰਿਹਾ। When Rajasthan was not a riparian State, why did you not stop water which flowed in Bikaner canal? Why didn't you stop it?

**Sardar Manpreet Singh Badal :** Point of Order, Speaker Sahib.

**Mr. Speaker :** Yes, Manpreet Ji.

**Sardar Manpreet Singh Badal :** Sir, on the basis of Narmada award, Punjab had filed a petition in the Supreme Court in 1978, which was subsequently withdrawn by the Congress Chief Minister, Sardar Darbara Singh. So this was a judicial matter.

**Sardar Bir Devinder Singh :** I am sorry, you must correct your facts. You filed a petition against that. After that, you did not challenge.

**Mr. Speaker :** Please address the Chair.

**Expunged as ordered by the Chair.

ਸਰਦਾਰ ਬੀਰ ਦਵਿੰਦਰ ਸਿੰਘ : ਸਪੀਕਰ ਸਾਹਿਬ, ਜੋ ਰਾਜਸਥਾਨ ਨੂੰ ਪਾਣੀ ਜਾ ਰਿਹਾ ਸੀ, ਸਾਨੂੰ ਉਦੋਂ ਆਪਣਾ ਰਿਪੇਰੀਅਨ ਰਾਈਟ ਜੋ ਸੀ, ਉਸ ਨੂੰ ਪ੍ਰੋਟੈਕਟ ਕਰਨਾ ਚਾਹੀਦਾ ਸੀ ਔਰ ਰਾਜਸਥਾਨ ਨੂੰ ਪਾਣੀ ਬੰਦ ਕਰਨਾ ਚਾਹੀਦਾ ਸੀ, ਇਹ ਮੈਂ ਕਹਿ ਰਿਹਾ ਹਾਂ। ਉਸ ਤੋਂ ਬਾਅਦ ਨਿਰੰਤਰ ਪਾਣੀ ਵਗਦਾ ਰਿਹਾ ਔਰ ਪੰਜਾਬ ਦਾ ਪਾਣੀਆਂ ਦੇ ਮਾਮਲੇ ਉਤੇ ਜੋ ਇੰਟਰਸਟ ਸੀ, ਉਹ ਇਗਨੋਰ ਹੁੰਦਾ ਰਿਹਾ। ਸਪੀਕਰ ਸਾਹਿਬ, ਹੁਣ ਆਂਧਰਾ ਪ੍ਰਦੇਸ਼ was a riparian state. They even refused drinking water to Bombay ਔਰ ਉਨ੍ਹਾਂ ਨੇ ਬੰਬੇ ਨੂੰ ਕਿਹਾ ਹੈ ਕਿ ਤੁਹਾਡਾ ਇਸ ਤੇ ਰਿਪੇਰੀਅਨ ਰਾਈਟ ਨਹੀਂ ਬਣਦਾ। ਇਸ ਕਰਕੇ ਤੁਹਾਨੂੰ ਡਰਿੰਕਿੰਗ ਵਾਟਰ ਵੀ ਨਹੀਂ ਦਿੱਤਾ ਜਾ ਸਕਦਾ। ਅਸੀਂ ਤਾਂ ਕੈਨਾਲ ਵਾਟਰ ਇਧਰੋਂ ਉਧਰੋਂ ਵੰਡਦੇ ਰਹੇ ਹਾਂ। ਮੈਂ, ਅਖੀਰ ਦੇ ਵਿਚ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਅੱਜ ਦੀ ਪਾਣੀਆਂ ਦੀ ਸਿਚੂਏਸ਼ਨ ਹੈ, ਇਸ ਦੇ ਬਾਰੇ ਮੈਂ ਪਹਿਲਾਂ ਵੀ ਕਿਹਾ ਸੀ ਕਿ ਇਹ ਬੜੀ ਭਿਆਨਕ ਸਿਚੂਏਸ਼ਨ ਹੈ। ਇਸ ਵੇਲੇ ਪੰਜਾਬ ਦੇ ਵਿਚ ਜਿਹੜੇ ਟਿਊਬਵੈਲ ਹਨ, ਉਹ 1 ਕਰੋੜ 10 ਲੱਖ ਏਕੜ ਫੁੱਟ ਪਾਣੀ ਰੀਚਾਰਜ ਕਰਦੇ ਹਨ, ਚਾਹੇ ਉਹ ਰੇਨ ਦਾ ਵਾਟਰ ਹੈ ਜਾਂ ਸੀਪੇਜ ਦੇ ਥਰੂ ਹੁੰਦਾ ਹੈ। ਲੇਕਿਨ ਜਿਹੜਾ ਪਾਣੀ ਅਸੀਂ ਟਿਊਬਵੈਲਾਂ ਦੇ ਰਾਹੀਂ ਕੱਢਦੇ ਹਾਂ, ਉਹ 2 ਕਰੋੜ 75 ਲੱਖ ਏਕੜ ਫੁੱਟ ਬਣਦਾ ਹੈ, ਇਸ ਦੇ ਵਿਚ 1 ਕਰੋੜ 65 ਲੱਖ ਏਕੜ ਫੁੱਟ ਦਾ ਵਕਫਾ ਹੈ। ਸਪੀਕਰ ਸਾਹਿਬ, ਪੰਜਾਬ ਦੇ ਵਿਚ ਇਸ ਵੇਲੇ 9 ਲੱਖ 50 ਹਜ਼ਾਰ ਟਿਊਬਵੈਲ ਹਨ ਔਰ ਜੇਕਰ ਇਹ 24 ਘੰਟੇ ਚਲਦੇ ਰਹਿਣ ਤਾਂ 24 ਘੰਟੇ ਦੇ ਵਿਚ 10 ਲੱਖ ਏਕੜ ਫੁੱਟ ਪਾਣੀ ਕੱਢਦੇ ਹਨ ਔਰ ਜੇਕਰ ਇਹ ਇੱਕ ਮਹੀਨਾ ਚਲ ਜਾਣ ਤਾਂ 3 ਕਰੋੜ ਏਕੜ ਫੁੱਟ ਪਾਣੀ ਜ਼ਮੀਨ ਦੇ ਵਿਚੋਂ ਕੱਢ ਲੈਂਦੇ ਹਾਂ ਜਦ ਕਿ ਰੀਚਾਰਜ ਕਰਨ ਦੀ ਜੋ ਕਪੈਸਿਟੀ ਹੈ, ਉਹ ਬਹੁਤ ਘੱਟ ਹੈ। ਇਸ ਲਈ ਇਹ ਬੜੀ ਹੀ ਭਿਆਨਕ ਸਥਿਤੀ ਪੈਦਾ ਹੋ ਰਹੀ ਹੈ ਔਰ ਆਉਣ ਵਾਲੇ 20 ਸਾਲਾਂ ਦੇ ਵਿਚ ਸਾਨੂੰ ਪਾਣੀ ਦੀ ਬਹੁਤ ਵੱਡੀ ਸਮੱਸਿਆ ਆਵੇਗੀ। ਸਪੀਕਰ ਸਾਹਿਬ, ਜੋ ਚੀਫ ਮਨਿਸਟਰ ਸਾਹਿਬ ਨੇ ਅੱਜ ਬਿਲ ਲਿਆਂਦਾ ਹੈ, ਮੈਂ ਆਪਣੇ ਤੌਰ ਤੇ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਇਸ ਤੋਂ ਬਾਅਦ ਦੂਸਰੇ ਜਿਹੜੇ ਕਾਂਸਟੀਚਿਊਸ਼ਨਲ ਮਈਅਰਜ਼ ਹਨ, ਉਹ ਵੀ ਲੈ ਕੇ ਪੰਜਾਬ ਦੇ ਪਾਣੀ ਨੂੰ ਬਚਾਉਣ ਦਾ ਉਪਰਾਲਾ ਕਰਨਗੇ। ਇਸ ਸਦਨ ਦੇ ਵਿਚੋਂ ਇਸ ਬਿਲ ਨੂੰ ਪਾਸ ਕਰਨ ਤੋਂ ਬਾਅਦ ਇਸ ਤੇ ਬੜਾ ਤਿੱਖਾ ਪ੍ਰਤੀਕਰਮ ਹੋਣਾ ਹੈ। ਉਨ੍ਹਾਂ ਸਟੇਟਾਂ ਨੇ ਪ੍ਰਤੀਕਰਮ ਕਰਨਾ ਹੈ, ਜਿਨ੍ਹਾਂ ਨਾਲ ਹੋਏ ਸਮਝੌਤੇ ਨੂੰ ਅਸੀਂ ਰੱਦ ਕੀਤਾ ਹੈ। ਮੈਂ ਬਹੁਤ ਹੀ ਅਦਬ ਨਾਲ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੂੰ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਦੂਜੀਆਂ ਸਾਰੀਆਂ ਸਟੇਟਾਂ ਨੇ ਪਾਣੀ ਦੇ ਮਸਲੇ ਤੇ ਇਕੱਠੇ ਹੋਣਾ ਹੈ। ਇਸ ਲਈ ਸਾਨੂੰ ਸਾਰਿਆਂ ਨੂੰ ਇਹ ਨਹੀਂ ਸਮਝਣਾ ਚਾਹੀਦਾ ਕਿ ਕੈਪਟਨ ਅਮਰਿੰਦਰ ਸਿੰਘ, ਚੀਫ਼ ਮਨਿਸਟਰ ਹਨ ਤੇ ਕਾਂਗਰਸ ਦੀ ਸਰਕਾਰ ਹੈ, ਇਹ ਪੂਰੇ ਪੰਜਾਬ ਦੇ ਪਾਣੀ ਦਾ ਮਸਲਾ ਹੈ। ਇਕ ਆਵਾਜ਼ ਹੋ ਕੇ, ਚਾਹੇ ਉਹ ਤੁਹਾਡੇ ਪਾਰਲੀਮੈਂਟ ਦੇ ਮੈਂਬਰ ਹਨ ਜਾਂ ਸਾਡੇ ਪਾਰਲੀਮੈਂਟ ਦੇ ਮੈਂਬਰ ਹਨ, ਸਾਨੂੰ ਪੰਜਾਬ ਦੇ ਹਿਤਾਂ ਦੀ ਰਾਖੀ ਕਰਨੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਨਾਲ ਅੰਤ ਵਿਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਵਕਤ ਦਿੱਤਾ ਹੈ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਪਹਿਲਾਂ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਜੋ ਗੱਲ ਚੁੱਕੀ ਸੀ ਕਿ ਟਾਈਮ ਘੱਟ ਦਿੱਤਾ ਗਿਆ ਹੈ ਅਤੇ 12.00 ਵਜੇ ਇਨ੍ਹਾਂ ਨੂੰ ਕਾਗਜ਼ ਮਿਲੇ ਹਨ, ਇਸ ਸਬੰਧੀ ਮੈਂ ਮੁਆਫੀ ਚਾਹੁੰਦਾ ਹਾਂ। ਐਕਚੁਅਲੀ ਇਹ ਹੋਇਆ ਕਿ ਪਰਸੋਂ ਹੀ ਸੋਲੀ ਸੋਰਾਬਜੀ ਨਾਲ ਸਾਡੀ ਗੱਲ ਹੋਈ। ਫਿਰ ਬਿੱਲ ਦੀ ਡਰਾਫਟਿੰਗ ਹੋਣੀ ਸੀ। ਫਿਰ ਕੈਬਿਨਟ ਦੀ ਮੀਟਿੰਗ ਕੀਤੀ ਅਤੇ ਉਸ ਵਿਚ ਇਸ ਦੀ ਅਪਰੂਵਲ ਹੋਈ। ਇਹ ਟਾਈਮ ਫੈਕਟਰ ਇਸ ਵਾਸਤੇ ਹੈ ਕਿਉਂਕਿ 15 ਤਰੀਕ ਲਾਸਟ ਡੇਟ ਹੈ, ਜਿਹੜੀ ਸੁਪਰੀਮ ਕੋਰਟ ਨੇ ਦਿੱਤੀ ਸੀ। ਉਸ ਤੋਂ ਪਹਿਲਾਂ ਜ਼ਰੂਰੀ ਸੀ ਕਿ ਸਦਨ ਇਸ ਬਿੱਲ ਨੂੰ ਪਾਸ ਕਰੇ। ਇਸ ਲਈ ਇਹ ਸਭ ਜਲਦੀ ਜਲਦੀ ਵਿਚ ਹੋਇਆ ਹੈ। ਨਾਰਮਲੀ ਇਹ ਨਹੀਂ ਹੁੰਦਾ ਪਰ ਹੁਣ paucity of time ਸੀ ਅਤੇ ਇਹ ਅਹਿਮ ਮਸਲਾ ਸੀ, ਇਸ ਕਰਕੇ ਹੋਇਆ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਨੇ ਇਥੇ ਇਹ ਵੀ ਕਿਹਾ ਹੈ ਕਿ ਸਾਨੂੰ ਇਨਵਾਈਟ ਨਹੀਂ ਕੀਤਾ ਗਿਆ। ਉਹ ਜਿਹੜੀ ਮੀਟਿੰਗ ਗਵਰਨਰ ਸਾਹਿਬ ਨਾਲ ਸੀ ਉਸ ਦੇ ਪ੍ਰੋਗਰਾਮ ਬਾਰੇ ਤਾਂ ਮੈਨੂੰ ਵੀ ਪਤਾ ਨਹੀਂ ਸੀ। ਜਦੋਂ ਮੈਂ ਸਦਨ ਦੇ ਅੰਦਰ ਆ ਰਿਹਾ ਸੀ ਉਦੋਂ ਮੈਨੂੰ ਇਹ ਪਤਾ ਲੱਗਾ। ਮੈਂ ਬਾਦਲ ਸਾਹਿਬ ਨੂੰ ਹੱਥ ਨਾਲ ਲਿਖ ਕੇ ਇਹ ਰਿਕੂਐਸਟ ਕਰਨ ਵਾਸਤੇ ਭੇਜਿਆ ਹੈ ਕਿ ਸਾਨੂੰ ਗਵਰਨਰ ਸਾਹਿਬ ਨੂੰ ਮਿਲਣਾ ਚਾਹੀਦਾ ਹੈ। ਸਦਨ ਵਿਚ ਜਿਹੜੀ ਬਹਿਸ ਕੀਤੀ ਹੈ, ਅਗਰ ਇਹ ਬਿੱਲ ਯੂਨਾਨੀਮਸਲੀ ਪਾਸ ਹੋਵੇਗਾ ਤਾਂ ਗਵਰਨਰ ਸਾਹਿਬ ਕੋਲ ਜਾ ਕੇ ਗੱਲ ਕਰ ਸਕਾਂਗੇ। ਇਸ ਵਾਸਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ 1981 ਦਾ ਜਿਹੜਾ ਐਗਰੀਮੈਂਟ ਸੀ, ਉਸ ਦੇ ਜੋ ਬੇਸਿਜ਼ ਸਨ, ਉਨ੍ਹਾਂ ਨੂੰ ਨੱਲੀਫਾਈ ਕਰਨਾ ਚਾਹੀਦਾ ਹੈ। ਜਿਹੜੀਆਂ ਅਵਾਰਡਾਂ ਦਾ ਇਹ ਜ਼ਿਕਰ ਕਰ ਰਹੇ ਹਨ, ਉਨ੍ਹਾਂ ਸਾਰੀਆਂ ਨੂੰ ਕਿਵੇਂ ਨੱਲੀਫਾਈ ਕਰ ਸਕਦੇ ਹਾਂ। ਇਸ ਦਾ ਕੋਈ ਲਾਜਿਕ ਨਹੀਂ ਹੈ। ਆਪੋਜ਼ੀਸ਼ਨ ਦੇ ਸੱਜਣਾਂ ਨੇ ਬੋਲਦਿਆਂ ਹੋਇਆਂ ਕਿਹਾ, ਸੂਦ ਸਾਹਿਬ ਬੀ.ਜੇ.ਪੀ. ਵਲੋਂ ਬੋਲ ਰਹੇ ਸਨ, ਕੈਪਟਨ ਕੰਵਲਜੀਤ ਸਿੰਘ ਅਕਾਲੀ ਪਾਰਟੀ ਵਲੋਂ ਕਹਿ ਰਹੇ ਸੀ, better late than never ਇਨ੍ਹਾਂ ਨੇ ਕਾਂਗਰਸ ਪਾਰਟੀ ਦੀ ਗੱਲ ਕੀਤੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਫੈਕਟਸ ਹਨ। 1976 ਵਿਚ ਇਕ ਐਗਰੀਮੈਂਟ ਹੋਇਆ ਸੀ ਔਰ 1977 ਵਿਚ ਬਾਦਲ ਸਾਹਿਬ ਦੀ ਗੌਰਮਿੰਟ ਆਈ ਸੀ। ਉਦੋਂ ਕਿਸੇ ਨੇ ਆਬਜੈਕਸ਼ਨ ਨਹੀਂ ਕੀਤਾ। ਫੇਰ 1981 ਵਿਚ ਐਗਰੀਮੈਂਟ ਹੋਇਆ, 1985 ਵਿਚ ਬਰਨਾਲਾ ਸਾਹਿਬ ਦੀ ਸਰਕਾਰ ਇਸ ਸਟੇਟ ਵਿਚ ਆਈ। ਫੇਰ 1997 ਤੋਂ 2002 ਤੱਕ ਬਾਦਲ ਸਾਹਿਬ ਦੀ ਸਰਕਾਰ ਪੂਰੇ ਪੰਜ ਸਾਲ ਰਹੀ, ਉਦੋਂ ਤਾਂ ਕਾਂਗਰਸ ਪਾਰਟੀ ਦੇ ਆਪੋਜ਼ੀਸ਼ਨ ਵਿਚ ਸਿਰਫ਼ 14 ਐਮ.ਐਲ.ਏਜ਼ ਸਨ। ਉਦੋਂ ਰੱਦ ਕਰ ਦਿੰਦੇ। ਇਹ ਵੀ ਕੋਰਟ ਵਿਚ ਗਏ ਸੀ। ਕੋਰਟ ਵਿਚ ਇਹ ਦੀ ਜਜਮੈਂਟ ਆਈ ਸੀ, ਜਿਹੜੀ ਕਿ ਤੁਹਾਡੇ ਖਿਲਾਫ਼ ਗਈ ਸੀ। ਪੰਜਾਬ ਅੱਜ ਕੁਝ ਕਹਿਣਾ ਚਾਹੇ ਤਾਂ ਸਾਰੇ ਉਸ ਨੂੰ ਸੁਨਣ ਨੂੰ ਤਿਆਰ ਨਹੀਂ। ਫੈਕਟਸ ਕੋਈ ਨਹੀਂ ਦੇਖਦਾ। ਇਹ ਜਿਹੜੇ ਐਗਰੀਮੈਂਟਸ ਅੱਜ ਰੱਦ ਹੋ ਰਹੇ ਹਨ, ਇਹ ਇਨ੍ਹਾਂ ਨੂੰ ਉਦੋਂ ਵੀ ਰੱਦ ਕਰ ਸਕਦੇ ਸਨ। ਇਸ ਇਸ਼ੂ ਨੂੰ ਅਸੀਂ ਲੋਕਾਂ ਨੇ ਲਿਆਂਦਾ ਹੈ, ਇਸ ਨੂੰ ਇਹ ਵੀ ਲਿਆ ਸਕਦੇ ਸੀ। ਮੇਰਾ ਖਿਆਲ ਹੈ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ it would have been over by now. ਲੇਕਿਨ ਮੈਂ ਆਪ ਨੂੰ ਕਹਿਣਾ ਚਾਹੁੰਦਾ ਹਾਂ ਕਿ ਅੱਜ ਆਪਾਂ ਇੱਥੇ

[ ਮੁੱਖ ਮੰਤਰੀ ]

ਇਸ ਡਿਸਪਿਊਟ ਵਾਸਤੇ ਇਕੱਠੇ ਨਹੀਂ ਹੋਏ ਹਾਂ। ਇਥੇ ਬੜੀਆਂ ਹਿਸਟੋਰੀਕਲ ਗੱਲਾਂ ਦਾ ਜ਼ਿਕਰ ਹੋਇਆ ਹੈ ਲੇਕਿਨ ਜੋ ਸਾਡੀ ਬਹਿਸ ਹੋਈ ਹੈ, ਉਹ ਟਰਮੀਨੇਸ਼ਨ ਆਫ ਐਗਰੀਮੈਂਟਸ ਕਰਨ ਵਾਸਤੇ ਹੋਈ ਹੈ। ਸਾਡਾ ਫੈਸਲਾ ਹੋਇਆ ਹੈ ਕਿ ਅਸੀਂ ਲੀਗਲ ਡਿਫੈਂਸ ਲੈ ਕੇ ਅੱਗੇ ਵਧ ਸਕੀਏ। ਕਿਸੇ ਨੇ ਇੱਥੇ ਕਿਹਾ ਹੈ ਕਿ ਪਿਛਲੇ ਅਕਾਰਡ ਰੱਦ ਕਰਨੇ ਚਾਹੀਦੇ ਹਨ। ਪਰ ਇਸ ਤਰ੍ਹਾਂ ਇਕ ਦਮ ਸਾਰੇ ਕਦਮ ਨਹੀਂ ਚੁੱਕੇ ਜਾ ਸਕਦੇ। ਇਸੇ ਕਰਕੇ ਹੀ ਇਹ ਬਿਲ ਲਿਆਂਦਾ ਹੈ। If our legal team thinks it necessary, we will take whatever necessary action is required – that covers everything. ਅਸੀਂ ਹਰ ਪੱਖ ਤੋਂ ਪੰਜਾਬ ਦੇ ਇੰਟਰਸਟ ਅਤੇ ਭਵਿੱਖ ਦੀ ਦੇਖਭਾਲ ਕਰਾਂਗੇ ਔਰ ਕਿਸੇ ਵੀ ਤਰ੍ਹਾਂ ਦਾ ਧੱਕਾ ਪੰਜਾਬੀਆਂ ਦੇ ਨਾਲ ਨਹੀਂ ਹੋਣ ਦੇਣਾ। (ਥੰਪਿੰਗ) We will take those steps. ਅਸੀਂ ਹਰ ਲੀਗਲ ਆਸਪੈਕਟ ਤੋਂ ਕੰਸਟੀਚਿਊਸ਼ਨਲੀ ਕਦਮ ਚੁੱਕਾਂਗੇ। ਪੰਜਾਬ ਦੇ ਇੰਟਰਸਟ ਲਈ ਹਰ ਤਰ੍ਹਾਂ ਦੇ ਫੈਸਲੇ ਲਏ ਜਾਣਗੇ ਤਾਂ ਕਿ ਕਿਸੇ ਨੂੰ ਕਿਸੇ ਕਿਸਮ ਦਾ ਕੋਈ ਸ਼ੱਕ ਨਾ ਰਹੇ। ਮੈਂ ਤਾਂ ਕਦੋਂ ਦਾ ਰਿਜ਼ਾਈਨ ਕਰਨ ਨੂੰ ਤਿਆਰ ਹਾਂ। ਮੈਂ ਤਾਂ ਕਈ ਵਾਰੀ ਰਿਜ਼ਾਈਨ ਕੀਤਾ ਵੀ ਹੈ। There is no question for the sake of Punjab, I do not want to cling to any post, I will do whatever my conscious says. ਲੇਕਿਨ ਅੱਜ ਆਪਾਂ ਇਸ ਇਸ਼ੂ ਤੇ ਹੀ ਗੱਲ ਕਰੀਏ, ਜਿਸ ਦੇ ਲਈ ਇੱਥੇ ਇਕੱਠੇ ਹੋਏ ਹਾਂ। ਹਰ ਪੱਖ ਤੋਂ ਲੀਗਲੀ ਦੇਖੀਏ ਤਾਂ ਕਿ ਇਸ ਮਸਲੇ ਦਾ ਹੱਲ ਹੋ ਸਕੇ। ਅੱਜ ਇਸ ਤਰ੍ਹਾਂ ਕਰਨਾ ਹੀ ਠੀਕ ਹੋਵੇਗਾ। ਤੁਸੀਂ ਆਪਣੇ ਲੀਡਰ ਨੂੰ ਪੁੱਛੋ ਕਿ ਇਨ੍ਹਾਂ ਨੇ ਪੰਜ ਸਾਲ ਪਹਿਲਾਂ ਕਿਉਂ ਰਿਜ਼ਾਈਨ ਨਹੀਂ ਕਰ ਦਿੱਤਾ? ਇਹ ਕਿਉਂ ਗੱਦੀ ਤੇ ਬੈਠੇ ਰਹੇ? ਇਹ ਉਦੋਂ ਰਿਜ਼ਾਈਨ ਕਰ ਦਿੰਦੇ। (ਥੰਪਿੰਗ) ਜਦੋਂ ਕੋਈ ਪੁਲੀਟੀਕਲ ਕਰਾਈਸਿਜ਼ ਆ ਜਾਂਦੇ ਹਨ ਤਾਂ ਇਹ ਕਹਿ ਦਿੰਦੇ ਹਨ ਕਿ ਅਸੀਂ ਖ਼ੂਨ ਦੀ ਨਾਲੀਆਂ ਵਹਾ ਦਿਆਂਗੇ, ਗੋਲੀਆਂ ਚਲਾ ਦੇਵਾਂਗੇ। ਆਨੰਦਪੁਰ ਸਾਹਿਬ ਦੇ ਮਤੇ ਬਾਰੇ ਇਹ ਕਹਿੰਦੇ ਹਨ। ਪਰ ਅਸੀਂ ਇਨ੍ਹਾਂ ਗੱਲਾਂ ਨਾਲ ਪੰਜਾਬ ਦਾ ਕੀ ਹਾਲ ਬਣਾ ਦਿੱਤਾ ਹੈ? ਕੀ ਇਹ ਜਾਣਦੇ ਹਨ ਕਿ ਕਿੰਨੇ ਲੋਕਾਂ ਦੀਆਂ ਲਾਸ਼ਾਂ ਇੱਥੇ ਵਿਛੀਆਂ ਪਈਆਂ ਹਨ? ਕਿੰਨੇ ਲੋਕਾਂ ਦਾ ਖ਼ੂਨ ਡੁਲ੍ਹਿਆ ਹੈ? ਇਹ ਕੋਈ ਜ਼ਿੰਮੇਵਾਰੀ ਵਾਲੀ ਗੱਲ ਨਹੀਂ ਹੈ ਕਿ ਗੋਲੀਆਂ ਚਲਾ ਦੇਵਾਂਗੇ। ਸਾਡਾ ਸੰਵਿਧਾਨ ਬਣਿਆ ਹੋਇਆ ਹੈ। ਕੋਰਟਸ ਬਣੀਆਂ ਹੋਈਆਂ ਹਨ, ਅਦਾਲਤਾਂ ਹਨ, ਅਸੀਂ ਉਨ੍ਹਾਂ ਦੇ ਸਾਹਮਣੇ ਆਪਣੇ ਪੱਖ ਰੱਖਾਂਗੇ। ਇਹ ਇੱਕ ਇਮੋਸ਼ਨਲ ਇਸ਼ੂ ਬਣਾਉਣ ਵਾਸਤੇ ਇਹੋ ਜਿਹੀਆਂ ਗੱਲਾਂ ਕਰ ਦਿੰਦੇ ਹਨ ਤਾਂ ਕਿ ਇਹ ਅਖਬਾਰਾਂ ਦੇ ਵਿਚ ਆ ਜਾਣ ਅਤੇ ਲੋਕਾਂ ਵਿਚ ਰੌਲਾ ਪੈ ਜਾਵੇ। ਇਹ ਕਹਿੰਦੇ ਹਨ ਕਿ ਇੱਕ ਬੂੰਦ ਵੀ ਪਾਣੀ ਦੀ ਨਹੀਂ ਜਾਣ ਦੇਣੀ। ਇਸ ਤਰ੍ਹਾਂ ਅਖਬਾਰਾਂ ਵਾਲੇ ਇਹ ਗੱਲਾਂ ਲਿਖ ਲੈਣਗੇ ਅਤੇ ਇਨ੍ਹਾਂ ਦੀਆਂ ਖਬਰਾਂ ਲੱਗ ਜਾਣਗੀਆਂ। ਪਰ ਸਿਰਫ ਕਹਿਣ ਨਾਲ ਫਾਇਦਾ ਨਹੀਂ ਹੋਵੇਗਾ। ਇਹ ਇਨ੍ਹਾਂ ਗੱਲਾਂ ਨੂੰ ਛੱਡਣ। ਸਾਡੇ ਨਾਲ ਰਲਣ। ਲੀਗਲੀ ਸਾਨੂੰ ਫਾਈਟ ਕਰਨਾ ਚਾਹੀਦਾ ਹੈ। ਸਰਦਾਰ ਮਨਪ੍ਰੀਤ ਸਿੰਘ ਨੇ ਕਿਹਾ ਹੈ ਕਿ ਇੱਥੇ ਇੰਟਰ ਸਟੇਟ ਡਿਸਪਿਊਟ ਐਕਟ ਨਾਮ ਦੀ ਕੋਈ ਚੀਜ਼ ਨਹੀਂ ਹੈ। ਸਭ ਕੁਝ ਰੱਦ ਕਰ ਦਿਓ। ਇਰਾਡੀ ਕਮਿਸ਼ਨ ਰੱਦ ਕਰ ਦਿਓ। The Inter State Water Disputes Act is a very major Act. It is a complete Act. ਉਸਦਾ ਜਿਹੜਾ

ਫੈਸਲਾ ਹੋਵੇਗਾ ਚਾਹੇ ਉਸ ਦੇ ਥੱਲੇ ਇਰਾਡੀ ਕਮਿਸ਼ਨ ਹੋਵੇ ਜਾਂ ਬੀ ਕਮਿਸ਼ਨ ਜਾਂ ਸੀ ਕਮਿਸ਼ਨ ਜਾਂ ਡੀ ਕਮਿਸ਼ਨ। ਜਿਹੜਾ ਵੀ ਕਮਿਸ਼ਨ ਫਾਈਡਿੰਗ ਦਿੰਦਾ ਹੈ, ਉਹ ਫਾਈਡਿੰਗ ਅਸੀਂ ਸੁਪਰੀਮ ਕੋਰਟ ਦੇ ਵਿਚ ਚੈਲਿੰਜ ਨਹੀਂ ਕਰ ਸਕਦੇ। ਇਹ ਗੱਲ ਸਮਝ ਲੈਣੀ ਚਾਹੀਦੀ ਹੈ। ਜਿਵੇਂ ਕਿ ਇਰਾਡੀ ਕਮਿਸ਼ਨ ਨੂੰ ਚੈਲਿੰਜ ਕੀਤਾ ਸੀ ਪਰ ਉਹ ਕੇਸ ਦਿੱਲੀ ਹਾਈ ਕੋਰਟ ਦੇ ਵਿਚ ਪੈਂਡਿੰਗ ਪਿਆ ਹੈ। We are challenging Eradi Commission at every stage but ਇੱਕ ਵਾਰੀ ਮਿਸਟਰ ਇਰਾਡੀ ਕੋਈ ਫੈਸਲਾ ਕਰ ਲਵੇ ਤਾਂ ਫਿਰ ਮੈਟਰ ਕਲੋਜ਼ ਹੋ ਜਾਵੇਗਾ। Whatever finding that Commission gives, we cannot challenge that. ਮੈਂ ਖੁਸ਼ ਹਾਂ ਕਿ ਅੱਜ ਆਪੋਜ਼ੀਸ਼ਨ ਤੋਂ ਵੀ ਸਾਨੂੰ ਸਾਥ ਮਿਲਿਆ ਹੈ। ਚਾਹੇ ਸਾਡਾ ਕ੍ਰਿਟੀਸਿਜ਼ਮ ਵੀ ਹੋਇਆ ਹੈ। We are doing it in the interest of Punjab. ਅਸੀਂ ਇਸ ਨੂੰ ਇਕੱਠੇ ਹੋ ਕੇ ਹੱਲ ਕਰਾਂਗੇ। I want to apologise to the opposition. I understand their frustration. ਕੋਈ ਵੀ ਨਹੀਂ ਚਾਹੁੰਦਾ ਕਿ ਬਾਰਾਂ ਵਜੇ ਕਾਗਜ਼ ਆਉਣ ਅਤੇ ਇੱਕ ਵਜੇ ਅਸੀਂ ਬੋਲਣ ਲੱਗ ਜਾਈਏ। Naturally, one has to study before a speech. ਮੈਂ ਉਮੀਦ ਕਰਦਾ ਹਾਂ ਕਿ ਇਹ ਮੇਰੀ ਮੁਆਫੀ ਨੂੰ ਐਕਸੈਪਟ ਕਰਨਗੇ। ਕਿਉਂਕਿ ਅਸੀਂ ਇਹ ਪੰਜਾਬ ਦੇ ਇੰਟਰਸਟ ਦੇ ਵਿਚ ਕਰ ਰਹੇ ਹਾਂ। ਜੇਕਰ ਅਸੀਂ ਕੱਲ੍ਹ ਨੂੰ ਇਹ ਕੰਮ ਕਰਦੇ ਅਤੇ ਅੱਜ ਇਨ੍ਹਾਂ ਨਾਲ ਮੀਟ ਕਰਦੇ ਤਾਂ ਇਹ ਬਹੁਤ ਲੇਟ ਹੋ ਜਾਣਾ ਸੀ। Because we need Governor's assent upto the 14th July, 2004. ਇਸੇ ਕਰਕੇ ਇਹ ਥੋੜ੍ਹਾ ਜਿਹਾ ਲੇਟ ਹੋ ਗਿਆ ਹੈ। ਸਪੀਕਰ ਸਾਹਿਬ, ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ। ਮੈਨੂੰ ਉਮੀਦ ਹੈ ਕਿ ਇਹ ਜਿਹੜਾ ਬਿਲ ਅਸੀਂ ਪੇਸ਼ ਕੀਤਾ ਹੈ, ਇਹ ਸਰਬਸੰਮਤੀ ਨਾਲ ਪਾਸ ਹੋਏਗਾ। ਮੈਂ ਇਕ ਵਾਰ ਫੇਰ ਲੀਡਰ ਆਫ ਦੀ ਆਪੋਜ਼ੀਸ਼ਨ, ਬੀ.ਜੇ.ਪੀ. ਅਤੇ ਟਰੇਜ਼ਰੀ ਬੈਂਚਿਜ਼ ਦੇ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਇਸ ਬਿਲ ਦਾ ਪੂਰਾ ਸਮਰਥਨ ਕੀਤਾ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਸਾਡੇ ਕੁਐਸਚਨਾਂ ਦੇ ਜਵਾਬ ਨਹੀਂ ਆਏ।

**ਮਾਨਯੋਗ ਸਪੀਕਰ : ਅੱਜ ਕੁਐਸਚਨ ਆਵਰ ਨਹੀਂ ਸੀ।**

**Mr. Speaker :** Question is –

That the Punjab Termination of Agreements Bill be taken into consideration at once.

**The motion was carried**

**Mr. Speaker :** Now the House will proceed to consider the Bill clause by clause.

[ Mr. Speaker ]

**Sub-Clause (2) of Clause (1)**

**Mr. Speaker :** Question is--

That Sub-Clause (2) of Clause 1 stand part of the Bill.

**The motion was carried.**

**Mr. Speaker :** As there is no amendment to Clauses 2-10, if the House agrees, these clauses be put to the vote of the House together.

(Voices : yes, yes)

**Clauses 2 to 10**

**Mr. Speaker :** Question is–

That Clauses 2 to 10 stand part of the Bill.

**The motion was carried.**

**Sub-Clause (1) of Clause (1)**

**Mr. Speaker :** Question is–

That Sub-Clause (1) of Clause 1 stand part of the Bill.

**The motion was carried.**

**Title**

**Mr. Speaker :** Question is–

That Title be the Title of the Bill.

**The motion was carried.**

**Chief Minister :** Sir, I beg to move–

That the Punjab Termination of Agreements Bill be passed.

**Mr. Speaker :** Motion moved–

That the Punjab Termination of Agreements Bill be passed.

**Mr. Speaker :** Question is–

That the Punjab Termination of Agreements Bill be passed.

**The motion was carried unanimously**

---

## MOTION UNDER RULE 16

**Minister for Parliamentary Affairs, Local Govt., Labour & Employment and Elections (Chaudhary Jagjit Singh) :** Sir, I beg to move–

That the Vidhan Sabha (Assembly) at its rising this day shall stand adjourned *sine-die.*

**Mr. Speaker :** Motion moved–

That the Vidhan Sabha (Assembly) at its rising this day shall stand adjourned *sine-die.*

**Mr. Speaker :** Question is–

That the Vidhan Sabha (Assembly) at its rising this day shall stand adjourned *sine-die.*

**The motion was carried unanimously**

**Mr. Speaker :** The House stands adjourned *sine-die.*

*3.49 P.M.] (The Sabha then *adjourned *sine-die.*)

---

3303/6-11-2005-305 ਕਾਪੀਆਂ-ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

ANNEXURE

To

# PUNJAB VIDHAN SABHA

## DEBATES

*Monday, the 12th July, 2004*

Vol. VII-No. 12

OFFICIAL REPORT

CONTENTS




**Punjab Vidhan Sabha Secretariat, Chandigarh.**

Price : Rs._________

## PUNJAB VIDHAN SABHA

*Monday, the 12th July, 2004*

ANNEXURE

**This Annexure contains Unstarred Questions (Converted as such from Starred Questions) and Answers for the meeting dated 12th July, 2004.**

---

UNSTARRED QUESTIONS (CONVERTED AS SUCH FROM BEING STARRED QUESTIONS) AND ANSWERS..

### ਐਲੀਮੈਂਟਰੀ ਅਧਿਆਪਕਾਂ ਦੀਆਂ ਅਸਾਮੀਆਂ ਲਈ ਭਰਤੀ

*909. (ਸੀ. ਯੂ.) **ਚੌਧਰੀ ਬਲਬੀਰ ਸਿੰਘ ਮਿਆਣੀ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿਚ ਅਜਿਹੇ ਵਿਅਕਤੀਆਂ ਦੀ ਇਸ ਸਮੇਂ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਈ.ਟੀ.ਟੀ. ਕੋਰਸ ਪਾਸ ਕੀਤਾ ਹੋਇਆ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅਕਤੀਆਂ ਨੂੰ ਭਰਤੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਤਨਖਾਹ ਸਕੇਲ ਕੀ ਹੈ ?

**ਸ੍ਰੀ ਹਰਨਾਮ ਦਾਸ ਜੌਹਰ** : (ੳ) 1830 ।

(ਅ) ਨਹੀਂ ਜੀ ।

---

### ਪੈਨਸ਼ਨਰੀ ਲਾਭਾਂ ਦੇ ਬਦਲੇ ਵਿੱਤੀ ਲਾਭ

*910. (ਸੀ. ਯੂ.) (1) **ਚੌਧਰੀ ਬਲਬੀਰ ਸਿੰਘ ਮਿਆਣੀ**
(2) **ਕੈਪਟਨ ਬਲਬੀਰ ਸਿੰਘ ਬਾਠ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਹਾਇਤਾ ਪ੍ਰਾਪਤ ਸਕੂਲਾਂ ਦੇ ਅਧਿਆਪਕਾਂ ਨੂੰ ਪੈਨਸ਼ਨਰੀ ਲਾਭਾਂ ਦੀ ਥਾਂ ਤੇ ਦਿੱਤੇ ਗਏ ਵਿੱਤੀ ਲਾਭਾਂ ਦੇ ਵੇਰਵੇ ਕੀ ਹਨ ?

ਸ੍ਰੀ ਹਰਨਾਮ ਦਾਸ ਜੌਹਰ : ਏਡਿਡ ਸਕੂਲਾਂ ਦੇ ਕਰਮਚਾਰੀਆਂ ਨੂੰ ਪਹਿਲਾਂ ਦਿਤੇ ਜਾਂਦੇ ਪੈਨਸ਼ਨਰੀ ਲਾਭਾਂ ਦੀ ਥਾਂ ਵਿੱਤੀ ਲਾਭ ਦੇਣ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

---

## ਯੂਨਾਈਟਿਡ ਕੋ-ਆਪਰੇਟਿਵ ਹਾਊਸ, ਬਿਲਡਿੰਗ ਸੁਸਾਇਟੀ ਦੇ ਰਿਕਾਰਡਾਂ ਦੀ ਛਾਣ-ਬੀਣ

*911. (ਸੀ.ਸ੍ਰ.) ਸਰਦਾਰ ਹਰੀ ਸਿੰਘ ਜ਼ੀਰਾ : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਯੂਨਾਈਟਿਡ ਕੋ-ਆਪਰੇਟਿਵ ਹਾਊਸ ਬਿਲਡਿੰਗ ਸੁਸਾਇਟੀ ਲਿਮਟਿਡ, ਸੈਕਟਰ-68, ਮੋਹਾਲੀ ਦੀ ਮੈਂਬਰਸ਼ਿਪ ਦੇ ਰਿਕਾਰਡ ਦੀ 23 ਫਰਵਰੀ, 2000 ਨੂੰ ਰਜਿਸਟਰਾਰ ਕੋ-ਆਪਰੇਟਿਵ ਸੁਸਾਇਟੀਜ਼, ਪੰਜਾਬ ਦੁਆਰਾ ਜਾਰੀ ਕੀਤੇ ਗਏ ਹੁਕਮਾਂ ਅਤੇ ਮਾਨਯੋਗ ਹਾਈ ਕੋਰਟ ਦੁਆਰਾ ਦਿੱਤੀਆਂ ਗਈਆਂ ਹਦਾਇਤਾਂ ਅਨੁਸਾਰ ਛਾਣ-ਬੀਣ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਸਿੱਟਿਆਂ ਦੇ ਵੇਰਵੇ ਕੀ ਹਨ ?

ਸਰਦਾਰ ਜਗਜੀਤ ਸਿੰਘ ਰੰਧਾਵਾ : ਜੀ ਹਾਂ, ਇਹ ਠੀਕ ਹੈ ਕਿ ਯੂਨਾਈਟਿਡ ਕੋ-ਆਪਰੇਟਿਵ ਹਾਊਸ ਬਿਲਡਿੰਗ ਸੁਸਾਇਟੀ ਸੈਕਟਰ-68, ਮੋਹਾਲੀ ਦੀ ਮੈਂਬਰਸ਼ਿਪ ਦੇ ਰਿਕਾਰਡ ਦੀ ਛਾਣਬੀਣ ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ ਦੇ ਹੁਕਮ ਮਿਤੀ 23 ਫਰਵਰੀ, 2000 ਅਤੇ ਮਾਨਯੋਗ ਹਾਈ ਕੋਰਟ ਦੀਆਂ ਹਦਾਇਤਾਂ ਅਨੁਸਾਰ ਕੀਤੀ ਗਈ ਹੈ । ਇਸ ਦੇ ਵੇਰਵੇ ਸਬੰਧੀ ਸਟੇਟਮੈਂਟ ਸਦਨ ਦੇ ਟੇਬਲ ਤੇ ਰੱਖੀ ਜਾਂਦੀ ਹੈ ।

### "ਸਟੇਟਮੈਂਟ"

ਦੀ ਯੂਨਾਈਟਿਡ ਕੋਆਪਰੇਟਿਵ ਹਾਊਸ ਬਿਲਡਿੰਗ ਸੁਸਾਇਟੀ ਲਿਮ. ਸੈਕਟਰ-68, ਮੋਹਾਲੀ ਦੇ ਮੈਂਬਰਸ਼ਿਪ ਰਿਕਾਰਡ ਦੀ ਛਾਣ-ਬੀਣ ਰਜਿਸਟਰਾਰ ਸਹਿਕਾਰੀ ਸਭਾਵਾਂ, ਪੰਜਾਬ ਦੇ ਹੁਕਮ ਮਿਤੀ 23-2-2000 ਅਨੁਸਾਰ ਕੀਤੀ ਗਈ ਹੈ । ਇਹ ਪੜਤਾਲ ਰਿਪੋਰਟ ਸਿਵਲ ਰਿੱਟ ਪਟੀਸ਼ਨ ਨੰ: 16968 ਆਫ 2000 ਵਿੱਚ ਹੋਈ ਹਦਾਇਤ ਅਨੁਸਾਰ ਮਾਨਯੋਗ ਹਾਈ ਕੋਰਟ ਅੱਗੇ ਪੇਸ਼ ਕੀਤੀ ਗਈ ਸੀ । ਮਾਨਯੋਗ ਹਾਈ ਕੋਰਟ ਵੱਲੋਂ ਆਪਣੇ ਹੁਕਮ ਮਿਤੀ 8-2-2002 ਰਾਹੀਂ ਇਸ ਸਿਵਲ ਰਿੱਟ ਪਟੀਸ਼ਨ ਸਬੰਧੀ ਫੈਸਲਾ ਕਰਦੇ ਹੋਏ ਰਜਿਸਟਰਾਰ ਨੂੰ ਪੜਤਾਲ ਕਮੇਟੀ ਦੀ ਰਿਪੋਰਟ ਸਬੰਧੀ ਫੈਸਲਾ ਲੈਣ ਤੋਂ ਪਹਿਲਾਂ ਇਤਰਾਜ਼ ਮੰਗਣ ਦੀ ਹਦਾਇਤ ਕੀਤੀ ਗਈ ਸੀ । ਇਸ ਦੀ ਪਾਲਣਾ ਵਿੱਚ ਰਜਿਸਟਰਾਰ ਵੱਲੋਂ ਇਤਰਾਜ਼ ਮੰਗੇ ਗਏ ਅਤੇ ਮਿਤੀ 31-5-2002 ਰਾਹੀਂ ਕੇਸ ਦਾ ਫੈਸਲਾ ਕੀਤਾ ਗਿਆ । ਰਜਿਸਟਰਾਰ ਦਾ ਇਹ ਫੈਸਲਾ ਵਿੱਤੀ ਕਮਿਸ਼ਨਰ, ਸਹਿਕਾਰਤਾ ਪਾਸ ਚੈਲਿੰਜ ਕੀਤਾ ਗਿਆ ਜੋ ਉਨ੍ਹਾਂ ਵੱਲੋਂ ਆਪਣੇ ਹੁਕਮ ਮਿਤੀ 8-8-2003 ਰਾਹੀਂ ਰੱਦ ਕਰਦੇ ਹੋਏ ਰਜਿਸਟਰਾਰ ਨੂੰ ਮਾਮਲੇ ਦਾ ਫੈਸਲਾ ਕਰਨ ਤੋਂ ਪਹਿਲਾਂ ਸਾਰੀਆਂ ਚਾਹਵਾਨ ਪਾਰਟੀਆਂ ਨੂੰ ਪੂਰਾ ਮੌਕਾ ਦੇਣ ਦੀ ਹਦਾਇਤ ਕਰਦੇ ਹੋਏ ਰਜਿਸਟਰਾਰ ਦੀ ਮਦਦ ਲਈ ਸਹਿਕਾਰਤਾ ਮਹਿਕਮੇ ਦੇ ਉਚ ਅਧਿਕਾਰੀਆਂ ਦੀ ਇੱਕ ਪੜਤਾਲ ਕਮੇਟੀ ਗਠਿਤ ਕਰ ਦਿੱਤੀ । ਇਸੇ ਦੌਰਾਨ ਵਿੱਤੀ ਕਮਿਸ਼ਨਰ, ਸਹਿਕਾਰਤਾ ਦੇ ਇਹ ਹੁਕਮ ਮਾਨਯੋਗ ਹਾਈ ਕੋਰਟ ਵਿੱਚ ਸਿਵਲ ਰਿੱਟ ਪਟੀਸ਼ਨ ਨੰ: 16577 ਆਫ 2003 ਰਾਹੀਂ ਚੈਲਿੰਜ ਕੀਤੇ ਗਏ । ਮਾਨਯੋਗ ਹਾਈ ਕੋਰਟ ਵੱਲੋਂ ਆਪਣੇ ਹੁਕਮ ਮਿਤੀ 20-11-2003 ਰਾਹੀਂ ਇਹ

ਸਿਵਲ ਰਿੱਟ ਪਟੀਸ਼ਨ ਖਾਰਜ ਕਰਦੇ ਹੋਏ ਪੜਤਾਲ ਕਮੇਟੀ ਨੂੰ ਸਾਰੀਆਂ ਚਾਹਵਾਨ ਪਾਰਟੀਆਂ ਨੂੰ ਪੂਰਾ ਮੌਕਾ ਦੇਣ ਦੀ ਹਦਾਇਤ ਵੀ ਕੀਤੀ ਗਈ। ਪੜਤਾਲ ਕਮੇਟੀ ਵੱਲੋਂ ਆਪਣੀ ਪੜਤਾਲ ਮੁਕੰਮਲ ਕਰਕੇ ਰਿਪੋਰਟ ਰਜਿਸਟਰਾਰ ਨੂੰ ਪੇਸ਼ ਕਰ ਦਿੱਤੀ ਗਈ ਹੈ। ਰਜਿਸਟਰਾਰ, ਵੱਲੋਂ ਪੜਤਾਲ ਰਿਪੋਰਟ ਅਤੇ ਸਬੰਧਤ ਪੇਪਰਾਂ ਦੀ ਛਾਣਬੀਣ ਤੋਂ ਬਾਅਦ ਕੋਆਪ੍ਰੇਟਿਵ ਸੁਸਾਇਟੀਜ਼ ਐਕਟ 1961 ਵਿਚ ਕੀਤੀ ਵਿਵਸਥਾ ਅਨੁਸਾਰ ਫੈਸਲਾ ਛੇਤੀ ਲਿਆ ਜਾ ਰਿਹਾ ਹੈ।

---

## ਨਾਇਬ ਤਹਿਸੀਲਦਾਰਾਂ ਦੀ ਨਿਯੁਕਤੀ

*912. **(ਸੀ.ਯੂ.) ਸਰਦਾਰ ਹਰਬੰਤ ਸਿੰਘ ਦਾਤੇਵਾਸ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕਮਿਸ਼ਨਰ ਪਟਿਆਲਾ ਡਿਵੀਜ਼ਨ ਅਤੇ ਡਿਪਟੀ ਕਮਿਸ਼ਨਰ, ਪਟਿਆਲਾ ਦੇ ਦਫਤਰ ਵਿਚ ਉਨ੍ਹਾਂ ਸੀਨੀਅਰ ਅਸਿਸਟੈਂਟਾਂ/ਕਲਰਕਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਸਾਲਾਂ 1992 ਤੋਂ 1997 ਤੱਕ ਦੇ ਸਮੇਂ ਦੌਰਾਨ ਨਾਇਬ ਤਹਿਸੀਲਦਾਰ ਦੀ ਆਸਾਮੀ ਲਈ ਅਪਲਾਈ ਕੀਤਾ ਸੀ ਅਤੇ ਇਸ ਲਈ ਲੋੜੀਂਦੀਆਂ ਵਿਦਿਅਕ ਯੋਗਤਾਵਾਂ ਅਤੇ ਤਜਰਬਾ ਕੀ ਸੀ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਅਜਿਹੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਨਾਇਬ ਤਹਿਸੀਲਦਾਰਾਂ ਵਜੋਂ ਨਿਯੁਕਤ ਕੀਤਾ ਗਿਆ ਸੀ।

**ਸਰਦਾਰ ਅਮਰਜੀਤ ਸਿੰਘ ਸਮਰਾ** : (ੳ) ਇੱਕ ਕਲਰਕ ਨੇ ਅਪਲਾਈ ਕੀਤਾ ਸੀ। ਇਸ ਆਸਾਮੀ ਲਈ ਲੋੜੀਂਦੀ ਵਿਦਿਅਕ ਯੋਗਤਾ ਅਤੇ ਤਜਰਬਾ ਅਨੁਲੱਗ-"ੳ" ਵਿੱਚ ਦਰਸਾਇਆ ਗਿਆ ਹੈ, ਜੋ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ;

(ਅ) ਇੱਕ, ਜੀ।

ਅਨੁਲੱਗ 'ੳ'

ਨਾਇਬ ਤਹਿਸੀਲਦਾਰਾਂ ਦੀ ਸਿੱਧੀ ਭਰਤੀ ਦੀ ਆਸਾਮੀ ਦੀ ਨਿਯੁਕਤੀ ਲਈ ਪੰਜਾਬ ਨਾਇਬ ਤਹਿਸੀਲਦਾਰਜ਼ (ਕਲਾਸ-III) ਸੇਵਾ ਨਿਯਮ, 1984 ਦੇ ਨਿਯਮ-11 ਵਿੱਚ ਹੇਠ ਲਿਖੀਆਂ ਵਿੱਦਿਅਕ ਯੋਗਤਾਵਾਂ ਅਤੇ ਤਜਰਬਾ ਨਿਸ਼ਚਿਤ ਹੈ :-

(1) ਮਾਨਤਾ ਪ੍ਰਾਪਤ ਯੂਨੀਵਰਸਿਟੀ ਤੋਂ ਗਰੈਜੂਏਟ ਹੋਵੇ ;

[ਮਾਲ ਅਤੇ ਪੁਨਰਤਾਸ ਮੰਤਰੀ]

(2) ਮੈਟ੍ਰਿਕੁਲੇਸ਼ਨ ਸਟੈਂਡਰਡ ਜਾਂ ਉਸ ਦੇ ਬਰਾਬਰ ਪੰਜਾਬੀ ਭਾਸ਼ਾ ਦਾ ਗਿਆਨ ਹੋਵੇ ਜਾਂ ਸਰਕਾਰ ਵੱਲੋਂ ਸਮੇਂ-ਸਮੇਂ ਤੇ ਨਿਸ਼ਚਿਤ ਅਥਾਰਿਟੀ ਵਲੋਂ ਮੈਟ੍ਰਿਕੁਲੇਸ਼ਨ ਸਟੈਂਡਰਡ ਦੀ ਪੱਧਰ ਦਾ ਪੰਜਾਬੀ ਭਾਸ਼ਾ ਦਾ ਇਮਤਿਹਾਨ ਪਾਸ ਕੀਤਾ ਹੋਵੇ ।

---

## ਵਸੋਂ ਵਾਲੇ ਖੇਤਰਾਂ ਵਿਚ ਅਸਲੇ ਦੇ ਡਿੱਪੂ

*919. (ਸੀ.ਯੂ.) (1) ਕੈਪਟਨ ਬਲਬੀਰ ਸਿੰਘ ਬਾਠ
(2) ਚੌਧਰੀ ਬਲਬੀਰ ਸਿੰਘ ਮਿਆਣੀ } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਜਿਹੇ ਕਸਬਿਆਂ ਦੀ ਗਿਣਤੀ ਅਤੇ ਨਾਂ ਕੀ-ਕੀ ਹਨ ਜਿਨ੍ਹਾਂ ਦੇ ਨੇੜੇ ਅਸਲਾ ਸਟੋਰ ਕੀਤਾ ਹੋਇਆ ਹੈ ਅਤੇ ਇਸ ਨੂੰ ਕਿਸੇ ਹੋਰ ਸੁਰੱਖਿਅਤ ਥਾਵਾਂ ਤੇ ਤਬਦੀਲ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਕੈਪਟਨ ਅਮਰਿੰਦਰ ਸਿੰਘ** : ਭਾਰਤ ਸਰਕਾਰ ਦੇ ਰੱਖਿਆ ਮੰਤਰਾਲਾ ਵੱਲੋਂ ਦਿੱਤੀ ਸੂਚਨਾ ਅਨੁਸਾਰ ਪੰਜਾਬ ਰਾਜ ਵਿੱਚ ਭਾਰਤੀ ਸੈਨਾ ਦੇ 8 ਅਸਲਾ ਡਿਪੂ ਅਤੇ 12 ਅਸਲਾ ਡੰਪ ਹਨ । ਭਾਰਤ ਸਰਕਾਰ ਦੇ ਕਿਸੇ ਅਸਲਾ ਡਿਪੂ/ਡੰਪ ਨੂੰ ਮੌਜੂਦਾ ਥਾਂ ਤੋਂ ਸ਼ਿਫਟ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ।

ਰਾਸ਼ਟਰੀ ਸੁਰੱਖਿਆ ਨੂੰ ਮੁੱਖ ਰੱਖਦੇ ਹੋਏ ਇਸ ਬਾਰੇ ਕੋਈ ਹੋਰ ਸੂਚਨਾ ਦੇਣੀ ਯੋਗ ਨਹੀਂ ਹੋਵੇਗੀ ।

---

## ਉਦਯੋਗ ਅਤੇ ਖੇਤੀਬਾੜੀ ਲਈ ਕਰਜ਼ਿਆਂ ਤੇ ਵਿਆਜ

*920. (ਸੀ.ਯੂ) ਕੈਪਟਨ ਬਲਬੀਰ ਸਿੰਘ ਬਾਠ : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਇਸ ਸਮੇਂ ਰਾਜ ਵਿਚ ਖੇਤੀਬਾੜੀ ਕਰਜ਼ਿਆਂ ਤੇ ਕਿਸ ਦਰ ਤੇ ਵਿਆਜ ਵਸੂਲ ਕੀਤਾ ਜਾ ਰਿਹਾ ਹੈ ਅਤੇ ਉਦਯੋਗ ਲਈ ਕਰਜ਼ਿਆਂ ਤੇ ਵਿਆਜ ਕਿਸ ਦਰ ਤੇ ਵਸੂਲ ਕੀਤਾ ਜਾ ਰਿਹਾ ਹੈ ;

(ਅ) ਕੀ ਸਰਕਾਰ ਉਪਰੋਕਤ ਭਾਗ (ੳ) ਵਿਚ ਵਰਣਿਤ ਵਿਆਜ ਦੀਆਂ ਦਰਾਂ ਨੂੰ ਬਰਾਬਰ ਕਰਨ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ?

**ਸ੍ਰੀ ਸੁਰਿੰਦਰ ਸਿੰਗਲਾ** : (ੳ) ਭਾਰਤੀ ਰਿਜ਼ਰਵ ਬੈਂਕ ਵਲੋਂ ਵਿਆਜ ਦਰਾਂ ਵਿਚ ਅਨਿਯੰਤਰਣ ਦੀ ਨੀਤੀ ਕਾਰਨ ਵੱਖ-ਵੱਖ ਵਪਾਰਕ ਬੈਂਕਾਂ ਵੱਲੋਂ ਖੇਤੀਬਾੜੀ ਅਤੇ ਉਦਯੋਗ ਲਈ

ਕਰਜ਼ਿਆਂ ਤੇ ਵਿਆਜ ਦਰਾਂ ਵਿਚ ਮਾਮੂਲੀ ਫਰਕ, 25% ਤੋਂ 1.50% ਤੱਕ ਹੋ ਸਕਦਾ ਹੈ । ਇਸ ਸਮੇਂ ਸਾਰੇ ਵਪਾਰਕ ਬੈਂਕਾਂ ਵਲੋਂ ਨੀਯਤ ਕੀਤਾ ਪ੍ਰਾਈਮ ਲੈਂਡਿੰਗ ਰੇਟ ਅਨੁਲੱਗ 'I' ਤੇ ਦਿਤਾ ਹੈ । ਪੰਜਾਬ ਨੈਸ਼ਨਲ ਬੈਂਕ ਜੋ ਕਿ ਰਾਜ ਦਾ ਲੀਡ ਬੈਂਕ ਹੈ, ਵੱਲੋਂ ਇਨ੍ਹਾਂ ਕਰਜ਼ਿਆਂ ਤੇ ਲਏ ਜਾਂਦੇ ਵਿਆਜ ਦੀਆਂ ਦਰਾਂ ਅਨੁਲੱਗ II ਵਿਚ ਵਰਣਿਤ ਹਨ ਅਤੇ ਖੇਤਰੀ ਗ੍ਰਾਮੀਣ ਬੈਂਕਾਂ ਵਿਚੋਂ ਗੁਰਦਾਸਪੁਰ-ਅੰਮ੍ਰਿਤਸਰ ਖੇਤਰੀ ਗ੍ਰਾਮੀਣ ਵਿਕਾਸ ਦੀਆਂ ਦਰਾਂ ਦਾ ਅਨੁਲੱਗ III ਤੇ ਹਨ । ਸਾਰੇ ਖੇਤਰੀ ਗ੍ਰਾਮੀਣ ਬੈਂਕ ਕਰਜ਼ਾ ਦਰਾਂ ਆਪਣੇ ਸਪਾਨਸਰ ਬੈਂਕ ਦੀਆਂ ਹਦਾਇਤਾਂ ਅਨੁਸਾਰ ਨਿਸ਼ਚਿਤ ਕਰਦੇ ਹਨ । ਸਹਿਕਾਰੀ ਬੈਂਕਾਂ ਵਲੋਂ ਖੇਤੀਬਾੜੀ ਕਰਜ਼ਿਆਂ ਦੀਆਂ ਦਰਾਂ ਅਨੁਲੱਗ IV ਤੇ ਵਰਣਿਤ ਹਨ ।

(ਅ) ਵਪਾਰਕ ਬੈਂਕਾਂ ਦੀਆਂ ਵਿਆਜ ਦਰਾਂ ਦਾ ਨਿਯੰਤਰਣ ਰਾਜ ਸਰਕਾਰ ਦੇ ਕਾਰਜ ਖੇਤਰ ਵਿਚ ਨਹੀਂ ਆਉਂਦਾ ਇਸ ਲਈ ਇਨ੍ਹਾਂ ਦਰਾਂ ਨੂੰ ਬਰਾਬਰ ਕਰਨ ਦਾ ਸਰਕਾਰ ਦਾ ਕੋਈ ਵਿਚਾਰ ਨਹੀਂ ਹੈ ।

## ਅਨੁਲੱਗ I

ਮਾਰਚ 2004 ਵਿਚ ਵਪਾਰਕ ਬੈਂਕਾਂ ਦੀਆਂ ਪ੍ਰਾਈਮ ਵਿਆਜ ਦਰਾਂ :-

| ਲੜੀ ਨੰ: | ਬੈਂਕ ਦਾ ਨਾਂ | ਪ੍ਰਾਈਮ ਵਿਆਜ ਦਰ |
|---|---|---|
| 1 | 2 | 3 |
| 1. | ਸਟੇਟ ਬੈਂਕ ਆਫ਼ ਇੰਡੀਆ | 10.25% |
| 2. | ਸਟੇਟ ਬੈਂਕ ਆਫ਼ ਬੀਕਾਨੇਰ ਅਤੇ ਜੈਪੁਰ | 10.75% |
| 3. | ਸਟੇਟ ਬੈਂਕ ਆਫ਼ ਹੈਦਰਾਬਾਦ | 11.00% |
| 4. | ਸਟੇਟ ਬੈਂਕ ਆਫ਼ ਇੰਦੋਰ | 10.75% |
| 5. | ਸਟੇਟ ਬੈਂਕ ਆਫ਼ ਮੈਸੂਰ | 11.00% |
| 6. | ਸਟੇਟ ਬੈਂਕ ਆਫ਼ ਪਟਿਆਲਾ | 10.50% |
| 7. | ਸਟੇਟ ਬੈਂਕ ਆਫ਼ ਸੋਰਾਸ਼ਟਰ | 11.00% |
| 8. | ਸਟੇਟ ਬੈਂਕ ਆਫ਼ ਟਰਾਵਨ ਕੋਰ | 11.00% |
| 9. | ਅਲਾਹਾਬਾਦ ਬੈਂਕ | 11.00% |
| 10. | ਆਂਧਰਾ ਬੈਂਕ | 10.50% |
| 11. | ਬੈਂਕ ਆਫ਼ ਬੜੌਦਾ | 10.50% |
| 12. | ਬੈਂਕ ਆਫ਼ ਇੰਡੀਆ | 10.75% |
| 13. | ਬੈਂਕ ਆਫ਼ ਮਹਾਰਾਸ਼ਟਰ | 11.00% |
| 14. | ਕੇਨਰਾ ਬੈਂਕ | 10.75% |
| 15. | ਸੈਂਟਰਲ ਬੈਂਕ ਆਫ਼ ਇੰਡੀਆ | 11.00% |

[ਵਿੱਤ ਮੰਤਰੀ]

| 1 | 2 | | 3 |
|---|---|---|---|
| 16. | ਕਾਰਪੋਰੇਸ਼ਨ ਬੈਂਕ | .. | 10.50% |
| 17. | ਦੇਨਾ ਬੈਂਕ | .. | 11.00% |
| 18. | ਇੰਡੀਅਨ ਬੈਂਕ | .. | 11.00% |
| 19. | ਇੰਡੀਅਨ ਓਵਰਸੀਜ਼ ਬੈਂਕ | .. | 11.00% |
| 20. | ਓਰੀਐਂਟਲ ਬੈਂਕ ਆਫ਼ ਕਾਮਰਸ | .. | 11.00% |
| 21. | ਪੰਜਾਬ ਨੈਸ਼ਨਲ ਬੈਂਕ | .. | 10.75% |
| 22. | ਪੰਜਾਬ ਐਂਡ ਸਿੰਧ ਬੈਂਕ | .. | 11.50% |
| 23. | ਸਿੰਡੀਕੇਟ ਬੈਂਕ | .. | 11.50% |
| 24. | ਯੂਨੀਅਨ ਬੈਂਕ ਆਫ਼ ਇੰਡੀਆ | .. | 10.75% |
| 25. | ਯੂਨਾਇਟਿਡ ਬੈਂਕ ਆਫ਼ ਇੰਡੀਆ | .. | 10.75% |
| 26. | ਯੂਕੋ ਬੈਂਕ | .. | 11.00% |
| 27. | ਵਿਜਯਾ ਬੈਂਕ | .. | 11.00% |

## ਅਨੁਲੱਗ II

ਪੰਜਾਬ ਨੈਸ਼ਨਲ ਬੈਂਕ ਵਲੋਂ ਲਾਈਆਂ ਜਾਂਦੀਆਂ ਮੌਜੂਦਾ ਵਿਆਜ ਦਰਾਂ :-

| ਕਰਜਾ ਰਕਮ (ਖੇਤੀ ਅਤੇ ਉਦਯੋਗ)<br>3 ਸਾਲ ਵਿਚ ਮੋੜਵੀਂ ਰਕਮ | .. | ਵਿਆਜ ਦਰ |
|---|---|---|
| 50,000 ਰੁਪਏ ਤੱਕ | .. | 8.75% (ਬੀ.ਪੀ.ਐਲ.ਆਰ.-2%) |
| 50,001 ਰੁਪਏ ਤੋਂ 2 ਲੱਖ ਰੁਪਏ ਤੱਕ | .. | 9.75% (ਬੀ.ਪੀ.ਐਲ.ਆਰ.-1%) |
| 2 ਲੱਖ ਰੁਪਏ ਤੋਂ 25 ਲੱਖ ਰੁਪਏ ਤੱਕ | .. | 10.75% (ਬੀ.ਪੀ.ਐਲ.ਆਰ.) |
| 25 ਲੱਖ ਰੁਪਏ ਅਤੇ ਉਸ ਤੋਂ ਵੱਧ | .. | 11.25% ਤੋਂ 12.75% |

ਮਿਆਦੀ ਕਰਜ਼ਾ ਜੋ ਤਿੰਨ ਸਾਲ ਤੋਂ ਵੱਧ ਸਮੇਂ ਵਿਚ ਮੋੜਵਾਂ ਹੈ, ਦੀਆਂ ਸਾਰੀਆਂ ਕਰਜ਼ਾ ਸ਼੍ਰੇਣੀਆਂ ਤੇ ਵਿਆਜ ਦਰ 0.5% ਵੱਧ ਲਗਦੀ ਹੈ ।

** ਬੀ.ਪੀ.ਐਲ.ਆਰ.-ਬੈਂਚ ਮਾਰਕ ਪ੍ਰਾਈਮ ਵਿਆਜ ਦਰ ਇਸ ਸਮੇਂ 10.75% ਹੈ ।

## ਅਨੁਲੱਗ III

ਖੇਤਰੀ ਗ੍ਰਾਮੀਣ ਬੈਂਕਾਂ ਵਲੋਂ ਲਾਈਆਂ ਜਾਂਦੀਆਂ ਮੌਜੂਦਾ ਵਿਆਜ ਦਰਾਂ*

| ਕਿਸਾਨ ਕ੍ਰੈਡਿਟ ਕਾਰਡ ਤੇ ਕਰਜ਼ਾ ਰਕਮ | .. | ਵਿਆਜ ਦਰ |
|---|---|---|
| 50,000 ਰੁਪਏ ਤੱਕ | .. | 9% |
| 50001 ਰੁਪਏ ਤੋਂ 2 ਲੱਖ ਰੁਪਏ ਤੱਕ | .. | 10% |
| 2 ਲੱਖ ਰੁਪਏ ਤੋਂ ਵੱਧ | .. | 11% |
| ਹੋਰ | | |
| 50001 ਰੁਪਏ ਤੋਂ ਵੱਧ 2 ਲੱਖ ਰੁਪਏ ਤੱਕ | .. | 10.5% |
| 2 ਲੱਖ ਰੁਪਏ ਤੋਂ ਵੱਧ 25 ਲੱਖ ਰੁਪਏ ਤੱਕ | .. | 11.5% |
| ਟਰੈਕਟਰ ਅਤੇ ਖੇਤੀਬਾੜੀ ਸੰਦ | .. | 11.5% |
| ਹੋਰ ਸਾਰੀਆਂ ਸ਼੍ਰੇਣੀਆਂ | .. | 11.5% |

*ਇਹ ਦਰਾਂ ਗੁਰਦਾਸਪੁਰ-ਅੰਮ੍ਰਿਤਸਰ ਖੇਤਰੀ ਗ੍ਰਾਮੀਣ ਵਿਕਾਸ ਬੈਂਕ ਦੀਆਂ ਹਨ ।

## ਅਨੁਲੱਗ IV

ਖੇਤੀਬਾੜੀ ਕਰਜ਼ਿਆਂ ਤੇ ਸਹਿਕਾਰੀ ਬੈਂਕਾਂ ਵਲੋਂ ਲਾਈਆਂ ਜਾਂਦੀਆਂ ਮੌਜੂਦਾ ਵਿਆਜ ਦਰਾਂ

| ਪੰਜਾਬ ਰਾਜ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ | | | ਪੰਜਾਬ ਰਾਜ ਸਹਿਕਾਰੀ ਬੈਂਕ | | |
|---|---|---|---|---|---|
| ਕਰਜ਼ਾ ਰਕਮ | .. | ਵਿਆਜ ਦਰ | ਕਰਜ਼ਾ ਰਕਮ | .. | ਵਿਆਜ ਦਰ |
| 50,000 ਰੁਪਏ ਤੱਕ | .. | 9.00% | ਘੱਟ ਮਿਆਦੀ | .. | 11.5% |
| 50001 ਰੁਪਏ ਤੋਂ 2 ਲੱਖ ਰੁਪਏ ਤੱਕ | .. | 10.50% | | | |
| 2 ਲੱਖ ਰੁਪਏ ਤੋਂ ਵੱਧ | | 11.00% | | | |
| ਲਘੂ ਸਿੰਚਾਈ ਅਤੇ ਭੂਮੀ ਸੁਰੱਖਿਆ | | | | | |
| 50,000 ਰੁਪਏ ਤੱਕ | .. | 9.00% | | | |
| 50,000 ਰੁਪਏ ਤੋਂ ਵੱਧ | .. | 10.00% | | | |
| ਪੇਂਡੂ ਭੰਡਾਰਨ ਕਰਜ਼ੇ | .. | 10.00% | | | |
| ਟਰੈਕਟਰਾਂ ਦੇ ਕਰਜ਼ੇ | .. | 10.00% | | | |

## ਰਾਜ ਵਿਚ ਡੇਂਗੂ ਬੁਖਾਰ ਦਾ ਫੈਲਣਾ

*921. (ਸੀ.ਯੂ.) (1) ਕੈਪਟਨ ਬਲਬੀਰ ਸਿੰਘ ਬਾਠ
(2) ਚੌਧਰੀ ਬਲਬੀਰ ਸਿੰਘ ਮਿਆਣੀ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਡੇਂਗੂ ਬੁਖਾਰ ਨਾਲ ਬਿਮਾਰ ਹੋਏ ਵਿਅਕਤੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਰਾਜ ਵਿਚ ਉਨ੍ਹਾਂ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿੰਨ੍ਹਾਂ ਦੀ ਪਿਛਲੇ ਦੋ ਸਾਲਾਂ ਦੇ ਦੌਰਾਨ ਉਕਤ ਬੁਖਾਰ ਨਾਲ ਮੌਤ ਹੋਈ ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

### ਸੂਚਨਾ

ਪੰਜਾਬ ਰਾਜ ਵਿੱਚ ਸਾਲ 2002, 2003 ਅਤੇ 2004 (ਅਗਸਤ ਤੱਕ) ਜ਼ਿਲ੍ਹਾ-ਵਾਈਜ਼ ਹੇਠ ਲਿਖੇ ਅਨੁਸਾਰ ਡੇਂਗੂ ਦੇ ਕੇਸ ਤੇ ਮੌਤਾਂ (ਡੇਂਗੂ ਨਾਲ) ਹੋਈਆਂ :-

| ਲੜੀ ਨੰ : | ਜ਼ਿਲ੍ਹਾ | ਸਾਲ 2002 | | ਸਾਲ 2003 | | ਸਾਲ 2004 (ਅਗਸਤ ਤੱਕ) | |
|---|---|---|---|---|---|---|---|
| | | ਡੇਂਗੂ ਕੇਸ | ਮੌਤਾਂ | ਡੇਂਗੂ ਕੇਸ | ਮੌਤਾਂ | ਡੇਂਗੂ ਕੇਸ | ਮੌਤਾਂ |
| 1 | 2 | 3 | 4 | 5 | 6 | 7 | 8 |
| 1. | ਅੰਮ੍ਰਿਤਸਰ | — | — | 38 | — | — | — |
| 2. | ਬਠਿੰਡਾ | — | — | 4 | — | — | — |
| 3. | ਫਰੀਦਕੋਟ | — | — | — | — | — | — |
| 4. | ਫਤਹਿਗੜ੍ਹ ਸਾਹਿਬ | — | — | 1 | — | — | — |
| 5. | ਫਿਰੋਜ਼ਪੁਰ | — | — | 2 | — | — | — |
| 6. | ਗੁਰਦਾਸਪੁਰ | — | — | 58 | 2 | — | — |
| 7. | ਹੁਸ਼ਿਆਰਪੁਰ | 1 | — | 5 | — | — | — |
| 8. | ਜਲੰਧਰ | 1 | — | 42 | 1 | 1 | — |
| 9. | ਕਪੂਰਥਲਾ | — | — | 2 | — | — | — |
| 10. | ਲੁਧਿਆਣਾ | 21 | 1 | 666 | 10 | 1 | — |
| 11. | ਮਾਨਸਾ | — | — | — | — | — | — |
| 12. | ਮੋਗਾ | — | — | 2 | — | — | — |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 13. | ਮੁਕਤਸਰ | — | — | 2 | — | — | — |
| 14. | ਨਵਾਂ ਸ਼ਹਿਰ | — | — | 2 | — | — | — |
| 15. | ਪਟਿਆਲਾ | 1 | 1 | 1 | — | — | — |
| 16. | ਰੋਪੜ | — | — | 2 | — | — | — |
| 17. | ਸੰਗਰੂਰ | 1 | — | 7 | — | — | — |
| 18. | ਰਾਜ ਤੋਂ ਬਾਹਰ | 2 | — | 14 | — | — | — |
| | ਕੁੱਲ | 27 | 2 | 848 | 13 | 2 | — |

## ਜੰਗਲ ਅਤੇ ਜੰਗਲੀ ਜੀਵਾਂ ਦਾ ਨੁਕਸਾਨ

*922. (ਸੀ.ਯੂ.) (1) ਕੈਪਟਨ ਬਲਬੀਰ ਸਿੰਘ ਬਾਠ
(2) ਚੌਧਰੀ ਬਲਬੀਰ ਸਿੰਘ ਮਿਆਣੀ : ਕੀ ਜੰਗਲਾਤ ਦੇ ਮੁੱਖ ਸੰਸਦੀ ਸਕੱਤਰ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਪੰਜ ਸਾਲਾਂ ਦੇ ਦੌਰਾਨ ਰਾਜ ਵਿਚ ਜੰਗਲ ਅਤੇ ਜੰਗਲੀ ਜੀਵਾਂ ਦਾ ਅੱਗ ਨਾਲ ਸਾਲ-ਵਾਰ ਕਿੰਨਾ-ਕਿੰਨਾ ਨੁਕਸਾਨ ਹੋਇਆ ਅਤੇ ਅੱਗ ਲੱਗਣ ਦੇ ਕੀ ਕਾਰਨ ਹਨ ?

**ਰਾਜ ਮੰਤਰੀ, ਜੰਗਲਾਤ (ਸ੍ਰੀ ਹੰਸ ਰਾਜ ਜੋਸਨ)** : ਵਣ ਅਤੇ ਜੰਗਲੀ ਜੀਵਾਂ ਦਾ ਨੁਕਸਾਨ ਹੇਠ ਲਿਖੇ ਅਨੁਸਾਰ ਹੈ :-

| ਸਾਲ | ਅੱਗ ਦੀਆਂ ਘਟਨਾਵਾਂ ਦੀ ਗਿਣਤੀ | ਪ੍ਰਭਾਵਿਤ ਏਰੀਆ (ਹੈਕ.) | ਅੱਗ ਨਾਲ ਹੋਇਆ ਨੁਕਸਾਨ (ਰੁਪਏ) | ਮੋਏ ਤੇ ਫੱਟੜ | ਕਾਰਨ |
|---|---|---|---|---|---|
| 1999-00 .. | 217 | 12123.52 | 850000 | — | |
| 2000-01 .. | 84 | 2506.10 | 1080941 | | ਘਾਹ ਫੂਸ ਦੇ ਜਲਨ ਕਾਰਨ, ਅਗਿਆਤ ਵਿਅਕਤੀਆਂ ਵੱਲੋਂ ਜੰਗਲਾਂ ਵਿਚ ਬੀੜੀ ਅਤੇ ਸਿਗਰਟਾਂ ਸੁੱਟਣ ਅਤੇ ਬਿਜਲੀ ਦੀਆਂ ਤਾਰਾਂ ਆਦਿ ਦੇ ਸ਼ਾਰਟ ਸਰਕਟ ਕਾਰਨ |
| 2001-02 .. | 136 | 1213.11 | 2768573 | — | -ਉਹੀ- |
| 2002-03 .. | 455 | 11621.97 | 5314660 | — | -ਉਹੀ- |
| 2003-04 .. | 393 | 1921.98 | 1533019 | — | -ਉਹੀ- |
| ਕੁੱਲ .. | 1285 | 29386.68 | 11547193 | — | -ਉਹੀ- |

## ਆਮ ਰਸਤਿਆਂ ਤੇ ਨਾਜਾਇਜ਼ ਕਬਜ਼ੇ

***923. (ਸੀ.ਯੂ.) ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਮੋਰਿੰਡਾ ਬਲਾਕ, ਜ਼ਿਲ੍ਹਾ ਰੋਪੜ ਵਿਚ ਪਿੰਡਾਂ ਦੇ ਆਮ ਰਸਤਿਆਂ ਤੇ ਨਾਜਾਇਜ਼ ਕਬਜ਼ਿਆਂ ਸਬੰਧੀ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਏ ਹਨ ; ਜੇਕਰ ਅਜਿਹਾ ਹੋਵੇ,. ਤਾਂ ਉਨ੍ਹਾਂ ਦੇ ਪਿੰਡ-ਵਾਰ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਨਾਜਾਇਜ਼ ਕਬਜ਼ਿਆਂ ਨੂੰ ਹਟਾਉਣ ਲਈ ਸਰਕਾਰ ਦੁਆਰਾ ਕੀ ਕਦਮ ਉਠਾਏ ਜਾ ਰਹੇ ਹਨ ਅਤੇ ਇਨ੍ਹਾਂ ਦੇ ਕਦੋਂ ਤੱਕ ਹਟਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : (ੳ) ਨਹੀਂ ਜੀ, ਕੋਈ ਅਜਿਹਾ ਕੇਸ ਸਰਕਾਰ ਦੇ ਧਿਆਨ ਵਿਚ ਨਹੀਂ ਆਇਆ । ਪਰ ਬਲਾਕ ਵਿਕਾਸ ਤੇ ਪੰਚਾਇਤ ਅਫਸਰ, ਮੋਰਿੰਡਾ ਦੀ ਰਿਪੋਰਟ ਅਨੁਸਾਰ ਗਰਾਮ ਪੰਚਾਇਤ ਦੀ ਲੱਗਭੱਗ 7 ਵਿਸਵੇ ਜਗ੍ਹਾ ਖਸਰਾ ਨੰ : 262 ਤੇ ਸ੍ਰੀ ਉਜਾਗਰ ਸਿੰਘ ਪੁੱਤਰ ਸ੍ਰੀ ਕ੍ਰਿਪਾ ਸਿੰਘ ਅਤੇ ਸ੍ਰੀ ਹਰਮੀਤ ਸਿੰਘ ਪੁੱਤਰ ਸ੍ਰੀ ਨਰਾਤਾ ਸਿੰਘ ਵਾਸੀ ਪਿੰਡ ਸਰਹਾਨਾ ਨੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ ।

(ਅ) ਉਕਤ ਪੈਰਾ (ੳ) ਵਿਚ ਦਰਸਾਏ 7 ਵਿਸਵੇ ਰਕਬੇ ਵਿਚੋਂ 6 ਵਿਸਵੇ ਜਗ੍ਹਾ ਛੁਡਵਾ ਕੇ ਗਰਾਮ ਪੰਚਾਇਤ ਨੂੰ ਵਾਪਸ ਦਿਵਾ ਦਿੱਤੀ ਹੈ, ਬਾਕੀ 1 ਵਿਸਵਾ ਜਗ੍ਹਾ ਨਿਸ਼ਾਨਦੇਹੀ ਤੋਂ ਬਾਅਦ ਛੁਡਵਾ ਲਈ ਜਾਵੇਗੀ ।

---

## ਡਾਕਟਰਾਂ ਦੀਆਂ ਖਾਲੀ ਆਸਾਮੀਆਂ

***924. (ਸੀ.ਯੂ.) ਸ੍ਰੀ ਅਸ਼ੋਕ ਸ਼ਰਮਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਪਠਾਨਕੋਟ (ਗੁਰਦਾਸਪੁਰ) ਅਤੇ ਮੁਕੇਰੀਆਂ (ਹੁਸ਼ਿਆਰਪੁਰ) ਵਿਚ ਦਿਹਾਤੀ ਡਿਸਪੈਂਸਰੀਆਂ ਅਤੇ ਮੁੱਢਲੇ ਸਿਹਤ ਕੇਂਦਰਾਂ ਦੇ ਬਲਾਕ-ਵਾਰ ਵੇਰਵੇ ਕੀ ਹਨ ਜਿਨ੍ਹਾਂ ਵਿਚ ਪਿਛਲੇ ਇਕ ਤੋਂ ਦੋ ਸਾਲਾਂ ਦੇ ਸਮੇਂ ਤੋਂ ਡਾਕਟਰਾਂ ਦੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਦੇ ਕਦੋਂ ਤਕ ਭਰਨ ਦੀ ਸੰਭਾਵਨਾ ਹੈ ?

(ਇਸ ਪ੍ਰਸ਼ਨ ਦਾ ਉੱਤਰ** ਵਿਭਾਗ ਵੱਲੋਂ ਅਜੇ ਤੀਕ ਪ੍ਰਾਪਤ ਨਹੀਂ ਹੋਇਆ)

---

**For C. U. 924 and reply thereto, please see Appendix to Annexure to this Debates.

## ਸੜਕਾਂ ਦੀ ਮੁਰੰਮਤ

***925. (ਸੀ.ਯੂ.) ਸ਼੍ਰੀ ਦੇਸ ਰਾਜ ਧੁੱਗਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਗਰਨਾ ਸਾਹਿਬ ਅਤੇ ਕਾਰੇ-ਭੂਸ਼ਾਨ, ਖੁੱਡਾ ਅਤੇ ਅਕਾਲਪੁਰ ਬਰਾਸਤਾ ਜੀਆ ਨੱਥਾ ਅਤੇ ਖੁੱਡਾ ਅਤੇ ਸ਼ੇਖੂਪੁਰ, ਧੁੱਗਾ ਕੱਲਾਂ ਬਰਾਸਤਾ ਦੇਹਰੀਵਾਲ ਵਿਚਕਾਰਲੀਆਂ ਸੜਕਾਂ ਦੀ ਮੁਰੰਮਤ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਮੁਰੰਮਤ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਕੈਪਟਨ ਅਮਰਿੰਦਰ ਸਿੰਘ** : ਗਰਨਾ ਸਾਹਿਬ ਅਤੇ ਕਾਰੇ-ਭੂਸ਼ਾਨ ਸੜਕ ਤੇ ਹਾਲ ਦੀ ਘੜੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ਕਿਉਂਕਿ ਇਹ ਸੜਕ ਅਜੇ ਮੁਰੰਮਤ ਵਾਸਤੇ ਡਿਊ ਨਹੀਂ ਹੈ ।

**ਖੁੱਡਾ ਅਤੇ ਅਕਾਲਪੁਰ ਵਾਇਆ ਜੀਆ ਨੱਥਾ :-**

ਇਸ ਸੜਕ ਦੀ ਕੁੱਲ ਲੰਬਾਈ 6.00 ਕਿ: ਮੀ: ਹੈ । 2.50 ਕਿ: ਮੀ: ਲੰਬਾਈ ਦੀ ਮੁਰੰਮਤ ਦਾ ਕੰਮ ਪ੍ਰਗਤੀ ਅਧੀਨ ਹੈ । ਬਕਾਇਆ 3.50 ਕਿ: ਮੀ: ਸੜਕ ਦੀ ਮੁਰੰਮਤ ਦੀ ਕੋਈ ਤਜਵੀਜ਼ ਨਹੀਂ ਹੈ ਕਿਉਂਕਿ ਇਸ ਵਿੱਚੋਂ 2.70 ਕਿ: ਮੀ: ਮਹੀਨਾ 11/01 ਵਿੱਚ ਅਤੇ 0.80 ਕਿ: ਮੀ: ਦੀ ਮੁਰੰਮਤ ਮਹੀਨਾ 3/04 ਵਿੱਚ ਕੀਤੀ ਗਈ ਸੀ ।

**ਖੁੱਡਾ ਅਤੇ ਸ਼ੇਖੂਪੁਰ ਧੁੱਗਾ ਕਲਾਂ ਬਰਾਸਤਾ ਦੇਹਰੀਵਾਲ :-**

ਇਸ ਸੜਕ ਦੀ ਕੁੱਲ ਲੰਬਾਈ 6.88 ਕਿ: ਮੀ: ਹੈ । 3.88 ਕਿ: ਮੀ: ਮੁਰੰਮਤ ਦੇ ਟੈਂਡਰ ਪ੍ਰਾਪਤ ਹੋ ਚੁੱਕੇ ਹਨ ਅਤੇ ਵਿਚਾਰ ਅਧੀਨ ਹਨ । ਬਕਾਇਆ 3.00 ਕਿ: ਮੀ: ਸੜਕ ਦੀ ਮੁਰੰਮਤ ਦੀ ਕੋਈ ਤਜਵੀਜ਼ ਨਹੀਂ ਹੈ ਕਿਉਂਕਿ ਇਸ ਵਿੱਚੋਂ 0.80 ਕਿ: ਮੀ: ਦੀ ਮੁਰੰਮਤ 6/2000 ਵਿੱਚ ਅਤੇ 2.20 ਕਿ: ਮੀ: ਦੀ ਮੁਰੰਮਤ ਮਹੀਨਾ 9/2004 ਵਿੱਚ ਕੀਤੀ ਗਈ ਸੀ ।

---

## ਜ਼ਿਲ੍ਹਾ ਸੰਗਰੂਰ ਵਿਚ ਡਕੈਤੀ ਦੀਆਂ ਵਾਰਦਾਤਾਂ

***926. (ਸੀ.ਯੂ.) ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਸਾਲ 2004 ਤੋਂ ਮਿਤੀ ਅੰਤ ਤੱਕ ਦੇ ਦੌਰਾਨ ਜ਼ਿਲ੍ਹਾ ਸੰਗਰੂਰ ਵਿਚ ਡਕੈਤੀ ਦੀਆਂ ਕਿੰਨੀਆਂ ਵਾਰਦਾਤਾਂ ਹੋਈਆਂ ਅਤੇ ਅਜਿਹੀਆਂ ਵਾਰਦਾਤਾਂ ਦੌਰਾਨ ਮਰੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ;

[ਸਰਦਾਰ ਪਰਮਿੰਦਰ ਸਿੰਘ ਢੀਂਡਸਾ]

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਡਕੈਤੀ ਦੀਆਂ ਵਾਰਦਾਤਾਂ ਦੇ ਸਬੰਧ ਵਿੱਚ ਕੁਝ ਗ੍ਰਿਫਤਾਰੀਆਂ ਕੀਤੀਆਂ ਗਈਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਕਿੰਨੇ ਕੇਸ ਸੁਲਝਾ ਲਏ ਗਏ ਹਨ ਅਤੇ ਕਿੰਨੇ ਅਪਰਾਧੀਆਂ ਨੂੰ ਦੋਸ਼ੀ ਇਕਰਾਰ ਦਿੱਤਾ ਗਿਆ ?

**ਕੈਪਟਨ ਅਮਰਿੰਦਰ ਸਿੰਘ** : ਨੁਕਤਾ-ਵਾਰ ਜਵਾਬ ਹੇਠ ਅਨੁਸਾਰ ਹੈ :-

(ੳ) ਜ਼ਿਲ੍ਹਾ ਸੰਗਰੂਰ ਵਿੱਚ ਸਾਲ 2004 ਦੌਰਾਨ (15-11-2004 ਤੱਕ) ਡਕੈਤੀ ਦੇ 3 ਕੇਸ ਦਰਜ ਹੋਏ । ਇਨ੍ਹਾਂ ਘਟਨਾਵਾਂ ਵਿਚੋਂ 2 ਕੇਸਾਂ ਵਿੱਚ ਇੱਕ ਇੱਕ ਵਿਅਕਤੀ ਮਾਰਿਆ ਗਿਆ ।

(ਅ) ਇੱਕ ਕੇਸ ਵਿੱਚ 8 ਦੋਸ਼ੀ ਗ੍ਰਿਫ਼ਤਾਰ ਕੀਤੇ ਗਏ, ਕੇਸ ਦਾ ਚਲਾਨ ਅਦਾਲਤ ਵਿੱਚ 8-11-2004 ਨੂੰ ਪੇਸ਼ ਕੀਤਾ ਗਿਆ ਅਤੇ ਇਹ ਕੇਸ ਟਰਾਇਲ ਅਧੀਨ ਹੈ । ਬਾਕੀ ਕੇਸ ਤਫਤੀਸ਼ ਅਧੀਨ ਹਨ ।

---

**'ਮੈਗਾ ਪ੍ਰੋਜੈਕਟ' ਸਕੀਮ ਅਧੀਨ ਚੁਣੀਆਂ ਗਈਆਂ ਉਦਯੋਗਿਕ ਇਕਾਈਆਂ**

*927. (ਸੀ.ਯੂ.) **ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਵੱਡੇ, ਮੀਡੀਅਮ ਅਤੇ ਛੋਟੇ ਪੈਮਾਨੇ ਦੀਆਂ ਉਨ੍ਹਾਂ ਉਦਯੋਗਿਕ ਇਕਾਈਆਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਰਾਜ ਸਰਕਾਰ ਦੁਆਰਾ ਆਪਣਾ ਉਦਯੋਗਿਕ ਉਤਪਾਦਨ ਵਧਾਉਣ ਲਈ ਕੁਝ ਰਿਆਇਤਾਂ ਦੇਣ ਲਈ "ਮੈਗਾ ਪ੍ਰੋਜੈਕਟ" ਅਧੀਨ ਚੁਣਿਆ ਗਿਆ ਹੈ ਅਤੇ ਇਸ ਲਈ ਕੀ ਕਸੌਟੀ ਅਪਣਾਈ ਗਈ ਹੈ ?

**ਕੈਪਟਨ ਅਮਰਿੰਦਰ ਸਿੰਘ** : ਰਾਜ ਸਰਕਾਰ ਵੱਲੋਂ ਨਵੀਂ ਉਦਯੋਗਿਕ ਨੀਤੀ ਦੀ ਮਿਤੀ 26-3-2003 ਨੂੰ ਅਧਿਸੂਚਨਾ ਜਾਰੀ ਕੀਤੀ ਗਈ ਜੋ ਮਿਤੀ 1-4-2003 ਤੋਂ ਲਾਗੂ ਹੋਈ । ਰਾਜ ਸਰਕਾਰ ਵੱਲੋਂ ਉਦਯੋਗਿਕ ਨੀਤੀ 2003 ਦੀ ਧਾਰਾ 11.1 ਵਿਚ ਦਰਜ ਸਿਧਾਂਤ ਦੇ ਅਧਾਰ ਤੇ ਪ੍ਰਵਾਨ ਕੀਤੇ ਗਏ ਮੈਗਾ ਪ੍ਰੋਜੈਕਟਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

